੧ੴ ਸਤਿਗੁਰ ਪ੍ਰਸਾਦਿ॥

### ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਅੱਠਵੀਂ

### [ਅੰਗ ੮੫੯ ਤੋਂ ੯੭੪ ਤਕ]


*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**



*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

**ਮੋਬਾਈਲ : 98158-35035, 98551-03132, 99149-36036**

# GURBANI ARTH BHANDAR – Vol. VIII

[An annotation of the Sikh Scripture]

*by*

SANT HARI SINGH 'RANDHAWE WALE'

*Published by*

**KHALSA CHARITABLE TRUST (REGD.)**

**GURMAT VIDYALA, JATHA RANDHAWA**

CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ ਚਾਹੀਦਾ ਹੈ।*

ਪਹਿਲੀ ਵਾਰ ਅਗਸਤ ੨੦੧੭

**ਭੇਟਾ :**

***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ,
ਪੰਜਾਬ (ਭਾਰਤ)

*ਪ੍ਰਿੰਟਰ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ

## ਰਾਗੁ ਗੋਂਡ

### ਮਹਲਾ ੪



### ਮਹਲਾ ੫



### ਅਸਟਪਦੀਆ ਮਹਲਾ ੫



### ਕਬੀਰ ਜੀ



### ਬਾਣੀ ਨਾਮਦੇਉ ਜੀ ਕੀ



### ਬਾਣੀ ਰਵਿਦਾਸ ਜੀਉ ਕੀ

# ਰਾਗੁ ਰਾਮਕਲੀ

**ਮਹਲਾ ੯**



**ਮਹਲਾ ੧ ਅਸਟਪਦੀਆ**



**ਮਹਲਾ ੩ ਅਸਟਪਦੀਆ**



**ਮਹਲਾ ੫ ਅਸਟਪਦੀਆ**



**ਮਹਲਾ ੩ ਅਨੰਦੁ**



**ਸਦੁ**



**ਰਾਮਕਲੀ ਮਹਲਾ ੫ ਛੰਤ**



**ਰਾਮਕਲੀ ਮਹਲਾ ੧ ਦਖਣੀ ਓਅੰਕਾਰੁ**



**ਰਾਮਕਲੀ ਮਹਲਾ ੧ ਸਿਧਗੋਸਟਿ**



**ਰਾਮਕਲੀ ਕੀ ਵਾਰ ਮਹਲਾ ੩**



**ਰਾਮਕਲੀ ਕੀ ਵਾਰ ਮਹਲਾ ੫**



**ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ**



**ਕਬੀਰ ਜੀਉ**

**ਬਾਣੀ ਨਾਮਦੇਉ ਜੀਉ ਕੀ**



**ਬਾਣੀ ਰਵਿਦਾਸ ਜੀ ਕੀ**



**ਬਾਣੀ ਬੇਣੀ ਜੀਉ ਕੀ**

# ਤਤਕਰਾ ਸਾਖੀਆਂ

## ਰਾਗੁ ਗੋਂਡ



## ਰਾਗੁ ਰਾਮਕਲੀ

# ਮੂਲਮੰਤ੍ਰ

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ
ਨਾਨਕ ਹੋਸੀ ਭੀ ਸਚੁ ॥੧॥

# ਗੁਰਮੰਤ੍ਰ

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ

# ਰਾਗੁ ਗੋਂਡ

ਇਹ ਇਕ ਖਾਡਵ ਜਾਤੀ ਦਾ ਸ਼ੁੱਧ ਸੰਕੀਰਨ ਰਾਗ ਹੈ, ਜੋ ਧਨਾਸਰੀ, ਮਲਾਰ ਤੇ ਬਿਲਾਵਲ ਦੇ ਮੇਲ ਤੋਂ ਬਣਦਾ ਹੈ। ਦਿਨ ਦੇ ਤੀਜੇ ਪਹਿਰ ਗਾਏ ਜਾਣ ਵਾਲਾ ਇਕ ਰਾਗ ਹੈ, ਸਿਰੀਰਾਗ ਦੇ ਪੰਜ ਪੁੱਤਰਾਂ ਵਿੱਚੋਂ ਇਕ ਪੁੱਤਰ ਹੈ, ਜੈਸਾ ਕਿ :

**ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥**
**ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥੧॥** *(ਅੰਗ ੧੪੩੦)*

ਭਾਰਤੀ ਸੰਗੀਤ ਵਿਚ ਕਠਿਨ ਤੇ ਪੁਰਾਤਨ ਰਾਗ ਵਜੋਂ ਜਾਣੇ ਜਾਂਦੇ ਰਾਗ ਗੋਂਡ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ ੪, ੫ ਅਤੇ ਭਗਤ ਕਬੀਰ, ਭਗਤ ਨਾਮਦੇਵ ਜੀ ਤੇ ਭਗਤ ਰਵਿਦਾਸ ਜੀ ਦੀ ਬਾਣੀ ਅੰਕਿਤ ਕੀਤੀ ਗਈ ਹੈ, ਇਸ ਰਾਗ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਤਾਰ੍ਹਵਾਂ ਅਸਥਾਨ ਹੈ। ਭਾਰਤੀ ਸੰਗੀਤ ਵਿਚ ਅਪ੍ਰਚਲਿਤ ਰਾਗ ਗੋਂਡ ਸਿੱਖ ਕੀਰਤਨਕਾਰਾਂ ਵਿਚ ਵਿਸ਼ੇਸ਼ ਰੂਪ ਵਿਚ ਪ੍ਰਚਲਿਤ ਹੈ। ਇਸ ਰਾਗ ਵਿਚ ਸਾਰੇ ਸੁਰ ਸ਼ੁੱਧ ਲੱਗਦੇ ਹਨ। ਇਸ ਦਾ ਵਾਦੀ ਸ਼ੜਜ, ਸੰਵਾਦੀ ਮਧਿਅਮ, ਥਾਟ ਬਿਲਾਵਲੁ ਸਮਾਂ ਦਿਨ ਦਾ ਦੂਜਾ ਪਹਰ ਅਤੇ ਜਾਤੀ ਸੰਪੂਰਨ ਹੈ।

ਆਰੋਹ — ਸ ਰੇ ਗ ਮ, ਪ ਧ ਨੀ ਧ ਨੀ ਸੰ।
ਅਵਰੋਹ — ਸੰ ਨੀ ਧ ਨੀ ਪ, ਮ ਗ, ਰੇ ਸ।

**[ਅੰਗ ੮੫੯]**

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਤ੍ਰੈਕਾਲ ਅਬਾਧ ਰੂਪ, ਨਾਮੁ = ਪ੍ਰਸਿੱਧ, ਕਰਤਾ = ਜਗਤ ਨੂੰ ਰਚਨਹਾਰ, ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਕਾਲ ਤੋਂ ਰਹਿਤ, ਮੂਰਤਿ = ਹਸਤੀ ਵਾਲਾ, ਅਜੂਨੀ = ਅਜਨਮਾ ਸਰੂਪ, ਸੈਭੰ = ਸੁਤੇ ਪ੍ਰਕਾਸ਼ ਸਰੂਪ ਵਾਲਾ, ਗੁਰ = ਚੇਤਨ ਸਰੂਪ ਪ੍ਰਸਾਦਿ = ਅਨੰਦ ਸਰੂਪ ਪਰਮੇਸ਼ਰ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਗੁ ਗੋਂਡ ਚਉਪਦੇ ਮਹਲਾ ੪ ਘਰੁ ੧ ॥

ਰਾਗੁ ਗੋਂਡ ਵਿਚ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਚਉਪਦੇ = ਚਾਰ ਪਦਿਆਂ ਵਾਲੇ ਸ਼ਬਦ ਘਰੁ ੧ = ਪਹਿਲੇ ਸੁਰਤਾਲ ਅੰਦਰ ਉਚਾਰਨ ਕਰਦੇ ਹਨ।

## ਜੇ ਮਨਿ ਚਿਤਿ ਆਸ ਰਖਹਿ ਹਰਿ ਊਪਰਿ; ਤਾ ਮਨ ਚਿੰਦੇ ਅਨੇਕ ਅਨੇਕ ਫਲ ਪਾਈ ॥

ਹੇ ਮਨਾਂ ! ਜੇ = ਜੇਕਰ ਤੂੰ ਚਿਤਿ = ਹਿਰਦੇ ਵਿਚ ਇਕ ਹਰਿ = ਪਰਮੇਸ਼ਰ ਊਪਰਿ = ਉੱਤੇ ਆਸ =

ਉਮੀਦ ਰਖਹਿ = ਰੱਖਣਾ ਕਰੇਂ ਤਾ = ਤਦ ਮਨਚਿੰਦੇ = ਮਨ ਇੱਛਤ ਅਨੇਕ = ਅਣਗਿਣਤ ਪ੍ਰਕਾਰ ਦੇ ਅਨੇਕ = ਬੇਅੰਤ ਹੀ ਮੁਕਤ ਰੂਪ, ਗਿਆਨ ਰੂਪ ਆਦਿ ਫਲਾਂ ਨੂੰ ਪਾਈ = ਪਾ ਲਵੇਂਗਾ **ਵਾ:** ਬਾਲਕ, ਜੁਆਨੀ, ਬਿਰਧ ਅਵਸਥਾ ਦੀ ਬਹੁਤ ਸਾਰੀਆਂ ਚਿਤਵਣੀਆਂ ਪੂਰੀਆਂ ਹੋ ਜਾਣਗੀਆਂ ਅਤੇ ਧਰਮ, ਅਰਥ ਕਾਮ, ਮੋਖ ਆਦਿ ਫਲਾਂ ਨੂੰ ਪਾ ਲਵੇਂਗਾ।

## ਹਰਿ ਜਾਣੈ ਸਭੁ ਕਿਛੁ, ਜੋ ਜੀਇ ਵਰਤੈ;
## ਪ੍ਰਭੁ ਘਾਲਿਆ ਕਿਸੈ ਕਾ, ਇਕੁ ਤਿਲੁ ਨ ਗਵਾਈ ॥

ਹੇ ਮਨਾਂ ! ਹਰਿ = ਪਰਮੇਸ਼ਰ ਸਭੁ = ਸਾਰਾ ਕਿਛੁ = ਕੁਝ ਜਾਣੈ = ਜਾਣਦਾ ਹੈ, ਜੋ = ਜਿਹੜਾ ਕੁਝ ਜੀਵਾਂ ਦੇ ਜੀਇ = ਹਿਰਦੇ ਵਿਚ ਵਰਤੈ = ਵਰਤਦਾ ਹੈ, ਪ੍ਰਭੂ = ਪਰਮੇਸ਼ਰ ਕਿਸੇ ਕਾ = ਦਾ ਘਾਲਿਆ = ਕਮਾਇਆ ਹੋਇਆ ਕਰਮ ਇਕ ਤਿਲ ਮਾਤਰ ਵੀ ਅਜਾਈਂ ਨ = ਨਹੀਂ ਗਵਾਈ = ਗਵਾਉਂਦਾ, ਭਾਵ ਹਰੇਕ ਕਰਮ ਦਾ ਫਲ ਦਿੰਦਾ ਹੈ।

## ਹਰਿ ਤਿਸ ਕੀ ਆਸ ਕੀਜੈ ਮਨ ਮੇਰੇ;
## ਜੋ ਸਭ ਮਹਿ ਸੁਆਮੀ ਰਹਿਆ ਸਮਾਈ ॥੧॥

ਹੇ ਮੇਰੇ ਮਨਾਂ ! ਤੂੰ ਤਿਸ = ਉਸ ਹਰਿ = ਪਰਮੇਸ਼ਰ ਕੀ = ਦੀ ਚਿੱਤ ਵਿਚ ਆਸ = ਉਮੀਦ ਕੀਜੈ = ਕਰਨਾ ਕਰ, ਜੋ = ਜਿਹੜਾ ਸੁਆਮੀ = ਮਾਲਕ ਪਰਮੇਸ਼ਰ ਸਭ = ਸਾਰਿਆਂ ਮਹਿ = ਵਿਚ ਸਮਾਈ = ਸਮਾਅ, ਵਿਆਪਕ ਹੋ ਰਿਹਾ ਹੈਂ ॥੧॥

## ਮੇਰੇ ਮਨ; ਆਸਾ ਕਰਿ ਜਗਦੀਸ ਗੁਸਾਈ ॥

ਹੇ ਮੇਰੇ ਮਨਾਂ ! ਗੁਸਾਈ = ਪ੍ਰਿਥਵੀ ਦੇ ਮਾਲਕ ਦੇ ਜਗਦੀਸ = ਜਗਤ ਦੇ ਈਸ਼ਰ ਪਰਮੇਸ਼ਰ ਦੀ ਆਸਾ = ਉਮੀਦ ਰੱਖਿਆ ਕਰ।

## ਜੋ ਬਿਨੁ ਹਰਿ ਆਸ ਅਵਰ ਕਾਹੂ ਕੀ ਕੀਜੈ;
## ਸਾ ਨਿਹਫਲ ਆਸ ਸਭ ਬਿਰਥੀ ਜਾਈ ॥੧॥ਰਹਾਉ॥

ਜੋ = ਜਿਹੜੀ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰ = ਹੋਰ ਕਾਹੂ = ਕਿਸੇ ਦੇਵੀ ਦੇਵਤੇ ਕੀ = ਦੀ ਆਸ = ਉਮੀਦ ਕੀਜੈ = ਕਰਨੀ ਹੈ, ਸਾ = ਉਹ ਨਿਹਫਲ = ਨਿਸਫਲ ਆਸ = ਉਮੀਦ ਸਭ = ਸਾਰੀ ਬਿਰਥੀ = ਵਿਅਰਥ ਚਲੀ ਜਾਈ = ਜਾਂਦੀ ਹੈ **ਵਾ:** ਉਸ ਦੇਵੀ ਦੇਵਤਿਆਂ ਦੀ ਆਸਾ ਕਰਨ ਵਾਲੇ ਪੁਰਖ ਦੀ ਸਾਰੀ ਜ਼ਿੰਦਗੀ ਵਿਅਰਥ ਚਲੀ ਜਾਂਦੀ ਹੈ ਤੇ ਮਨੁੱਖਾ ਜੀਵਨ ਵੀ ਨਿਸਫਲ ਹੀ ਚਲਿਆ ਜਾਂਦਾ ਹੈ **ਵਾ:** ਉਹ ਆਸਾ ਵੀ ਨਿਸਫਲ ਹੈ ਤੇ ਸਾਰੀ ਕਮਾਈ ਵੀ ਬਿਰਥੀ ਜਾਂਦੀ ਹੈ ॥੧॥ਰਹਾਉ॥

## ਜੋ ਦੀਸੈ, ਮਾਇਆ ਮੋਹ ਕੁਟੰਬੁ ਸਭੁ;
## ਮਤ, ਤਿਸ ਕੀ ਆਸ ਲਗਿ ਜਨਮੁ ਗਵਾਈ ॥

ਮਾਇਆ ਦੇ ਮੋਹ = ਸਨੇਹ ਤੇ ਸਭੁ = ਸਾਰੇ ਕੁਟੰਬੁ = ਪਰਿਵਾਰ **ਵਾ:** ਇਸਤ੍ਰੀ ਆਦਿ ਦੇ ਮੋਹ ਵਿਚ

ਜੋ = ਜਿਹੜਾ ਫਸਿਆ ਹੋਇਆ ਦੀਸੈ = ਦਿਸਦਾ ਹੈ, ਮਤ = ਮਤਾਂ ਭਾਵ ਭੁੱਲ ਕੇ ਵੀ ਤਿਸ = ਉਸ ਕੀ = ਦੀ ਆਸ = ਉਮੀਦ ਵਿਚ ਲੱਗ ਕੇ ਆਪਣਾ ਮਨੁੱਖਾ ਜਨਮ ਬੇਅਰਥ ਗਵਾਈ = ਗੁਆ ਲੈਣਾ ਕਰੀਂ।

## ਇਨ੍ ਕੈ ਕਿਛੁ ਹਾਥਿ ਨਹੀ, ਕਹਾ ਕਰਹਿ ਇਹਿ ਬਪੁੜੇ; ਇਨ੍ ਕਾ ਵਾਹਿਆ ਕਛੁ ਨ ਵਸਾਈ ॥

ਇਨ੍ = ਇਨ੍ਹਾਂ ਸੰਬੰਧੀਆਂ ਕੈ = ਦੇ ਕਿਛੁ = ਕੁਝ ਵੀ ਹਾਥਿ = ਹੱਥ ਭਾਵ ਵੱਸ ਨਹੀਂ ਹੈ, ਇਹ ਬਪੁੜੇ = ਵੀਚਾਰੇ ਸੰਬੰਧੀ ਕਹਾ = ਕੀ ਕਰਹਿ = ਕਰ ਸਕਦੇ ਹਨ, ਇਨ = ਇਨ੍ਹਾਂ ਕਾ = ਦਾ ਵਾਹਿਆ = ਚਲਾਇਆ ਹੋਇਆ ਕਛੁ = ਕੁਝ ਵੀ ਨਾ ਵਸਾਈ = ਵੱਸ ਨਹੀਂ ਚੱਲਦਾ।

## ਮੇਰੇ ਮਨ, ਆਸ ਕਰਿ ਹਰਿ ਪ੍ਰੀਤਮ ਅਪੁਨੇ ਕੀ; ਜੋ ਤੁਝੁ ਤਾਰੈ, ਤੇਰਾ ਕੁਟੰਬੁ ਸਭੁ ਛਡਾਈ ॥੨॥

ਹੇ ਮੇਰੇ ਮਨਾਂ ! ਅਪੁਨੇ = ਆਪ ਦੇ ਉਸ ਪ੍ਰੀਤਮ = ਪਿਆਰੇ ਹਰਿ = ਪਰਮੇਸ਼ਰ ਕੀ = ਦੀ ਆਸ = ਉਮੀਦ ਕਰ, ਜੋ = ਜਿਹੜਾ ਤੁਝੁ = ਤੈਨੂੰ ਵੀ ਸੰਸਾਰ-ਸਮੁੰਦ੍ਰ ਤੋਂ ਤਾਰੈ = ਤਾਰ ਦੇਵੇਗਾ ਅਤੇ ਤੇਰਾ ਸਭੁ = ਸਾਰਾ ਕੁਟੰਬੁ = ਪਰਿਵਾਰ ਵੀ ਜੰਮਣ ਮਰਣ ਦੇ ਦੁੱਖਾਂ ਤੋਂ **ਵਾ:** ਜਮਾਂ ਤੋਂ ਛੁਡਾਈ = ਛੁਡਾ ਲਵੇਗਾ ॥੨॥

## ਜੇ ਕਿਛੁ ਆਸ ਅਵਰ ਕਰਹਿ ਪਰਮਿਤ੍ਰੀ; ਮਤ ਤੂੰ ਜਾਣਹਿ, ਤੇਰੈ ਕਿਤੈ ਕੰਮਿ ਆਈ ॥

ਹੇ ਮੇਰੇ ਮਨਾਂ ! ਜੇ = ਜੇਕਰ ਤੂੰ ਕਿਛੁ = ਕੁਝ ਪਰਮਿਤ੍ਰੀ = ਪਰਾਏ ਮਿੱਤਰਾਂ ਦੀ **ਵਾ:** ਪਰਾਏ ਦੇਵੀ ਦੇਵਤਿਆਂ ਰੂਪ ਮਿੱਤਰਾਂ ਦੀ **ਵਾ:** ਪਰਾਏ ਮਾਇਕੀ ਪਦਾਰਥਾਂ ਰੂਪ ਮਿੱਤਰਾਂ ਦੀ ਅਵਰ = ਹੋਰ ਆਸ = ਉਮੀਦ ਕਰਹਿ = ਕਰੇਂਗਾ, ਤਾਂ ਤੂੰ ਮਤ = ਮਤਾਂ ਜਾਣਹਿ = ਜਾਨਣਾ ਕਰੀਂ ਕਿ ਉਹ ਆਸ ਤੇਰੇ ਕਿਤੈ = ਕਿਸੇ ਕੰਮਿ = ਕੰਮ ਆਈ = ਆਵੇਗੀ ਭਾਵ ਤੇਰੇ ਕਿਸੇ ਕੰਮ ਨਹੀਂ ਆਵੇਗੀ।

## ਇਹ ਆਸ ਪਰਮਿਤ੍ਰੀ, ਭਾਉ ਦੂਜਾ ਹੈ; ਖਿਨ ਮਹਿ ਝੂਠੁ, ਬਿਨਸਿ ਸਭ ਜਾਈ ॥

ਜੋ ਇਹ ਪਰਮਿਤ੍ਰੀ = ਪਰਾਏ ਮਿੱਤਰਾਂ **ਵਾ:** ਪਰਾਏ ਸੰਬੰਧੀਆਂ **ਵਾ:** ਪਰਾਈ ਮਾਇਆ **ਵਾ:** ਪਰਾਏ ਦੇਵੀ ਦੇਵਤਿਆਂ ਰੂਪੀ ਮਿੱਤਰਾਂ ਦੀ ਆਸ = ਉਮੀਦ ਕਰਨੀ ਹੈ, ਇਹ ਦੂਜਾ = ਦ੍ਵੈਤ ਭਾਉ = ਭਾਵ ਹੀ ਹੈ **ਵਾ:** ਇਹ ਦ੍ਵੈਤ-ਭਾਵ ਨੂੰ ਪੈਦਾ ਕਰਨ ਵਾਲੀ ਹੈ, ਇਹ ਸਭ = ਸਾਰੇ ਸੰਬੰਧੀ, ਦੇਵੀ ਦੇਵਤੇ ਰੂਪ ਮਿੱਤਰ **ਵਾ:** ਮਾਇਆ ਰਚਤ ਝੂਠੁ = ਮਿਥਿਆ ਪਦਾਰਥ ਇਕ ਖਿਨ = ਛਿਨ ਦੇ ਮਹਿ = ਵਿਚ ਸਭ = ਸਾਰੇ ਬਿਨਸਿ = ਨਾਸ਼ ਹੋ ਜਾਈ = ਜਾਣਗੇ, ਭਾਵ ਕਿਸੇ ਨੇ ਵੀ ਕਾਲ ਤੋਂ ਸਹਾਇਤਾ ਨਹੀਂ ਕਰਨੀ।

## ਮੇਰੇ ਮਨ, ਆਸਾ ਕਰਿ ਹਰਿ ਪ੍ਰੀਤਮ ਸਾਚੇ ਕੀ; ਜੋ ਤੇਰਾ ਘਾਲਿਆ ਸਭੁ ਥਾਇ ਪਾਈ ॥੩॥

ਹੇ ਮੇਰੇ ਪਿਆਰੇ ਮਨਾਂ ! ਤੂੰ ਪ੍ਰੀਤਮ = ਪਿਆਰੇ ਸਾਚੇ = ਸੱਚੇ ਹਰਿ = ਪਰਮੇਸ਼ਰ ਕੀ = ਦੀ ਆਸਾ = ਉਮੀਦ

ਕਰ, ਜੋ = ਜਿਹੜਾ ਤੇਰਾ ਘਾਲਿਆ = ਕਮਾਇਆ ਹੋਇਆ ਸਾਧਨ ਸਭੁ = ਸਾਰਾ ਥਾਇ = ਲੇਖੇ ਵਿਚ ਪਾਈ = ਪਾ ਲੇਵੇਗਾ ॥੩॥ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰ :

**ਆਸਾ ਮਨਸਾ ਸਭ ਤੇਰੀ ਮੇਰੇ ਸੁਆਮੀ;**
**ਜੈਸੀ ਤੂ ਆਸ ਕਰਾਵਹਿ, ਤੈਸੀ ਕੋ ਆਸ ਕਰਾਈ ॥**

ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ! ਦੀਰਘ ਕਾਲ ਤਕ ਪਦਾਰਥਾਂ ਦੀ ਪ੍ਰਾਪਤੀ ਦੀ ਆਸਾ = ਉਮੀਦ ਤੇ ਪਲ ਪਲ ਸਮੇਂ ਵਿਚ ਨਵੀਂ ਤੋਂ ਨਵੀਂ ਮਨਸਾ = ਵਾਸ਼ਨਾ ਫੁਰਨੀ **ਵਾ:** ਆਸਾ ਤੇ ਮਨਸਾ **ਵਾ:** ਮਨਸਾ = ਬੁੱਧੀ ਦੇ ਅੰਦਰ ਪਦਾਰਥਾਂ ਦੀ ਆਸਾ = ਉਮੀਦ ਸਭ = ਸਾਰੀ ਤੇਰੀ = ਆਪ ਜੀ ਦੀ ਬਣਾਈ ਹੋਈ ਹੈ ਭਾਵ ਜੀਵਾਂ ਨੂੰ ਆਪ ਜੀ ਦੀ ਲਗਾਈ ਹੋਈ ਹੈ, ਜੈਸੀ = ਜਿਹੋ ਜਿਹੀ ਤੂੰ ਆਪ ਜੀਵਾਂ ਤੋਂ ਆਸ = ਉਮੀਦ ਕਰਾਵਹਿ = ਕਰਾਉਂਦਾ ਹੈਂ, ਤੈਸੀ = ਤਿਹੋ ਜੇਹੀ ਹੀ ਕੋ = ਕੋਈ ਆਸ = ਉਮੀਦ ਕਰਾਈ = ਕਰਦਾ ਹੈ **ਵਾ:** ਤੂੰ ਉਹ ਜੀਵਾਂ ਦੀ ਵਾਸ਼ਨਾ ਅਨੁਸਾਰ ਤਿਹੋ ਜਿਹੀ ਹੀ ਅੰਦਰ ਆਸਾ ਕਰਾਉਂਦਾ ਹੈਂ।

[ਅੰਗ ੮੬੦]

**ਕਿਛੁ ਕਿਸੀ ਕੈ ਹਥਿ ਨਾਹੀ ਮੇਰੇ ਸੁਆਮੀ;**
**ਐਸੀ ਮੇਰੈ ਸਤਿਗੁਰਿ ਬੂਝ ਬੁਝਾਈ ॥**

ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ! ਕਿਸੀ = ਕਿਸੇ ਕੈ = ਦੇ ਹੱਥ ਭਾਵ ਅਧੀਨ ਕਿਛੁ = ਕੁਝ ਵੀ ਨਾਹੀ = ਨਹੀਂ ਹੈ, ਮੇਰੈ = ਸਾਡੇ ਸਤਿਗੁਰਿ = ਸੱਚੇ ਗੁਰਾਂ ਨੇ ਮੈਨੂੰ ਐਸੀ = ਅਜਿਹੀ ਬੂਝ = ਸਮਝ, ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਹੈ।

**ਜਨ ਨਾਨਕ ਕੀ ਆਸ ਤੂ ਜਾਣਹਿ;**
**ਹਰਿ ਦਰਸਨੁ ਦੇਖਿ, ਹਰਿ ਦਰਸਨਿ ਤ੍ਰਿਪਤਾਈ ॥੪॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਸਾਡੀ ਜਨ = ਦਾਸਾਂ ਕੀ = ਦੀ ਆਸ = ਉਮੀਦ ਨੂੰ ਤੂੰ ਆਪ ਹੀ ਜਾਣਹਿ = ਜਾਣਦਾ ਹੈਂ, ਹੇ ਹਰਿ = ਪਰਮੇਸ਼ਰ ! ਅਸੀਂ ਆਪ ਜੀ ਦੇ ਦਰਸਨੁ = ਦੀਦਾਰਾਂ ਨੂੰ ਦੇਖਿ = ਵੇਖਣਾ ਚਾਹੁੰਦੇ ਹਾਂ, ਕਿਉਂਕਿ ਹੇ ਹਰਿ = ਪਰਮੇਸ਼ਰ ! ਆਪ ਜੀ ਦੇ ਦਰਸਨਿ = ਦੀਦਾਰ ਕਰ ਕੇ ਹੀ ਸਾਡਾ ਚਿੱਤ ਤ੍ਰਿਪਤਾਈ = ਤ੍ਰਿਪਤ ਹੁੰਦਾ ਹੈ **ਵਾ:** ਹੇ ਪਰਮੇਸ਼ਰ ! ਜਦ ਆਪ ਜੀ ਦੇ ਸਰਗੁਣ ਸਰੂਪ ਦਾ ਦਰਸ਼ਨ ਪ੍ਰਤੱਖ ਨੇਤ੍ਰਾਂ ਨੂੰ ਸਫਲ ਕਰਨ ਵਾਸਤੇ ਦੇਖਣਾ ਕਰੀਏ ਅਤੇ ਹੇ ਪਰਮੇਸ਼ਰ ! ਆਪ ਜੀ ਦਾ ਦੀਦਾਰ ਮਨ ਬੁੱਧੀ ਰੂਪ ਨੇਤ੍ਰਾਂ ਨਾਲ ਦੇਖਣਾ ਕਰੀਏ ਤਾਂ ਹੀ ਆਤਮਿਕ ਤ੍ਰਿਪਤੀ ਆਉਂਦੀ ਹੈ ॥੪॥੧॥

## ਗੋਂਡ ਮਹਲਾ ੪ ॥

**ਐਸਾ ਹਰਿ ਸੇਵੀਐ ਨਿਤ ਧਿਆਈਐ;**
**ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ॥**

ਹੇ ਮੇਰੇ ਮਨਾਂ ! ਐਸਾ = ਅਜਿਹੇ ਹਰਿ = ਪਰਮੇਸ਼ਰ ਨੂੰ ਸਰੀਰ ਕਰਕੇ ਵੀ ਸੇਵੀਐ = ਸੇਵਨਾ, ਸਿਮਰਨਾ ਕਰੀਏ ਤੇ ਨਿਤ = ਨਿਤਾਪ੍ਰਤੀ ਚਿੱਤ ਕਰਕੇ ਵੀ ਧਿਆਈਐ = ਧਿਆਉਣਾ ਕਰੀਏ, ਜੋ = ਜਿਹੜਾ ਇਕ

ਖਿਨ = ਛਿਨ ਦੇ ਮਹਿ = ਵਿਚ ਸਭਿ = ਸਾਰੇ ਕਿਲਵਿਖ = ਪਾਪਾਂ ਨੂੰ ਬਿਨਾਸਾ = ਵਿਸ਼ੇਸ਼ ਕਰਕੇ ਨਾਸ਼ ਕਰੇ = ਕਰ ਦਿੰਦਾ ਹੈ।

## ਜੇ ਹਰਿ ਤਿਆਗਿ, ਅਵਰ ਕੀ ਆਸ ਕੀਜੈ; ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥

ਹੇ ਮੇਰੇ ਮਨਾਂ ! ਜੇ = ਜੇਕਰ ਐਸੇ ਸਮਰਥ ਹਰਿ = ਪਰਮੇਸ਼ਰ ਨੂੰ ਤਿਆਗਿ = ਛੱਡ ਕੇ ਅਵਰ = ਹੋਰ ਕਿਸੇ ਕੀ = ਦੀ ਆਸ = ਉਮੀਦ ਕੀਜੈ = ਕਰੇਂਗਾ ਤਾ = ਤਦ ਹਰਿ = ਪਰਮੇਸ਼ਰ ਆਪਣੇ ਤੋਂ ਬੇਮੁਖ ਹੋਇਆ ਜਾਣ ਕੇ ਸਭ = ਸਾਰੀ ਘਾਲ = ਕਮਾਈ ਨੂੰ ਨਿਹਫਲ = ਨਿਸਫਲ ਗਵਾਸਾ = ਗੁਆ ਦਿੰਦਾ ਹੈ ਭਾਵ ਉਸ ਕਮਾਈ ਨੂੰ ਮੁਕਤੀ ਰੂਪ ਫਲ ਨਹੀਂ ਲੱਗੇਗਾ।

## ਮੇਰੇ ਮਨ, ਹਰਿ ਸੇਵਿਹੁ ਸੁਖਦਾਤਾ ਸੁਆਮੀ; ਜਿਸੁ ਸੇਵਿਐ ਸਭ ਭੁਖ ਲਹਾਸਾ ॥੧॥

ਹੇ ਮੇਰੇ ਮਨਾਂ ! ਸਾਰੇ ਸੁਖਦਾਤਾ = ਸੁੱਖਾਂ ਨੂੰ ਦੇਣ ਵਾਲੇ ਸੁਆਮੀ = ਮਾਲਕ ਹਰਿ = ਪਰਮੇਸ਼ਰ ਨੂੰ ਸੇਵਿਹੁ = ਸੇਵਨਾ ਕਰ, ਜਿਸ ਨੂੰ ਸੇਵਿਐ = ਸੇਵਨੇ, ਭਜਨੇ ਕਰਕੇ ਸਭ = ਸਾਰੀ ਆਸਾ ਰੂਪੀ ਭੁੱਖ ਲਹਾਸਾ = ਲਹਿ ਜਾਂਦੀ ਹੈ **ਵਾ:** ਪਰਮੇਸ਼ਰ ਲਹਾ ਦਿੰਦਾ ਹੈ ॥੧॥

## ਮੇਰੇ ਮਨ; ਹਰਿ ਊਪਰਿ ਕੀਜੈ ਭਰਵਾਸਾ ॥

ਹੇ ਮੇਰੇ ਮਨਾਂ ! ਹਰਿ = ਪਰਮੇਸ਼ਰ ਊਪਰਿ = ਉਤੇ ਭਰਵਾਸਾ = ਭਰੋਸਾ ਰੱਖਣਾ ਕੀਜੈ = ਕਰ।

***ਪ੍ਰਸ਼ਨ :*** *ਉਹ ਕਿਥੇ ਰਹਿੰਦਾ ਹੈ ?*

***ਉੱਤਰ :***

## ਜਹ ਜਾਈਐ, ਤਹ ਨਾਲਿ ਮੇਰਾ ਸੁਆਮੀ; ਹਰਿ ਅਪਨੀ ਪੈਜ ਰਖੈ ਜਨ ਦਾਸਾ ॥੧॥ਰਹਾਉ॥

ਜਹ = ਜਿਥੇ ਵੀ ਜਾਈਐ = ਜਾਣਾ ਕਰੀਏ, ਤਹ = ਉਥੇ ਹੀ ਮੇਰਾ = ਸਾਡਾ ਸੁਆਮੀ = ਮਾਲਕ ਪਰਮੇਸ਼ਰ ਨਾਲਿ = ਸਾਥ ਹੀ ਹੈ, ਹਰਿ = ਪਰਮੇਸ਼ਰ ਅਪਨੀ = ਆਪ ਦੀ ਪੈਜ = ਇੱਜ਼ਤ ਜਾਣ ਕੇ ਆਪਣੇ ਦਾਸਾ = ਸੇਵਕਾਂ ਜਨਾਂ ਦੀ ਆਪ ਹੀ ਇੱਜ਼ਤ ਰਖੈ = ਰੱਖਦਾ ਹੈ ॥੧॥ਰਹਾਉ॥

## ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ; ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ ॥

ਜੇ = ਜੇਕਰ ਅਪਨੀ = ਆਪ ਦੀ ਬਿਰਥਾ = ਪੀੜਾ ਭਾਵ ਮਨ ਦੀ ਹਾਲਤ ਅਵਰਾ = ਹੋਰਨਾਂ ਪੁਰਖਾਂ ਪਹਿ = ਕੋਲ ਕਹਹੁ = ਕਹਿਣਾ ਕਰੀਏ ਭਾਵ ਪ੍ਰਗਟ ਕਰੀਏ ਤਾ = ਤਦ ਆਗੈ = ਅੱਗੋਂ ਉਹ ਪੁਰਖ ਅਪਨੀ = ਆਪ ਦੀ ਹੀ ਬਿਰਥਾ = ਪੀੜਾ ਬਹੁ ਬਹੁਤੁ = ਵੱਧ ਤੋਂ ਵੱਧ ਆਪਣੇ ਅੰਦਰੋਂ ਕਢਾਸਾ = ਕੱਢ ਕੇ ਦੱਸਦਾ ਹੈ। ਇਸ ਲਈ :

## ਅਪਨੀ ਬਿਰਥਾ ਕਹਹੁ, ਹਰਿ ਅਪੁਨੇ ਸੁਆਮੀ ਪਹਿ; ਜੋ ਤੁਮ੍ਰੇ ਦੂਖ ਤਤਕਾਲ ਕਟਾਸਾ॥

ਅਪੁਨੇ = ਆਪਦੇ ਸੁਆਮੀ = ਮਾਲਕ ਹਰਿ = ਪਰਮੇਸ਼ਰ ਪਹਿ = ਕੋਲ ਜਾ ਕੇ ਅਪਨੀ = ਆਪ ਦੀ ਬਿਰਥਾ = ਪੀੜਾ ਕਹਹੁ = ਦੱਸਣਾ ਕਰੋ, ਜੋ ਤੁਮ੍ਰੇ = ਤੁਹਾਡੇ ਦੂਖ = ਦੁੱਖਾਂ ਨੂੰ ਤਤਕਾਲ = ਸ਼ੀਘਰ (ਝੱਟ) ਹੀ ਕਟਾਸਾ = ਕੱਟ ਦੇਵੇਗਾ।

## ਸੋ ਐਸਾ ਪ੍ਰਭੁ ਛੋਡਿ, ਅਪਨੀ ਬਿਰਥਾ ਅਵਰਾ ਪਹਿ ਕਹੀਐ; ਅਵਰਾ ਪਹਿ ਕਹਿ, ਮਨ ਲਾਜ ਮਰਾਸਾ॥੨॥

ਸੋ = ਉਸ ਐਸਾ = ਅਜਿਹੇ ਪ੍ਰਭੁ = ਪਰਮੇਸ਼ਰ ਨੂੰ ਛੋਡਿ = ਛੱਡ ਕੇ ਜੋ ਅਪਨੀ = ਆਪ ਦੀ ਬਿਰਥਾ = ਪੀੜਾ ਅਵਰਾ = ਹੋਰਨਾਂ ਪਹਿ = ਕੋਲ ਕਹੀਐ = ਕਹਿਣਾ ਕਰੀਏ ਤਾਂ ਅਵਰਾ = ਹੋਰਨਾਂ ਪਹਿ = ਕੋਲ ਕਹਿ = ਆਖ ਕੇ ਹੇ ਮਨਾਂ! ਲਾਜ = ਲੱਜਿਆ (ਸ਼ਰਮਿੰਦਗੀ) ਵਿਚ ਹੀ ਮਰਾਸਾ = ਮਰਨਾ ਹੁੰਦਾ ਹੈ॥੨॥

## ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ; ਤੇ ਸਭਿ ਅਪਨੈ ਸੁਆਇ ਮਿਲਾਸਾ॥

ਹੇ ਮੇਰੇ ਪਿਆਰੇ ਮਨਾਂ! ਜੋ = ਜਿਹੜੇ ਸੰਸਾਰੈ = ਜਗਤ ਕੇ = ਦੇ ਮਿਥਿਆ ਪਦਾਰਥਾਂ ਦੇ ਗ੍ਰਸੇ ਹੋਏ ਕੁਟੰਬ = ਇਸਤ੍ਰੀ ਤੋਂ ਵਧੇ ਹੋਏ ਸੰਬੰਧੀ, ਮਿਤ੍ਰ = ਦੋਸਤ ਤੇ ਭਾਈ = ਭਰਾ ਦੀਸਹਿ = ਦਿੱਸਦੇ ਹਨ, ਤੇ = ਉਹ ਸਭਿ = ਸਾਰੇ ਅਪਨੈ = ਆਪ ਦੇ ਸੁਆਇ = ਪ੍ਰਯੋਜਨ (ਮਤਲਬ) ਨੂੰ ਸਿੱਧ ਕਰਨ ਵਾਸਤੇ ਆ ਕੇ ਮਿਲਾਸਾ = ਮਿਲਦੇ ਹਨ।

## ਜਿਤੁ ਦਿਨਿ, ਉਨ੍ਹ ਕਾ ਸੁਆਉ ਹੋਇ ਨ ਆਵੈ; ਤਿਤੁ ਦਿਨਿ, ਨੇੜੈ ਕੋ ਨ ਢੁਕਾਸਾ॥

ਜਿਤੁ = ਜਿਸ ਦਿਨ ਉਨ੍ਹ = ਉਨ੍ਹਾਂ ਕਾ = ਦਾ ਸੁਆਉ = ਪ੍ਰਯੋਜਨ (ਮਤਲਬ) ਪੂਰਾ ਨ = ਨਹੀਂ ਹੋਇ = ਹੋ ਆਵੈ = ਆਉਂਦਾ, ਤਿਤੁ = ਉਸ ਦਿਨ ਕੋ = ਕੋਈ ਵੀ ਨੇੜੈ = ਨਜ਼ਦੀਕ ਨ = ਨਹੀਂ ਢੁਕਾਸਾ = ਢੁੱਕਦਾ।

## ਮਨ ਮੇਰੇ, ਅਪਨਾ ਹਰਿ ਸੇਵਿ ਦਿਨੁ ਰਾਤੀ; ਜੋ ਤੁਧੁ ਉਪਕਰੈ ਦੂਖਿ ਸੁਖਾਸਾ॥੩॥

('ਉਪੱਕਰੈ' ਉਚਾਰਣ ਹੈ)

ਹੇ ਮੇਰੇ ਮਨਾਂ! ਉਸ ਹਰਿ = ਪਰਮੇਸ਼ਰ ਨੂੰ ਅਪਨਾ = ਆਪ ਦਾ ਜਾਣ ਕੇ ਦਿਨ ਰਾਤੀ = ਰਾਤ ਸੇਵਿ = ਸੇਵਨਾ, ਭਜਨਾ ਕਰ, ਜੋ = ਜਿਹੜਾ ਤੁਧੁ = ਤੇਰੇ ਉੱਤੇ ਦੂਖ = ਦੁੱਖਾਂ ਦੇ ਸੁਖਾਸਾ = ਸੁੱਖਾਂ ਵਿਚ ਉਪਕਰੈ = ਉਪਕਾਰ ਕਰੇ **ਵਾ:** ਤੇਰੀ ਸਹਾਇਤਾ ਕਰੇ **ਵਾ:** (ਉਪ + ਕਰੈ) ਉਪ = ਸਮੀਪਤਾ ਕਰੇ॥੩॥

## ਤਿਸ ਕਾ ਭਰਵਾਸਾ ਕਿਉ ਕੀਜੈ ਮਨ ਮੇਰੇ; ਜੋ ਅੰਤੀ ਅਉਸਰਿ ਰਖਿ ਨ ਸਕਾਸਾ ॥

ਹੇ ਮੇਰੇ ਮਨਾਂ ! ਤਿਸ = ਉਸ ਸੰਬੰਧੀਆਂ **ਵਾ:** ਪਦਾਰਥਾਂ ਕਾ = ਦਾ ਭਰਵਾਸਾ = ਭਰੋਸਾ ਕਿਉ = ਕਿਸ ਲਈ ਕੀਜੈ = ਕਰਦਾ ਹੈਂ, ਜੋ ਸੰਬੰਧੀ ਤੇ ਪਦਾਰਥ ਅੰਤੀ = ਅਖ਼ੀਰ ਦੇ ਅਉਸਰਿ = ਸਮੇਂ ਰਖਿ = ਰੱਖਿਆ ਨ = ਨਹੀਂ ਕਰ ਸਕਾਸਾ = ਸਕਦੇ।

## ਹਰਿ ਜਪੁ ਮੰਤੁ, ਗੁਰ ਉਪਦੇਸੁ ਲੈ ਜਾਪਹੁ; ਤਿਨ੍ ਅੰਤਿ ਛਡਾਏ, ਜਿਨ੍ ਹਰਿ ਪ੍ਰੀਤਿ ਚਿਤਾਸਾ ॥

ਹੇ ਮੇਰੇ ਮਨਾਂ ! ਜੋ ਹਰਿ = ਪਰਮੇਸ਼ਰ ਦਾ (ਵਾਹਿਗੁਰੂ) ਗੁਰਮੰਤ੍ਰ ਰੂਪੀ ਜਪੁ = ਜਾਪ ਹੈ **ਵਾ:** ਸਤਿਨਾਮ ਰੂਪੀ ਮੰਤ੍ਰ ਦਾ ਜਪੁ = ਜਾਪ ਹੈ, ਇਸ ਨੂੰ ਗੁਰਾਂ ਦੀ ਉਪਦੇਸੁ = ਸਿੱਖਿਆ ਲੈ ਕੇ ਜਾਪਹੁ = ਜਪਣਾ ਕਰ, ਜਿਨ੍ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਨੂੰ ਪ੍ਰੀਤਿ = ਪ੍ਰੀਤੀ (ਲਗਨ) ਨਾਲ ਚਿਤਾਸਾ = ਚੇਤੇ ਕੀਤਾ ਹੈ, ਤਿਨ੍ = ਉਨ੍ਹਾਂ ਨੂੰ ਪਰਮੇਸ਼ਰ ਨੇ ਅੰਤਿ = ਅਖ਼ੀਰਲੇ ਸਮੇਂ ਜਮਾਂ ਤੋਂ ਛਡਾਏ = ਛੁਡਾ ਲਿਆ ਹੈ। ਇਸ ਲਈ ਜੇਕਰ ਤੂੰ ਛੁੱਟਣਾ ਚਾਹੁੰਦਾ ਹੈਂ ਤਾਂ ਤੂੰ ਵੀ ਪਰਮੇਸ਼ਰ ਦਾ ਸਿਮਰਨ ਕਰ।

## ਜਨ ਨਾਨਕ ਅਨਦਿਨੁ ਨਾਮੁ ਜਪਹੁ, ਹਰਿ ਸੰਤਹੁ; ਇਹੁ ਛੂਟਣ ਕਾ ਸਾਚਾ ਭਰਵਾਸਾ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ਦੇ ਸੰਤਹੁ = ਮਹਾਤਮਾ ਜਨ = ਜਨੋਂ ! ਅਨਦਿਨੁ = ਰਾਤ ਦਿਨੇ ਪਰਮੇਸ਼ਰ ਦਾ ਨਾਮ ਜਪਹੁ = ਜਪਣਾ ਕਰੋ, ਇਹੋ ਹੀ ਜਮਾਂ ਆਦਿ ਤੋਂ ਛੂਟਣ = ਛੁੱਟਣ, ਕਾ = ਦਾ **ਵਾ:** ਛੂਟਣ = ਛੁਟਕਾਰਾ ਪਾਉਣ ਦਾ ਭਾਵ ਮੁਕਤ ਹੋਣ ਦਾ ਸਾਚਾ = ਸੱਚਾ ਭਰਵਾਸਾ = ਭਰੋਸਾ ਹੈ ॥੪॥੨॥

## ਗੋਂਡ ਮਹਲਾ ੪ ॥

## ਹਰਿ ਸਿਮਰਤ ਸਦਾ ਹੋਇ ਅਨੰਦੁ; ਸੁਖੁ ਅੰਤਰਿ ਸਾਂਤਿ, ਸੀਤਲ ਮਨੁ ਅਪਨਾ ॥

ਹੇ ਭਾਈ ! ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ, ਭਜਨ ਕਰਕੇ ਸਦਾ = ਹਮੇਸ਼ਾਂ ਲਈ ਆਤਮਿਕ ਅਨੰਦੁ = ਸੁਖ ਪ੍ਰਾਪਤ ਹੋਇ = ਹੁੰਦਾ ਹੈ, ਚਿੱਤ ਅੰਤਰਿ = ਵਿਚ ਸਾਂਤਿ = ਸ਼ਾਂਤੀ ਸੁੱਖ ਤੇ ਅਪਨਾ = ਆਪ ਦਾ ਮਨੁ = ਹਿਰਦਾ ਵਿਸ਼ਿਆਂ ਦੀ ਤਪਸ਼ ਵੱਲੋਂ ਸੀਤਲ = ਠੰਢਾ ਹੋ ਜਾਂਦਾ ਹੈ **ਵਾ:** ਜਦ ਸੁਖ = ਅਨੰਦ ਸਰੂਪ ਪਰਮੇਸ਼ਰ ਦਾ ਆਤਮਿਕ ਸ਼ਾਂਤੀ ਦੇਣ ਵਾਲਾ ਨਾਮ ਅੰਦਰ ਆ ਵੱਸਦਾ ਹੈ, ਤਦ ਆਪ ਦਾ ਮਨ ਵਿਕਾਰਾਂ ਦੀ ਤਪਸ਼ ਵੱਲੋਂ ਠੰਢਾ ਹੋ ਜਾਂਦਾ ਹੈ **ਵਾ:** ਤਦ ਆਪਣਾ ਮਨ ਆਤਮਿਕ ਸ਼ਾਂਤੀ ਤੇ ਸੁਖ ਦੇ ਸਹਿਤ ਹੋ ਜਾਂਦਾ ਹੈ।

## ਜੈਸੇ ਸਕਤਿ ਸੂਰੁ ਬਹੁ ਜਲਤਾ; ਗੁਰ ਸਸਿ ਦੇਖੇ, ਲਹਿ ਜਾਇ ਸਭ ਤਪਨਾ ॥੧॥

ਜੈਸੇ = ਜਿਸ ਤਰ੍ਹਾਂ ਸੂਰੁ = ਸੂਰਜ ਦੀਆਂ ਤੇਜ਼ ਕਿਰਨਾਂ ਨਾਲ ਸਕਤਿ = ਰੇਤਾ ਬਹੁ = ਬਹੁਤ ਜਲਤਾ = ਤਪਣ ਲੱਗ ਜਾਂਦਾ ਹੈ, ਪਰੰਤੂ ਸੂਰਜ ਦੇ ਛਿਪਣ ਤੋਂ ਬਾਅਦ ਸਸਿ = ਚੰਦ੍ਰਮਾ ਦੇ ਦੇਖੇ = ਵੇਖਦਿਆਂ, ਭਾਵ ਚੜ੍ਹਦਿਆਂ ਹੀ ਰੇਤੇ ਦੀ ਸਭ = ਸਾਰੀ ਤਪਨਾ = ਤਪਸ਼ਤਾ ਲਹਿ = ਉਤਰ ਜਾਇ = ਜਾਂਦੀ ਹੈ।

ਇਸੇ ਤਰ੍ਹਾਂ ਅਗਿਆਨ ਰੂਪ ਸੂਰਜ ਦੀਆਂ ਰਾਗ ਦ੍ਵੈਸ਼ ਰੂਪੀ ਕਿਰਨਾਂ ਕਰਕੇ ਮਨ ਰੂਪੀ ਰੇਤਾ ਈਰਖਾ ਤ੍ਰਿਸ਼ਨਾ ਵਿਚ ਬਹੁਤ ਸੜਦਾ ਰਹਿੰਦਾ ਹੈ, ਪਰੰਤੂ ਗੁਰੂ ਰੂਪ ਚੰਦ੍ਰਮਾ ਦੇ ਦਰਸ਼ਨ ਕਰਨ ਨਾਲ ਇਸ ਦੀ ਸਾਰੀ ਤਪਸ਼ਤਾ ਉਤਰ ਜਾਂਦੀ ਹੈ ਤੇ ਮਨ ਠੰਢਾ ਹੋ ਜਾਂਦਾ ਹੈ ॥੧॥

## ਮੇਰੇ ਮਨ ਅਨਦਿਨੁ ਧਿਆਇ; ਨਾਮੁ ਹਰਿ ਜਪਨਾ ॥

ਹੇ ਮੇਰੇ ਪਿਆਰੇ ਮਨਾਂ! ਅਨਦਿਨੁ = ਰਾਤ ਦਿਨ ਚਿੱਤ ਨੂੰ ਇਕਾਗਰ ਕਰਕੇ ਪ੍ਰਭੂ ਨੂੰ ਧਿਆਇ = ਧਿਆਉਣਾ ਕਰ **ਵਾ**: ਹੇ ਪਿਆਰੇ! ਮਨ ਕਰਕੇ ਰਾਤ ਦਿਨ ਪਰਮੇਸ਼ਰ ਨੂੰ ਆਰਾਧਨਾ ਕਰ ਤੇ ਬਾਣੀ ਕਰਕੇ ਵੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਨਾ = ਆਰਾਧਨਾ ਕਰ।

## ਜਹਾ ਕਹਾ ਤੁਝੁ ਰਾਖੈ ਸਭ ਠਾਈ;
## ਸੋ ਐਸਾ ਪ੍ਰਭੁ ਸੇਵਿ, ਸਦਾ ਤੂ ਅਪਨਾ ॥੧॥ਰਹਾਉ॥

ਜਹਾ = ਜਿਥੇ ਕਹਾ = ਕਿਥੇ ਵੀ ਭਾਵ ਲੋਕ-ਪ੍ਰਲੋਕ ਆਦਿ ਸਭ = ਸਾਰਿਆਂ ਠਾਈ = ਥਾਵਾਂ 'ਤੇ ਪਰਮੇਸ਼ਰ ਤੁਝੁ = ਤੈਨੂੰ ਰਾਖੈ = ਰੱਖਣਾ ਕਰੇਗਾ, ਸੋ = ਉਸ ਐਸਾ = ਅਜਿਹੇ ਪ੍ਰਭੁ = ਪਰਮੇਸ਼ਰ ਨੂੰ ਤੂੰ ਅਪਨਾ = ਆਪ ਦਾ ਆਤਮਾ ਜਾਣ ਕੇ ਸਦਾ = ਹਮੇਸ਼ਾਂ ਹੀ ਸੇਵਿ = ਸੇਵਨਾ ਕਰ ਭਾਵ ਸਿਮਰਨਾ ਕਰ ॥੧॥ਰਹਾਉ॥

## ਜਾ ਮਹਿ ਸਭਿ ਨਿਧਾਨ, ਸੋ ਹਰਿ ਜਪਿ ਮਨ ਮੇਰੇ;
## ਗੁਰਮੁਖਿ ਖੋਜਿ ਲਹਹੁ ਹਰਿ ਰਤਨਾ ॥

ਹੇ ਮੇਰੇ ਮਨਾਂ! ਸੋ = ਉਸ ਹਰਿ = ਪਰਮੇਸ਼ਰ ਨੂੰ ਜਪਿ = ਜਪਣਾ, ਸਿਮਰਨਾ ਕਰ, ਜਾ = ਜਿਸ ਪਰਮੇਸ਼ਰ ਦੇ ਨਾਮ ਮਹਿ = ਵਿਚ ਸਭਿ = ਸਾਰੇ ਰਿੱਧੀਆਂ ਸਿੱਧੀਆਂ ਦੇ ਨਿਧਾਨ = ਖ਼ਜ਼ਾਨੇ ਹਨ ਅਤੇ ਉਸ ਰਤਨਾ = ਅਮੋਲਕ ਹਰਿ = ਪਰਮੇਸ਼ਰ ਨੂੰ ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਦੁਆਰਾ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਖੋਜਿ = ਲੱਭ ਲਹਹੁ = ਲੈਣਾ ਕਰ।

## ਜਿਨ ਹਰਿ ਧਿਆਇਆ, ਤਿਨ ਹਰਿ ਪਾਇਆ ਮੇਰਾ ਸੁਆਮੀ;
## ਤਿਨ ਕੇ ਚਰਣ ਮਲਹੁ ਹਰਿ ਦਸਨਾ ॥੨॥

ਜਿਨ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਨੂੰ ਧਿਆਕਾਰ ਬਿਰਤੀ ਕਰਕੇ ਧਿਆਇਆ = ਆਰਾਧਨਾ ਕੀਤਾ ਹੈ, ਤਿਨ = ਉਨ੍ਹਾਂ ਨੇ ਮੇਰਾ ਸੁਆਮੀ = ਮਾਲਕ ਹਰਿ = ਪਰਮੇਸ਼ਰ ਪਾਇਆ = ਪਾ ਲਿਆ ਹੈ, ਤਿਨ = ਉਨ੍ਹਾਂ ਕੇ = ਦੇ ਚਰਨਾਂ ਨੂੰ ਮਲਹੁ = ਝੱਸਣਾ ਕਰੋ, ਜਿਹੜੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਬਾਬਤ ਦਸਨਾ = ਦੱਸਣ ਵਾਲੇ ਹਨ **ਵਾ**: ਜੋ ਵਾਹਿਗੁਰੂ ਦੀ ਪ੍ਰਾਪਤੀ ਬਾਬਤ ਦੱਸਣ ਵਾਲੇ ਹਨ, ਉਨ੍ਹਾਂ ਦੇ ਚਰਨਾਂ ਨੂੰ ਝੱਸਣਾ ਕਰੋ ਭਾਵ ਉਨ੍ਹਾਂ ਦੀ ਚਰਨ ਚਾਪੀ ਕਰੋ **ਵਾ**: ਉਨ੍ਹਾਂ ਹਰਿ = ਪਰਮੇਸ਼ਰ ਕੇ = ਦੇ ਦਸਨਾ = ਦਾਸਾਂ ਦੇ ਚਰਨਾਂ ਨੂੰ ਝੱਸਣਾ ਕਰੋ **ਵਾ**: ਉਨ੍ਹਾਂ ਦੇ ਚਰਨਾਂ ਦੀ ਦਸਨਾ = ਹੱਥਾਂ ਨਾਲ ਮੁੱਠੀ ਚਾਪੀ ਕਰੋ **ਵਾ**: ਮਨ ਰੂਪ ਹੱਥਾਂ ਨਾਲ ਧਿਆਨ ਧਰਨ ਰੂਪ ਮੁੱਠੀ ਚਾਪੀ ਕਰੋ ॥੨॥

## ਸਬਦੁ ਪਛਾਣਿ ਰਾਮ ਰਸੁ ਪਾਵਹੁ; ਓਹੁ ਊਤਮੁ ਸੰਤੁ ਭਇਓ ਬਡ ਬਡਨਾ ॥

ਗੁਰ ਸਬਦੁ = ਉਪਦੇਸ਼ ਨੂੰ ਪਛਾਣਿ = ਸਮਝ ਕੇ ਰਾਮ = ਪਰਮੇਸ਼ਰ ਦੇ ਰਸੁ = ਪ੍ਰੇਮ ਨੂੰ ਪਾਵਹੁ = ਪਾਉਣਾ

ਕਰੋ, ਜਿਸ ਨੇ ਪ੍ਰੇਮ ਪਾਇਆ ਹੈ, ਓਹੁ = ਉਹ ਊਤਮੁ = ਸ੍ਰੇਸ਼ਟ ਸੰਤੁ = ਸ਼ਾਂਤ ਆਤਮਾ ਵਾਲਾ ਪੁਰਖ ਬਡ = ਵੱਡਿਆਂ ਤੋਂ ਵੀ ਬਡਨਾ = ਵੱਡਾ ਭਇਓ = ਹੋਇਆ ਹੈ।

## ਤਿਸੁ ਜਨ ਕੀ ਵਡਿਆਈ ਹਰਿ ਆਪਿ ਵਧਾਈ; ਓਹੁ ਘਟੈ ਨ ਕਿਸੈ ਕੀ ਘਟਾਈ, ਇਕੁ ਤਿਲੁ ਤਿਲੁ ਤਿਲਨਾ ॥੩॥

ਤਿਸੁ = ਉਸ ਸ਼ਾਂਤ ਆਤਮਾ ਵਾਲੇ ਜਨ = ਪੁਰਖ ਕੀ = ਦੀ ਵਡਿਆਈ = ਮਹਿਮਾ ਹਰਿ = ਪਰਮੇਸ਼ਰ ਨੇ ਆਪ ਵਧਾਈ = ਵਧਾਉਣਾ ਕੀਤੀ ਹੈ, ਉਹ ਵਡਿਆਈ ਕਿਸੇ ਕੀ = ਦੀ ਘਟਾਈ = ਘਟਾਇਆਂ ਹੋਇਆ ਇਕ ਤਿਲ ਮਾਤ੍ਰ ਵੀ ਬਾਲਕ ਅਵਸਥਾ ਵਿਚ, ਇਕ ਤਿਲ ਮਾਤ੍ਰ ਜੁਵਾ ਅਵਸਥਾ ਵਿਚ ਤੇ ਇਕ ਤਿਲਨਾ = ਤਿਲ ਮਾਤ੍ਰ ਬਿਰਧ ਅਵਸਥਾ ਵਿਚ **ਵਾ**: ਤਿੰਨੇ ਸਮਿਆਂ ਵਿਚ ਘਟੈ = ਘੱਟਦੀ ਨ = ਨਹੀਂ ਹੈ **ਵਾ**: ਇਕ ਤਿਲ ਮਾਤ੍ਰ ਮਨ, ਬਾਣੀ, ਸਰੀਰ ਕਰਕੇ ਘੱਟਦੀ ਨਹੀਂ ਹੈ **ਵਾ**: ਇਕ ਤਿਲ ਮਾਤ੍ਰ ਕਿਸੇ ਦੀ ਤਿਲੁ = ਤਿਲਕਾਈ ਹੋਈ ਤਿਲਨਾ = ਤਿਲਕਦੀ ਨਹੀਂ ਹੈ ॥੩॥

[ਅੰਗ ੮੬੧]

## ਜਿਸ ਤੇ ਸੁਖ ਪਾਵਹਿ ਮਨ ਮੇਰੇ; ਸੋ ਸਦਾ ਧਿਆਇ ਨਿਤ ਕਰ ਜੁਰਨਾ ॥

ਹੇ ਮੇਰੇ ਪਿਆਰੇ ਮਨਾਂ! ਜਿਸ ਵਾਹਿਗੁਰੂ ਦੇ ਨਾਮ ਜਪਣ ਤੇ = ਤੋਂ ਤੂੰ ਆਤਮਿਕ ਸੁਖ = ਅਨੰਦ ਨੂੰ ਪਾਵਹਿ = ਪਾ ਲਵੇਂ, ਸੋ = ਉਸ ਪਰਮੇਸ਼ਰ ਨੂੰ ਤੂੰ ਨਿਤ = ਨਿਤਾਪ੍ਰਤੀ ਪ੍ਰਤੱਖ **ਵਾ**: ਮਨ ਬੁੱਧ ਰੂਪ ਕਰ = ਹੱਥ ਜੁਰਨਾ = ਜੋੜ ਕੇ ਸਦਾ = ਹਮੇਸ਼ਾਂ ਧਿਆਇ = ਆਰਾਧਨਾ ਕਰ **ਵਾ**: ਉਸ ਪਰਮੇਸ਼ਰ ਦੇ ਨਾਮ ਨੂੰ ਧਿਆ ਕੇ ਸਦਾ ਉਸ ਵਿਚ ਲਿਵ ਲਾ ਕੇ ਜੁਰਨਾ = ਜੁੜਨਾ ਕਰ **ਵਾ**: ਉਸ ਦੀ ਪ੍ਰਾਪਤੀ ਵਾਲੇ ਭਗਤੀ ਰੂਪ ਮਾਰਗ ਉੱਤੇ ਜੁਰਨਾ = ਚੱਲਣਾ ਕਰ।

ਅੱਗੇ ਸਤਿਗੁਰੂ ਜੀ ਆਪਾਂ (ਜੀਵਾਂ) ਨੂੰ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਦੀ ਜਾਂਚ ਦੱਸਦੇ ਹਨ।

## ਜਨ ਨਾਨਕ ਕਉ ਹਰਿ ਦਾਨੁ ਇਕੁ ਦੀਜੈ; ਨਿਤ ਬਸਹਿ ਰਿਦੈ ਹਰੀ ਮੋਹਿ ਚਰਨਾ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ! ਸਾਨੂੰ ਜਨ = ਦਾਸਾਂ ਕਉ = ਨੂੰ ਇਕ ਇਹੋ ਦਾਨ ਬਖ਼ਸ਼ ਦੀਜੈ = ਦੇਣਾ ਕਰੋ ਕਿ ਹੇ ਹਰੀ = ਪਰਮੇਸ਼ਰ! ਤੇਰੇ ਚਰਨ ਕਮਲ ਮੋਹਿ = ਮੇਰੇ ਰਿਦੈ = ਚਿੱਤ ਵਿਚ ਨਿਤ = ਸਦਾ ਹੀ ਬਸਹਿ = ਵੱਸਦੇ ਰਹਿਣ ॥੪॥੩॥

## ਗੌਂਡ ਮਹਲਾ ੪ ॥

## ਜਿਤਨੇ ਸਾਹ ਪਾਤਿਸਾਹ, ਉਮਰਾਵ ਸਿਕਦਾਰ ਚਉਧਰੀ; ਸਭਿ ਮਿਥਿਆ ਝੂਠੁ, ਭਾਉ ਦੂਜਾ ਜਾਣੁ ॥

ਹੇ ਮੇਰੇ ਮਨਾਂ! ਜਿਤਨੇ = ਜਿੰਨੇ ਵੀ ਆਪਣੇ ਆਪ ਨੂੰ ਸਾਹ = ਸ਼ਾਹੂਕਾਰ ਕਹਾਉਣ ਵਾਲੇ, ਪਾਤਿਸਾਹ = ਚੱਕ੍ਰਵਰਤੀ ਬਾਦਸ਼ਾਹ ਕਹਾਉਣ ਵਾਲੇ, ਉਮਰਾਵ = ਸੂਬੇਦਾਰ ਕਹਾਉਣ ਵਾਲੇ **ਵਾ**: ਅਮੀਰ ਲੋਕ, ਸਿਕਦਾਰ = ਥਾਣੇਦਾਰ, ਸਰਦਾਰ ਕਹਾਉਣ ਵਾਲੇ ਅਤੇ ਚਉਧਰੀ = ਖੜਪੈਚ, ਚੌਧਰੀ ਕਹਾਉਣ ਵਾਲੇ ਹਨ, ਇਹ ਸਭਿ = ਸਾਰੇ ਮਿਥਿਆ = ਨਾਸ਼ਵੰਤ ਪਦਾਰਥਾਂ ਵਿਚ ਲੱਗੇ ਹੋਏ ਹਨ, ਝੂਠੁ ਬੋਲਣਾ ਤੇ

ਦੂਜਾ = ਦ੍ਵੈਤ-ਭਾਵ ਨੂੰ ਜਾਣੁ = ਜਾਣਦੇ ਹਨ **ਵਾ:** ਇਨ੍ਹਾਂ ਸਭਨਾਂ ਨੂੰ ਮਿਥਿਆ ਪਦਾਰਥਾਂ, ਝੂਠ ਬੋਲਣ ਤੇ ਦ੍ਵੈਤ ਭਾਵਨਾ ਵਿਚ ਲੱਗਿਆ ਜਾਨਣਾ ਕਰ।

## ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ;
## ਤਿਸੁ ਮੇਰੇ ਮਨ ਭਜੁ ਪਰਵਾਣੁ ॥੧॥

ਜੋ ਹਰਿ = ਪਰਮੇਸ਼ਰ ਅਬਿਨਾਸੀ = ਨਾਸ਼ ਤੋਂ ਰਹਿਤ, ਸਦਾ = ਹਮੇਸ਼ਾ ਥਿਰੁ = ਇਸਥਿਤ ਸਰੂਪ ਤੇ ਨਿਹਚਲੁ = ਅਚੱਲ ਰਹਿਣ ਵਾਲਾ ਹੈ, ਹੇ ਮੇਰੇ ਮਨਾਂ ! ਤਿਸੁ = ਉਸ ਪਰਮੇਸ਼ਰ ਦਾ ਭਜੁ = ਸਿਮਰਨ ਕਰ ਫੇਰ ਤੂੰ ਪਰਵਾਣੁ = ਪ੍ਰਮਾਣਨੀਕ, ਸਫਲਾ ਹੋ ਜਾਵੇਂਗਾ ॥੧॥

## ਮੇਰੇ ਮਨ; ਨਾਮੁ ਹਰੀ ਭਜੁ, ਸਦਾ ਦੀਬਾਣੁ ॥

ਹੇ ਮੇਰੇ ਪਿਆਰੇ ਮਨਾਂ ! ਹਰੀ = ਪਰਮੇਸ਼ਰ ਦੇ ਨਾਮ ਭਜੁ = ਸਿਮਰਨਾ ਕਰ, ਜੋ ਸਾਰਿਆਂ ਦਾ ਸਦਾ = ਹਮੇਸ਼ਾ ਦੀਬਾਣੁ = ਆਸਰਾ ਰੂਪ ਹੈ **ਵਾ:** ਦੀਬਾਣੁ = ਅਧਿਸ਼ਠਾਨ ਸਰੂਪ ਹੈ।

## ਜੋ ਹਰਿ ਮਹਲੁ ਪਾਵੈ ਗੁਰ ਬਚਨੀ;
## ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ ॥੧॥ਰਹਾਉ॥

ਜੋ = ਜਿਹੜਾ ਗੁਰਾਂ ਦੇ ਬਚਨੀ = ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੇ ਮਹਲੁ = ਸਰੂਪ ਨੂੰ ਪਾਵੈ = ਪ੍ਰਾਪਤ ਕਰ ਲੈਂਦਾ ਹੈ, ਤਿਸੁ = ਉਸ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕਿਸੇ ਦਾ ਬਿਬੇਕ ਰੂਪੀ ਤਾਣੁ = ਬਲ ਨਾਹੀ = ਨਹੀਂ ਹੈ ॥੧॥ਰਹਾਉ॥

## ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ;
## ਸਭਿ ਬਿਨਸਿ ਜਾਹਿ, ਜਿਉ ਰੰਗੁ ਕਸੁੰਭ ਕਚਾਣੁ ॥

ਹੇ ਮੇਰੇ ਮਨਾਂ ! ਜਿਤਨੇ = ਜਿੰਨੇ ਵੀ ਧਨਵੰਤ = ਧਨਾਢ, ਧਨੀ ਪੁਰਖ, ਕੁਲਵੰਤ = ਚੰਗੀ ਕੁਲ ਦੇ ਮਾਣ ਵਾਲੇ, ਮਿਲਖਵੰਤ = ਜਗੀਰਾਂ ਵਾਲੇ ਦੀਸਹਿ = ਦਿਸਦੇ ਹਨ, ਉਹ ਸਭਿ = ਸਾਰੇ ਇਉਂ ਬਿਨਸਿ = ਨਾਸ਼ ਹੋ ਜਾਹਿ = ਜਾਣੇ ਹਨ, ਜਿਉ = ਜਿਵੇਂ ਕਸੁੰਭੇ ਦਾ ਕਚਾਣੁ = ਕੱਚਾ ਰੰਗ ਪਾਣੀ ਪੈਣ ਨਾਲ ਝੱਟ ਹੀ ਨਾਸ਼ ਹੋ ਜਾਂਦਾ ਹੈ **ਵਾ:** ਇਸੇ ਪ੍ਰਕਾਰ ਜਦ ਇਨ੍ਹਾਂ ਸਭਨਾਂ 'ਤੇ ਰੋਗ, ਬਿਪਤਾ ਰੂਪੀ ਪਾਣੀ ਪਿਆ ਤਾਂ ਇਹ ਝੱਟ ਹੀ ਕਸੁੰਭੇ ਦੇ ਰੰਗ ਵਾਂਗ ਨਾਸ਼ ਹੋ ਜਾਣਗੇ।

## ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ;
## ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ ॥੨॥

ਹੇ ਮੇਰੇ ਪਿਆਰੇ ਮਨਾਂ ! ਤੂੰ ਸਦਾ = ਹਮੇਸ਼ਾਂ ਹੀ ਨਿਰੰਜਨੁ = ਮਾਇਆ ਰੂਪੀ ਕਾਲਖ ਤੋਂ ਰਹਿਤ **ਵਾ:** ਸ਼ੁੱਧ ਸਰੂਪ ਤੇ ਸਤਿ = ਸੱਚੇ ਹਰਿ = ਪਰਮੇਸ਼ਰ ਨੂੰ ਸੇਵਿ = ਸੇਵਨਾ, ਸਿਮਰਨਾ ਕਰ, ਜਿਤੁ = ਜਿਸ ਸਿਮਰਨ ਕਰਕੇ ਤੂੰ ਹਰਿ = ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ **ਵਾ:** ਪਰਮੇਸ਼ਰ ਦੇ ਸਚਖੰਡ ਰੂਪੀ ਦਰਗਹ = ਦਰਬਾਰ ਵਿਚ ਮਾਣੁ = ਸਤਿਕਾਰ ਪਾਵਹਿ = ਪਾਉਣਾ ਕਰੇਂਗਾ ॥੨॥

## ਬ੍ਰਾਹਮਣੁ ਖਤ੍ਰੀ ਸੂਦ ਵੈਸ, ਚਾਰਿ ਵਰਨ ਚਾਰਿ ਆਸ੍ਰਮ ਹਹਿ; ਜੋ ਹਰਿ ਧਿਆਵੈ ਸੋ ਪਰਧਾਨੁ ॥

ਬ੍ਰਾਹਮਣ, ਖਤ੍ਰੀ = ਖੱਤ੍ਰੀ (ਛੱਤਰੀ), ਸੂਦ = ਸ਼ੂਦਰ ਤੇ ਵੈਸ਼, ਇਹ ਚਾਰ ਵਰਨ ਹਨ, ਗ੍ਰਿਹਸਤੀ, ਬਾਨਪ੍ਰਸਤੀ, ਸੰਨਿਆਸੀ ਤੇ ਬ੍ਰਹਮਚਾਰੀ ਇਹ ਚਾਰ ਆਸਰਮ ਹਹਿ = ਹਨ, ਇਨ੍ਹਾਂ ਵਿੱਚੋਂ ਜੋ = ਜਿਹੜਾ ਵੀ ਹਰਿ = ਪਰਮੇਸ਼ਰ ਨੂੰ ਧਿਆਕਾਰ ਬਿਰਤੀ ਕਰਕੇ ਧਿਆਵੈ = ਆਰਾਧਦਾ ਹੈ, ਸੋ = ਉਹ ਪੁਰਖ ਪਰਧਾਨੁ = ਮੁਖੀ ਹੁੰਦਾ ਹੈ।

## ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ; ਤਿਉ ਸਤਸੰਗਤਿ ਮਿਲਿ, ਪਤਿਤ ਪਰਵਾਣੁ ॥੩॥

ਜਿਉ = ਜਿਵੇਂ ਚੰਦਨ ਦੇ ਨਿਕਟਿ = ਨਜ਼ਦੀਕ ਬਪੁੜਾ = ਵੀਚਾਰਾ ਹਿਰਡੁ = ਅਰਿੰਡ ਵਸੈ = ਵੱਸਦਾ ਹੋਇਆ ਉਸ ਚੰਦਨ ਦੀ ਸੁਗੰਧੀ ਸੰਜੁਗਤ ਹੋ ਜਾਂਦਾ ਹੈ, ਤਿਉ = ਤਿਵੇਂ ਹੀ ਸਤਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਵਾਲੀ ਸੰਗਤ ਨਾਲ ਮਿਲਿ = ਮਿਲਾਪ ਕਰਕੇ ਪਤਿਤ = ਪਾਪੀ ਪੁਰਖ ਵੀ ਵਾਹਿਗੁਰੂ ਦੀ ਦਰਗਾਹ ਵਿਚ ਪਰਵਾਣੁ = ਪ੍ਰਮਾਣਿਤ ਹੋ ਜਾਂਦਾ ਹੈ।

**ਵਾ:** ਜਿਵੇਂ ਚੰਦਨ ਦੇ ਨੇੜੇ ਵੱਸਣ ਵਾਲੇ ਵੀਚਾਰੇ ਅਰਿੰਡ ਵਿੱਚੋਂ ਵੀ ਚੰਦਨ ਵਰਗੀ ਮਹਿਕ ਆਉਣ ਲੱਗ ਜਾਂਦੀ ਹੈ, ਤਿਵੇਂ ਹੀ ਸਤਿਸੰਗਤ ਨਾਲ ਮਿਲ ਕੇ ਪਾਪੀ ਪੁਰਖ ਦੇ ਅੰਦਰੋਂ ਭਗਤੀ ਰੂਪੀ ਮਹਿਕ ਆਉਣ ਲੱਗ ਜਾਂਦੀ ਹੈ ਤੇ ਉਹ ਪਰਵਾਨਨੀਕ ਹੋ ਜਾਂਦਾ ਹੈ ॥੩॥

## ਓਹੁ ਸਭ ਤੇ ਊਚਾ, ਸਭ ਤੇ ਸੂਚਾ; ਜਾ ਕੈ ਹਿਰਦੈ ਵਸਿਆ ਭਗਵਾਨੁ ॥

ਹੇ ਭਾਈ! ਉਹ ਪੁਰਖ ਗੁਣਾਂ ਕਰਕੇ ਸਭੁ = ਸਾਰਿਆਂ ਤੇ = ਤੋਂ ਊਚਾ = ਉੱਚਾ (ਸ੍ਰੇਸ਼ਟ) ਹੋ ਜਾਂਦਾ ਹੈ ਤੇ ਨਿਰਵਿਕਾਰ ਹੋਣ ਕਰਕੇ ਸਭ = ਸਾਰਿਆਂ ਤੇ = ਤੋਂ ਸੂਚਾ = ਸੁੱਚਾ (ਪਵਿੱਤਰ) ਹੋ ਜਾਂਦਾ ਹੈ, ਜਾ = ਜਿਸ ਕੈ = ਦੇ ਹਿਰਦੈ = ਚਿੱਤ ਵਿਚ ਭਗਵਾਨੁ = ਖਟ ਭਗਾਂ ਸਪੰਨ ਵਾਹਿਗੁਰੂ ਵਸਿਆ = ਵੱਸ ਜਾਂਦਾ ਹੈ।

## ਜਨ ਨਾਨਕੁ, ਤਿਸ ਕੇ ਚਰਨ ਪਖਾਲੈ; ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਤਿਸ = ਉਸ ਕੇ = ਦੇ ਚਰਨਾਂ ਨੂੰ ਪਖਾਲੈ = ਧੋਣਾ ਕਰਦੇ ਹਾਂ **ਵਾ:** ਉਸ ਦੇ ਚਰਨਾਂ ਦਾ ਪਖਾਲੈ = ਪੱਖ ਲੈਣਾ ਕਰਦੇ ਹਾਂ **ਵਾ:** ਪਖਾਲੈ = ਵੇਖਣਾ ਕਰਦੇ ਹਾਂ, ਜੋ = ਜਿਹੜਾ ਨੀਚੁ = ਨੀਵੀਂ ਜਾਤਿ = ਜਾਤੀ ਵਾਲਾ ਜਨੁ = ਪੁਰਖ ਹਰਿ = ਪਰਮੇਸ਼ਰ ਦਾ ਸੇਵਕਾਣੁ = ਦਾਸ ਬਣ ਗਿਆ ਹੈ **ਵਾ:** ਜਿਹੜਾ ਜਨੁ = ਪੁਰਖ ਨੀਚ ਜਾਤ ਭਾਵ ਮਨ ਨੂੰ ਨੀਵਾਂ ਕਰਕੇ ਹਰਿ = ਪਰਮੇਸ਼ਰ ਦੀ (ਸੇਵਕ + ਆਣੁ) ਆਣੁ = ਸ਼ਰਨ ਵਿਚ ਆ ਕੇ ਪਰਮੇਸ਼ਰ ਦਾ ਸੇਵਕ = ਦਾਸ ਬਣ ਗਿਆ ਹੈ ॥੪॥੪॥

## ਗੋਂਡ ਮਹਲਾ ੪ ॥

## ਹਰਿ ਅੰਤਰਜਾਮੀ ਸਭਤੈ ਵਰਤੈ; ਜੇਹਾ ਹਰਿ ਕਰਾਏ, ਤੇਹਾ ਕੋ ਕਰਈਐ ॥

(‘ਕਰੱਈਐ’ ਦਾ ਉਚਾਰਣ ਅੱਧਕ ਸਹਿਤ ਹੈ)

ਹੇ ਮੇਰੇ ਮਨਾਂ! ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹਰਿ = ਪਰਮੇਸ਼ਰ ਸਭ ਤੈ = ਸਾਰਿਆਂ ਦੇ ਵਿਚ

ਵਰਤੈ = ਵਰਤਦਾ ਹੈ **ਵਾ:** ਸਾਰਿਆਂ ਦੇ ਤੈ = ਉਪਰ ਵਰਤਦਾ ਹੈ, ਜੇਹਾ = ਜਿਹੋ ਜਿਹਾ ਹਰਿ = ਪਰਮੇਸ਼ਰ ਜੀਵਾਂ ਦੀ ਵਾਸ਼ਨਾ ਅਨੁਸਾਰ ਕਰਮ ਕਰਾਏ = ਕਰਵਾਉਂਦਾ ਹੈ, ਤੇਹਾ = ਤਿਹੋ ਜਿਹਾ ਹੀ ਕੋ = ਕੋਈ ਕਰਮ ਕਰਈਐ = ਕਰਦਾ ਹੈ।

## ਸੋ ਐਸਾ ਹਰਿ ਸੇਵਿ ਸਦਾ, ਮਨ ਮੇਰੇ; ਜੋ ਤੁਧਨੋ ਸਭਦੂ ਰਖਿ ਲਈਐ ॥੧॥

ਹੇ ਮੇਰੇ ਮਨਾਂ ! ਸੋ = ਉਹ ਐਸਾ = ਅਜਿਹਾ ਹਰਿ = ਪਰਮੇਸ਼ਰ ਸਦਾ = ਹਮੇਸ਼ਾਂ ਸੇਵਿ = ਸੇਵਨਾ, ਭਜਨਾ ਕਰ, ਜੋ = ਜਿਹੜਾ ਤੁਧਨੋ = ਤੈਨੂੰ ਲੋਕ ਦੰਡ, ਪਿਤਰ ਦੰਡ ਆਦਿ ਸਭਦੂ = ਸਾਰਿਆਂ ਤੋਂ **ਵਾ:** ਤ੍ਰਿਸ਼ਨਾ, ਈਰਖਾ, ਝਗੜਿਆਂ ਆਦਿ ਸਾਰਿਆਂ ਤੋਂ **ਵਾ:** ਸਭ ਵਿਕਾਰਾਂ ਤੋਂ ਬਚਾ ਕੇ ਰੱਖ ਲਈਐ = ਲਵੇਗਾ ॥੧॥

## ਮੇਰੇ ਮਨ; ਹਰਿ ਜਪਿ ਹਰਿ ਨਿਤ ਪੜਈਐ ॥

('ਪੜੱਈਐ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਮੇਰੇ ਪਿਆਰੇ ਮਨਾਂ ! ਹਰ ਵਕਤ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਸਿਮਰਿਆ ਕਰ ਅਤੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਬ੍ਰਹਮ ਵਿੱਦਿਆ ਰੂਪ ਪੜ੍ਹਾਈ ਹੀ ਨਿਤ = ਨਿਤਾਪ੍ਰਤੀ ਪੜਈਐ = ਪੜ੍ਹਿਆ ਕਰ।

## ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ;<br>ਤਾ ਮੇਰੇ ਮਨ, ਕਾਇਤੁ ਕੜਈਐ ॥੧॥ਰਹਾਉ॥

('ਕੜੱਈਐ' ਦਾ ਉਚਾਰਣ ਅੱਧਕ ਸਹਿਤ ਹੈ)

ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਨਾ ਕੋ = ਕੋਈ ਮਾਰ ਸਾਕੈ = ਸਕਦਾ ਹੈ ਤੇ ਨਾ ਹੀ ਕੋਈ ਜੀਵਾਲਿ = ਜਿਉਂਦਾ ਕਰ ਸਕਦਾ ਹੈ, ਤਾ = ਤਦ ਫੇਰ ਹੇ ਮੇਰੇ ਮਨਾਂ ! ਕਾਇਤੁ = ਕਿਸ ਵਾਸਤੇ ਕੜਈਐ = ਕੜਣਾ ਝੁਰਨਾ, ਤਪਣਾ ਹੈ **ਵਾ:** ਕਿਸ ਵਾਸਤੇ ਮਿਥਿਆ ਪਦਾਰਥਾਂ ਵਿਚ ਝੂਰਨਾ, ਬੱਝਣਾ ਹੈ ॥੧॥ਰਹਾਉ॥

## ਹਰਿ ਪਰਪੰਚੁ ਕੀਆ ਸਭੁ ਕਰਤੈ; ਵਿਚਿ ਆਪੇ ਆਪਣੀ ਜੋਤਿ ਧਰਈਐ ॥

('ਧਰੱਈਐ' ਦਾ ਉਚਾਰਣ ਅੱਧਕ ਸਹਿਤ ਹੈ)

ਕਰਤੈ = ਰਚਨਹਾਰ ਹਰਿ = ਪਰਮੇਸ਼ਰ ਨੇ ਆਪ ਹੀ ਸਭੁ = ਸਾਰਾ ਪਰਪੰਚੁ = ਸੰਸਾਰ ਪੈਦਾ ਕੀਆ = ਕੀਤਾ ਹੈ **ਵਾ:** (ਪਰ + ਪੰਚੁ) ਪਰ = ਵਿਸ਼ੇਸ਼ ਕਰਕੇ ਪੰਚ = ਪੰਜ (ਸਤ, ਚਿਤ, ਅਨੰਦ, ਨਾਮ ਅਤੇ ਰੂਪ) ਕਰਕੇ ਜਗਤ ਪੈਦਾ ਕੀਤਾ ਹੈ **ਵਾ:** ਆਪ ਹੀ ਪੰਜਾਂ ਤੱਤਾਂ ਦੇ ਆਕਾਰ ਬਣਾ ਕੇ ਜਗਤ ਰਚਨਾ ਕੀਤਾ ਹੈ ਭਾਵ ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ, ਸਥੂਲ ਤੱਤਾਂ ਦੁਆਰਾ ਸਥੂਲ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ ਅਤੇ ਪਰਮੇਸ਼ਰ ਨੇ ਆਪ ਹੀ ਜਗਤ ਦੇ ਵਿਚਿ = ਅੰਦਰ ਆਪਣੀ = ਆਪ ਦੀ ਚੇਤਨ ਸੱਤਾ ਰੂਪ ਜੋਤ ਧਰਈਐ = ਧਰਨਾ, ਰੱਖਣਾ ਕੀਤੀ ਹੈ।

## ਹਰਿ ਏਕੋ ਬੋਲੈ ਹਰਿ ਏਕੁ ਬੁਲਾਏ; ਗੁਰਿ ਪੂਰੈ ਹਰਿ ਏਕੁ ਦਿਖਈਐ ॥੨॥

('ਦਿਖੱਈਐ' ਦਾ ਉਚਾਰਣ ਅੱਧਕ ਸਹਿਤ ਹੈ)

ਹੇ ਮੇਰੇ ਮਨਾਂ ! ਗੁਰਮੁਖ ਜਨਾਂ ਨੂੰ ਬ੍ਰਹਮ ਗਿਆਨ ਵਿਚ ਇਸਥਿਤ ਹੋ ਕੇ ਏਕੁ = ਇਕ ਹਰਿ = ਪਰਮੇਸ਼ਰ ਹੀ ਸਾਰਿਆਂ ਵਿਚ ਬੋਲੈ = ਬੋਲਦਾ ਦਿਖਦਾ ਹੈ, ਏਕੁ = ਇਕ ਹਰਿ = ਪਰਮੇਸ਼ਰ ਹੀ ਸਾਰਿਆਂ ਨੂੰ

ਬੁਲਾਏ = ਬੁਲਾਉਂਦਾ ਦਿਖਦਾ ਹੈ, ਕਿਉਂਕਿ ਪੂਰੈ = ਪੂਰਨ ਗੁਰਾਂ ਨੇ ਉਨ੍ਹਾਂ ਨੂੰ ਬ੍ਰਹਮ ਗਿਆਨ ਦੀ ਦਾਤ ਦੇ ਕੇ ਅੰਦਰੋਂ ਹੀ ਏਕੁ = ਇਕ ਹਰਿ = ਪਰਮੇਸ਼ਰ ਪ੍ਰਗਟ ਕਰਕੇ ਦਿਖਈਐ = ਦਿਖਾ ਦਿੱਤਾ ਹੈ ॥੨॥

## ਹਰਿ ਅੰਤਰਿ ਨਾਲੇ, ਬਾਹਰਿ ਨਾਲੇ; ਕਹੁ ਤਿਸੁ ਪਾਸਹੁ ਮਨ, ਕਿਆ ਚੋਰਈਐ ॥

('ਚੋਰੱਈਐ' ਦਾ ਉਚਾਰਣ ਅੱਧਕ ਸਹਿਤ ਹੈ)

ਹਰਿ = ਪਰਮੇਸ਼ਰ ਅੰਤਰਿ = ਅੰਦਰ ਨੂੰ ਸੁਆਸ ਜਾਂਦੇ ਸਮੇਂ ਵੀ ਨਾਲੇ = ਸਾਥ ਹੀ ਵੱਸਦਾ ਹੈ, ਸੁਆਸ ਬਾਹਰ ਨਿਕਲਣ ਸਮੇਂ ਵੀ ਨਾਲੇ = ਸਾਥ ਹੀ ਵੱਸਦਾ ਹੈ **ਵਾ:** ਅੰਤਰਮੁਖ ਬਿਰਤੀ ਵਿਚ ਵੀ ਸਾਥ ਹੀ ਹੈ, ਬਾਹਰ ਸੰਸਾਰ ਵਿਚ ਵੀ ਪਰਮੇਸ਼ਰ ਨਾਲ ਹੀ ਹੈ, ਇਸ ਲਈ ਹੇ ਮੇਰੇ ਮਨੁ = ਮਨਾਂ ! ਕਹੁ = ਦੱਸਣਾ ਕਰ, ਦੱਸ ਖ਼ਾਂ, ਫੇਰ ਤਿਸੁ = ਉਸ ਦੇ ਪਾਸਹੁ = ਕੋਲੋਂ ਕਿਆ = ਕੀ ਚੋਰਈਐ = ਚੁਰਾ (ਲੁਕਾ) ਕੇ ਰੱਖਣਾ ਹੈ।

## ਨਿਹਕਪਟ ਸੇਵਾ ਕੀਜੈ ਹਰਿ ਕੇਰੀ; ਤਾਂ ਮੇਰੇ ਮਨ, ਸਰਬ ਸੁਖ ਪਈਐ ॥੩॥

ਨਿਹਕਪਟ = ਛਲ ਤੋਂ ਰਹਿਤ ਹੋ ਕੇ ਹਰਿ = ਪਰਮੇਸ਼ਰ ਕੇਰੀ = ਦੀ ਭਗਤੀ ਰੂਪੀ ਸੇਵਾ = ਟਹਿਲ ਕੀਜੈ = ਕਰ, ਤਾ = ਤਦ ਫੇਰ ਹੇ ਮੇਰੇ ਮਨਾਂ ! ਤੂੰ ਧਰਮ, ਅਰਥ, ਕਾਮ, ਮੋਖ ਆਦਿ **ਵਾ:** ਸਲੋਕ, ਸਮੀਪ, ਸਯੁਜ, ਸਰੂਪ ਆਦਿ ਮੁਕਤੀਆਂ ਦੇ ਸਰਬ = ਸਾਰੇ ਸੁਖ ਪਈਐ = ਪ੍ਰਾਪਤ ਕਰ ਲਵੇਂਗਾ ॥੩॥

## ਜਿਸ ਦੈ ਵਸਿ ਸਭੁ ਕਿਛੁ, ਸੋ ਸਭ ਦੂ ਵਡਾ; ਸੋ ਮੇਰੇ ਮਨ ਸਦ ਧਿਅਈਐ ॥

ਜਿਸ ਪਰਮੇਸ਼ਰ ਦੈ = ਦੇ ਵਸਿ = ਅਧੀਨ ਸਭੁ = ਸਾਰਾ ਕਿਛੁ = ਕੁਝ ਹੈ, ਸੋ = ਉਹ ਸਭਦੂ = ਸਾਰਿਆਂ ਤੋਂ ਵਡਾ = ਦੀਰਘ ਹੈ **ਵਾ:** ਵੈਰਾਟ, ਹਿਰਨ ਗਰਭ, ਅੱਬਿਆਕ੍ਰਿਤ ਆਦਿ ਸਾਰਿਆਂ ਤੋਂ ਵੱਡਾ ਹੈ, ਹੇ ਮੇਰੇ ਮਨਾਂ ! ਸੋ = ਉਸ ਵਾਹਿਗੁਰੂ ਨੂੰ ਸਦਾ = ਹਮੇਸ਼ਾਂ ਧਿਅਈਐ = ਆਰਾਧਨਾ ਕਰ।

## ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ;
## ਹਰਿ ਸਦਾ ਧਿਆਇ ਤੂ, ਤੁਧੁ ਲਏ ਛਡਈਐ ॥੪॥੫॥

('ਛਡੱਈਐ' ਦਾ ਉਚਾਰਣ ਅੱਧਕ ਸਹਿਤ ਹੈ)

ਸਤਿਗੁਰੂ ਸਾਹਿਬ ਜੀ ਜਨ = ਦਾਸਾ ਭਾਵ ਧਾਰ ਕੇ ਕਥਨ ਕਰਦੇ ਹਨ ਕਿ ਹੇ ਮੇਰੇ ਮਨਾਂ ! ਸੋ = ਉਹ ਹਰਿ = ਪਰਮੇਸ਼ਰ ਹਰ ਵਕਤ ਤੇਰੇ ਨਾਲਿ = ਸਾਥ ਭਾਵ ਅੰਗ-ਸੰਗ ਹੀ ਹੈ, ਉਸ ਨੂੰ ਤੂੰ ਸਦਾ = ਹਮੇਸ਼ਾ ਧਿਆਇ = ਆਰਾਧਨਾ ਕਰ, ਉਹ ਤੁਧੁ = ਤੈਨੂੰ ਜਮਾਂ ਦੇ ਦੁੱਖ ਤੋਂ **ਵਾ:** ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ **ਵਾ:** ਜੰਮਣ ਮਰਣ ਦੇ ਦੁੱਖ ਤੋਂ ਛਡਈਐ = ਛੁਡਾ ਲਵੇਗਾ ॥੪॥੫॥

## ਗੋਂਡ ਮਹਲਾ ੪ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਵਾਹਿਗੁਰੂ ਦੇ ਨਾਲ ਲਿਵ ਲਾਉਣ ਦੀ ਜਾਚ ਤੇ ਵਾਹਿਗੁਰੂ ਦੇ ਨਾਲ ਮਿਲਣ ਦਾ ਲਾਭ ਦੱਸਦੇ ਹਨ।

## ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ; ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥

ਹੇ ਭਾਈ ! ਹਰਿ = ਪਰਮੇਸ਼ਰ ਦੇ ਦਰਸਨ = ਦੀਦਾਰਾਂ ਕਉ = ਨੂੰ ਮੇਰਾ = ਸਾਡਾ ਮਨੁ = ਚਿੱਤ ਇਉਂ ਬਹੁ = ਬਹੁਤ ਤਪਤੈ = ਤਪਦਾ, ਤੜਫਦਾ ਹੈ, ਜਿਉ = ਜਿਵੇਂ ਤ੍ਰਿਖਾਵੰਤੁ = ਪਿਆਸਾ ਪੁਰਖ ਨੀਰ = ਪਾਣੀ ਤੋਂ ਬਿਨੁ = ਬਗ਼ੈਰ ਤੜਫਦਾ ਹੁੰਦਾ ਹੈ ॥੧॥

## ਮੇਰੈ ਮਨਿ; ਪ੍ਰੇਮੁ ਲਗੋ ਹਰਿ ਤੀਰ ॥

ਹੇ ਭਾਈ ! ਮੇਰੈ = ਸਾਡੇ ਮਨਿ = ਚਿੱਤ ਵਿਚ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲਾ ਪ੍ਰੇਮ ਰੂਪੀ ਤੀਰ ਲਗੋ = ਲੱਗਿਆ, ਵੱਜਿਆ ਹੈ।

## ਹਮਰੀ ਬੇਦਨ, ਹਰਿ ਪ੍ਰਭੁ ਜਾਨੈ; ਮੇਰੇ ਮਨ ਅੰਤਰ ਕੀ ਪੀਰ ॥੧॥ਰਹਾਉ॥

ਹਮਰੀ = ਸਾਡੀ ਬੇਦਨ = ਪੀੜਾ ਨੂੰ ਪ੍ਰਭੁ = ਸਮਰੱਥ ਹਰਿ = ਪਰਮੇਸ਼ਰ ਹੀ ਜਾਨੈ = ਜਾਣਦਾ ਹੈ, ਕਿਹੜੀ ਪੀੜਾ ਜਾਣਦਾ ਹੈ ?

***ਉੱਤਰ :***

ਮੇਰੇ = ਸਾਡੇ ਮਨ = ਹਿਰਦੇ ਅੰਤਰਿ = ਵਿਚ ਲੱਗੀ ਹੋਈ ਵਿਛੋੜੇ ਕੀ = ਦੀ ਪੀਰ = ਪੀੜਾ ਨੂੰ ਜਾਣਦਾ ਹੈ ॥੧॥ਰਹਾਉ॥

## ਮੇਰੇ ਹਰਿ ਪ੍ਰੀਤਮ ਕੀ, ਕੋਈ ਬਾਤ ਸੁਨਾਵੈ; ਸੋ ਭਾਈ, ਸੋ ਮੇਰਾ ਬੀਰ ॥੨॥

ਜਿਹੜਾ ਕੋਈ ਮੇਰੇ = ਸਾਡੇ ਪ੍ਰੀਤਮ = ਪਿਆਰੇ ਹਰਿ = ਪਰਮੇਸ਼ਰ ਕੀ = ਦੀ ਪ੍ਰਾਪਤੀ ਦੀ ਬਾਤ = ਗੱਲ ਸੁਨਾਵੈ = ਸੁਣਾਉਂਦਾ ਹੈ, ਸੋ = ਉਹੋ ਹੀ ਸਾਡਾ ਅੰਮਾ ਜਾਇਆ ਸਕਾ = ਭਰਾ ਹੈ, ਸੋ = ਉਹੋ ਹੀ ਮੇਰਾ = ਸਾਡਾ ਰਿਸ਼ਤੇਦਾਰੀ ਵਿੱਚੋਂ ਚਾਚੇ ਤਾਏ ਦਾ ਬੀਰ = ਭਰਾ ਹੈ **ਵਾ:** ਉਹੋ ਭਰਾ ਹੀ ਸਾਡੀ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਬੀਰ = ਬਹਾਦਰ ਸੂਰਬੀਰ ਹੈ **ਵਾ:** ਉਹੋ ਹੀ ਮੇਰਾ ਬੀਰ = ਸੂਰਮਾ ਭਾਈ ਹੈ **ਵਾ:** ਹੇ ਭਾਈ ! ਉਹੋ ਉਹੋ ਹੀ ਮੇਰਾ ਬੀਰ = ਸਕਾ ਵੀਰ ਹੈ ॥੨॥

[ਅੰਗ ੮੬੨]

## ਮਿਲੁ ਮਿਲੁ ਸਖੀ, ਗੁਣ ਕਹੁ ਮੇਰੇ ਪ੍ਰਭ ਕੇ; ਲੇ ਸਤਿਗੁਰ ਕੀ ਮਤਿ ਧੀਰ ॥੩॥

ਹੇ ਸਖੀ = ਸਹੇਲੀ ! ਸਤਿਗੁਰ = ਸੱਚੇ ਗੁਰੂ ਕੀ = ਦੀ ਧੀਰ = ਧੀਰਜਤਾ ਵਾਲੀ ਮਤਿ = ਸਿੱਖਿਆ ਲੇ = ਲੈ ਕੇ ਆਪਾਂ ਆਪਸ ਵਿਚ ਮਿਲ ਮਿਲ ਕੇ ਮੇਰੇ = ਸਾਡੇ ਪ੍ਰਭ = ਪਰਮੇਸ਼ਰ ਕੇ = ਦੇ ਪ੍ਰਾਪਤੀ ਵਾਲੇ ਗੁਣਾਂ ਨੂੰ ਕਹੁ = ਕਹਿਣਾ ਕਰੀਏ।

**ਅਥਵਾ** ਹੇ ਸਖੀ ! ਮਹਾਤਮਾਂ ਜਨਾਂ ਨਾਲ ਮਿਲੁ = ਮਿਲਾਪ ਕਰਕੇ, ਮਹਾਤਮਾਂ ਜਨਾਂ ਨਾਲ ਮਿਲਾਪ ਕਰਕੇ **ਵਾ:** ਮਹਾਤਮਾਂ ਜਨਾਂ ਨਾਲ ਮਿਲ ਮਿਲ ਕੇ ਮੇਰੇ ਪ੍ਰਭ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਕਹੁ = ਕਹਿਣਾ ਕਰ ਪੁਨਾ ਸੱਚੇ ਗੁਰੂ ਦੀ ਸਿੱਖਿਆ ਲੈ ਕੇ ਉੱਚੇ ਨੀਵੇਂ ਪੁਣੇ ਦਾ ਅਭਿਮਾਨ ਛੱਡ ਕੇ ਹਿਰਦੇ ਅੰਦਰ ਧੀਰ = ਧੀਰਜਤਾ ਧਾਰਨ ਕਰ **ਵਾ:** ਧੀਰਜਧਾਰੀ ਹੋ ਕੇ ਸਤਿਗੁਰਾਂ ਦੀ ਸਿੱਖਿਆ ਨੂੰ ਲੈਣਾ, ਧਾਰਨ ਕਰ ॥੩॥

## ਜਨ ਨਾਨਕ ਕੀ ਹਰਿ, ਆਸ ਪੁਜਾਵਹੁ;
## ਹਰਿ ਦਰਸਨਿ, ਸਾਂਤਿ ਸਰੀਰ ॥੪॥੬॥ ਛਕਾ ੧

(‘ਛੱਕਾ ਇਕ’ ਉਚਾਰਣ ਹੈ)

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਸਾਡੇ ਜਨ = ਦਾਸਾਂ ਕੀ = ਦੀ ਇਹ ਆਸ = ਉਮੀਦ, ਇੱਛਾ ਪੁਜਾਵਹੁ = ਪੂਰਨ ਕਰੋ, ਹੇ ਹਰਿ = ਪਰਮੇਸ਼ਰ ! ਆਪ ਜੀ ਦੇ ਦਰਸਨਿ = ਦੀਦਾਰ ਕਰਕੇ ਮੇਰਾ ਸੂਖਮ ਸਰੀਰ = ਤਨ ਵਿਸ਼ਿਆਂ ਦੀ ਤਪਸ਼ ਵੱਲੋਂ ਸਾਂਤ ਹੋ ਜਾਂਦਾ ਹੈ **ਵਾ:**

ਹੇ ਸਾਂਤਿ = ਸ਼ਾਂਤੀ ਸਰੂਪ ਪਰਮੇਸ਼ਰ ! ਆਪ ਜੀ ਦੇ ਦਰਸਨਿ = ਦੀਦਾਰ ਕਰਕੇ ਮੈਨੂੰ ਆਤਮਿਕ ਅਨੰਦ ਪ੍ਰਾਪਤ ਹੋਇਆ ਹੈ ॥੪॥੬॥ਛਕਾ੧॥

ਛਕਾ ੧ = ਇਥੋਂ ਤਕ ਛੇ ਸ਼ਬਦਾਂ ਦਾ ਇਕ ਛੱਕਾ ਆਇਆ ਹੈ ਭਾਵ ਛੇ ਸ਼ਬਦ ਇਕੱਠੇ ਕਰਕੇ 'ਛਕਾ ੧' ਲਿਖਿਆ ਹੈ।

## ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਰਾਗ ਗੋਂਡ ਦੇ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਚਉਪਦੇ = ਚਾਰ ਪਦਿਆਂ ਵਾਲੇ ਸ਼ਬਦ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪ੍ਰਭੂ ਨੂੰ ਸਾਰਿਆਂ ਥਾਵਾਂ ਵਿਚ ਵਿਆਪਕ ਰੂਪ ਕਰਕੇ ਕਥਨ ਕਰਦੇ ਹਨ।

## ਸਭੁ ਕਰਤਾ; ਸਭੁ ਭੁਗਤਾ ॥੧॥ਰਹਾਉ॥

ਹੇ ਭਾਈ! ਪਰਮੇਸ਼ਰ ਆਪ ਹੀ ਮਾਇਆ ਸਬਲ ਹੋ ਕੇ ਸਭੁ = ਸਾਰਿਆਂ ਪਦਾਰਥਾਂ, ਜੀਵਾਂ ਨੂੰ ਕਰਤਾ = ਰਚਣ ਵਾਲਾ ਹੈ ਅਤੇ ਆਪ ਹੀ ਸਾਖੀ ਰੂਪ ਹੋ ਕੇ ਸਭੁ = ਸਾਰਿਆਂ ਪਦਾਰਥਾਂ ਦੇ ਭੁਗਤਾ = ਭੋਗਣ ਵਾਲਾ ਹੈ ॥੧॥ਰਹਾਉ॥

## ਸੁਨਤੋ ਕਰਤਾ; ਪੇਖਤ ਕਰਤਾ ॥ ਅਦ੍ਰਿਸਟੋ ਕਰਤਾ; ਦ੍ਰਿਸਟੋ ਕਰਤਾ ॥

ਆਪ ਹੀ ਕਰਤਾ = ਰਚਨਹਾਰ ਪਰਮੇਸ਼ਰ ਸੁਨਤੋ = ਸੁਣਨ ਵਾਲਾ ਹੈ, ਆਪ ਹੀ ਕਰਤਾ = ਰਚਨਹਾਰ ਪਰਮੇਸ਼ਰ ਸਾਰਿਆਂ ਦੇ ਅੰਦਰ ਚੇਤਨ ਰੂਪ ਹੋ ਕੇ ਪੇਖਤ = ਵੇਖਣ ਵਾਲਾ ਹੈ।

ਆਪ ਹੀ ਕਰਤਾ = ਰਚਨਹਾਰ ਪਰਮੇਸ਼ਰ ਅਦ੍ਰਿਸਟੋ = ਦਿਸਣ ਤੋਂ ਰਹਿਤ ਹੈ ਭਾਵ ਸੂਖਮ ਤੋਂ ਸੂਖਮ ਰੂਪ ਹੈ ਜੋ ਹਿਰਨ ਗਰਭ, ਅੱਬਿਆਕਿਰਤ ਇਹ ਮਾਇਕੀ ਪ੍ਰਕਾਸ਼ ਹੈ, ਇਸ ਤੋਂ ਵੀ ਦਿਸਣ ਤੋਂ ਰਹਿਤ ਹੈ ਅਤੇ ਕਰਤਾ = ਰਚਨਹਾਰ ਪਰਮੇਸ਼ਰ ਆਪ ਹੀ ਦ੍ਰਿਸਟੋ = ਦੇਖਣ ਵਾਲਾ ਹੈ **ਵਾ:** ਅਦ੍ਰਿਸਟੋ = ਅਗਿਆਨੀ ਪੁਰਖਾਂ ਵਿਚ ਵੀ ਪਰਮੇਸ਼ਰ ਆਪ ਹੀ ਹੈ ਤੇ ਦ੍ਰਿਸਟੋ = ਬ੍ਰਹਮ ਗਿਆਨੀ ਪੁਰਖਾਂ ਵਿਚ ਵੀ ਕਰਤਾ ਪੁਰਖ ਆਪ ਹੀ ਵਿਆਪਕ ਹੈ।

## ਓਪਤਿ ਕਰਤਾ; ਪਰਲਉ ਕਰਤਾ ॥
## ਬਿਆਪਤ ਕਰਤਾ; ਅਲਿਪਤੋ ਕਰਤਾ ॥੧॥

ਸਾਰਿਆਂ ਦੀ ਓਪਤਿ = ਉਤਪਤੀ ਕਰਨ ਵਾਲਾ ਵੀ ਕਰਤਾ = ਰਚਨਹਾਰ ਪਰਮੇਸ਼ਰ ਹੀ ਹੈ, ਸਭਨਾਂ ਦੀ ਪਰਲਉ = ਪਰਲੋ (ਨਾਸ਼) ਕਰਨ ਵਾਲਾ ਵੀ ਕਰਤਾ = ਰਚਨਹਾਰ ਪਰਮੇਸ਼ਰ ਹੀ ਹੈ **ਵਾ:** ਬਿਬੇਕੀ ਪੁਰਖਾਂ ਦੇ ਹਿਰਦੇ ਵਿਚ ਗਿਆਨ ਦੀ ਉਤਪਤੀ ਕਰਨ ਵਾਲਾ ਵੀ ਪਰਮੇਸ਼ਰ ਆਪ ਹੀ ਹੈ ਅਤੇ ਆਪ ਹੀ ਅਗਿਆਨ ਦੀ ਪਰਲੋਂ ਕਰਨ ਵਾਲਾ ਹੈ।

ਕਰਤਾ = ਰਚਨਹਾਰ ਪਰਮੇਸ਼ਰ ਆਪ ਹੀ ਸਾਰਿਆਂ ਆਕਾਰਾਂ ਵਿਚ ਬਿਆਪਤ = ਵਿਆਪਿਆ, (ਮਿਲਿਆ) ਹੋਇਆ ਹੈ ਅਤੇ ਕਰਤਾ = ਰਚਨਹਾਰ ਪਰਮੇਸ਼ਰ ਆਪ ਹੀ ਅਲਿਪਤੋ = ਨਿਰਲੇਪ ਹੈ ॥੧॥

## ਬਕਤੋ ਕਰਤਾ; ਬੂਝਤ ਕਰਤਾ ॥ ਆਵਤੁ ਕਰਤਾ; ਜਾਤੁ ਭੀ ਕਰਤਾ ॥

ਕਰਤਾ = ਰਚਨਹਾਰ ਪਰਮੇਸ਼ਰ ਸਤਿਗੁਰੂ ਰੂਪ ਹੋ ਕੇ ਬਕਤੋ = ਵਕਤਵ ਕਰਨ ਵਾਲਾ ਵੀ ਆਪ ਹੀ ਹੈ ਅਤੇ ਆਪ ਹੀ ਕਰਤਾ = ਰਚਨਹਾਰ ਪਰਮੇਸ਼ਰ ਕਥਨ ਕੀਤੇ ਨੂੰ ਜਗਿਆਸੂ ਰੂਪ ਹੋ ਕੇ ਬੂਝਤ = ਸਮਝਣ ਵਾਲਾ ਹੈ।

ਕਰਤਾ = ਰਚਨਹਾਰ ਪਰਮੇਸ਼ਰ ਆਪ ਹੀ ਮੁਕਤ ਹੋਣ ਵਾਸਤੇ ਜਗਿਆਸੂ ਰੂਪ ਹੋ ਕੇ ਗੁਰਾਂ ਦੀ ਸ਼ਰਨ ਵਿਚ ਆਵਤੁ = ਆਉਂਦਾ ਹੈ ਅਤੇ ਗੁਰਾਂ ਤੋਂ ਉਪਦੇਸ਼ ਲੈ ਕੇ ਆਪਣੇ ਸਰੂਪ ਵਿਚ ਅਭੇਦ ਹੋਣ ਲਈ ਭੀ = ਵੀ ਆਪ ਹੀ ਕਰਤਾ = ਰਚਨਹਾਰ ਜਾਤੁ = ਜਾਂਦਾ ਹੈ ਭਾਵ ਆਪ ਹੀ ਮੁਕਤ ਹੋ ਕੇ ਆਪਣੇ ਸੱਚ ਸਰੂਪ ਵਿਚ ਜਾਣ ਵਾਲਾ ਹੈ।

## ਨਿਰਗੁਨ ਕਰਤਾ; ਸਰਗੁਨ ਕਰਤਾ ॥ ਗੁਰਪ੍ਰਸਾਦਿ ਨਾਨਕ; ਸਮਦ੍ਰਿਸਟਾ ॥੨॥੧॥

ਕਰਤਾ = ਰਚਨਹਾਰ ਪਰਮੇਸ਼ਰ ਆਪ ਹੀ ਨਿਰਗੁਨ = ਗੁਣਾਂ ਤੋਂ ਅਤੀਤ ਹੈ ਅਤੇ ਆਪ ਹੀ ਕਰਤਾ = ਰਚਨਹਾਰ ਪਰਮੇਸ਼ਰ ਸਰਗੁਨ = ਗੁਣਾਂ ਦੇ ਸਹਿਤ ਹੈ **ਵਾ:** ਆਪ ਹੀ ਨਿਰਗੁਨ = ਨਿਰਾਕਾਰ ਰੂਪ ਹੈ **ਵਾ:** ਆਪ ਹੀ ਨਿਰਗੁਣ ਜੀਵ ਰੂਪ ਹੈ ਅਤੇ ਆਪ ਹੀ ਸਰਗੁਣ ਸਰੂਪ ਵਿਚ ਮਾਇਆ ਸਬਲ ਹੋ ਕੇ ਜਗਤ ਨੂੰ ਪੈਦਾ ਕਰਨ ਵਾਲਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰ ਪ੍ਰਸਾਦਿ = ਸਤਿਗੁਰਾਂ ਦੀ ਕ੍ਰਿਪਾ ਕਰਕੇ ਹੀ ਸਮਦ੍ਰਿਸਟਾ = ਸਮਾਨ ਦ੍ਰਿਸ਼ਟੀ ਹੋਈ ਹੈ **ਵਾ:** ਸਮਦ੍ਰਿਸਟਾ = ਇਕ ਸਾਰ ਪਰਮੇਸ਼ਰ ਨੂੰ ਸਭ ਥਾਵਾਂ ਵਿਚ ਵਿਆਪਕ ਵੇਖਿਆ ਹੈ ॥੨॥੧॥

**ਸਾਖੀ—ਭਾਈ ਘਨੱਈਆ ਜੀ ਦੀ :** ਇਸ ਤੁਕ ਦੇ ਸਿਧਾਂਤ ਨਾਲ ਮਿਲਦੀ ਭਾਈ ਘਨੱਈਆ ਜੀ ਦੇ ਜੀਵਨ ਦੀ ਸਾਖੀ ਹੈ ਜੋ ਇਸ ਪ੍ਰਕਾਰ ਹੈ—ਭਾਈ ਘਨੱਈਆ ਜੀ ਧੰਮਨ ਗੋਤ ਦੇ ਖੱਤ੍ਰੀ ਸਨ, ਜੋ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਵੇਲੇ ਲੰਗਰ ਵਿਚ ਜਲ ਢੋਣ ਦੀ ਸੇਵਾ ਕਰਿਆ ਕਰਦੇ ਸਨ।

ਦਸਮੇਸ਼ ਪਿਤਾ ਜੀ ਵੇਲੇ ਅਨੰਦਪੁਰ ਦੇ ਜੰਗਾਂ-ਜੁੱਧਾਂ ਦੇ ਮੌਕੇ ਭਾਈ ਘਨੱਈਆ ਜੀ ਜ਼ਖ਼ਮੀ ਸਿੱਖਾਂ ਨੂੰ ਪਾਣੀ ਪਿਲਾਉਣ ਦੀ ਸੇਵਾ ਕਰਦੇ ਸਨ। ਇਕ ਵਾਰ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਿੱਖਾਂ ਦਾ ਤੁਰਕਾਂ ਨਾਲ ਭਿਆਨਕ ਜੁੱਧ ਹੋ ਰਿਹਾ ਸੀ, ਜਿਸ ਵਿਚ ਤੁਰਕਾਂ ਦੇ ਵੱਡੇ-ਵੱਡੇ ਜਰਨੈਲ ਸੂਰਮੇ ਮੁਗ਼ਲ ਸਰਕਾਰ ਨੂੰ ਖ਼ੁਸ਼ ਕਰਨ ਲਈ ਆਪਣਾ ਪੂਰਾ ਜ਼ੋਰ ਲਾ ਰਹੇ ਸਨ, ਜਿਨ੍ਹਾਂ ਵਿੱਚੋਂ ਰੋਪੜ ਦਾ ਇਕ ਪਠਾਣ ਕਹਿੰਦਾ ਸੀ ਕਿ ਮੈਂ ਗੁਰੂ ਗੋਬਿੰਦ ਸਿੰਘ ਦਾ ਸਿਰ ਵੱਢ ਕੇ ਲਿਆਵਾਂਗਾ, ਇਤਨੀ ਨਫ਼ਰਤ ਵਾਲਾ ਤੇ ਹੰਕਾਰੀ ਪਠਾਣ ਜੁੱਧ ਵਿਚ ਲੜਦਾ ਹੋਇਆ ਬੁਰੀ ਤਰ੍ਹਾਂ ਜ਼ਖ਼ਮੀ ਹੋ ਕੇ ਧਰਤੀ 'ਤੇ ਡਿੱਗ ਪਿਆ ਅਤੇ ਪਾਣੀ-ਪਾਣੀ ਪੁਕਾਰਨ ਲੱਗਾ, ਪਰ ਕਿਸੇ ਨੇ ਵੀ ਇਸ ਦੀ ਸਾਰ ਨਾ ਲਈ। ਇਤਨੇ ਵਿਚ ਭਾਈ ਘਨੱਈਆ ਜੀ ਇਸ ਦੀ ਪਾਣੀ-ਪਾਣੀ ਦੀ ਪੁਕਾਰ ਸੁਣ ਕੇ ਇਸ ਦੇ ਕੋਲ ਆ ਗਏ, ਜੋ ਬਿਨਾਂ ਵਿਤਕਰੇ ਤੋਂ ਸਭ ਜ਼ਖ਼ਮੀ ਸੈਨਿਕਾਂ ਨੂੰ ਪਾਣੀ ਪਿਲਾ ਰਹੇ ਸਨ, ਜਿਨ੍ਹਾਂ ਦੀ ਦ੍ਰਿਸ਼ਟੀ ਵਿਚ ਨਾ ਕੋਈ ਵੈਰੀ ਤੇ ਨਾ ਹੀ ਕੋਈ ਬਿਗਾਨਾ ਸੀ, ਭਾਵ ਸਤਿਗੁਰਾਂ ਦੀ ਕਿਰਪਾ ਸਦਕਾ ਉਨ੍ਹਾਂ ਦੀ ਸਮਾਨ ਦ੍ਰਿਸ਼ਟੀ ਹੋ ਗਈ ਸੀ। ਪਠਾਣ ਨੇ ਸਿੱਖ ਦਾ ਚਿਹਰਾ ਦੇਖਿਆ ਕਿ ਚਰਮ ਪਾਤਰ (ਪਾਣੀ ਵਾਲੀ ਮਸ਼ਕ) ਕੋਲ ਹੈ, ਉਸ ਨੇ ਘਗਿਆ ਕੇ ਬੇਨਤੀ ਕੀਤੀ ਤੇ ਜੀਅ-ਦਾਨ ਮੰਗਿਆ। ਭਾਈ ਸਾਹਿਬ ਕਹਿਣ ਲੱਗੇ ਕਿ "ਪਾਣੀ ਹਾਜ਼ਰ ਹੈ, ਪੀਉ।" ਪਰ ਪਠਾਣ ਨੇ ਕਿਹਾ ਕਿ ਹੇ ਸਿੱਖਾ! ਬਾਹਵਾਂ ਟੁੱਟ ਚੁੱਕੀਆਂ ਹਨ, ਹੱਥ ਕੰਮ ਨਹੀਂ ਕਰਦੇ, ਮੈਂ ਆਪ ਉੱਠ ਕੇ ਪਾਣੀ ਨਹੀਂ ਪੀ ਸਕਦਾ, ਤਦ ਭਾਈ ਘਨੱਈਆ ਜੀ ਨੇ ਆਪਣੇ ਗੋਡੇ ਦਾ ਸਹਾਰਾ ਦੇ ਕੇ ਇਕ ਹੱਥ ਦੀ ਚੂਲੀ ਬਣਾ ਕੇ ਉਸ ਦੇ ਮੂੰਹ ਨੂੰ ਲਾਈ, ਦੂਜੇ ਹੱਥ ਨਾਲ ਪਾਣੀ ਪਾਇਆ। ਉਸ ਨੇ ਪਾਣੀ ਪੀ ਕੇ ਸੋਚਿਆ—ਵਾਹ ਖ਼ੁਦਾ! ਮਾਰਨ ਵਾਲੇ ਵੀ ਸਿੱਖ ਤੇ ਪਾਣੀ ਪਿਲਾ ਕੇ ਬਚਾਉਣ ਵਾਲੇ ਵੀ ਸਿੱਖ! ਇਹ ਕੈਸੇ ਇਨਸਾਨ ਹਨ! ਫੇਰ ਭਾਈ ਘਨੱਈਆ ਜੀ ਦੇ ਦੱਸਣ

ਤੋਂ ਸਮਝ ਆਈ ਕਿ ਇਹਨਾਂ ਦੇ ਲੜਨ ਤੇ ਸਾਡੇ ਲੜਨ ਵਿਚ ਬਹੁਤ ਫ਼ਰਕ ਹੈ। ਇਹ ਧਰਮ ਲਈ ਲੜਦੇ ਹਨ ਅਤੇ ਅਸੀਂ ਬੇਈਮਾਨੀ ਨਾਲ ਲੜਦੇ ਹਾਂ। ਕਾਸ਼! ਇਹੋ ਜਿਹੇ ਨਫ਼ਰਤ ਕਰਨ ਵਾਲੇ ਮੁਸਲਮਾਨ ਬਣਨ ਤੋਂ ਤਾਂ ਮੈਂ ਇਕ ਸਿੱਖ ਹੁੰਦਾ ਤਾਂ ਚੰਗਾ ਸੀ, ਜਿਨ੍ਹਾਂ ਵਿਚ ਇਤਨਾ ਪਿਆਰ ਹੈ।

ਭਾਈ ਸਾਹਿਬ ਵੱਲੋਂ ਦੁਸ਼ਮਣਾਂ ਨੂੰ ਪਾਣੀ ਪਿਲਾਉਂਦਿਆਂ ਕੁਝ ਸਿੱਖਾਂ ਨੇ ਵੇਖ ਲਿਆ। ਉਨ੍ਹਾਂ ਨੇ ਸਤਿਗੁਰ ਜੀ ਕੋਲ ਭਾਈ ਸਾਹਿਬ ਜੀ ਦੀ ਸ਼ਿਕਾਇਤ ਕੀਤੀ ਕਿ ਮਹਾਰਾਜ ਜੀ! ਅਸੀਂ ਦੁਸ਼ਮਣ ਨਾਲ ਲੋਹਾ ਲੈ ਕੇ ਉਨ੍ਹਾਂ ਨੂੰ ਮਾਰਦੇ ਜਾਂ ਜ਼ਖ਼ਮੀ ਕਰਦੇ ਹਾਂ, ਪਰ ਇਹ ਭਾਈ ਘਨੱਈਆ ਉਨ੍ਹਾਂ ਨੂੰ ਪਾਣੀ ਪਿਲਾ-ਪਿਲਾ ਕੇ ਦੁਬਾਰਾ ਜਿਉਂਦੇ ਕਰੀ ਜਾ ਰਿਹਾ ਹੈ। ਅੰਤਰਜਾਮੀ ਸਤਿਗੁਰੂ ਜੀ ਭਾਈ ਘਨੱਈਆ ਜੀ ਦੀ ਅਵਸਥਾ ਤੋਂ ਜਾਣੂ ਸਨ ਪਰ ਸਿੱਖਾਂ ਨੂੰ ਸਮਝਾਉਣ ਲਈ ਭਾਈ ਘਨੱਈਆ ਜੀ ਨੂੰ ਕੋਲ ਬੁਲਾਇਆ ਤੇ ਪੁੱਛਿਆ ਕਿ ਸਿੱਖਾਂ ਵੱਲੋਂ ਤੁਹਾਡੀ ਸ਼ਿਕਾਇਤ ਆਈ ਹੈ ਕਿ ਤੁਸੀਂ ਦੁਸ਼ਮਣਾਂ ਨੂੰ ਵੀ ਪਾਣੀ ਪਿਲਾਈ ਜਾਂਦੇ ਹੋ। ਭਾਈ ਸਾਹਿਬ ਜੀ ਨੇ ਕਿਹਾ ਕਿ ਹੇ ਅੰਤਰਜਾਮੀ ਸਤਿਗੁਰੂ ਜੀ! ਤੁਸੀਂ ਸਭ ਕੁਝ ਜਾਣੀ ਜਾਣ ਹੋ। ਮੈਂ ਕਿਸੇ ਮਿੱਤਰ-ਦੁਸ਼ਮਣ ਨੂੰ ਪਾਣੀ ਨਹੀਂ ਪਿਲਾਇਆ। ਇਹ ਸੁਣ ਕੇ ਜਿਹੜੇ ਸਿੱਖਾਂ ਨੇ ਪਾਣੀ ਪਿਲਾਉਂਦਾ ਦੇਖਿਆ ਸੀ, ਉਹ ਬੋਲ ਪਏ ਕਿ ਸਤਿਗੁਰੂ ਜੀ! ਇਹ ਝੂਠ ਬੋਲਦਾ ਹੈ, ਅਸੀਂ ਆਪ ਇਸ ਨੂੰ ਦੁਸ਼ਮਣਾਂ ਤਾਈਂ ਪਾਣੀ ਪਿਲਾਉਂਦੇ ਦੇਖਿਆ ਹੈ। ਗੁਰੂ ਜੀ ਨੇ ਉਨ੍ਹਾਂ ਨੂੰ ਚੁੱਪ ਰਹਿਣ ਲਈ ਕਿਹਾ ਤੇ ਭਾਈ ਘਨੱਈਆ ਜੀ ਤੋਂ ਇਸ ਦਾ ਕਾਰਨ ਪੁੱਛਿਆ ਤਾਂ ਭਾਈ ਘਨੱਈਆ ਜੀ ਨੇ ਕਿਹਾ ਕਿ ਹੇ ਸਤਿਗੁਰੂ ਜੀ! ਤੁਹਾਡੀ ਰਹਿਮਤ ਦਾ ਸਦਕਾ ਮੇਰੀ ਬਿਰਤੀ ਐਸੀ ਹੋ ਗਈ ਹੈ ਕਿ ਮੈਂ ਜਿੱਧਰ ਵੀ ਦੇਖਦਾ ਹਾਂ, ਮੈਨੂੰ ਓਧਰ ਤੁਹਾਡਾ ਹੀ ਚਿਹਰਾ ਨਜ਼ਰ ਆਉਂਦਾ ਹੈ, ਤੁਰਕਾਂ ਜਾਂ ਸਿੱਖਾਂ ਦੇ ਰੂਪ ਵਿਚ ਮੈਂ ਤੁਹਾਨੂੰ ਹੀ ਦੇਖਦਾ ਹਾਂ। ਜੇਕਰ ਤੁਸੀਂ ਮੇਰੇ ਕੋਲੋਂ ਪਾਣੀ ਮੰਗੋ ਤੇ ਮੈਂ ਨਾ ਪਿਲਾਵਾਂ, ਇਹ ਕਿਵੇਂ ਹੋ ਸਕਦਾ ਹੈ? ਇਹ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਅਤੇ ਖ਼ੁਸ਼ ਹੋ ਕੇ ਆਪਣੇ ਕੋਲੋਂ ਮਲ੍ਹਮ ਪੱਟੀ ਵੀ ਦਿੱਤੀ ਕਿ ਲੋੜ ਪੈਣ 'ਤੇ ਇਹ ਸੇਵਾ ਵੀ ਕਰਿਆ ਕਰ। ਸੋ, ਇਸ ਪ੍ਰਕਾਰ ਭਾਈ ਘਨੱਈਆ ਜੀ ਦੀ ਗੁਰਾਂ ਦੀ ਕਿਰਪਾ ਸਦਕਾ ਸਭ ਵਿਚ ਸਮ-ਦ੍ਰਿਸ਼ਟੀ ਹੋ ਗਈ ਸੀ।

## ਗੋਂਡ ਮਹਲਾ ੫ ॥

ਸਤਿਗੁਰਾਂ ਦੇ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਸਾਡਾ ਮਨ ਸਮਦ੍ਰਿਸਟੀ ਵਿਚ ਕਿਉਂ ਨਹੀਂ ਆਉਂਦਾ, ਵਾਹਿਗੁਰੂ ਨੂੰ ਕਿਉਂ ਨਹੀਂ ਵੇਖਦਾ, ਇਹ ਸੁਣ ਕੇ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ :

## ਫਾਕਿਓ ਮੀਨ, ਕਪਿਕ ਕੀ ਨਿਆਈ; ਤੂ ਉਰਝਿ ਰਹਿਓ ਕਸੁੰਭਾਇਲੇ ॥

ਹੇ ਮਨਾਂ! ਮਾਸ ਦੇ ਲਾਲਚ ਕਾਰਨ ਜਾਲ ਵਿਚ ਫਾਕਿਓ = ਫਸੇ ਹੋਏ ਮੀਨ = ਮੱਛ ਤੇ ਚਨਿਆਂ ਦੀ ਮੁੱਠੀ ਦੇ ਲਾਲਚ ਕਾਰਨ ਫਸੇ ਹੋਏ ਕਪਿਕ = ਬਾਂਦਰ ਕੀ = ਦੀ ਨਿਆਈ = ਤਰ੍ਹਾਂ ਤੂੰ ਵੀ ਕਸੁੰਭਾਇਲੇ = ਕਸੁੰਭੇ ਰੰਗ ਵਤ ਜੋ ਨਾਸ਼ਵਾਨ ਪਦਾਰਥ ਹਨ, ਉਨ੍ਹਾਂ ਵਿਚ ਉਰਝਿ = ਫਸ ਰਹਿਓ = ਰਿਹਾ ਹੈਂ।

**ਅਥਵਾ** ਹੇ ਮਨਾਂ! ਜਿਸ ਪ੍ਰਕਾਰ ਮੱਛ ਲਾਲਚ ਕਾਰਨ ਜਾਲ ਵਿਚ ਫਸ ਜਾਂਦਾ ਹੈ, ਇਸੇ ਤਰ੍ਹਾਂ ਤੂੰ ਵੀ ਲਾਲਚ ਵੱਸ ਹੋ ਕੇ ਮੋਹ ਰੂਪੀ ਜਾਲ ਵਿਚ ਫਸਿਆ ਹੋਇਆ ਹੈਂ, ਜਿਸ ਪ੍ਰਕਾਰ ਬਾਂਦਰ ਚਨਿਆਂ ਦੀ ਮੁੱਠ ਵਾਸਤੇ ਕੁੱਜੀ ਵਿਚ ਆਪਣਾ ਹੱਥ ਫਸਾ ਲੈਂਦਾ ਹੈ, ਇਸੇ ਤਰ੍ਹਾਂ ਤੂੰ ਵੀ ਵਿਸ਼ੇ ਰੂਪੀ ਚਨਿਆਂ ਦੇ ਲਾਲਚ ਕਰਕੇ ਹਰਮ (ਵਿਆਹੁਤਾ ਇਸਤ੍ਰੀ) ਰੂਪ ਕੁੱਜੀ ਦੇ ਵਿਚ ਫਸ ਗਿਆ ਹੈਂ, ਇਉਂ ਤੂੰ ਕਸੁੰਭੇ ਦੇ ਰੰਗ ਵਤ ਮਿਥਿਆ ਪਦਾਰਥ ਵਿਚ ਫਸ ਰਿਹਾ ਹੈਂ।

## ਪਗ ਧਾਰਹਿ, ਸਾਸੁ ਲੇਖੈ ਲੈ; ਤਉ ਉਧਰਹਿ ਹਰਿ ਗੁਣ ਗਾਇਲੇ ॥੧॥

ਹੇ ਮਨਾਂ! ਤੂੰ ਪਰਮੇਸ਼ਰ ਦੇ ਲੇਖੇ ਵਿਚ ਹੀ ਪਗ = ਪੈਰ ਧਾਰਹਿ = ਧਰਦਾ, ਰੱਖਦਾ ਹੈਂ ਤੇ ਪਰਮੇਸ਼ਰ ਦੇ

ਲੇਖੈ = ਹਿਸਾਬ ਵਿਚ ਹੀ ਸਾਸੁ = ਸੁਆਸ ਲੈ = ਲੈਂਦਾ ਹੈਂ, ਇਸ ਲਈ ਤਉ = ਤਦ ਤੂੰ ਸੰਸਾਰ-ਸਮੁੰਦ੍ਰ ਤੋਂ ਉਧਰਹਿ = ਪਾਰ ਹੋਵੇਂਗਾ, ਜਦ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇਲੇ = ਗਾ ਲੈਣਾ ਕਰੇਂਗਾ ॥੧॥

## ਮਨ, ਸਮਝੁ; ਛੋਡਿ ਆਵਾਇਲੇ ॥

ਹੇ ਮਨਾਂ! ਤੂੰ ਆਪਣੇ ਸ੍ਵੈ ਸਰੂਪ ਨੂੰ ਸਮਝੁ = ਬੁੱਝਣਾ ਕਰ ਅਤੇ ਆਵਾਇਲੇ = ਅਵੈੜਤਾਈ ਛੋਡਿ = ਤਿਆਗ ਦੇਣਾ ਕਰ ਭਾਵ ਅਵਿਹਤ ਕਰਮਾਂ ਨੂੰ ਤਿਆਗ ਦੇਣਾ ਕਰ, ਅਮੋੜ ਹੋ ਕੇ ਨਾ ਚੱਲਣਾ ਕਰ।

## ਅਪਨੇ ਰਹਨ ਕਉ ਠਉਰੁ ਨ ਪਾਵਹਿ; ਕਾਏ, ਪਰ ਕੈ ਜਾਇਲੇ ॥੧॥ਰਹਾਉ॥

ਹੇ ਮਨਾਂ! ਤੂੰ ਅਪਨੇ = ਆਪ ਦੇ ਰਹਨ = ਠਹਿਰਨ ਕਉ = ਵਾਸਤੇ ਮੁਕਤੀ ਰੂਪ ਠਉਰੁ = ਥਾਂ ਨੂੰ ਨ = ਨਹੀਂ ਪਾਵਹਿ = ਪਾਉਣਾ ਕਰਦਾ, ਇਸ ਲਈ ਫੇਰ ਕਾਏ = ਕਿਸ ਵਾਸਤੇ ਤੂੰ ਪਰ = ਪਰਾਇਆ ਦਾ ਪ੍ਰਬੰਧਕ, ਗੁਰੂ ਬਣ ਕੇ ਉਪਦੇਸ਼ ਕੈ = ਦੇ ਦੇਣ ਵਾਸਤੇ ਜਾਇਲੇ = ਜਾਂਦਾ ਹੈਂ **ਵਾ:** ਕਿਸ ਵਾਸਤੇ ਪਰਾਏ ਦੇਵੀ ਦੇਵਤਿਆਂ ਦੇ ਕੋਲ ਉਨ੍ਹਾਂ ਦੀ ਉਪਾਸ਼ਨਾ ਕਰਨ ਵਾਸਤੇ ਜਾਂਦਾ ਹੈਂ ॥੧॥ਰਹਾਉ॥

## ਜਿਉ ਮੈਗਲੁ ਇੰਦ੍ਰੀ ਰਸਿ ਪ੍ਰੇਰਿਓ; ਤੂ ਲਾਗਿ ਪਰਿਓ ਕੁਟੰਬਾਇਲੇ ॥

ਜਿਉ = ਜਿਵੇਂ ਮੈਗਲੁ = ਹਾਥੀ ਇੰਦ੍ਰੀ = ਵਿਸ਼ੇ ਰਸ ਦਾ ਪ੍ਰੇਰਿਓ = ਪ੍ਰੇਰਿਆ ਹੋਇਆ ਟੋਏ ਵਿਚ ਡਿੱਗ ਪੈਂਦਾ ਹੈ ਤੇ ਅੰਕਸੁ ਨੂੰ ਸਹਾਰਦਾ ਹੈ, ਇਸੇ ਪ੍ਰਕਾਰ ਤੂੰ ਵੀ (ਕੁਟੰਬ + ਆਇਲੇ) ਕੁਟੰਬ = ਇਸਤ੍ਰੀ ਆਦਿ ਦੇ ਵਿਸ਼ੇ ਸੁਖ ਵਿੱਚ ਆਇਲੇ = ਆ ਕੇ ਲੱਗ ਗਿਆ ਹੈ, ਤੇ ਮੋਹ ਰੂਪੀ ਟੋਏ ਵਿਚ ਡਿੱਗ ਪਿਆ ਹੈਂ ਤੇ ਤਰਕਾਂ ਰੂਪੀ ਕੁੰਡੇ ਨੂੰ ਸਹਾਰਨਾ ਕਰਦਾ ਹੈਂ।

## ਜਿਉ ਪੰਖੀ ਇਕਤ੍ਰ ਹੋਇ, ਫਿਰਿ ਬਿਛੁਰੈ; ਥਿਰੁ ਸੰਗਤਿ ਹਰਿ ਹਰਿ ਧਿਆਇਲੇ ॥੨॥

ਇਹ ਕੁਟੰਬ ਤਾਂ ਐਸਾ ਹੈ ਜਿਉ = ਜਿਵੇਂ ਪੰਖੀ = ਪੰਛੀ ਰਾਤ ਨੂੰ ਇਕਤ੍ਰ = ਇਕੱਠੇ ਹੋਇ = ਹੋ ਕੇ ਬ੍ਰਿਛ ਉੱਤੇ ਬੈਠ ਜਾਂਦੇ ਹਨ, ਅਤੇ ਦਿਨ ਚੜ੍ਹਦਿਆਂ ਸਾਰ ਫਿਰਿ = ਮੁੜ ਬਿਛੁਰੈ = ਵਿਛੁੜ ਜਾਂਦੇ ਹਨ ਭਾਵ ਜਿੱਧਰ ਕਿੱਧਰ ਕਿਸੇ ਪੰਛੀ ਦੀ ਪ੍ਰਾਲਬਧ ਹੁੰਦੀ ਹੈ ਉਧਰ ਚਲੇ ਜਾਂਦੇ ਹਨ, ਇਸੇ ਪ੍ਰਕਾਰ ਸੰਸਾਰ **ਵਾ:** ਗ੍ਰਿਹਸਥ ਰੂਪੀ ਬਿਰਛ ਦੇ ਉੱਤੇ ਕੁਟੰਬ, ਜੀਵ ਰੂਪ ਪੰਛੀ ਅਵਸਥਾ ਰੂਪ ਰਾਤ ਦੇ ਵਿਚ ਇਕੱਤਰ ਹੋਏ ਹਨ, ਕਾਲ ਰੂਪ ਦਿਨ ਚੜ੍ਹਦਿਆਂ ਸਾਰ ਹੀ ਭਾਵ ਪ੍ਰਾਲਬਧ ਖ਼ਤਮ ਹੋਣ ਤੋਂ ਬਾਅਦ ਫਿਰ ਵਿਛੁੜ ਜਾਂਦੇ ਹਨ ਭਾਵ ਸੰਸਾਰ ਤੋਂ ਕੂਚ ਕਰ ਜਾਂਦੇ ਹਨ **ਵਾ:** ਆਪਣੋ-ਆਪਣੀ ਵਾਸ਼ਨਾ ਅਨੁਸਾਰ ਵੱਖੋ-ਵੱਖਰੀਆਂ ਜੂਨਾਂ ਵਿਚ ਚਲੇ ਜਾਂਦੇ ਹਨ, ਜੇਕਰ ਤੂੰ ਵੀ ਜੂਨਾਂ ਵਿਚ ਜਾਣ ਤੋਂ ਬਚਣਾ ਹੈ ਤਾਂ ਥਿਰੁ = ਇਸਥਿਤ ਰਹਿਣ ਵਾਲੀ ਸੱਚੇ ਗੁਰਾਂ ਦੀ ਸੰਗਤ ਨਾਲ ਮਿਲ ਕੇ **ਵਾ:** ਸੰਗਤ ਦੁਆਰਾ ਚਿੱਤ ਨੂੰ ਵਿਸ਼ਿਆਂ ਵੱਲੋਂ ਹਟਾ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ ਧਿਆਇਲੇ = ਆਰਾਧ ਲੈਣਾ ਕਰ ॥੨॥

## ਜੈਸੇ ਮੀਨੁ ਰਸਨ ਸਾਦਿ ਬਿਨਸਿਓ; ਓਹੁ ਮੂਠੌ ਮੂੜ ਲੋਭਾਇਲੇ ॥

ਜੈਸੇ = ਜਿਸ ਪ੍ਰਕਾਰ ਮੀਨੁ = ਮੱਛ ਰਸਨ = ਜੀਭ ਦੇ ਸਾਦਿ = ਸੁਆਦ ਕਾਰਨ ਕੁੰਡੀ ਵਿਚ ਫਸ ਕੇ ਬਿਨਸਿਓ = ਨਾਸ਼ ਹੋ ਜਾਂਦਾ ਹੈ ਅਤੇ ਉਹ ਮੂੜ = ਮੂਰਖ ਮਾਸ ਦੀ ਬੋਟੀ ਉੱਤੇ ਲੋਭਾਇਲੇ = ਲੁਭਾਇਮਾਨ ਹੋ ਕੇ ਮੂਠੌ = ਠੱਗਿਆ ਜਾਂਦਾ ਹੈ, ਉਸੇ ਤਰ੍ਹਾਂ ਹੀ ਤੂੰ ਵਿਸ਼ੇ ਰਸਾਂ ਵਿਚ ਖਚਿਤ ਹੋ ਗਿਆ ਹੈਂ।

**ਅਥਵਾ** ਜਿਸ ਪ੍ਰਕਾਰ ਮੱਛੀ ਜੀਭ ਦੇ ਸੁਆਦ ਕਾਰਨ ਕੁੰਡੀ ਵਿਚੋਂ ਮਾਸ ਆਦਿ ਪਦਾਰਥ ਨੂੰ ਪਕੜ

ਕੇ ਭਾਵ ਕੁੰਡੀ ਵਿਚ ਫਸ ਕੇ ਨਾਸ਼ ਹੋ ਜਾਂਦੀ ਹੈ, ਤਿਵੇਂ ਹੀ ਤੂੰ ਜੀਭ ਹਰਮਾ (ਇਸਤ੍ਰੀ) ਰੂਪੀ ਕੁੰਡੀ ਦੇ ਵਿਸ਼ੇ ਸੁਖ ਵਿਚ **ਵਾ:** ਜ਼ੁਬਾਨ ਦੇ ਸੁਆਦ ਰੂਪੀ ਮਾਸ ਵਿਚ ਲੰਪਟ ਹੋ ਗਿਆ ਹੈਂ, ਜਿਵੇਂ ਉਹ ਮੂੜ = ਮੂਰਖ ਮੱਖ ਲਾਲਚ ਕਾਰਨ ਸਲ੍ਹਾਬੇ ਗੁੜ ਉੱਤੇ ਬੈਠ ਜਾਂਦਾ ਹੈ ਤੇ ਉਸ ਵਿਚ ਖੰਭ ਫਸਣੇ ਕਰਕੇ ਉਹ ਮੂਰਖ ਉਥੇ ਹੀ ਲੁਭਾਇਮਾਨ ਹੋਇਆ ਮਰ ਜਾਂਦਾ ਹੈ, ਇਸੇ ਪ੍ਰਕਾਰ ਹੇ ਮੂਰਖਾ! ਤੂੰ ਵੀ ਵਿਸ਼ਿਆਂ ਵਿਚ ਲੁਭਾਇਮਾਨ ਹੋ ਕੇ ਲੁਟਿਆ ਗਿਆ ਹੈਂ, ਭਾਵ ਤੇਰੇ ਵਿਧ ਨਿਖੇਧ ਰੂਪੀ ਕਰਮਾਂ ਰੂਪੀ ਖੰਭ ਉਖੜ ਗਏ ਹਨ, ਇਸੇ ਕਰਕੇ ਤੂੰ ਅੰਤ ਨੂੰ ਨਾਸ਼ ਹੋ ਜਾਵੇਂਗਾ।

## ਤੂ ਹੋਆ ਪੰਚ ਵਾਸਿ ਵੈਰੀ ਕੈ; ਛੂਟਹਿ ਪਰੁ ਸਰਨਾਇਲੇ ॥੩॥

ਇਹ ਸਾਰੇ ਇਕ ਇਕ ਵਿਸ਼ੇ ਦੇ ਅਧੀਨ ਹਨ, ਪਰੰਤੂ ਤੂੰ ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਵੈਰੀ = ਦੁਸ਼ਮਣਾਂ ਕੈ = ਦੇ ਵਾਸਿ = ਅਧੀਨ ਹੋਆ = ਹੋ ਗਿਆ ਹੈਂ, ਜੇਕਰ ਗੁਰਾਂ, ਪਰਮੇਸ਼ਰ ਦੀ ਸਰਨਾਇਲੇ = ਓਟ ਵਿਚ ਪਰੁ = ਪੈ ਜਾਣਾ ਕਰੇਂ ਤਾਂ ਤੂੰ ਜਮਾਂ, ਵਿਕਾਰਾਂ ਤੋਂ ਛੂਟਹਿ = ਛੁੱਟ ਸਕਦਾ ਹੈਂ ਭਾਵ ਮੁਕਤ ਹੋ ਸਕਦਾ ਹੈਂ ॥੩॥

## ਹੋਹੁ ਕ੍ਰਿਪਾਲ ਦੀਨ ਦੁਖ ਭੰਜਨ; ਸਭਿ ਤੁਮ੍ਰੇ ਜੀਅ ਜੰਤਾਇਲੇ ॥

ਹੇ ਦੀਨ = ਗ਼ਰੀਬਾਂ ਦੇ ਦੁੱਖਾਂ ਨੂੰ ਭੰਜਨ = ਭੰਨਣ, ਨਾਸ਼ ਕਰਨ ਵਾਲੇ ਪਰਮੇਸ਼ਰ! ਕ੍ਰਿਪਾਲ = ਦਿਆਲੂ ਹੋਹੁ = ਹੋਣਾ ਕਰੋ, ਇਹ ਸਾਰੇ ਜੀਅ = ਸਥੂਲ ਜੀਵ ਤੇ ਜੰਤਾਇਲੇ = ਸੂਖਮ ਜੰਤ ਸਭਿ = ਸਾਰੇ ਤੁਮ੍ਰੇ = ਆਪ ਜੀ ਦੇ ਹੀ ਪੈਦਾ ਕੀਤੇ ਹੋਏ ਹਨ।

## ਪਾਵਉ ਦਾਨੁ ਸਦਾ ਦਰਸੁ ਪੇਖਾ; ਮਿਲੁ ਨਾਨਕ, ਦਾਸ ਦਸਾਇਲੇ ॥੪॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਆਪ ਜੀ ਮੇਰੀ ਬੁੱਧ ਰੂਪ ਝੋਲੀ ਵਿਚ ਇਹ ਦਾਨ ਪਾਵਉ = ਪਾਉਣਾ ਕਰੋ ਕਿ ਮੈਂ ਸਦਾ = ਹਮੇਸ਼ਾਂ ਆਪ ਜੀ ਦਾ ਦਰਸੁ = ਦਰਸ਼ਨ ਪੇਖਾ = ਵੇਖਦਾ ਰਹਾਂ ਅਤੇ ਆਪ ਜੀ ਦੇ ਦਾਸ = ਸੇਵਕਾਂ ਨਾਲ ਮਿਲੁ = ਮਿਲਾਪ ਕਰਕੇ ਆਪ ਜੀ ਦਾ ਦਸਾਇਲੇ = ਸੇਵਕ ਬਣ ਕੇ ਰਹਿਣਾ ਕਰਾਂ **ਵਾ:** ਆਪ ਜੀ ਦੇ ਸੇਵਕਾਂ ਨਾਲ ਮਿਲ ਕੇ ਉਨ੍ਹਾਂ ਤੋਂ ਆਪ ਜੀ ਦੇ ਸੱਚ ਸਰੂਪ ਦੇ ਗਿਆਨ ਬਾਰੇ ਦਸਾਇਲੇ = ਪੁੱਛਣਾ ਕਰਾਂ ॥੪॥੨॥

## ਰਾਗੁ ਗੋਂਡ ਮਹਲਾ ੫ ਚਉਪਦੇ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

ਰਾਗ ਗੋਂਡ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਚਉਪਦੇ = ਚਾਰ ਪਦਿਆਂ ਵਾਲੇ ਸ਼ਬਦ ਪਹਿਲਾ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜੀਅ ਪ੍ਰਾਨ; ਕੀਏ ਜਿਨਿ ਸਾਜਿ ॥ ਮਾਟੀ ਮਹਿ; ਜੋਤਿ ਰਖੀ ਨਿਵਾਜਿ ॥

ਜਿਨਿ = ਜਿਸ ਵਾਹਿਗੁਰੂ ਨੇ ਸਾਰੇ ਸੂਖਮ ਸਥੂਲ ਜੀਅ = ਜੀਵਾਂ ਵਿਚ ਪ੍ਰਾਨ = ਸੁਆਸ ਸਾਜਿ = ਸਾਜਨਾ ਕੀਏ = ਕੀਤੇ ਹਨ **ਵਾ:** ਜਿਸ ਵਾਹਿਗੁਰੂ ਨੇ ਸੂਖਮ ਤੱਤਾਂ ਦੁਆਰਾ ਸੂਖਮ ਸਰੀਰ, ਸਥੂਲ ਤੱਤਾਂ ਦੁਆਰਾ ਸਥੂਲ ਸਰੀਰ ਤੇ ਪ੍ਰਾਨ ਸਾਜਨਾ ਕੀਤੇ ਹਨ ਅਤੇ ਮਾਟੀ = ਮਿੱਟੀ ਆਦਿ ਪੰਜਾਂ ਤੱਤਾਂ ਦੀ ਦੇਹੀ ਮਹਿ = ਵਿਚ ਆਪਣੀ

ਚੇਤਨਾ ਸੱਤਾ ਰੂਪੀ ਜੋਤ ਪਾ ਕੇ ਨਿਵਾਜਿ = ਪਾਲ ਕੇ ਰਖੀ = ਰੱਖਣਾ ਕੀਤੀ ਹੈ **ਵਾ:** ਆਪਣੀ ਚੇਤਨ ਸੱਤਾ ਰੱਖ ਕੇ ਨਿਵਾਜਿ = ਵਡਿਆਉਣਾ ਕੀਤਾ ਹੈ।

## ਬਰਤਨ ਕਉ; ਸਭੁ ਕਿਛੁ ਭੋਜਨ ਭੋਗਾਇ ॥
## ਸੋ ਪ੍ਰਭੁ ਤਜਿ; ਮੂੜੇ ਕਤ ਜਾਇ ॥੧॥

ਜਿਸ ਪਰਮੇਸ਼ਰ ਨੇ ਜੀਵਾਂ ਨੂੰ ਬਰਤਨ = ਵਰਤੋਂ ਕਉ = ਵਾਸਤੇ ਪਦਾਰਥ ਆਦਿ ਸਭੁ = ਸਾਰਾ ਕਿਛੁ = ਕੁਝ ਦਿੱਤਾ ਹੈ ਅਤੇ ਅਨੇਕ ਪ੍ਰਕਾਰ ਦੇ ਖੱਟੇ ਮਿੱਠੇ ਭੋਜਨ ਭੋਗਾਇ = ਭੁਗਤਾਉਣਾ, ਛਕਣ ਵਾਸਤੇ ਦਿੱਤੇ ਹਨ।

ਹੇ ਮੂੜੇ = ਮੂਰਖ! ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਤਜਿ = ਤਿਆਗ ਕੇ ਤੂੰ ਕਤ = ਕਿਸ ਵਾਸਤੇ ਵਿਕਾਰਾਂ ਵਾਲੇ ਪਾਸੇ ਜਾਇ = ਜਾਂਦਾ ਹੈਂ ॥੧॥

## ਪਾਰਬ੍ਰਹਮ ਕੀ; ਲਾਗਉ ਸੇਵ ॥

ਤੂੰ ਦੇਵੀ ਦੇਵਤਿਆਂ ਦੀ ਉਪਾਸ਼ਨਾ ਛੱਡ ਕੇ ਇਕ ਪਾਰਬ੍ਰਹਮ = ਪਰਮੇਸ਼ਰ ਕੀ = ਦੀ ਭਗਤੀ ਰੂਪ ਸੇਵ = ਟਹਿਲ ਵਿਚ ਲੱਗ ਜਾਣਾ ਕਰ।

***ਪ੍ਰਸ਼ਨ :*** *ਪਰਮੇਸ਼ਰ ਨੂੰ ਕਿਵੇਂ ਜਾਣਿਆ ਜਾ ਸਕਦਾ ਹੈ ?*
***ਉੱਤਰ :***

## ਗੁਰ ਤੇ ਸੁਝੈ; ਨਿਰੰਜਨ ਦੇਵ ॥੧॥ਰਹਾਉ॥

ਉਹ ਦੇਵ = ਪ੍ਰਕਾਸ਼ ਸਰੂਪ ਤੇ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਗੁਰ = ਸਤਿਗੁਰਾਂ ਦੀ ਸਿੱਖਿਆ ਧਾਰਨ ਕਰਨ ਤੇ = ਤੋਂ ਸੁਝੈ = ਦਿਸ ਆਉਂਦਾ ਹੈ **ਵਾ:** ਸੁੱਝਦਾ ਹੈ ॥੧॥ਰਹਾਉ॥

## ਜਿਨਿ ਕੀਏ; ਰੰਗ ਅਨਿਕ ਪਰਕਾਰ ॥ ਓਪਤਿ ਪਰਲਉ; ਨਿਮਖ ਮਝਾਰ ॥

ਜਿਨਿ = ਜਿਸ ਪਰਮੇਸ਼ਰ ਨੇ ਰਾਜਸੀ, ਤਾਮਸੀ, ਸਾਤਕੀ **ਵਾ:** ਅੰਡਜ, ਜੇਰਜ, ਸੇਤਜ, ਉਤਭੁਜ ਆਦਿ ਸ੍ਰਿਸ਼ਟੀ ਨੂੰ ਰਚ ਕੇ ਅਨਿਕ = ਬੇਅੰਤ ਪਰਕਾਰ = ਤਰ੍ਹਾਂ ਦੇ ਰੰਗ = ਕੌਤਕ ਕੀਏ = ਕੀਤੇ ਹਨ।

ਉਹ ਪਰਮੇਸ਼ਰ ਇਕ ਨਿਮਖ = ਛਿਨ ਦੇ ਮਝਾਰ = ਵਿਚ ਜਗਤ ਦੀ ਓਪਤਿ = ਉਤਪਤੀ ਤੇ ਛਿਨ ਵਿਚ ਪਰਲਉ = ਪਰਲੋਂ ਕਰ ਲੈਂਦਾ ਹੈ **ਵਾ:** ਇਕ ਛਿਨ ਦੇ ਵਿਚ ਅਗਿਆਨ **ਵਾ:** ਆਸੁਰੀ ਸੰਪਦਾ ਦੀ ਪਰਲੋਂ ਤੇ ਸ਼ੁੱਭ ਗੁਣਾ ਦੀ ਉਤਪਤੀ ਕਰ ਦਿੰਦਾ ਹੈ।

## ਜਾ ਕੀ ਗਤਿ ਮਿਤਿ; ਕਹੀ ਨ ਜਾਇ ॥ ਸੋ ਪ੍ਰਭੁ ਮਨ ਮੇਰੇ; ਸਦਾ ਧਿਆਇ ॥੨॥

ਜਾ = ਜਿਸ ਵਾਹਿਗੁਰੂ ਕੀ = ਦੀ ਗਤਿ = ਪ੍ਰਾਪਤੀ ਰੂਪ ਮਿਤਿ = ਮਰਯਾਦਾ **ਵਾ:** ਮਰਯਾਦਾ ਦੀ ਗਤਿ = ਰੀਤੀ ਕਿਸੇ ਦੇ ਪਾਸੋਂ ਵੀ ਕਹੀ = ਕਥਨ ਕਰਕੇ ਦੱਸੀ ਨ = ਨਹੀਂ ਜਾਇ = ਜਾ ਸਕਦੀ।

ਹੇ ਮੇਰੇ ਮਨਾਂ! ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਸਦਾ = ਹਮੇਸ਼ਾਂ ਇਕਾਗਰ ਚਿੱਤ ਹੋ ਕੇ ਧਿਆਇ = ਅਰਾਧਨਾ ਕਰ ॥੨॥

## ਆਇ ਨ ਜਾਵੈ; ਨਿਹਚਲੁ ਧਨੀ ॥ ਬੇਅੰਤ ਗੁਨਾ ਤਾ ਕੇ; ਕੇਤਕ ਗਨੀ ॥

ਉਹ ਨਿਹਚਲੁ = ਅਚੱਲ ਸਰੂਪ ਧਨੀ = ਮਾਲਕ ਪਰਮੇਸ਼ਰ ਜਨਮ ਧਾਰ ਕੇ ਆਇ = ਆਉਂਦਾ ਤੇ ਮਰ ਕੇ ਕਿਤੇ ਜਾਇ = ਜਾਂਦਾ ਨ = ਨਹੀਂ ਹੈ।

ਤਾ = ਉਸ ਪਰਮੇਸ਼ਰ ਕੇ = ਦੇ ਵਿਚ ਬੇਅੰਤ = ਅਣਗਿਣਤ ਗੁਨਾ = ਗੁਣ ਹਨ, ਕੇਤਕ = ਕਿਤਨੇ ਕੁ ਗਨੀ = ਗਿਣ ਕੇ ਦੱਸਣਾ ਕਰੀਏ।

[ਅੰਗ ੮੬੩]

## ਲਾਲ ਨਾਮ; ਜਾ ਕੈ ਭਰੇ ਭੰਡਾਰ ॥ ਸਗਲ ਘਟਾ; ਦੇਵੈ ਆਧਾਰ ॥੩॥

ਜਿਸ ਵਾਹਿਗੁਰੂ ਦੇ ਨਾਮ ਰੂਪੀ ਲਾਲਾਂ ਨਾਲ ਮਹਾਤਮਾਂ ਜਨਾਂ ਦੇ ਰਿਦੇ ਰੂਪੀ ਭੰਡਾਰ = ਖ਼ਜ਼ਾਨੇ ਲਬਾਲਬ ਭਰੇ ਹੋਏ ਹਨ **ਵਾ:** ਸਤਿਗੁਰਾਂ ਦੇ ਹਿਰਦੇ ਰੂਪੀ ਖ਼ਜ਼ਾਨੇ ਪ੍ਰੇਮ ਰੂਪੀ ਲਾਲ = ਰਤਨ ਦੇ ਨਾਲ ਭਰੇ ਹੋਏ ਹਨ।

ਉਹ ਪਰਮੇਸ਼ਰ ਹੀ ਸਗਲ = ਸਾਰਿਆਂ ਘਟਾ = ਹਿਰਦਿਆਂ ਵਿਚ ਆਧਾਰ = ਆਸਰਾ ਦੇਵੈ = ਦੇਣ ਵਾਲਾ ਹੈ ॥੩॥

## ਸਤਿ ਪੁਰਖੁ; ਜਾ ਕੋ ਹੈ ਨਾਉ ॥ ਮਿਟਹਿ ਕੋਟਿ ਅਘ; ਨਿਮਖ ਜਸੁ ਗਾਉ ॥

ਸਤਿ = ਸੱਚ ਤੇ ਪੁਰਖੁ = ਪੂਰਨ ਜਾ = ਜਿਸ ਪਰਮੇਸ਼ਰ ਕੋ = ਦਾ ਨਾਉ = ਨਾਮ ਹੈ।

ਜਿਸ ਪਰਮੇਸ਼ਰ ਦਾ ਨਿਮਖ = ਛਿਨ ਮਾਤ੍ਰ ਜਸੁ = ਕੀਰਤਨ ਗਾਉ = ਗਾਉਣ ਨਾਲ ਕੋਟਿ = ਕਰੋੜਾਂ ਜਨਮਾਂ ਦੇ ਅਘ = ਪਾਪ ਮਿਟਹਿ = ਨਵਿਰਤ ਹੋ ਜਾਂਦੇ ਹਨ।

## ਬਾਲ ਸਖਾਈ; ਭਗਤਨ ਕੋ ਮੀਤ ॥
## ਪ੍ਰਾਨ ਅਧਾਰ; ਨਾਨਕ ਹਿਤ ਚੀਤ ॥੪॥੧॥੩॥

ਜਿਹੜਾ ਬਾਲ = ਬਾਲਕ ਅਵਸਥਾ (ਮਾਤਾ ਦੇ ਗਰਭ) ਦਾ ਸਖਾਈ = ਸਹਾਇਕ ਹੈ **ਵਾ:** ਸਭ ਤੋਂ ਬਾਲ = ਵੱਡਾ **ਵਾ:** ਬਾਲ = ਬਲ ਵਾਲਾ ਤੇ ਸਖਾਈ = ਸਹਾਇਤਾ ਕਰਨ ਵਾਲਾ ਹੈ ਅਤੇ ਭਗਤਨ = ਭਗਤ ਜਨਾਂ ਕੋ = ਦਾ ਪਿਆਰਾ ਮੀਤ = ਮਿੱਤਰ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਪ੍ਰਾਨ = ਪ੍ਰਾਣਾਂ ਦਾ ਅਧਾਰ = ਆਸਰਾ ਰੂਪ ਹੈ **ਵਾ:** ਸਾਡੇ ਪ੍ਰਾਣਾਂ ਦਾ ਆਸਰਾ ਰੂਪ ਹੈ, ਉਸ ਵਾਹਿਗੁਰੂ ਨਾਲ ਸਾਡੇ ਚੀਤ = ਚਿੱਤ ਦਾ ਹਿਤ = ਪ੍ਰੇਮ ਹੈ ॥੪॥੧॥੩॥

## ਗੋਂਡ ਮਹਲਾ ੫ ॥

## ਨਾਮ ਸੰਗਿ; ਕੀਨੋ ਬਿਉਹਾਰੁ ॥ ਨਾਮੋੁ ਹੀ; ਇਸੁ ਮਨ ਕਾ ਅਧਾਰੁ ॥

ਹੇ ਭਾਈ! ਦੁਨਿਆਵੀ ਲੋਕ ਤਾਂ ਆਪਸ ਵਿਚ ਲੈਣ ਦੇਣ ਦਾ ਵਣਜ ਕਰਦੇ ਹਨ, ਪਰੰਤੂ ਅਸੀਂ ਤਾਂ ਪਰਮੇਸ਼ਰ ਦੇ ਨਾਮ ਸੰਗਿ = ਨਾਲ ਹੀ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਬਿਉਹਾਰੁ = ਵਪਾਰ ਕੀਨੋ = ਕੀਤਾ ਹੈ।

ਪਰਮੇਸ਼ਰ ਦਾ ਨਾਮੋੁ = ਨਾਮ ਹੀ **ਵਾ:** ਨਾਮੋੁ = ਨਾਮੀ ਪਰਮੇਸ਼ਰ ਹੀ ਸਾਡੇ ਇਸ ਮਨ = ਰਿਦੇ ਕਾ = ਦਾ ਅਧਾਰੁ = ਆਸਰਾ ਹੈ।

## ਨਾਮੋ ਹੀ; ਚਿਤਿ ਕੀਨੀ ਓਟ ॥ ਨਾਮੁ ਜਪਤ; ਮਿਟਹਿ ਪਾਪ ਕੋਟਿ ॥੧॥

ਪਰਮੇਸ਼ਰ ਦੇ ਨਾਮੋੁ = ਨਾਮ ਦੀ ਹੀ ਚਿਤਿ = ਰਿਦੇ ਵਿਚ ਓਟ = ਟੇਕ ਲੈਣਾ ਕੀਨੀ = ਕੀਤੀ ਹੈ।

ਪਰਮੇਸ਼ਰ ਦਾ ਨਾਮ ਜਪਤ = ਜਪਣੇ ਕਰਕੇ ਸਾਡੇ ਕੋਟਿ = ਕਰੋੜਾ ਜਨਮਾਂ ਦੇ ਪਾਪ = ਗੁਨਾਹ ਮਿਟਹਿ = ਨਾਸ਼, ਨਵਿਰਤ ਹੋ ਗਏ ਹਨ **ਵਾ:** ਕੋਟਿ = ਕਿਲ੍ਹੇ ਦੀ ਨਿਆਈਂ ਉਸਰੇ ਹੋਏ ਸਾਰੇ ਪਾਪ ਮਿਟ ਗਏ ਹਨ ॥੧॥

## ਰਾਸਿ ਦੀਈ; ਹਰਿ ਏਕੋ ਨਾਮੁ ॥
## ਮਨ ਕਾ ਇਸਟੁ; ਗੁਰ ਸੰਗਿ ਧਿਆਨੁ ॥੧॥ਰਹਾਉ॥

ਪੂਰਨ ਸਤਿਗੁਰਾਂ ਨੇ ਸਾਨੂੰ ਏਕੋ = ਇਕ ਹਰਿ = ਅਕਾਲ ਪੁਰਖ ਦੇ ਨਾਮ ਦੀ ਰਾਸਿ = ਪੂੰਜੀ ਦੀਈ = ਦਿੱਤੀ ਹੈ **ਵਾ:** ਇਕ ਪਰਮੇਸ਼ਰ ਦੇ ਨਾਮ ਦੀ ਪ੍ਰਾਪਤੀ ਵਾਲੀ ਸ਼ਰਧਾ ਰੂਪੀ ਪੂੰਜੀ ਦਿੱਤੀ ਹੈ **ਵਾ:** ਨਾਮ ਜਪਣ ਵਾਲੀ ਸ਼ਰਧਾ ਰੂਪੀ ਪੂੰਜੀ ਦਿੱਤੀ ਹੈ।

ਜੋ ਪਰਮੇਸ਼ਰ ਸਾਡੇ ਮਨ = ਚਿੱਤ ਕਾ = ਦਾ ਇਸਟੁ = ਪਿਆਰਾ ਹੈ, ਉਸ ਵਾਹਿਗੁਰੂ ਦਾ ਗੁਰ = ਸਤਿਗੁਰਾਂ ਸੰਗਿ = ਨਾਲ ਮਿਲ ਕੇ ਧਿਆਨ ਕਰਦੇ ਹਾਂ **ਵਾ:** ਜੋ ਮਨ ਦਾ ਪਿਆਰਾ ਤੇ ਗੁਰੂ ਸਰੂਪ ਹੋ ਕੇ ਹਰ ਵਕਤ ਨਾਲ ਰਹਿਣ ਵਾਲਾ ਹੈ, ਉਸ ਨੂੰ ਧਿਆਨ ਦੁਆਰਾ ਧਿਆਉਣਾ ਕਰਦੇ ਹਾਂ ॥੧॥ਰਹਾਉ॥

## ਨਾਮੁ; ਹਮਾਰੇ ਜੀਅ ਕੀ ਰਾਸਿ ॥ ਨਾਮੋ ਸੰਗੀ; ਜਤ ਕਤ ਜਾਤ ॥

ਜੋ ਪਰਮੇਸ਼ਰ ਦਾ ਨਾਮ ਹੈ, ਇਹੋ ਹੀ ਹਮਾਰੇ = ਸਾਡੇ ਜੀਅ = ਰਿਦੇ ਕੀ = ਦੀ ਰਾਸਿ = ਪੂੰਜੀ ਹੈ।

ਜਤ ਕਤ = ਜਿਥੇ ਕਿਤੇ ਵੀ ਲੋਕ-ਪ੍ਰਲੋਕ ਵਿਚ ਜਾਤ = ਜਾਣਾ ਕਰਦੇ ਹਾਂ, ਉਥੇ ਹੀ ਨਾਮ ਸਾਡਾ ਸੰਗੀ = ਸਾਥੀ ਹੈ।

## ਨਾਮੋ ਹੀ; ਮਨਿ ਲਾਗਾ ਮੀਠਾ ॥ ਜਲਿ ਥਲਿ ਸਭ ਮਹਿ; ਨਾਮੋ ਡੀਠਾ ॥੨॥

ਪਰਮੇਸ਼ਰ ਦਾ ਨਾਮੋ = ਨਾਮ ਹੀ ਸਾਡੇ ਮਨਿ = ਚਿੱਤ ਵਿਚ ਮੀਠਾ = ਮਿੱਠਾ, ਪਿਆਰਾ ਲਾਗਾ = ਲੱਗਿਆ ਹੈ।

ਜਲਿ = ਤਰਲ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਆਦਿ ਸਭ = ਸਾਰਿਆਂ ਮਹਿ = ਵਿਚ ਨਾਮੋ = ਨਾਮ ਨੂੰ **ਵਾ:** ਨਾਮੀ ਪਰਮੇਸ਼ਰ ਨੂੰ ਹੀ ਵਿਆਪਕ ਡੀਠਾ = ਵੇਖਿਆ ਹੈ **ਵਾ:** ਨਾਮ ਦਾ ਹੀ ਪ੍ਰਤਾਪ ਡੀਠਾ = ਵੇਖਿਆ ਹੈ ॥੨॥

## ਨਾਮੇ; ਦਰਗਹ ਮੁਖ ਉਜਲੇ ॥ ਨਾਮੇ; ਸਗਲੇ ਕੁਲ ਉਧਰੇ ॥

ਪਰਮੇਸ਼ਰ ਦਾ ਨਾਮੇ = ਨਾਮ ਜਪਣ ਕਰਕੇ ਹੀ ਪਰਮੇਸ਼ਰ ਦੀ ਦਰਗਾਹ = ਨਿਆਏਂ ਸਭਾ ਵਿਚ ਉਜਲੇ = ਨਿਰਮਲ ਮੁਖ = ਮੁਖੜੇ ਵਾਲਾ ਹੋਈਦਾ ਹੈ।

ਪਰਮੇਸ਼ਰ ਦਾ ਨਾਮੇ = ਨਾਮ ਜਪਣ ਕਰਕੇ ਹੀ ਸਗਲੇ = ਸਭ ਕੁਲ = ਵੰਸ਼ਾਂ ਦਾ ਉਧਰੇ = ਪਾਰ-ਉਤਾਰਾ ਹੁੰਦਾ ਹੈ **ਵਾ:** ਕੁਲ ਦੇ ਸਾਰੇ ਜੀਵ ਤਰ ਜਾਂਦੇ ਹਨ।

## ਨਾਮਿ; ਹਮਾਰੇ ਕਾਰਜ ਸੀਧ ॥ ਨਾਮ ਸੰਗਿ; ਇਹੁ ਮਨੂਆ ਗੀਧ ॥੩॥

ਪਰਮੇਸ਼ਰ ਦਾ ਨਾਮ ਜਪਣ ਕਰਕੇ ਹੀ ਹਮਾਰੇ = ਸਾਡੇ ਲੋਕ-ਪ੍ਰਲੋਕ ਦੇ **ਵਾ:** ਵਿਵਹਾਰਕ ਤੇ ਪ੍ਰਮਾਰਥ ਦੇ ਸਾਰੇ ਕਾਰਜ = ਕੰਮ ਸੀਧ = ਸਿੱਧ ਭਾਵ ਪੂਰਨ ਹੋ ਗਏ ਹਨ।

ਪਰਮੇਸ਼ਰ ਦੇ ਨਾਮ ਸੰਗਿ = ਨਾਲ ਹੀ ਸਾਡਾ ਇਹ ਮਨੂਆ = ਮਨ ਗੀਧ = ਗਿੱਝ ਗਿਆ ਹੈ, ਭਾਵ ਹਰ ਵਕਤ ਨਾਮ ਦਾ ਉਚਾਰਨ ਕਰਦਾ ਰਹਿੰਦਾ ਹੈ ॥੩॥

## ਨਾਮੇ ਹੀ; ਹਮ ਨਿਰਭਉ ਭਏ ॥ ਨਾਮੇ; ਆਵਨ ਜਾਵਨ ਰਹੇ ॥

ਪਰਮੇਸ਼ਰ ਦੇ ਨਾਮੇ = ਨਾਮ ਕਰਕੇ ਹੀ ਹਮ = ਅਸੀਂ ਕਾਲ ਦੇ ਨਿਰਭਉ = ਡਰ ਤੋਂ ਰਹਿਤ ਭਏ = ਹੋ ਗਏ ਹਾਂ।

ਪਰਮੇਸ਼ਰ ਦੇ ਨਾਮੇ = ਨਾਮ ਜਪਣ ਕਰਕੇ ਹੀ ਅਸੀਂ ਆਵਨ ਜਾਵਨ = ਆਉਣ ਜਾਣ ਭਾਵ ਜੰਮਣ ਮਰਣ ਤੋਂ ਰਹੇ = ਰਹਿਤ ਹੋ ਗਏ ਹਾਂ।

**ਗੁਰਿ ਪੂਰੈ; ਮੇਲੇ ਗੁਣਤਾਸ ॥ ਕਹੁ ਨਾਨਕ; ਸੁਖਿ ਸਹਜਿ ਨਿਵਾਸੁ ॥੪॥੨॥੪॥**

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਨਾਮ ਬਾਣੀ ਦਾ ਉਪਦੇਸ਼ ਦੇ ਕੇ **ਵਾ:** ਕ੍ਰਿਪਾ ਦ੍ਰਿਸ਼ਟੀ ਕਰਕੇ ਸਾਨੂੰ ਗੁਣਤਾਸ = ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਦੇ ਨਾਲ ਮੇਲੇ = ਮੇਲ ਦਿੱਤਾ ਹੈ।

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ, ਪਰਮੇਸ਼ਰ ਦੇ ਨਾਮ ਕਰਕੇ ਹੀ ਸਹਜਿ = ਸੁਤੇ-ਸਿੱਧ ਸੱਚ ਸਰੂਪ ਵਿਚ ਨਿਵਾਸੁ = ਵਾਸਾ ਹੋ ਗਿਆ ਹੈ **ਵਾ:** ਸਹਜਿ = ਸ਼ਾਂਤੀ ਤੇ ਸੁਖ ਸਰੂਪ ਵਿਚ ਟਿਕਾਅ ਹੋ ਗਿਆ ਹੈ **ਵਾ:** ਸਹਜਿ = ਗਿਆਨ ਕਰਕੇ ਸੁਖਿ = ਅਨੰਦ ਸਰੂਪ ਵਿਚ ਟਿਕਾਅ ਹੋ ਗਿਆ ਹੈ ॥੪॥੨॥੪॥

## ਗੋਂਡ ਮਹਲਾ ੫ ॥

**ਨਿਮਾਨੇ ਕਉ; ਜੋ ਦੇਤੋ ਮਾਨੁ ॥ ਸਗਲ ਭੂਖੇ ਕਉ; ਕਰਤਾ ਦਾਨੁ ॥**

ਨਿਮਾਨੇ = ਮਾਣ (ਸਤਿਕਾਰ) ਤੋਂ ਰਹਿਤ ਪੁਰਖ ਕਉ = ਨੂੰ ਜੋ = ਜਿਹੜਾ ਪਰਮੇਸ਼ਰ ਮਾਨੁ = ਸਤਿਕਾਰ ਦੇਤੋ = ਦਿੰਦਾ ਹੈ।

ਜਿਹੜਾ ਪਰਮੇਸ਼ਰ ਸਗਲ = ਸਾਰੇ ਭੂਖੇ = ਭੁੱਖੇ ਜੀਵਾਂ ਕਉ = ਨੂੰ ਅੰਨ ਆਦਿ ਦਾ ਦਾਨ ਦੇਣਾ ਕਰਤਾ = ਕਰਦਾ ਹੈ **ਵਾ:** ਸਾਰੇ ਆਸਾ ਰੂਪੀ ਭੁੱਖ ਵਾਲੇ ਪੁਰਖਾਂ ਨੂੰ ਕ੍ਰਿਪਾ ਕਰਕੇ ਮਨ ਇੱਛਤ ਪਦਾਰਥਾਂ ਦਾ ਦਾਨ ਕਰਦਾ ਹੈ।

**ਗਰਭ ਘੋਰ ਮਹਿ; ਰਾਖਨਹਾਰੁ ॥ ਤਿਸੁ ਠਾਕੁਰ ਕਉ; ਸਦਾ ਨਮਸਕਾਰੁ ॥੧॥**

ਜਿਹੜਾ ਪਰਮੇਸ਼ਰ ਘੋਰ = ਭਿਆਨਕ ਮਾਤਾ ਦੇ ਗਰਭ = ਪੇਟ ਮਹਿ = ਵਿਚ ਰਾਖਨਹਾਰੁ = ਰੱਖਣ ਵਾਲਾ ਹੈ।

ਤਿਸੁ = ਉਸ ਠਾਕੁਰ = ਮਾਲਕ ਪਰਮੇਸ਼ਰ ਕਉ = ਨੂੰ ਸਦਾ = ਹਮੇਸ਼ਾਂ ਪ੍ਰਤੱਖ ਹੱਥ ਜੋੜ ਕੇ **ਵਾ:** ਮਨ ਬੁੱਧ ਰੂਪ ਹੱਥ ਜੋੜ ਕੇ ਨਮਸਕਾਰੁ = ਬੰਦਨਾ ਕਰ ॥੧॥

**ਐਸੋ ਪ੍ਰਭੁ; ਮਨ ਮਾਹਿ ਧਿਆਇ ॥**
**ਘਟਿ ਅਵਘਟਿ; ਜਤ ਕਤਹਿ ਸਹਾਇ ॥੧॥ਰਹਾਉ॥**

ਐਸੋ = ਅਜਿਹੇ ਰੱਖਿਆ ਕਰਨ ਵਾਲੇ ਪ੍ਰਭੁ = ਵਾਹਿਗੁਰੂ ਨੂੰ ਮਨ = ਚਿੱਤ ਮਾਹਿ = ਵਿਚ ਸਦਾ ਧਿਆਇ = ਆਰਾਧਨਾ ਕਰ।

ਜਿਹੜਾ ਪਰਮੇਸ਼ਰ ਘਟਿ = ਸੁਖੈਨ ਘਾਟੀਆਂ ਤੇ ਅਵਘਟਿ = ਔਖੀਆਂ ਘਾਟੀਆਂ **ਵਾ:** ਸੁਘੜ ਘਟਿ = ਘਾਟ ਭਾਵ ਦੈਵੀ ਸੰਪਦਾ ਦੇ ਹੰਕਾਰ ਦੀ ਨਵਿਰਤੀ ਕਰਨ ਵਾਸਤੇ ਤੇ ਔਖੀਆਂ ਘਾਟੀਆਂ ਭਾਵ ਕਾਮ, ਕ੍ਰੋਧ ਆਦਿ ਵਿਕਾਰਾਂ ਦੀ ਨਵਿਰਤੀ ਵਾਸਤੇ **ਵਾ:** ਸੰਸਾਰ ਦੇ ਘਟਿ = ਰਸਤਿਆਂ ਤੇ ਜਮ ਮਾਰਗ ਦੇ ਅਵਘਟਿ = ਔਖੇ ਰਸਤਿਆਂ ਵਿਚ ਆਦਿ ਜਤ = ਜਿਥੇ ਕਤਹਿ = ਕਿਤੇ ਸਹਾਇ = ਸਹਾਇਤਾ ਕਰਨ ਵਾਲਾ ਹੈ ॥੧॥ਰਹਾਉ॥

**ਰੰਕੁ ਰਾਉ; ਜਾ ਕੈ ਏਕ ਸਮਾਨਿ ॥ ਕੀਟ ਹਸਤਿ; ਸਗਲ ਪੂਰਾਨ ॥**

ਰੰਕੁ = ਕੰਗਾਲ ਤੇ ਰਾਉ = ਰਾਜਾ, ਜਾ = ਜਿਸ ਪਰਮੇਸ਼ਰ ਕੈ = ਦੇ ਦਰ ਵਿਚ ਏਕ = ਇਕ ਸਮਾਨਿ = ਬਰਾਬਰ ਹੈ। ਜਿਹੜਾ ਪਰਮੇਸ਼ਰ ਕੀਟ = ਕੀੜੀ ਤੋਂ ਲੈ ਕੇ ਹਸਤਿ = ਹਾਥੀ ਤਕ ਸਗਲ = ਸਾਰਿਆਂ ਵਿਚ ਪੂਰਨ = ਪਰੀਪੂਰਨ ਹੈ।

ਅਰਥਾਤ ਕਈ ਸੱਜਣ ਪ੍ਰਸ਼ਨ ਕਰਦੇ ਹਨ ਕਿ ਜਿਹੜੀ ਪਰਮੇਸ਼ਰ ਦੀ ਜੋਤ ਕੀੜੀ ਵਿਚ ਹੈ, ਜੇ ਉਹ ਹਾਥੀ ਵਿਚ ਪਾ ਦੇਣਾ ਕਰੀਏ ਤਾਂ ਉਹ ਇਕ ਕੋਨੇ ਵਿਚ ਹੀ ਰਹਿ ਜਾਵੇਗੀ ਅਤੇ ਜਿਹੜੀ ਹਾਥੀ ਦੀ ਜੋਤ ਹੈ, ਜੇਕਰ ਉਹ ਕੀੜੀ ਵਿਚ ਪਾ ਦੇਣਾ ਕਰੀਏ ਤਾਂ ਉਹ ਆਸੇ ਪਾਸੇ ਝਮਕਦੀ ਫਿਰੇਗੀ, ਇਸ ਲਈ ਸਾਰਿਆਂ ਵਿਚ ਇੱਕੋ ਜਿਹੀ

ਜੋਤ ਕਿਵੇਂ ਹੈ, ਇਸ ਦਾ ਉੱਤਰ ਇਹ ਹੈ ਕਿ ਜਿਸ ਪ੍ਰਕਾਰ ਮਕਾਨ ਦੇ ਅੰਦਰ ਦੀਵਾ ਜਗਾ ਦੇਈਏ ਤਾਂ ਜਿਤਨਾ ਵੱਡਾ ਮਕਾਨ ਹੁੰਦਾ ਹੈ, ਉਤਨਾ ਹੀ ਦੀਵੇ ਦਾ ਪ੍ਰਕਾਸ਼ ਹੁੰਦਾ ਹੈ, ਜੋ ਬਾਹਰ ਪ੍ਰਤੀਤ ਨਹੀਂ ਹੁੰਦਾ, ਦੂਸਰਾ ਵਿਦਾਂਤੀਆਂ ਦੇ ਮੱਤ ਅਨੁਸਾਰ ਜਿਤਨਾ ਵੱਡਾ ਮਕਾਨ ਵਲ ਲਈਏ, ਉਤਨਾ ਹੀ ਅਕਾਸ਼ ਵਿਚ ਆ ਜਾਂਦਾ ਹੈ ਤੇ ਬਾਕੀ ਅਕਾਸ਼ ਬਾਹਰ ਰਹਿ ਜਾਂਦਾ ਹੈ, ਇਸੇ ਪ੍ਰਕਾਰ ਪਰਮੇਸ਼ਰ ਆਕਾਸ਼ ਦੀ ਨਿਆਈਂ ਵਿਆਪਕ ਹੈ, ਜਿਹੋ ਜਿਹਾ ਕਿਸੇ ਦਾ ਅਕਾਰ ਹੈ, ਉਹੋ ਜਿਹੀ ਹੀ ਸੱਤਾ ਪਾਈ ਹੈ ਭਾਵ ਪਰਮੇਸ਼ਰ ਸਾਰਿਆਂ ਦੇ ਵਿਚ ਇੱਕੋ ਜਿਹਾ ਪਰੀਪੂਰਨ ਹੈ।

## ਬੀਓ ਪੂਛਿ; ਨ ਮਸਲਤਿ ਧਰੈ ॥ ਜੋ ਕਿਛੁ ਕਰੈ; ਸੁ ਆਪਹਿ ਕਰੈ ॥੨॥

ਉਹ ਪਰਮੇਸ਼ਰ ਕਿਸੇ ਬੀਓ = ਦੂਸਰੇ ਨੂੰ ਪੂਛਿ = ਪੁੱਛ ਕੇ ਆਪਣੇ ਮਨ ਵਿਚ ਮਸਲਤਿ = ਸਲਾਹ ਨ = ਨਹੀਂ ਧਰੈ = ਧਰਦਾ, ਭਾਵ ਕਿਸੇ ਨਾਲ ਕੰਮ ਕਰਨ ਦੀ ਸਲਾਹ ਨਹੀਂ ਕਰਦਾ।

ਜੋ = ਜਿਹੜਾ ਕਿਛੁ = ਕੁਝ ਵੀ ਕਰੈ = ਕਰਦਾ ਹੈ, ਸੁ = ਉਹ ਸਰਬ ਕਲਾ ਸਮਰੱਥ ਪਰਮੇਸ਼ਰ ਆਪਹਿ = ਆਪ ਹੀ ਕਰੈ = ਕਰਦਾ ਹੈ ॥੨॥

## ਜਾ ਕਾ ਅੰਤੁ; ਨ ਜਾਨਸਿ ਕੋਇ ॥ ਆਪੇ ਆਪਿ; ਨਿਰੰਜਨੁ ਸੋਇ ॥

ਜਾ = ਜਿਸ ਪਰਮੇਸ਼ਰ ਕਾ = ਦਾ ਆਰ ਪਾਰ ਕਰਕੇ ਅੰਤੁ = ਅਖ਼ੀਰ ਕੋਇ = ਕੋਈ ਵੀ ਨ = ਨਹੀਂ ਜਾਨਸਿ = ਜਾਣਦਾ।

ਸੋਇ = ਉਹ ਨਿਰੰਜਨੁ = ਸ਼ੁੱਧ ਸਰੂਪ ਪਰਮੇਸ਼ਰ ਆਪੇ = ਆਪ ਹੀ ਜੀਵ ਰੂਪ ਹੈ, ਆਪ ਹੀ ਈਸ਼ਰ ਰੂਪ ਹੈ।

## ਆਪਿ ਅਕਾਰੁ; ਆਪਿ ਨਿਰੰਕਾਰੁ ॥ ਘਟ ਘਟ ਘਟਿ; ਸਭ ਘਟ ਆਧਾਰੁ ॥੩॥

ਪਰਮੇਸ਼ਰ ਆਪ ਹੀ ਮਾਇਆ ਸਬਲ ਹੋ ਕੇ ਸਭ ਅਕਾਰੁ = ਸਰੀਰਾਂ ਨੂੰ ਧਾਰਨ ਕਰਨ ਵਾਲਾ ਹੈ ਅਤੇ ਆਪ ਹੀ ਸਾਰਿਆਂ ਆਕਾਰਾਂ ਤੋਂ ਸੁਤੰਤਰ ਨਿਰੰਕਾਰੁ = ਨਿਰਾਕਾਰ ਸਰੂਪ ਹੈ।

ਪਰਮੇਸ਼ਰ ਆਪ ਹੀ ਅੰਡਜ ਖਾਣੀ ਦੇ ਸਾਰੇ ਜੀਵਾਂ ਦੇ ਘਟ = ਸਰੀਰਾਂ ਦਾ ਆਧਾਰੁ = ਆਸਰਾ ਰੂਪ ਹੈ, ਆਪ ਹੀ ਜੇਰਜ ਖਾਣੀ ਦੇ ਸਾਰੇ ਜੀਵਾਂ ਦੇ ਘਟ = ਸਰੀਰਾਂ ਦਾ ਆਸਰਾ ਰੂਪ ਹੈ, ਆਪ ਹੀ ਸੇਤਜ ਖਾਣੀ ਦੇ ਸਾਰੇ ਜੀਵਾਂ ਦੇ ਘਟਿ = ਸਰੀਰਾਂ ਦਾ ਆਸਰਾ ਰੂਪ ਹੈ ਤੇ ਆਪ ਹੀ ਉਤਭੁਜ ਖਾਣੀ ਦੇ ਸਾਰੇ ਜੀਵਾਂ ਦੇ ਘਟਿ = ਸਰੀਰਾਂ ਦਾ ਆਸਰਾ ਰੂਪ ਹੈ **ਵਾ:** ਚਾਰੇ ਯੁੱਗਾਂ ਵਿਚ ਸਾਰੇ ਜੀਵਾਂ ਦੇ ਘਟਾਂ ਘਟਾਂ ਦਾ ਆਸਰਾ ਰੂਪ ਹੈ ॥੩॥

## ਨਾਮ ਰੰਗਿ; ਭਗਤ ਭਏ ਲਾਲ ॥ ਜਸੁ ਕਰਤੇ; ਸੰਤ ਸਦਾ ਨਿਹਾਲ ॥

ਨਾਮ ਦੇ ਰੰਗਿ = ਪ੍ਰੇਮ ਕਰਕੇ ਭਗਤ = ਭਗਤੀ ਕਰਨ ਵਾਲੇ ਪੁਰਖ ਭਗਤੀ **ਵਾ:** ਬ੍ਰਹਮ ਗਿਆਨ ਰੂਪੀ ਲਾਲ = ਸੂਹੇ ਗਾੜ੍ਹੇ ਰੰਗ ਵਾਲੇ ਭਏ = ਹੋਏ ਹਨ **ਵਾ:** ਬ੍ਰਹਮ ਗਿਆਨ ਕਰਕੇ ਲਾਲ ਵਤ ਬੇ-ਕੀਮਤੇ ਭਏ = ਹੋ ਗਏ ਹਨ।

ਸੰਤ ਜਨ ਪਰਮੇਸ਼ਰ ਦਾ ਹਰ ਵਕਤ ਜਸੁ = ਕੀਰਤਨ ਕਰਤੇ = ਕਰਦੇ ਰਹਿੰਦੇ ਹਨ, ਇਸ ਕਰਕੇ ਉਨ੍ਹਾਂ ਸੰਤ ਜਨਾਂ ਦਾ ਮਨ ਸਦਾ = ਹਮੇਸ਼ਾਂ ਹੀ ਨਿਹਾਲ = ਪ੍ਰਸੰਨ ਰਹਿੰਦਾ ਹੈ **ਵਾ:** ਉਹ ਸਦਾ ਹੀ ਨਿਹਾਲ = ਦੁੱਖਾਂ ਤੋਂ ਰਹਿਤ ਹੋ ਗਏ ਹਨ।

## ਨਾਮ ਰੰਗਿ; ਜਨ ਰਹੇ ਅਘਾਇ ॥ ਨਾਨਕ; ਤਿਨ ਜਨ ਲਾਗੈ ਪਾਇ ॥੪॥੩॥੫॥

ਪਰਮੇਸ਼ਰ ਦੇ ਨਾਮ ਰੰਗਿ ਕਰਕੇ **ਵਾ:** ਨਾਮ ਦੇ ਰੰਗਿ = ਪ੍ਰੇਮ ਕਰਕੇ ਭਗਤ ਜਨ ਸਦਾ ਹੀ ਆਤਮਿਕ ਤ੍ਰਿਪਤੀ ਕਰਕੇ ਅਘਾਇ = ਰੱਜੇ ਰਹੇ = ਰਹਿੰਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਐਸੇ ਭਗਤ ਜਨਾਂ ਦੇ ਪਾਇ = ਚਰਨੀਂ ਲਾਗੈ = ਲੱਗਣਾ ਕਰੀਏ ॥੪॥੩॥੫॥

## ਗੋਂਡ ਮਹਲਾ ੫ ॥

## ਜਾ ਕੈ ਸੰਗਿ; ਇਹੁ ਮਨੁ ਨਿਰਮਲੁ ॥ ਜਾ ਕੈ ਸੰਗਿ; ਹਰਿ ਹਰਿ ਸਿਮਰਨੁ ॥

ਹੇ ਭਾਈ! ਜਾ = ਜਿਨ੍ਹਾਂ ਸੰਤਾਂ ਜਨਾਂ ਕੈ = ਦੇ ਸੰਗਿ = ਨਾਲ ਮਿਲ ਕੇ ਇਹ ਮਨੁ = ਚਿੱਤ ਨਿਰਮਲੁ = ਪਾਪਾਂ **ਵਾ:** ਵਿਖੇਪ, ਅਵਰਨ ਦੀ ਮੈਲ ਤੋਂ ਰਹਿਤ ਹੋ ਜਾਂਦਾ ਹੈ **ਵਾ:** ਉੱਜਲ ਹੋ ਜਾਂਦਾ ਹੈ।

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਸੰਗਿ = ਨਾਲ ਮਿਲ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਸਿਮਰਨੁ = ਭਜਨ ਹਿਰਦੇ ਵਿਚ ਵੱਸਦਾ ਹੈ।

## ਜਾ ਕੈ ਸੰਗਿ; ਕਿਲਬਿਖ ਹੋਹਿ ਨਾਸ ॥ ਜਾ ਕੈ ਸੰਗਿ; ਰਿਦੈ ਪਰਗਾਸ ॥੧॥

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਸੰਗਿ ਨਾਲ ਮਿਲ ਕੇ ਬ੍ਰਾਹਮਣ, ਕੈਲੀ, ਕੰਞਕਾ, ਅਨਚਾਰੀ ਦਾ ਧਾਨ ਆਦਿ ਚਾਰ ਪ੍ਰਕਾਰ ਦਾ ਕਿਲਵਿਖ = ਪਾਪ ਨਾਸ = ਨਵਿਰਤ ਹੋਹਿ = ਹੋ ਜਾਂਦਾ ਹੈ।

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਸੰਗਿ = ਨਾਲ ਮਿਲ ਕੇ ਰਿਦੈ = ਚਿੱਤ ਵਿਚ ਬ੍ਰਹਮ ਗਿਆਨ ਦਾ ਪਰਗਾਸ = ਚਾਨਣਾ ਹੋ ਜਾਂਦਾ ਹੈ ॥੧॥

## ਸੇ ਸੰਤਨ ਹਰਿ ਕੇ; ਮੇਰੇ ਮੀਤ ॥
## ਕੇਵਲ ਨਾਮੁ ਗਾਈਐ; ਜਾ ਕੈ ਨੀਤ ॥੧॥ਰਹਾਉ॥

ਹੇ ਭਾਈ ! ਸੇ = ਉਹੋ ਹਰਿ = ਪਰਮੇਸ਼ਰ ਕੇ = ਦੇ ਸੰਤਨ = ਸੰਤ ਹਨ ਤੇ ਮੇਰੇ = ਸਾਡੇ ਮਨ, ਬਾਣੀ, ਸਰੀਰ ਕਰਕੇ ਪਿਆਰੇ ਮੀਤ = ਮਿੱਤਰ ਹਨ **ਵਾ:** ਉਹ ਪਰਮੇਸ਼ਰ ਦੇ ਸੰਤ ਜਨ ਸਾਡੇ ਪਿਆਰੇ ਮਿੱਤਰ ਹਨ।

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਨਾਲ ਮਿਲ ਕੇ ਨੀਤ = ਨਿਤਾਪ੍ਰਤੀ ਕੇਵਲ = ਸਿਰਫ਼ ਪਰਮੇਸ਼ਰ ਦਾ ਨਾਮ ਹੀ ਗਾਈਐ = ਗਾਇਨ, ਜਪਣਾ ਕਰੀਦਾ ਹੈ **ਵਾ:** ਜਿਨ੍ਹਾਂ ਸੰਤ ਜਨਾਂ ਦੇ ਰਿਦੇ ਰੂਪੀ ਘਰ ਵਿਚ ਨਿਤਾਪ੍ਰਤੀ ਸਿਰਫ਼ ਪਰਮੇਸ਼ਰ ਦੇ ਨਾਮ ਦਾ ਹੀ ਗਾਇਨ ਹੁੰਦਾ ਹੈ ॥੧॥ਰਹਾਉ॥

## ਜਾ ਕੈ ਮੰਤ੍ਰਿ; ਹਰਿ ਹਰਿ ਮਨਿ ਵਸੈ ॥ ਜਾ ਕੈ ਉਪਦੇਸਿ; ਭਰਮੁ ਭਉ ਨਸੈ ॥

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਮੰਤ੍ਰਿ = ਉਪਦੇਸ਼ ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਮਨਿ = ਚਿੱਤ ਵਿਚ ਵਸੈ = ਵੱਸ ਜਾਂਦਾ ਹੈ। ਅਤੇ

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਉਪਦੇਸ਼ ਕਰਕੇ ਪੰਜ ਪ੍ਰਕਾਰ ਦਾ ਭਰਮੁ = ਭੁਲੇਖਾ ਤੇ ਸੱਤ ਪ੍ਰਕਾਰ ਦਾ ਭਉ = ਡਰ ਨਸੈ = ਨੱਸ ਜਾਂਦਾ ਹੈ।

## ਜਾ ਕੈ ਕੀਰਤਿ; ਨਿਰਮਲ ਸਾਰ ॥ ਜਾ ਕੀ ਰੇਨੁ; ਬਾਂਛੈ ਸੰਸਾਰ ॥੨॥

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਸੰਗ ਕਰਕੇ ਨਿਰਮਲ = ਉੱਜਲ ਤੇ ਸਾਰ = ਸ੍ਰੇਸ਼ਟ, ਸਾਰ ਰੂਪ ਦੀ ਪ੍ਰਾਪਤੀ ਵਾਲੀ ਕੀਰਤਿ = ਮਹਿਮਾ ਕਰੀਦੀ ਹੈ **ਵਾ:** ਨਿਰਮਲ = ਉੱਜਲ ਕੀਰਤੀ ਪਰਮੇਸ਼ਰ ਦੀ ਸਾਰ = ਸੰਭਾਲੀਦੀ, ਕਰੀਦੀ ਹੈ **ਵਾ:** ਜਿਨ੍ਹਾਂ ਦੇ ਰਿਦੇ ਰੂਪੀ ਥਾਂ ਵਿਚ ਨਿਰਮਲ = ਉੱਜਲ ਪਰਮੇਸ਼ਰ ਦਾ ਸਾਰ = ਸ੍ਰੇਸ਼ਟ ਕੀਰਤਿ = ਜਸ ਹੁੰਦਾ ਹੈ।

ਜਾ = ਜਿਨ੍ਹਾਂ ਸੰਤ ਜਨਾਂ ਕੀ = ਦੀ ਚਰਨ ਰੇਨੁ = ਧੂੜੀ ਸਾਰਾ ਸੰਸਾਰ = ਜਗਤ ਬਾਂਛੈ = ਚਾਹੁੰਦਾ ਹੈ ॥੨॥

## ਕੋਟਿ ਪਤਿਤ; ਜਾ ਕੈ ਸੰਗਿ ਉਧਾਰ ॥ ਏਕੁ ਨਿਰੰਕਾਰੁ; ਜਾ ਕੈ ਨਾਮ ਅਧਾਰ ॥

ਕੋਟਿ = ਕਰੋੜਾਂ ਪਤਿਤ = ਪਾਪੀ ਪੁਰਖਾਂ ਦਾ ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਸੰਗਿ = ਨਾਲ ਮਿਲ ਕੇ ਵਿਕਾਰਾਂ **ਵਾ:** ਸੰਸਾਰ-ਸਮੁੰਦ੍ਰ ਤੋਂ ਉਧਾਰ = ਨਿਸਤਾਰਾ ਹੁੰਦਾ ਹੈ।

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਰਿਦੇ ਵਿਚ ਉਸ ਏਕੁ = ਇਕ ਨਿਰੰਕਾਰੁ = ਪਰਮੇਸ਼ਰ ਦੇ ਨਾਮ ਦਾ ਹੀ ਅਧਾਰ = ਆਸਰਾ ਹੈ।

## ਸਰਬ ਜੀਆਂ ਕਾ; ਜਾਨੈ ਭੇਉ ॥ ਕ੍ਰਿਪਾ ਨਿਧਾਨ; ਨਿਰੰਜਨ ਦੇਉ ॥੩॥

ਜੋ ਵਾਹਿਗੁਰੂ ਸਰਬ = ਸਾਰਿਆਂ ਜੀਆਂ = ਜੀਵਾਂ ਦੇ ਕੀਤੇ ਚੰਗੇ ਮੰਦੇ ਕਰਮਾਂ ਕਾ = ਦਾ ਭੇਉ = ਭੇਤ ਜਾਨੈ = ਜਾਣਦਾ ਹੈ।

ਜੋ ਦੇਉ = ਪ੍ਰਕਾਸ਼ ਸਰੂਪ ਨਿਰੰਜਨ = ਪਰਮੇਸ਼ਰ ਕ੍ਰਿਪਾ = ਦਇਆ, ਮੇਹਰ ਦਾ ਨਿਧਾਨ = ਖ਼ਜ਼ਾਨਾ ਹੈ ॥੩॥

## ਪਾਰਬ੍ਰਹਮ; ਜਬ ਭਏ ਕ੍ਰਿਪਾਲ ॥ ਤਬ ਭੇਟੇ; ਗੁਰ ਸਾਧ ਦਇਆਲ ॥

ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਪਰਮੇਸ਼ਰ ਜੀ ਜਬ = ਜਦ ਕ੍ਰਿਪਾਲ = ਦਿਆਲੂ ਭਏ = ਹੋਏ, ਤਬ = ਤਦ ਦਇਆਲ = ਦਇਆ ਦੇ ਘਰ ਸਾਧ = ਸ੍ਰੇਸ਼ਟ ਗੁਰ = ਸਤਿਗੁਰੂ ਜੀ ਭੇਟੇ = ਮਿਲੇ **ਵਾ:** ਐਸੇ ਵੱਡੇ ਕ੍ਰਿਪਾਲੂ ਸੰਤ ਜਨ ਮਿਲੇ।

[ਅੰਗ ੮੬੪]

## ਦਿਨੁ ਰੈਣਿ ਨਾਨਕੁ; ਨਾਮੁ ਧਿਆਏ ॥
## ਸੂਖ ਸਹਜ ਆਨੰਦ; ਹਰਿ ਨਾਏ ॥੪॥੪॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਸਤਿਗੁਰਾਂ **ਵਾ:** ਸੰਤ ਜਨਾ ਨਾਲ ਮਿਲ ਕੇ ਦਿਨ ਰੈਣਿ = ਰਾਤ ਪਰਮੇਸ਼ਰ ਦੇ ਨਾਮ ਨੂੰ ਧਿਆਏ = ਆਰਾਧਨਾ ਕਰੀਏ। ਕਿਉਂਕਿ :

ਹਰਿ = ਪਰਮੇਸ਼ਰ ਦੇ ਨਾਏ = ਨਾਮ ਜਪਣ ਕਰਕੇ ਹੀ ਸੂਖ ਸਹਜ = ਅਚੁੱਤ ਸੁੱਖ ਤੇ ਆਤਮਿਕ ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਸਹਜ = ਸੁਤੇ-ਸਿੱਧ ਆਤਮਿਕ ਸੂਖ = ਸੁੱਖ ਤੇ ਅਨੰਦ ਸਰੂਪ ਦੀ ਪ੍ਰਾਪਤੀ ਹੁੰਦੀ ਹੈ ॥੪॥੪॥੬॥

## ਗੋਂਡ ਮਹਲਾ ੫ ॥

## ਗੁਰ ਕੀ ਮੂਰਤਿ; ਮਨ ਮਹਿ ਧਿਆਨੁ ॥ ਗੁਰ ਕੈ ਸਬਦਿ; ਮੰਤ੍ਰੁ ਮਨੁ ਮਾਨ ॥

ਗੁਰ = ਸਤਿਗੁਰਾਂ ਕੀ = ਦੀ ਮੂਰਤਿ = ਹਸਤੀ ਭਾਵ ਸਰੂਪ ਦਾ ਧਿਆਤਾ ਧਿਆਨ ਧੇਯ ਤ੍ਰਿਕੁਟੀ ਨੂੰ ਮੇਟ ਕੇ ਮਨ = ਚਿੱਤ ਮਹਿ = ਵਿਚ ਧਿਆਨ ਕਰੋ **ਵਾ:** ਗੁਰਾਂ ਦੀ ਸਤਿ ਚਿੱਤ ਅਨੰਦ ਸਰੂਪ ਹਸਤੀ ਦਾ **ਵਾ:** ਗੁਰਾਂ ਦੀ ਸ਼ਬਦ ਰੂਪ ਹਸਤੀ ਦਾ ਚਿੱਤ ਵਿਚ ਧਿਆਨ ਕਰੋ।

ਗੁਰ = ਸਤਿਗੁਰਾਂ ਕੈ = ਦੇ ਸ਼ਬਦ ਦਾ ਮੰਤ੍ਰੁ = ਉਪਦੇਸ਼ ਮਨੁ = ਚਿੱਤ ਵਿਚ ਮਾਨੁ = ਮੰਨਣਾ ਕਰੋ **ਵਾ:** ਗੁਰਾਂ ਦੇ ਸਬਦਿ = ਉਪਦੇਸ਼ ਮੰਤ੍ਰ ਨੂੰ ਮਨ ਵਿਚ ਮਾਨੁ = ਮੰਨਣਾ ਕਰੋ **ਵਾ:** ਗੁਰਾਂ ਦੇ ਮੰਤ੍ਰ = ਉਪੇਦਸ਼ ਦੁਆਰਾ ਰਿਦੇ ਵਿਚ ਸਬਦਿ = ਬ੍ਰਹਮ ਨੂੰ ਮੰਨਣਾ ਕਰੋ।

## ਗੁਰ ਕੇ ਚਰਨ; ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ; ਸਦਾ ਨਮਸਕਾਰਉ ॥੧॥

ਗੁਰ = ਸਤਿਗੁਰਾਂ ਕੇ = ਦੇ ਚਰਨਾਂ ਨੂੰ ਰਿਦੈ = ਹਿਰਦੇ ਵਿਚ ਧਿਆਨ ਲੈ ਕੇ ਧਾਰਉ = ਧਾਰਨਾ ਕਰੋ **ਵਾ:** ਗੁਰਾ ਦੇ ਸ਼ਬਦ ਰੂਪ ਚਰਨਾਂ ਨੂੰ ਹਿਰਦੇ ਵਿਚ ਧਿਆਨ ਲੈ ਕੇ ਧਾਰਨਾ ਕਰੋ।

ਪਾਰਬ੍ਰਹਮੁ = ਪਰਮੇਸ਼ਰ ਸਰੂਪ ਗੁਰ = ਸਤਿਗੁਰਾਂ ਨੂੰ ਸਦਾ = ਹਮੇਸ਼ਾਂ ਨਮਸਕਾਰਉ = ਬੰਦਨਾ ਕਰੋ ॥੧॥

## ਮਤ ਕੋ; ਭਰਮਿ ਭੁਲੈ ਸੰਸਾਰਿ ॥
## ਗੁਰ ਬਿਨੁ; ਕੋਇ ਨ ਉਤਰਸਿ ਪਾਰਿ ॥੧॥ਰਹਾਉ॥

ਮਤ = ਮਤਾਂ ਕੋ = ਕੋਈ ਸੰਸਾਰਿ = ਜਗਤ ਦਾ ਜੀਵ ਭਰਮਿ = ਭੁਲੇਖੇ ਵਿਚ ਭੁਲੈ = ਭੁੱਲਣਾ ਕਰੇ ਕਿ ਗੁਰਾਂ ਤੋਂ ਬਗ਼ੈਰ ਵੀ ਪਾਰ-ਉਤਾਰਾ ਹੋ ਜਾਵੇਗਾ।

ਪਰੰਤੂ ਇਸ ਨਿਯਮ ਨੂੰ ਸਮਝ ਲੈਣਾ ਕਰੋ ਕਿ ਗੁਰ ਉਪਦੇਸ਼ ਤੋਂ ਬਿਨੁ = ਬਗ਼ੈਰ ਕੋਇ = ਕੋਈ ਵੀ ਸੰਸਾਰ-ਸਮੁੰਦ੍ਰ ਤੋਂ ਪਾਰਿ ਨ = ਨਹੀਂ ਉਤਰਸਿ = ਉਤਰ, ਲੰਘ ਸਕਦਾ ॥੧॥ਰਹਾਉ॥

## ਭੂਲੇ ਕਉ; ਗੁਰਿ ਮਾਰਗਿ ਪਾਇਆ ॥
## ਅਵਰ ਤਿਆਗਿ; ਹਰਿ ਭਗਤੀ ਲਾਇਆ ॥

ਚੌਰਾਸੀ ਲੱਖ ਜੂਨਾਂ ਵਿਚ ਪੈ ਕੇ ਸਰੂਪ ਦੇ ਗਿਆਨ ਵੱਲੋਂ ਭੂਲੇ = ਭੁੱਲੇ ਹੋਏ ਜੀਵ ਕਉ = ਨੂੰ **ਵਾ:** ਭੁੱਲੇ ਹੋਏ ਮਨ ਨੂੰ ਗੁਰਿ = ਸਤਿਗੁਰੂ ਨੇ ਭਾਉ ਭਗਤੀ, ਗਿਆਨ **ਵਾ:** ਸਿੱਖੀ ਦੇ ਮਰਾਗਿ = ਰਸਤੇ ਉੱਤੇ ਪਾਇਆ = ਪਾਉਣਾ ਕੀਤਾ ਹੈ। ਅਤੇ

ਅਵਰ = ਹੋਰ ਦੇਵੀ ਦੇਵਤਿਆਂ ਆਦਿ ਸਭਨਾਂ ਦੀ ਉਪਾਸ਼ਨਾ **ਵਾ:** ਸਭ ਕੁਝ ਤਿਆਗਿ = ਛੁਡਵਾ ਕੇ ਹਰਿ = ਪਰਮੇਸ਼ਰ ਦੀ ਪ੍ਰੇਮਾ-ਭਗਤੀ ਵਿਚ ਲਾਇਆ = ਲਾ ਦਿੱਤਾ ਹੈ। ਅਤੇ

## ਜਨਮ ਮਰਨ ਕੀ; ਤ੍ਰਾਸ ਮਿਟਾਈ ॥ ਗੁਰ ਪੂਰੇ ਕੀ; ਬੇਅੰਤ ਵਡਾਈ ॥੨॥

ਰਿਦੇ ਦੇ ਅੰਦਰੋਂ ਜਨਮ = ਜੰਮਣ ਮਰਣ ਕੀ = ਦੀ ਤ੍ਰਾਸ = ਖ਼ੌਫ਼ਤਾਈ ਵੀ ਮਿਟਾਈ = ਦੂਰ ਕਰ ਦਿੱਤੀ ਹੈ।

ਇਸ ਕਰਕੇ ਪੂਰੇ = ਪੂਰਨ ਗੁਰ = ਸਤਿਗੁਰੂ ਕੀ = ਦੀ ਬੇਅੰਤ = ਅਨੰਤ ਵਡਾਈ = ਮਹਿਮਾ ਹੈ ॥੨॥

## ਗੁਰਪ੍ਰਸਾਦਿ; ਊਰਧ ਕਮਲ ਬਿਗਾਸ ॥ ਅੰਧਕਾਰ ਮਹਿ; ਭਇਆ ਪ੍ਰਗਾਸ ॥

ਜਿਸ ਪ੍ਰਕਾਰ ਜੋਗੀ ਲੋਕ ਪ੍ਰਾਣਾਯਾਮ ਕਰਕੇ ਰਿਦੇ ਦੀ ਪੌਣ (ਪ੍ਰਾਣ) ਅਤੇ ਮੂਲ ਦੁਆਰੇ ਦੀ ਪੌਣ (ਅਪਾਨ) ਨੂੰ ਰੋਕ ਕੇ ਚਲਾਉਂਦੇ ਹਨ, ਜਿਸ ਕਰਕੇ ਭੁਜੰਗਮਾਂ ਨਾੜੀ ਦੀ ਸਾਰੀ ਮਿੱਝ ਪਿਘਲ ਜਾਂਦੀ ਹੈ, ਇਸ ਪ੍ਰਕਾਰ ਜੋਗੀ ਲੋਕ ਆਪਣਾ ਰਿਦੇ ਕਮਲ ਸਿੱਧਾ ਕਰਦੇ ਹਨ, ਰਿਦੇ ਰੂਪੀ ਕਮਲ ਸਿੱਧਾ ਹੋਣ ਤੋਂ ਉਨ੍ਹਾਂ ਨੂੰ ਵਾਤ, ਪਿਤ, ਕਫ ਆਦਿ ਰੋਗ ਨਹੀਂ ਹੁੰਦੇ, ਦਸਮ ਦੁਆਰ ਵਿੱਚੋਂ ਡਿੱਗਦੀ ਮਿੱਠੀ ਕਫ ਨੂੰ ਪ੍ਰਾਪਤ ਕਰਕੇ ਜੋਗ ਦੇ ਅਨੰਦ ਨੂੰ ਸਮਝਦੇ ਹਨ, ਬਾਕੀਆਂ ਦੇ ਤਾਂ ਉਹ ਕਫ ਜਠਰ ਅਗਨ ਵਿਚ ਡਿੱਗ ਕੇ ਸੜ ਜਾਂਦੀ ਹੈ, ਪਰ ਜੋਗੀਆਂ ਦੇ ਰਿਦੇ ਵਿਚ ਡਿੱਗਦੀ ਹੈ, ਜਿਸ ਕਰਕੇ ਉਹ ਲੰਮੀ ਉਮਰ ਵਾਲੇ ਹੋ ਜਾਂਦੇ ਹਨ, ਇਸ ਪ੍ਰਕਾਰ ਜਿਸ ਜੀਵ ਦਾ ਗੁਰ ਪ੍ਰਸਾਦਿ = ਸਤਿਗੁਰਾਂ ਦੀ ਕ੍ਰਿਪਾ ਕਰਕੇ ਪਰਮੇਸ਼ਰ ਤੋਂ ਬੇਮੁਖ ਹੋਣ ਰੂਪ ਊਰਧ = ਮੂਧਾ ਰਿਦੇ ਰੂਪੀ ਕਮਲ ਪਰਮੇਸ਼ਰ ਦੇ ਸਨਮੁਖ ਹੋਣ ਰੂਪ ਬਿਗਾਸ = ਖਿੜ ਜਾਂਦਾ ਹੈ, ਉਸਦੀਆਂ ਕਰੁਣਾ, ਮੁੱਦਤਾ, ਮੈਤਰੀ, ਅਪੇਖਿਆ ਰੂਪੀ ਪੰਖੜੀਆਂ ਖਿੜ ਆਉਂਦੀਆਂ ਹਨ ਅਤੇ ਉਸ ਦੀ ਵਾਸ਼ਨਾ ਰੂਪ ਵਾਤ, ਪਾਪਾਂ ਰੂਪੀ

ਪਿਤ ਤੇ ਕਾਮ ਰੂਪੀ ਕਫ ਆਦਿ ਰੋਗ ਵੀ ਨਾਸ਼ ਹੋ ਜਾਂਦੇ ਹਨ ਅਤੇ ਪ੍ਰਭੂ ਦੀ ਪ੍ਰਾਪਤੀ ਵਾਲੀ ਅਨੰਦ ਰੂਪੀ ਮਹਿਕ ਵੀ ਨਿਕਲ ਆਉਂਦੀ ਹੈ, ਪੁਨਾ ਜੀਵਨ ਮੁਕਤੀ ਨੂੰ ਪ੍ਰਾਪਤ ਕਰਕੇ ਅਬਿਨਾਸੀ ਪਦ ਵਿਚ ਅਭੇਦ ਹੋਣ ਰੂਪ ਲੰਬੀ ਉਮਰ ਵਾਲਾ ਹੋ ਜਾਂਦਾ ਹੈ।

ਉਸਨੂੰ ਅਗਿਆਨ ਰੂਪ ਅੰਧਕਾਰ = ਹਨੇਰੇ ਮਹਿ = ਵਿਚ ਗਿਆਨ ਦਾ ਪ੍ਰਗਾਸ = ਪ੍ਰਕਾਸ਼ ਭਇਆ = ਹੋ ਗਿਆ ਹੈ।

## ਜਿਨਿ ਕੀਆ; ਸੋ ਗੁਰ ਤੇ ਜਾਨਿਆ ॥
## ਗੁਰ ਕਿਰਪਾ ਤੇ; ਮੁਗਧ ਮਨੁ ਮਾਨਿਆ ॥੩॥

ਜਿਨਿ = ਜਿਸ ਪਰਮੇਸ਼ਰ ਨੇ ਸੰਸਾਰ ਪੈਦਾ ਕੀਆ = ਕੀਤਾ ਹੈ, ਸੋ = ਉਸ ਪਰਮੇਸ਼ਰ ਨੂੰ ਗੁਰ = ਸਤਿਗੁਰਾਂ ਦੀ ਮੇਹਰ ਤੇ = ਤੋਂ ਜਾਨਿਆ = ਜਾਣ ਲਿਆ ਹੇ। ਅਤੇ

ਗੁਰ = ਸਤਿਗੁਰਾਂ ਦੀ ਕ੍ਰਿਪਾ = ਮੇਹਰ ਤੇ = ਤੋਂ ਸ਼ਾਸਤ੍ਰ ਗਿਆਨ ਤੋਂ ਹੀਣਾ **ਵਾ:** ਵਿਹਾਰਾਂ ਵੱਲੋਂ ਤੇ ਪ੍ਰਮਾਰਥ ਵੱਲੋਂ ਮੁਗਧ = ਮੂਰਖ ਮਨੁ = ਚਿੱਤ ਪਰਮੇਸ਼ਰ ਉੱਤੇ **ਵਾ:** ਗਿਆਨ ਉੱਤੇ ਮਾਨਿਆ = ਮੰਨ, ਪਤੀਜ ਗਿਆ ਹੈ ॥੩॥

## ਗੁਰੁ ਕਰਤਾ; ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ; ਹੈ ਭੀ ਹੋਗੁ ॥

ਗੁਰੁ = ਸਤਿਗੁਰੂ ਸਾਹਿਬ ਪਰਮੇਸ਼ਰ ਦਾ ਸਰੂਪ ਹੋਣ ਕਰਕੇ ਜਗਤ ਨੂੰ ਕਰਤਾ = ਰਚਣ ਵਾਲਾ ਹੈ ਤੇ ਗੁਰ = ਸਤਿਗੁਰੂ ਸਾਹਿਬ ਜੀ ਈਸ਼ਰ ਰੂਪ ਹੋਣ ਕਰਕੇ ਸਾਰਿਆਂ ਦੀ ਪਾਲਣਾ ਕਰਨੇ ਜੋਗੁ = ਲਾਇਕ ਹੈ **ਵਾ:** ਗੁਰੂ ਸਾਹਿਬ ਜੀ ਪਹਿਲਾਂ ਵੀ ਗਿਆਨ ਦੇ ਕਰਤਾ ਸੀ, ਹੁਣ ਵੀ ਗੁਰੂ ਸਾਹਿਬ ਜੀ ਗਿਆਨ ਦੇ ਕਰਨੇ ਯੋਗ ਹਨ **ਵਾ:** ਗੁਰੂ ਸਾਹਿਬ ਜੀ ਕਰਤਾ ਪੁਰਖ ਦੇ ਨਾਮ ਦੀ ਦਾਤ ਦੇਣ ਵਾਲਾ ਹੈ ਤੇ ਗੁਰੂ ਸਾਹਿਬ ਜੀ ਸਿੱਖਾਂ ਦੀ ਕਲਿਆਣ ਕਰਨੇ ਯੋਗ ਹੈ।

ਗੁਰੁ = ਸਤਿਗੁਰੂ ਸਾਹਿਬ ਜੀ ਪਿੱਛੇ ਭੂਤਕਾਲ ਵਿਚ ਵੀ ਪਰਮੇਸਰੁ = ਪ੍ਰਭੂ ਸਰੂਪ ਸੀ, ਹੁਣ ਵਰਤਮਾਨ ਸਮੇਂ ਵਿਚ ਵੀ ਪ੍ਰਭੂ ਰੂਪ ਹੈ ਤੇ ਅੱਗੇ ਭਵਿੱਖਤ ਕਾਲ ਵਿਚ ਭੀ = ਵੀ ਪ੍ਰਭੂ ਰੂਪ ਹੋਗੁ = ਹੋਵੇਗਾ।

## ਕਹੁ ਨਾਨਕ; ਪ੍ਰਭਿ ਇਹੈ ਜਨਾਈ ॥
## ਬਿਨੁ ਗੁਰ; ਮੁਕਤਿ ਨ ਪਾਈਐ ਭਾਈ ॥੪॥੫॥੭॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਪ੍ਰਭਿ = ਪਰਮੇਸ਼ਰ ਨੇ ਗੁਰੂ ਸਰੂਪ ਧਾਰ ਕੇ ਸੰਸਾਰ ਨੂੰ ਇਹੈ = ਇਹ ਗੱਲ ਜਨਾਈ = ਜਣਾ ਦਿੱਤੀ ਹੈ। ਕਿ :

ਹੇ ਭਾਈ = ਭਰਾਵੋ ! ਪੂਰੇ ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਕੋਈ ਵੀ ਮੁਕਤਿ = ਮੁਕਤੀ ਦੀ ਪਾਈਐ = ਪ੍ਰਾਪਤੀ ਨ = ਨਹੀਂ ਕਰ ਸਕਦਾ ॥੪॥੫॥੭॥

## ਗੋਂਡ ਮਹਲਾ ੫ ॥
## ਗੁਰੂ ਗੁਰੂ; ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ; ਮੈ ਨਾਹੀ ਹੋਰ ॥

ਹੇ ਮੋਰ = ਮੇਰੇ ਮਨਾਂ ! ਚਿੱਤ ਕਰਕੇ ਵੀ ਗੁਰੂ ਦਾ ਜਾਪ ਕਰ, ਬਾਣੀ ਕਰਕੇ ਵੀ ਗੁਰੂ ਦਾ ਜਾਪ ਕਰ, ਸਰੀਰ ਕਰਕੇ ਵੀ ਗੁਰੂ ਦਾ ਜਾਪ ਕਰ **ਵਾ:** ਹੇ ਮੇਰੇ ਪਿਆਰੇ ਮਨਾਂ ! ਧੰਨ ਗੁਰੂ, ਧੰਨ ਗੁਰੂ, ਧੰਨ ਗੁਰੂ ਇਸ ਤਰ੍ਹਾਂ ਉਚਾਰਨ ਕਰ **ਵਾ:** ਹੇ ਮੇਰੇ ਪਿਆਰੇ ਮਨਾਂ ! ਗੁਰੂ = ਵੱਡੇ ਗੁਰ = ਚੇਤਨ ਸਰੂਪ ਦਾ ਰੂਪ ਗੁਰੂ ਨੂੰ ਜਪਣਾ

ਕਰ **ਵਾ:** ਗੁਰੁ ਭਾਵ ਇਹ ਸ਼ਬਦ ਸ੍ਰੀ ਧਾਤੂ ਤੋਂ ਬਣਿਆ ਹੈ, ਇਸ ਦੇ ਅਰਥ ਹਨ ਨਿਗਲਣਾ ਤੇ ਸਮਝਾਉਣਾ, ਜੋ ਅਗਿਆਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਸ੍ਵੈ ਸਰੂਪ ਦਾ ਗਿਆਨ ਸਮਝਾਉਂਦਾ ਹੈ, ਉਸ ਨੂੰ ਉਚਾਰਨਾ ਕਰ।

ਗੁਰੂ = ਸਤਿਗੁਰੂ ਤੋਂ ਬਿਨਾ = ਬਗ਼ੈਰ ਮੈ = ਮੈਨੂੰ ਹੋਰ ਕਿਸੇ ਦਾ ਆਸਰਾ ਨਾਹੀ = ਨਹੀਂ ਹੈ।

## ਗੁਰ ਕੀ ਟੇਕ; ਰਹਹੁ ਦਿਨੁ ਰਾਤਿ ॥ ਜਾ ਕੀ; ਕੋਇ ਨ ਮੇਟੈ ਦਾਤਿ ॥੧॥

ਹੇ ਮੇਰੇ ਮਨਾਂ ! ਉਸ ਗੁਰ = ਸਤਿਗੁਰਾਂ ਕੀ = ਦੀ ਟੇਕ = ਓਟ ਵਿਚ ਦਿਨ ਰਾਤ ਰਹਹੁ = ਰਹਿਣਾ ਕਰ।

ਜਾ = ਜਿਸ ਗੁਰਾਂ ਕੀ = ਦੀ ਦਿੱਤੀ ਹੋਈ ਬ੍ਰਹਮ ਵਿੱਦਿਆ, ਬ੍ਰਹਮ ਗਿਆਨ ਦੀ ਦਾਤ ਨੂੰ ਕੋਇ = ਕੋਈ ਵੀ ਮੇਟੈ = ਮੇਟਣ ਦੇ ਸਮਰੱਥ ਨ = ਨਹੀਂ ਹੈ ॥੧॥

## ਗੁਰੁ ਪਰਮੇਸਰੁ; ਏਕੋ ਜਾਣੁ ॥ ਜੋ ਤਿਸੁ ਭਾਵੈ; ਸੋ ਪਰਵਾਣੁ ॥੧॥ਰਹਾਉ॥

ਹੇ ਮਨਾਂ ! ਗੁਰੁ = ਸਤਿਗੁਰੂ ਸਾਹਿਬ ਤੇ ਪਰਮੇਸਰੁ = ਵਾਹਿਗੁਰੂ ਨੂੰ ਏਕੋ = ਇੱਕੋ ਸਰੂਪ ਜਾਣੁ = ਜਾਨਣਾ ਕਰ।

ਜੋ = ਜਿਹੜਾ ਕੁਝ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਸ ਨੂੰ ਪਰਵਾਣੁ = ਪ੍ਰਮਾਣਿਤ ਮੰਨਣਾ ਕਰ ॥੧॥ਰਹਾਉ॥ ਜੈਸਾ ਕਿ :

**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥** *(ਅੰਗ ੧੦੪੩)*

## ਗੁਰ ਚਰਣੀ; ਜਾ ਕਾ ਮਨੁ ਲਾਗੈ ॥ ਦੂਖੁ ਦਰਦੁ ਭ੍ਰਮੁ; ਤਾ ਕਾ ਭਾਗੈ ॥

ਗੁਰ = ਸਤਿਗੁਰਾਂ ਦੇ ਚਰਣੀ = ਚਰਨਾਂ ਕਮਲਾਂ ਨਾਲ ਜਾ = ਜਿਸ ਪੁਰਖ ਕਾ = ਦਾ ਮਨੁ = ਚਿੱਤ ਲਾਗੈ = ਲੱਗ ਜਾਂਦਾ ਹੈ।

ਜੰਮਣ ਮਰਣ ਦਾ ਦੂਖੁ = ਦੁੱਖ ਅਵਿੱਦਿਆ ਰੂਪੀ ਦਰਦੁ = ਦਰਦਾਂ (ਪੀੜਾਂ) ਤੇ ਪੰਜ ਪ੍ਰਕਾਰ ਦਾ ਭ੍ਰਮੁ = ਭੁਲੇਖਾ ਆਦਿ ਸਭ ਤਾ = ਉਸ ਪੁਰਖ ਕਾ = ਦਾ ਭਾਗੈ = ਨੱਸ ਜਾਂਦਾ ਹੈ।

## ਗੁਰ ਕੀ ਸੇਵਾ; ਪਾਏ ਮਾਨੁ ॥ ਗੁਰ ਊਪਰਿ; ਸਦਾ ਕੁਰਬਾਨੁ ॥੨॥

ਗੁਰ = ਸਤਿਗੁਰਾਂ ਕੀ = ਦੀ ਪ੍ਰਤੱਖ, ਭਗਤੀ ਰੂਪ ਸੇਵਾ = ਟਹਿਲ ਕਰਨ ਵਾਲਾ ਪੁਰਖ ਲੋਕ-ਪ੍ਰਲੋਕ ਵਿਚ ਮਾਨੁ = ਸਤਿਕਾਰ ਪਾਏ = ਪਾਉਂਦਾ ਹੈ **ਵਾ:** ਮਾਨੁ = ਮੰਨਣ ਗਿਆਨ ਪਾਉਣਾ ਕਰਦਾ ਹੈ।

ਐਸੇ ਗੁਰ = ਸਤਿਗੁਰਾਂ ਦੇ ਊਪਰਿ = ਉੱਤੇ ਸਦਾ = ਹਮੇਸ਼ਾਂ ਕੁਰਬਾਨੁ = ਬਲਿਹਾਰ ਜਾਣਾ ਕਰ ॥੨॥

## ਗੁਰ ਕਾ ਦਰਸਨੁ; ਦੇਖਿ ਨਿਹਾਲ ॥ ਗੁਰ ਕੇ ਸੇਵਕ ਕੀ; ਪੂਰਨ ਘਾਲ ॥

ਹੇ ਮੇਰੇ ਮਨਾਂ ! ਗੁਰ = ਸਤਿਗੁਰਾਂ ਕਾ = ਦਾ ਦਰਸਨੁ = ਦੀਦਾਰ ਦੇਖਿ = ਵੇਖ ਕੇ ਨਿਹਾਲ = ਦੁੱਖਾਂ ਤੋਂ ਰਹਿਤ **ਵਾ:** ਪ੍ਰਸੰਨਤਾ ਦੇ ਸਹਿਤ ਹੋ ਜਾਈਦਾ ਹੈ।

ਗੁਰ = ਸਤਿਗੁਰਾਂ ਕੇ = ਦੇ ਸੇਵਕ = ਦਾਸ ਕੀ = ਦੀ ਘਾਲ = ਕਮਾਈ ਪੂਰਨ = ਪੂਰੀ, ਸਫਲੀ ਹੁੰਦੀ ਹੈ।

## ਗੁਰ ਕੇ ਸੇਵਕ ਕਉ; ਦੁਖੁ ਨ ਬਿਆਪੈ ॥
## ਗੁਰ ਕਾ ਸੇਵਕੁ; ਦਹ ਦਿਸਿ ਜਾਪੈ ॥੩॥

ਗੁਰ = ਸਤਿਗੁਰਾਂ ਕੇ = ਦੇ ਸੇਵਕ = ਦਾਸ ਕਉ = ਨੂੰ ਜੰਮਣ ਮਰਣ ਦਾ ਦੁਖੁ = ਕਸ਼ਟ ਨ = ਨਹੀਂ ਬਿਆਪੈ = ਲੱਗਦਾ।

ਗੁਰ = ਸਤਿਗੁਰਾਂ ਕਾ = ਦਾ ਸੇਵਕੁ = ਦਾਸ ਦਹ ਦਿਸਿ = ਦਸੇ ਦਿਸ਼ਾਵਾਂ ਦੇ ਵਿਚ ਜਾਪੈ = ਜਾਣਿਆ ਜਾਂਦਾ ਹੈ ॥੩॥

## ਗੁਰ ਕੀ ਮਹਿਮਾ; ਕਥਨੁ ਨ ਜਾਇ ॥ ਪਾਰਬ੍ਰਹਮੁ ਗੁਰੁ; ਰਹਿਆ ਸਮਾਇ ॥

ਐਸੇ ਗੁਰ = ਸਤਿਗੁਰਾਂ ਕੀ = ਦੀ ਮਹਿਮਾ = ਵਡਿਆਈ ਕਿਸੇ ਪਾਸੋਂ ਵੀ ਸ਼ਕਤੀ ਬਿਰਤੀ ਕਰਕੇ ਕਥਨੁ = ਕਹੀ ਨ = ਨਹੀਂ ਜਾਇ = ਜਾ ਸਕਦੀ।

ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮੁ = ਵਿਆਪਕ ਪਰਮੇਸ਼ਰ ਆਪ ਗੁਰੁ = ਸਤਿਗੁਰੂ ਸਾਹਿਬ ਵਿਚ **ਵਾ:** ਗੁਰੂ, ਪਰਮੇਸ਼ਰ ਦੇ ਸਰੂਪ ਵਿਚ ਸਮਾਇ = ਲੀਨ ਹੋ ਰਿਹਾ ਹੈ।

## ਕਹੁ ਨਾਨਕ; ਜਾ ਕੇ ਪੂਰੇ ਭਾਗ ॥
## ਗੁਰ ਚਰਣੀ; ਤਾ ਕਾ ਮਨੁ ਲਾਗ ॥੪॥੬॥੮॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ, ਜਾ = ਜਿਸ ਪੁਰਖ ਕੇ = ਦੇ ਪੂਰੇ = ਪੂਰਨ ਨਿਸ਼ਕਾਮ ਭਾਗ = ਕਰਮ ਹਨ, ਗੁਰ = ਸਤਿਗੁਰਾਂ ਦੇ ਚਰਨੀ = ਚਰਨਾਂ ਵਿਚ ਤਾ = ਉਸ ਕਾ = ਦਾ ਮਨੁ = ਚਿੱਤ ਲਾਗ = ਲੱਗਦਾ (ਜੁੜਦਾ) ਹੈ ॥੪॥੬॥੮॥

## ਗੋਂਡ ਮਹਲਾ ੫ ॥

## ਗੁਰੁ ਮੇਰੀ ਪੂਜਾ; ਗੁਰੁ ਗੋਬਿੰਦੁ ॥ ਗੁਰੁ ਮੇਰਾ ਪਾਰਬ੍ਰਹਮੁ; ਗੁਰੁ ਭਗਵੰਤੁ ॥

ਗੁਰੁ = ਸਤਿਗੁਰੂ ਹੀ ਮੇਰੀ = ਸਾਡੀ ਪੂਜਾ ਹੈ **ਵਾ:** ਗੁਰੂ ਹੀ ਮੇਰੇ ਲਈ ਪੂਜਾ = ਪੂਜਣਯੋਗ ਹੈ **ਵਾ:** ਜੋ ਗੁਰਾਂ ਦੀ ਆਗਿਆ ਮੰਨਣੀ ਜਾਂ ਸੇਵੀ ਕਰਨੀ **ਵਾ:** ਗੁਰ ਉਪਦੇਸ਼ ਦੁਆਰਾ ਨਾਮ ਜਪਣਾ ਹੈ, ਇਹੋ ਹੀ ਮੇਰੀ ਪੂਜਾ ਹੈ, ਮੇਰਾ ਗੁਰੁ = ਸਤਿਗੁਰੂ ਹੀ ਗੋਬਿੰਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਸਰੂਪ ਹੈ।

ਗੁਰੁ = ਸਤਿਗੁਰੂ ਹੀ ਮੇਰਾ ਨਿਰਗੁਣ ਰੂਪ ਪਾਰਬ੍ਰਹਮੁ = ਪਰਮੇਸ਼ਰ ਹੈ ਤੇ ਗੁਰੁ = ਸਤਿਗੁਰੂ ਹੀ ਮੇਰਾ ਸਰਗੁਣ ਰੂਪ ਵਿਚ ਭਗਵੰਤੁ = ਖਟ ਭਗਾਂ ਸੰਪੰਨ ਈਸ਼ਰ ਰੂਪ ਹੈ ਭਾਵ ਸਭ ਕੁਝ ਮੇਰਾ ਗੁਰੂ ਹੀ ਹੈ **ਵਾ:** ਪਰਮੇਸ਼ਰ ਹੀ ਮੇਰਾ ਸਤਿਗੁਰੂ ਰੂਪ ਹੈ ਤੇ ਸਤਿਗੁਰੂ ਹੀ ਮੇਰਾ ਪਰਮੇਸ਼ਰ ਰੂਪ ਹੈ।

## ਗੁਰੁ ਮੇਰਾ ਦੇਉ; ਅਲਖ ਅਭੇਉ ॥ ਸਰਬ ਪੂਜ; ਚਰਨ ਗੁਰ ਸੇਉ ॥੧॥

ਮੇਰਾ ਗੁਰ = ਸਤਿਗੁਰੂ ਦੇਉ = ਪੂਜਣੇ ਯੋਗ, ਪ੍ਰਕਾਸ਼ ਰੂਪ ਹੈ **ਵਾ:** ਅਗਿਆਨ ਰੂਪ ਹਨੇਰਾ ਚੁੱਕਣ ਵਾਲਾ ਮੇਰਾ ਗੁਰੂ ਸੂਰਜ ਰੂਪ ਹੈ ਭਾਵ ਰਿਦੇ ਵਿਚ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ, ਜੋ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਅਭੇਉ = ਭੇਦ ਤੋਂ ਰਹਿਤ ਹੈ।

ਜੋ ਗੁਰੂ ਸਾਹਿਬ ਸਰਬ = ਸਾਰਿਆਂ ਦੇ ਪੂਜ = ਪੂਜਣੇ ਯੋਗ ਹੈ, ਉਸ ਗੁਰ = ਸਤਿਗੁਰੂ ਦੇ ਚਰਨਾਂ ਨੂੰ ਮੈਂ ਸੇਉ = ਸੇਵਨਾ ਕਰਦਾ ਹਾਂ **ਵਾ:** ਜੋ ਗੁਰਾਂ ਦੇ ਚਰਨਾਂ ਨੂੰ ਸੇਵਨਾ ਹੈ, ਇਹੋ ਹੀ ਸਾਰੇ ਤਰ੍ਹਾਂ ਦੀ ਪੂਜ = ਪੂਜਾ ਹੈ ॥੧॥

## ਗੁਰ ਬਿਨੁ ਅਵਰੁ; ਨਾਹੀ ਮੈ ਥਾਉ ॥
## ਅਨਦਿਨੁ ਜਪਉ; ਗੁਰੂ ਗੁਰ ਨਾਉ ॥੧॥ਰਹਾਉ॥

ਪੂਰੇ ਗੁਰ = ਸਤਿਗੁਰੂ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਮੈ = ਮੈਨੂੰ ਲੋਕ-ਪ੍ਰਲੋਕ ਵਿਚ ਥਾਉ = ਟਿਕਾਣਾ ਨਾਹੀ = ਨਹੀਂ ਹੈ।

ਇਸ ਲਈ ਮੈਂ ਗੁਰ = ਚੇਤਨ ਸਰੂਪ ਗੁਰੂ = ਸਤਿਗੁਰੂ ਦਾ ਨਾਉ = ਨਾਮ **ਵਾ:** ਸਤਿਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਅਨਦਿਨੁ = ਰਾਤ ਦਿਨ ਜਪਉ = ਜਪਦਾ ਹਾਂ ॥੧॥ਰਹਾਉ॥

## ਗੁਰੁ ਮੇਰਾ ਗਿਆਨੁ ; ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ; ਪੁਰਖੁ ਭਗਵਾਨੁ ॥

ਗੁਰੂ ਹੀ ਮੇਰਾ ਨਿਰਗੁਣ ਦਾ ਗਿਆਨ ਹੈ ਤੇ ਮੇਰੇ ਰਿਦੈ = ਚਿੱਤ ਵਿਚ ਸਰਗੁਣ ਦਾ ਧਿਆਨ ਵੀ ਗੁਰੂ ਹੈ **ਵਾ:** ਗੁਰਾਂ ਦੁਆਰਾ ਹੀ ਮੈਂ ਹਿਰਦੇ ਵਿਚ ਸਰਗੁਣ ਸਰੂਪ ਦਾ ਧਿਆਨ ਧਰਦਾ ਹਾਂ।

ਮੇਰਾ ਗੁਰੁ = ਸਤਿਗੁਰੂ ਹੀ ਗੋਪਾਲੁ = ਪ੍ਰਿਥਵੀ ਦਾ ਪਾਲਕ ਹੈ, ਗੁਰੂ ਹੀ ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ ਤੇ ਭਗਵਾਨੁ = ਖਟ ਭਗਾਂ ਸੰਪੰਨ ਈਸ਼ਰ ਰੂਪ ਹੈ **ਵਾ:** ਗੁਰੂ ਹੀ ਗੋਪਾਲੁ = ਪ੍ਰਿਥਵੀ ਦੇ ਪਾਲਕ, ਪੁਰਖੁ = ਪੂਰਨ ਭਗਵਾਨੁ = ਪਰਮੇਸ਼ਰ ਦਾ ਰੂਪ ਹੈ।

## ਗੁਰ ਕੀ ਸਰਣਿ; ਰਹਉ ਕਰ ਜੋਰਿ ॥ ਗੁਰੂ ਬਿਨਾ; ਮੈ ਨਾਹੀ ਹੋਰੁ ॥੨॥

ਮੈਂ ਗੁਰ = ਸਤਿਗੁਰੂ ਕੀ = ਦੀ ਸਰਣਿ = ਓਟ ਵਿਚ ਹਰ ਵਕਤ ਪ੍ਰਤੱਖ **ਵਾ:** ਮਨ ਬੁੱਧ ਰੂਪ ਦੋਵੇਂ ਕਰ = ਹੱਥ ਜੋਰਿ = ਜੋੜ ਕੇ ਰਹਉ = ਰਹਿੰਦਾ ਹਾਂ।

ਪੂਰੇ ਗੂਰੂ = ਸਤਿਗੁਰੂ ਸਾਹਿਬ ਜੀ ਤੋਂ ਬਿਨਾ = ਬਗ਼ੈਰ ਮੈ = ਮੈਨੂੰ ਹੋਰ ਕਿਸੇ ਦਾ ਆਸਰਾ ਨਾਹੀ = ਨਹੀਂ ਹੈ ॥੨॥

## ਗੁਰੁ ਬੋਹਿਥੁ; ਤਾਰੇ ਭਵ ਪਾਰਿ ॥ ਗੁਰ ਸੇਵਾ; ਜਮ ਤੇ ਛੁਟਕਾਰਿ ॥

ਗੁਰੁ = ਸਤਿਗੁਰੂ ਸਾਹਿਬ ਜੀ ਆਪ ਬੋਹਿਥੁ = ਜਹਾਜ਼ ਰੂਪ ਹੈ ਜੋ ਭਵ = ਸੰਸਾਰ-ਸਮੁੰਦ੍ਰ ਤੋਂ ਪਾਰ ਤਾਰੇ = ਉਤਾਰਨਾ ਕਰਦਾ ਹੈ **ਵਾ:** ਗੁਰੂ ਸਾਹਿਬ ਜੀ ਕੋਲ ਨਾਮ ਰੂਪੀ ਜਹਾਜ਼ ਹੈ, ਜਿਸ ਉੱਤੇ ਚੜ੍ਹ ਕੇ ਗੁਰੂ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ ਤੇ ਤਾਰੇ = ਉਤਾਰ ਦਿੰਦਾ ਹੈ (**ਵਾ:** ਜੋ ਸੰਸਾਰ-ਸਮੁੰਦ੍ਰ ਵਿਚ ਡੁੱਬਣ **ਵਾ:** ਕਾਲ ਦੇ ਭਵ = ਭੈ ਵਿਚ ਪਏ ਹੋਏ ਹਨ, ਉਨ੍ਹਾਂ ਨੂੰ ਭੈ ਤੋਂ ਪਾਰ ਕਰਕੇ ਮੁਕਤ ਕਰ ਦਿੰਦਾ ਹੈ **ਵਾ:** ਉਨ੍ਹਾਂ ਨੂੰ ਭੈ ਤੋਂ ਪਾਰ ਕਰ ਦਿੱਤਾ ਹੈ ਅਤੇ ਉਨ੍ਹਾਂ ਦੇ ਹੋਰਨਾਂ ਸੰਬੰਧੀਆਂ ਆਦਿ ਨੂੰ ਤਾਰਨ ਲਈ ਤਾਰੇ = ਜਹਾਜ਼ ਦੀ ਨਿਆਈਂ ਜੀਵਨ ਬਣਾ ਦਿੱਤੇ ਹਨ) ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਨਾਲ ਜਮ = ਜਮਾਂ ਤੇ = ਤੋਂ ਛੁਟਕਾਰਿ = ਮੁਕਤੀ ਮਿਲ ਜਾਂਦੀ ਹੈ।

## ਅੰਧਕਾਰ ਮਹਿ; ਗੁਰ ਮੰਤ੍ਰੁ ਉਜਾਰਾ ॥ ਗੁਰ ਕੈ ਸੰਗਿ; ਸਗਲ ਨਿਸਤਾਰਾ ॥੩॥

ਅਗਿਆਨ ਰੂਪ ਅੰਧਕਾਰ = ਹਨੇਰੇ ਮਹਿ = ਵਿਚ ਗੁਰ = ਸਤਿਗੁਰਾਂ ਦਾ ਮੰਤ੍ਰੁ= ਉਪਦੇਸ਼ ਗਿਆਨ ਰੂਪੀ ਉਜਾਰਾ = ਪ੍ਰਕਾਸ਼ ਕਰਨ ਵਾਲਾ ਹੈ **ਵਾ:** ਗੁਰਾਂ ਦਾ ਉਪਦੇਸ਼ ਕਰੋੜਾਂ ਸੂਰਜ ਵਰਗਾ ਗਿਆਨ ਰੂਪੀ ਪ੍ਰਕਾਸ਼ ਕਰਨ ਵਾਲਾ ਹੈ।

ਗੁਰ = ਸਤਿਗੁਰਾਂ ਕੈ = ਦੇ ਸੰਗਿ = ਨਾਲ ਮਿਲ ਕੇ ਊਚ ਨੀਚ, ਚੰਗੇ ਮਾੜੇ ਆਦਿ ਸਗਲ = ਸਭਨਾਂ ਦਾ ਸੰਸਾਰ-ਸਮੁੰਦ੍ਰ ਤੋਂ ਨਿਸਤਾਰਾ = ਤਰਨਾ ਹੁੰਦਾ ਹੈ ॥੩॥

## ਗੁਰੁ ਪੂਰਾ; ਪਾਈਐ ਵਡਭਾਗੀ ॥ ਗੁਰ ਕੀ ਸੇਵਾ; ਦੂਖੁ ਨ ਲਾਗੀ ॥

ਪਰ ਪੂਰਾ = ਪੂਰਨ ਗੁਰੁ = ਸਤਿਗੁਰੂ ਵਡਭਾਗੀ = ਵੱਡੇ ਕਰਮਾਂ ਕਰਕੇ ਹੀ ਪਾਈਐ = ਪ੍ਰਾਪਤ ਹੁੰਦਾ ਹੈ।

ਗੁਰ = ਸਤਿਗੁਰੂ ਕੀ = ਦੀ ਪ੍ਰਤੱਖ, ਭਗਤੀ ਰੂਪ ਸੇਵਾ = ਟਹਿਲ ਵਿਚ ਲੱਗਣ ਕਰਕੇ ਜੰਮਣ ਮਰਣ ਦਾ ਦੂਖੁ = ਦੁੱਖ ਨ = ਨਹੀਂ ਲਾਗੀ = ਲੱਗਦਾ।

**ਗੁਰ ਕਾ ਸਬਦੁ ; ਨ ਮੇਟੈ ਕੋਇ ॥ ਗੁਰੁ ਨਾਨਕੁ ; ਨਾਨਕੁ ਹਰਿ ਸੋਇ ॥੪॥੭॥੯॥**

ਜਿਹੜਾ ਗੁਰ = ਸਤਿਗੁਰੂ ਸਾਹਿਬ ਜੀ ਕਾ = ਦਾ ਸਬਦੁ = ਹੁਕਮ, ਉਪਦੇਸ਼ ਹੈ, ਇਸ ਨੂੰ ਕੋਇ = ਕੋਈ ਵੀ ਮੇਟੈ = ਮੇਟਣ ਦੇ ਸਮਰੱਥ ਨ = ਨਹੀਂ ਹੈ। ਕਿਉਂਕਿ :

ਗੁਰੁ = ਸਤਿਗੁਰੂ ਨਾਨਕ ਦੇਵ ਜੀ ਸੋਇ = ਉਸ ਹਰਿ = ਹਰੀ ਨਾਨਕੁ = ਪਰਮੇਸ਼ਰ ਦਾ ਸਰੂਪ ਹੈ **ਵਾ:** ਨਾਨਕੁ = ਦ੍ਵੈਤ ਰਹਿਤ ਹਰੀ ਦਾ ਰੂਪ ਹੈ। ਜੈਸਾ ਕਿ :

**ਅਨਿਕ ਰਹਿਤ ਪਰਮਾਤਮਾ ਜੋਈ ॥ ਨਾਨਕ ਨਾਮ ਕਹਾਵੈ ਸੋਈ ॥**

**ਅਥਵਾ** ਗੁਰੁ ਨਾਨਕੁ = ਸਤਿਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਨਾਨਕੁ = ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਉਸ ਹਰੀ ਦਾ ਸਰੂਪ ਹੈ **ਵਾ:** ਗੁਰੂ ਨਾਨਕ ਹਰੀ ਸਰੂਪ ਹੈ ਤੇ ਉਹ ਹਰੀ ਗੁਰੂ ਨਾਨਕ ਰੂਪ ਹੈ ॥੪॥੭॥੯॥

[ਅੰਗ ੮੬੫]

## ਗੋਂਡ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਪਰਮੇਸ਼ਰ ਦੇ ਨਾਮ ਦਾ ਅਸਤੋਤਰ ਕਥਨ ਕਰਦੇ ਹਨ :

**ਰਾਮ ਰਾਮ ਸੰਗਿ; ਕਰਿ ਬਿਉਹਾਰ ॥ ਰਾਮ ਰਾਮ ਰਾਮ; ਪ੍ਰਾਨ ਅਧਾਰ ॥**

ਹੇ ਭਾਈ ! ਤੂੰ ਰਾਮ = ਰਮੇ ਹੋਏ **ਵਾ:** ਰਾਮ ਬਾਗ਼ ਦੀ ਨਿਆਈਂ ਅਨੰਦ ਦੇਣ ਵਾਲੇ ਰਾਮ = ਪਰਮੇਸ਼ਰ ਦੇ ਨਾਮ ਰੂਪੀ ਸੌਦੇ ਸੰਗਿ = ਨਾਲ ਆਪ ਜਪਣ ਤੇ ਹੋਰਨਾਂ ਤੋਂ ਜਪਾਉਣ ਰੂਪ ਬਿਉਹਾਰ = ਵਣਜ ਕਰਿ = ਕਰਨਾ ਕਰ।

ਹੇ ਭਾਈ ! ਤੂੰ ਰਾਮ = ਪਰਮੇਸ਼ਰ ਦੇ ਨਾਮ ਨੂੰ ਆਪਣੇ ਮਨ ਅੰਦਰ ਵਸਾਉਣਾ ਕਰ, ਰਾਮ = ਪਰਮੇਸ਼ਰ ਦੇ ਨਾਮ ਨੂੰ ਰਸਨਾ 'ਤੇ ਵਸਾਉਣਾ ਕਰ ਅਤੇ ਰਾਮ = ਪਰਮੇਸ਼ਰ ਦੇ ਨਾਮ ਨੂੰ ਆਪਣੇ ਪ੍ਰਾਨ = ਸੁਆਸਾਂ (ਜਿੰਦ) ਦਾ ਅਧਾਰ = ਆਸਰਾ ਬਣਾਉਣਾ ਕਰ।

**ਰਾਮ ਰਾਮ ਰਾਮ; ਕੀਰਤਨੁ ਗਾਇ ॥ ਰਮਤ ਰਾਮੁ; ਸਭ ਰਹਿਓ ਸਮਾਇ ॥੧॥**

ਜੋ ਰਾਮ = ਰਮਿਆ ਹੋਇਆ ਤੇ ਰਾਮ ਬਾਗ਼ ਦੀ ਨਿਆਈਂ ਅਨੰਦ ਦੇਣ ਵਾਲਾ ਹੈ, ਉਸ ਰਾਮ = ਪਰਮੇਸ਼ਰ ਦੇ ਕੀਰਤਨੁ = ਜੱਸ ਨੂੰ ਗਾਇ = ਗਾਉਣਾ ਕਰ।

ਰਮਤ = ਵਿਆਪਕ, ਸੁੰਦਰ ਰਾਮੁ = ਪਰਮੇਸ਼ਰ ਹੀ ਸਭ = ਸਾਰਿਆਂ ਥਾਵਾਂ ਵਿਚ ਸਮਾਇ = ਸਮਾਅ, ਮਿਲ ਰਹਿਓ = ਰਿਹਾ ਹੈ ॥੧॥

**ਸੰਤ ਜਨਾ ਮਿਲਿ ; ਬੋਲਹੁ ਰਾਮ ॥ ਸਭ ਤੇ ਨਿਰਮਲ ; ਪੂਰਨ ਕਾਮ ॥੧॥ਰਹਾਉ॥**

ਹੇ ਭਾਈ ! ਤੂੰ ਸੰਤ = ਮਹਾਤਮਾਂ ਜਨਾਂ ਦੇ ਨਾਲ ਮਿਲਿ = ਮਿਲਾਪ ਕਰਕੇ ਰਾਮ = ਪਰਮੇਸ਼ਰ ਦੇ ਨਾਮ ਨੂੰ ਬੋਲਹੁ = ਬੋਲਣਾ ਕਰ।

ਇਹੋ ਹੀ ਸਭ = ਸਾਰਿਆਂ ਤੇ = ਤੋਂ ਨਿਰਮਲ = ਉੱਜਲ ਤੇ ਪੂਰਨ = ਪੂਰਾ ਕਾਮ = ਕੰਮ ਹੈ ਵਾ: ਇਹੋ ਪਰਮੇਸ਼ਰ ਦਾ ਨਾਮ ਜਪਣ ਵਾਲਾ ਇਹ ਕੰਮ ਸਾਰਿਆਂ ਕੰਮਾਂ ਤੋਂ ਪਵਿੱਤਰ ਤੇ ਪੂਰਨ = ਪੂਰਾ, ਸਫਲਾ ਹੈ **ਵਾ:** ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਕਾਰਜਾਂ ਨੂੰ ਪੂਰੇ ਕਰਨ ਵਾਲਾ ਹੈ ॥੧॥ਰਹਾਉ॥

## ਰਾਮ ਰਾਮ ਧਨੁ; ਸੰਚਿ ਭੰਡਾਰ ॥ ਰਾਮ ਰਾਮ ਰਾਮ; ਕਰਿ ਆਹਾਰ ॥

ਹੇ ਭਾਈ ! ਰਾਮ = ਰਮੇ ਹਏ ਰਾਮ = ਪਰਮੇਸ਼ਰ ਦੇ ਨਾਮ ਰੂਪ ਧਨ ਨੂੰ ਆਪਣੇ ਰਿਦੇ ਰੂਪੀ ਭੰਡਾਰ = ਖ਼ਜ਼ਾਨੇ ਵਿਚ ਸੰਚਿ = ਇਕੱਤਰ ਕਰ।

ਰਾਮ = ਪ੍ਰਕਾਸ਼ ਰੂਪ ਤੇ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦਾ ਨਾਮ ਜਪਣ, ਸਿਮਰਨ ਕਰਨ ਰੂਪ ਆਪਣੀ ਆਤਮਾ ਦਾ ਆਹਾਰ = ਭੋਜਨ ਬਣਾਉਣਾ ਕਰ।

## ਰਾਮ ਰਾਮ; ਵੀਸਰਿ ਨਹੀ ਜਾਇ ॥ ਕਰਿ ਕਿਰਪਾ; ਗੁਰਿ ਦੀਆ ਬਤਾਇ ॥੨॥

ਤੈਨੂੰ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦਾ ਨਾਮ ਕਦੇ ਵੀਸਰਿ = ਭੁੱਲ ਨਹੀਂ ਜਾਇ = ਜਾਣਾ ਚਾਹੀਦਾ।

ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਗੁਰਿ = ਸਤਿਗੁਰਾਂ ਨੇ ਇਹ ਮੈਨੂੰ ਬਤਾਇ = ਦੱਸ ਦੀਆ = ਦਿੱਤਾ ਹੈ ॥੨॥

## ਰਾਮ ਰਾਮ ਰਾਮ; ਸਦਾ ਸਹਾਇ ॥ ਰਾਮ ਰਾਮ; ਰਾਮ ਲਿਵ ਲਾਇ ॥

ਰਾਮ = ਸੁੰਦਰ ਸਰੂਪ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦਾ ਨਾਮ ਸਦਾ = ਹਮੇਸ਼ਾਂ ਹੀ ਲੋਕ-ਪ੍ਰਲੋਕ ਵਿਚ ਸਹਾਇ = ਸਹਾਇਤਾ ਕਰਨ ਵਾਲਾ ਹੈ।

ਇਸ ਕਰਕੇ ਰਾਮ = ਬਾਗ਼ ਦੀ ਨਿਆਈਂ ਰਾਮ = ਅਨੰਦ ਦੇਣ ਵਾਲੇ ਰਾਮ = ਪਰਮੇਸ਼ਰ ਦੇ ਨਾਮ ਨਾਲ ਚਿੱਤ ਦੀ ਲਿਵ = ਬਿਰਤੀ ਲਾਇ = ਲਾਉਣਾ, ਜੋੜਨਾ ਕਰ।

## ਰਾਮ ਰਾਮ ਜਪਿ; ਨਿਰਮਲ ਭਏ ॥ ਜਨਮ ਜਨਮ ਕੇ; ਕਿਲਬਿਖ ਗਏ ॥੩॥

ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦਾ ਨਾਮ ਜਪਿ = ਜਪਣ ਵਾਲੇ ਪੁਰਖ ਨਿਰਮਲ = ਉੱਜਲ ਭਏ = ਹੋ ਗਏ ਹਨ। ਅਤੇ :

ਉਨ੍ਹਾਂ ਦੇ ਜਨਮ ਜਨਮ = ਜਨਮਾਂ ਜਨਮਾਤ੍ਰਾਂ ਕੇ = ਦੇ ਸਾਰੇ ਕਿਲਬਿਖ = ਪਾਪ ਨਵਿਰਤ ਹੋ ਗਏ ਹਨ ॥੩॥

## ਰਮਤ ਰਾਮ; ਜਨਮ ਮਰਣੁ ਨਿਵਾਰੈ ॥ ਉਚਰਤ ਰਾਮ; ਭੈ ਪਾਰਿ ਉਤਾਰੈ ॥

ਜੋ ਰਾਮ = ਪਰਮੇਸ਼ਰ ਦੇ ਨਾਮ ਨੂੰ ਰਮਤ = ਉਚਾਰਨ ਕਰਦਾ ਹੈ, ਉਸ ਦਾ ਪਰਮੇਸ਼ਰ ਜੰਮਣ ਮਰਣ ਨਿਵਾਰੈ = ਨਵਿਰਤ ਕਰ ਦਿੰਦਾ ਹੈ।

ਜੋ ਰਾਮ = ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ, ਸਰੀਰ ਕਰਕੇ ਉਚਰਤ = ਉਚਾਰਨ ਕਰਦਾ ਹੈ, ਉਸ ਨੂੰ ਪਰਮੇਸ਼ਰ ਸੰਸਾਰ ਦੇ ਭੈ = ਡਰ ਤੋਂ **ਵਾ:** ਭੈਦਾਇਕ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਉਤਾਰੈ = ਉਤਾਰ (ਲਾਹ) ਦਿੰਦਾ ਹੈ।

## ਸਭ ਤੇ ਊਚ; ਰਾਮ ਪਰਗਾਸ ॥
## ਨਿਸਿ ਬਾਸੁਰ ਜਪਿ; ਨਾਨਕ ਦਾਸ ॥੪॥੮॥੧੦॥

ਹੇ ਭਾਈ ! ਜੋ ਪਰਗਾਸ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਸਭ = ਸਾਰਿਆਂ ਤੇ = ਤੋਂ ਊਚ = ਉੱਚਾ, ਸ੍ਰੇਸ਼ਟ ਹੈ **ਵਾ:** ਜੋ ਪਰਮੇਸ਼ਰ ਬ੍ਰਹਮਾ, ਸ਼ਿਵ ਜੀ, ਵਿਸ਼ਨੂੰ ਆਦਿ ਸਭ ਤੋਂ ਉੱਚਾ ਹੈ ਤੇ ਜੋ ਰਾਮ = ਪਰਮੇਸ਼ਰ ਹਿਰਦੇ ਵਿਚ ਗਿਆਨ ਦਾ ਪਰਗਾਸ = ਪ੍ਰਕਾਸ਼ ਕਰਨ ਵਾਲਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦਾ ਦਾਸ = ਸੇਵਕ ਬਣ ਕੇ ਉਸ ਨੂੰ ਨਿਸਿ = ਰਾਤ ਬਾਸੁਰ = ਦਿਨ ਦਿਲ ਦੀ ਭਾਵਨਾ ਨਾਲ ਜਪਿ = ਆਰਾਧਨਾ ਕਰ ॥੪॥੮॥੧੦॥

## ਗੋਂਡ ਮਹਲਾ ੫ ॥

## ਉਨ ਕਉ; ਖਸਮਿ ਕੀਨੀ ਠਾਕਹਾਰੇ ॥ ਦਾਸ ਸੰਗ ਤੇ; ਮਾਰਿ ਬਿਦਾਰੇ ॥

ਉਨ = ਉਨ੍ਹਾਂ ਪੰਜ ਕਾਮਾਦਿਕ ਵਿਕਾਰਾਂ ਕਉ = ਨੂੰ ਖਸਮਿ = ਮਾਲਕ ਪਰਮੇਸ਼ਰ ਨੇ ਭਗਤਾਂ ਵੱਲ ਜਾਣ ਤੋਂ ਠਾਕਹਾਰੇ = ਰੁਕਾਵਟ ਪਾਉਣਾ ਕੀਨੀ = ਕੀਤੀ ਹੈ, ਇਸ ਕਰਕੇ ਕਾਮਾਦਿਕ ਵਿਕਾਰ ਭਗਤਾਂ ਦੇ ਸਨਮੁਖ ਹਾਰ, ਥੱਕ ਗਏ ਹਨ।

ਆਪਣੇ ਦਾਸ = ਸੇਵਕ ਦੇ ਸੰਗਿ = ਸਾਥ ਤੇ = ਤੋਂ (ਨਾਲੋਂ) ਉਹ ਪੰਜੇ ਕਾਮਾਦਿਕ ਵਿਕਾਰ ਵਿਵੇਕ ਰੂਪੀ ਸ਼ਸਤ੍ਰ ਦੇ ਨਾਲ ਮਾਰ ਕੇ ਬਿਦਾਰੇ = ਨਾਸ਼ ਕਰ ਦਿੱਤੇ ਹਨ ਭਾਵ ਅੰਦਰੋਂ ਬਾਹਰ ਕੱਢ ਦਿੱਤੇ ਹਨ।

## ਗੋਬਿੰਦ ਭਗਤ ਕਾ; ਮਹਲੁ ਨ ਪਾਇਆ ॥
## ਰਾਮ ਜਨਾ; ਮਿਲਿ ਮੰਗਲੁ ਗਾਇਆ ॥੧॥

ਜੋ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਕਾ = ਦਾ ਭਗਤ ਹੈ, ਉਸ ਦੇ ਰਿਦੇ ਰੂਪ ਮਹੱਲ ਵਿਚ ਕਾਮਦਿਕ ਵਿਕਾਰਾਂ ਨੇ ਟਿਕਣਾ ਨ = ਨਹੀਂ ਪਾਇਆ = ਪਾਉਣਾ ਕੀਤਾ। ਕਿਉਂਕਿ :

ਰਾਮ = ਪਰਮੇਸ਼ਰ ਦੇ ਭਗਤ ਜਨਾਂ ਨੇ ਆਪਸ ਵਿਚ ਮਿਲਿ = ਇਕੱਤਰ ਹੋ ਕੇ ਪਰਮੇਸ਼ਰ ਦੇ ਮੰਗਲੁ = ਜੱਸ ਨੂੰ ਗਾਇਆ = ਗਾਉਣਾ ਕੀਤਾ ਹੈ ॥੧॥

## ਸਗਲ ਸ੍ਰਿਸਟਿ ਕੇ; ਪੰਚ ਸਿਕਦਾਰ ॥
## ਰਾਮ ਭਗਤ ਕੇ; ਪਾਨੀਹਾਰ ॥੧॥ਰਹਾਉ॥

ਸਗਲ = ਸਾਰੀ ਸ੍ਰਿਸਟਿ = ਲੋਕਾਈ ਕੇ = ਦੇ ਸਿਰ ਉੱਤੇ ਪੰਚ = ਪੰਜ ਕਾਮ ਕ੍ਰੋਧ ਆਦਿ ਵਿਕਾਰ ਸਿਕਦਾਰ = ਠਾਣੇਦਾਰ ਬਣੇ ਹੋਏ ਹਨ।

ਪਰੰਤੂ ਰਾਮ = ਪਰਮੇਸ਼ਰ ਦੀ ਭਗਤੀ ਕਰਨ ਵਾਲੇ ਭਗਤ ਜਨਾਂ ਕੇ = ਦੇ ਇਹ ਵਿਕਾਰ ਪਾਨੀਹਾਰ = ਪਾਣੀ ਭਰਨ ਵਾਲੇ ਸੇਵਕ ਬਣੇ ਹੋਏ ਹਨ ਭਾਵ ਗ਼ੁਲਾਮ ਬਣੇ ਹੋਏ ਹਨ।

***ਪ੍ਰਸ਼ਨ :*** *ਇਹ ਵਿਕਾਰ ਭਗਤ ਜਨਾਂ ਦੇ ਸੇਵਕ ਕਿਵੇਂ ਬਣੇ ਹਨ ?*

***ਉੱਤਰ :***

ਭਗਤ ਜਨਾਂ ਨੇ ਕਾਮ ਭਾਵ ਕਾਮਨਾਵਾਂ ਨੂੰ ਘੱਟ ਕਰ ਦਿੱਤਾ ਹੈ, ਜਦ ਮਨ ਸਿਮਰਨ, ਭਜਨ ਕਰਨ ਵੱਲੋਂ ਆਲਸ ਕਰਦਾ ਹੈ, ਤਦ ਉਸ ਉਪਰ ਕ੍ਰੋਧ ਕਰਦੇ ਹਨ, ਮੁਕਤੀ ਦੀ ਪ੍ਰਾਪਤੀ ਕਰਨ ਰੂਪ ਲੋਭ ਕਰਦੇ ਹਨ, ਸਰੀਰਾਂ ਦਾ ਮੋਹ ਨਾਸ਼ ਕਰਕੇ ਪਰਮੇਸ਼ਰ ਨਾਲ ਪ੍ਰੇਮ ਕਰਦੇ ਹਨ, ਦੇਹ ਦੀ ਹੰਗਤਾ ਨੂੰ ਨਵਿਰਤ ਕਰਕੇ ਆਪਣੇ ਆਪ ਨੂੰ ਸ਼ੁੱਧ ਬ੍ਰਹਮ ਦੀ ਅੰਸ਼ ਨਿਸਚੇ ਕੀਤਾ ਹੈ ॥੧॥ਰਹਾਉ॥

## ਜਗਤ ਪਾਸ ਤੇ; ਲੇਤੇ ਦਾਨੁ ॥ ਗੋਬਿੰਦ ਭਗਤ ਕਉ; ਕਰਹਿ ਸਲਾਮੁ ॥

ਸਾਰੇ ਜਗਤ = ਸੰਸਾਰ ਦੇ ਪਾਸ = ਕੋਲ ਤੋਂ ਉਹ ਪੰਜੇ ਵਿਕਾਰ ਦਾਨੁ = ਡੰਨ ਲੇਤੇ = ਲੈਣਾ ਕਰਦੇ ਹਨ ਭਾਵ ਕੋਈ ਕਾਮ ਦਾ ਡੰਨ ਭਰਦਾ ਫਿਰਦਾ ਹੈ, ਕੋਈ ਕ੍ਰੋਧ ਦਾ, ਕੋਈ ਲੋਭ ਦਾ, ਕੋਈ ਅਹੰਕਾਰ ਦਾ ਆਦਿ ਸਾਰੇ ਡੰਨ ਭਰਦੇ ਫਿਰਦੇ ਹਨ।

ਪਰੰਤੂ ਗੋਬਿੰਦ = ਪਰਮੇਸ਼ਰ ਦੇ ਭਗਤ ਜਨਾਂ ਕਉ = ਨੂੰ ਸਲਾਮੁ = ਨਮਸਕਾਰ ਕਰਹਿ = ਕਰਦੇ ਹਨ, ਭਾਵ ਭਗਤ ਜਨਾਂ 'ਤੇ ਵਿਕਾਰਾਂ ਦਾ ਜ਼ੋਰ ਨਹੀਂ ਚੱਲਦਾ।

**ਲੂਟਿ ਲੇਹਿ ਸਾਕਤ ; ਪਤਿ ਖੋਵਹਿ ॥ ਸਾਧ ਜਨਾ ਪਗ ; ਮਲਿ ਮਲਿ ਧੋਵਹਿ ॥੨॥**

ਸਾਕਤ = ਕਠੋਰ ਚਿੱਤ ਵਾਲੇ ਪੁਰਖਾਂ ਦੇ ਅੰਦਰੋਂ ਸ਼ੁੱਭ ਗੁਣਾਂ ਨੂੰ ਲੂਟਿ = ਲੁੱਟ ਲੇਹਿ = ਲੈਂਦੇ ਹਨ ਤੇ ਉਨ੍ਹਾਂ ਦੀ ਪਤਿ = ਇੱਜ਼ਤ ਖੋਵਹਿ = ਗੁਆ ਦਿੰਦੇ ਹਨ।

ਪਰੰਤੂ ਸਾਧ = ਸੰਤ ਜਨਾਂ ਦੇ **ਵਾ:** ਸ੍ਰੇਸ਼ਟ ਜਨਾ = ਪੁਰਖਾਂ ਦੇ ਪਗ = ਚਰਨਾਂ ਨੂੰ ਮਲ ਮਲ ਕੇ ਧੋਵਹਿ = ਧੋਂਦੇ ਹਨ **ਵਾ:** ਸਾਧ = ਮਨ ਨੂੰ ਸਾਧਣ, ਜਿੱਤਣ ਵਾਲੇ ਪੁਰਖਾਂ ਦੇ ਚਰਨਾਂ ਨੂੰ ਵਿਕਾਰੀ ਲੋਕ ਨਿਹਾਲ ਹੋਣ ਵਾਸਤੇ ਮਲ ਮਲ ਧੋਂਦੇ ਹਨ ॥੨॥

**ਪੰਚ ਪੂਤ ਜਣੇ; ਇਕ ਮਾਇ ॥ ਉਤਭੁਜ ਖੇਲੁ ਕਰਿ; ਜਗਤ ਵਿਆਇ ॥**

ਇਕ ਮਾਇ = ਮਾਇਆ ਨੇ ਹੀ ਇਹ ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਪੂਤ = ਪੁੱਤਰ ਜਣੇ = ਪੈਦਾ ਕੀਤੇ ਹਨ ਅਤੇ ਉਤਭੁਜ = ਉਤਕ੍ਰਿਸ਼ਟ ਭੁਜਾ ਵਾਲੇ ਪਰਮੇਸ਼ਰ ਨਾਲ ਮਿਲ ਕੇ ਜਦ ਮਾਇਆ ਵਿਆਇ = ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ ਤਾਂ ਉਸ ਨੇ ਜਗਤ = ਸੰਸਾਰ ਦਾ ਖੇਲੁ = ਖੇਡ ਰਚਨਾ ਕੀਤਾ ਹੈ।

**ਅਥਵਾ** ਇਕ ਮਾਇਆ ਨੇ ਪੰਜ ਤੱਤਾਂ ਰੂਪੀ ਪੁੱਤਰ ਪੈਦਾ ਕੀਤੇ ਹਨ। ਪੁਨਾ ਵਿਆਇ = ਪ੍ਰਸੂਤ ਹੋ ਕੇ ਉਤਭੁਜ ਆਦਿ ਚਾਰ ਖਾਣੀਆਂ ਰੂਪ ਜਗਤ ਦਾ ਖੇਡ ਰਚਨਾ ਕੀਤਾ ਹੈ **ਵਾ:** ਜਗਤ ਨੂੰ ਵਿਆਇ = ਜਮਾਉਣਾ ਕੀਤਾ ਹੈ।

**ਤੀਨਿ ਗੁਣਾ ਕੈ ਸੰਗਿ; ਰਚਿ ਰਸੇ ॥ ਇਨ ਕਉ ਛੋਡਿ; ਊਪਰਿ ਜਨ ਬਸੇ ॥੩॥**

ਸੰਸਾਰ ਦੇ ਜੀਵ ਤੀਨਿ = ਤਿੰਨ ਰਾਜਸੀ, ਤਾਮਸੀ, ਸਾਤਕੀ ਗੁਣਾ ਕੈ = ਦੇ ਸੰਗਿ = ਨਾਲ ਮਿਲ ਕੇ ਸਦਾ ਵਿਸ਼ਿਆਂ ਦੇ ਰਸੇ = ਰਸ ਵਿਚ ਰਚਿ = ਤਦਾਕਾਰ ਰਹਿੰਦੇ ਹਨ।

ਇਨ = ਇਨ੍ਹਾਂ ਗੁਣਾ ਕਉ = ਨੂੰ ਛੋਡਿ = ਛੱਡ ਕੇ ਸੰਤ ਜਨ ਸਭ ਤੋਂ ਊਪਰਿ = ਉੱਤੇ ਤੁਰੀਆ ਪਦ ਵਿਚ ਬਸੇ = ਵਸਦੇ ਹਨ ॥੩॥

**ਕਰਿ ਕਿਰਪਾ; ਜਨ ਲੀਏ ਛਡਾਇ ॥ ਜਿਸ ਕੇ ਸੇ; ਤਿਨਿ ਰਖੇ ਹਟਾਇ ॥**

ਪਰਮੇਸ਼ਰ ਨੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਆਪਣੇ ਭਗਤ ਜਨ ਤਿੰਨਾਂ ਗੁਣਾਂ **ਵਾ:** ਵਿਕਾਰਾਂ **ਵਾ:** ਬੰਧਨਾਂ ਤੋਂ ਛਡਾਇ = ਛੁਡਾ ਲੀਏ = ਲੈਣਾ ਕੀਤੇ ਹਨ।

ਇਹ ਤਿੰਨ ਗੁਣ **ਵਾ:** ਕਾਮਾਦਿਕ ਵਿਕਾਰ ਜਿਸ ਵਾਹਿਗੁਰੂ ਕੇ = ਦੇ ਪੈਦਾ ਕੀਤੇ ਸੇ = ਸੀ, ਤਿਨਿ = ਉਸੇ ਨੇ ਆਪਣੇ ਭਗਤ ਜਨਾਂ ਵੱਲੋਂ ਹਟਾਇ = ਹਟਾ ਕੇ ਰਖੇ = ਰੱਖਣਾ ਕੀਤੇ ਹਨ।

**ਕਹੁ ਨਾਨਕ ; ਭਗਤਿ ਪ੍ਰਭ ਸਾਰੁ ॥ ਬਿਨੁ ਭਗਤੀ ; ਸਭ ਹੋਇ ਖੁਆਰੁ ॥੪॥੯॥੧੧॥**

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਵਿਕਾਰਾਂ ਤੋਂ ਬਚਣ ਵਾਸਤੇ ਪ੍ਰਭ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਹੀ ਸਾਰੁ = ਸ੍ਰੇਸ਼ਟ ਸਾਧਨ ਹੈ।

ਪਰਮੇਸ਼ਰ ਦੀ ਭਗਤੀ ਤੋਂ ਬਿਨੁ = ਬਗ਼ੈਰ ਵੱਡੇ ਰਿਖੀ ਆਦਿ ਸਭ = ਸਾਰੇ ਖੁਆਰੁ = ਖ਼ਰਾਬ ਹੋਇ = ਹੁੰਦੇ ਹਨ ॥੪॥੯॥੧੧॥

## ਗੋਂਡ ਮਹਲਾ ੫ ॥

**ਕਲਿ ਕਲੇਸ; ਮਿਟੇ ਹਰਿ ਨਾਇ ॥ ਦੁਖ ਬਿਨਸੇ; ਸੁਖ ਕੀਨੋ ਠਾਉ ॥**

ਹਰਿ = ਪਰਮੇਸ਼ਰ ਦੇ ਨਾਇ = ਨਾਮ ਨੂੰ ਸਿਮਰਨੇ ਕਰਕੇ ਗੁਰਮੁਖ ਜਨਾਂ ਦੇ ਅੰਦਰੋਂ ਦੁਨਿਆਵੀ ਕਲਿ = ਝਗੜੇ **ਵਾ:** ਕਲਪਨਾ ਤੇ ਅਵਿੱਦਿਆ ਆਦਿ ਦੇ ਕਲੇਸ = ਕਸ਼ਟ ਮਿਟੇ = ਦੂਰ ਹੋ ਜਾਂਦੇ ਹਨ।

ਉਨ੍ਹਾਂ ਦੇ ਜੰਮਣ ਮਰਣ ਆਦਿ ਦੇ ਸਾਰੇ ਦੁਖ ਬਿਨਸੇ = ਨਾਸ਼ ਹੋ ਜਾਂਦੇ ਹਨ ਅਤੇ ਉਨ੍ਹਾਂ ਨੇ ਸੁਖ ਸਰੂਪ ਵਿਚ ਠਾਉ = ਟਿਕਾਣਾ ਪਾਉਣਾ ਕੀਨੋ = ਕੀਤਾ ਹੈ।

**ਜਪਿ ਜਪਿ ਅੰਮ੍ਰਿਤ ਨਾਮੁ; ਅਘਾਏ ॥ ਸੰਤ ਪ੍ਰਸਾਦਿ; ਸਗਲ ਫਲ ਪਾਏ ॥੧॥**

ਉਹ ਗੁਰਮੁਖ ਜਨ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਜਪਿ ਜਪਿ = ਸਿਮਰ ਸਿਮਰ ਕੇ ਆਤਮਿਕ ਤ੍ਰਿਪਤੀ ਕਰਕੇ ਅਘਾਏ = ਰੱਜ ਗਏ ਹਨ। ਅਤੇ :

ਉਨ੍ਹਾਂ ਸੰਤ = ਮਹਾਤਮਾਂ ਜਨਾਂ ਦੀ **ਵਾ:** ਸ਼ਾਂਤ ਆਤਮਾ ਵਾਲੇ ਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਧਰਮ, ਅਰਥ, ਕਾਮ, ਮੋਖ ਆਦਿ ਸਗਲ = ਸਾਰੇ ਫਲ ਪਾਏ = ਪ੍ਰਾਪਤ ਕਰ ਲਏ ਹਨ ॥੧॥

**ਰਾਮ ਜਪਤ; ਜਨ ਪਾਰਿ ਪਰੇ ॥ ਜਨਮ ਜਨਮ ਕੇ; ਪਾਪ ਹਰੇ ॥੧॥ਰਹਾਉ॥**

ਜੋ ਰਾਮ = ਪਰਮੇਸ਼ਰ ਦਾ ਨਾਮ ਜਪਤ = ਜਪਣ ਵਾਲੇ ਗੁਰਮੁਖ, ਭਗਤ ਜਨ ਸੰਸਾਰ-ਸਮੁੰਦ੍ਰ ਤੋਂ ਪਾਰ ਪਰੇ = ਪਏ ਹਨ ਭਾਵ ਮੁਕਤ ਹੋ ਗਏ ਹਨ। ਅਤੇ :

ਉਨ੍ਹਾਂ ਦੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਸਾਰੇ ਪਾਪ = ਗੁਨਾਹ ਹਰੇ = ਮਿਟ, ਦੂਰ ਹੋ ਗਏ ਹਨ ॥੧॥ਰਹਾਉ॥

**ਗੁਰ ਕੇ ਚਰਨ; ਰਿਦੈ ਉਰਿ ਧਾਰੇ ॥ ਅਗਨਿ ਸਾਗਰ ਤੇ; ਉਤਰੇ ਪਾਰੇ ॥**

ਜਿਨ੍ਹਾਂ ਨੇ ਗੁਰ = ਸਤਿਗੁਰਾਂ ਕੇ = ਦੇ ਚਰਨ ਆਪਣੇ ਰਿਦੈ = ਹਿਰਦੇ ਉਰਿ = ਵਿਚ ਧਾਰੇ = ਧਾਰਨਾ (ਵਸਾਉਣਾ) ਕੀਤੇ ਹਨ।

ਉਹ ਕਾਲ, ਤ੍ਰਿਸ਼ਨਾ, ਮਾਇਆ, ਈਰਖ਼ਾ ਰੂਪੀ ਅਗਨਿ = ਅੱਗ ਦੇ ਸੰਸਾਰ ਰੂਪੀ ਸਾਗਰ = ਸਮੁੰਦ੍ਰ ਤੇ = ਤੋਂ ਪਾਰੇ = ਪਾਰ ਹੋ ਕੇ ਮੁਕਤ ਰੂਪ ਕਿਨਾਰੇ 'ਤੇ ਉਤਰੇ = ਉਤਰ ਗਏ ਹਨ **ਵਾ:** ਮਾਤਾ ਦੇ ਗਰਭ ਰੂਪੀ **ਵਾ:** ਨਰਕ ਰੂਪੀ ਅੱਗ ਦੇ ਸਮੁੰਦ੍ਰ ਤੋਂ ਪਾਰ ਉਤਰ ਗਏ ਹਨ। ਅਤੇ :

**ਜਨਮ ਮਰਣ; ਸਭ ਮਿਟੀ ਉਪਾਧਿ ॥ ਪ੍ਰਭ ਸਿਉ ਲਾਗੀ; ਸਹਜਿ ਸਮਾਧਿ ॥੨॥**

ਉਨ੍ਹਾਂ ਦੀ ਜੰਮਣ ਮਰਣ ਰੂਪ **ਵਾ:** ਆਧੀ ਵਿਆਧੀ ਉਪਾਧੀ ਰੂਪ ਆਦਿ ਸਭ = ਸਾਰੀ ਉਪਾਧਿ = ਉਪਾਧੀ ਮਿਟੀ = ਨਵਿਰਤ ਹੋ ਗਈ ਹੈ।

ਉਨ੍ਹਾਂ ਦੀ ਪ੍ਰਭ = ਪਰਮੇਸ਼ਰ ਦੇ ਸਿਉ = ਨਾਲ ਸਹਜਿ = ਨਿਰਯਤਨ ਹੀ ਨਿਰਵਿਕਲਪ ਰੂਪ ਸਮਾਧਿ = ਸਮਾਧੀ ਲਾਗੀ = ਲੱਗ ਗਈ ਹੈ **ਵਾ:** ਸਹਜਿ = ਗਿਆਨ ਸਰੂਪ ਵਿਚ ਸਮਾਧੀ ਲੱਗ ਗਈ ਹੈ ॥੨॥

**ਥਾਨ ਥਨੰਤਰਿ; ਏਕੋ ਸੁਆਮੀ ॥ ਸਗਲ ਘਟਾ ਕਾ; ਅੰਤਰਜਾਮੀ ॥**

ਥਾਨ = ਥਾਵਾਂ ਤੇ ਥਨੰਤਰਿ = ਥਾਵਾਂ ਦੇ ਅੰਦਰ ਭਾਵ ਮਕਾਨਾਂ ਤੇ ਮਕਾਨੀਆਂ ਦੇ ਅੰਦਰ ਏਕੋ = ਇਕ ਸੁਆਮੀ = ਮਾਲਕ ਪਰਮੇਸ਼ਰ ਹੀ ਵਿਆਪਕ ਹੈ।

ਜੋ ਸਗਲ = ਸਾਰਿਆਂ ਦੇ ਘਟਾ = ਹਿਰਦਿਆਂ ਕਾ = ਦਾ ਅੰਤਰਜਾਮੀ = ਪ੍ਰੇਰਕ ਹੈ, ਭਾਵ ਸਭਨਾਂ ਦੇ ਘਟਾਂ ਘਟਾਂ ਦੀ ਜਾਨਣ ਵਾਲਾ ਹੈ।

**ਕਰਿ ਕਿਰਪਾ; ਜਾ ਕਉ ਮਤਿ ਦੇਇ ॥ ਆਠ ਪਹਰ; ਪ੍ਰਭ ਕਾ ਨਾਉ ਲੇਇ ॥੩॥**

ਉਹ ਪਰਮੇਸ਼ਰ ਕ੍ਰਿਪਾ = ਮੇਹਰ ਕਰਿ = ਕਰਕੇ ਜਾ = ਜਿਸ ਕਉ = ਨੂੰ ਸ੍ਰੇਸ਼ਟ ਮਤਿ = ਸਿੱਖਿਆ ਦੇਇ = ਦੇ ਦਿੰਦਾ ਹੈ **ਵਾ:** ਸ਼ੁੱਭ ਮਤੀ ਬਖ਼ਸ਼ ਦੇਇ = ਦਿੰਦਾ ਹੈ।

ਉਹ ਪੁਰਖ ਆਠ = ਅੱਠੇ ਪਹਿਰ ਉਸ ਪ੍ਰਭ = ਪਰਮੇਸ਼ਰ ਕਾ = ਦਾ ਨਾਉ = ਨਾਮ ਲੇਇ = ਲੈਂਦਾ, ਭਾਵ ਸਿਮਰਦਾ ਹੈ ॥੩॥

**ਜਾ ਕੈ ਅੰਤਰਿ; ਵਸੈ ਪ੍ਰਭੁ ਆਪਿ ॥ ਤਾ ਕੈ ਹਿਰਦੈ; ਹੋਇ ਪ੍ਰਗਾਸੁ ॥**

ਜਾ = ਜਿਸ ਕੈ = ਦੇ ਰਿਦੇ ਅੰਤਰਿ = ਵਿਚ ਪ੍ਰਭੁ = ਪਰਮੇਸ਼ਰ ਆਪ ਸਖਿਆਤ ਹੋ ਕੇ ਵਸੈ = ਵੱਸ ਜਾਂਦਾ ਹੈ **ਵਾ:** ਉਸ ਦਾ ਨਾਮ ਵੱਸ ਜਾਂਦਾ ਹੈ।

ਤਾ = ਉਸ ਕੈ = ਦੇ ਹਿਰਦੈ = ਚਿੱਤ ਵਿਚ ਬ੍ਰਹਮ ਗਿਆਨ ਦਾ ਪ੍ਰਗਾਸੁ = ਪ੍ਰਕਾਸ਼ ਹੋਇ = ਹੋ ਜਾਂਦਾ ਹੈ।

**ਭਗਤਿ ਭਾਇ; ਹਰਿ ਕੀਰਤਨੁ ਕਰੀਐ ॥**
**ਜਪਿ ਪਾਰਬ੍ਰਹਮੁ; ਨਾਨਕ ਨਿਸਤਰੀਐ ॥੪॥੧੦॥੧੨॥**

ਇਸ ਲਈ ਭਾਇ = ਪ੍ਰੇਮਾ-ਭਗਤੀ ਦੇ ਸਹਿਤ ਹਰਿ = ਪਰਮੇਸ਼ਰ ਦੇ ਕੀਰਤਨੁ = ਜੱਸ ਨੂੰ ਗਾਉਣਾ ਕਰੀਐ = ਕਰੀਏ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਪਾਰਬ੍ਰਹਮੁ = ਪਰਮੇਸ਼ਰ ਦਾ ਨਾਮ ਜਪਿ = ਸਿਮਰ ਕੇ ਸੰਸਾਰ-ਸਮੁੰਦ੍ਰ ਤੋਂ ਨਿਸਤਰੀਐ = ਤਰਨਾ ਕਰੀਦਾ ਹੈ ॥੪॥੧੦॥੧੨॥

[ਅੰਗ ੮੬੬]

## ਗੋਂਡ ਮਹਲਾ ੫ ॥

**ਗੁਰ ਕੇ ਚਰਨ ਕਮਲ; ਨਮਸਕਾਰਿ ॥ ਕਾਮੁ ਕ੍ਰੋਧੁ; ਇਸੁ ਤਨ ਤੇ ਮਾਰਿ ॥**

ਹੇ ਭਾਈ! ਗੁਰ = ਸਤਿਗੁਰਾਂ ਕੇ = ਦੇ ਚਰਨਾਂ ਕਮਲਾਂ ਉੱਤੇ ਨਿਮਰਤਾ ਸਹਿਤ ਭਾਵਨਾ ਨਾਲ ਨਮਸਕਾਰਿ = ਬੰਦਨਾ ਕਰ।

ਸਤਿਗੁਰਾਂ ਦੇ ਚਰਨਾਂ ਉੱਤੇ ਨਮਸਕਾਰ ਕਰਨ ਦਾ ਤੈਨੂੰ ਇਹ ਲਾਭ ਹੋਵੇਗਾ ਕਿ ਤੂੰ ਕਾਮੁ = ਮੰਦ ਵਾਸ਼ਨਾ ਕ੍ਰੋਧੁ = ਤੀਖਣ ਬਿਰਤੀ ਆਦਿ ਵਿਕਾਰਾਂ ਨੂੰ ਇਸ ਤਨ = ਸਰੀਰ ਤੇ = ਤੋਂ, ਵਿੱਚੋਂ ਮਾਰ, ਭਾਵ ਨਵਿਰਤ ਕਰ ਲਵੇਂਗਾ।

**ਹੋਇ ਰਹੀਐ; ਸਗਲ ਕੀ ਰੀਨਾ ॥**
**ਘਟਿ ਘਟਿ ਰਮਈਆ; ਸਭ ਮਹਿ ਚੀਨ੍ਾ ॥੧॥**

ਸਗਲ = ਸਾਰਿਆਂ ਦੇ ਚਰਨਾਂ ਕੀ = ਦੀ ਰੀਨਾ = ਧੂੜੀ ਹੋਇ = ਹੋ ਕੇ ਰਹੀਐ = ਰਹਿਣਾ ਕਰ ਅਤੇ ਜੋ ਰਮਈਆ = ਵਿਆਪਕ ਪਰਮੇਸ਼ਰ ਘਟਿ ਘਟਿ = ਘਟਾਂ ਘਟਾਂ (ਜ਼ੱਰੇ ਜ਼ੱਰੇ) ਵਿਚ ਹੈ, ਉਸ ਨੂੰ ਸਭ = ਸਾਰਿਆਂ ਦੇ ਮਹਿ = ਵਿਚ ਰਮਿਆ ਹੋਇਆ ਚੀਨ੍ਾ = ਜਾਨਣਾ ਕਰ।

**ਅਥਵਾ** ਜਿਸ ਗੁਰਮੁਖ ਜਨ ਨੇ ਸਾਰਿਆਂ ਘਟਾਂ ਘਟਾਂ ਵਿਚ ਰਮਿਆ ਹੋਇਆ ਪਰਮੇਸ਼ਰ ਜਾਨਣਾ ਕੀਤਾ ਹੈ, ਉਹ ਸਾਰਿਆਂ ਦੇ ਚਰਨਾਂ ਦੀ ਧੂੜੀ ਹੋ ਕੇ ਰਹਿੰਦਾ ਹੈ॥੧॥

## ਇਨ ਬਿਧਿ ਰਮਹੁ; ਗੋਪਾਲ ਗੋੁਬਿੰਦੁ ॥
## ਤਨੁ ਧਨੁ ਪ੍ਰਭ ਕਾ; ਪ੍ਰਭ ਕੀ ਜਿੰਦੁ ॥੧॥ਰਹਾਉ॥

ਉਸ ਗੋਪਾਲ (ਗੋ + ਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਤੇ (ਗੁੋ + ਬਿੰਦੁ) ਗੁੋ = ਇੰਦਰੀਆਂ ਦੇ ਬਿੰਦੁ = ਪ੍ਰਕਾਸ਼ਕ ਬ੍ਰਹਮ ਚੇਤਨ ਨੂੰ ਇਨ = ਇਸ ਬਿਧਿ = ਤਰੀਕੇ ਨਾਲ ਰਮਹੁ = ਉਚਾਰਨਾ ਕਰੋ। ਕਿ :

ਇਹ ਤਨੁ = ਸਥੂਲ ਸਰੀਰ, ਧਨੁ = ਰੋਕੜੀ ਪ੍ਰਭ = ਪਰਮੇਸ਼ਰ ਕਾ = ਦਾ ਹੀ ਵਰਤਣ ਵਾਸਤੇ ਦਿੱਤਾ ਹੋਇਆ ਹੈ ਅਤੇ ਜਿੰਦੁ = ਬੁੱਧੀ **ਵਾ:** ਜਿੰਦਗਾਨੀ ਵੀ ਪ੍ਰਭ = ਪਰਮੇਸ਼ਰ ਕੀ = ਦੀ ਬਖ਼ਸ਼ੀ ਹੋਈ ਹੈ ਭਾਵ ਸਭ ਕੁਝ ਪਰਮੇਸ਼ਰ ਦਾ ਜਾਣ ਕਰਕੇ ਉਸ ਦੇ ਜੱਸ ਨੂੰ ਉਚਾਰਨ ਕਰੋ॥੧॥ਰਹਾਉ॥

## ਆਠ ਪਹਰ; ਹਰਿ ਕੇ ਗੁਣ ਗਾਉ ॥ ਜੀਅ ਪ੍ਰਾਨ ਕੋ; ਇਹੈ ਸੁਆਉ ॥

ਹੇ ਭਾਈ! ਆਠ = ਅੱਠੇ ਪਹਿਰ ਭਾਵ ਹਰ ਵਕਤ ਹਰਿ = ਪਰਮੇਸ਼ਰ ਕੇ = ਦੇ ਜਸ ਰੂਪ ਗੁਣ ਗਾਉ = ਗਾਇਨ ਕਰਿਆ ਕਰ।

ਜੀਅ = ਜ਼ਿੰਦਗੀ ਤੇ ਪ੍ਰਾਨ = ਸੁਆਸਾਂ ਕੋ = ਦਾ ਇਹੈ = ਇਹੋ ਹੀ ਸੁਆਉ = ਪ੍ਰਯੋਜਨ, ਲਾਭ ਹੈ **ਵਾ:** ਜੀਅ = ਜੀਵ ਆਤਮਾ ਦਾ ਇਹੋ ਹੀ ਪਰਮ ਲਾਭ ਪ੍ਰਾਨ = ਪਛਾਨਣਾ ਕਰ।

## ਤਜਿ ਅਭਿਮਾਨੁ; ਜਾਨੁ ਪ੍ਰਭੁ ਸੰਗਿ ॥ ਸਾਧ ਪ੍ਰਸਾਦਿ; ਹਰਿ ਸਿਉ ਮਨੁ ਰੰਗਿ ॥੨॥

ਆਪਣੀ ਦੇਹ ਦਾ ਅਭਿਮਾਨੁ = ਹੰਕਾਰ ਤਜਿ = ਤਿਆਗ ਕੇ ਪ੍ਰਭੁ = ਪਰਮੇਸ਼ਰ ਨੂੰ ਆਪਣੇ ਸੰਗਿ = ਨਾਲ ਭਾਵ ਅੰਗ-ਸੰਗ ਜਾਨੁ = ਜਾਨਣਾ ਕਰ।

ਸਾਧ = ਸੰਤਾਂ **ਵਾ:** ਸ੍ਰੇਸ਼ਟ ਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਆਪਣੇ ਮਨੁ = ਚਿੱਤ ਨੂੰ ਹਰਿ = ਪਰਮੇਸ਼ਰ ਦੇ ਸਿਉ = ਨਾਲ ਰੰਗਿ = ਪ੍ਰੇਮ ਰੰਗ ਵਿਚ ਰੰਗਣਾ ਕਰ॥੨॥

## ਜਿਨਿ ਤੂੰ ਕੀਆ; ਤਿਸ ਕਉ ਜਾਨੁ ॥ ਆਗੈ; ਦਰਗਹ ਪਾਵੈ ਮਾਨੁ ॥

ਹੇ ਭਾਈ! ਜਿਨਿ = ਜਿਸ ਵਾਹਿਗੁਰੂ ਨੇ ਤੂੰ = ਤੈਨੂੰ ਪੈਦਾ ਕੀਆ = ਕੀਤਾ ਹੈ **ਵਾ:** ਜਿਸ ਨੇ ਤੈਨੂੰ ਸਾਰੀਆਂ ਜੂਨਾਂ ਦਾ ਮਨੁੱਖਾ ਜਨਮ ਦੇ ਕੇ ਸਰਦਾਰ ਬਣਾਉਣਾ ਕੀਤਾ ਹੈ, ਤਿਸ = ਉਸ ਪਰਮੇਸ਼ਰ ਕਉ = ਨੂੰ ਗੁਰਾਂ ਦੁਆਰਾ ਜਾਨੁ = ਜਾਨਣਾ ਕਰ।

ਫੇਰ ਤੂੰ ਆਗੈ = ਅੱਗੇ ਪ੍ਰਲੋਕ ਵਿਚ ਜਾ ਕੇ ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਮਾਨੁ = ਸਤਿਕਾਰ ਪਾਵੈ = ਪਾਉਣਾ ਕਰੇਂਗਾ।

## ਮਨੁ ਤਨੁ ਨਿਰਮਲ; ਹੋਇ ਨਿਹਾਲੁ ॥ ਰਸਨਾ; ਨਾਮੁ ਜਪਤ ਗੋਪਾਲ ॥੩॥

ਤੇਰਾ ਮਨੁ = ਸੂਖਮ ਸਰੀਰ ਵਾਸ਼ਨਾ ਵੱਲੋਂ ਤੇ ਤਨੁ = ਸਥੂਲ ਸਰੀਰ ਕੁਸੰਗਤ ਵੱਲੋਂ ਨਿਰਮਲ = ਉੱਜਲ ਹੋ ਕੇ ਨਿਹਾਲੁ = ਪ੍ਰਸੰਨ **ਵਾ:** ਦੁੱਖਾਂ ਤੋਂ ਰਹਿਤ ਹੋਇ = ਹੋ ਜਾਵੇਗਾ **ਵਾ:** ਮਨ ਵਾਸ਼ਨਾ ਵੱਲੋਂ ਨਿਰਮਲ ਤੇ ਤਨ ਦੁਖਾਂ ਤੋਂ ਰਹਿਤ ਹੋ ਜਾਵੇਗਾ।

ਇਸ ਲਈ ਹਰ ਵਕਤ ਪ੍ਰਤੱਖ **ਵਾ:** ਪ੍ਰੀਤ ਰੂਪੀ ਰਸਨਾ = ਜਿਹਵਾ ਦੇ ਨਾਲ ਗੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੇ ਨਾਮ ਨੂੰ ਜਪਤ = ਜਪਣਾ ਕਰ॥੩॥

## ਕਰਿ ਕਿਰਪਾ; ਮੇਰੇ ਦੀਨ ਦਇਆਲਾ ॥ ਸਾਧੂ ਕੀ; ਮਨੁ ਮੰਗੈ ਰਵਾਲਾ ॥

ਇਉਂ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਿਆ ਕਰ, ਹੇ ਮੇਰੇ = ਸਾਡੇ ਦੀਨ = ਗ਼ਰੀਬਾਂ ਉੱਤੇ ਦਇਆਲਾ = ਕ੍ਰਿਪਾਲਤਾ ਕਰਨ ਵਾਲੇ ਪਰਮੇਸ਼ਰ ! ਸਾਡੇ ਉੱਤੇ ਕਿਰਪਾ = ਦਇਆ ਦ੍ਰਿਸ਼ਟੀ ਕਰ। ਕਿ :

ਸਾਡਾ ਮਨੁ = ਚਿੱਤ ਸਾਧੂ = ਸੰਤ ਜਨਾਂ ਕੀ = ਦੀ **ਵਾ:** ਸ੍ਰੇਸ਼ਟ ਗੁਰਾਂ ਕੀ = ਦੀ ਚਰਨ ਰਵਾਲਾ = ਧੂੜੀ ਮੰਗੈ = ਮੰਗਣਾ ਕਰੇ।

## ਹੋਹੁ ਦਇਆਲ; ਦੇਹੁ ਪ੍ਰਭ ਦਾਨੁ ॥
## ਨਾਨਕੁ ਜਪਿ ਜੀਵੈ; ਪ੍ਰਭ ਨਾਮੁ ॥੪॥੧੧॥੧੩॥

ਹੇ ਪ੍ਰਭ = ਪਰਮੇਸ਼ਰ ! ਦਇਆਲ = ਕ੍ਰਿਪਾਲੂ ਹੋਹਿ = ਹੋ ਕਰਕੇ ਮੈਨੂੰ ਸੰਤਾਂ **ਵਾ:** ਗੁਰਾਂ ਦੀ ਚਰਨ ਧੂੜੀ ਦਾ ਦਾਨ ਦੇਹੁ = ਦੇਣਾ ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਇਕ ਮੈਂ ਆਪ ਜੀ ਦੇ ਨਾਮ ਨੂੰ ਜਪਿ = ਸਿਮਰ ਕੇ ਆਤਮਿਕ ਜੀਵਨ ਵੱਲ ਜੀਵੈ = ਜਿਉਣਾ ਕਰਾਂ ॥੪॥੧੧॥੧੩॥

## ਗੋਂਡ ਮਹਲਾ ੫ ॥
## ਧੂਪ ਦੀਪ; ਸੇਵਾ ਗੋਪਾਲ ॥ ਅਨਿਕ ਬਾਰ; ਬੰਦਨ ਕਰਤਾਰ ॥

ਹੇ ਭਾਈ ! ਧੂਪ ਧੁਖਾਉਣੀ, ਦੀਪ = ਦੀਵੇ ਜਗਾਉਣੇ ਇਹੋ ਹੀ ਹੈ, ਜੋ ਗੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੀ ਭਗਤੀ ਰੂਪ ਸੇਵਾ = ਟਹਿਲ ਕਰਨੀ ਹੈ **ਵਾ:** ਪਰਮੇਸ਼ਰ ਦਾ ਜੱਸ ਕਰਨ ਰੂਪ ਧੂਫ਼ ਧੁਖਾਉਣੀ ਕਰ, ਗੁਰਾਂ ਦੁਆਰਾ ਗਿਆਨ ਦੀ ਪ੍ਰਾਪਤੀ ਰੂਪ ਦੀਵਾ ਜਗਾਉਣਾ ਕਰ ਅਤੇ ਨਿਮਰਤਾ ਦੇ ਸਹਿਤ ਪ੍ਰਭੂ ਦੀ ਭਗਤੀ ਰੂਪ ਸੇਵਾ ਕਰਿਆ ਕਰ।

ਅਨਿਕ = ਅਨੰਤ ਵਾਰ ਕਰਤਾਰ = ਪਰਮੇਸ਼ਰ ਨੂੰ ਬੰਦਨ = ਨਮਸਕਾਰ ਕਰਿਆ ਕਰ।

## ਪ੍ਰਭ ਕੀ ਸਰਣਿ ਗਹੀ; ਸਭ ਤਿਆਗਿ ॥ ਗੁਰ ਸੁਪ੍ਰਸੰਨ ਭਏ; ਵਡਭਾਗਿ ॥੧॥

ਜਿਨ੍ਹਾਂ ਨੇ ਹੋਰ ਸਭ = ਸਾਰੇ ਆਸਰੇ ਤਿਆਗਿ = ਛੱਡ ਕੇ ਕੇਵਲ ਇਕ ਪ੍ਰਭ = ਪਰਮੇਸ਼ਰ ਕੀ = ਦੀ ਸਰਣਿ = ਓਟ ਗਹੀ = ਗ੍ਰਹਿਣ ਕੀਤੀ ਹੈ।

ਉਨ੍ਹਾਂ ਉੱਤੇ ਗੁਰ = ਸਤਿਗੁਰੂ ਸਾਹਿਬ ਜੀ ਸੁਪ੍ਰਸੰਨ = ਭਲੀ ਪ੍ਰਕਾਰ ਪ੍ਰਸੰਨ ਭਏ = ਹੋਏ ਹਨ, ਐਸੇ ਪੁਰਖ ਵਡਭਾਗਿ = ਵੱਡਿਆਂ ਕਰਮਾਂ ਵਾਲੇ ਹਨ **ਵਾ:** ਐਸੇ ਪੁਰਖਾਂ ਦੇ ਅੰਦਰੋਂ (ਵਡ + ਭਾਗਿ) ਵਡ = ਵਡਿਆਈ ਦੀ ਇੱਛਾ ਭਾਗਿ = ਭੱਜ ਜਾਂਦੀ ਹੈ ॥੧॥

## ਆਠ ਪਹਰ; ਗਾਈਐ ਗੋਬਿੰਦੁ ॥
## ਤਨੁ ਧਨੁ ਪ੍ਰਭ ਕਾ; ਪ੍ਰਭ ਕੀ ਜਿੰਦੁ ॥੧॥ਰਹਾਉ॥

ਹੇ ਭਾਈ ! ਆਠ = ਅੱਠੇ ਪਹਿਰ ਗੋਬਿੰਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਉਸ ਪਰਮੇਸ਼ਰ ਦੇ ਜੱਸ ਨੂੰ ਗਾਈਐ = ਗਾਉਣਾ ਕਰੀਏ।

ਜਿਸ ਪ੍ਰਭ = ਪਰਮੇਸ਼ਰ ਕਾ = ਦਾ ਤਨੁ = ਸਰੀਰ ਤੇ ਧਨ ਪਦਾਰਥ ਵਰਤਣ ਵਾਸਤੇ ਦਿੱਤਾ ਹੋਇਆ ਹੈ ਤੇ ਜਿਸ ਪ੍ਰਭ = ਪਰਮੇਸ਼ਰ ਕੀ = ਦੀ ਜਿੰਦੁ = ਬੁੱਧੀ, ਜਿੰਦਗਾਨੀ ਦਿੱਤੀ ਹੋਈ ਹੈ ॥੧॥ਰਹਾਉ॥

## ਹਰਿ ਗੁਣ ਰਮਤ; ਭਏ ਆਨੰਦ ॥ ਪਾਰਬ੍ਰਹਮ; ਪੂਰਨ ਬਖਸੰਦ ॥

ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰਮਤ = ਉਚਾਰਿਆ ਹੈ, ਉਹ ਅਦ੍ਵੈਤ ਰੂਪ ਦੇ ਆਨੰਦ = ਸੁਖ ਸਹਿਤ **ਵਾ:** (ਆਨੰ + ਦ) ਦ = ਦ੍ਵੈਤ ਤੋਂ ਆਨੰ = ਰਹਿਤ ਭਏ = ਹੋ ਗਏ ਹਨ। ਕਿਉਂਕਿ :

ਪੂਰਨ = ਵਿਆਪਕ ਪਾਰਬ੍ਰਹਮ = ਪਰਮੇਸ਼ਰ ਉਨ੍ਹਾਂ ਨੂੰ ਬਖਸੰਦ = ਬਖ਼ਸ਼ਿਸ਼ਾਂ ਦੇਣ ਵਾਲਾ ਹੈ।

## ਕਰਿ ਕਿਰਪਾ; ਜਨ ਸੇਵਾ ਲਾਏ ॥ ਜਨਮ ਮਰਣ ਦੁਖ ਮੇਟਿ; ਮਿਲਾਏ ॥੨॥

ਪਰਮੇਸ਼ਰ ਨੇ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਆਪਣੇ ਪਿਆਰੇ ਭਗਤ, ਗੁਰਮੁਖ ਜਨਾਂ ਨੂੰ ਆਪਣੀ ਭਗਤੀ ਰੂਪ ਸੇਵਾ = ਟਹਿਲ ਵਿਚ ਲਾਏ = ਲਾਉਣਾ ਕੀਤਾ ਹੈ। ਅਤੇ :

ਆਪਣੇ ਸਰੂਪ ਨਾਲ ਮਿਲਾਏ = ਮਿਲਾ ਕੇ ਉਨ੍ਹਾਂ ਦਾ ਜੰਮਣ ਮਰਣ ਦਾ ਦੁਖ ਮੇਟਿ = ਨਵਿਰਤ ਕਰ ਦਿੱਤਾ ਹੈ ॥੨॥

## ਕਰਮ ਧਰਮ; ਇਹੁ ਤਤੁ ਗਿਆਨੁ ॥ ਸਾਧਸੰਗਿ; ਜਪੀਐ ਹਰਿ ਨਾਮੁ ॥

ਇਹੋ ਹੀ ਸਰੀਰ ਕਰਕੇ ਕਰਮ ਕਰਨਾ, ਪਦਾਰਥਾਂ ਦੀ ਸਮੱਗਰੀ ਕਰਕੇ ਧਰਮ = ਜਗ ਆਦਿ ਕਰਨੇ ਤੇ ਇਹੋ ਤਤੁ = ਅਸਲੀ ਗਿਆਨ ਦਾ ਪ੍ਰਾਪਤ ਕਰਨਾ ਹੈ।

ਜਿਹੜਾ ਸਾਧਸੰਗਿ = ਸਾਧ ਸੰਗਤ ਨਾਲ ਮਿਲ ਕੇ **ਵਾ:** ਸ੍ਰੇਸ਼ਟ ਗੁਰਾਂ ਦੀ ਸੰਗਤ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਜਪੀਐ = ਜਪਣਾ, ਆਰਾਧਨਾ ਹੈ।

## ਸਾਗਰ ਤਰਿ; ਬੋਹਿਥ ਪ੍ਰਭ ਚਰਣ ॥ ਅੰਤਰਜਾਮੀ; ਪ੍ਰਭ ਕਾਰਣ ਕਰਣ ॥੩॥

ਸੰਸਾਰ ਸਾਗਰ = ਸਮੁੰਦ੍ਰ ਤੋਂ ਤਰਿ = ਤਰਨ, ਪਾਰ ਲੰਘਣ ਵਾਸਤੇ ਉਸ ਪ੍ਰਭ = ਪਰਮੇਸ਼ਰ ਦੇ ਚਰਨ ਕਮਲ ਬੋਹਿਥ = ਜਹਾਜ਼ ਵਤ ਹਨ।

ਜੋ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪ੍ਰਭ = ਪਰਮੇਸ਼ਰ ਸਾਰਿਆਂ ਕਾਰਣ = ਕਾਰਜਾਂ ਦੇ ਕਰਨ ਵਾਲਾ ਹੈ ॥੩॥

## ਰਾਖਿ ਲੀਏ; ਅਪਨੀ ਕਿਰਪਾ ਧਾਰਿ ॥ ਪੰਚ ਦੂਤ; ਭਾਗੇ ਬਿਕਰਾਲ ॥

ਜਿਨ੍ਹਾਂ ਉੱਤੇ ਪਰਮੇਸ਼ਰ ਨੇ ਅਪਨੀ = ਆਪ ਦੀ ਕ੍ਰਿਪਾ = ਮੇਹਰ ਦੀ ਦ੍ਰਿਸ਼ਟੀ ਧਾਰਿ = ਧਾਰਨਾ ਕੀਤੀ ਹੈ, ਉਹ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਬਚਾ ਕੇ ਰਾਖਿ = ਰੱਖ ਲੀਏ = ਲੈਣਾ ਕੀਤੇ ਹਨ।

ਉਨ੍ਹਾਂ ਦੇ ਅੰਦਰੋਂ ਬਿਕਰਾਲ = ਭਿਆਨਕ, ਖ਼ਰਾਬ ਕਰਨ ਵਾਲੇ ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਦੂਤ ਭਾਗੇ = ਦੌੜ ਗਏ ਹਨ।

## ਜੂਐ ਜਨਮੁ; ਨ ਕਬਹੂ ਹਾਰਿ ॥
## ਨਾਨਕ ਕਾ ਅੰਗੁ ਕੀਆ; ਕਰਤਾਰਿ ॥੪॥੧੨॥੧੪॥

ਇਸੇ ਕਰਕੇ ਉਹ ਸੰਸਾਰ ਰੂਪ **ਵਾ:** ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਆਪਣੀ ਮਨੁੱਖਾ ਜਨਮ ਰੂਪ ਬਾਜ਼ੀ ਕਬਹੂ = ਕਦੇ ਵੀ ਹਾਰਿ = ਹਾਰਦੇ ਨ = ਨਹੀਂ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਿਉਂਕਿ ਉਨ੍ਹਾਂ ਜਨਾਂ ਕਾ = ਦਾ ਅੰਗੁ = ਪੱਖ ਕਰਤਾਰਿ = ਪਰਮੇਸ਼ਰ ਨੇ ਆਪ ਕੀਆ = ਕੀਤਾ ਹੈ ॥੪॥੧੨॥੧੪॥

## ਗੋਂਡ ਮਹਲਾ ੫ ॥

## ਕਰਿ ਕਿਰਪਾ; ਸੁਖ ਅਨਦ ਕਰੇਇ ॥ ਬਾਲਕ; ਰਾਖਿ ਲੀਏ ਗੁਰਦੇਵਿ ॥

ਜਿਸ ਉੱਤੇ ਪਰਮੇਸ਼ਰ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਕਰਨਾ ਕੀਤੀ ਹੈ, ਉਹ ਸੁਖ = ਅਨੰਦ ਸਰੂਪ ਬ੍ਰਹਮ ਦੀ ਪ੍ਰਾਪਤੀ ਦਾ ਅਨਦ = ਸੁਖ ਪ੍ਰਾਪਤ ਕਰੇਇ = ਕਰਦਾ ਹੈ।

ਆਪਣੇ ਜਗਿਆਸੂ ਰੂਪ ਬਾਲਕ = ਬੱਚੇ ਨੂੰ ਗੁਰਦੇਵਿ = ਸ੍ਰੀ ਗੁਰੂ ਨਾਨਕ ਦੇਵ ਜੀ ਨੇ **ਵਾ:** ਗੁਰਦੇਵਿ = ਪੂਜਨੀਕ ਤੇ ਪ੍ਰਕਾਸ਼ ਸਰੂਪ ਪਰਮੇਸ਼ਰ ਨੇ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਬਚਾ ਕੇ ਰਾਖਿ = ਰੱਖ ਲੀਏ = ਲਿਆ ਹੈ।[੧]

## ਪ੍ਰਭ ਕਿਰਪਾਲ; ਦਇਆਲ ਗੋੁਬਿੰਦ ॥ ਜੀਅ ਜੰਤ; ਸਗਲੇ ਬਖਸਿੰਦ ॥੧॥

ਹੇ ਭਾਈ ! ਉਹ ਪ੍ਰਭ = ਪਰਮੇਸ਼ਰ ਕ੍ਰਿਪਾਲ = ਦਿਆਲੂ ਹੈ, ਦਇਆਲ = ਦਇਆ ਦਾ ਘਰ ਹੈ, ਗੋੁਬਿੰਦ (ਗੋੁ + ਬਿੰਦ) ਗੋੁ = ਇੰਦਰੀਆਂ ਦਾ ਬਿੰਦ = ਪ੍ਰਕਾਸ਼ਕ ਹੈ ਭਾਵ ਸਾਖੀ ਚੇਤਨ ਰੂਪ ਹੈ।

ਸਗਲੇ = ਸਾਰੇ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵਾਂ ਨੂੰ ਬਖਸਿੰਦ = ਬਖ਼ਸ਼ਣ ਵਾਲਾ ਹੈ ॥੧॥

## ਤੇਰੀ ਸਰਣਿ; ਪ੍ਰਭ ਦੀਨ ਦਇਆਲ ॥
## ਪਾਰਬ੍ਰਹਮ ਜਪਿ; ਸਦਾ ਨਿਹਾਲ ॥੧॥ਰਹਾਉ॥

ਹੇ ਦੀਨ = ਗ਼ਰੀਬਾਂ 'ਤੇ ਦਇਆਲ = ਦਇਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ ! ਮੈਂ ਤੇਰੀ = ਆਪ ਜੀ ਦੀ ਸਰਣਿ = ਓਟ ਵਿਚ ਆਇਆ ਹਾਂ। ਕਿਉਂਕਿ :

ਹੇ ਪਾਰਬ੍ਰਹਮ = ਪਰਮੇਸ਼ਰ ! ਆਪ ਜੀ ਦੇ ਨਾਮ ਨੂੰ ਜਪਿ = ਯਾਦ ਕਰਕੇ ਸਦਾ = ਹਮੇਸ਼ਾਂ ਨਿਹਾਲ = ਦੁੱਖਾਂ ਤੋਂ ਰਹਿਤ ਹੋ ਜਾਈਦਾ ਹੈ **ਵਾ:** ਨਿਹਾਲ = ਪ੍ਰਸੰਨ ਹੋ ਜਾਈਦਾ ਹੈ ॥੧॥ ਰਹਾਉ ॥

## ਪ੍ਰਭ ਦਇਆਲ; ਦੂਸਰ ਕੋਈ ਨਾਹੀ ॥ ਘਟ ਘਟ ਅੰਤਰਿ; ਸਰਬ ਸਮਾਹੀ ॥

ਹੇ ਪ੍ਰਭ = ਪਰਮੇਸ਼ਰ ! ਜਿਹੋ ਜਿਹਾ ਤੂੰ ਦਇਆਲ = ਕ੍ਰਿਪਾਲੂ ਹੈਂ, ਉਹੋ ਜਿਹਾ ਦੂਸਰ = ਦੂਜਾ ਹੋਰ ਕੋਈ ਨਾਹੀ = ਨਹੀਂ ਹੈ।

ਤੂੰ ਚਾਰ ਖਾਣੀਆਂ ਦੇ ਘਟ ਘਟ = ਘਟਾਂ ਘਟਾਂ ਅੰਤਰਿ = ਵਿਚ ਤੇ ਸਰਬ = ਸਾਰਿਆਂ ਥਾਵਾਂ ਵਿਚ ਸਮਾਹੀ = ਸਮਾਇਆ, ਮਿਲਿਆ ਹੋਇਆ ਹੈਂ **ਵਾ:** ਸਭਨਾਂ ਨੂੰ ਸਮਾਹੀ = ਅਨੰਦ ਦੇਣ ਵਾਲਾ ਹੈਂ।

## ਅਪਨੇ ਦਾਸ ਕਾ; ਹਲਤੁ ਪਲਤੁ ਸਵਾਰੈ ॥
## ਪਤਿਤ ਪਾਵਨ; ਪ੍ਰਭ ਬਿਰਦੁ ਤੁਮ੍ਾਰੈ ॥੨॥

ਤੂੰ ਅਪਨੇ = ਆਪ ਦੇ ਦਾਸ = ਸੇਵਕ ਕਾ = ਦਾ ਹਲਤੁ ਪਲਤੁ = ਲੋਕ-ਪ੍ਰਲੋਕ ਸਵਾਰੈ = ਸੰਵਾਰਨ ਵਾਲਾ ਹੈਂ।

ਹੇ ਪ੍ਰਭ = ਪਰਮੇਸ਼ਰ ! ਇਹ ਤੁਮ੍ਾਰੈ = ਆਪ ਜੀ ਦਾ ਮੁੱਢ ਕਦੀਮਾਂ ਦਾ ਬਿਰਦੁ = ਸੁਭਾਅ ਹੈ **ਵਾ:** ਇਹ ਆਪ ਜੀ ਦਾ ਬਿਰਦੁ = ਪ੍ਰਣ ਹੈ ਕਿ ਤੂੰ ਆਪਣੀ ਸ਼ਰਨ ਵਿਚ ਆਉਣ ਵਾਲੇ ਪਤਿਤ = ਪਾਪੀ ਪੁਰਖਾਂ ਨੂੰ ਪਾਵਨ = ਪਵਿੱਤਰ ਕਰਨ ਵਾਲਾ ਹੈਂ ॥੨॥

---

੧. **ਵਾ:** ਬਾਲਕ ਹਰਿਗੋਬਿੰਦ ਨੂੰ ਬਚਾ ਕੇ ਰੱਖ ਲਿਆ ਹੈ।

## ਅਉਖਧ ਕੋਟਿ; ਸਿਮਰਿ ਗੋਬਿੰਦ ॥ ਤੰਤੁ ਮੰਤੁ; ਭਜੀਐ ਭਗਵੰਤ ॥

ਜੋ ਗੋਬਿੰਦ = ਪਰਮੇਸ਼ਰ ਦਾ ਸਿਮਰਿ = ਸਿਮਰਨ ਕਰਨਾ ਹੈ, ਇਹ ਸਾਰੇ ਪ੍ਰਤੱਖ **ਵਾ:** ਅਗਿਆਨ ਆਦਿ ਰੋਗਾਂ ਦੀ ਨਵਿਰਤੀ ਵਾਸਤੇ ਕੋਟਿ = ਕਰੋੜਾਂ ਅਉਖਧ = ਦਵਾਈਆਂ ਦੇ ਸਮਾਨ ਹੈ।

ਜੋ ਭਗਵੰਤ = ਪਰਮੇਸ਼ਰ ਦਾ ਭਜੀਐ = ਸਿਮਰਨ ਕਰਨਾ ਹੈ, ਇਹੋ ਤੰਤੁ = ਤੰਤਰ ਤੇ ਮੰਤੁ = ਮੰਤ੍ਰ ਹੈ **ਵਾ:** ਇਹੋ ਹੀ ਤਿੰਨਾਂ ਗੁਣਾਂ ਨੂੰ ਮੇਟਣ ਵਾਸਤੇ ਤੰਤੁ = ਔਸ਼ਧੀ[੧] ਹੈ ਤੇ ਕਾਮ ਕ੍ਰੋਧ ਰੂਪੀ ਸੱਪਾਂ ਨੂੰ ਵੱਸ ਕਰਨ ਵਾਸਤੇ ਇਹੋ ਹੀ ਮੰਤੁ = ਮੰਤ੍ਰ ਹੈ।

**ਅਥਵਾ** ਤੰਤੁ = ਸ਼ਾਸਤ੍ਰਾਂ ਦਾ ਪੜ੍ਹਨਾ ਤੇ ਵੇਦਾਂ ਆਦਿ ਦੇ ਮੰਤੁ = ਮੰਤ੍ਰਾਂ ਦਾ ਇਹੋ ਪੜ੍ਹਨਾ ਹੈ, ਜੋ ਪਰਮੇਸ਼ਰ ਦਾ ਭਜਨ ਕਰਨਾ ਹੈ **ਵਾ:** ਤੰਤੁ = ਤੱਤ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਦਾ ਇਹੋ ਅਸਲੀ ਮੰਤੁ = ਸਿਧਾਂਤ ਹੈ, ਜੋ ਪਰਮੇਸ਼ਰ ਦਾ ਸਿਮਰਨ ਕਰਨਾ ਹੈ।

## ਰੋਗ ਸੋਗ ਮਿਟੇ; ਪ੍ਰਭ ਧਿਆਏ ॥ ਮਨ ਬਾਂਛਤ; ਪੂਰਨ ਫਲ ਪਾਏ ॥੩॥

ਜਿਹੜੇ ਪ੍ਰਭ = ਪਰਮੇਸ਼ਰ ਨੂੰ ਇਕਾਗਰ ਚਿੱਤ ਹੋ ਕੇ ਧਿਆਏ = ਆਰਾਧਨਾ ਕਰਦੇ ਹਨ, ਉਨ੍ਹਾਂ ਦੇ ਹੰਕਾਰ, ਅਗਿਆਨ ਆਦਿ ਰੋਮ ਤੇ ਵਿਛੋੜੇ ਦੇ ਸੋਗ = ਗ਼ਮ ਆਦਿ ਸਭ ਮਿਟੇ = ਨਵਿਰਤ ਹੋ ਗਏ ਹਨ। ਅਤੇ :

ਉਨ੍ਹਾਂ ਨੇ ਮਨ ਬਾਂਛਤ = ਮਨ ਇੱਛਤ ਧਰਮ, ਅਰਥ, ਕਾਮ, ਮੋਖ ਆਦਿ ਸਾਰੇ ਪੂਰਨ ਫਲ ਪਾਏ = ਪ੍ਰਾਪਤ ਕਰ ਲਏ ਹਨ ॥੩॥

## ਕਰਨ ਕਾਰਨ; ਸਮਰਥ ਦਇਆਰ ॥ ਸਰਬ ਨਿਧਾਨ; ਮਹਾ ਬੀਚਾਰ ॥

ਉਹ ਸਮਰਥ = ਸਰਬ ਸ਼ਕਤੀਵਾਨ ਤੇ ਦਇਆਰ = ਦਇਆ ਦਾ ਘਰ ਪਰਮੇਸ਼ਰ ਸਾਰਿਆਂ ਕਾਰਨ = ਕਾਰਜਾਂ ਦੇ ਕਰਨ ਵਾਲਾ ਹੈ।

ਪਰਮੇਸ਼ਰ ਸਰਬ = ਸਾਰੀਆਂ ਨਿੱਧੀਆਂ ਦਾ ਨਿਧਾਨ = ਖ਼ਜ਼ਾਨਾ ਹੈ ਤੇ ਹਰੀ ਦਾ ਮਹਾ = ਬੜਾ ਉੱਤਮ ਵੀਚਾਰ ਹੈ **ਵਾ:** ਐਸੇ ਪਰਮੇਸ਼ਰ ਦਾ ਨਾਮ ਜਪਣ ਵਾਲੇ ਪੁਰਖਾਂ ਨੂੰ ਸਾਰੀਆਂ ਨਿੱਧੀਆਂ ਦੇ ਖ਼ਜ਼ਾਨੇ ਪ੍ਰਾਪਤ ਹੋ ਜਾਂਦੇ ਹਨ ਅਤੇ ਬ੍ਰਹਮ ਗਿਆਨ ਦੀ ਮਹਾ ਉੱਤਮ ਵੀਚਾਰ ਪ੍ਰਾਪਤ ਹੁੰਦੀ ਹੈ।

## ਨਾਨਕ; ਬਖਸਿ ਲੀਏ ਪ੍ਰਭਿ ਆਪਿ ॥
## ਸਦਾ ਸਦਾ; ਏਕੋ ਹਰਿ ਜਾਪਿ ॥੪॥੧੩॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪ੍ਰਭਿ = ਪਰਮੇਸ਼ਰ ਆਪਣੇ ਸੇਵਕਾਂ ਨੂੰ ਆਪਣੇ ਜਾਣ ਕੇ ਆਪ ਹੀ ਬਖ਼ਸ਼ ਲੀਏ = ਲੈਂਦਾ ਹੈ **ਵਾ:** ਸਾਨੂੰ ਪਰਮੇਸ਼ਰ ਨੇ ਆਪਣੇ ਸੇਵਕ ਜਾਣ ਕੇ ਆਪ ਹੀ ਬਖ਼ਸ਼ ਲਿਆ ਹੈ।

ਇਸੇ ਕਰਕੇ ਸੇਵਕ ਜਨ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਉਸ ਏਕੋ = ਇਕ ਹਰਿ = ਪਰਮੇਸ਼ਰ ਨੂੰ ਜਾਪਿ = ਜਪਦੇ, ਸਿਮਰਦੇ ਰਹਿੰਦੇ ਹਨ **ਵਾ:** ਅਸੀਂ ਸਿਮਰਦੇ ਰਹਿੰਦੇ ਹਾਂ ॥੪॥੧੩॥੧੫॥

## ਗੋਂਡ ਮਹਲਾ ੫ ॥
## ਹਰਿ ਹਰਿ ਨਾਮੁ ਜਪਹੁ; ਮੇਰੇ ਮੀਤ ॥

ਹੇ ਮੇਰੇ ਮੀਤ = ਮਿੱਤਰ, ਸੱਜਣ ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪਹੁ = ਸਿਮਰਨਾ ਕਰ।

---

੧. ਤਿੰਨ ਚਾਰ ਚੀਜ਼ਾਂ ਰਲਾ ਕੇ ਤੰਤਰ ਬਣਦਾ ਹੈ।

[ਅੰਗ ੮੬੭]

## ਨਿਰਮਲ ਹੋਇ; ਤੁਮ੍ਾਰਾ ਚੀਤ ॥

ਫੇਰ ਤੁਮ੍ਾਰਾ = ਤੇਰਾ ਚੀਤ = ਚਿੱਤ ਮਲ, ਵਿਖੇਪ, ਅਵਰਨ ਆਦਿਕਾਂ ਦੀ ਨਿਰਮਲ = ਮੈਲ ਤੋਂ ਰਹਿਤ ਹੋਇ = ਹੋ ਜਾਵੇਗਾ **ਵਾ:** ਨਿਰਮਲ = ਉੱਜਲ ਹੋਇ = ਹੋ ਜਾਵੇਗਾ। ਅਤੇ :

## ਮਨ ਤਨ ਕੀ; ਸਭ ਮਿਟੈ ਬਲਾਇ ॥ ਦੂਖੁ ਅੰਧੇਰਾ; ਸਗਲਾ ਜਾਇ ॥੧॥

ਮਨ = ਸੂਖਮ ਸਰੀਰ ਤੇ ਤਨ = ਸਥੂਲ ਸਰੀਰ ਕੀ = ਦੀ ਆਧੀ, ਬਿਆਧੀ, ਉਪਾਧੀ ਰੂਪ **ਵਾ:** ਅਵਿੱਦਿਆ ਰੂਪ ਸਭ = ਸਾਰੀ ਬਲਾਇ = ਬਲਾ ਵੀ ਮਿਟੈ = ਨਵਿਰਤ ਹੋ ਜਾਵੇਗੀ। ਅਤੇ :

ਜੰਮਣ ਮਰਣ ਦਾ ਦੂਖੁ = ਦੁਖ ਤੇ ਅਗਿਆਨ ਰੂਪੀ ਅੰਧੇਰਾ = ਹਨੇਰਾ ਵੀ ਸਗਲਾ = ਸਾਰਾ ਅੰਦਰੋਂ ਚਲਿਆ ਜਾਇ = ਜਾਵੇਗਾ ॥੧॥

## ਹਰਿ ਗੁਣ ਗਾਵਤ; ਤਰੀਐ ਸੰਸਾਰੁ ॥
## ਵਡਭਾਗੀ ਪਾਈਐ; ਪੁਰਖੁ ਅਪਾਰੁ ॥੧॥ਰਹਾਉ॥

ਹੇ ਭਾਈ! ਹਰਿ = ਪਰਮੇਸ਼ਰ ਦੇ ਗੁਣ ਗਾਵਤ = ਗਾਇਨ ਕਰਕੇ ਇਸ ਸੰਸਾਰੁ = ਜਗਤ-ਸਮੁੰਦ੍ਰ ਤੋਂ ਤਰੀਐ = ਤਰ, ਪਾਰ ਲੰਘ ਜਾਈਦਾ ਹੈ।

ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪੁਰਖੁ = ਪੂਰਨ ਪਰਮੇਸ਼ਰ ਨੂੰ ਵਡਭਾਗੀ = ਵੱਡਿਆਂ ਕਰਮਾਂ ਕਰਕੇ ਪਾਈਐ = ਪਾਉਣਾ ਕਰੀਦਾ ਹੈ ॥੧॥ਰਹਾਉ॥

## ਜੋ ਜਨੁ ਕਰੈ; ਕੀਰਤਨੁ ਗੋਪਾਲ ॥ ਤਿਸ ਕਉ; ਪੋਹਿ ਨ ਸਕੈ ਜਮਕਾਲੁ ॥

ਹੇ ਮੇਰੇ ਸੱਜਣੋਂ! ਗੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦਾ ਕੀਰਤਨੁ = ਜਸ ਜੋ = ਜਿਹੜਾ ਜਨੁ = ਪੁਰਖ ਸਤਿਸੰਗਤ ਨਾਲ ਮਿਲ ਕੇ ਕਰੈ = ਕਰਦਾ ਹੈ।

ਤਿਸ = ਉਸ ਕਉ = ਨੂੰ ਜਮਕਾਲੁ = ਕਾਲ ਕਰਨ ਵਾਲਾ ਜਮਦੂਤ ਪੋਹਿ = ਛੋਹ, ਲੱਗ ਨ = ਨਹੀਂ ਸਕੈ = ਸਕਦਾ।

## ਜਗ ਮਹਿ ਆਇਆ; ਸੋ ਪਰਵਾਣੁ ॥ ਗੁਰਮੁਖਿ ਅਪਨਾ; ਖਸਮੁ ਪਛਾਣੁ ॥੨॥

ਜਗ = ਸੰਸਾਰ ਮਹਿ = ਵਿਚ ਮਨੁੱਖਾ ਜਨਮ ਧਾਰ ਕੇ ਆਇਆ = ਆਉਣਾ ਸੋ = ਉਸ ਦਾ ਪਰਵਾਣੁ = ਪ੍ਰਮਾਣਿਕ ਹੋਇਆ ਹੈ।

ਜਿਸ ਗੁਰਮੁਖ ਜਨ ਨੇ ਗੁਰਾਂ ਦੁਆਰਾ ਅਪਨਾ = ਆਪ ਦਾ ਖਸਮੁ = ਮਾਲਕ ਪਰਮੇਸ਼ਰ ਪਛਾਣ = ਸਮਝ ਲਿਆ ਹੈ ॥੨॥

## ਹਰਿ ਗੁਣ ਗਾਵੈ; ਸੰਤ ਪ੍ਰਸਾਦਿ ॥ ਕਾਮ ਕ੍ਰੋਧ; ਮਿਟਹਿ ਉਨਮਾਦ ॥

ਸੰਤ = ਮਹਾਤਮਾਂ ਜਨਾਂ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਜੋ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਂਦਾ ਹੈ।

ਉਸ ਦੇ ਰਿਦੇ ਵਿੱਚੋਂ ਕਾਮ = ਮੰਦ ਵਾਸ਼ਨਾ, ਕ੍ਰੋਧ = ਤੀਖਣ ਬਿਰਤੀ ਤੇ ਉਨਮਾਦ = ਉਨਮਤਤਾ ਭਾਵ

ਹੰਕਾਰ ਆਦਿ ਵਿਕਾਰ ਮਿਟਹਿ = ਨਵਿਰਤ ਹੋ ਜਾਂਦੇ ਹਨ **ਵਾ:** ਉਸ ਦੇ ਅੰਦਰੋਂ ਕਾਮ ਕ੍ਰੋਧ ਆਦਿ ਵਿਸ਼ਿਆਂ ਦਾ ਉਨਮਾਦ = ਕਮਲਪੁਣਾ ਨਵਿਰਤ ਹੋ ਜਾਂਦਾ ਹੈ।

## ਸਦਾ ਹਜੂਰਿ; ਜਾਣੁ ਭਗਵੰਤ ॥ ਪੂਰੇ ਗੁਰ ਕਾ; ਪੂਰਨ ਮੰਤ ॥੩॥

ਹੇ ਸੱਜਣਾ ! ਭਗਵੰਤ = ਪਰਮੇਸ਼ਰ ਨੂੰ ਸਦਾ = ਹਮੇਸ਼ਾਂ ਆਪਣੇ ਹਜੂਰਿ = ਨੇੜੇ ਤੋਂ ਨੇੜੇ ਜਾਣੁ = ਜਾਨਣਾ ਕਰ।

ਇਹ ਪੂਰੇ = ਪੂਰਨ ਗੁਰ = ਸਤਿਗੁਰੂ ਕਾ = ਦਾ ਪੂਰਨ = ਪੂਰਾ ਮੰਤ = ਉਪਦੇਸ਼ ਹੈ ॥੩॥

## ਹਰਿ ਧਨੁ ਖਾਟਿ; ਕੀਏ ਭੰਡਾਰ ॥ ਮਿਲਿ ਸਤਿਗੁਰ; ਸਭਿ ਕਾਜ ਸਵਾਰ ॥

ਜਿਨ੍ਹਾਂ ਨੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਰੂਪ ਧਨ ਨੂੰ ਖਾਟਿ = ਖੱਟ ਕੇ ਆਪਣੇ ਰਿਦੇ ਰੂਪੀ ਭੰਡਾਰ = ਖ਼ਜ਼ਾਨੇ ਲਬਾਲਬ ਭਰ ਲੈਣਾ ਕੀਏ = ਕੀਤੇ ਹਨ।

ਉਨ੍ਹਾਂ ਨੇ ਸਤਿਗੁਰ = ਸੱਚੇ ਗੁਰੂ ਦੇ ਨਾਲ ਮਿਲਿ = ਮਿਲਾਪ ਕਰਕੇ ਆਪਣੇ ਸਭਿ = ਸਾਰੇ ਲੋਕ-ਪ੍ਰਲੋਕ ਦੇ ਕਾਜ = ਕਾਰਜ ਸਵਾਰੇ = ਸੰਵਾਰ, ਠੀਕ ਕਰ ਲਏ ਹਨ।

## ਹਰਿ ਕੇ ਨਾਮ; ਰੰਗ ਸੰਗਿ ਜਾਗਾ ॥
## ਹਰਿ ਚਰਣੀ; ਨਾਨਕ ਮਨੁ ਲਾਗਾ ॥੪॥੧੪॥੧੬॥

ਹਰਿ = ਪਰਮੇਸ਼ਰ ਕੇ = ਦੇ ਨਾਮ ਦੇ ਰੰਗ = ਪ੍ਰੇਮ ਸੰਗਿ = ਨਾਲ ਜਿਨ੍ਹਾਂ ਦਾ ਚਿੱਤ ਜਾਗਾ = ਜਾਗ ਪਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦਾ ਮਨ = ਚਿੱਤ ਹਰਿ = ਪਰਮੇਸ਼ਰ ਦੇ ਚਰਣੀ = ਚਰਨਾਂ ਨਾਲ ਲਾਗਾ = ਲੱਗ ਗਿਆ ਹੈ ॥੪॥੧੪॥੧੬॥

## ਗੋਂਡ ਮਹਲਾ ੫ ॥

## ਭਵ ਸਾਗਰ; ਬੋਹਿਥ ਹਰਿ ਚਰਣ ॥ ਸਿਮਰਤ ਨਾਮੁ; ਨਾਹੀ ਫਿਰਿ ਮਰਣ ॥

ਹੇ ਭਾਈ ! ਭਵ ਸਾਗਰ = ਸੰਸਾਰ-ਸਮੁੰਦ੍ਰ ਤੋਂ ਤਰਨ ਵਾਸਤੇ ਹਰਿ = ਪਰਮੇਸ਼ਰ ਦੇ ਚਰਣ ਬੋਹਿਥ = ਜਹਾਜ਼ ਵਤ ਹਨ। ਇਸ ਲਈ ਉਸਦੇ ਚਰਨਾਂ ਦਾ ਧਿਆਨ ਕਰਨਾ ਕਰ।

ਜੋ ਪਰਮੇਸ਼ਰ ਦੇ ਨਾਮ ਨੂੰ ਸਿਮਰਤ = ਚੇਤੇ ਕਰਦਾ ਹੈ ਫਿਰਿ = ਮੁੜ ਉਸ ਦਾ ਮਰਣਾ ਨਾਹੀ = ਨਹੀਂ ਹੁੰਦਾ।

## ਹਰਿ ਗੁਣ ਰਮਤ; ਨਾਹੀ ਜਮ ਪੰਥ ॥ ਮਹਾ ਬੀਚਾਰ; ਪੰਚ ਦੂਤਹ ਮੰਥ ॥੧॥

ਜਿਹੜਾ ਹਰਿ = ਪਰਮੇਸ਼ਰ ਦੇ ਜੱਸ ਰੂਪ ਗੁਣਾਂ ਨੂੰ ਰਮਤ = ਉਚਾਰਨ ਕਰਦਾ ਹੈ, ਉਸ ਨੂੰ ਜਮ = ਜਮਦੂਤਾਂ ਦੇ ਪੰਥ = ਰਸਤੇ ਉੱਤੇ ਨਾਹੀ = ਨਹੀਂ ਜਾਣਾ ਪਵੇਗਾ।

ਸਭ ਤੋਂ ਮਹਾ = ਵੱਡੇ, ਸ੍ਰੇਸ਼ਟ ਆਤਮ ਵੀਚਾਰ ਦੇ ਕਰਨ ਵਾਲਾ ਪੁਰਖ ਅਪਰੋਖ ਗਿਆਨ ਹੋਣ ਕਾਰਨ ਪੰਚ = ਪੰਜ ਕਾਮ, ਕ੍ਰੋਧ ਆਦਿ ਦੂਤਹ = ਦੂਤਾਂ ਨੂੰ ਮੰਥ = ਮੰਥਨ ਭਾਵ ਨਵਿਰਤ ਕਰ ਲੈਂਦਾ ਹੈ ॥੧॥

## ਤਉ ਸਰਣਾਈ; ਪੂਰਨ ਨਾਥ ॥ ਜੰਤ ਅਪਨੇ ਕਉ; ਦੀਜਹਿ ਹਾਥ ॥੧॥ਰਹਾਉ॥

ਹੇ ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਸਰਬ ਕੇ ਨਾਥ = ਸੁਆਮੀ ਪਰਮੇਸ਼ਰ ! ਮੈਂ ਤਉ = ਤੇਰੀ ਸਰਣਾਈ = ਓਟ ਵਿਚ ਆਇਆ ਹਾਂ।

ਮੈਨੂੰ ਅਪਨੇ = ਆਪ ਦੇ ਤੁੱਛ ਜੰਤ = ਜੀਵ ਕਉ = ਨੂੰ ਕ੍ਰਿਪਾ ਰੂਪੀ ਹਾਥ = ਹੱਥ ਦੀਜਹਿ = ਦੇ ਕੇ ਰੱਖ ਲੈਣਾ ਕਰ, ਭਾਵ ਆਪਣਾ ਆਸਰਾ ਦੇਣਾ ਕਰ ॥੧॥ਰਹਾਉ॥

## ਸਿਮ੍ਰਿਤ ਸਾਸਤ੍ਰ; ਬੇਦ ਪੁਰਾਣ ॥ ਪਾਰਬ੍ਰਹਮ ਕਾ; ਕਰਹਿ ਵਖਿਆਣ ॥

ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ, ਛੇ ਸ਼ਾਸਤ੍ਰ, ਚਾਰ ਵੇਦ ਤੇ ਅਠਾਰਾਂ ਪੁਰਾਣ ਆਦਿ।

ਸਾਰੇ ਧਾਰਮਿਕ ਗ੍ਰੰਥ ਪਾਰਬ੍ਰਹਮ = ਪਰਮੇਸ਼ਰ ਕਾ = ਦਾ ਜੱਸ ਹੀ ਵਖਿਆਣ = ਉਚਾਰਨ ਕਰਦੇ ਹਨ।

**ਅਥਵਾ** ਹੇ ਪੁਰਖਾ ! ਇਸ ਮਨੁੱਖਾ ਜਨਮ ਵਿਚ ਉਸ ਵਾਹਿਗੁਰੂ ਦੀ ਪ੍ਰਾਪਤੀ ਕਰ ?

*ਪ੍ਰਸ਼ਨ : ਕਿਸ ਪ੍ਰਕਾਰ ਕਰਾਂ ?*

ਉਸ ਪਰਮੇਸ਼ਰ ਨੂੰ ਸਿਮ੍ਰਿਤਿ = ਸਿਮਰਿਆ ਕਰ, (ਸਾ + ਸਤ੍ਰ) ਸਾ = ਉਸ ਸਤ੍ਰ = ਸਤਿ ਸਰੂਪ ਪਰਮੇਸ਼ਰ ਦੀ ਆਗਿਆ ਮੰਨਿਆ ਕਰ, ਗੁਰਾਂ ਦੁਆਰਾ ਉਸ ਪੁਰਾਣ = ਪੁਰਾਤਨ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਬੇਦ = ਗਿਆਨ ਨੂੰ ਜਾਨਣਾ ਕਰ। ਇਉਂ ਉਸ ਪਰਮੇਸ਼ਰ ਦਾ ਕਥਨ ਕਰਿਆ ਕਰ, ਫੇਰ ਤੈਨੂੰ ਉਸ ਦੀ ਪ੍ਰਾਪਤੀ ਹੋ ਜਾਵੇਗੀ।

## ਜੋਗੀ ਜਤੀ ਬੈਸਨੋ; ਰਾਮਦਾਸ ॥ ਮਿਤਿ ਨਾਹੀ; ਬ੍ਰਹਮ ਅਬਿਨਾਸ ॥੨॥

ਜੋਗੀ = ਜੋਗ ਮਤ ਨੂੰ ਧਾਰਨ ਵਾਲੇ ਪੁਰਖ, ਜਤੀ = ਜਤ ਰੱਖਣ ਵਾਲੇ ਪੁਰਖ, ਬੈਸਨੋ = ਵਿਸ਼ਨੂੰ ਦੇ ਉਪਾਸ਼ਕ **ਵਾ:** ਵੈਸ਼ਨਵ ਸਾਧੂ, ਰਾਮਦਾਸ = ਰਾਮਦਾਸੀਏ ਭੇਖ ਵਾਲੇ **ਵਾ:** ਪੈਰਾਂ ਵਿਚ ਘੁੰਗਰੂ ਪਾ ਕੇ ਨਿਰਤਕਾਰੀ ਕਰਨ ਵਾਲੇ ਵੈਰਾਗੀ ਸਾਧੂ ਆਦਿ।

*ਨੋਟ :* ਦੱਖਣ ਦੇਸ਼ ਵਿਚ ਇਕ ਪ੍ਰਸਿੱਧ ਮਹਾਤਮਾ ਰਾਮਦਾਸ ਜੀ ਹੋਏ ਹਨ, ਜੋ ਰਾਜੇ ਸਿਵਾ ਜੀ (ਮਰਹੱਟਾ) ਦੇ ਗੁਰੂ ਸਨ, ਉਨ੍ਹਾਂ ਦੀ ਸੰਪ੍ਰਦਾ ਵਾਲੇ ਸਾਧੂ ਰਾਮਦਾਸ ਜਾਂ ਰਾਮਦਾਸੀ ਭੇਖ ਵਾਲੇ ਕਹਾਉਂਦੇ ਹਨ।

ਸਾਰੇ ਅਬਿਨਾਸ = ਨਾਸ਼ ਤੋਂ ਰਹਿਤ ਬ੍ਰਹਮ = ਪਰਮੇਸ਼ਰ ਦੀ ਪ੍ਰਾਪਤੀ ਰੂਪ ਮਿਤਿ = ਮਰਯਾਦਾ ਨੂੰ ਨਾਹੀ = ਨਹੀਂ ਜਾਣ ਸਕੇ **ਵਾ:** ਇਨ੍ਹਾਂ ਕੋਲੋਂ ਵੀ ਨਾਸ਼ ਤੋਂ ਰਹਿਤ ਪਰਮੇਸ਼ਰ ਦੀ ਨਿੱਤ ਮਰਯਾਦਾ ਜਾਣੀ ਨਹੀਂ ਜਾ ਸਕਦੀ ॥੨॥

## ਕਰਣ ਪਲਾਹ ਕਰਹਿ; ਸਿਵ ਦੇਵ ॥ ਤਿਲੁ ਨਹੀ ਬੂਝਹਿ; ਅਲਖ ਅਭੇਵ ॥

ਸਿਵ = ਮਹੇਸ ਆਦਿ ਤੇਤੀ ਕਰੋੜ ਦੇਵ = ਦੇਵਤੇ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਕਰਣ = ਕੀਰਨੇ ਤੇ ਪਲਾਹ = ਪਰਜਤਨ ਬਥੇਰੇ ਕਰਹਿ = ਕਰਦੇ ਹਨ।

ਪਰੰਤੂ ਉਸ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਗੁਰਾਂ ਤੋਂ ਬਗ਼ੈਰ ਅਭੇਵ = ਭੇਦ ਪਾਉਣ ਤੋਂ ਰਹਿਤ ਪਰਮੇਸ਼ਰ ਨੂੰ ਤਿਲੁ ਮਾਤ੍ਰ ਭਾਵ ਥੋੜਾ ਜਿਹਾ ਵੀ ਬੂਝਹਿ = ਬੁੱਝਦੇ ਨਹੀਂ ਹਨ।

## ਪ੍ਰੇਮ ਭਗਤਿ; ਜਿਸੁ ਆਪੇ ਦੇਇ ॥ ਜਗ ਮਹਿ ਵਿਰਲੇ; ਕੇਈ ਕੇਇ ॥੩॥

ਜਿਸ ਨੂੰ ਪਰਮੇਸ਼ਰ ਆਪੇ = ਆਪ ਗੁਰਾਂ ਦੁਆਰਾ ਆਪਣੀ ਪ੍ਰੇਮਾ ਭਗਤਿ = ਭਗਤੀ ਕਰਨ ਦੀ ਦਾਤ ਦੇਇ = ਦਿੰਦਾ ਹੈ।

ਐਸਾ ਕੇਈ ਕੇਇ = ਕੋਈ ਕੋਈ ਵਿਰਲੇ = ਟਾਵਾਂ-ਟਾਵਾਂ ਹੀ ਪੁਰਖ ਜਗ = ਸੰਸਾਰ ਮਹਿ = ਵਿਚ ਹੈ ॥੩॥

## ਮੋਹਿ ਨਿਰਗੁਣ; ਗੁਣੁ ਕਿਛਹੂ ਨਾਹਿ ॥ ਸਰਬ ਨਿਧਾਨ; ਤੇਰੀ ਦ੍ਰਿਸਟੀ ਮਾਹਿ ॥

ਹੇ ਪਰਮੇਸ਼ਰ ! ਮੋਹਿ = ਮੇਰੇ ਸਤਿ ਸੰਤੋਖ ਆਦਿ ਨਿਰਗੁਣ = ਗੁਣਾਂ ਤੋਂ ਹੀਣੇ ਵਿਚ ਗਿਆਨ ਆਦਿ ਕਿਛਹੂ = ਕੋਈ ਵੀ ਗੁਣ ਨਾਹਿ = ਨਹੀਂ ਹੈ।

ਸਰਬ = ਸਾਰੇ ਨਿਧਾਨ = ਖ਼ਜ਼ਾਨੇ ਤੇਰੀ = ਆਪ ਜੀ ਦੀ ਕ੍ਰਿਪਾ ਭਰੀ ਦ੍ਰਿਸਟੀ = ਨਦਰ ਮਾਹਿ = ਵਿਚ ਹੀ ਹਨ।

## ਨਾਨਕੁ ਦੀਨੁ; ਜਾਚੈ ਤੇਰੀ ਸੇਵ ॥
## ਕਰਿ ਕਿਰਪਾ; ਦੀਜੈ ਗੁਰਦੇਵ ॥੪॥੧੫॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਦੀਨ = ਗ਼ਰੀਬ ਤੇਰੀ = ਆਪ ਜੀ ਦੀ ਭਗਤੀ ਰੂਪ ਸੇਵ = ਟਹਿਲ ਕਰਨੀ ਜਾਚੈ = ਮੰਗਦਾ ਹਾਂ।

ਇਸ ਲਈ ਹੇ ਗੁਰਦੇਵ = ਪਰਮੇਸ਼ਰ ! ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਆਪਣੀ ਭਗਤੀ ਰੂਪ ਟਹਿਲ ਬਖ਼ਸ਼ ਦੀਜੈ = ਦੇਣਾ ਕਰ ॥੪॥੧੫॥੧੭॥

## ਗੋਂਡ ਮਹਲਾ ੫ ॥
## ਸੰਤ ਕਾ ਲੀਆ; ਧਰਤਿ ਬਿਦਾਰਉ ॥ ਸੰਤ ਕਾ ਨਿੰਦਕੁ; ਅਕਾਸ ਤੇ ਟਾਰਉ ॥

ਜੋ ਨਿੰਦਕ ਪੁਰਖ ਸੰਤ = ਮਹਾਤਮਾਂ ਜਨਾਂ ਕਾ = ਦਾ ਲੀਆ = ਫਿਟਕਾਰਿਆ ਹੋਇਆ ਹੈ, ਉਸ ਨੂੰ ਪਰਮੇਸ਼ਰ ਧਰਤਿ = ਧਰਤੀ ਉੱਤੇ ਬਿਦਾਰਉ = ਪਟਕਾਉਂਦਾ ਹੈ ਭਾਵ ਜੋ ਧਰਤੀ ਉੱਤੇ ਰਾਜ ਕਰਦਾ ਹੈ, ਉਸ ਨੂੰ ਮੂਧਾ ਕਰਕੇ ਮਾਰਦਾ ਹੈ, ਉਸਨੂੰ ਸਦਾ ਕਾਇਮ ਨਹੀਂ ਰਹਿਣ ਦਿੰਦਾ, ਜਿਵੇਂ ਹਰਨਾਖ਼ਸ਼ ਦਾ ਪੇਟ ਪਾੜ ਕੇ ਉਸ ਨੂੰ ਮਾਰ ਦਿੱਤਾ ਸੀ ਤੇ ਪ੍ਰਹਲਾਦ ਦੀ ਰੱਖਿਆ ਕੀਤੀ ਸੀ।

ਜੋ ਪੁਰਖ ਸੰਤ = ਮਹਾਤਮਾਂ ਜਨਾਂ ਕਾ = ਦਾ ਨਿੰਦਕੁ = ਅਪਜੱਸ ਕਰਨ ਵਾਲਾ ਹੈ, ਉਸ ਨੂੰ ਪਰਮੇਸ਼ਰ ਅਕਾਸ਼ ਭਾਵ ਸਵਰਗ ਆਦਿ ਤੇ = ਤੋਂ ਹੇਠਾਂ ਟਾਰਉ = ਡੇਗ ਦਿੰਦਾ ਹੈ।

**ਸਾਖੀ—ਨੌਂਖ ਰਾਜੇ ਦੀ :** ਜਿਸ ਵੇਲੇ ਇੰਦ੍ਰ ਵਿਤ੍ਰਾਸੁਰ (ਬ੍ਰਾਹਮਣ) ਦੇ ਮਾਰਨ ਤੋਂ ਬ੍ਰਹਮਹੱਤਿਆ ਦੇ ਭੈ ਕਰਕੇ ਕਮਲ ਦੀ ਨਾਲ ਵਿਚ ਲੁੱਕ ਗਿਆ, ਤਦ ਬ੍ਰਿਹਸਪਤੀ ਨੇ ਨੌਂਖ ਰਾਜੇ ਨੂੰ ਇੰਦਰ ਦੇ ਸਿੰਘਾਸਨ ਪੁਰ ਥਾਪਿਆ। ਜਿਸ ਵੇਲੇ ਨੌਂਖ ਰਾਜਾ ਇੰਦਰ ਦੀ ਪਦਵੀ ਉੱਪਰ ਬੈਠ ਕੇ ਇੰਦਰ ਦੀ ਘਰਵਾਲੀ ਸਚੀ ਦਾ ਸਤਿ ਤੋੜਨ ਲੱਗਾ ਤਾਂ ਸਚੀ ਨੇ ਬ੍ਰਿਹਸਪਤੀ ਦੀ ਸਲਾਹ ਲੈ ਕੇ ਨੌਂਖ ਰਾਜੇ ਨੂੰ ਕਿਹਾ ਕਿ ਜੇਕਰ ਤੂੰ ਸੱਤ ਰਿਖੀਆਂ ਪਾਸੋਂ ਆਪਣੀ ਪਾਲਕੀ ਚੁਕਵਾ ਕੇ ਮੇਰੇ ਪਾਸ ਆਵੇਂ ਤਾਂ ਮੈਂ ਤੇਰੇ ਨਾਲ ਚੱਲਾਂਗੀ, ਕਾਮ ਵਿਚ ਅੰਨ੍ਹੇ ਹੋਏ ਰਾਜੇ ਨੇ ਸੱਤ ਰਿਖੀਆਂ ਕੋਲੋਂ ਆਪਣੀ ਪਾਲਕੀ ਚੁਕਵਾਈ। ਰਿਖੀ ਹੌਲੀ ਹੌਲੀ ਤੁਰ ਰਹੇ ਸਨ। ਨੌਂਖ ਰਾਜੇ ਨੇ ਆਰ ਮਾਰ ਨੇ ਕਿਹਾ ਕਿ ਸਰਪ ਸਰਪ (ਛੇਤੀ ਚੱਲੋ, ਛੇਤੀ ਚੱਲੋ) ਤਦੋਂ ਰਿਖੀਆਂ ਨੇ ਕਿਹਾ ਕਿ ਤੂੰ ਸਰਪ ਬਣ। ਇਸ ਪ੍ਰਕਾਰ ਨੌਂਖ ਰਾਜਾ ਸੱਪ ਬਣ ਕੇ ਸਵਰਗ ਤੋਂ ਹੇਠਾਂ ਡਿੱਗਿਆ ਸੀ।

## ਸੰਤ ਕਉ ਰਾਖਉ; ਅਪਨੇ ਜੀਅ ਨਾਲਿ ॥
## ਸੰਤ ਉਧਾਰਉ; ਤਤ ਖਿਣ ਤਾਲਿ ॥੧॥

ਪਰਮੇਸ਼ਰ ਸੰਤ = ਮਹਾਤਮਾਂ ਜਨਾਂ ਕਉ = ਨੂੰ ਆਪਣੇ ਜੀਅ = ਹਿਰਦੇ ਨਾਲਿ = ਸਾਥ ਲਾ ਕੇ ਰਾਖਉ = ਰੱਖਦਾ ਹੈ। ਅਤੇ :

ਪਰਮੇਸ਼ਰ ਤਤਖਿਣ = ਸ਼ੀਘਰ ਤੋਂ ਤਾਲਿ = ਸ਼ੀਘਰ ਸੰਤ = ਮਹਾਤਮਾਂ ਜਨਾਂ ਨੂੰ ਉਧਾਰਉ = ਉੱਧਾਰ, ਤਾਰ ਦਿੰਦਾ ਹੈ **ਵਾ:** ਸਰੂਪ ਰੂਪੀ ਤਾਲ ਦੀ ਪ੍ਰਾਪਤੀ ਵਾਲੇ ਸੰਤ ਜਨਾਂ ਨੂੰ ਸ਼ੀਘਰ ਉੱਧਾਰ ਦਿੰਦਾ ਹੈ।

**ਵਾ:** ਜਿਹੜੇ ਤਤਖਿਣ (ਤਤ + ਖਿਣ) ਖਿਣ = ਛਿਨ ਛਿਨ ਕਾਲ ਵਿਚ ਤਤ = ਸਿਧਾਂਤ ਸਰੂਪ ਦੀ

ਵੀਚਾਰ ਕਰਦੇ ਹਨ ਤੇ ਮਹਾਵਾਕਾਂ ਰੂਪੀ ਤਾਲਾਂ ਨੂੰ ਪੂਰਦੇ ਹਨ, ਉਨ੍ਹਾਂ ਸੰਤ ਜਨਾਂ ਨੂੰ ਪਰਮੇਸ਼ਰ ਸ਼ੀਘਰ ਹੀ ਸੰਸਾਰ-ਸਮੁੰਦ੍ਰ ਤੋਂ ਉਧਾਰਉ = ਉੱਧਾਰ, ਤਾਰ ਦਿੰਦਾ ਹੈ॥੧॥

***ਪ੍ਰਸ਼ਨ :*** *ਅਸਲੀ ਸੰਤ ਕੌਣ ਹੁੰਦਾ ਹੈ ?*

## ਸੋਈ ਸੰਤੁ; ਜਿ ਭਾਵੈ ਰਾਮ ॥ ਸੰਤ ਗੋਬਿੰਦ ਕੈ; ਏਕੈ ਕਾਮ ॥੧॥ਰਹਾਉ॥

ਹੇ ਭਾਈ! ਜਿ = ਜਿਹੜਾ ਰਾਮ = ਪਰਮੇਸ਼ਰ ਨੂੰ ਭਾਵੈ = ਭਾਅ ਜਾਂਦਾ ਹੈ, ਭਾਵ ਵਾਹਿਗੁਰੂ ਦੀ ਰਜ਼ਾ ਨੂੰ ਮੰਨਣਾ ਕਰਦਾ ਹੈ, ਸੋਈ = ਉਹੋ ਹੀ ਅਸਲੀ ਸੰਤੁ = ਮਹਾਤਮਾ ਹੈ।

ਜੋ ਸੰਤ = ਮਹਾਤਮਾ ਜਨ ਹਰ ਵਕਤ ਜੀਵਾਂ ਦੀ ਕਲਿਆਣ ਕਰਨ ਵਾਸਤੇ ਗੋਬਿੰਦ = ਪਰਮੇਸ਼ਰ ਕੈ = ਦੇ ਨਾਮ ਜਪਣ ਜਪਾਉਣ ਨੂੰ ਹੀ ਏਕੈ = ਇਕ ਕਾਮ = ਕੰਮ ਸਮਝਦਾ ਹੈ **ਵਾ:** ਉਹ ਅਸਲੀ ਸੰਤ ਹੁੰਦਾ ਹੈ, ਜੋ ਹਰ ਵਕਤ ਪਰਮੇਸ਼ਰ ਦੇ ਨਾਮ ਜਪਣ ਵਾਲੇ ਇਕ ਕੰਮ ਵਿਚ ਲੱਗਿਆ ਰਹਿੰਦਾ ਹੈ॥੧॥ਰਹਾਉ॥

## ਸੰਤ ਕੈ ਊਪਰਿ; ਦੇਇ ਪ੍ਰਭੁ ਹਾਥ ॥ ਸੰਤ ਕੈ ਸੰਗਿ; ਬਸੈ ਦਿਨੁ ਰਾਤਿ ॥

ਸੰਤ = ਮਹਾਤਮਾਂ ਜਨਾਂ ਕੈ = ਦੇ ਊਪਰਿ = ਉੱਤੇ ਪ੍ਰਭੁ = ਪਰਮੇਸ਼ਰ ਆਪਣਾ ਕ੍ਰਿਪਾ ਦਾ ਹੱਥ ਦੇਇ = ਦੇ ਕੇ ਰੱਖਿਆ ਕਰਦਾ ਹੈ।

ਸੰਤ = ਮਹਾਤਮਾਂ ਜਨਾਂ ਕੈ = ਦੇ ਸੰਗਿ = ਨਾਲ ਪਰਮੇਸ਼ਰ ਦਿਨ ਰਾਤ ਬਸੈ = ਵੱਸਦਾ ਹੈ।

## ਸਾਸਿ ਸਾਸਿ; ਸੰਤਹ ਪ੍ਰਤਿਪਾਲਿ ॥ ਸੰਤ ਕਾ ਦੋਖੀ; ਰਾਜ ਤੇ ਟਾਲਿ ॥੨॥

ਸਾਸਿ ਸਾਸਿ = ਆਉਂਦੇ ਜਾਂਦੇ ਸੁਆਸ ਸੁਆਸ ਵਿਚ ਪਰਮੇਸ਼ਰ ਆਪਣੇ ਸੰਤਹ = ਮਹਾਤਮਾਂ ਜਨਾਂ ਦੇ ਪ੍ਰਤਿਪਾਲਿ (ਪ੍ਰਤਿ + ਪਾਲਿ) ਪ੍ਰਤਿ = ਤਾਈਂ ਪਾਲਿ = ਪਾਲਣਾ ਕਰਦਾ ਹੈ।

ਜੋ ਸੰਤ = ਮਹਾਤਮਾਂ ਜਨਾਂ ਕਾ = ਦਾ ਦੋਖੀ = ਦੋਸ਼ੀ ਹੁੰਦਾ ਹੈ, ਉਸ ਨੂੰ ਪਰਮੇਸ਼ਰ ਰਾਜ ਭਾਗ ਤੇ = ਤੋਂ ਟਾਲਿ = ਸੁੱਟ ਦਿੰਦਾ ਹੈ ਭਾਵ ਉਹ ਰਾਜ ਭਾਗ ਦਾ ਮਾਲਕ ਨਹੀਂ ਰਹਿੰਦਾ **ਵਾ:** ਜੇਕਰ ਉਹ ਰਾਜ = ਗਿਆਨਵਾਨ ਹੋਵੇ **ਵਾ:** ਕਾਲ ਦਾ ਗਿਆਤਾ ਹੋਵੇ ਤਾਂ ਉਸ ਨੂੰ ਉਸ ਭੇਦ ਤੋਂ ਵੀ ਟਾਲ ਦਿੰਦਾ ਹੈ, ਭਾਵ ਉਹ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਕਰ ਸਕਦਾ॥੨॥

## ਸੰਤ ਕੀ ਨਿੰਦਾ; ਕਰਹੁ ਨ ਕੋਇ ॥ ਜੋ ਨਿੰਦੈ; ਤਿਸ ਕਾ ਪਤਨੁ ਹੋਇ ॥

ਹੇ ਭਾਈ! ਸੰਤ = ਮਹਾਤਮਾਂ ਜਨਾਂ ਕੀ = ਦੀ ਨਿੰਦਾ = ਅਪਕੀਰਤੀ ਕੋਇ = ਕੋਈ ਵੀ ਨ = ਨਾ ਕਰਹੁ = ਕਰੋ।

ਕਿਉਂਕਿ ਜੋ = ਜਿਹੜਾ ਵੀ ਪਰਮੇਸ਼ਰ ਦੇ ਪਿਆਰੇ ਮਹਾਤਮਾਂ ਜਨਾਂ ਦੀ ਨਿੰਦੈ = ਅਪਕੀਰਤੀ ਕਰੇਗਾ, ਤਿਸ = ਉਸ ਕਾ = ਦਾ ਪਤਨੁ = ਗਿਰਨਾ ਹੋਇ = ਹੋਵੇਗਾ, ਭਾਵ ਉਹ ਪਤਿਤ ਹੋ ਜਾਵੇਗਾ।

## ਜਿਸ ਕਉ ਰਾਖੈ; ਸਿਰਜਨਹਾਰੁ ॥ ਝਖ ਮਾਰਉ; ਸਗਲ ਸੰਸਾਰੁ ॥੩॥

ਸਿਰਜਨਹਾਰੁ = ਰਚਨਹਾਰ ਪਰਮੇਸ਼ਰ ਜਿਸ ਕਉ = ਨੂੰ ਆਪ ਆਪਣਾ ਕ੍ਰਿਪਾ ਰੂਪੀ ਹੱਥ ਦੇ ਕੇ ਰਾਖੈ = ਰੱਖਦਾ ਹੈ ਭਾਵੇਂ ਉਸ ਦੇ ਅਪਜੱਸ ਲਈ ਸਗਲ = ਸਾਰਾ ਸੰਸਾਰੁ = ਜਗਤ ਝਖ = ਝੱਖਾਂ ਮਾਰਉ = ਮਾਰਦਾ ਫਿਰੇ, ਭਾਵ ਵਿਅਰਥ ਬੋਲਦਾ ਫਿਰੇ ਪਰ ਉਸ ਦਾ ਕੋਈ ਰੋਮ ਵੀ ਵਿੰਗਾ ਨਹੀਂ ਕਰ ਸਕਦਾ॥੩॥

**ਪ੍ਰਭ ਅਪਨੇ ਕਾ; ਭਇਆ ਬਿਸਾਸੁ ॥ ਜੀਉ ਪਿੰਡੁ; ਸਭੁ ਤਿਸ ਕੀ ਰਾਸਿ ॥**

ਉਸ ਨੂੰ ਅਪਨੇ = ਆਪ ਦੇ ਪ੍ਰਭ = ਪਰਮੇਸ਼ਰ ਕਾ = ਦਾ ਹਿਰਦੇ ਵਿਚ ਬਿਸਾਸੁ = ਭਰੋਸਾ ਭਇਆ = ਹੋ ਗਿਆ ਹੈ। ਕਿ :

ਜੀਉ = ਸੂਖਮ ਸਰੀਰ ਤੇ ਸਥੂਲ ਪਿੰਡੁ = ਸਰੀਰ ਆਦਿ ਸਭੁ = ਸਾਰੀ ਤਿਸ = ਉਸ ਕੀ = ਦੀ ਹੀ ਦਿੱਤੀ ਹੋਈ ਰਾਸਿ = ਪੂੰਜੀ ਹੈ (**ਵਾ**: ਉਸ ਨੇ ਸੂਖਮ ਸਰੀਰ ਸਥੂਲ ਸਰੀਰ ਆਦਿ ਸਾਰੀ ਉਸ ਪਰਮੇਸ਼ਰ ਦੀ ਪੂੰਜੀ ਜਾਣੀ ਹੈ)।

**ਨਾਨਕ ਕਉ; ਉਪਜੀ ਪਰਤੀਤਿ ॥**
**ਮਨਮੁਖ ਹਾਰ; ਗੁਰਮੁਖ ਸਦ ਜੀਤਿ ॥੪॥੧੬॥੧੮॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਪਿਆਰੇ ਗੁਰਮੁਖ ਜਨ, ਸੰਤ ਜਨ ਕਉ = ਨੂੰ ਇਹ ਪਰਤੀਤਿ = ਭਰੋਸਾ ਉਪਜੀ = ਪੈਦਾ ਹੋ ਗਿਆ ਹੈ।

ਮਨਮੁਖ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖਾਂ ਦੀ ਪਰਮੇਸ਼ਰ ਦੀ ਦਰਗਾਹ ਵਿਚ ਸਦਾ ਹਾਰ ਹੋਵੇਗੀ ਅਤੇ ਗੁਰਮੁਖ ਪੁਰਖਾਂ ਦੀ ਸਦਾ ਜੀਤਿ = ਜਿੱਤ ਹੋਵੇਗੀ ॥੪॥੧੬॥੧੮॥

**ਗੋਂਡ ਮਹਲਾ ੫ ॥**
**ਨਾਮੁ ਨਿਰੰਜਨੁ; ਨੀਰਿ ਨਰਾਇਣ ॥**
**ਰਸਨਾ ਸਿਮਰਤ; ਪਾਪ ਬਿਲਾਇਣ ॥੧॥ਰਹਾਉ॥**

ਜੋ ਨਿਰੰਜਨੁ = ਸ਼ੁੱਧ ਸਰੂਪ ਪਰਮੇਸ਼ਰ ਦਾ ਨਾਮ ਹੈ **ਵਾ**: ਨਰਾਇਣ = ਪਰਮੇਸ਼ਰ ਦਾ ਨਾਮ ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਹੈ **ਵਾ**: ਜੋ ਨਾਮ ਨਿਰਮਲ ਪਾਣੀ ਵਤ ਸ਼ੁੱਧ ਹੈ, ਉਹ ਮਨ ਰੂਪੀ ਬਸਤ੍ਰ ਵਿੱਚੋਂ ਪਾਪ ਰੂਪੀ ਮੈਲ ਧੋਣ ਵਾਲਾ ਹੈ **ਵਾ**: ਜੋ ਨਿਰੰਜਨੁ = ਸ਼ੁੱਧ ਸਰੂਪ ਨਰਾਇਣ = ਪਰਮੇਸ਼ਰ ਦਾ ਨਾਮ ਅੰਮ੍ਰਿਤ ਹੈ, ਇਹ ਪਾਣੀ ਵਤ ਮਨ ਨੂੰ ਸ਼ਾਂਤ, ਸ਼ੀਤਲ ਕਰਨ ਵਾਲਾ ਹੈ।

ਜੋ ਇਸ ਨਾਮ ਨੂੰ ਰਸਨਾ = ਜਿਹਵਾ ਨਾਲ ਸਿਮਰਤ = ਸਿਮਰਨਾ ਕਰਦੇ ਹਨ, ਉਨ੍ਹਾਂ ਦੇ ਸਾਰੇ ਪਾਪ = ਗੁਨਾਹ ਬਿਲਾਇਣ = ਬਲਾ, ਛਪ, ਦੂਰ ਹੋ ਜਾਂਦੇ ਹਨ ॥੧॥ਰਹਾਉ॥

**[ਅੰਗ ੮੬੮]**

**ਨਾਰਾਇਣ; ਸਭ ਮਾਹਿ ਨਿਵਾਸ ॥ ਨਾਰਾਇਣ; ਘਟਿ ਘਟਿ ਪਰਗਾਸ ॥**

ਜਿਸ ਪਰਮੇਸ਼ਰ ਵਿਚ (ਨਾ + ਰਾਇਣ) ਅਵਿੱਦਿਆ ਰੂਪੀ ਰਾਇਣ = ਰਾਤ ਨਾ = ਨਹੀਂ ਹੈ, ਉਸ ਦਾ ਸਭ = ਸਾਰਿਆਂ ਮਾਹਿ = ਵਿਚ ਨਿਵਾਸ = ਵਾਸਾ ਹੈ। ਅਤੇ :

ਜਿਸ ਪਰਮੇਸ਼ਰ ਦਾ (ਨਾਰ + ਆਇਣ) ਨਾਰ = ਨਰਾਂ ਨਰਾਂ ਵਿਚ ਆਇਣ = ਘਰ ਹੈ, ਉਹ ਪਰਮੇਸ਼ਰ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਪਰਗਾਸ = ਪ੍ਰਕਾਸ਼ ਰਿਹਾ ਹੈ।

**ਨਾਰਾਇਣ ਕਹਤੇ; ਨਰਕਿ ਨ ਜਾਹਿ ॥**
**ਨਾਰਾਇਣ ਸੇਵਿ; ਸਗਲ ਫਲ ਪਾਹਿ ॥੧॥**

ਜਿਸ ਪਰਮੇਸ਼ਰ ਦੇ ਰਿਦੇ ਵਿਚ (ਨ + ਅਰ + ਆਇਣ) ਜੀਵਾਂ ਦੇ ਅਰ = ਦੁਸ਼ਮਣ ਕਾਮ ਕ੍ਰੋਧ ਆਦਿ

ਵਿਕਾਰਾਂ ਦਾ ਆਇਣ = ਘਰ ਨ = ਨਹੀਂ ਹੈ, ਉਸ ਪਰਮੇਸ਼ਰ ਦਾ ਨਾਮ ਕਹਤੇ = ਕਥਨ ਕਰਨ ਵਾਲੇ ਪੁਰਖ ਨਰਕਾਂ ਵਿਚ ਨ = ਨਹੀਂ ਜਾਹਿ = ਜਾਂਦੇ।

ਜੋ ਨਾਰਾਇਣ = ਪਰਮੇਸ਼ਰ ਨੂੰ ਸੇਵਿ = ਸੇਵਨਾ, ਭਜਨਾ ਕਰਦੇ ਹਨ, ਉਹ ਸਗਲ = ਸਾਰੇ ਧਰਮ, ਅਰਥ, ਕਾਮ, ਮੋਖ ਫਲ ਪਾਹਿ = ਪਾ ਲੈਂਦੇ ਹਨ ॥੧॥

## ਨਾਰਾਇਣ; ਮਨ ਮਾਹਿ ਅਧਾਰ ॥ ਨਾਰਾਇਣ; ਬੋਹਿਥ ਸੰਸਾਰ ॥

ਹੇ ਭਾਈ! ਨਾਰਾਇਣ = ਪਰਮੇਸ਼ਰ ਦੇ ਨਾਮ ਨੂੰ ਮਨ = ਚਿੱਤ ਮਾਹਿ = ਵਿਚ ਅਧਾਰ = ਆਸਰਾ ਬਣਾ ਲੈਣਾ ਕਰੋ। ਕਿਉਂਕਿ :

ਨਾਰਾਇਣ = ਪਰਮੇਸ਼ਰ ਦਾ ਨਾਮ ਸੰਸਾਰ = ਜਗਤ-ਸਮੁੰਦ੍ਰ ਤੋਂ ਪਾਰ ਕਰਨ ਵਾਸਤੇ ਬੋਹਿਥ = ਜਹਾਜ਼ ਰੂਪ ਹੈ।

## ਨਾਰਾਇਣ ਕਹਤ; ਜਮੁ ਭਾਗਿ ਪਲਾਇਣ ॥
## ਨਾਰਾਇਣ; ਦੰਤ ਭਾਨੇ ਡਾਇਣ ॥੨॥

ਨਾਰਾਇਣ = ਪਰਮੇਸ਼ਰ ਦਾ ਨਾਮ ਕਹਤ = ਕਹਿੰਦਿਆਂ, ਜਪਦਿਆਂ ਜਮੁ = ਜਮਦੂਤ ਭਾਗਿ = ਭਗੌੜਾ ਹੋ ਕੇ ਪਲਾਇਣ = ਪਲਾਅ, ਭੱਜ ਜਾਂਦਾ ਹੈ ਭਾਵ ਦੂਰ ਚਲਿਆ ਜਾਂਦਾ ਹੈ।

ਨਾਰਾਇਣ = ਪਰਮੇਸ਼ਰ ਦਾ ਨਾਮ ਪ੍ਰਤੱਖ ਡਾਇਣ = ਡੈਣ ਦੇ **ਵਾ:** ਮਾਇਆ, ਅਵਿੱਦਿਆ ਰੂਪੀ ਡੈਨ ਦੇ ਕਾਮ ਕ੍ਰੋਧ ਰੂਪੀ ਦੰਦ ਭਾਨੇ = ਭੰਨ, ਤੋੜ ਦਿੰਦਾ ਹੈ **ਵਾ:** ਪਰਮੇਸ਼ਰ ਸਰੂਪ ਸਤਿਗੁਰੂ ਨਾਨਕ ਦੇਵ ਜੀ ਨੇ ਮਾਇਆ ਰੂਪ ਇਸਤ੍ਰੀ ਆਈ ਦੇ ਦੰਦ ਭੰਨ ਦਿੱਤੇ ਸਨ ਭਾਵ ਪ੍ਰਭਾਵ ਨਹੀਂ ਸੀ ਕਬੂਲਿਆ ॥੨॥

## ਨਾਰਾਇਣ; ਸਦ ਸਦ ਬਖਸਿੰਦ ॥ ਨਾਰਾਇਣ; ਕੀਨੇ ਸੂਖ ਅਨੰਦ ॥

ਨਾਰਾਇਣ = ਪਰਮੇਸ਼ਰ ਦਾ ਨਾਮ ਸਦ ਸਦ = ਸਦਾ ਸਦਾ ਬਖਸਿੰਦ = ਬਖ਼ਸ਼ਿਸ਼ਾਂ ਕਰਨ ਵਾਲਾ ਹੈ **ਵਾ:** ਪਾਪਾਂ ਨੂੰ ਬਖ਼ਸ਼ਣ ਵਾਲਾ ਹੈ।

ਨਾਰਾਇਣ = ਪਰਮੇਸ਼ਰ ਦਾ ਨਾਮ ਸਿਮਰ ਕੇ ਭਗਤ ਜਨਾਂ ਨੇ ਲੋਕ-ਪ੍ਰਲੋਕ ਵਿਚ ਅਨੇਕਾਂ ਪ੍ਰਕਾਰ ਦੇ ਸੂਖ = ਸੁੱਖ ਤੇ ਅਨੰਦ ਮਾਨਣਾ ਕੀਨੇ = ਕੀਤੇ ਹਨ **ਵਾ:** ਸੂਖ = ਸੁੱਖ ਸਰੂਪ ਦੀ ਪ੍ਰਾਪਤੀ ਕਰਕੇ ਅਨੰਦ ਮਾਨਣਾ ਕੀਤਾ ਹੈ।

## ਨਾਰਾਇਣ; ਪ੍ਰਗਟ ਕੀਨੋ ਪਰਤਾਪ ॥ ਨਾਰਾਇਣ; ਸੰਤ ਕੋ ਮਾਈ ਬਾਪ ॥੩॥

ਨਾਰਾਇਣ = ਪਰਮੇਸ਼ਰ ਦਾ ਨਾਮ ਸਿਮਰਨ ਵਾਲੇ ਭਗਤਾਂ ਜਨਾਂ ਦਾ ਪਰਤਾਪ ਪਰਮੇਸ਼ਰ ਨੇ ਸਾਰੀ ਦੁਨੀਆਂ ਅੰਦਰ ਪ੍ਰਗਟ ਕੀਨੋ = ਕਰ ਦਿੱਤਾ ਹੈ।

ਨਾਰਾਇਣ = ਪਰਮੇਸ਼ਰ ਹੀ ਸੰਤ = ਮਹਾਤਮਾਂ ਜਨਾਂ ਕੋ = ਦਾ ਮਾਈ = ਮਾਤਾ ਬਾਪ = ਪਿਤਾ ਹੈ **ਵਾ:** ਮਾਤਾ ਪਿਤਾ ਵਤ ਰੱਖਿਆ ਕਰਨ ਵਾਲਾ ਹੈ ॥੩॥

## ਨਾਰਾਇਣ; ਸਾਧਸੰਗਿ ਨਰਾਇਣ ॥ ਬਾਰੰ ਬਾਰ; ਨਰਾਇਣ ਗਾਇਣ ॥

ਨਾਰਾਇਣ = ਪਰਮੇਸ਼ਰ ਸਾਧਸੰਗਿ = ਸਤਿਸੰਗਤ ਵਿਚ ਰਹਿੰਦਾ ਹੈ ਅਤੇ ਸਤਿਸੰਗਤ ਹਰ ਵਕਤ ਨਰਾਇਣ = ਪਰਮੇਸ਼ਰ ਦੇ ਸਿਮਰਨ ਵਿਚ ਰਹਿੰਦੀ ਹੈ।

ਸਤਿਸੰਗਤ ਵਿਚ ਬਾਰੰ ਬਾਰ = ਮੁੜ ਮੁੜ ਨਰਾਇਣ = ਪਰਮੇਸ਼ਰ ਦਾ ਜੱਸ ਹੀ ਗਾਇਣ = ਕਥਨ ਹੁੰਦਾ ਹੈ।

## ਬਸਤੁ ਅਗੋਚਰ; ਗੁਰ ਮਿਲਿ ਲਹੀ ॥
## ਨਾਰਾਇਣ ਓਟ; ਨਾਨਕ ਦਾਸ ਗਹੀ ॥੪॥੧੭॥੧੯॥

ਜੋ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਆਤਮ ਵਸਤੂ ਹੈ, ਉਹ ਗੁਰ = ਸਤਿਗੁਰਾਂ ਦੇ ਨਾਲ ਮਿਲਿ = ਮਿਲਾਪ ਕਰਕੇ ਲਹੀ = ਪ੍ਰਾਪਤੀ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਦਾਸਾ ਭਾਵ ਧਾਰ ਕਥਨ ਕਰਦੇ ਹਨ ਕਿ ਇਸੇ ਕਰਕੇ ਅਸੀਂ ਨਾਰਾਇਣ = ਪਰਮੇਸ਼ਰ ਦੇ ਨਾਮ ਦੀ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ, ਪਕੜੀ ਹੈ **ਵਾ:** ਜਿਸ ਦਾਸ = ਸੇਵਕ ਜਨ ਨੇ ਪਰਮੇਸ਼ਰ ਦੇ ਚਰਨਾਂ ਦੀ ਟੇਕ ਪਕੜੀ ਹੈ, ਉਸ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ ॥੪॥੧੭॥੧੯॥

## ਗੋਂਡ ਮਹਲਾ ੫ ॥
## ਜਾ ਕਉ ਰਾਖੈ; ਰਾਖਣਹਾਰੁ ॥ ਤਿਸ ਕਾ ਅੰਗੁ; ਕਰੇ ਨਿਰੰਕਾਰੁ ॥੧॥ਰਹਾਉ॥

ਰਾਖਣਹਾਰੁ = ਰੱਖਣ ਵਾਲਾ ਪਰਮੇਸ਼ਰ ਜਾ = ਜਿਸ ਕਉ = ਨੂੰ ਵਿਕਾਰਾਂ **ਵਾ:** ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਬਚਾ ਕੇ ਰਾਖੈ = ਰੱਖਦਾ ਹੈ।

ਤਿਸ = ਉਸ ਕਾ = ਦਾ ਅੰਗੁ = ਪੱਖ ਨਿਰੰਕਾਰੁ = ਪਰਮੇਸ਼ਰ ਆਪ ਕਰੇ = ਕਰਦਾ ਹੈ, ਭਾਵ ਉਸ ਦੀ ਲੋਕ-ਪ੍ਰਲੋਕ ਵਿਚ ਪਰਮੇਸ਼ਰ ਆਪ ਸਹਾਇਤਾ ਕਰਦਾ ਹੈ ॥੧॥ਰਹਾਉ॥

## ਮਾਤ ਗਰਭ ਮਹਿ; ਅਗਨਿ ਨ ਜੋਹੈ ॥ ਕਾਮੁ ਕ੍ਰੋਧੁ; ਲੋਭੁ ਮੋਹੁ ਨ ਪੋਹੈ ॥

ਉਸ ਪਰਮੇਸ਼ਰ ਦਾ ਪੱਖ ਹੋਣ ਕਰਕੇ ਮਾਤ = ਮਾਂ ਦੇ ਗਰਭ = ਪੇਟ ਮਹਿ = ਵਿਚ ਜਠਰ ਅਗਨਿ = ਅੱਗ ਜੋਹੈ = ਤੱਕਦੀ, ਸਾੜਦੀ ਨ = ਨਹੀਂ ਹੈ। ਅਤੇ :

ਕਾਮੁ = ਮੰਦ ਵਾਸ਼ਨਾ, ਕ੍ਰੋਧੁ = ਚਿੱਤ ਦੀ ਤੀਖਣ ਬਿਰਤੀ, ਲੋਭੁ = ਲਾਲਚ ਤੇ ਮੋਹੁ = ਸਨੇਹ ਆਦਿ ਵਿਕਾਰ ਵੀ ਪੋਹੈ = ਸਪਰਸ਼, ਨ = ਨਹੀਂ ਕਰ ਸਕਦੇ।

## ਸਾਧਸੰਗਿ; ਜਪੈ ਨਿਰੰਕਾਰੁ ॥ ਨਿੰਦਕ ਕੈ; ਮੁਹਿ ਲਾਗੈ ਛਾਰੁ ॥੧॥

ਜੋ ਸਾਧਸੰਗਿ = ਸਾਧਸੰਗਤ **ਵਾ:** ਸ੍ਰੇਸ਼ਟ ਜਨਾਂ ਦੇ ਨਾਲ ਮਿਲ ਕੇ ਨਿਰੰਕਾਰੁ = ਪਰਮੇਸ਼ਰ ਦੇ ਨਾਮ ਨੂੰ ਜਪੈ = ਸਿਮਰਦਾ ਹੈ।

ਐਸੇ ਪੁਰਖ ਦੀ ਨਿੰਦਕ = ਅਪਕੀਰਤੀ ਕਰਨ ਵਾਲੇ ਪੁਰਖ ਕੈ = ਦੇ ਮੁਹਿ = ਮੂੰਹ ਉੱਤੇ ਲਾਹਨਤਾਂ ਰੂਪੀ ਛਾਰੁ = ਸੁਆਹ ਹੀ ਲਾਗੈ = ਲੱਗਦੀ ਹੈ ॥੧॥

## ਰਾਮ ਕਵਚੁ; ਦਾਸ ਕਾ ਸੰਨਾਹੁ ॥ ਦੂਤ ਦੁਸਟ; ਤਿਸੁ ਪੋਹਤ ਨਾਹਿ ॥

ਜੋ ਰਾਮ = ਪਰਮੇਸ਼ਰ ਦਾ ਲੋਕ-ਪ੍ਰਲੋਕ ਵਿਚ ਰੱਖਿਆ ਕਰਨ ਵਾਲਾ ਸਤਿਨਾਮ ਰੂਪੀ ਕਵਚੁ = ਸੰਜੋਅ ਮੰਤ੍ਰ ਹੈ, ਉਹ ਪ੍ਰਭੂ ਦੇ ਦਾਸ = ਸੇਵਕ ਕਾ = ਦਾ ਕਾਮ, ਕ੍ਰੋਧ ਰੂਪੀ ਸ਼ਾਸਤ੍ਰਾਂ ਤੋਂ ਬਚਾਉਣ ਵਾਲਾ ਸੰਨਾਹੁ = ਸੰਜੋਅ ਹੈ **ਵਾ:** ਜਿਵੇਂ ਪ੍ਰਤੱਖ ਫ਼ੌਜੀ, ਸੈਨਾਪਤੀ ਸ਼ਾਸਤ੍ਰਾਂ ਦੇ ਵਾਰ ਤੋਂ ਬਚਣ ਵਾਸਤੇ ਸੰਜੋਅ ਪਹਿਨਦੇ ਸਨ, ਇਸੇ ਤਰ੍ਹਾਂ ਸੰਤ ਭਗਤ ਜਨ ਪ੍ਰਭੂ ਨਾਮ ਰੂਪੀ ਸੰਜੋਅ ਨੂੰ ਜਪਣ ਰੂਪ ਪਹਿਨ ਕੇ ਕਾਮ ਕ੍ਰੋਧ ਰੂਪੀ ਸ਼ਾਸਤ੍ਰਾਂ ਤੋਂ ਬਚਦੇ ਹਨ।

ਦੁਸਟ = ਭੈੜੇ ਕਾਮਾਦਿਕ ਰੂਪ ਦੂਤ **ਵਾ:** ਦੂਤ = ਜਮਦੂਤ ਤੇ ਦੁਸ਼ਟ ਕਾਮਾਦਿਕ ਤਿਸੁ = ਉਸ ਸੇਵਕ ਨੂੰ ਪੋਹਤ = ਸਪਰਸ਼ ਨਾਹਿ = ਨਹੀਂ ਕਰ ਸਕਦੇ।

## ਜੋ ਜੋ ਗਰਬੁ ਕਰੇ; ਸੋ ਜਾਇ ॥ ਗਰੀਬ ਦਾਸ ਕੀ; ਪ੍ਰਭੁ ਸਰਣਾਇ ॥੨॥

ਜੋ ਜੋ = ਜਿਹੜਾ ਜਿਹੜਾ ਪੁਰਖ ਵੀ ਗਰਬੁ = ਹੰਕਾਰ ਕਰੇ = ਕਰਦਾ ਹੈ, ਸੋ = ਉਹ ਦੁਨੀਆਂ ਤੋਂ ਕੂਚ ਕਰ ਕੇ ਚਲਿਆ ਜਾਇ = ਜਾਵੇਗਾ, ਭਾਵ ਉਸਨੂੰ ਕਾਲ ਨਾਸ਼ ਕਰ ਦੇਵੇਗਾ।

ਗਰੀਬ = ਦੀਨ ਦਾਸ = ਸੇਵਕ ਨੇ ਪ੍ਰਭੁ = ਪਰਮੇਸ਼ਰ ਕੀ = ਦੀ ਸਰਣਾਇ = ਓਟ ਵਿਚ ਆਉਣਾ ਕੀਤਾ ਹੈ ॥੨॥

## ਜੋ ਜੋ ਸਰਣਿ ਪਇਆ; ਹਰਿ ਰਾਇ ॥ ਸੋ ਦਾਸੁ ਰਖਿਆ; ਅਪਣੈ ਕੰਠਿ ਲਾਇ ॥

ਰਾਇ = ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਦੀ ਜੋ ਜੋ = ਜਿਹੜਾ ਜਿਹੜਾ ਵੀ ਸਰਣਿ = ਓਟ ਵਿਚ ਪਿਆ ਹੈ।

ਸੋ = ਉਸ ਦਾਸੁ = ਸੇਵਕ ਨੂੰ ਪਰਮੇਸ਼ਰ ਨੇ ਅਪਣੈ = ਆਪ ਦੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਇ = ਲਗਾ ਕੇ ਰਖਿਆ = ਰੱਖਣਾ ਕੀਤਾ ਹੈ।

## ਜੇ ਕੋ; ਬਹੁਤੁ ਕਰੇ ਅਹੰਕਾਰੁ ॥ ਓਹੁ ਖਿਨ ਮਹਿ ਰੁਲਤਾ; ਖਾਕੂ ਨਾਲਿ ॥੩॥

ਜੇ = ਜੇਕਰ ਕੋ = ਕੋਈ ਪੁਰਖ ਆਪਣੇ ਬਹੁਤੁ = ਅਤਿਅੰਤ ਪ੍ਰਤਾਪ ਜਾਂ ਮਾਇਆ ਦੀ ਅਹੰਕਾਰੁ = ਹੰਗਤਾ ਕਰੇ = ਕਰਦਾ ਹੈ।

ਉਹ ਪੁਰਖ ਇਕ ਖਿਨ = ਛਿਨ ਦੇ ਮਹਿ = ਵਿਚ ਖਾਕੂ = ਮਿੱਟੀ ਨਾਲਿ = ਸਾਥ **ਵਾ:** ਵਿਸ਼ਿਆਂ ਰੂਪੀ ਮਿੱਟੀ ਨਾਲ ਰੁਲਤਾ = ਮਿਲ ਜਾਂਦਾ ਹੈ, ਭਾਵ ਉਸ ਦੇ ਉੱਤੇ ਲਾਹਨਤਾਂ ਰੂਪੀ ਸੁਆਹ ਪੈਂਦੀ ਹੈ ॥੩॥

## ਹੈ ਭੀ ਸਾਚਾ; ਹੋਵਣਹਾਰੁ ॥ ਸਦਾ ਸਦਾ; ਜਾਂਈ ਬਲਿਹਾਰ ॥

ਜੋ ਸਾਚਾ = ਸੱਚਾ ਪਰਮੇਸ਼ਰ ਪਿੱਛੇ ਵਿਆਪਕ ਸੀ, ਹੁਣ ਵਿਆਪਕ ਹੈ ਤੇ ਅੱਗੇ ਨੂੰ ਵੀ ਵਿਆਪਕ ਹੋਵਣਹਾਰੁ = ਹੋਣ ਵਾਲਾ ਹੈ।

ਐਸੇ ਪਰਮੇਸ਼ਰ ਤੋਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਬਲਿਹਾਰ = ਕੁਰਬਾਨ ਜਾਂਈ = ਜਾਣਾ ਕਰੀਏ।

## ਅਪਣੇ ਦਾਸ; ਰਖੇ ਕਿਰਪਾ ਧਾਰਿ ॥
## ਨਾਨਕ ਕੇ; ਪ੍ਰਭ ਪ੍ਰਾਣ ਅਧਾਰ ॥੪॥੧੮॥੨੦॥

ਪਰਮੇਸ਼ਰ ਨੇ ਅਪਣੇ = ਆਪ ਦੇ ਦਾਸ = ਸੇਵਕ ਆਪ ਕਿਰਪਾ = ਦਇਆ ਦ੍ਰਿਸ਼ਟੀ ਧਾਰ ਕੇ ਰਖੇ = ਰੱਖਣਾ ਕੀਤੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਮੇਰੇ ਦਾਸ ਕੇ = ਦੇ ਪ੍ਰਾਣ = ਸੁਆਸਾਂ (ਜਿੰਦ) ਦਾ ਅਧਾਰ = ਆਸਰਾ ਰੂਪ ਹੈ ॥੪॥੧੮॥੨੦॥

## ਗੋਂਡ ਮਹਲਾ ੫ ॥

ਇਕ ਵਾਰ ਸਿੱਖਾਂ ਨੇ ਸਤਿਗੁਰਾਂ ਦੇ ਅੱਗੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਪਰਮੇਸ਼ਰ ਦੀ ਅਚਰਜ ਕਥਾ ਸੁਣਾਉ, ਇਹ ਸੁਣ ਕੇ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ :

## ਅਚਰਜ ਕਥਾ; ਮਹਾ ਅਨੂਪ ॥ ਪ੍ਰਾਤਮਾ; ਪਾਰਬ੍ਰਹਮ ਕਾ ਰੂਪੁ ॥ਰਹਾਉ॥

ਹੇ ਭਾਈ ! ਮਹਾ = ਬੜੀ ਅਨੂਪ = ਉਪਮਾ ਤੋਂ ਰਹਿਤ, ਅਚਰਜ = ਅਸਚਰਜ ਤਾਈਂ ਦੇਣ ਵਾਲੀ ਤੇ ਸਰੂਪ ਲੱਖਣਾ ਸਹਿਤ ਪਰਮੇਸ਼ਰ ਦੀ ਕਥਾ = ਵਾਰਤਾ ਨੂੰ ਤੱਟਸਥੀ ਲੱਖਣਾ ਦੁਆਰਾ ਸੁਨਣਾ ਕਰੋ।

ਇਹ ਪ੍ਰਾਤਮਾ = ਪਰਤਕ ਆਤਮਾ, ਜੀਵ ਆਤਮਾ ਪਾਰਬ੍ਰਹਮ = ਪਰਮੇਸ਼ਰ ਕਾ = ਦਾ ਰੂਪੁ = ਸਰੂਪ ਹੈ ॥ਰਹਾਉ॥

## ਨਾ ਇਹੁ ਬੂਢਾ; ਨਾ ਇਹੁ ਬਾਲਾ ॥ ਨਾ ਇਸੁ ਦੂਖੁ; ਨਹੀ ਜਮ ਜਾਲਾ ॥

ਪਰਮੇਸ਼ਰ ਨੇ ਐਸੀ ਵਿਧੀ ਬਣਾਈ ਹੈ ਕਿ ਇਹ ਨਾ ਤਾਂ ਬੂਢਾ = ਬਿਰਧ ਹੁੰਦਾ ਹੈ, ਨਾ ਹੀ ਇਹ ਬਾਲਾ = ਬਾਲਕ ਅਵਸਥਾ ਵਿਚ ਹੁੰਦਾ ਹੈ **ਵਾ:** ਨਾ ਹੀ ਇਹ ਬੁੱਢਾ ਭਾਵ ਹੰਕਾਰੀ ਹੁੰਦਾ ਹੈ, ਨਾ ਹੀ ਇਹ ਬਾਲਕਾ ਭਾਵ ਅਗਿਆਨੀ ਹੁੰਦਾ ਹੈ।

ਨਾ ਇਸ ਨੂੰ ਜੰਮਣ ਮਰਣ ਦਾ ਦੂਖੁ = ਦੁੱਖ ਹੈ, ਨਾ ਹੀ ਇਸ ਨੂੰ ਜਮ = ਜਮਦੂਤਾਂ ਦਾ ਜਾਲਾ = ਫਾਹਾ ਹੈ।

## ਨਾ ਇਹੁ ਬਿਨਸੈ; ਨਾ ਇਹੁ ਜਾਇ ॥ ਆਦਿ ਜੁਗਾਦੀ; ਰਹਿਆ ਸਮਾਇ ॥੧॥

ਨਾ ਹੀ ਇਹ ਬਿਨਸੈ = ਨਾਸ਼ ਹੁੰਦਾ ਹੈ, ਨਾ ਹੀ ਇਹ ਜਾਇ = ਪੈਦਾ ਹੁੰਦਾ ਹੈ **ਵਾ:** ਨਾ ਹੀ ਇਹ ਕਿਸੇ ਦੇਸ਼ ਵਿਚ ਜਾਇ = ਜਾਂਦਾ ਹੈ।

ਜੁਗਾਂ ਦੇ ਆਦਿ = ਮੁੱਢ ਵਿਚ ਵੀ ਤੇ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਆਦਿਕ ਯੁਗਾਂ ਵਿਚ **ਵਾ:** ਆਦਿ ਜੁਗਾਦੀ = ਸਦਾ ਸਦਾ ਸਾਰੇ ਸਮਾਇ = ਵਿਆਪਕ ਹੋ ਰਿਹਾ ਹੈ ॥੧॥

## ਨਾ ਇਸੁ ਉਸਨੁ; ਨਹੀ ਇਸੁ ਸੀਤੁ ॥ ਨਾ ਇਸੁ ਦੁਸਮਨੁ; ਨਾ ਇਸੁ ਮੀਤੁ ॥

ਨਾ ਹੀ ਇਸ ਨੂੰ ਉਸਨੁ = ਗਰਮੀ ਲੱਗਦੀ ਹੈ, ਨਾ ਹੀ ਇਸ ਨੂੰ ਸੀਤੁ = ਠੰਢ ਲੱਗਦੀ ਹੈ ਭਾਵ ਦੇਹ ਅਧਿਆਸੀ ਹੋਣ ਕਰਕੇ ਜੀਵ ਦੇ ਮਨ ਨੂੰ ਇਹ ਸਭ ਕੁਝ ਪ੍ਰਤੀਤ ਹੁੰਦਾ **ਹੈ ਵਾ:** ਨਾ ਇਸ ਨੂੰ ਕ੍ਰੋਧ ਰੂਪੀ ਗਰਮੀ ਲੱਗਦੀ ਹੈ, ਨਾ ਹੀ ਇਸ ਨੂੰ ਜੜ੍ਹਤਾ ਰੂਪੀ ਪਾਲ਼ਾ ਲੱਗਦਾ ਹੈ।

ਨਾ ਹੀ ਕੋਈ ਇਸ ਦਾ ਦੁਸਮਨੁ = ਵੈਰੀ ਹੈ, ਨਾ ਹੀ ਇਸ ਦਾ ਕੋਈ ਮੀਤੁ = ਮਿੱਤਰ ਹੈ।

## ਨਾ ਇਸੁ ਹਰਖੁ; ਨਹੀ ਇਸੁ ਸੋਗੁ ॥
## ਸਭੁ ਕਿਛੁ ਇਸ ਕਾ; ਇਹੁ ਕਰਨੈ ਜੋਗੁ ॥੨॥

ਨਾ ਹੀ ਇਸ ਨੂੰ ਪਦਾਰਥਾਂ ਦੇ ਪਾਏ ਤੋਂ ਹਰਖੁ = ਖ਼ੁਸ਼ੀ ਹੈ, ਨਾ ਹੀ ਇਸ ਨੂੰ ਪਦਾਰਥਾਂ ਦੇ ਗਏ ਤੋਂ ਸੋਗੁ = ਗ਼ਮ ਹੈ।

ਇਸ ਕਾ = ਦਾ ਸਭੁ = ਸਾਰਾ ਕਿਛੁ = ਕੁਝ ਹੈ ਅਤੇ ਇਹੋ ਸਭ ਕੁਝ ਕਰਨ ਦੇ ਜੋਗੁ = ਲਾਇਕ ਹੈ ॥੨॥

## ਨਾ ਇਸੁ ਬਾਪੁ; ਨਹੀ ਇਸੁ ਮਾਇਆ ॥ ਇਹੁ ਅਪਰੰਪਰੁ; ਹੋਤਾ ਆਇਆ ॥

ਨਾ ਹੀ ਇਸ ਦਾ ਕੋਈ ਬਾਪੁ = ਪਿਤਾ ਹੈ, ਨਹੀ = ਨਾ ਹੀ ਇਸ ਦੀ ਮਾਇਆ = ਮਾਂ ਹੈ।

ਇਹ ਅਪਰੰਪਰੁ = ਪ੍ਰਕਿਰਤੀ ਤੋਂ ਪਰ੍ਹੇ ਹੈ ਭਾਵ ਜਿਵੇਂ ਬ੍ਰਹਮਾ, ਵਿਸ਼ਨੂੰ ਸ਼ਿਵ ਜੀ ਪ੍ਰਕਿਰਤੀ ਵਿਚ ਹੈ, ਇਸ ਤਰ੍ਹਾਂ ਇਹ ਪ੍ਰਕਿਰਤੀ ਤੋਂ ਪਰ੍ਹੇ ਹੋਤਾ = ਹੁੰਦਾ ਆਇਆ ਹੈ।

## ਪਾਪ ਪੁੰਨ ਕਾ; ਇਸੁ ਲੇਪੁ ਨ ਲਾਗੈ ॥
## ਘਟ ਘਟ ਅੰਤਰਿ; ਸਦ ਹੀ ਜਾਗੈ ॥੩॥

ਪਾਪ = ਮੰਦੇ ਕਰਮ ਤੇ ਪੁੰਨ = ਚੰਗੇ ਕਰਮ **ਵਾ:** ਪਾਪ ਪੁੰਨ ਕਾ = ਦਾ ਇਸ ਨੂੰ ਲੇਪੁ ਨ = ਨਹੀਂ ਲਾਗੈ = ਲੱਗਦਾ ਭਾਵ ਅਸੰਗ ਸਰੂਪ ਹੋਣ ਕਰਕੇ ਸਦਾ ਹੀ ਪਾਪ ਪੁੰਨ ਤੋਂ ਨਿਰਲੇਪ ਰਹਿੰਦਾ ਹੈ।

ਸਾਰਿਆਂ ਘਟ ਘਟ = ਘਟਾਂ ਘਟਾਂ ਦੇ ਅੰਤਰਿ = ਵਿਚ ਚੇਤਨ ਸਰੂਪ ਸਦ = ਹਮੇਸ਼ਾ ਹੀ ਜਾਗੈ = ਜਾਗਦੀ ਜੋਤ ਵਾਲਾ ਹੈ **ਵਾ:** ਜਾਗੈ = ਪ੍ਰਕਾਸ਼ਦਾ ਹੈ ॥੩॥

## ਤੀਨਿ ਗੁਣਾ; ਇਕ ਸਕਤਿ ਉਪਾਇਆ ॥
## ਮਹਾ ਮਾਇਆ; ਤਾ ਕੀ ਹੈ ਛਾਇਆ ॥

ਤੀਨਿ = ਤਿੰਨ ਗੁਣਾਂ ਵਾਲਾ ਪਰਪੰਚ ਇਕ ਸਕਤਿ = ਮਾਇਆ ਨੇ ਉਪਾਇਆ = ਪੈਦਾ ਕੀਤਾ ਹੈ, ਉਹ ਮਹਾ ਮਾਇਆ ਤਾ = ਉਸ ਪਰਮੇਸ਼ਰ ਕੀ = ਦੀ ਛਾਇਆ = ਛਾਂ ਹੈ ਭਾਵ ਉਸ ਦੇ ਆਸਰੇ ਹੈ।

**ਅਥਵਾ** ਜੋ ਮਹਾ = ਵੱਡੀ ਮਾਇਆ ਹੈ, ਇਹ ਤਾ = ਉਸ ਬ੍ਰਹਮ ਕੀ = ਦੀ ਹੀ ਛਾਇਆ = ਛਾਂ ਹੈ ਭਾਵ ਪਰਮੇਸ਼ਰ ਦੀ ਚੇਤਨ ਸੱਤਾ ਪੈਣ ਕਰਕੇ ਹੀ ਇਹ ਹਰਕਤ ਵਿਚ ਆਈ ਹੈ।

ਇਹ ਤੀਨਿ = ਤਿੰਨ ਗੁਣਾਂ ਵਾਲੀ ਇਕ ਸਕਤਿ = ਮਾਇਆ ਉਸੇ ਪਰਮੇਸ਼ਰ ਨੇ ਹੀ ਉਪਾਇਆ = ਉਤਪੰਨ ਕੀਤੀ ਹੈ।

**ਅਥਵਾ** ਤ੍ਰੈਗੁਣੀ ਇਕ ਸ਼ਕਤੀ ਜੋ ਮਹਾ ਮਾਇਆ ਹੈ, ਇਸ ਵਿਚ ਤਾ = ਉਸ ਬ੍ਰਹਮ ਦੀ ਛਾਇਆ ਹੈ, ਉਸ ਤੋਂ ਜੀਵ ਤੇ ਈਸ਼ਰ ਪੈਦਾ ਹੋਇਆ ਹੈ ਭਾਵ ਈਸ਼ਰ ਦੀ ਉਤਪਤੀ ਸ਼ੁੱਧ ਮਾਇਆ ਤੋਂ ਹੈ, ਜੀਵ ਦੀ ਉਤਪਤੀ ਮਲਨ ਮਾਇਆ ਤੋਂ ਹੈ।

ਅਰਥਾਤ—ਜੜ੍ਹ ਮਾਇਆ ਪਰਮੇਸ਼ਰ ਦੀ ਸੱਤਾ ਪੈਣ ਕਰਕੇ ਹਰਕਤ ਰੂਪ ਨੂੰ ਪ੍ਰਾਪਤ ਹੋਈ ਹੈ ਤੇ ਇਸ ਨੇ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਨੂੰ ਧਾਰਿਆ ਹੈ, ਜਿਸ ਦੇ ਵਿਚ ਸ਼ੁੱਧ ਸਤੋਗੁਣ ਹੈ, ਉਸ ਵਿਚ ਰਾਜਸੀ, ਤਾਮਸੀ ਨਰਮ ਸੁਭਾਅ ਹੈ ਤੇ ਉਸ ਵਿਚ ਜੋ ਚੇਤਨ ਸੱਤਾ ਪਈ ਹੈ, ਉਸ ਦਾ ਨਾਉ ਈਸ਼ਰ ਕਹੀਦਾ ਹੈ, ਇਸੇ ਪ੍ਰਕਾਰ ਜਿਸ ਵਿਚ ਤਮੋਗੁਣ ਬਹੁਤਾ ਤੇ ਸਤੋ ਰਜੋ ਨਰਮ ਸੁਭਾਅ ਹਨ, ਉਸ ਵਿਚ ਜੋ ਚੇਤਨ ਸੱਤਾ ਪਈ ਹੈ, ਉਹ ਮਾਇਆ ਵਿਕਾਰ ਅਵਸਥਾ ਨੂੰ ਪ੍ਰਾਪਤ ਹੋਈ ਹੈ ਅਤੇ ਉਸੇ ਨੂੰ ਅਵਿੱਦਿਆ ਵੀ ਕਿਹਾ ਹੈ, ਉਸ ਅਵਿੱਦਿਆ ਵਿਚ ਜੋ ਚੇਤਨ ਦਾ ਪ੍ਰਤਿਬਿੰਬ ਹੈ, ਉਹ ਜੀਵ ਕਹੀਦਾ ਹੈ, ਇਸ ਪ੍ਰਕਾਰ ਮਾਇਆ ਵਿਚ ਉਹ ਬ੍ਰਹਮ ਚੇਤਨ ਦਾ ਪ੍ਰਤਿਬਿੰਬ ਪਿਆ ਹੈ।

ਅਰਥਾਤ—ਤਿੰਨ ਗੁਣਾਂ ਕਰਕੇ ਇਕ ਮਾਇਆ ਪੈਦਾ ਹੋਈ ਹੈ ਭਾਵ ਜਦ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਨੂੰ ਧਾਰਨ ਕੀਤਾ, ਉਸ ਕਰਕੇ ਅੱਗੇ ਰਜੋਗੁਣੀ ਬ੍ਰਹਮਾ ਪੈਦਾ ਹੋਇਆ, ਤਮੋਗੁਣੀ ਸ਼ਿਵ ਜੀ, ਸਤੋਗੁਣੀ ਵਿਸ਼ਨੂੰ ਪੈਦਾ ਹੋਇਆ, ਇਉਂ ਇਹ ਤਿੰਨ ਗੁਣਾਂ ਦੁਆਰਾ ਸੰਸਾਰ ਰਚਨਾ ਨੂੰ ਰਚਿਆ ਹੈ, ਇਸੇ ਪ੍ਰਕਾਰ ਸਾਰੇ ਬ੍ਰਹਿਮੰਡਾਂ ਦੀ ਜਾਗ੍ਰਤ ਅਵਸਥਾ ਦਾ ਅਭਿਮਾਨੀ ਵੈਰਾਟ ਹੈ, ਸਾਰਿਆਂ ਦੀ ਸੁਪਨ ਅਵਸਥਾ ਦਾ ਅਭਿਮਾਨੀ ਹਿਰਨ ਗਰਭ ਹੈ, ਸਾਰਿਆਂ ਦੀ ਸੁਖੋਪਤ ਅਵਸਥਾ ਦਾ ਅਭਿਮਾਨੀ ਅੱਭਿਆਕ੍ਰਿਤ ਹੈ, ਇਸੇ ਪ੍ਰਕਾਰ ਜਿਹੜੀ ਅਵਿੱਦਿਆ ਵਿਚ ਸਤਾ ਪਈ ਹੈ, ਉਸ ਵਿਚ ਜਾਗ੍ਰਤ ਅਵਸਥਾ ਦਾ ਅਭਿਮਾਨੀ ਵਿਸ਼ਵ ਨਾਮੇ ਜੀਵ ਹੈ, ਜਿਹੜਾ ਸੁਪਨ ਅਵਸਥਾ ਦਾ ਅਭਿਮਾਨੀ ਹੈ, ਉਹ ਤੈਜਸੂ ਨਾਮੇ ਜੀਵ ਹੈ, ਜਿਹੜਾ ਸੁਖੋਪਤ ਅਵਸਥਾ ਦਾ ਅਭਿਮਾਨੀ ਹੈ, ਉਹ ਪਰਾਗ ਨਾਮੇ ਜੀਵ ਹੈ, ਇਉਂ ਤਿੰਨ (ਰਜੋ, ਤਮੋ, ਸਤੋ) ਗੁਣਾਂ ਵਿਚ ਸ਼ਕਤੀ ਪੈਦਾ

ਕਰਕੇ ਜਾਗ੍ਰਤ, ਸੁਪਨ, ਸੁਖੋਪਤ **ਵਾ:** ਭੂਤ, ਭਵਿੱਖ, ਵਰਤਮਾਨ, ਆਦਿ ਚੇਤਨ ਬ੍ਰਹਮ ਦੀ ਸੱਤਾ ਕਰਕੇ ਹੀ ਸਭ ਕੁਝ ਬਣਿਆ ਹੈ।

**ਅਛਲ ਅਛੇਦ; ਅਭੇਦ ਦਇਆਲ ॥ ਦੀਨ ਦਇਆਲ; ਸਦਾ ਕਿਰਪਾਲ ॥**

ਉਹ ਪਰਮੇਸ਼ਰ ਅਛਲ = ਛਲਣ ਤੋਂ ਰਹਿਤ ਹੈ, ਅਛੇਦ = ਸ਼ਾਸਤ੍ਰਾਂ ਆਦਿਕ ਦੇ ਨਾਲ ਕੱਟਣ ਤੋਂ ਰਹਿਤ ਹੈ, ਅਭੇਦ = ਭੇਦ ਤੋਂ ਰਹਿਤ ਹੈ ਤੇ ਸਦਾ ਦਇਆਲ = ਦਇਆ ਦਾ ਘਰ ਹੈ।

ਪੁਨਾ ਉਹ ਪਰਮੇਸ਼ਰ ਦੀਨ = ਗ਼ਰੀਬਾਂ ਉੱਪਰ ਦਇਆਲ = ਦਇਆ ਕਰਨ ਵਾਲਾ ਤੇ ਸਦਾ = ਹਮੇਸ਼ਾ ਕਿਰਪਾਲ = ਕ੍ਰਿਪਾ ਦਾ ਘਰ ਹੈ।

**ਤਾ ਕੀ ਗਤਿ ਮਿਤਿ; ਕਛੂ ਨ ਪਾਇ ॥**
**ਨਾਨਕ; ਤਾ ਕੈ ਬਲਿ ਬਲਿ ਜਾਇ ॥੪॥੧੯॥੨੧॥**

ਤਾ = ਉਸ ਪਰਮੇਸ਼ਰ ਕੀ = ਦੀ ਗਤਿ = ਪ੍ਰਾਪਤੀ ਰੂਪ ਮਿਤਿ = ਮਰਯਾਦਾ ਦੂਜਾ ਜੀਵ ਬਣ ਕੇ ਕੋਈ ਕਛੂ = ਕੁਝ ਵੀ ਨ = ਨਹੀਂ ਪਾਇ = ਪਾ ਸਕਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਤਾ = ਉਸ ਪਰਮੇਸ਼ਰ ਕੈ = ਦੇ ਉੱਪਰੋਂ ਮੈਂ ਬਲਿ ਬਲਿ = ਬਲਿਹਾਰ ਕੁਰਬਾਨ ਜਾਇ = ਜਾਂਦਾ ਹਾਂ ॥੪॥੧੯॥੨੧॥

[ਅੰਗ ੮੬੯]

**ਗੋਂਡ ਮਹਲਾ ੫ ॥**

**ਸੰਤਨ ਕੈ; ਬਲਿਹਾਰੈ ਜਾਉ ॥ ਸੰਤਨ ਕੈ ਸੰਗਿ; ਰਾਮ ਗੁਨ ਗਾਉ ॥**

ਪਰਮੇਸ਼ਰ ਦੀ ਭਾਉ ਭਗਤੀ ਕਰਨ ਵਾਲੇ ਸੰਤਨ = ਮਹਾਤਮਾ ਜਨਾਂ ਕੈ = ਦੇ ਉੱਪਰੋਂ ਮੈਂ ਬਲਿਹਾਰੈ = ਕੁਰਬਾਨ ਜਾਉ = ਜਾਂਦਾ ਹਾਂ। ਅਤੇ

ਐਸੇ ਸੰਤਨ = ਮਹਾਤਮਾ ਜਨਾਂ ਕੈ = ਦੇ ਸੰਗਿ = ਨਾਲ ਮਿਲ ਕੇ ਰਾਮ = ਪਰਮੇਸ਼ਰ ਦੇ ਗੁਣਾਂ ਨੂੰ ਗਾਉ = ਗਾਉਂਦਾ, ਉਚਾਰਨ ਕਰਦਾ ਹਾਂ।

**ਸੰਤ ਪ੍ਰਸਾਦਿ; ਕਿਲਵਿਖ ਸਭਿ ਗਏ ॥ ਸੰਤ ਸਰਣਿ; ਵਡਭਾਗੀ ਪਏ ॥੧॥**

ਸੰਤ = ਮਹਾਤਮਾ ਜਨਾਂ ਦੀ ਪ੍ਰਸਾਦਿ = ਕ੍ਰਿਪਾ ਸਦਕਾ ਸਭਿ = ਸਾਰੇ ਕਿਲਵਿਖ = ਪਾਪ ਨਵਿਰਤ ਹੋ ਗਏ ਹਨ।

ਸੰਤ = ਮਹਾਤਮਾ ਜਨਾਂ ਦੀ ਸਰਣਿ = ਓਟ ਵਿਚ ਵਡਭਾਗੀ = ਵੱਡੇ ਭਾਗਾਂ ਵਾਲੇ ਪੁਰਖ ਹੀ ਪਏ ਹਨ ॥੧॥

**ਰਾਮੁ ਜਪਤ; ਕਛੁ ਬਿਘਨੁ ਨ ਵਿਆਪੈ ॥**
**ਗੁਰਪ੍ਰਸਾਦਿ; ਅਪੁਨਾ ਪ੍ਰਭੁ ਜਾਪੈ ॥੧॥ਰਹਾਉ॥**

ਜੋ ਪੁਰਖ ਰਾਮ = ਪਰਮੇਸ਼ਰ ਦਾ ਨਾਮ ਜਪਤ = ਜਪਦੇ ਹਨ, ਉਨ੍ਹਾਂ ਨੂੰ ਸੰਸਾਰ ਵਿਚ ਜਾਂ ਸਮਾਧੀ ਲਾਉਣ ਵਿਚ ਰਾਗ ਦ੍ਵੈਤ ਆਦਿਕਾਂ ਕਰਕੇ ਕਛੁ = ਕੁਝ ਵੀ ਬਿਘਨੁ = ਰੁਕਾਵਟ ਨ = ਨਹੀਂ ਵਿਆਪੈ = ਲੱਗਦੀ।

ਗੁਰਪ੍ਰਸਾਦਿ = ਸਤਿਗੁਰਾਂ ਦੀ ਕ੍ਰਿਪਾ ਕਰਕੇ ਅਪੁਨਾ = ਆਪ ਦਾ ਪ੍ਰਭੁ = ਪਰਮੇਸ਼ਰ ਜਾਪੈ = ਜਾਣਿਆ ਜਾਂਦਾ ਹੈ **ਵਾ:** ਜੋ ਪਰਮੇਸ਼ਰ ਆਪਣਾ ਆਤਮਾ ਰੂਪ ਹੈ, ਸਤਿਗੁਰਾਂ ਦੀ ਕ੍ਰਿਪਾ ਦੁਆਰਾ ਹੀ ਉਸ ਦਾ ਜਾਪੈ = ਜਪਣਾ ਹੁੰਦਾ ਹੈ ॥੧॥ਰਹਾਉ॥

## ਪਾਰਬ੍ਰਹਮੁ; ਜਬ ਹੋਇ ਦਇਆਲ ॥ ਸਾਧੂ ਜਨ ਕੀ; ਕਰੈ ਰਵਾਲ ॥

ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰ੍ਹੇ ਵਿਆਪਕ ਪਰਮੇਸ਼ਰ ਜਬ = ਜਦ ਅਤਿਅੰਤ ਦਿਆਲ = ਕ੍ਰਿਪਾਲੂ ਹੋਇ = ਹੁੰਦਾ ਹੈ।

ਤਦ ਸਾਧੂ = ਸੰਤ ਜਨਾਂ **ਵਾ:** ਸ੍ਰੇਸ਼ਟ ਜਨ = ਪੁਰਖਾਂ ਕੀ = ਦੀ ਚਰਨ ਰਵਾਲ = ਧੂੜੀ ਬਣਾ ਦੇਣਾ ਕਰੈ = ਕਰਦਾ ਹੈ।

## ਕਾਮੁ ਕ੍ਰੋਧੁ; ਇਸੁ ਤਨ ਤੇ ਜਾਇ ॥ ਰਾਮ ਰਤਨੁ; ਵਸੈ ਮਨਿ ਆਇ ॥੨॥

ਕਾਮੁ = ਮੰਦ ਵਾਸ਼ਨਾ ਕ੍ਰੋਧੁ = ਗ਼ੁੱਸਾ ਆਦਿ ਵਿਕਾਰ ਵੀ ਇਸ ਤਨ = ਸਰੀਰ ਤੇ = ਤੋਂ ਦੂਰ ਚਲੇ ਜਾਇ = ਜਾਂਦੇ ਹਨ।

ਅਤੇ ਜੋ ਰਤਨ ਦੀ ਨਿਆਈਂ ਅਮੋਲਕ ਰਾਮ = ਪਰਮੇਸ਼ਰ **ਵਾ:** ਪਰਮੇਸ਼ਰ ਦਾ ਨਾਮ ਹੈ **ਵਾ:** ਜਿਸ ਪਰਮੇਸ਼ਰ ਨੂੰ ਵੇਖ ਕੇ ਹੋਰ ਕਿਸੇ ਪਦਾਰਥ ਦੀ (ਰਤ + ਨੁ) ਰਤ = ਪ੍ਰੀਤੀ ਨੁ = ਨਹੀਂ ਰਹਿੰਦੀ, ਉਹ ਮਨਿ = ਚਿੱਤ ਵਿਚ ਆਇ = ਆ ਕੇ ਵਸੈ = ਵੱਸ ਜਾਂਦਾ ਹੈ ॥੨॥

## ਸਫਲੁ ਜਨਮੁ; ਤਾਂ ਕਾ ਪਰਵਾਣੁ ॥ ਪਾਰਬ੍ਰਹਮੁ; ਨਿਕਟਿ ਕਰਿ ਜਾਣੁ ॥

ਤਾਂ = ਉਸ ਪੁਰਖ ਕਾ = ਦਾ ਮਨੁੱਖਾ ਜਨਮ ਦੁਨੀਆ ਵਿਚ ਸਫਲੁ = ਸਹਿਤ ਗਿਆਨ ਰੂਪੀ ਫਲ ਦੇ ਹੋਣ ਕਰਕੇ ਪਰਮੇਸ਼ਰ ਦੀ ਦਰਗਾਹ ਵਿਚ ਪਰਵਾਣੁ = ਪ੍ਰਮਾਣਿਤ ਹੁੰਦਾ ਹੈ।

ਜੋ ਪਾਰਬ੍ਰਹਮੁ = ਪਰਮੇਸ਼ਰ ਨੂੰ ਹਰ ਵਕਤ ਨਿਕਟਿ = ਨਜ਼ਦੀਕ ਭਾਵ ਅੰਗ-ਸੰਗ ਕਰਕੇ ਜਾਣੁ = ਜਾਣਦਾ ਹੈ।

## ਭਾਇ ਭਗਤਿ; ਪ੍ਰਭ ਕੀਰਤਨਿ ਲਾਗੈ ॥<br>ਜਨਮ ਜਨਮ ਕਾ; ਸੋਇਆ ਜਾਗੈ ॥੩॥

ਜੋ ਮਨ ਕਰਕੇ ਭਾਇ = ਪ੍ਰੇਮਾ ਭਗਤਿ = ਭਗਤੀ ਕਰਦਾ ਹੈ ਤੇ ਰਸਨਾ ਨਾਲ ਪ੍ਰਭ = ਪਰਮੇਸ਼ਰ ਦੇ ਕੀਰਤਨਿ = ਜੱਸ ਨੂੰ ਗਾਉਣ ਲਾਗੈ = ਲੱਗ ਜਾਂਦਾ ਹੈ **ਵਾ:** ਜੋ ਪ੍ਰੇਮਾ-ਭਗਤੀ ਦੇ ਸਹਿਤ ਹੋ ਕੇ ਪਰਮੇਸ਼ਰ ਦਾ ਜਸ ਗਾਉਣ ਲੱਗ ਜਾਂਦਾ ਹੈ।

ਉਹ ਜਨਮ ਜਨਮ = ਜਨਮਾਂ ਜਨਮਾਤ੍ਰਾਂ ਕਾ = ਦਾ ਅਵਿੱਦਿਆ ਰੂਪੀ ਨੀਂਦ ਵਿਚ ਸੋਇਆ = ਸੁੱਤਾ ਹੋਇਆ ਗਿਆਨ ਅਵਸਥਾ ਵਿਚ ਜਾਗੈ = ਜਾਗ ਪੈਂਦਾ ਹੈ ॥੩॥

## ਚਰਨ ਕਮਲ; ਜਨ ਕਾ ਆਧਾਰੁ ॥ ਗੁਣ ਗੋਵਿੰਦ ਰਉਂ; ਸਚੁ ਵਾਪਾਰੁ ॥

ਪਰਮੇਸ਼ਰ ਦੇ ਚਰਨਾਂ ਕਮਲਾਂ ਕਾ = ਦਾ ਹੀ ਜਨ = ਸੇਵਕ ਨੂੰ ਆਧਾਰੁ = ਆਸਰਾ ਹੁੰਦਾ ਹੈ।

ਸੇਵਕ ਜਨ ਆਪ ਗੋਵਿੰਦ = ਪਰਮੇਸ਼ਰ ਦੇ ਗੁਣਾਂ ਨੂੰ ਰਉਂ = ਉਚਾਰਨ ਕਰਦਾ ਰਹਿੰਦਾ ਹੈ ਅਤੇ ਆਪ ਨਾਮ ਜਪਣ ਤੇ ਹੋਰਨਾਂ ਤੋਂ ਸਚੁ ਨਾਮ ਜਪਾਉਣ ਰੂਪ ਵਾਪਾਰੁ = ਵਣਜ ਕਰਦਾ ਰਹਿੰਦਾ ਹੈ।

**ਦਾਸ ਜਨਾ ਕੀ; ਮਨਸਾ ਪੂਰਿ ॥**
**ਨਾਨਕ; ਸੁਖੁ ਪਾਵੈ ਜਨ ਧੂਰਿ ॥੪॥੨੦॥੨੨॥੬॥੨੮॥**

ਪਰਮੇਸ਼ਰ ਆਪਣੇ ਦਾਸ = ਸੇਵਕ ਜਨਾਂ ਕੀ = ਦੀ ਹਰ ਮਨਸਾ = ਇੱਛਾ ਪੂਰਿ = ਪੂਰੀ ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਸੇਵਕ ਜਨ ਪ੍ਰਭੂ **ਵਾ:** ਸਾਧ ਸੰਗਤ ਦੀ ਚਰਨ ਧੂਰਿ = ਧੂੜ ਲੈ ਕੇ ਜਾਂ ਬਣ ਕੇ ਆਤਮਿਕ ਸੁਖੁ = ਅਨੰਦ ਪਾਵੈ = ਪਾਉਂਦਾ ਹੈ ॥੪॥੨੦॥੨੨॥੬॥੨੮॥

੪ = ਇਸ ਸ਼ਬਦ ਦੇ ਚਾਰ ਪਦੇ ਹਨ।
੨੦ = ਦੂਸਰੇ ਘਰ ਵਿਚ ਵੀਹ ਸ਼ਬਦ ਆਏ ਹਨ।
੨੨ = ਦੋ ਸ਼ਬਦ ਘਰੁ ੧ ਦੇ ਆਏ ਹਨ ਇਸ ਕਰਕੇ ੨੨ ਅੰਕ ਲਗਾਇਆ ਹੈ।
੬ = ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਛੇ ਸ਼ਬਦ ਆਏ ਹਨ।
੨੮ = ਸ਼ਬਦਾਂ ਦਾ ਕੁੱਲ ਜੋੜ ਹੈ।

## ਰਾਗੁ ਗੋਂਡ ਅਸਟਪਦੀਆ ਮਹਲਾ ੫ ਘਰੁ ੨

## ੴ ਸਤਿਗੁਰ ਪ੍ਰਸਾਦਿ ॥

ਜਦ ਸੁਲੱਭੀ ਖ਼ਾਂ ਗੁਰੂ ਘਰ ਤੇ ਚੜ੍ਹਾਈ ਕਰ ਕੇ ਆ ਰਿਹਾ ਸੀ, ਤਦ ਉਹ ਰਸਤੇ ਵਿਚ ਹੀ ਨਾਸ਼ ਹੋ ਗਿਆ ਸੀ, ਉਸ ਵਕਤ ਰੱਖਿਆ ਹੋਣ ਤੋਂ ਸੰਗਤਾਂ ਦੇ ਅੰਦਰ ਉਤਸ਼ਾਹ ਹੋਇਆ ਅਤੇ ਸਤਿਗੁਰਾਂ ਨੇ ਉਸ ਵਕਤ ਬੇਅੰਤ ਰੱਖਿਆ ਦੇ ਸ਼ਬਦ ਉਚਾਰਨ ਕੀਤੇ, ਜਿਨ੍ਹਾਂ ਵਿਚ ਗੋਂਡ ਰਾਗ ਦੇ ਅੰਦਰ ਅਸਟਪਦੀਆ = ਅੱਠ ਪਦਿਆਂ ਵਾਲਾ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾਂ ਮੰਗਲ ਕਰਦਿਆਂ ਇਕ ਇਹ ਸ਼ਬਦ ਵੀ ਉਚਾਰਨ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਕਰਿ ਨਮਸਕਾਰ; ਪੂਰੇ ਗੁਰਦੇਵ ॥ ਸਫਲ ਮੂਰਤਿ; ਸਫਲ ਜਾ ਕੀ ਸੇਵ ॥**

ਹੇ ਭਾਈ ! ਪੂਰੇ = ਪੂਰਨੇ ਗੁਰਦੇਵ = ਸਤਿਗੁਰੂ ਨਾਨਕ ਦੇਵ ਜੀ ਨੂੰ ਦੋਵੇਂ ਹੱਥ ਜੋੜ ਕੇ ਨਮਸਕਾਰ = ਬੰਦਨਾ ਕਰਿ = ਕਰਨਾ ਕਰੋ।

ਜਿਨ੍ਹਾਂ ਸਤਿਗੁਰਾਂ ਦੀ ਮੂਰਤਿ = ਹਸਤੀ (ਸਰੂਪ) ਸਫਲ = ਸਹਿਤ ਗਿਆਨ ਰੂਪੀ ਫਲ ਦੇ ਹੈ ਅਤੇ ਜਾ = ਜਿਨ੍ਹਾਂ ਗੁਰਾਂ ਕੀ = ਦੀ ਸੇਵ = ਟਹਿਲ ਕਰਨ ਨਾਲ ਜੀਵਨ ਸਫਲਾ ਹੋ ਜਾਂਦਾ ਹੈ।

**ਅੰਤਰਜਾਮੀ; ਪੁਰਖੁ ਬਿਧਾਤਾ ॥ ਆਠ ਪਹਰ; ਨਾਮ ਰੰਗਿ ਰਾਤਾ ॥੧॥**

ਜਿਹੜਾ ਪਰਮੇਸ਼ਰ ਸਭਨਾ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ, ਸਾਰੀਆਂ ਥਾਵਾਂ ਵਿਚ ਪੁਰਖੁ = ਪੂਰਨ, ਵਿਆਪਕ ਹੈ, ਕਰਮਾਂ ਅਨੁਸਾਰ ਬਿਧਾਤਾ = ਫਲ ਪਰਦਾਤਾ ਹੈ।

ਉਸ ਪਰਮੇਸ਼ਰ ਦੇ ਨਾਮ ਦੇ ਰੰਗਿ = ਪ੍ਰੇਮ ਵਿਚ ਆਪ ਸਤਿਗੁਰੂ ਸਾਹਿਬ ਜੀ ਆਠ = ਅੱਠੇ ਪਹਰ ਰਾਤਾ = ਰੱਤੇ ਹੋਏ ਹਨ ਤੇ ਹੋਰਨਾਂ ਨੂੰ ਨਾਮ ਰੰਗ ਵਿਚ ਰੱਤ ਕੇ ਨਿਹਾਲ ਕਰਦੇ ਹਨ ॥੧॥

## ਗੁਰੁ ਗੋਬਿੰਦ; ਗੁਰੂ ਗੋਪਾਲ ॥
## ਅਪਨੇ ਦਾਸ ਕਉ; ਰਾਖਨਹਾਰ ॥੧॥ਰਹਾਉ॥

ਗੁਰੁ = ਸਤਿਗੁਰੂ ਸਾਹਿਬ ਜੀ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦਾ ਰੂਪ ਹੈ ਤੇ ਗੋਪਾਲ = ਪ੍ਰਿਥਵੀ ਦਾ ਪਾਲਕ ਪਰਮੇਸ਼ਰ ਗੁਰੂ ਨਾਨਕ ਸਾਹਿਬ ਦਾ ਰੂਪ ਹੈ।

ਸਤਿਗੁਰੂ **ਵਾ:** ਪਰਮੇਸ਼ਰ ਹੀ ਅਪਨੇ = ਆਪ ਦੇ ਦਾਸ = ਸੇਵਕ ਕਉ = ਨੂੰ ਲੋਕ-ਪ੍ਰਲੋਕ ਵਿਚ ਰਾਖਨਹਾਰ = ਰੱਖਣ ਵਾਲਾ ਹੈ ॥੧॥ਰਹਾਉ॥

## ਪਾਤਿਸਾਹ ਸਾਹ ਉਮਰਾਉ; ਪਤੀਆਏ ॥ ਦੁਸਟ ਅਹੰਕਾਰੀ; ਮਾਰਿ ਪਚਾਏ ॥

ਜਹਾਂਗੀਰ ਪਾਤਿਸਾਹ = ਬਾਦਸ਼ਾਹ, ਉਸ ਵੇਲੇ ਦੇ ਸਾਹ = ਸ਼ਾਹੂਕਾਰ, ਧਨੀ ਪੁਰਖ, ਉਮਰਾਉ = ਉਮਰਾਵ ਵਜ਼ੀਰ ਖ਼ਾਂ ਆਦਿ ਸਭਨਾਂ ਨੂੰ ਉਸ ਵਕਤ ਗੁਰੂ ਸਾਹਿਬ ਜੀ ਉੱਤੇ ਪਤੀਆਏ = ਭਰੋਸਾ ਆ ਗਿਆ ਸੀ **ਵਾ:** ਬਾਦਸ਼ਾਹ, ਸ਼ਾਹੂਕਾਰ, ਉਮਰਾਉ ਆਦਿ ਸਾਰੇ ਸਤਿਗੁਰਾਂ ਉੱਤੇ ਭਰੋਸਾ ਕਰਦੇ ਹਨ।

ਦੁਸਟ = ਭੈੜਤਾਈ ਕਰਨ ਵਾਲੇ ਹੰਕਾਰੀ ਸੁਲਭੀ ਖ਼ਾਂ ਵਰਗੇ ਮਾਰ ਕੇ ਨਰਕਾਂ ਵਿਚ ਪੁਚਾ ਦਿੱਤੇ ਹਨ **ਵਾ:** ਸਾੜ ਦਿੱਤੇ ਹਨ।

**ਅਥਵਾ** ਮਨ ਰੂਪੀ ਬਾਦਸ਼ਾਹ, ਇੰਦਰੇ ਰੂਪੀ ਸ਼ਾਹੂਕਾਰ, ਇੰਦਰੀਆਂ ਦੇ ਪ੍ਰੇਰਕ ਉਮਰਾਵ ਭਾਵ ਦੇਵਤੇ ਆਦਿ ਸਭ ਗੁਰਾਂ ਦੁਆਰਾ ਭਜਨ ਸਿਮਰਨ ਕਰ ਕੇ ਭਰੋਸੇ ਵਾਲੇ ਬਣ ਗਏ ਹਨ।

ਦੁਸਟ = ਭੈੜੇ ਵਿਸ਼ਿਆਂ ਤੇ ਦੇਹ ਅਧਿਆਸ ਨੂੰ ਮਾਰ ਕੇ ਪਚਾਏ = ਪਚਾ, ਸਾੜ ਦਿੱਤਾ ਹੈ ਭਾਵ ਅੰਦਰੋਂ ਖ਼ਤਮ ਕਰ ਦਿੱਤਾ ਹੈ।

## ਨਿੰਦਕ ਕੈ ਮੁਖਿ; ਕੀਨੋ੍ ਰੋਗੁ ॥ ਜੈ ਜੈ ਕਾਰੁ; ਕਰੈ ਸਭੁ ਲੋਗੁ ॥੨॥

ਨਿੰਦਕ = ਅਪਜੱਸ ਕਰਨ ਵਾਲੇ ਪੁਰਖਾਂ ਕੈ = ਦੇ ਮੁਖਿ = ਮੂੰਹ ਵਿਚ ਅਪ ਸ਼ਬਦ **ਵਾ:** ਨਿੰਦਿਆ ਕਰਨ ਰੂਪ ਰੋਗ ਲਗਾਉਣਾ ਕੀਨੋ੍ = ਕੀਤਾ ਹੈ **ਵਾ:** ਨਿੰਦਕ ਪੁਰਖਾਂ ਦੇ ਤਾਈਂ ਮੁਖਿ = ਮੁਖੀ ਕੋਹੜ ਦਾ ਰੋਗ ਲਗਾਉਣਾ ਕੀਤਾ ਹੈ। ਇਸੇ ਕਰਕੇ ਉਹ ਗੁਰਾਂ, ਪਰਮੇਸ਼ਰ ਦਾ ਜਸ ਕਥਨ ਨਹੀਂ ਕਰ ਸਕਦੇ।

ਪਰਮੇਸ਼ਰ ਦੇ ਪਿਆਰ ਵਾਲੇ ਸਭੁ = ਸਾਰੇ ਲੋਗੁ = ਲੋਕ ਗੁਰਾਂ ਦਾ ਜੈ ਜੈ ਕਾਰ ਕਰੈ = ਕਰਦੇ ਹਨ ॥੨॥

## ਸੰਤਨ ਕੈ ਮਨਿ; ਮਹਾ ਅਨੰਦੁ ॥ ਸੰਤ ਜਪਹਿ; ਗੁਰਦੇਉ ਭਗਵੰਤੁ ॥

ਸੰਤਨ = ਮਹਾਤਮਾ ਜਨਾਂ ਕੈ = ਦੇ ਮਨਿ = ਚਿੱਤ ਵਿਚ ਪਰਮੇਸ਼ਰ, ਗੁਰਾਂ ਦੀ ਕ੍ਰਿਪਾ ਕਰਕੇ ਮਹਾ = ਵੱਡਾ ਅਨੰਦ ਭਾਵ ਬ੍ਰਹਮਾਨੰਦ ਪ੍ਰਾਪਤ ਹੋਇਆ ਹੈ। ਕਿਉਂਕਿ :

ਸੰਤ = ਮਹਾਤਮਾ ਜਨ ਗੁਰਦੇਉ = ਗੁਰਦੇਵ ਨੂੰ ਭਗਵੰਤੁ = ਪਰਮੇਸ਼ਰ ਦਾ ਰੂਪ ਜਾਣ ਕੇ ਜਪਹਿ = ਜਪਦੇ ਹਨ।

## ਸੰਗਤਿ ਕੇ ਮੁਖ; ਊਜਲ ਭਏ ॥ ਸਗਲ ਥਾਨ; ਨਿੰਦਕ ਕੇ ਗਏ ॥੩॥

ਗੁਰਾਂ ਦੀ ਸੰਗਤਿ ਕਰਨ ਵਾਲੇ ਪੁਰਖਾ ਕੇ = ਦੇ ਮੁਖ = ਮੁਖੜੇ ਲੋਕ-ਪ੍ਰਲੋਕ ਵਿਚ ਊਜਲ = ਨਿਰਮਲ ਭਏ = ਹੋ ਗਏ ਹਨ **ਵਾ:** ਹਿਰਦੇ ਰੂਪੀ ਮੁਖੜੇ ਪਵਿੱਤਰ ਹੋ ਗਏ ਹਨ।

ਨਿੰਦਕ = ਅਪਕੀਰਤੀ ਕਰਨ ਵਾਲੇ ਪੁਰਖਾਂ ਕੇ = ਦੇ ਲੋਕ-ਪ੍ਰਲੋਕ ਆਦਿ ਦੇ ਸਗਲ = ਸਾਰੇ ਥਾਨ = ਥਾਂ ਚਲੇ ਗਏ ਹਨ ॥੩॥

## ਸਾਸਿ ਸਾਸਿ; ਜਨੁ ਸਦਾ ਸਲਾਹੇ ॥ ਪਾਰਬ੍ਰਹਮ ਗੁਰ; ਬੇਪਰਵਾਹੇ ॥

ਸਾਸਿ = ਸੁਆਸ ਦੇ ਅੰਦਰ ਜਾਂਦਿਆਂ ਤੇ ਸਾਸਿ = ਸੁਆਸ ਦੇ ਬਾਹਰ ਆਉਂਦਿਆਂ ਪ੍ਰਭੂ ਦੇ ਸੰਤ ਸਦਾ = ਹਮੇਸ਼ਾ ਗੁਰਾਂ ਦੁਆਰਾ ਵਾਹਿਗੁਰੂ ਨੂੰ ਹੀ ਸਲਾਹੇ = ਸਲਾਹੁੰਦੇ ਹਨ।

ਪਾਰਬ੍ਰਹਮ = ਪਰਮੇਸ਼ਰ ਸਰੂਪ ਗੁਰ = ਸਤਿਗੁਰੂ ਸਾਹਿਬ ਜੀ ਬੇਪਰਵਾਹੇ = ਬੇਖ਼੍ਵਾਹਿਸ਼, ਬੇਮੁਥਾਜ ਹਨ **ਵਾ:** ਸਤਿਗੁਰੂ ਸਾਹਿਬ ਜੀ ਬੇਮੁਥਾਜ ਪਰਮੇਸ਼ਰ ਦਾ ਸਰੂਪ ਹਨ।

## ਸਗਲ ਭੈ ਮਿਟੇ; ਜਾ ਕੀ ਸਰਨਿ ॥ ਨਿੰਦਕ ਮਾਰਿ; ਪਾਏ ਸਭਿ ਧਰਨਿ ॥੪॥

ਜਾ = ਜਿਸ ਸਤਿਗੁਰਾਂ ਕੀ = ਦੀ ਸਰਨਿ = ਓਟ ਵਿਚ ਪੈਣ ਕਰਕੇ ਸਗਲ = ਸਾਰੇ ਤਰ੍ਹਾਂ ਦੇ ਭੈ = ਡਰ ਮਿਟੇ = ਨਵਿਰਤ ਹੋ ਜਾਂਦੇ ਹਨ।

ਨਿੰਦਕ = ਅਪਜਸ ਕਰਨ ਵਾਲੇ ਪੁਰਖ ਮਾਰ ਕੇ ਸਭਿ = ਸਾਰੇ ਧਰਨਿ = ਧਰਤੀ ਉੱਤੇ ਪਾਏ = ਪਾ ਦਿੱਤੇ ਹਨ ਭਾਵ ਟੇਢੀਆਂ ਜੂਨਾਂ ਵਿਚ ਪਾ ਦਿੱਤੇ ਹਨ ॥੪॥

## ਜਨ ਕੀ ਨਿੰਦਾ; ਕਰੈ ਨ ਕੋਇ ॥ ਜੋ ਕਰੈ; ਸੋ ਦੁਖੀਆ ਹੋਇ ॥

ਇਸ ਕਰਕੇ ਹੇ ਭਾਈ! ਪਰਮੇਸ਼ਰ ਦੇ ਪਿਆਰੇ ਸੰਤ ਜਨਾਂ ਕੀ = ਦੀ **ਵਾ:** ਪਿਆਰੇ ਸਤਿਗੁਰਾਂ ਦੀ ਕੋਇ = ਕੋਈ ਵੀ ਅਪਕੀਰਤੀ ਨਾ ਕਰੈ = ਕਰਨਾ ਕਰੇ।

ਜੋ = ਜਿਹੜਾ ਕੋਈ ਕਰੈ = ਕਰਦਾ ਹੈ, ਸੋ = ਉਹ ਦੁਖੀਆ = ਦੁਖੀ ਹੋਇ = ਹੁੰਦਾ ਹੈ।

## ਆਠ ਪਹਰ; ਜਨੁ ਏਕੁ ਧਿਆਏ ॥
## ਜਮੂਆ; ਤਾ ਕੈ ਨਿਕਟਿ ਨ ਜਾਏ ॥੫॥

ਪਰਮੇਸ਼ਰ ਦੇ ਪਿਆਰੇ ਗੁਰਮੁਖ, ਸੰਤ ਜਨ ਆਠ = ਅੱਠੇ ਪਹਰ ਏਕੁ = ਇਕ ਪਰਮੇਸ਼ਰ ਨੂੰ ਧਿਆਏ = ਆਰਾਧਦੇ ਹਨ।

ਇਸ ਕਰਕੇ ਤਾ = ਉਨ੍ਹਾਂ ਕੈ = ਦੇ ਨਿਕਟਿ = ਨਜ਼ਦੀਕ ਜਮੂਆ = ਜਮਦੂਤ ਨ = ਨਹੀਂ ਜਾਏ = ਜਾਂਦੇ ॥੫॥

## ਜਨ ਨਿਰਵੈਰ; ਨਿੰਦਕ ਅਹੰਕਾਰੀ ॥
## ਜਨ ਭਲ ਮਾਨਹਿ; ਨਿੰਦਕ ਵੇਕਾਰੀ ॥

ਪਰਮੇਸ਼ਰ ਦੇ ਪਿਆਰੇ ਸੰਤ ਜਨ ਨਿਰਵੈਰ = ਵੈਰ ਤੋਂ ਰਹਿਤ ਹੁੰਦੇ ਹਨ ਅਤੇ ਨਿੰਦਕ = ਅਪਕੀਰਤੀ ਕਰਨ ਵਾਲੇ ਪੁਰਖ ਅਹੰਕਾਰੀ ਹੁੰਦੇ ਹਨ।

ਪਰਮੇਸ਼ਰ ਦੇ ਪਿਆਰੇ ਸੰਤ ਜਨ ਸਭਨਾਂ ਦਾ ਭਲ = ਭਲਾ ਮਾਨਹਿ = ਮਨਾਉਂਦੇ ਹਨ ਅਤੇ ਨਿੰਦਕ = ਅਪਕੀਰਤੀ ਕਰਨ ਵਾਲੇ ਪੁਰਖਾਂ ਦੇ ਅੰਦਰ ਵੇਕਾਰੀ = ਵਿਕਾਰ ਹੁੰਦੇ ਹਨ **ਵਾ:** ਉਹ ਹੋਰਨਾਂ ਦਾ ਬੁਰਾ ਹੀ ਚਿਤਵਦੇ ਰਹਿੰਦੇ ਹਨ।

## ਗੁਰ ਕੈ ਸਿਖਿ; ਸਤਿਗੁਰੂ ਧਿਆਇਆ ॥
## ਜਨ ਉਬਰੇ; ਨਿੰਦਕ ਨਰਕਿ ਪਾਇਆ ॥੬॥

ਗੁਰ = ਸਤਿਗੁਰੂ ਸਾਹਿਬ ਜੀ ਕੈ = ਦੇ ਸਿਖਿ = ਸੇਵਕਾਂ ਨੇ ਤਾਂ ਸਤਿਗੁਰੂ = ਸੱਚੇ ਗੁਰੂ ਨੂੰ ਹੀ ਧਿਆਇਆ = ਆਰਾਧਨਾ ਕੀਤਾ ਹੈ।

ਇਸ ਲਈ ਸਤਿਗੁਰਾਂ ਦੇ ਪਿਆਰੇ ਸੇਵਕ ਜਨ ਸਤਿਗੁਰਾਂ ਨੂੰ ਧਿਆ ਕੇ **ਵਾ:** ਸਤਿਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਧਿਆ ਕੇ ਨਰਕਾਂ ਵਿਚ ਜਾਣ ਤੋਂ **ਵਾ:** ਅਪਕੀਰਤੀ ਕਰਨ ਤੋਂ **ਵਾ:** ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੇ = ਬਚ ਗਏ ਹਨ, ਪਰ ਧਰਮਰਾਜੇ ਨੇ ਨਿੰਦਕ = ਅਪਕੀਰਤੀ ਕਰਨ ਵਾਲੇ ਪੁਰਖਾਂ ਨੂੰ ਨਰਕਾਂ ਵਿਚ ਪਾਇਆ = ਪਾਉਣਾ ਕੀਤਾ ਹੈ ॥੬॥

## ਸੁਣਿ ਸਾਜਨ; ਮੇਰੇ ਮੀਤ ਪਿਆਰੇ ॥
## ਸਤਿ ਬਚਨ; ਵਰਤਹਿ ਹਰਿ ਦੁਆਰੇ ॥

ਹੇ ਮੇਰੇ = ਸਾਡੇ ਮਨ, ਬਾਣੀ, ਸਰੀਰ ਦੇ ਪਿਆਰੇ ਮੀਤ = ਮਿੱਤਰੋ ਤੇ ਸਾਜਨ = ਸੱਜਣੋ ! ਸੁਣਿ = ਸੁਣਨਾ ਕਰੋ।

ਜੋ ਹਰਿ = ਪਰਮੇਸ਼ਰ ਦੇ ਸਤਸੰਗਤ **ਵਾ:** ਸੱਚਖੰਡ ਰੂਪੀ ਦੁਆਰੇ = ਦਰਵਾਜ਼ੇ ਉੱਤੇ ਸਤਿ = ਸੱਚੇ ਬਚਨ = ਵਾਕ ਵਰਤਹਿ = ਵਰਤਦੇ ਹਨ।

## ਜੈਸਾ ਕਰੇ; ਸੁ ਤੈਸਾ ਪਾਏ ॥
## ਅਭਿਮਾਨੀ ਕੀ ਜੜ; ਸਰਪਰ ਜਾਏ ॥੭॥

ਜੈਸਾ = ਜਿਹੋ ਜਿਹਾ ਜੀਵ ਕਰਮ ਕਰੇ = ਕਰਦਾ ਹੈ, ਸੁ = ਉਹ ਤੈਸਾ = ਉਹੋ ਜਿਹਾ ਹੀ ਫਲ ਪਾਏ = ਪਾਉਂਦਾ ਹੈ।

ਅਭਿਮਾਨੀ = ਹੰਕਾਰੀ ਪੁਰਖ ਕੀ = ਦੀ ਪ੍ਰਤੱਖ ਪੁੱਤਰ, ਪੋਤਰੇ ਰੂਪੀ ਜੜ ਸਰਪਰ = ਜ਼ਰੂਰ ਬਰ ਜ਼ਰੂਰ ਚਲੀ ਜਾਏ = ਜਾਂਦੀ ਹੈ **ਵਾ:** ਸ਼ਰਧਾ ਰੂਪੀ ਜੜ **ਵਾ:** ਸਰੂਪ ਰੂਪੀ ਜੜ ਸਰਪਰ = ਨਿਸਚੇ ਕਰਕੇ ਨਾਸ਼ ਹੋ ਜਾਂਦੀ ਹੈ ॥੭॥

## ਨੀਧਰਿਆ; ਸਤਿਗੁਰ ਧਰ ਤੇਰੀ ॥
## ਕਰਿ ਕਿਰਪਾ; ਰਾਖਹੁ ਜਨ ਕੇਰੀ ॥

ਹੇ ਸਤਿਗੁਰੂ ਜੀ ! ਨੀਧਰਿਆ = ਨਿਆਸਰਿਆਂ ਪੁਰਖਾਂ ਨੂੰ ਇਕ ਤੇਰੀ = ਆਪ ਜੀ ਦੀ ਹੀ ਧਰ = ਟੇਕ ਹੈ।

ਤੂੰ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਆਪਣੇ ਜਨ = ਸੇਵਕਾਂ ਕੇਰੀ = ਦੀ ਆਪ ਲੋਕ-ਪ੍ਰਲੋਕ ਵਿਚ ਪੈਜ ਰਾਖਹੁ = ਰੱਖਦਾ ਹੈਂ।

## ਕਹੁ ਨਾਨਕ; ਤਿਸੁ ਗੁਰ ਬਲਿਹਾਰੀ ॥
## ਜਾ ਕੈ ਸਿਮਰਨਿ; ਪੈਜ ਸਵਾਰੀ ॥੮॥੧॥੨੯॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ, ਤਿਸੁ = ਉਸ ਗੁਰ = ਸਤਿਗੁਰੂ ਸਾਹਿਬ ਜੀ ਦੇ ਉੱਪਰੋਂ ਬਲਿਹਾਰੀ = ਕੁਰਬਾਨ ਜਾਣਾ ਕਰੀਏ।

ਜਾ = ਜਿਸ ਸਤਿਗੁਰੂ ਸਾਹਿਬ ਜੀ ਕੈ = ਦੇ ਸਿਮਰਨਿ = ਭਜਨ ਕਰਕੇ **ਵਾ:** ਜਿਸ ਸਤਿਗੁਰਾਂ ਦੇ ਦੁਆਰਾ ਪਰਮੇਸ਼ਰ ਦਾ ਭਜਨ ਕਰਕੇ ਲੋਕ-ਪ੍ਰਲੋਕ ਵਿਚ ਪੈਜ = ਇੱਜ਼ਤ ਸਵਾਰੀ = ਸੰਵਾਰਨਾ ਕੀਤੀ ਹੈ ॥੮॥੧॥੨੯॥

# ਭਗਤ ਬਾਣੀ ਆਰੰਭ

[ਅੰਗ ੮੭੦]

## ਰਾਗੁ ਗੋਂਡ ਬਾਣੀ ਭਗਤਾ ਕੀ ॥ ਕਬੀਰ ਜੀ ਘਰੁ ੧

## ੴ ਸਤਿਗੁਰ ਪ੍ਰਸਾਦਿ ॥

ਰਾਗ ਗੋਂਡ ਦੇ ਅੰਦਰ ਸਤਿਗੁਰੂ ਸਾਹਿਬ ਜੀ ਭਗਤਾਂ ਕੀ = ਦੀ ਬਾਣੀ ਲਿਖਾਉਣਾ ਅਰੰਭ ਕਰਦੇ ਹਨ, ਸਤਿਗੁਰੂ ਸਾਹਿਬ ਜੀ ਪਹਿਲਾਂ ਭਗਤ ਕਬੀਰ ਜੀ ਦੀ ਘਰੁ ੧ = ਪਹਿਲੇ ਸੁਰਤਾਲ ਅੰਦਰ ਉਚਾਰਨ ਕੀਤੀ ਹੋਈ ਬਾਣੀ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਦਰਜ ਕਰਵਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਅਧਿਕਾਰੀ ਸੱਜਣ ਵੀ ਆਉਂਦੇ ਸਨ ਤੇ ਚੁੰਚ ਗਿਆਨੀ ਵੀ ਬਹੁਤ ਆਉਂਦੇ ਸਨ, ਇਸੇ ਤਰ੍ਹਾਂ ਕੁਝ ਚੁੰਚ ਗਿਆਨੀ ਭਗਤ ਕਬੀਰ ਸਾਹਿਬ ਜੀ ਨੂੰ ਆ ਕੇ ਪ੍ਰਸ਼ਨ ਉੱਤਰ ਕਰਨ ਲੱਗੇ, ਭਗਤ ਕਬੀਰ ਸਾਹਿਬ ਜੀ ਉਨ੍ਹਾਂ ਨਾਲ ਕੁਝ ਵੀ ਨਾ ਬੋਲੇ, ਜਦ ਭਗਤ ਜੀ ਨਾ ਬੋਲੇ ਤਾਂ ਭਗਤ ਕਬੀਰ ਜੀ ਨੂੰ ਉਨ੍ਹਾਂ ਦੇ ਕੁਝ ਸੇਵਕ ਕਹਿਣ ਲੱਗੇ ਕਿ ਕਬੀਰ ਸਾਹਿਬ ਜੀ ਕੀ ਤੁਸੀਂ ਇਨ੍ਹਾਂ ਕੋਲੋਂ ਹਾਰ ਗਏ ਹੋ, ਤੁਸੀਂ ਤਾਂ ਬੜੇ ਬੜੇ ਵਿਦਵਾਨ ਲੋਕਾਂ ਨੂੰ ਜਿੱਤ ਲੈਂਦੇ ਹੋ, ਤੁਹਾਨੂੰ ਅੱਜ ਕੀ ਹੋ ਗਿਆ ਹੈ। ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

## ਸੰਤੁ ਮਿਲੈ; ਕਿਛੁ ਸੁਨੀਐ ਕਹੀਐ ॥

ਹੇ ਭਾਈ! ਜੇਕਰ ਸੰਤੁ = ਸਾਸ ਗਿਰਾਸ ਨਾਮ ਜਪਣ ਵਾਲਾ ਪੁਰਖ **ਵਾ:** ਮਹਾਤਮਾ ਜਨ **ਵਾ:** ਸ਼ਾਂਤ ਆਤਮਾ ਵਾਲੇ ਪੁਰਖ ਦਾ ਸੰਗ ਮਿਲੈ = ਪ੍ਰਾਪਤ ਹੋ ਜਾਵੇ ਤਾਂ ਕਿਛੁ = ਕੁਝ ਬਚਨ ਸਰੋਤੇ ਬਣ ਕੇ ਸੁਨੀਐ = ਸ੍ਰਵਨ ਕਰੀਏ ਤੇ ਜੇਕਰ ਕੋਈ ਕੇਵਲ ਸੁਣਨੇ ਯੋਗ ਹੀ ਹੋਵੇ ਤਾਂ ਉਸ ਨੂੰ ਸ਼ਰਧਾ ਤੇ ਵਿਸ਼ਵਾਸ ਵਾਲਾ ਸਮਝ ਕੇ ਪ੍ਰਤੱਖ **ਵਾ:** ਪ੍ਰੀਤ ਰੂਪ ਰਸਨਾ ਨਾਲ ਕੁਝ ਪ੍ਰਮਾਰਥ ਦੇ ਬਚਨ ਕਹੀਐ = ਦੱਸਣਾ ਕਰੀਏ।

**ਅਥਵਾ** ਜੇਕਰ ਕੋਈ ਸੰਤੁ = ਮਹਾਤਮਾ ਜਨ ਮਿਲ ਜਾਵੇ ਤਾਂ ਉਨ੍ਹਾਂ ਕੋਲ ਜੀਵ ਈਸ ਦੇ ਗਿਆਨ ਦੀ ਪ੍ਰਾਪਤੀ ਬਾਬਤ ਪ੍ਰਸ਼ਨ ਕਰ ਕੇ ਉਨ੍ਹਾਂ ਕੋਲੋਂ ਉੱਤਰ ਸ੍ਰਵਨ ਕਰੀਏ ਅਤੇ ਜੇ ਕੋਈ ਕੇਵਲ ਸੁਣਨ ਵਾਲਾ ਹੋਵੇ ਤਾਂ ਉਸ ਨੂੰ ਪ੍ਰਮਾਰਥ ਪ੍ਰਾਪਤੀ ਦੇ ਬਚਨ ਦੱਸਣਾ ਕਰੀਏ **ਵਾ:** ਪ੍ਰਸ਼ਨ ਕਹੀਏ ਤੇ ਉੱਤਰ ਸੁਣੀਏ।

## ਮਿਲੈ ਅਸੰਤੁ; ਮਸਟਿ ਕਰਿ ਰਹੀਐ ॥੧॥

ਜੇਕਰ ਕੋਈ ਅਸੰਤੁ = ਸ਼ਾਂਤ ਆਤਮਾ ਤੋਂ ਰਹਿਤ **ਵਾ:** ਸੰਤਪੁਣੇ ਤੋਂ ਰਹਿਤ **ਵਾ:** ਸਾਕਤ ਪੁਰਖ ਦਾ ਸੰਗ ਮਿਲੈ = ਪ੍ਰਾਪਤ ਹੋ ਜਾਵੇ ਤਾਂ ਮਸਟਿ = ਚੁੱਪ ਕਰਿ = ਕਰਕੇ ਰਹੀਐ = ਰਹਿਣਾ ਕਰੀਏ ॥੧॥

ਫੇਰ ਅਧਿਕਾਰੀ ਜਗਿਆਸੂਆਂ ਨੇ ਜੋ ਭਗਤ ਕਬੀਰ ਜੀ ਨੂੰ ਪੁੱਛਿਆ, ਉਹ ਭਗਤ ਕਬੀਰ ਜੀ ਪਹਿਲਾਂ ਕਥਨ ਕਰ ਕੇ ਫੇਰ ਉੱਤਰ ਦੇਣਗੇ ॥੧॥

## ਬਾਬਾ; ਬੋਲਨਾ ਕਿਆ ਕਹੀਐ ॥

ਹੇ ਬਾਬਾ = ਬਜ਼ੁਰਗ ਕਬੀਰ ਸਾਹਿਬ ਜੀ **ਵਾ:** ਬਾਬਾ = ਹੇ ਭਾਈ ! ਕਿਆ = ਕਿਹੋ ਜਿਹਾ ਬੋਲਨਾ = ਵਾਕ ਕਹੀਐ = ਕਥਨ ਕਰੀਏ **ਵਾ:** ਹੇ ਕਬੀਰ ਜੀ ! ਜੇਕਰ ਪਾਂਬਰ, ਵਿਸ਼ਈ ਪੁਰਖਾਂ ਤੋਂ ਬਾਬਾ = ਵੱਡੇ ਜਗਿਆਸੂ ਜਨ ਮਿਲ ਜਾਣ ਤਾਂ ਉਨ੍ਹਾਂ ਨੂੰ ਕਿਹੋ ਜਿਹੇ ਬਚਨ ਕਹਿਣਾ ਕਰੀਏ।

## ਜੈਸੇ; ਰਾਮ ਨਾਮ ਰਵਿ ਰਹੀਐ ॥੧॥ਰਹਾਉ॥

ਜੈਸੇ = ਜਿਸ ਤਰ੍ਹਾਂ ਕਰਕੇ ਰਾਮ = ਪਰਮੇਸ਼ਰ ਦਾ ਨਾਮ ਰਵਿ = ਉਚਾਰਨ ਕਰਦੇ ਰਹੀਐ = ਰਹਿਣਾ ਕਰੀਏ **ਵਾ:** ਜਿਸ ਪ੍ਰਕਾਰ ਪਰਮੇਸ਼ਰ ਦੇ ਨਾਮ ਜਪਣ ਵਿਚ ਰਵਿ = ਰਚੇ, ਮਿਲੇ ਰਹੀਏ ਐਸੇ ਬਚਨ ਬੋਲਣਾ ਤੇ ਸੁਣਨਾ ਕਰੀਏ ॥੧॥ਰਹਾਉ॥

## ਸੰਤਨ ਸਿਉ ਬੋਲੇ; ਉਪਕਾਰੀ ॥

ਸੰਤਨ = ਮਹਾਤਮਾ ਜਨਾਂ ਦੇ ਸਿਉ = ਨਾਲ ਬੋਲੇ ਬਚਨ ਬਿਲਾਸ ਕੀਤਿਆਂ ਉਪਕਾਰੀ = ਉਪਕਾਰ ਹੁੰਦਾ ਹੈ ਭਾਵ ਜੀਵ ਦੇ ਸਰੂਪ ਦਾ ਨਿਰਨਾ ਤੇ ਮਨ ਦਾ ਟਿਕਾਅ ਹੁੰਦਾ ਹੈ **ਵਾ:** ਜੋ ਸੰਤ ਜਨਾਂ ਦਾ ਬੋਲੇ = ਬੋਲਣਾ ਹੁੰਦਾ ਹੈ, ਉਹ ਜੀਵ ਦੀ ਲੋਕ-ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਹੁੰਦਾ ਹੈ **ਵਾ:** ਮਹਾਤਮਾ ਜਨਾਂ ਨਾਲ ਬਚਨ ਬਿਲਾਸ ਕੀਤੇ ਲੋਕ-ਪ੍ਰਲੋਕ ਵਿਚ ਉਪਕਾਰੀ = ਸਹਾਇਕ ਹੁੰਦੇ ਹਨ।

## ਮੂਰਖ ਸਿਉ ਬੋਲੇ; ਝਖ ਮਾਰੀ ॥੨॥

ਜੇਕਰ ਮੂਰਖ = ਬੇਸਮਝ ਪੁਰਖ ਦੇ ਸਿਉ = ਨਾਲ ਬੋਲੇ = ਬੋਲਣਾ ਕਰੇ ਤਾਂ ਉਸ ਨੇ ਝਖ = ਝਖਾਂ ਹੀ ਮਾਰਨੀਆਂ ਹਨ ਭਾਵ ਉਹ ਬੇਅਰਥ ਹੀ ਬੋਲਦਾ ਰਹਿੰਦਾ ਹੈ ॥੨॥

## ਬੋਲਤ ਬੋਲਤ; ਬਢਹਿ ਬਿਕਾਰਾ ॥

ਬੇਸਮਝ ਪੁਰਖਾਂ ਨਾਲ ਬੋਲਤ ਬੋਲਤ = ਬੋਲਦਿਆਂ ਬੋਲਦਿਆਂ ਬਿਕਾਰਾ = ਕ੍ਰੋਧ ਰੂਪੀ ਆਦਿ ਵਿਕਾਰ, ਔਗੁਣ ਹੀ ਬਢਹਿ = ਵੱਧਦੇ ਹਨ।

## ਬਿਨੁ ਬੋਲੇ; ਕਿਆ ਕਰਹਿ ਬੀਚਾਰਾ ॥੩॥

ਜੇਕਰ ਬੋਲੇ = ਬੋਲਣ ਤੋਂ ਬਿਨੁ = ਬਗ਼ੈਰ ਹੋ ਜਾਵੇ ਭਾਵ ਬੇਸਮਝ ਪੁਰਖ ਨਾਲ ਕੋਈ ਬਚਨ ਬਿਲਾਸ ਨਾ ਕਰੇ ਤਾਂ ਬੇਸਮਝ ਪੁਰਖ ਬੀਚਾਰਾ = ਵੀਚਾਰਾ ਕਿਆ = ਕੀ ਕਰਹਿ = ਕਰ ਸਕਦਾ ਹੈ ਭਾਵ ਕੁਝ ਵੀ ਵਿਗਾੜ ਨਹੀਂ ਸਕਦਾ ॥੩॥

ਹੇ ਕਬੀਰ ਜੀ ! ਤੁਸੀਂ ਕਹਿੰਦੇ ਹੋ ਕਿ ਬੋਲਣਾ ਨਹੀਂ ਚਾਹੀਦਾ, ਬਚਨ ਕੀਤੇ ਬਗ਼ੈਰ ਵੀਚਾਰ ਕਿਵੇਂ ਕਰਾਂਗੇ ਕਿ ਸਾਕਤ ਕੌਣ ਹੈ ਤੇ ਸੰਤ ਕੌਣ ਹੈ ? ਇਹ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ ਬਿਨਾਂ ਬੋਲੇ ਤੋਂ ਹੀ ਪਤਾ ਲੱਗ ਜਾਵੇਗਾ ਕਿ ਕੌਣ ਸੰਤ ਹੈ ਤੇ ਕੌਣ ਸਾਕਤ ਹੈ ?

***ਪ੍ਰਸ਼ਨ :*** *ਕਿਵੇਂ ਪਤਾ ਲੱਗ ਜਾਵੇਗਾ ?*

***ਉੱਤਰ :***

## ਕਹੁ ਕਬੀਰ; ਛੂਛਾ ਘਟੁ ਬੋਲੈ ॥
## ਭਰਿਆ ਹੋਇ; ਸੁ ਕਬਹੁ ਨ ਡੋਲੈ ॥੪॥੧॥

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਾਈ ! ਸੁਣਨਾ ਕਰੋ, ਜਿਵੇਂ ਹਵਾ ਦੇ ਵਗਣ ਤੋਂ ਛੂਛਾ = ਖ਼ਾਲੀ ਘਟੁ = ਘੜਾ ਬੋਲੈ = ਬੋਲਦਾ ਤੇ ਡੋਲਦਾ ਹੈ।

ਅਤੇ ਜੋ ਘੜਾ ਪਾਨੀ ਜਾਂ ਹੋਰ ਪਦਾਰਥ ਨਾਲ ਭਰਿਆ ਹੋਇ = ਹੁੰਦਾ ਹੈ, ਸੁ = ਉਹ ਘੜਾ ਕਬਹੁ = ਕਦੇ ਵੀ ਬੋਲਦਾ ਤੇ ਡੋਲੈ = ਡੋਲਦਾ ਨ = ਨਹੀਂ ਹੈ।

**ਅਥਵਾ** ਇਸੇ ਪ੍ਰਕਾਰ ਹੰਗਤਾ ਰੂਪੀ ਹਵਾ ਦੇ ਵਗਣ ਕਰਕੇ ਬੇਸਮਝ ਪੁਰਖ ਦਾ ਅੰਤਹਕਰਣ ਰੂਪੀ ਘੜਾ ਸ਼ਰਧਾ ਤੋਂ ਖ਼ਾਲੀ ਭਾਵ ਹੀਣਾ ਹੋਣ ਕਾਰਨ ਵਿਅਰਥ ਹੀ ਬਚਨ ਬੋਲਦਾ ਰਹਿੰਦਾ ਹੈ ਅਤੇ ਪਦਾਰਥਾਂ ਵਾਸਤੇ ਡੋਲਦਾ, ਭਟਕਦਾ ਫਿਰਦਾ ਰਹਿੰਦਾ ਹੈ। ਅਤੇ

ਜਿਸ ਦਾ ਅੰਤਹਕਰਣ ਰੂਪੀ ਘੜਾ ਪ੍ਰੇਮ ਰੂਪੀ ਪਾਨੀ ਜਾਂ ਸ਼ਰਧਾ ਰੂਪੀ ਪਾਨੀ ਨਾਲ ਭਰਿਆ ਹੁੰਦਾ ਹੈ, ਉਹ ਬੇਅਰਥ ਬੋਲਦਾ ਤੇ ਪਦਾਰਥਾਂ ਵਾਸਤੇ ਡੋਲਦਾ ਨਹੀਂ ਹੈ **ਵਾ:** ਇਸੇ ਤਰ੍ਹਾਂ ਜੋ ਰਿਦਾ ਜਾਂ ਪੁਰਸ਼ ਧਾਰਨਾ ਤੇ ਸ਼ੁਭ ਗੁਣਾਂ ਤੋਂ ਖ਼ਾਲੀ ਹੈ, ਉਹ ਬੋਲਦਾ ਤੇ ਡੋਲਦਾ ਹੈ, ਅਤੇ ਜੋ ਰਿਦਾ ਧਾਰਨਾ ਤੇ ਸ਼ੁਭ ਗੁਣਾਂ ਨਾਲ ਭਰਿਆ ਹੋਇਆ ਹੈ, ਉਹ ਨਾ ਬੋਲਦਾ ਤੇ ਨਾ ਡੋਲਦਾ ਹੈ ॥੪॥੧॥

## ਗੋਂਡ ॥

ਹੁਣ ਭਗਤ ਕਬੀਰ ਜੀ ਸਰੀਰਾਂ ਤੋਂ ਉਪਰਾਮ ਕਰਨ ਵਾਸਤੇ ਵੈਰਾਗ ਮਈ ਪ੍ਰਕਰਣ ਦੁਆਰਾ ਉਪਦੇਸ਼ ਦਿੰਦੇ ਹਨ।

## ਨਰੂ ਮਰੈ; ਨਰੁ ਕਾਮਿ ਨ ਆਵੈ ॥

ਹੇ ਭਾਈ ! ਜੇਕਰ ਨਰੂ = ਪੁਰਖ ਮਰੈ = ਮਰ ਜਾਵੇ ਤਾਂ ਉਹ ਨਰੁ = ਮਨੁੱਖਾਂ ਦੇ ਵਰਤਣ ਵਾਸਤੇ ਕਿਸੇ ਵੀ ਕਾਮਿ = ਕੰਮ ਨ = ਨਹੀਂ ਆਵੈ = ਆਉਂਦਾ ਭਾਵ ਆਮ ਕਰਕੇ ਮਨੁੱਖਾਂ ਦੇ ਕਾਰ-ਵਿਹਾਰ ਵਿਚ ਕਿਸੇ ਕੰਮ ਨਹੀਂ ਆਉਂਦਾ।

**ਅਥਵਾ** ਜਦੋਂ ਬੰਦੇ ਵਿੱਚੋਂ ਨਰੁ = ਨਰ ਪੁਣਾ ਮਰ ਜਾਵੇ, ਤਦੋਂ ਮਨੁੱਖ ਸਮਾਜ ਦੇ ਕਿਸੇ ਕੰਮ ਨਹੀਂ ਆਉਂਦਾ, ਬਲਕਿ ਬੁਰਾਈਆਂ ਦਾ ਕਾਰਨ ਬਣਦਾ ਹੈ।

**ਅਥਵਾ** ਜਦ ਨਰੁ = ਪੁਰਸ਼ ਮਰ ਜਾਵੇ, ਤਦ ਉਸ ਦੀ ਨਰੂ = ਤੁਚਾ ਕਿਸੇ ਵੀ ਕੰਮ ਨਹੀਂ ਆਉਂਦੀ। ਇਸ ਦੀ ਬਾਬਤ ਦਇਆ ਰਾਮ ਕਵੀ ਨੇ ਬੜਾ ਸੁੰਦਰ ਕਥਨ ਕੀਤਾ ਹੈ। ਜੈਸਾ ਕਿ :

> **ਹਾਥੀਓਂ ਕੇ ਦਾਂਤ ਕੇ ਖਲੌਨੇਂ ਬਨੇ ਭਾਂਤ ਭਾਂਤ ਬਾਘਨ ਕੀ ਖਾਲ ਸੋ ਤੋ ਸ਼ਿਵ ਮਨ ਭਾਈ ਹੈ।**
> **ਮ੍ਰਿਗਨ ਕੀ ਖਾਲਨ ਕੋ ਓਢਤ ਹੈ ਯੋਗੀ ਜਤੀ, ਬੱਕਰੇ ਕੀ ਖਾਲ ਸਾਥ ਪਾਣੀ ਭਰ ਲਾਈ ਹੈ।**
> **ਪਸੂਓ ਕੀ ਖਾਲ ਕਾ ਅਧਿਕ ਸੁੰਦਰ ਜੋੜਾ ਬਣੇ, ਗੈਂਡਨ ਕੀ ਖਾਲ ਰਾਜਾ ਰਾਣੇ ਕੋ ਸੁਹਾਈ ਹੈ।**
> **ਕਹੈ ਕਵਿ ਦਯਾ ਰਾਮ ਰਾਮ ਕੇ ਭਜਨ ਬਿਨ, ਮਾਨੁਖ ਕੀ ਖਾਲ ਕਿਸੇ ਕਾਮ ਨਹੀਂ ਆਈ ਹੈ।**

## ਪਸੂ ਮਰੈ; ਦਸ ਕਾਜ ਸਵਾਰੈ ॥੧॥

ਜੇਕਰ ਪਸੂ ਮਰੈ = ਮਰ ਜਾਵੇ ਤਾਂ ਦਸ ਭਾਵ ਬਹੁਤੇ ਕਾਜ = ਕਾਰਜ ਸਵਾਰੈ = ਸੰਵਾਰਦਾ ਹੈ ਭਾਵ ਪਸ਼ੂਆਂ ਦੀ ਖੱਲ ਨਾਲ ਜੁੱਤੀਆਂ, ਮਸ਼ਕਾਂ, ਬੋਕਾ, ਨਗਾਰੇ ਕਾਠੀਆਂ ਤੇ ਵੱਦਰਾਂ ਆਦਿ ਬਣਦੀਆਂ ਹਨ

**ਅਥਵਾ** ਜਦੋਂ ਮਨੁੱਖ ਦੇ ਅੰਦਰੋਂ ਪਸ਼ੂ ਸੁਭਾਅ ਮਰ ਜਾਵੇ ਤਾਂ ਸਮਾਜ ਦੇ ਅਨੇਕਾਂ ਕੰਮ ਸੰਵਾਰਨ ਦੇ ਯੋਗ ਹੋ ਜਾਂਦਾ ਹੈ ॥੧॥

ਅੱਗੇ ਭਗਤ ਜੀ ਆਪਣੇ ਆਪ ਨੂੰ ਸੰਬੋਧਨ ਕਰਦਿਆਂ ਕਰਮਾਂ ਦੀ ਗਤੀ ਬਾਬਤ ਕਥਨ ਕਰਦੇ ਹਨ :

## ਅਪਨੇ ਕਰਮ ਕੀ ਗਤਿ; ਮੈ ਕਿਆ ਜਾਨਉ ॥

ਹੇ ਭਾਈ! ਅਪਨੇ = ਆਪਦੇ ਕਰਮਾਂ ਕੀ = ਦੀ ਗਤਿ = ਗੀਤੀ ਨੂੰ ਮੈਂ ਕਿਆ = ਕੀ ਜਾਨਉ = ਜਾਣ ਸਕਦਾ ਹਾਂ।

## ਮੈ ਕਿਆ ਜਾਨਉ; ਬਾਬਾ ਰੇ ॥੧॥ਰਹਾਉ॥

ਬਾਬਾ ਰੇ = ਹੇ ਭਾਈ! ਮੈ ਕਿਆ = ਕੀ ਜਾਨਉ = ਜਾਣ ਸਕਦਾ ਹਾਂ ਕਿ ਅੱਗੇ ਨੂੰ ਕੀ ਕਰਮ ਕਰਾਂਗਾ ॥੧॥ਰਹਾਉ॥

ਅੱਗੇ ਕਬੀਰ ਜੀ ਮਰਨ ਤੋਂ ਬਾਅਦ ਸਰੀਰ ਦੀ ਦਸ਼ਾ ਵਰਣਨ ਕਰਦੇ ਹਨ :

## ਹਾਡ ਜਲੇ; ਜੈਸੇ ਲਕਰੀ ਕਾ ਤੂਲਾ ॥

ਮੌਤ ਆਉਣ ਤੋਂ ਬਾਅਦ ਚਿਖਾ ਵਿਚ ਹਾਡ = ਹੱਡ ਇਉਂ ਜਲੇ = ਸੜਦੇ ਹਨ, ਜੈਸੇ = ਜਿਸ ਤਰ੍ਹਾਂ ਲਕਰੀ = ਲੱਕੜੀਆਂ ਕਾ = ਦਾ ਬੰਨ੍ਹਿਆ ਹੋਇਆ ਤੂਲਾ = ਗੱਠਾ, ਭਾਰ ਸੜਦਾ ਹੈ।

## ਕੇਸ ਜਲੇ; ਜੈਸੇ ਘਾਸ ਕਾ ਪੂਲਾ ॥੨॥

ਸਰੀਰ ਦੇ ਕੇਸ = ਵਾਲ (ਰੋਮ) ਇਉਂ ਜਲੇ = ਸੜਦੇ ਹਨ, ਜੈਸੇ = ਜਿਸ ਪ੍ਰਕਾਰ ਘਾਸ = ਘਾਹ ਕਾ = ਦਾ ਪੂਲਾ = ਮੁੱਠਾ, ਦੱਥਾ ਸੜਦਾ ਹੈ ॥੨॥ ਜੈਸਾ ਕਿ :

**ਕਬੀਰ ਹਾਡ ਜਰੇ ਜਿਉ ਲਾਕਰੀ, ਕੇਸ ਜਰੇ ਜਿਉ ਘਾਸੁ ॥**
**ਇਹੁ ਜਗੁ ਜਰਤਾ ਦੇਖਿ ਕੈ ਭਇਓ ਕਬੀਰੁ ਉਦਾਸੁ ॥੩੬॥** *(ਅੰਗ ੧੩੬੬)*

## ਕਹੁ ਕਬੀਰ; ਤਬ ਹੀ ਨਰੁ ਜਾਗੈ ॥

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਤਬ = ਤਦ ਹੀ ਨਰੁ = ਪੁਰਖ ਅਵਿੱਦਿਆ ਰੂਪੀ ਨੀਂਦ ਵਿਚ ਸੁੱਤਾ ਹੋਇਆ ਗਿਆਨ ਅਵਸਥਾ ਵਿਚ ਜਾਗੈ = ਜਾਗਦਾ ਹੈ।

## ਜਮ ਕਾ ਡੰਡੁ; ਮੂੰਡ ਮਹਿ ਲਾਗੈ ॥੩॥੨॥

ਜਦ ਜਮ = ਜਮਦੂਤਾਂ ਕਾ = ਦਾ ਡੰਡੁ = ਡੰਡਾ ਇਸ ਦੇ ਮੂੰਡ = ਸਿਰ ਮਹਿ = ਵਿਚ ਆ ਕੇ ਲਾਗੈ = ਲੱਗੇਗਾ ॥੩॥੨॥

## ਗੋਂਡ ॥

**ਉਥਾਨਕਾ :** ਜਦ ਭਗਤ ਜੀ ਉਪਰੋਕਤ ਸ਼ਬਦ ਉਚਾਰਨ ਕਰਕੇ ਉਪਦੇਸ਼ ਦੇ ਰਹੇ ਸਨ, ਤਦ ਇਕ ਵਿਦਵਾਨ ਪੰਡਤ ਵੀ ਕਬੀਰ ਜੀ ਕੋਲ ਆਇਆ, ਜਦ ਉਸ ਨੇ ਸਾਰਾ ਸ਼ਬਦ ਸੁਣਿਆ ਤਾਂ ਉਹ ਕਹਿਣ ਲੱਗਾ ਕਿ ਇਹ ਕਰਮਕਾਂਡ ਪੂਰਵ ਮੀਮਾਂਸਾ ਵਾਲਾ ਜਾਂ ਜੁਗਤੀ ਪ੍ਰਧਾਨ ਨਿਆਇਕ ਸੀ, ਜੋ ਕਬੀਰ ਸਾਹਿਬ

ਜੀ ਦੇ ਉਸ ਦੇ ਨਾਲ ਪ੍ਰਸ਼ਨ ਉੱਤਰ ਰੂਪ ਵਿਚ ਬਚਨ ਬਿਲਾਸ ਹੋਏ, ਉਸ ਨੂੰ ਭਗਤ ਕਬੀਰ ਜੀ ਸ਼ਬਦ ਵਿਚ ਕਥਨ ਕਰਦੇ ਹਨ।

ਪਹਿਲਾਂ ਪ੍ਰਸ਼ਨ ਰੂਪ ਹੋਣ ਕਰਕੇ ਰਹਾਉ ਵਾਲੀ ਤੁਕ ਦਾ ਅਰਥ ਕਰਨਾ ਹੈ।

**ਮੋਹਿ ਬੈਰਾਗੁ ਭਇਓ ॥ ਇਹੁ ਜੀਉ ਆਇ ਕਹਾ ਗਇਓ ॥੧॥ਰਹਾਉ॥**

ਹੇ ਕਬੀਰ ! ਮੋਹਿ = ਮੇਰਾ ਮਨ ਬੈਰਾਗੁ = ਉਦਾਸ ਭਇਓ = ਹੋਇਆ ਹੈ **ਵਾ:** ਮੈਨੂੰ ਇਕ ਬੈਰਾਗੁ = ਸੰਸਾ ਹੋਇਆ ਹੈ ਕਿ :

ਇਹ ਜੀਉ = ਜੀਵ ਕਹਾ = ਕਿਥੋਂ ਆਇ = ਆਉਂਦਾ ਤੇ ਕਿਥੇ ਗਇਓ = ਜਾਂਦਾ ਹੈ **ਵਾ:** ਆਇਆ ਕਿਥੋਂ ਤੇ ਗਿਆ ਕਿਥੇ ॥੧॥ਰਹਾਉ॥

ਇਹੋ ਸੁਣ ਕੇ ਭਗਤ ਕਬੀਰ ਸਾਹਿਬ ਜੀ ਗਿਆਨ ਅਵਸਥਾ ਵਿਚ ਬੈਠੇ ਹੋਏ ਉੱਤਰ ਦਿੰਦਿਆਂ ਉਚਾਰਨ ਕਰਦੇ ਹਨ।

## ਆਕਾਸਿ ਗਗਨੁ ਪਾਤਾਲਿ ਗਗਨੁ ਹੈ; ਚਹੁ ਦਿਸਿ ਗਗਨੁ ਰਹਾਇਲੇ ॥

ਹੇ ਭਾਈ ! ਜਿਸ ਪ੍ਰਕਾਰ ਘੜੇ ਦੇ ਉਪਰਲੇ ਪਾਸੇ ਵੀ ਆਕਾਸ਼ ਹੁੰਦਾ ਹੈ, ਘੜੇ ਦੇ ਹੇਠਲੇ ਭਾਵ ਪਾਤਾਲ ਵਾਲੇ ਪਾਸੇ ਵਿਚ ਵੀ ਆਕਾਸ਼ ਹੁੰਦਾ ਹੈ ਅਤੇ ਘੜੇ ਦੇ ਚਹੁ = ਚਾਰੇ ਦਿਸਿ = ਤਰਫ਼ ਵੀ ਗਗਨੁ = ਅਕਾਸ਼ ਹੀ ਰਹਾਇਲੇ = ਰਹਿੰਦਾ ਹੈ। ਇਸੇ ਤਰ੍ਹਾਂ ਚਿਦਾਕਾਸ਼ ਬ੍ਰਹਮ ਅਕਾਸ਼ ਭਾਵ ਸਿਰ ਵੱਲ ਵੀ ਹੈ, ਚਿਦਾਕਾਸ਼ ਬ੍ਰਹਮ ਪਾਤਾਲ ਭਾਵ ਪੈਰਾਂ ਵੱਲ ਵੀ ਹੈ ਅਤੇ ਚਾਰੇ ਦਿਸ਼ਾਵਾਂ ਵਿਚ ਚਿਦਾਕਾਸ਼ ਬ੍ਰਹਮ ਹੀ ਰਹਿੰਦਾ ਹੈ। ਜੈਸਾ ਕਿ :

**ਚਾਰਿ ਕੁੰਟ ਚਉਦਹ ਭਵਨ ਸਗਲ ਬਿਆਪਤ ਰਾਮ ॥** *(ਅੰਗ ੨੯੯)*

**ਅਥਵਾ** ਸੱਤਾਂ ਅਕਾਸ਼ਾਂ ਵਿਚ ਗਗਨੁ = ਚਿਦਾਕਾਸ਼ ਬ੍ਰਹਮ ਹੈ, ਸੱਤਾਂ ਪਾਤਾਲਾਂ ਵਿਚ ਵੀ ਗਗਨੁ = ਚਿਦਾਕਾਸ਼ ਬ੍ਰਹਮ ਹੈ, ਚਾਰੇ ਉੱਤਰ, ਦੱਖਣ, ਪੂਰਬ, ਪੱਛਮ ਦਿਸ਼ਾਵਾਂ ਵਿਚ ਵੀ ਗਗਨੁ = ਚਿਦਾਕਾਸ਼ ਬ੍ਰਹਮ ਵਿਆਪਕ ਰਹਾਇਲੇ = ਰਹਿੰਦਾ ਹੈ ਭਾਵ ਇਸਥਿਤ ਰਹਿੰਦਾ ਹੈ **ਵਾ:** ਦਸਵੇਂ ਦੁਆਰ ਰੂਪੀ ਅਕਾਸ਼ ਵਿਚ ਵੀ ਚਿਦਾਕਾਸ਼ ਬ੍ਰਹਮ ਹੈ, ਪਾਤਾਲ ਭਾਵ ਪੈਰਾਂ ਵਿਚ ਵੀ ਚਿਦਾਕਾਸ਼ ਬ੍ਰਹਮ ਹੈ ਅਤੇ ਚਾਰ ਦਿਸ਼ਾਵਾਂ ਭਾਵ ਚਾਰੇ ਅੰਤਹਕਰਣ (ਮਨ, ਬੁੱਧ, ਚਿੱਤ, ਹੰਕਾਰ) ਵਿਚ ਵੀ ਚਿਦਾਕਾਸ਼ ਚੇਤਨ ਬ੍ਰਹਮ ਹੀ ਰਹਿੰਦਾ ਹੈ।

## ਆਨਦ ਮੂਲੁ ਸਦਾ ਪੁਰਖੋਤਮੁ; ਘਟੁ ਬਿਨਸੈ, ਗਗਨੁ ਨ ਜਾਇਲੇ ॥੧॥

ਉਹ ਪਰਮੇਸ਼ਰ ਆਨਦ = ਅਨੰਦ ਦਾ ਮੂਲੁ = ਕਾਰਨ ਹੈ **ਵਾ:** ਉਹ ਪਰਮੇਸ਼ਰ ਆਨਦ = ਅਨੰਦ ਸਰੂਪ ਹੈ, ਸਾਰਿਆਂ ਦਾ ਮੂਲੁ = ਅਧਿਸ਼ਠਾਨ ਸਰੂਪ ਹੈ, ਸਦਾ = ਹਮੇਸ਼ਾ ਕਾਇਮ ਰਹਿਣ ਵਾਲਾ ਹੈ, ਸਾਰਿਆਂ ਤੋਂ ਪੁਰਖੋਤਮੁ = ਉੱਤਮ ਪੁਰਖ ਹੈ, ਜਿਸ ਪ੍ਰਕਾਰ ਘੜੇ ਦੇ ਨਾਸ਼ ਹੋਣ ਕਰਕੇ ਅਕਾਸ਼ ਦਾ ਨਾਸ਼ ਨਹੀਂ ਹੁੰਦਾ, ਕਿਉਂਕਿ ਘਟਾ ਕਾਸ਼ ਮਹਾਂ ਕਾਸ਼ ਵਿਚ ਲੀਨ ਹੋ ਜਾਂਦਾ ਹੈ, ਇਸੇ ਤਰ੍ਹਾਂ ਸਰੀਰ ਦੇ ਛੁੱਟਣੇ ਕਰਕੇ ਚਿਦਾਕਾਸ਼ ਚੇਤਨ ਬ੍ਰਹਮ ਦਾ ਕਿਤੇ ਆਉਣਾ ਜਾਣਾ ਨਹੀਂ ਹੁੰਦਾ ॥੧॥

## ਮੋਹਿ; ਬੈਰਾਗੁ ਭਇਓ ॥ ਇਹੁ ਜੀਉ; ਆਇ ਕਹਾ ਗਇਓ ॥੧॥ਰਹਾਉ॥

ਮੋਹਿ = ਮੈਨੂੰ ਵੈਰਾਗ ਹੋ ਗਿਆ ਹੈ। ਇਹ ਜੀਉ = ਜੀਵ ਕਿਥੋਂ ਆਇਆ ਤੇ ਕਿਧਰ ਨੂੰ ਚਲਿਆ ਗਿਆ ਹੈ ॥੧॥ਰਹਾਉ॥

ਫੇਰ ਕਬੀਰ ਜੀ ਉਸ ਵਿਦਵਾਨ ਪੰਡਤ ਨੂੰ ਕਹਿਣ ਲੱਗੇ ਕਿ ਤੂੰ ਮੰਨਿਆ ਹੋਇਆ ਹੈ, ਤਦ ਉਹ ਵਿਦਵਾਨ ਕਹਿਣ ਲੱਗਾ ਕਿ ਪੰਜਾਂ ਤੱਤਾਂ ਦੀ ਦੇਹ ਬਣਾਈ ਹੋਈ ਹੈ, ਇਹ ਸੁਣ ਕੇ ਕਬੀਰ ਜੀ ਕਹਿਣ ਲੱਗੇ।

## ਪੰਚ ਤਤੁ ਮਿਲਿ ਕਾਇਆ ਕੀਨੀ; ਤਤੁ ਕਹਾ ਤੇ ਕੀਨੁ ਰੇ ॥

ਹੇ ਭਾਈ ! ਜਿਹੜਾ ਤੂੰ ਇਹ ਕਹਿੰਦਾ ਹੈਂ ਕਿ ਪੰਚ = ਪੰਜ ਤੱਤਾਂ ਨੂੰ ਮਿਲਾ ਕੇ ਕਾਇਆ = ਦੇਹ ਬਣਾਉਣਾ ਕੀਨੀ = ਕੀਤੀ ਹੈ, ਰੇ = ਹੇ ਭਾਈ ! ਇਹ ਤਤ ਕਹਾ = ਕਿਥੇ ਤੇ = ਤੋਂ ਬਣਾਉਣਾ ਕੀਨੁ = ਕੀਤੇ ਹਨ।

ਫੇਰ ਪਹਿਲੇ ਪ੍ਰਕਰਣ ਨੂੰ ਛੱਡ ਕੇ ਪੂਰਵ ਮੀਮਾਂਸਾ ਅਨੁਸਾਰ ਕਹਿਣ ਲੱਗਾ ਕਿ ਕਬੀਰ ਜੀ ! ਜੀਵ ਕਰਮਾਂ ਦਾ ਬੱਝਾ ਹੋਇਆ ਹੈ ?

***ਉੱਤਰ :***

## ਕਰਮ ਬਧ ਤੁਮ ਜੀਉ ਕਹਤਹੌ; ਕਰਮਹਿ ਕਿਨਿ ਜੀਉ ਦੀਨੁ ਰੇ ॥੨॥

ਹੇ ਭਾਈ ! ਤੁਮ = ਤੁਸੀਂ ਪੂਰਵ ਮੀਮਾਂਸੇ ਵਾਲੇ ਲੋਕ ਜੀਉ = ਜੀਵ ਨੂੰ ਕਰਮ ਵਿਚ ਬਧ = ਬੱਝਾ ਹੋਇਆ ਕਹਤਹੌ = ਕਹਿੰਦੇ ਹੋ, ਪਰੰਤੂ ਰੇ = ਹੇ ਭਾਈ ! ਇਹ ਦੱਸਣਾ ਕਰ ਕਿ ਜੀਵ ਦੇ ਕਰਮਹਿ = ਕਰਮਾਂ ਵਿਚ ਬੱਝਣ ਦੀ ਜੀਉ = ਚੇਤਨ ਸੱਤਾ ਕਿਨਿ = ਕਿਸ ਨੇ ਦੀਨੁ = ਦਿੱਤੀ ਹੋਈ ਹੈ ? ਕਿਉਂਕਿ ਆਪਣੇ ਆਪ ਤਾਂ ਕਰਮ ਜੜ੍ਹ ਹਨ। ਇਸ ਲਈ ਮੁਰਦਾ ਕਰਮ ਕਰ ਸਕਦਾ ਹੈ ਭਾਵ ਨਹੀਂ ਕਰ ਸਕਦਾ, ਜੀਵ ਜੀਉਂਦਾ ਕਰਮ ਕਰ ਸਕਦਾ ਹੈ ਭਾਵ ਜੀਵ ਮੁਰਦਾ ਹੋਇਆ ਕੋਈ ਵੀ ਕਰਮ ਨਹੀਂ ਕਰ ਸਕਦਾ॥੨॥

ਅਰਥਾਤ—ਚੇਤਨ ਬ੍ਰਹਮ ਸੁਤੰਤਰ ਹੋਣ ਕਰਕੇ ਕਰਮਾਂ ਵਿਚ ਬੱਝਿਆ ਹੋਇਆ ਨਹੀਂ ਹੈ, ਇਸ ਲਈ ਤੂੰ ਦੱਸਣਾ ਕਰ ਕਿ ਇਸ ਜੀਵ ਨੂੰ ਕਰਮਾਂ ਵਿਚ ਕਿਸ ਨੇ ਪਾ ਦਿੱਤਾ ਹੈ। ਇਹ ਸੁਣ ਕੇ ਵਿਦਵਾਨ ਪੰਡਤ ਕਹਿਣ ਲੱਗਾ ਕਿ ਕਬੀਰ ਸਾਹਿਬ ਜੀ ਮੈਨੂੰ ਨਹੀਂ ਪਤਾ, ਇਸ ਲਈ ਕ੍ਰਿਪਾ ਕਰਕੇ ਤੁਸੀਂ ਹੀ ਦੱਸਣਾ ਕਰੋ, ਇਹ ਸੁਣ ਕੇ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ :

## ਹਰਿ ਮਹਿ ਤਨੁ ਹੈ, ਤਨ ਮਹਿ ਹਰਿ ਹੈ; ਸਰਬ ਨਿਰੰਤਰਿ ਸੋਇ ਰੇ ॥

ਹੇ ਭਾਈ ! ਹਰਿ = ਪਰਮੇਸ਼ਰ ਮਹਿ = ਵਿਚ ਇਹ ਸਾਰੇ ਤਨੁ = ਸਰੀਰ ਹਨ ਤੇ ਸਾਰਿਆਂ ਤਨ = ਸਰੀਰਾਂ ਮਹਿ = ਵਿਚ ਹਰਿ = ਪਰਮੇਸ਼ਰ ਆਪ ਹੈ, ਰੇ = ਹੇ ਭਾਈ ! ਸੋਇ = ਉਹ ਪਰਮੇਸ਼ਰ ਸਰਬ = ਸਾਰਿਆਂ ਦੇ ਅੰਦਰ ਨਿਰੰਤਰਿ = ਇਕ ਰਸ ਵਿਆਪਕ ਹੈ।

## ਕਹਿ ਕਬੀਰ, ਰਾਮ ਨਾਮੁ ਨ ਛੋਡਉ; ਸਹਜੇ ਹੋਇ, ਸੁ ਹੋਇ ਰੇ ॥੩॥੩॥

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਣਾ ਨ = ਨਾ ਛੋਡਉ = ਛੱਡੋ, ਰੇ = ਹੇ ਭਾਈ ! ਸਰੀਰ ਦੀ ਕਿਰਿਆ ਕਰਮਾਂ ਅਨੁਸਾਰ ਜੋ ਸਹਜੇ = ਸੁਤੇ-ਸਿੱਧ ਹੋਵੇ, ਸੁ = ਉਹ ਹੋਇ = ਹੋਈ ਜਾਵੇ ਵਾ: ਜੋ ਕੁਝ ਸਹਜੇ = ਸੁਭਾਵਿਕ ਹੁੰਦਾ ਜਾਂਦਾ ਹੈ, ਉਹ ਹੁੰਦਾ ਰਹੇ ॥੩॥੩॥

## ਰਾਗੁ ਗੌਂਡ ਬਾਣੀ ਕਬੀਰ ਜੀਉ ਕੀ ਘਰੁ ੨

## ੴ ਸਤਿਗੁਰ ਪ੍ਰਸਾਦਿ ॥

ਰਾਗੁ ਗੋਂਡ ਦੇ ਅੰਦਰ ਭਗਤ ਕਬੀਰ ਸਾਹਿਬ ਜੀ ਕੀ = ਦੀ ਘਰੁ ੨ = ਦੂਸਰੇ ਸੁਰਤਾਲ ਵਿਚ ਉਚਾਰਨ ਕੀਤੀ ਹੋਈ ਬਾਣੀ ਸਤਿਗੁਰੂ ਸਾਹਿਬ ਜੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਭਾਈ ਗੁਰਦਾਸ ਸਾਹਿਬ ਜੀ ਦੇ ਪਾਸੋਂ ਦਰਜ ਕਰਵਾਉਂਦੇ ਹਨ :

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਜਦ ਸਿਕੰਦਰ ਲੋਧੀ ਬਾਦਸ਼ਾਹ ਕਾਸ਼ੀ ਵਿਚ ਆਇਆ ਸੀ, ਉਸ ਵਕਤ ਸਿਕੰਦਰ ਲੋਧੀ ਦਾ ਬੜਾ ਪ੍ਰਤਾਪ ਸੀ, ਉਸ ਨੇ ਕਾਸ਼ੀ ਵਿਚ ਆ ਕੇ ਲੋਕਾਂ ਨੂੰ ਪੁੱਛਿਆ ਕਿ ਤੁਹਾਨੂੰ ਕਿਸੇ ਪ੍ਰਕਾਰ ਦਾ ਦੁੱਖ ਤਾਂ ਨਹੀਂ ਹੈ, ਤਾਂ ਕੁਝ ਕਾਜ਼ੀਆਂ ਤੇ ਬ੍ਰਾਹਮਣਾਂ ਨੇ ਸਿਕੰਦਰ ਲੋਧੀ ਨੂੰ ਕਿਹਾ ਕਿ ਬਾਕੀ ਸਭ ਤਾਂ ਠੀਕ ਹੈ, ਪਰੰਤੂ ਇਕ ਕਬੀਰ ਜੁਲਾਹਾ ਮੁਸਲਮਾਨ ਮੱਤ ਵਿਚ ਹੋ ਕੇ ਮੁਸਲਮਾਨ ਮੱਤ ਦਾ ਹੀ ਖੰਡਨ ਕਰੀ ਜਾਂਦਾ ਹੈ ਤੇ ਬ੍ਰਾਹਮਣਾਂ ਨੇ ਕਿਹਾ ਕਿ ਸਾਡੇ ਮੱਤ ਦਾ ਵੀ ਖੰਡਨ ਕਰਦਾ ਹੈ, ਇਸ ਲਈ ਇਸਨੂੰ ਸਜ਼ਾ ਦੇਣੀ ਚਾਹੀਦੀ ਹੈ, ਇਹ ਆਪਣੀ ਵਡਿਆਈ ਕਰਾਉਣ ਲਈ ਹਰੇਕ ਤਰਫ਼ ਹੀ ਚੱਲ ਪੈਂਦਾ ਹੈ, ਕੁਝ ਪਤਾ ਨਹੀਂ ਲੱਗਦਾ ਕਿ ਇਹ ਮੁਸਲਮਾਨ ਹੈ ਕਿ ਹਿੰਦੂ ਹੈ, ਸਾਡੇ ਖ਼ਿਆਲ ਅਨੁਸਾਰ ਇਹ ਕਾਫ਼ਰ ਜਾਪਦਾ ਹੈ, ਇਸ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦੇਣੀ ਚਾਹੀਦੀ ਹੈ, ਉਸ ਫ਼ਰਿਆਦ ਨੂੰ ਸੁਣ ਕੇ ਬਾਦਸ਼ਾਹ ਨੇ ਆਪਣੇ ਸਿਪਾਹੀ ਭੇਜ ਕੇ ਭਗਤ ਕਬੀਰ ਸਾਹਿਬ ਜੀ ਨੂੰ ਆਪਣੇ ਕੋਲ ਬੁਲਾਇਆ ਤੇ ਬਿਨਾਂ ਕੁਝ ਸੋਚੇ ਸਮਝੇ, ਝਟ ਹੀ ਹੁਕਮ ਦੇ ਦਿੱਤਾ ਕਿ ਇਸ ਨੂੰ ਹਾਥੀ ਦੇ ਅੱਗੇ ਸੁੱਟਿਆ ਜਾਵੇ, ਜਦ ਹਾਥੀ ਨੇ ਕੁਝ ਨਾ ਕਿਹਾ, ਫੇਰ ਗੰਗਾ ਵਿਚ ਸੁੱਟਿਆ ਗਿਆ, ਅੱਗ ਵਿਚ ਬਿਠਾਇਆ ਗਿਆ ਆਦਿ ਜਦ ਭੈ ਦੇਣਾ ਕੀਤੇ, ਪਰੰਤੂ ਭਗਤ ਕਬੀਰ ਸਾਹਿਬ ਨੂੰ ਕੁਝ ਵੀ ਨਾ ਹੋਇਆ, ਤਦ ਬਾਦਸ਼ਾਹ ਭਗਤ ਕਬੀਰ ਜੀ ਨੂੰ ਪ੍ਰਭੂ ਦਾ ਸੇਵਕ ਜਾਣ ਕੇ ਭਗਤ ਜੀ ਦੇ ਚਰਨੀਂ ਪੈ ਗਿਆ।

ਤਦ ਫੇਰ ਭਗਤ ਕਬੀਰ ਜੀ ਵਾਪਸ ਆਪਣੇ ਘਰ ਨੂੰ ਆ ਗਏ, ਤਦ ਭਗਤ ਕਬੀਰ ਜੀ ਦੇ ਸੇਵਕਾਂ ਨੇ ਭਗਤ ਕਬੀਰ ਜੀ ਨੂੰ ਆ ਕੇ ਪੁੱਛਿਆ ਕਿ ਬਾਦਸ਼ਾਹ ਨੇ ਕਿਉਂ ਬੁਲਾਇਆ ਸੀ, ਤਦ ਜੋ ਭਗਤ ਕਬੀਰ ਜੀ ਦੇ ਨਾਲ ਬੀਤੀ ਸੀ, ਉਸ ਵਾਰਤਾ ਨੂੰ ਭਗਤ ਕਬੀਰ ਸਾਹਿਬ ਜੀ ਸ਼ਬਦ ਉਚਾਰਨ ਕਰ ਕੇ ਕਥਨ ਕਰਦੇ ਹਨ :

## ਭੁਜਾ ਬਾਂਧਿ; ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ; ਮੂੰਡ ਮਹਿ ਮਾਰਿਓ ॥

ਮੇਰੀਆਂ ਭੁਜਾ = ਬਾਹਾਂ ਬਾਂਧਿ = ਬੰਨ੍ਹ ਕਰਕੇ ਭਾਵ ਮੁਸ਼ਕਾਂ ਦੇ ਕੇ ਤੇ ਭਿਲਾ = ਮਿੱਟੀ ਦੇ ਭੇਲੇ ਵਾਂਗ ਕਰਿ = ਕਰਕੇ ਭਾਵ ਪੰਡ ਬੰਨ੍ਹ ਕੇ ਮੈਨੂੰ ਹਾਥੀ ਦੇ ਅੱਗੇ ਡਾਰਿਓ = ਸੁੱਟ ਦਿੱਤਾ ਸੀ।

ਬਾਦਸ਼ਾਹ ਦੀ ਆਗਿਆ ਅਨੁਸਾਰ ਮਹਾਵਤ ਨੇ ਕ੍ਰੋਪਿ = ਗ਼ੁੱਸੇ ਨਾਲ ਹਸਤੀ = ਹਾਥੀ ਦੇ **ਵਾ:** ਮਹਾਵਤ ਨੇ ਹਾਥੀ ਨੂੰ ਗ਼ੁੱਸੇ ਕਰਨ ਵਾਸਤੇ ਹਾਥੀ ਦੇ ਮੂੰਡ = ਸਿਰ ਮਹਿ = ਵਿਚ ਕੁੰਡਾ ਮਾਰਿਓ = ਮਾਰਨਾ ਕੀਤਾ **ਵਾ:** ਸਿਕੰਦਰ ਲੋਧੀ ਨੇ ਹਾਥੀ ਨੂੰ ਗ਼ੁੱਸੇ ਕਰਨ ਵਾਸਤੇ ਮਹਾਵਤ ਤੋਂ ਹਾਥੀ ਦੇ ਸਿਰ ਉੱਤੇ ਕੁੰਡਾ ਮਰਵਾਉਣਾ ਕੀਤਾ **ਵਾ:** ਮਹਾਵਤ ਨੇ ਕ੍ਰੋਧ ਨਾਲ ਹਾਥੀ ਦੇ ਸਿਰ ਵਿਚ ਕ੍ਰੋਪਿ = ਕੁੰਡਾ ਮਾਰਨਾ ਕੀਤਾ।

ਉਸ ਵਕਤ ਪਰਮੇਸ਼ਰ ਨੇ ਮੇਰੇ ਸਰੀਰ ਵਿੱਚੋਂ ਨਰਸਿੰਘ ਦਾ ਰੂਪ ਦਿਖਾ ਕੇ ਹਾਥੀ ਨੂੰ ਡਰਾ ਦਿੱਤਾ **ਵਾ:** ਪਰਮੇਸ਼ਰ ਹਾਥੀ ਦੇ ਰਿਦੇ ਵਿਚ ਵੱਸ ਗਿਆ ਅਤੇ :

## ਹਸਤਿ ਭਾਗਿ ਕੈ; ਚੀਸਾ ਮਾਰੈ ॥ ਇਆ ਮੂਰਤਿ ਕੈ; ਹਉ ਬਲਿਹਾਰੈ ॥੧॥

ਹਸਤਿ = ਹਾਥੀ ਪਿੱਛੇ ਭਾਗਿ = ਦੌੜ ਕੈ = ਕਰਕੇ ਚੀਸਾ = ਚੀਕਾਂ ਮਾਰੈ = ਮਾਰਨ ਲੱਗ ਪਿਆ **ਵਾ:** ਚੀਕਾਂ ਮਾਰ ਕੇ ਪਿੱਛੇ ਦੌੜ ਗਿਆ।

ਪੁਨਾ ਹਾਥੀ ਨੇ ਮੇਰੇ ਵਿਚ ਨਰਸਿੰਘ ਦਾ ਰੂਪ ਵੇਖ ਕੇ ਕਿਹਾ ਕਿ ਇਆ = ਇਸ ਮੂਰਤਿ = ਹਸਤੀ ਕੈ = ਦੇ ਉੱਪਰੋਂ ਹਉ = ਮੈਂ ਬਲਿਹਾਰੈ = ਕੁਰਬਾਨ ਜਾਂਦਾ ਹਾਂ।

**ਅਥਵਾ** ਉਹ ਹਾਥੀ ਜੋ ਚੀਕਾਂ ਮਾਰ ਮਾਰ ਕੇ ਬੋਲਦਾ ਸੀ, ਮਾਨੋ ਉਹ ਐਸਾ ਪ੍ਰਤੀਤ ਹੁੰਦਾ ਸੀ ਕਿ ਹਾਥੀ ਕਹਿ ਰਿਹਾ ਹੈ ਕਿ ਮੈਂ ਇਸ ਕਬੀਰ ਦੀ ਮੂਰਤੀ ਦੇ ਬਲਿਹਾਰ ਜਾਂਦਾ ਹਾਂ॥੧॥

ਫੇਰ ਸੇਵਕਾਂ ਨੇ ਪੁੱਛਿਆ ਕਿ ਕਬੀਰ ਜੀ ਤੁਹਾਡੇ ਅੰਦਰ ਉਸ ਵੇਲੇ ਕੀ ਵੀਚਾਰ ਚੱਲ ਰਹੀ ਸੀ ਤਾਂ ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਉਸ ਵੇਲੇ ਮੈਂ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕੀਤੀ ਸੀ:

**ਆਹਿ ਮੇਰੇ ਠਾਕੁਰ; ਤੁਮਰਾ ਜੋਰੁ ॥ ਕਾਜੀ ਬਕਿਬੋ; ਹਸਤੀ ਤੋਰੁ ॥੧॥ਰਹਾਉ॥**

ਹੇ ਮੇਰੇ = ਸਾਡੇ ਠਾਕੁਰ = ਮਾਲਕ ਪਰਮੇਸ਼ਰ ਜੀ! ਮੈਂ ਆਪ ਜੀ ਦੇ ਦਰਸ਼ਨਾਂ ਨੂੰ ਆਹਿ = ਚਾਹੁੰਦਾ ਹਾਂ **ਵਾ:** ਮੈਨੂੰ ਤੁਮਰਾ = ਆਪ ਜੀ ਦਾ ਹੀ ਜੋਰੁ = ਬਲ, ਆਸਰਾ ਆਹਿ = ਹੈ।

ਹਾਥੀ ਨੂੰ ਪਿੱਛੇ ਹੱਟਦਿਆਂ ਵੇਖ ਕੇ ਪਾਤਸ਼ਾਹੀ ਕਾਜੀ ਬਕਿਬੋ = ਬਕਵਾਸ ਕਰਨ ਲੱਗਿਆ **ਵਾ:** ਬੋਲਿਆ ਹੇ ਮਹਾਵਤ! ਹਸਤੀ = ਹਾਥੀ ਨੂੰ ਅੱਗੇ ਵੱਲ ਤੋਰ = ਚਲਾਉਣਾ ਕਰ **ਵਾ:** ਹਾਥੀ ਨੂੰ ਅੱਗੇ ਤੋਰ ਕੇ ਕਬੀਰ ਦੇ ਸਰੀਰ ਨੂੰ ਤੋਰੁ = ਤੁੜਵਾ ਦੇਣਾ ਕਰ ॥੧॥ਰਹਾਉ॥

ਜਦ ਫੇਰ ਵੀ ਹਾਥੀ ਅੱਗੇ ਨੂੰ ਨਾ ਤੁਰਿਆ ਤਾਂ ਕਾਜ਼ੀ ਨੇ ਮਨ ਵਿਚ ਵੀਚਾਰਿਆ ਕਿ ਕਬੀਰ ਦੇ ਚੇਲਿਆਂ ਨੇ ਮਹਾਵਤ ਨੂੰ ਰਿਸ਼ਵਤ ਦੇ ਦਿੱਤੀ ਹੈ, ਇਸ ਲਈ ਮਹਾਵਤ ਕਬੀਰ ਦੀ ਲਿਹਾਜ਼ ਕਰਦਾ ਹੈ, ਇਹ ਵੀਚਾਰ ਕਾਜ਼ੀ ਨੇ ਫੇਰ ਮਹਾਵਤ ਨੂੰ ਕਹਿਣ ਲੱਗਾ:

**ਰੇ ਮਹਾਵਤ; ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ; ਘਾਲਹੁ ਸਾਟਿ ॥**

ਰੇ = ਹੇ, ਮਹਾਵਤ = ਹਥਵਾਨ! ਮੈਂ ਤੁਝੁ = ਤੈਨੂੰ ਪਾਤਸ਼ਾਹ ਤੋਂ ਕਾਟਿ = ਵਢਾ ਕੇ, ਦੋ ਟੁਕੜੇ ਕਰਾ ਕੇ ਡਾਰਉ = ਸੁਟਵਾ ਦੇਵਾਂਗਾ।

ਅੰਕਸ਼ ਦੀ ਸਾਟਿ = ਸੱਟ ਘਾਲਹੁ = ਪਾ ਕੇ ਇਸਹਿ = ਇਸ ਹਾਥੀ ਨੂੰ ਕਬੀਰ ਵੱਲ ਤੁਰਾਵਹੁ = ਚਲਾਉਣਾ ਕਰ **ਵਾ:** ਇਸ ਕਬੀਰ ਨੂੰ ਹਾਥੀ ਕੋਲੋਂ ਸੁੰਡ ਦੀ ਸੱਟ ਪਵਾ ਕੇ ਤੁਰਾਵਹੁ = ਤੁੜਵਾ ਦੇਣਾ ਕਰ।

ਉਸ ਵੇਲੇ ਮਹਾਵਤ ਨੇ ਹਾਥੀ ਦੇ ਬਥੇਰੇ ਕੁੰਡੇ ਮਾਰੇ ਪਰੰਤੂ:

**ਹਸਤਿ ਨ ਤੋਰੈ; ਧਰੈ ਧਿਆਨੁ ॥ ਵਾ ਕੈ ਰਿਦੈ; ਬਸੈ ਭਗਵਾਨੁ ॥੨॥**

ਹਸਤਿ = ਹਾਥੀ ਅੱਗੇ ਨੂੰ ਤੋਰੈ = ਤੁਰਦਾ ਨ = ਨਹੀਂ ਹੈ **ਵਾ:** ਹਾਥੀ ਮੈਨੂੰ (ਕਬੀਰ) ਨੂੰ ਤੋਰੈ = ਤੋੜਦਾ ਨਹੀਂ ਹੈ, ਉਹ ਤਾਂ ਇੰਜ ਲੱਗਦਾ ਹੈ ਕਿ ਨਰਸਿੰਘ ਰੂਪ ਦਾ ਧਿਆਨ ਧਰੈ = ਧਾਰਦਾ ਹੈ।

ਵਾ = ਉਸ ਕੈ = ਦੇ ਰਿਦੈ = ਚਿੱਤ ਵਿਚ ਡਰਾਉਣ ਵਾਸਤੇ ਭਗਵਾਨੁ = ਪਰਮੇਸ਼ਰ ਦਾ ਸਰੂਪ ਨਰ ਸਿੰਘ ਰੂਪ ਹੋ ਕੇ ਵਸੈ = ਵੱਸ ਗਿਆ ਹੈ **ਵਾ:** ਪਰਮੇਸ਼ਰ ਦਾ ਸਰੂਪ ਕਬੀਰ ਵਿਚ ਵੱਸਦਾ ਹੈ ॥੨॥

**ਕਿਆ ਅਪਰਾਧੁ; ਸੰਤ ਹੈ ਕੀਨ੍ਾ ॥ ਬਾਂਧਿ ਪੋਟ; ਕੁੰਚਰ ਕਉ ਦੀਨਾ ॥**

ਉਸ ਵੇਲੇ ਕਾਸ਼ੀ ਸ਼ਹਿਰ ਦੇ ਲੋਕ ਇੱਕਠੇ ਹੋ ਕੇ ਆਏ ਅਤੇ ਆ ਕੇ ਬਾਦਸ਼ਾਹ ਨੂੰ ਕਹਿਣ ਲੱਗੇ ਕਿ ਬਾਦਸ਼ਾਹ ਇਸ ਪਰਮੇਸ਼ਰ ਦੇ ਸੰਤ ਨੇ ਐਸਾ ਕਿਆ = ਕਿਹੜਾ ਅਪਰਾਧੁ = ਗੁਨਾਹ ਕੀਨ੍ਾ = ਕੀਤਾ ਹੈ।

ਜੋ ਤੂੰ ਇਸ ਨੂੰ ਪੋਟ = ਪੰਡ ਵਾਂਗ ਬਾਂਧਿ = ਬੰਨ੍ਹ ਕੇ ਕੁੰਚਰ = ਹਾਥੀ ਕਉ = ਦੇ ਅੱਗੇ ਸੁੱਟ ਦੀਨਾ = ਦੇਣਾ ਕੀਤਾ ਹੈ, ਉਸ ਵੇਲੇ ਸਿਕੰਦਰ ਲੋਧੀ ਬਾਦਸ਼ਾਹ ਹੈਰਾਨ ਹੋ ਕੇ ਮੁਆਫ਼ੀ ਮੰਗਣ ਲੱਗਾ, ਜਦ ਉਸ ਨੇ ਵੇਖਿਆ:

**ਕੁੰਚਰੁ ਪੋਟ ਲੈ ਲੈ; ਨਮਸਕਾਰੈ ॥ ਬੂਝੀ ਨਹੀ; ਕਾਜੀ ਅੰਧਿਆਰੈ ॥੩॥**

ਕੁੰਚਰੁ = ਹਾਥੀ ਮੁਸ਼ਕਾਂ ਦੇ ਕੇ ਬੰਨ੍ਹੀ ਹੋਈ ਕਬੀਰ ਦੇ ਸਰੀਰ ਦੀ ਪੋਟ = ਪੰਡ ਨੂੰ ਲੈ ਲੈ ਭਾਵ ਪ੍ਰਕਰਮਾ ਕਰ ਕਰ ਕੇ ਨਮਸਕਾਰੈ = ਬੰਦਨਾ ਕਰਦਾ ਹੈ ਭਾਵ ਹਾਥੀ ਨੇ ਕਬੀਰ ਸਾਹਿਬ ਜੀ ਦੇ ਅੱਗੇ ਝੁੱਕੇ ਕੇ ਸਲਾਮ ਕੀਤੀ।

ਪਰੰਤੂ ਸ਼ਰਧਾ ਤੇ ਗਿਆਨ ਰੂਪੀ ਨੇਤ੍ਰਾਂ ਤੋਂ ਹੀਣੇ ਅੰਧਿਆਰੈ = ਅੰਨ੍ਹੇ **ਵਾ:** ਅਗਿਆਨ ਰੂਪੀ ਹਨੇਰੇ ਵਾਲੇ ਕਾਜ਼ੀ ਨੇ ਕੋਈ ਵੀ ਗੱਲ ਬੂਝੀ = ਸਮਝਣਾ ਨਾ ਕੀਤੀ ਕਿ ਹਾਥੀ ਭਗਤ ਨੂੰ ਬੰਦਨਾ ਕਰਦਾ ਹੈ ॥੩॥

[ਅੰਗ ੮੭੧]

## ਤੀਨਿ ਬਾਰ; ਪਤੀਆ ਭਰਿ ਲੀਨਾ ॥ ਮਨ ਕਠੋਰੁ; ਅਜਹੂ ਨ ਪਤੀਨਾ ॥

ਕਾਜ਼ੀ ਨੇ ਮਹਾਵਤ ਦੇ ਕੋਲੋਂ ਤੀਨਿ = ਤਿੰਨ ਵਾਰ ਮੈਨੂੰ (ਕਬੀਰ ਨੂੰ) ਹਾਥੀ ਅੱਗੇ ਸੁਟਵਾ ਕੇ ਤਿੰਨੇ ਵਾਰੀ ਪਤੀਆ = ਪਤੀਆਵਾ ਭਰ ਲੀਨਾ = ਲਿਆ ਭਾਵ ਤਿੰਨ ਵਾਰੀ ਅਜਮਾਇਸ਼ ਕਰ ਕੇ ਵੇਖ ਲਿਆ **ਵਾ:** ਇਕ ਵਾਰ ਹਾਥੀ ਅੱਗੇ ਸੁੱਟਿਆ, ਦੂਜੀ ਵਾਰ ਗੰਗਾ ਵਿਚ ਡੋਬਣਾ ਚਾਹਿਆ, ਤੀਸਰੀ ਵਾਰ ਅੱਗ ਵਿਚ ਸੁੱਟਿਆ।

ਪਰ ਕਠੋਰ = ਸਖ਼ਤ ਮਨੁ = ਚਿੱਤ ਵਾਲਾ ਕਾਜ਼ੀ ਅਜਹੂ = ਅਜੇ ਵੀ ਪਤੀਨਾ = ਪਤੀਜਿਆ ਨ = ਨਹੀਂ ਹੈ ਕਿ ਇਹ ਭਗਤ ਹੈ।

ਫੇਰ ਸੇਵਕਾਂ ਨੇ ਪੁੱਛਿਆ ਕਿ ਭਗਤ ਕਬੀਰ ਸਾਹਿਬ ਜੀ ਉਸ ਵੇਲੇ ਕੀ ਹਾਲਤ ਸੀ, ਤਦ ਕਬੀਰ ਸਾਹਿਬ ਜੀ ਕਹਿਣ ਲੱਗੇ :

## ਕਹਿ ਕਬੀਰ; ਹਮਰਾ ਗੋਬਿੰਦੁ ॥ ਚਉਥੇ ਪਦ ਮਹਿ; ਜਨ ਕੀ ਜਿੰਦੁ ॥੪॥੧॥੪॥

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਹਮਰਾ = ਸਾਡਾ ਤਾਂ ਗੋਬਿੰਦੁ = ਪਰਮੇਸ਼ਰ ਹੀ ਰਾਖਾ ਹੈ ਭਾਵ ਪਰਮੇਸ਼ਰ ਸਾਡੇ ਹਿਰਦੇ ਵਿਚ ਸਾਖਿਆਤ ਹੋ ਕੇ ਵੱਸਦਾ ਸੀ, ਇਸ ਕਰਕੇ ਹੀ ਪਰਮੇਸ਼ਰ ਸਾਡਾ ਰਾਖਾ ਹੋਇਆ ਹੈ।

ਸਾਡੀ ਜਨ = ਦਾਸਾਂ ਕੀ = ਦੀ ਜਿੰਦੁ = ਬੁੱਧੀ, ਜੀਵ ਕਲਾ ਚਉਥੇ = ਚੌਥੇ ਤੁਰੀਆ ਪਦ ਮਹਿ = ਵਿਚ ਟਿਕੀ ਹੋਈ ਸੀ ਭਾਵ ਤੁਰੀਆ ਪਦ ਵਿਚ ਇਸਥਿਤ ਸੀ ਤੇ ਦੇਹ ਅਧਿਆਸ ਤੋਂ ਪਰ੍ਹੇ ਸੀ, ਇਸ ਕਰਕੇ ਸਾਡੀ ਰੱਖਿਆ ਹੋਈ ਸੀ ॥੪॥੧॥੪॥

## ਗੋਂਡ ॥

**ਉਥਾਨਕਾ :** ਭਗਤ ਕਬੀਰ ਜੀ ਨੂੰ ਸੇਵਕ ਪੁੱਛਣ ਲੱਗੇ ਕਿ ਕ੍ਰਿਪਾ ਕਰਕੇ ਦੱਸਣਾ ਕਰੋ ਕਿ ਚੌਥੇ ਤੁਰੀਆ ਪਦ ਦਾ ਸਰੂਪ ਕਿਹੋ ਜਿਹਾ ਹੈ ਅਤੇ ਜਿਹੜਾ ਸਰੀਰ ਹਿਰਦੇ ਦੇ ਵਿਚ ਵੱਸਦਾ ਹੈ, ਉਹ ਕੌਣ ਹੈ ? ਇਹ ਸੁਣ ਕੇ ਭਗਤ ਜੀ ਨੇ ਅਗਲਾ ਸ਼ਬਦ ਉਚਾਰਨ ਕੀਤਾ :

## ਨਾ ਇਹੁ ਮਾਨਸੁ; ਨਾ ਇਹੁ ਦੇਉ ॥ ਨਾ ਇਹੁ ਜਤੀ; ਕਹਾਵੈ ਸੇਉ ॥

ਨਾ ਇਹ ਮਾਨਸੁ = ਮਨੁੱਖ ਹੈ, ਨਾ ਇਹ ਦੇਉ = ਦੇਵਤਾ ਹੈ।

ਨਾ ਇਹ ਜਤੀ = ਬ੍ਰਹਮਚਾਰੀ ਕਹਾਉਣ ਵਾਲਾ ਤਿਆਗੀ ਹੈ, ਨਾ ਇਹ ਸੇਉ = ਸੇਵਾ ਕਰਨ ਵਾਲਾ ਸੇਵਕ ਹੈ **ਵਾ:** ਨਾ ਇਹ ਸੇਉ = ਸ਼ੈਵੀ ਮਤ ਦਾ ਉਪਾਸ਼ਕ ਹੈ।

## ਨਾ ਇਹੁ ਜੋਗੀ; ਨਾ ਅਵਧੂਤਾ ॥ ਨਾ ਇਸੁ ਮਾਇ; ਨ ਕਾਹੂ ਪੂਤਾ ॥੧॥

ਨਾ ਇਹ ਕੰਨਪਾਟੇ ਗੋਰਖ ਮਤ ਨੂੰ ਧਾਰਨ ਵਾਲਾ ਜੋਗੀ ਹੈ, ਨਾ ਹੀ ਆਪਣੇ ਆਪ ਨੂੰ ਅਵਧੂਤਾ = ਬਰੱਕਤ ਸਾਧੂ ਕਹਾਉਂਦਾ ਹੈ।

ਨਾ ਹੀ ਇਸ ਦੀ ਕੋਈ ਮਾਇ = ਮਾਤਾ ਹੈ ਨਾ ਹੀ ਇਹ ਕਾਹੂ = ਕਿਸੇ ਦਾ ਪੂਤਾ = ਪੁੱਤਰ ਹੈ ॥੧॥

## ਇਆ ਮੰਦਰ ਮਹਿ; ਕੌਨ ਬਸਾਈ ॥ ਤਾ ਕਾ ਅੰਤੁ; ਨ ਕੋਊ ਪਾਈ ॥੧॥ਰਹਾਉ॥

ਇਆ = ਇਸ ਦੇਹ ਰੂਪੀ ਮੰਦਰ **ਵਾ:** ਸੰਸਾਰ ਰੂਪੀ ਮੰਦਰ = ਮਕਾਨ ਮਹਿ = ਵਿਚ ਕੌਣ ਬਸਾਈ = ਵੱਸ ਰਿਹਾ ਹੈ ?

***ਉੱਤਰ :***

ਜੋ ਇਸ ਵਿਚ ਨਿਵਾਸ ਕਰ ਰਿਹਾ ਹੈ, ਤਾ = ਉਸ ਪਰਮੇਸ਼ਰ ਦੇ ਸਰੂਪ ਕਾ = ਦਾ ਕੋਊ = ਕੋਈ ਵੀ ਅੰਤੁ = ਅਖ਼ੀਰ ਨ = ਨਹੀਂ ਪਾਈ = ਪਾ ਸਕਦਾ ॥੧॥ਰਹਾਉ॥

## ਨਾ ਇਹੁ ਗਿਰਹੀ; ਨਾ ਓਦਾਸੀ ॥ ਨਾ ਇਹੁ ਰਾਜ; ਨ ਭੀਖ ਮੰਗਾਸੀ ॥

ਨਾ ਇਹ ਗਿਰਹੀ = ਗ੍ਰਿਹਸਤੀ ਹੈ, ਨਾ ਇਹ ਓਦਾਸੀ = ਉਦਾਸੀਨ ਧਰਮ ਵਾਲਾ ਹੈ।

ਨਾ ਇਹ ਰਾਜ = ਰਾਜਾ ਹੈ, ਨਾ ਭੀਖ = ਖ਼ੈਰ ਮੰਗਾਸੀ = ਮੰਗਣ ਵਾਲਾ ਕੰਗਾਲ ਹੈ।

## ਨਾ ਇਸੁ ਪਿੰਡੁ; ਨ ਰਕਤੂ ਰਾਤੀ ॥ ਨਾ ਇਹੁ ਬ੍ਰਹਮਨੁ; ਨਾ ਇਹੁ ਖਾਤੀ ॥੨॥

ਨਾ ਇਸ ਦਾ ਕੋਈ ਪਿੰਡੁ = ਸਰੀਰ ਹੈ ਅਤੇ ਨਾ ਹੀ ਰਾਤੀ = ਰੱਤੀ ਜਿਤਨਾ ਇਸ ਦੇ ਵਿਚ ਰਕਤੂ = ਲਹੂ ਹੈ।

**ਵਾ:** ਨਾ ਹੀ ਇਸ ਦਾ ਕਾਰਨ, ਸੂਖਮ, ਸਥੂਲ ਸਰੀਰ ਹੈ ਅਤੇ ਨਾ ਹੀ ਇਸ ਦੀ ਰੱਤੀ ਜਿਤਨੀ ਵੀ ਕਿਸੇ ਦੇ ਨਾਲ ਰਕਤੂ = ਪ੍ਰੀਤੀ ਹੈ।

ਨਾ ਇਹ ਬ੍ਰਾਹਮਣਾਂ ਦੀ ਕੁਲ ਵਿੱਚੋਂ ਹੈ, ਨਾ ਹੀ ਇਹ ਖਾਤੀ = ਖੱਤਰੀਆਂ ਦੀ ਕੁਲ ਵਿੱਚੋਂ ਹੈ **ਵਾ:** ਨਾ ਹੀ ਇਹ ਖਾਤੀ = ਤਰਖਾਣਾਂ ਦੀ ਕੁਲ ਵਿੱਚੋਂ ਹੈ ਭਾਵ ਇਹ ਸ਼ੂਦਰ ਦੀ ਜਾਤੀ ਵਿੱਚੋਂ ਨਹੀਂ ਹੈ ॥੨॥

## ਨਾ ਇਹੁ ਤਪਾ; ਕਹਾਵੈ ਸੇਖੁ ॥ ਨਾ ਇਹੁ ਜੀਵੈ; ਨ ਮਰਤਾ ਦੇਖੁ ॥

ਨਾ ਹੀ ਤਪਾ = ਤਪੀਆਂ ਵਿੱਚੋਂ ਹੈ ਅਤੇ ਨਾ ਹੀ ਇਹ ਮੁਸਲਮਾਨਾਂ ਵਿੱਚੋਂ ਆਪਣੇ ਆਪ ਨੂੰ ਬਿਰਧ ਜਾਤੀ ਵਾਲਾ, ਸ਼ੇਖ਼ ਕਹਾਵੈ = ਕਹਾਉਂਦਾ ਹੈ।

ਨਾ ਇਹ ਜੀਵੈ = ਜਿਉਂਦਿਆਂ ਦੀ ਗਿਣਤੀ ਵਿਚ ਹੈ ਕਿ ਜੇ ਸੁਆਸ ਚੱਲਣ ਤਾਂ ਇਹ ਜਿਉਂਦਾ ਹੈ ਤੇ ਨਾ ਹੀ ਇਹ ਸੁਆਸਾਂ ਦੇ ਮੁੱਕਣ ਤੋਂ ਮਰਤਾ = ਮਰਦਾ ਦੇਖੁ = ਵੇਖੀਦਾ ਹੈ ਭਾਵ ਸਦਾ ਇਕ ਰਸ ਰਹਿੰਦਾ ਹੈ।

## ਇਸੁ ਮਰਤੇ ਕਉ; ਜੇ ਕੋਊ ਰੋਵੈ ॥ ਜੋ ਰੋਵੈ; ਸੋਈ ਪਤਿ ਖੋਵੈ ॥੩॥

ਇਸ ਪਰਮੇਸ਼ਰ **ਵਾ:** ਪਰਮੇਸ਼ਰ ਦੇ ਸਰੂਪ ਕਉ = ਨੂੰ ਮਰਤੇ = ਮਰਿਆ ਜਾਣ ਕੇ ਭਾਵ ਮੁਰਦਾ ਜਾਣ ਕੇ ਜੇ = ਜੇਕਰ ਕੋਊ = ਕੋਈ ਗਿਆਨ ਤੋਂ ਹੀਣਾ ਮਨੁੱਖ ਰੋਵੈ = ਰੋਂਦਾ ਹੈ।

ਜੋ = ਜਿਹੜਾ ਰੋਵੈ = ਰੋਂਦਾ ਹੈ, ਸੋਈ = ਉਹ ਆਪਣੀ ਪਤਿ = ਇੱਜ਼ਤ ਹੀ ਖੋਵੈ = ਖੋਂਦਾ, ਖ਼ਰਾਬ ਕਰਦਾ ਹੈ, ਕਿਉਂਕਿ ਉਸ ਪਰਮੇਸ਼ਰ ਦਾ ਜੰਮਣ ਮਰਣ ਤੋਂ ਰਹਿਤ ਸਰੂਪ ਹੈ ॥੩॥

## ਗੁਰਪ੍ਰਸਾਦਿ; ਮੈ ਡਗਰੋ ਪਾਇਆ ॥
## ਜੀਵਨ ਮਰਨੁ; ਦੋਊ ਮਿਟਵਾਇਆ ॥

ਗੁਰਪ੍ਰਸਾਦਿ = ਸਤਿਗੁਰਾਂ (ਗੁਰੂ ਰਾਮਾਨੰਦ) ਦੀ ਕ੍ਰਿਪਾ ਸਦਕਾ ਜਦ ਤੋਂ ਮੈਂ ਗਿਆਨ ਰੂਪੀ ਡਗਰੋ = ਖੁੱਲ੍ਹਾ ਰਸਤਾ ਪਾਇਆ = ਪ੍ਰਾਪਤ ਕੀਤਾ ਹੈ।

ਤਦ ਤੋਂ ਮੈਂ ਜੀਵਨ = ਜਿਉਣਾ ਤੇ ਮਰਨੁ = ਮਰਨਾ ਇਹ ਦੋਊ = ਦੋਹਾਂ ਨੂੰ ਮਿਟਵਾਇਆ = ਦੂਰ ਕਰ ਲਿਆ ਹੈ **ਵਾ:** ਮੈਂ ਜੀਵਤ ਭਾਵ ਵੱਲੋਂ ਮਰ ਕੇ ਜੰਮਣਾ ਮਰਣਾ ਦੋਵੇਂ ਹੀ ਮਿਟਾ ਲੈਣਾ ਕੀਤੇ ਹਨ, ਐਸਾ ਅਨੰਦ ਪ੍ਰਾਪਤ ਹੋਇਆ ਹੈ।

## ਕਹੁ ਕਬੀਰ ਇਹੁ ਰਾਮ ਕੀ ਅੰਸੁ ॥
## ਜਸ ਕਾਗਦ ਪਰ; ਮਿਟੈ ਨ ਮੰਸੁ ॥੪॥੨॥੫॥

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਇਹ ਤੁਰੀਆ ਪਦ **ਵਾ:** ਜੀਵ ਆਤਮਾ ਰਾਮ = ਪਰਮੇਸ਼ਰ ਕੀ = ਦੀ ਅੰਸ਼ ਭਾਵ ਪਰਮੇਸ਼ਰ ਦਾ ਸਰੂਪ ਹੈ।

***ਨੋਟ :*** ਜੇਕਰ ਇਥੇ ਅੰਸ਼ ਦਾ ਅਰਥ ਹਿੱਸਾ, ਭਾਗ ਜਾਂ ਵੰਡ ਕਰਾਂਗੇ ਤਾਂ ਇਥੇ ਅੰਸੋ ਅੰਸੀ ਦੋਸ਼ ਆ ਜਾਵੇਗਾ। ਇਸ ਲਈ ਇਥੇ ਅੰਸ਼ ਦਾ ਅਰਥ ਸਰੂਪ ਹੀ ਕਰਨਾ।

ਜਸ = ਜਿਸ ਪ੍ਰਕਾਰ ਕਾਗਦ = ਕਾਗ਼ਜ਼ ਪਰ = ਉੱਤੇ ਪੱਕੀ ਮੰਸੁ = ਸਿਆਹੀ ਨਾਲ ਲਿਖਿਆ ਹੋਇਆ ਅੱਖਰ ਮਿਟੈ = ਮਿੱਟਦਾ ਨ = ਨਹੀਂ ਹੈ, ਇਸੇ ਪ੍ਰਕਾਰ ਇਹ ਬ੍ਰਹਮ ਦਾ ਸਰੂਪ ਹੈ, ਵੱਖਰਾ ਨਹੀਂ ਹੋ ਸਕਦਾ **ਵਾ:** ਜਿਵੇਂ ਦਵਾਤ ਵਾਲੀ ਤੇ ਲਿਖੇ ਹੋਏ ਅੱਖਰਾਂ ਵਾਲੀ ਸਿਆਹੀ ਇੱਕੋ ਹੁੰਦੀ ਹੈ, ਇਸੇ ਪ੍ਰਕਾਰ ਸਿਆਹੀ ਨਾਲ ਲਿਖੇ ਹੋਏ ਅੱਖਰ ਦੀ ਨਿਆਈਂ ਜੀਵਾਂ ਦੀਆਂ ਦੇਹਾਂ ਹਨ ਤੇ ਦਵਾਤ ਦੀ ਸਿਆਹੀ ਵਤ ਬ੍ਰਹਮ ਹੈ ਭਾਵ ਦੋਨੋਂ ਇੱਕੋ ਹੀ ਰੂਪ ਹਨ।

**ਵਾ:** ਜਿਸ ਪਰਮੇਸ਼ਰ ਦੀ ਜਸ = ਕੀਰਤੀ ਸਾਰੀ ਧਰਤੀ ਦੇ ਕਾਗ਼ਜ਼ ਬਣਾ ਕੇ, ਸਾਰੀ ਬਨਸਪਤੀ ਦੀਆਂ ਕਲਮਾਂ ਤੇ ਸੱਤਾਂ ਸਮੁੰਦ੍ਰਾਂ ਦੀ ਸਿਆਹੀ ਬਣਾ ਕੇ ਲਿਖ ਦੇਣਾ ਕਰੀਏ ਤਾਂ ਵੀ ਪਰਮੇਸ਼ਰ ਦਾ ਜਸ ਮਿਟੈ = ਮਿੱਟਦਾ ਨ = ਨਹੀਂ ਹੈ ਭਾਵ ਪੂਰਾ ਜਸ ਲਿਖਿਆ ਨਹੀਂ ਜਾ ਸਕਦਾ, ਪਰਮੇਸ਼ਰ ਦਾ ਐਸਾ ਰੂਪ ਹੈ ॥੪॥੨॥੫॥ ਜੈਸਾ ਕਿ :

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥੮੧॥** *(ਅੰਗ ੧੩੬੮)*

## ਗੋਂਡ ॥

ਇਕ ਦਿਨ ਭਗਤ ਕਬੀਰ ਜੀ ਆਤਮ ਰੰਗ ਵਿਚ ਰੰਗੇ ਹੋਏ ਘਰ ਆਏ ਮਹਾਤਮਾ ਨੂੰ ਵਿਦਾ ਕਰਨ ਗਏ ਸਨ, ਤਦੋਂ ਇਨ੍ਹਾਂ ਦੀ ਮਾਤਾ ਗੁਆਂਢਣ ਕੋਲ ਜਾ ਕੇ ਆਪਣੇ ਦੁੱਖ ਰੋ ਰਹੀ ਸੀ, ਇਤਨੇ ਚਿਰ ਨੂੰ ਕਬੀਰ ਜੀ ਵੀ ਵਾਪਸ ਆ ਗਏ, ਤਦੋਂ ਜੋ ਮਾਤਾ ਜੀ ਨੇ ਗੁਆਂਢਣ ਨੂੰ ਕਿਹਾ, ਉਸ ਵਾਰਤਾਲਾਪ ਨੂੰ ਬਾਣੀ ਦੁਆਰਾ ਕਥਨ ਕਰਕੇ ਉਪਦੇਸ਼ ਬਖ਼ਸ਼ਦੇ ਹਨ।

## ਤੂਟੇ ਤਾਗੇ; ਨਿਖੁਟੀ ਪਾਨਿ ॥ ਦੁਆਰ ਊਪਰਿ; ਝਿਲਕਾਵਹਿ ਕਾਨ ॥

ਤਾਣੀ ਦੇ ਤਾਗੇ = ਧਾਗੇ ਤੂਟੇ = ਟੁੱਟੇ ਪਏ ਹਨ ਤੇ ਪਾਨ[1] ਵੀ ਨਿਖੁਟੀ = ਮੁੱਕ ਗਈ ਹੈ।

ਦੁਆਰ = ਦਰਵਾਜ਼ੇ ਊਪਰਿ = ਉੱਤੇ ਤਾਣਾ ਤਨਣ ਵਾਲੇ ਕਾਨ = ਕਾਨੇ ਤਾਣੀ ਤੋਂ ਬਗ਼ੈਰ ਹੀ ਝਿਲਕਾਵਹਿ = ਪ੍ਰਕਾਸ਼ਦੇ, ਚਮਕਦੇ ਹਨ ਕਿਉਂਕਿ ਛਿਲ (ਤਿੱਖੇ) ਕਰਕੇ ਸਾਫ਼ ਕੀਤੇ ਹੋਏ ਹੁੰਦੇ ਹਨ।

---

੧. ਜੋ ਬਸਤ੍ਰ ਨੂੰ ਬੁਨਣ ਸਮੇਂ ਮਾਵਾ ਲਾਇਆ ਜਾਂਦਾ ਹੈ, ਉਸ ਨੂੰ ਪਾਨ ਕਹਿੰਦੇ ਹਨ।

## ਕੂਚ ਬਿਚਾਰੇ; ਫੂਏ ਫਾਲ ॥ ਇਆ ਮੁੰਡੀਆ ਸਿਰਿ; ਚਢਿਬੋ ਕਾਲ ॥੧॥

ਬਿਚਾਰੇ = ਵੀਚਾਰੇ ਕੂਚ = ਕੁੱਚ ਫੂਏ ਫਾਲ = ਤਿੱਤਰ ਬਿੱਤਰ (ਵਿੰਗੇ ਟੇਢੇ) ਹੋਏ ਪਏ ਹਨ ਭਾਵ ਇਹ ਕਿ ਕਦੀ ਤਾਣੀ ਨਹੀਂ ਉਣੀ ਵੀਚਾਰੇ ਕੁੱਚ ਖ਼ਰਾਬ ਹੋ ਗਏ ਹਨ।

***ਨੋਟ :*** ਕੂਚ = ਕੁੱਚ ਜੋ ਸੂਰ ਦੇ ਵਾਲਾਂ ਦਾ ਹੁੰਦਾ ਹੈ, ਉਸ ਦੇ ਨਾਲ ਵਿੰਗੀਆਂ ਟੇਢੀਆਂ ਹੋਈਆਂ ਤੰਦਾਂ ਕੁੱਚ ਫੇਰ ਕੇ ਠੀਕ ਕਰੀਦੀਆਂ ਹਨ।

ਮੈਂ ਕੀ ਦੱਸਾਂ, ਮੇਰੇ ਇਆ = ਇਸ ਮੁੰਡੀਆ = ਲੜਕੇ (ਕਬੀਰ) ਦੇ ਸਿਰਿ = ਸੀਸ ਉੱਤੇ ਕਾਲ ਆ ਚਢਿਬੋ = ਚੜ੍ਹਿਆ ਹੈ ਭਾਵ ਇਹ ਭੁੱਖਾ ਮਰੇਗਾ ਕਿਉਂਕਿ ਕੋਈ ਵੀ ਕੰਮ ਨਹੀਂ ਕਰਦਾ **ਵਾ:** ਕਾਲ = ਮੌਤ ਦਾ ਦੇਵਤਾ, ਜਮਕਾਲ ਆ ਕੇ ਚੜ੍ਹਿਆ ਹੈ ॥੧॥

## ਇਹੁ ਮੁੰਡੀਆ; ਸਗਲੋ ਦ੍ਰਬੁ ਖੋਈ ॥ ਆਵਤ ਜਾਤ; ਨਾ ਕਸਰ ਹੋਈ ॥੧॥ਰਹਾਉ॥

(ਦੂਸਰਾ ਪਾਠ 'ਨਾਕਸਰ' ਹੈ)

ਮੇਰੇ ਇਹੁ = ਇਸ ਮੁੰਡੀਆ = ਲੜਕੇ ਨੇ ਆਪਣੇ ਪਿਤਾ ਦਾ ਇਕੱਤਰ ਕੀਤਾ ਹੋਇਆ ਸਗਲੋ = ਸਾਰਾ ਦ੍ਰਬੁ = ਧਨ ਸਾਧੂ ਮਹਾਤਮਾ ਨੂੰ ਖੁਆ ਕੇ ਖੋਈ = ਖੋਹ, ਗੁਆ ਦਿੱਤਾ ਹੈ।

ਇਸ ਦੇ ਕੋਲ ਸਾਧੂ ਮਹਾਤਮਾ ਇਤਨੇ ਆਵਤ = ਆਉਂਦੇ ਜਾਤ = ਜਾਂਦੇ ਹਨ ਕਿ ਸਾਡਾ ਘਰ ਉਜਾੜਨ ਦੀ ਕੋਈ ਕਸਰ = ਕਮੀ ਨ = ਨਹੀਂ ਹੋਈ = ਹੁੰਦੀ **ਵਾ:** ਇਤਨੇ ਸਾਧੂ ਮਹਾਤਮਾ ਆਉਂਦੇ ਜਾਂਦੇ ਹਨ, ਮੈਂ ਤਾਂ ਵੇਖ ਕੇ ਨਾਕ ਸਰ = ਨੱਕ ਦਮ, ਨੱਕ ਵਾਨੀ ਹੋ ਗਈ ਹਾਂ ਭਾਵ ਮੇਰੀ ਤਾਂ ਨੱਕ ਵਿਚ ਜਿੰਦ ਆਉਣ ਦੀ ਨਿਆਈਂ ਹੋ ਗਈ ਹੈ ਜਾਂ ਮੇਰੀ ਤਾਂ ਨੱਕ ਦੇ ਵਿਚ ਜਿੰਦ ਆ ਗਈ ਹੈ ॥੧॥ਰਹਾਉ॥

## ਤੁਰੀ ਨਾਰਿ ਕੀ; ਛੋਡੀ ਬਾਤਾ ॥ ਰਾਮ ਨਾਮ; ਵਾ ਕਾ ਮਨੁ ਰਾਤਾ ॥

ਤੁਰੀ[੧] = ਤੁਰਿ ਤੇ ਨਾਰਿ = ਨਾਲ ਕੀ = ਦੀ ਬਾਤਾ = ਗੱਲ ਵੀ ਇਸਨੇ ਛੋਡੀ = ਛੱਡ ਦਿੱਤੀ ਹੈ।

ਗੁਆਂਢਣ **ਵਾ:** ਦਰਾਣੀਆਂ ਜਠਾਣੀਆਂ ਨੇ ਪੁੱਛਿਆ ਕਿ ਫੇਰ ਕਬੀਰ ਕਰਦਾ ਕੀ ਹੈ ?

***ਉੱਤਰ :***

ਰਾਮ = ਪਰਮੇਸ਼ਰ ਦੇ ਨਾਮ ਜਪਣ ਵਿਚ ਹੀ ਮੇਰੇ **ਵਾ:** ਉਸ ਕਬੀਰ ਕਾ = ਦਾ ਮਨੁ = ਚਿੱਤ ਰਾਤਾ = ਰੰਗਿਆ, ਤਦਾਕਾਰ ਰਹਿੰਦਾ ਹੈ।

## ਲਰਿਕੀ ਲਰਿਕਨ; ਖੈਬੋ ਨਾਹਿ ॥ ਮੁੰਡੀਆ; ਅਨਦਿਨੁ ਧਾਪੇ ਜਾਹਿ ॥੨॥

ਕਬੀਰ ਦੀ ਲਰਿਕੀ = ਲੜਕੀ (ਕਮਾਲੀ) ਤੇ ਲਰਿਕਨ = ਲੜਕੇ (ਕਮਾਲੇ) ਵਾਸਤੇ ਖੈਬੋ = ਖਾਣ ਲਈ ਘਰ ਵਿਚ ਕੁਝ ਵੀ ਪਦਾਰਥ ਨਾਹਿ = ਨਹੀਂ ਹੈ।

ਜਿਹੜੇ ਮੁੰਡੀਆ = ਸਾਧੂ ਮਹਾਤਮਾ ਹਨ, ਉਹ ਅਨਦਿਨੁ = ਰਾਤ ਦਿਨੇ ਧਾਪੇ = ਰੱਜ ਕੇ ਜਾਹਿ = ਜਾਂਦੇ ਹਨ, ਇਹ ਪਤਾ ਨਹੀਂ ਕਿ ਕਬੀਰ ਉਨ੍ਹਾਂ ਨੂੰ ਕਿਥੋਂ ਲਿਆ ਕੇ ਖੁਵਾ ਦਿੰਦਾ ਹੈ ॥੨॥

## ਇਕ ਦੁਇ ਮੰਦਰਿ; ਇਕ ਦੁਇ ਬਾਟ ॥ ਹਮ ਕਉ ਸਾਥਰੁ; ਉਨ੍ ਕਉ ਖਾਟ ॥

ਇਕ ਦੁਇ = ਦੋ ਸਾਧੂ ਤਾਂ ਮੰਦਰਿ = ਘਰ ਵਿਚ ਆਏ ਹੁੰਦੇ ਹਨ, ਇਕ ਦੁਇ = ਦੋ ਨੂੰ ਕਬੀਰ

---

੧. ਜੁਲਾਹੇ ਦੀ ਲੱਠ, ਜਿਸ ਉੱਤੇ ਬਸਤ੍ਰ ਬੁਣ ਕਰਕੇ ਵਲੇਟਿਆ ਜਾਂਦਾ ਹੈ।

ਬਾਟ = ਰਸਤੇ ਤੋਰਨ ਜਾਂਦਾ ਹੈ **ਵਾ:** ਇਕ ਦੋ ਸਾਧੂ ਤਾਂ ਘਰ ਵਿਚ ਆ ਕੇ ਚਰਨ ਹੀ ਝਾੜਦੇ ਹਨ ਤੇ ਇਕ ਦੋ ਰਸਤੇ ਵਿਚ ਕਬੀਰ ਦਾ ਘਰ ਪੁੱਛਦੇ ਹਨ।

ਜਦ ਸਾਧੂ ਚਲੇ ਜਾਂਦੇ ਹਨ ਤਾਂ ਸਾਡਾ ਖ਼ਿਆਲ ਹੁੰਦਾ ਹੈ ਕਿ ਅੱਜ ਸਾਨੂੰ ਰਾਤ ਨੂੰ ਸੌਣ ਲਈ ਮੰਜੀਆਂ ਮਿਲ ਜਾਣਗੀਆਂ, ਪਰੰਤੂ ਸਾਧੂ ਆਉਂਦੇ ਦੇਖ ਕਰਕੇ ਹਮ = ਅਸਾਂ ਕਉ = ਨੂੰ ਕਹਿੰਦਾ ਹੈ ਕਿ ਤੁਸੀਂ ਤਾਂ ਸਾਥਰੁ = ਸੱਥਰ, ਭੁੰਜੇ ਪੈ ਕੇ ਗੁਜ਼ਾਰਾ ਕਰ ਲਵੋ ਤੇ ਉਨ = ਉਨ੍ਹਾਂ ਸੰਤਾਂ ਕਉ = ਨੂੰ ਖਾਟ = ਮੰਜੀਆਂ ਵਿਛਾ ਕੇ ਦਿੰਦਾ ਹੈ।

## ਮੂਡ ਪਲੋਸਿ; ਕਮਰ ਬਧਿ ਪੋਥੀ ॥ ਹਮ ਕਉ ਚਾਬਨੁ; ਉਨ ਕਉ ਰੋਟੀ ॥੩॥

ਉਹ ਸਾਧੂ ਮਹਾਤਮਾ ਮੂਡ = ਸਿਰ ਮੂੰਹ ਪਲੋਸਿ = ਮਲ ਭਾਵ ਸਿਰ ਮੂੰਹ 'ਤੇ ਹੱਥ ਫੇਰਦੇ ਆਉਂਦੇ ਹਨ ਤੇ ਉਨ੍ਹਾਂ ਦੇ ਕਮਰ = ਲੱਕ ਨਾਲ ਪੋਥੀਆਂ ਬਧਿ = ਬੰਨ੍ਹੀਆਂ ਹੁੰਦੀਆਂ ਹਨ। ਅੱਵਲ ਤਾਂ ਸਾਨੂੰ ਕਦੇ ਅੰਨ ਜੁੜਦਾ ਨਹੀਂ, ਜੇਕਰ ਕਿਤੇ ਜੁੜ ਜਾਵੇ ਕਿ ਅੱਜ ਭੋਜਨ ਛਕਾਂਗੇ।

ਉਸ ਵੇਲੇ ਸਾਧੂ ਆ ਜਾਂਦੇ ਹਨ, ਫੇਰ ਕਬੀਰ ਹਮ = ਅਸਾਂ ਕਉ = ਨੂੰ ਤਾਂ ਚਾਬਨੁ = ਚੱਬਣ ਵਾਸਤੇ ਭੁੰਨੇ ਹੋਏ ਛੋਲੇ ਦਿੰਦਾ ਹੈ ਅਤੇ ਉਨ = ਉਨ੍ਹਾਂ ਕਉ = ਨੂੰ ਰੋਟੀ ਖੁਆ ਦਿੰਦਾ ਹੈ ॥੩॥

## ਮੁੰਡੀਆ ਮੁੰਡੀਆ; ਹੂਏ ਏਕ ॥ ਏ ਮੁੰਡੀਆ; ਬੂਡਤ ਕੀ ਟੇਕ ॥

ਮੇਰਾ ਮੁੰਡੀਆ = ਲੜਕਾ ਤੇ ਮੁੰਡੀਆ = ਬੈਰਾਗੀ ਸਾਧੂ ਰਲ ਕੇ ਏਕ = ਇੱਕੋ ਜਿਹੇ ਹੀ ਹੂਏ = ਹੋ ਗਏ ਹਨ।

ਮੇਰੇ ਏ = ਇਸ ਮੁੰਡੀਆ = ਲੜਕੇ ਨੇ ਬੂਡਤ = ਡੁੱਬਣ ਕੀ = ਦੀ ਟੇਕ = ਓਟ ਲਈ ਹੈ (ਭਾਵ ਇਹ ਹੁਣ ਡੁੱਬ ਜਾਵੇਗਾ, ਜਿਉਂਦਾ ਨਹੀਂ ਰਹਿ ਸਕਦਾ) **ਵਾ:** ਮੇਰੇ ਇਸ ਲੜਕੇ ਨੇ ਡੁੱਬੇ ਹੋਏ ਭਾਵ ਸਾਧਾਂ ਦੀ ਓਟ ਲਈ ਹੈ।

ਜਦ ਉਪਰੋਕਤ ਸਾਰਾ ਕੁਝ ਮਾਤਾ ਉਚਾਰ ਰਹੀ ਸੀ, ਤਦ ਕਬੀਰ ਦੀ ਘਰਵਾਲੀ ਲੋਈ ਵੀ ਕੋਲ ਕੰਧ ਨਾਲ ਲੱਗੀ ਖੜੀ ਸੀ **ਵਾ:** ਉਸ ਵੇਲੇ ਲੋਈ ਨੇ ਹੁੰਗਾਰਾ ਭਰ ਦਿੱਤਾ ਕਿ ਠੀਕ ਹੈ, ਤਦ ਕਬੀਰ ਜੀ ਨੇ ਮਾਤਾ ਦਾ ਸਤਿਕਾਰ ਕਰਦਿਆਂ ਮਾਤਾ ਨੂੰ ਕੁਝ ਨਾ ਕਿਹਾ, ਪਰ ਮਾਤਾ ਦੀ ਗੱਲ ਦਾ ਜਵਾਬ ਲੋਈ ਨੂੰ ਸੰਬੋਧਨ ਕਰਦੇ ਹੋਏ ਦੇਂਦੇ ਹਨ :

## ਸੁਨਿ ਅੰਧਲੀ; ਲੋਈ ਬੇਪੀਰਿ ॥
## ਇਨ੍ ਮੁੰਡੀਅਨ; ਭਜਿ ਸਰਨਿ ਕਬੀਰ ॥੪॥੩॥੬॥

ਹੇ ਅੰਧਲੀ = ਅਗਿਆਨ ਵਾਲੀਏ ਤੇ ਬੇਪੀਰਿ = ਬੇ ਮੁਰਸ਼ਦੀਏ ਲੋਈਏ! ਤੂੰ ਸੁਣਨਾ ਕਰ **ਵਾ:** ਹੇ ਅਗਿਆਨ ਕਾਰਨ ਅੰਨ੍ਹੀ ਹੋਈ ਲੋਈਏ! ਸੁਣਨਾ ਕਰ, ਤੂੰ ਬੇਪੀਰਿ = ਪੀੜਾਂ ਤੋਂ ਰਹਿਤ ਇਉਂ ਹੋਵੇਂਗੀ।

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਇਨ੍ = ਇਨ੍ਹਾਂ ਮੁੰਡੀਅਨ = ਸਾਧੂ ਮਹਾਤਮਾ ਦੀ ਸਰਨਿ = ਓਟ ਵਿਚ ਭਜਿ = ਦੌੜ ਕੇ ਪੈਣਾ ਕਰੇਂਗੀ।

**ਵਾ:** ਇਨ੍ਹਾਂ ਮਹਾਤਮਾ ਜਨਾਂ ਦੀ ਸ਼ਰਨ ਪੈ ਕੇ ਅਸਾਂ (ਕਬੀਰ) ਪਰਮੇਸ਼ਰ ਨੂੰ ਭਜਿ = ਭਜਨਾ, ਸਿਮਰਨਾ ਕੀਤਾ ਹੈ **ਵਾ:** ਇਨ੍ਹਾਂ ਮਹਾਤਮਾ ਜਨਾਂ ਦੁਆਰਾ ਪਰਮੇਸ਼ਰ ਦੀ ਸ਼ਰਨ ਵਿਚ ਭਜਿ = ਪ੍ਰਾਪਤ ਹੋਣਾ ਕਰੋ ॥੪॥੩॥੬॥

ਕਬੀਰ ਦੇ ਐਸੇ ਬਚਨ ਸੁਣ ਕੇ ਮਾਤਾ ਚੁੱਪ ਹੋ ਗਈ। ਇਸ ਪ੍ਰਕਾਰ ਭਗਤ ਕਬੀਰ ਸਾਹਿਬ ਜੀ ਨੇ ਐਸਾ ਸਿਧਾਂਤ ਕਥਨ ਕੀਤਾ ਹੈ ਕਿ ਭਾਵੇਂ ਸੰਬੰਧੀ ਕਿਸ ਤਰ੍ਹਾਂ ਵੀ ਤਕਲੀਫ਼ ਦੇਵੇ, ਪਰਮੇਸ਼ਰ ਪ੍ਰਾਪਤੀ ਵਾਲਾ ਪ੍ਰੇਮ ਨਹੀਂ ਛੱਡਣਾ ਚਾਹੀਦਾ **ਵਾ:** ਜੇਕਰ ਕੋਈ ਸੰਬੰਧੀ ਸਤਸੰਗੀ ਬਣੇ ਤਾਂ ਉਸ ਨੂੰ ਸਤਸੰਗੀ ਬਣਾ ਲੈਣਾ

ਚਾਹੀਦਾ ਹੈ, ਜਿਹੜਾ ਕੁਸੰਗਤ ਦੇ ਨਾਲ ਪ੍ਰੇਮ ਕਰਨ ਵਾਲਾ ਹੋਵੇ, ਉਸ ਦੇ ਨੇੜੇ ਨਹੀਂ ਲੱਗਣਾ ਚਾਹੀਦਾ, ਇਸ ਲਈ ਇਸ ਦਾ ਅਰਥ ਇਹੋ ਸਮਝਣਾ ਕਿ ਜਿਵੇਂ ਕਿਵੇਂ ਕਰਕੇ ਆਪਣੇ ਸੰਬੰਧੀਆਂ ਨੂੰ ਸਤਸੰਗੀ ਬਣਾ ਕੇ ਭਲਾ ਕਰ ਦੇਣਾ ਚਾਹੀਦਾ ਹੈ, ਇਸ ਸ਼ਬਦ ਵਿਚ ਭਗਤ ਜੀ ਨੇ ਸਤਸੰਗਤ ਦੀ ਮਹਿਮਾ ਮਾਈ ਦੇ ਵਿਅੰਗ ਬਚਨਾਂ ਦੁਆਰਾ ਕਹੀ ਹੈ ਕਿ ਸਤਸੰਗਤ ਦੇ ਨਾਲ ਪ੍ਰੇਮ ਕਰਨਾ ਚਾਹੀਦਾ ਹੈ, ਜੋ ਸਤਸੰਗਤ ਲੋਕ-ਪ੍ਰਲੋਕ ਵਿਚ ਸਹਾਇਕ ਹੁੰਦੀ ਹੈ।

## ਦੂਸਰਾ ਅਰਥ

ਇਸ ਸ਼ਬਦ ਦੇ ਅੰਤਰੀਵ ਭਾਵ ਵਿਚ ਅਰਥ ਇਸ ਪ੍ਰਕਾਰ ਸਮਝਣਾ :

ਪਹਿਲਾ ਅਰਥ ਅਖ਼ੀਰਲੀ ਤੁਕ ਦਾ ਹੈ।

**ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਮੁੰਡੀਅਨ = ਮਹਾਤਮਾ ਜਨਾ ਦੀ ਸਰਨਿ = ਓਟ ਵਿਚ ਪੈਣਾ ਕਰੋ ॥੪॥੩॥੬॥

***ਪ੍ਰਸ਼ਨ :*** *ਮਹਾਤਮਾ ਜਨਾਂ ਦੀ ਓਟ ਵਿਚ ਪੈ ਕੇ ਕੀ ਪ੍ਰਾਪਤ ਹੋਵੇਗਾ ?*

***ਉੱਤਰ :***

**ਮੂਡ ਪਲੋਸਿ ਕਮਰ ਬਧਿ ਪੋਥੀ ॥**

ਮਹਾਤਮਾ ਜਨ ਮਨ ਰੂਪੀ ਸਿਰ ਨੂੰ ਕ੍ਰਿਪਾ ਰੂਪੀ ਹੱਥ ਨਾਲ ਪਲੋਸ ਦੇਣਗੇ ਤੇ ਫੇਰ ਸਿੱਖਿਆ ਦੇਣਗੇ ਕਿ ਜੋ ਧਾਰਮਿਕ ਪੋਥੀਆਂ ਪਰਮੇਸ਼ਰ ਦੀ ਪ੍ਰਾਪਤੀ ਬਾਬਤ ਕਥਨ ਕਰਦੀਆਂ ਹਨ, ਉਨ੍ਹਾਂ ਉੱਤੇ ਆਪਣਾ ਕਮਰਕੱਸਾ ਬੰਨ੍ਹਣਾ ਕਰੋ ਭਾਵ ਉਨ੍ਹਾਂ ਦੇ ਅਨੁਸਾਰ ਆਪਣਾ ਜੀਵਨ ਬਣਾਉਣਾ ਕਰੋ।

**ਹਮ ਕਉ ਚਾਬਨੁ; ਉਨ ਕਉ ਰੋਟੀ ॥੩॥**

ਹਮ = ਹੰਗਤਾ ਮਮਤਾ ਕਉ = ਨੂੰ ਚਾਬਨੁ = ਨਾਸ਼ ਕਰੋ ਤੇ ਉਨ੍ਹਾਂ ਸੰਤ ਮਹਾਤਮਾ ਦੇ ਉਪਦੇਸ਼ ਦੁਆਰਾ ਸਤ, ਸੰਤੋਖ ਦਇਆ, ਧਰਮ ਵੀਚਾਰ ਆਦਿ ਗੁਣਾਂ ਨੂੰ ਧਾਰਨ ਰੂਪ ਰੋਟੀ ਖਾਣਾ ਕਰੋ ॥੩॥

***ਨੋਟ :*** ਅੱਗੇ ਅਰਥ ਸ਼ਬਦ ਦੇ ਅਰੰਭ ਤੋਂ ਹੋਵੇਗਾ।

**ਤੂਟੇ ਤਾਗੇ ਨਿਖੁਟੀ ਪਾਨਿ ॥ ਦੁਆਰ ਊਪਰਿ; ਝਿਲਕਾਵਹਿ ਕਾਨ ॥**

ਐਸੇ ਸੰਤਾਂ ਮਹਾਤਮਾਂ ਦੇ ਉਪਦੇਸ਼ ਨੂੰ ਧਾਰਨ ਕਰਨ ਵਾਲੇ ਪੁਰਖਾਂ ਦੇ ਅੰਦਰੋਂ **ਵਾ:** ਸੰਤਾਂ ਮਹਾਤਮਾਂ ਦੇ ਅੰਦਰੋਂ ਮੋਹ ਰੂਪੀ ਧਾਗੇ **ਵਾ:** ਸੰਸਕਾਰਾਂ ਰੂਪੀ ਧਾਗੇ ਟੁੱਟ ਗਏ ਹਨ ਅਤੇ ਦੁਨੀਆਂ ਨਾਲ ਪ੍ਰੀਤ ਕਰਨ ਰੂਪ **ਵਾ:** ਵਾਸ਼ਨਾ ਰੂਪੀ ਪਾਨ ਵੀ ਮੁੱਕ ਚੁੱਕੀ ਹੈ **ਵਾ:** ਸਾਰੀ ਪਾਨਿ = ਵਾਸ਼ਨਾ ਮੁੱਕ ਚੁੱਕੀ ਹੈ।

ਦੁਆਰ = ਦੁਆਰਿਆਂ ਵਾਲੇ ਸਰੀਰ ਦੇ ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਊਪਰਿ = ਉੱਤੇ ਹੋ ਗਏ ਹਨ, ਇਸ ਕਰਕੇ ਉਨ੍ਹਾਂ ਦੇ ਅੰਦਰ ਕਾਨ = ਕ੍ਰਿਸ਼ਨ ਆਦਿ ਰੂਪਾਂ ਨੂੰ ਧਾਰਨ ਕਰਨ ਵਾਲਾ ਪਰਮੇਸ਼ਰ ਅੰਦਰ ਝਿਲਕਾਵਹਿ = ਝਿਲਕ, ਚਮਕ ਆਉਂਦਾ ਹੈ **ਵਾ:** ਉਹ ਦੁਆਰਿਆਂ ਵਾਲੇ ਸਰੀਰ ਦੇ ਨੌਂ ਗੋਲਕਾਂ ਦੇ ਵਿਸ਼ਿਆਂ ਉਪਰ ਹੋ ਗਏ ਹਨ, ਇਸੇ ਕਰਕੇ ਉਨ੍ਹਾਂ ਦਾ ਅੰਤਹਕਰਣ ਰੂਪੀ ਕਾਨ ਚੇਤਨ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਸਤੇ ਸ਼ੁੱਭ ਗੁਣਾਂ ਦੇ ਸਹਿਤ ਸ਼ੁੱਧ ਹੋ ਕੇ ਚਮਕ ਆਉਂਦਾ ਹੈ।

**ਕੂਚ ਬਿਚਾਰੇ; ਫੂਏ ਫਾਲ ॥ ਇਆ ਮੁੰਡੀਆ; ਸਿਰਿ ਚਢਿਬੋ ਕਾਲ ॥੧॥**

ਜੋ ਫਾਲ = ਪਦਾਰਥ ਫੂਏ = ਫੈਲੇ ਹੋਏ ਸਨ, ਉਹ ਸਭ ਕੂਚ ਕਰ ਜਾਣ ਵਾਲੇ ਭਾਵ ਨਾਸ਼ਵਾਨ ਵੀਚਾਰਨਾ ਕੀਤੇ ਹਨ **ਵਾ:** ਜਦ ਗੁਰਾਂ ਦੁਆਰਾ ਪ੍ਰਮਾਰਥ ਦੀ ਵੀਚਾਰ ਕੀਤੀ, ਤਦ ਗੁਰ ਉਪਦੇਸ਼ ਨੂੰ ਵੀਚਾਰਨੇ ਕਰਕੇ

ਹਿਰਦੇ ਦੇ ਅੰਦਰੋਂ ਸਾਰੇ ਪਦਾਰਥਾਂ ਦੀ ਇੱਛਾ ਕੂਚ ਕਰ ਗਈ **ਵਾ:** ਜਿਹੜੇ ਪਦਾਰਥ ਆਪਣੇ ਵਿਚ ਮੋਹ ਲਾਉਣ ਵਾਸਤੇ ਫੁੰਕਾਰੇ ਮਾਰ ਰਹੇ ਸੀ ਭਾਵ ਆਪਣੇ ਭੋਗਾਂ ਵਾਸਤੇ ਖਿਚਾ-ਖਿੱਚੀ ਕਰ ਰਹੇ ਸੀ, ਉਹ ਗੁਰਾਂ ਦੁਆਰਾ ਸਰੂਪ ਨੂੰ ਵੀਚਾਰਨੇ ਕਰਕੇ ਫੁੰਕਾਰੇ ਮਾਰਨੋਂ ਕੂਚ ਕਰ ਕੇ ਚਲੇ ਗਏ ਹਨ ਭਾਵ ਬੁੱਧੀ ਨੇ ਮਿਥਿਆ ਨਿਸਚੇ ਕਰ ਲਏ ਹਨ ॥੧॥

ਇਹ ਜੀਵ ਆਤਮਾ ਰੂਪ ਮੁੰਡੀਆ ਹੁਣ ਕਾਲ ਦੇ ਸਿਰ ਉਪਰ ਜਾ ਚੜ੍ਹਿਆ ਹੈ ਭਾਵ ਬ੍ਰਹਮ ਗਿਆਨੀ ਦੀ ਜੀਵ ਆਤਮਾ ਦੇ ਤਾਈਂ ਕਾਲ ਪੋਹ ਨਹੀਂ ਸਕਦਾ।

**ਇਹੁ ਮੁੰਡੀਆ; ਸਗਲੋ ਦ੍ਰਬੁ ਖੋਈ ॥ ਆਵਤ ਜਾਤ; ਨਾ ਕਸਰ ਹੋਈ ॥੧॥ਰਹਾਉ॥**

ਇਹ ਜੀਵ ਆਤਮਾ ਰੂਪੀ ਮੁੰਡੀਆ ਨੇ ਸਤਸੰਗਤੀ ਬਣ ਕੇ ਸਗਲੋ = ਸਾਰਾ ਆਸੁਰੀ ਸੰਪਦਾ ਰੂਪੀ ਧਨ ਅੰਦਰੋਂ ਖੋਈ = ਗੁਆ ਲਿਆ ਹੈ।

ਇਸ ਕਰਕੇ ਉਨ੍ਹਾਂ ਨੂੰ ਜਨਮ ਧਾਰ ਕੇ ਆਵਤ = ਆਉਣ ਤੇ ਮਰ ਕੇ ਜਾਤ = ਜਾਣ ਦੀ ਕਸਰ, ਬਿਮਾਰੀ ਨਹੀਂ ਹੁੰਦੀ **ਵਾ:** ਉਨ੍ਹਾਂ ਦਾ ਆਉਣਾ ਜਾਣਾ ਤੇ (ਨਾਕ + ਸਰ) ਨਾਕ = ਸਵਰਗ ਆਦਿਕਾਂ ਵਿਚ ਜਾਣ ਦੀ ਵਾਸ਼ਨਾ ਤੇ ਪਾਪਾਂ ਕਰਕੇ ਨਰਕਾਂ ਆਦਿਕ ਵਿਚ ਜਾਣਾ ਇਹ ਸਾਰੇ ਉਨ੍ਹਾਂ ਨੇ ਸਰ = ਜਿੱਤੇ ਗਏ ਹਨ ॥੧॥ਰਹਾਉ॥

**ਤੁਰੀ ਨਾਰਿ ਕੀ; ਛੋਡੀ ਬਾਤਾ ॥ ਰਾਮ ਨਾਮ; ਵਾ ਕਾ ਮਨੁ ਰਾਤਾ ॥**

ਤੁਰੀ = ਤੁਰੀਆ ਅਵਸਥਾ ਵਿਚ ਇਸਥਿਤ ਹੋ ਕੇ ਨਾਰਿ = ਮਾਇਆ ਦੀ ਬਾਤਾ = ਗੱਲ ਛੋਡੀ = ਛੱਡ ਦਿੱਤੀ ਹੈ **ਵਾ:** ਮਾਇਆ ਦੀ ਬਾਤਾ = ਵਾਸ਼ਨਾ ਵੀ ਅੰਦਰੋਂ ਛੱਡ ਦਿੱਤੀ ਹੈ।

***ਪ੍ਰਸ਼ਨ :*** *ਫੇਰ ਚੇਸਟਾ ਵਾਸਤੇ ਕੋਈ ਕਿਰਿਆ ਵੀ ਕਰਦੇ ਹੋਣਗੇ ?*

***ਉੱਤਰ :***

ਪਰਮੇਸ਼ਰ ਦੇ ਨਾਮ ਵਿਚ ਉਨ੍ਹਾਂ ਦਾ ਮਨ ਹਰ ਵਕਤ ਰੰਗਿਆ ਰਹਿੰਦਾ ਹੈ।

**ਲਰਿਕੀ ਲਰਿਕਨ ਖੈਬੋ ਨਾਹਿ ॥ ਮੁੰਡੀਆ ਅਨਦਿਨੁ ਧਾਪੇ ਜਾਹਿ ॥੨॥**

ਉਨ੍ਹਾਂ ਦੀਆਂ ਲਰਿਕੀ ਭਾਵ ਇੰਦਰੀਆਂ ਵਿਸ਼ਿਆਂ ਰੂਪੀ **ਵਾ:** ਪਦਾਰਥਾਂ ਨੂੰ ਖਾਣਾ ਨਹੀਂ ਕਰਦੀਆਂ ਭਾਵ ਵਿਸ਼ਿਆਂ ਨੂੰ ਭੋਗਣ ਦੀ ਇੱਛਾ ਨਹੀਂ ਕਰਦੀਆ **ਵਾ:** ਬੁੱਧ ਰੂਪ ਲਰਿਕੀ = ਲੜਕੀ ਪਦਾਰਥਾਂ ਰੂਪ ਲੜਕੇ ਨੂੰ ਨਹੀਂ ਖਾਂਦੀ ਭਾਵ ਜੋ ਬੁੱਧੀ ਦੇ ਅੰਦਰ ਪਦਾਰਥਾਂ ਨੂੰ ਭੋਗਣ ਦੀ ਇੱਛਾ ਲੱਗੀ ਰਹਿੰਦੀ ਸੀ, ਉਹ ਹੁਣ ਨਹੀਂ ਹੈ।

ਜੀਵ ਆਤਮਾ ਰੂਪੀ ਮੁੰਡੀਆ ਰਾਤ ਦਿਨ ਬ੍ਰਹਮ ਗਿਆਨ, ਬ੍ਰਹਮਾਨੰਦ ਰੂਪੀ ਭੋਜਨ ਕਰਕੇ ਧਾਪੇ = ਰੱਜਿਆ ਹੋਇਆ ਜਾਂਦਾ ਹੈ **ਵਾ:** ਉਨ੍ਹਾਂ ਮੁੰਡੀਆ = ਮਹਾਤਮਾ ਦੀ ਅਵਿੱਦਿਆ ਰੂਪੀ ਰਾਤ ਨਵਿਰਤ ਹੋ ਗਈ ਹੈ ਤੇ ਉਹ ਹਰ ਵਕਤ ਦਿਨ ਭਾਵ ਗਿਆਨ ਰੂਪੀ ਭੋਜਨ ਕਰਕੇ ਰੱਜੇ ਰਹਿੰਦੇ ਹਨ ॥੨॥

**ਇਕ ਦੁਇ ਮੰਦਰਿ; ਇਕ ਦੁਇ ਬਾਟ ॥ ਹਮ ਕਉ ਸਾਥਰੁ; ਉਨ ਕਉ ਖਾਟ ॥**

ਉਨ੍ਹਾਂ ਨੇ ਦੁਇ = ਦੋ ਤੋਂ ਇਕ ਭਾਵ ਜੀਵ ਈਸ ਦੀ ਏਕਤਾ ਕਰਨ ਵਾਲੇ ਪਰਮੇਸ਼ਰ ਦੇ ਸਤ ਚਿੱਤ ਅਨੰਦ ਰੂਪ ਲੱਖਣ ਆਪਣੇ ਅੰਤਹਕਰਣ ਰੂਪੀ ਮੰਦਰ ਦੇ ਵਿਚ ਲਿਆਉਣਾ ਕੀਤੇ ਹਨ ਅਤੇ ਜਿਹੜੇ ਇਕ ਤੋਂ ਦੋ ਕਰਨ ਵਾਲੇ ਅਸੱਤ ਜੜ੍ਹ ਦੁਖ ਰੂਪ ਮਾਇਆ ਦੇ ਸੁਭਾਅ ਹਨ, ਉਨ੍ਹਾਂ ਨੂੰ ਬਾਟ = ਰਸਤੇ ਪਾ ਦਿੱਤਾ ਹੈ ਭਾਵ ਦੂਰ ਕਰ ਦਿੱਤਾ ਹੈ।

**ਵਾ:** ਦੋ ਤੋਂ ਇਕ ਕਰਨ ਵਾਲਾ ਬ੍ਰਹਮ ਗਿਆਨ ਹਿਰਦੇ ਰੂਪੀ ਘਰ ਵਿਚ ਲਿਆਂਦਾ ਹੈ ਅਤੇ ਇਕ ਤੋਂ ਦੋ ਕਰਨ ਵਾਲੇ ਭਾਵ ਦੁੰਦਬਾਦ ਪਾਉਣ ਵਾਲੇ ਅਗਿਆਨ ਨੂੰ ਰਸਤੇ ਪਾ ਦਿੱਤਾ ਹੈ, ਦੂਰ ਕਰ ਦਿੱਤਾ ਹੈ **ਵਾ:** ਬਿਬੇਕ ਰੂਪੀ ਤਲਵਾਰ ਨਾਲ ਅੰਦਰੋਂ ਬਾਟ = ਕੱਟ ਦਿੱਤਾ ਹੈ।

**ਵਾ:** ਇਕ ਤੇ ਦੁਇ = ਦੋ ਭਾਵ ਤਿੰਨ, ਅਸਤੀ ਭਾਂਤੀ ਪ੍ਰੇਤਾ ਰੂਪ ਨੂੰ ਹਿਰਦੇ ਦੇ ਅੰਦਰ ਲਿਆਂਦਾ ਹੈ, ਇਕ ਤੇ ਦੋ ਭਾਵ ਤਿੰਨ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਨੂੰ ਬਾਟ = ਵੰਡ ਭਾਵ ਦੂਰ ਕਰ ਦਿੱਤਾ ਹੈ **ਵਾ:** ਇਕ ਤੇ ਦੋ, ਤਿੰਨ ਸ੍ਰਵਣ, ਮੰਨਣ, ਨਿਧਿਆਸਣ ਨੂੰ ਅੰਤਹਕਰਣ ਦੇ ਮੰਦਰਿ = ਅੰਦਰ ਲਿਆਂਦਾ ਹੈ, ਇਕ ਤੇ ਦੋ, ਤਿੰਨ, ਵਿਖੇਪ ਸ਼ਕਤੀ, ਅਵਰਨ ਸ਼ਕਤੀ ਤੇ ਨਿਦੱਤਪੁਣੇ ਨੂੰ ਰਸਤੇ ਪਾ ਦਿੱਤਾ ਹੈ **ਵਾ:** ਦੋ ਤੋਂ ਇਕ ਕਰਨ ਵਾਲੇ ਗੁਰਾਂ ਦੇ ਉਪਦੇਸ਼ ਨੂੰ ਆਪਣੇ ਅੰਦਰ ਲਿਆਂਦਾ ਹੈ ਅਤੇ ਇਕ ਤੋਂ ਦੋ ਕਰਨ ਵਾਲੀ ਦ੍ਵੈਤ ਨੂੰ ਵੰਡ, ਟੁਕੜੇ ਟੁਕੜੇ ਕਰ ਦਿੱਤਾ ਹੈ।

ਹਮ = ਹੰਗਤਾ ਮਮਤਾ ਦੇ ਤਾਈਂ ਸਾਥਰੁ = ਸੱਥਰ, ਪਾੜ ਦਿੱਤਾ ਹੈ ਭਾਵ ਹੰਗਤਾ ਮਮਤਾ ਅੰਦਰੋਂ ਨਾਸ਼ ਕਰ ਦਿੱਤੀ ਹੈ ਅਤੇ ਉਨ੍ਹਾਂ ਨੇ ਸਤ, ਸੰਤੋਖ, ਦਇਆ ਧਰਮ, ਵੀਚਾਰ ਆਦਿ ਸ਼ੁੱਭ ਗੁਣਾਂ ਦੀ ਖੱਟੀ ਖੱਟ ਲਈ ਹੈ ਭਾਵ ਸ਼ੁੱਭ ਗੁਣ ਰਿਦੇ ਦੇ ਵਿਚ ਧਾਰਨ ਕਰ ਲਏ ਹਨ।

**ਮੂਡ ਪਲੋਸਿ; ਕਮਰ ਬਧਿ ਪੋਥੀ ॥ ਹਮ ਕਉ ਚਾਬਨੁ ਉਨ ਕਉ ਰੋਟੀ ॥੩॥**

ਜਗਿਆਸੂ ਦਾ ਮਨ ਰੂਪੀ ਸਿਰ ਸਤਿਗੁਰੂ ਜੀ ਕ੍ਰਿਪਾ ਰੂਪੀ ਹੱਥ ਨਾਲ ਪਲੋਸਦੇ ਹਨ ਭਾਵ ਦਿਲਾਸਾ ਦਿੰਦੇ ਹਨ ਕਿ ਆਪਣੇ ਕਮਰਕੱਸੇ ਧਾਰਮਿਕ ਪੋਥੀਆਂ ਨੂੰ ਬੰਨ੍ਹ ਲੈਣਾ ਕਰ ਭਾਵ ਜੋ ਵੇਦ ਸ਼ਾਸਤ੍ਰਾਂ ਗਿਆਨ ਸਰੂਪ ਦੀ ਬਾਬਤ ਕਥਨ ਕਰਦੇ ਹਨ, ਉਨ੍ਹਾਂ ਨੂੰ ਧਾਰਨ ਕਰਨ ਲੱਗ ਜਾਣਾ ਕਰ।

ਹੰਗਤਾ ਮਮਤਾ ਨੂੰ ਚੱਬਣਾ ਭਾਵ ਅੰਦਰੋਂ ਨਾਸ਼ ਕਰ ਅਤੇ ਉਨ੍ਹਾਂ ਸਤ ਸੰਤੋਖ ਆਦਿ ਗੁਣਾਂ ਨੂੰ ਰੋਟੀ ਦੀ ਨਿਆਈਂ ਖਾਣਾ ਭਾਵ ਧਾਰਨ ਕਰ ॥੩॥

**ਮੁੰਡੀਆ ਮੁੰਡੀਆ; ਹੂਏ ਏਕ ॥ ਏ ਮੁੰਡੀਆ; ਬੂਡਤ ਕੀ ਟੇਕ ॥**

ਮੁੰਡੀਆ = ਜੀਵ ਆਤਮਾ ਤੇ ਮੁੰਡੀਆ = ਈਸ਼ਰ ਇਹ ਦੋਵੇਂ ਇੱਕੋ ਹੀ ਰੂਪ ਹੋ ਗਏ ਹਨ ਭਾਵ ਸਤ ਚਿੱਤ ਅਨੰਦ ਸਰੂਪ ਜੀਵ ਹੈ ਤੇ ਸਤ ਚਿੱਤ ਅਨੰਦ ਰੂਪੀ ਈਸ਼ਰ ਦਾ ਸਰੂਪ ਹੈ।

ਇਉਂ ਏ = ਇਹ ਮੁੰਡੀਆ = ਬ੍ਰਹਮ ਗਿਆਨੀ ਜੀਵਨ ਮੁਕਤ ਪੁਰਖ ਸੰਸਾਰ-ਸਮੁੰਦ੍ਰ ਵਿਚ ਡੁੱਬਦੇ ਹੋਏ ਜੀਵਾਂ ਨੂੰ ਤਾਰਨ ਵਾਸਤੇ ਟੇਕ = ਓਟ, ਆਸਰਾ ਰੂਪ ਹੋ ਗਏ ਹਨ।

**ਸੁਨਿ ਅੰਧਲੀ ਲੋਈ ਬੇਪੀਰਿ ॥ ਇਨ੍ ਮੁੰਡੀਅਨ ਭਜਿ ਸਰਨਿ ਕਬੀਰ ॥੪॥੩॥੬॥**

ਹੇ ਮਨ ਬੁੱਧ ਰੂਪ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਹੀਣੀ ਅੰਧਲੀ = ਅੰਨ੍ਹੀ ਲੋਈ = ਲੋਕਾਈ ਸ੍ਰਿਸ਼ਟੀ ਏ।

ਸਾਡੀ ਸਿਖਿਆ ਨੂੰ ਸੁਨਿ = ਸੁਣਨਾ ਕਰ, ਫੇਰ ਤੂੰ ਜੰਮਣ ਮਰਣ ਦੀ (ਬੇ + ਪੀਰਿ) ਪੀਰਿ = ਪੀੜਾ ਤੋਂ ਬੇ = ਰਹਿਤ ਹੋ ਜਾਵੇਂਗੀ, ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਮੁੰਡੀਅਨ = ਬ੍ਰਹਮ ਵੇਤੇ ਮਹਾਤਮਾ ਜਨਾਂ ਦੀ ਭੱਜ ਕੇ ਸ਼ਰਨ ਵਿਚ ਪੈਣਾ ਪਵੇਗਾ, ਫੇਰ ਆਵਗਉਣ ਮਿੱਟ ਜਾਵੇਗਾ ॥੪॥੩॥੬॥

## ਗੋਂਡ ॥

ਕੋਈ ਸ਼ਾਹੂਕਾਰ ਮਾਇਆ ਦੀ ਬਹੁਤੀ ਸਿਫ਼ਤ ਕਰ ਰਿਹਾ ਸੀ, ਉਸ ਨੂੰ ਵੇਖ ਕੇ ਭਗਤ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

## ਖਸਮੁ ਮਰੈ; ਤਉ ਨਾਰਿ ਨ ਰੋਵੈ ॥ ਉਸੁ ਰਖਵਾਰਾ; ਅਉਰੋ ਹੋਵੈ ॥

ਹੇ ਭਾਈ! ਜਦ ਮਾਇਆ ਦਾ ਖਸਮੁ = ਮਾਲਕ ਧਨੀ ਪੁਰਖ ਮਰੈ = ਮਰ ਜਾਵੇ, ਤਉ = ਤਦ ਨਾਰਿ = ਮਾਇਆ ਰੂਪ ਨਾਰ ਨ = ਨਹੀਂ ਰੋਵੈ = ਰੋਂਦੀ। ਕਿਉਂਕਿ :

ਉਸ ਮਾਇਆ ਦਾ ਰਖਵਾਰਾ = ਰਖਵਾਲਾ ਅਉਰੋ = ਹੋਰ ਪੁਰਖ ਹੋਵੈ = ਹੋ ਜਾਂਦਾ ਹੈ।

## ਰਖਵਾਰੇ ਕਾ; ਹੋਇ ਬਿਨਾਸ ॥ ਆਗੈ ਨਰਕੁ; ਈਹਾ ਭੋਗ ਬਿਲਾਸ ॥੧॥

ਜਦ ਦੂਸਰੇ ਰਖਵਾਰੇ = ਰੱਖਿਆ ਕਰਨ ਵਾਲੇ ਕਾ = ਦਾ ਬਿਨਾਸ = ਨਾਸ਼ ਹੋ ਜਾਂਦਾ ਹੈ ਭਾਵ ਜਦ ਉਹ ਮਾਇਆ ਦਾ ਰਖਵਾਲਾ ਹੋ ਕੇ ਬੁਰੇ ਪਾਸੇ ਮਾਇਆ ਨੂੰ ਸ਼ਰਾਬ ਕਬਾਬ ਵਿਚ ਵਰਤਦਾ ਹੈ।

ਈਹਾ = ਇਥੇ ਤਾਂ ਮਾਇਆ ਨੂੰ ਭੋਗ = ਭੋਗਣ ਦਾ ਬਿਲਾਸ = ਅਨੰਦ ਮਾਣ ਲਿਆ ਹੈ ਭਾਵ ਮਾਇਆ ਨਾਲ ਪਾਪ ਕਰਮ ਕਮਾਉਂਦਾ ਹੈ ਅਤੇ ਆਗੈ = ਅੱਗੇ ਪ੍ਰਲੋਕ ਵਿਚ ਜਾ ਕੇ ਨਰਕਾਂ ਵਿਚ ਪੈਂਦਾ ਹੈ, ਫਿਰ ਮਾਇਆ ਇਹ ਦੰਡ ਦਿਵਾਉਂਦੀ ਹੈ॥੧॥

## ਏਕ ਸੁਹਾਗਨਿ; ਜਗਤ ਪਿਆਰੀ ॥

ਇਹ ਏਕ = ਇਕ ਮਾਇਆ ਸੁਹਾਗਨਿ = ਸੁਹਾਗਵੰਤੀ ਬਣੀ ਬੈਠੀ ਹੈ ਅਤੇ ਦੂਸਰੇ ਸਾਰੇ ਜਗਤ = ਸੰਸਾਰ ਦੀ ਪਿਆਰੀ ਹੈ **ਵਾ:** ਸਾਰੇ ਸੰਸਾਰ ਨੂੰ ਪਿਆਰੀ ਲੱਗਦੀ ਹੈ। ਜੈਸਾ ਕਿ :

**ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥੪॥੪॥** *(ਅੰਗ ੪੭੬)*

## ਸਗਲੇ ਜੀਅ ਜੰਤ ਕੀ; ਨਾਰੀ ॥੧॥ਰਹਾਉ॥

ਇਹ ਮਾਇਆ ਸਗਲੇ = ਸਾਰੇ ਜੀਅ = ਸਥੂਲ ਜੀਵਾਂ ਤੇ ਜੰਤ = ਸੂਖਮ ਜੀਵਾਂ ਕੀ = ਦੀ ਨਾਰੀ = ਇਸਤ੍ਰੀ ਬਣੀ ਰਹਿੰਦੀ ਹੈ ਭਾਵ ਸਾਰਿਆਂ ਦਾ ਇਸ ਨੂੰ ਭੋਗਣ ਦਾ ਚਿੱਤ ਕਰਦਾ ਰਹਿੰਦਾ ਹੈ॥੧॥ਰਹਾਉ॥

## ਸੋਹਾਗਨਿ; ਗਲਿ ਸੋਹੈ ਹਾਰੁ ॥

ਸੋਹਾਗਨਿ = ਸੁਹਾਗਵੰਤੀ ਮਾਇਆ ਦੇ ਗਲ ਵਿਚ ਜੀਵਾਂ ਨੂੰ ਮੋਹਿਤ ਕਰਨ ਲਈ ਪਦਾਰਥਾਂ **ਵਾ:** ਸ਼ਬਦ ਸ਼ਪਰਸ ਰੂਪ ਰਸ ਗੰਧ ਆਦਿ ਵਿਸ਼ਿਆਂ ਰੂਪੀ ਹਾਰ ਸੋਹੈ = ਸ਼ੋਭ ਰਹੇ ਹਨ **ਵਾ:** ਮਾਇਆ ਚੇਤਨ ਰੂਪ ਹੋ ਕੇ ਵੇਕਾਰੀ ਲੋਕਾਂ ਦੇ ਮਨ ਨੂੰ ਮੋਹਣ ਲਈ ਸਦਾ ਸ਼ੋਭਨੀਕ ਬਣੀ ਰਹਿੰਦੀ ਹੈ।

## ਸੰਤ ਕਉ ਬਿਖੁ; ਬਿਗਸੈ ਸੰਸਾਰੁ ॥

ਸੰਸਾਰੁ = ਜਗਤ ਇਸ ਮਾਇਆ ਨੂੰ ਵੇਖ ਕਰਕੇ ਬਿਗਸੈ = ਪ੍ਰਸੰਨ ਹੁੰਦਾ ਹੈ ਤੇ ਸੰਤ = ਮਹਾਤਮਾ ਜਨਾਂ ਕਉ = ਨੂੰ ਬਿਖੁ = ਜ਼ਹਿਰ ਸਮਾਨ ਦ੍ਰਿਸ਼ਟੀ ਵਿਚ ਆਉਂਦੀ ਹੈ।

## ਕਰਿ ਸੀਗਾਰੁ; ਬਹੈ ਪਖਿਆਰੀ ॥ ਸੰਤ ਕੀ ਠਿਠਕੀ; ਫਿਰੈ ਬਿਚਾਰੀ ॥੨॥

ਮਾਇਆ ਪਖਿਆਰੀ = ਵੇਸਵਾ ਦੀ ਨਿਆਈਂ ਸੀਗਾਰੁ = ਸ਼ਿੰਗਾਰ ਕਰਿ = ਕਰਕੇ ਬਹੈ = ਬੈਠਦੀ ਹੈ **ਵਾ:** ਪਦਾਰਥਾਂ ਰੂਪੀ ਸ਼ਿੰਗਾਰ ਕਰਕੇ ਬੈਠਦੀ ਹੈ **ਵਾ:** ਚੇਤਨ ਮਾਇਆ ਵੇਸ਼ਵਾ ਰੂਪ ਹੋ ਕੇ ਸਹੁਰੇ ਤੇ ਪੇਕੇ ਘਰ ਦੇ (ਪਖਿ + ਆਰੀ) ਪੱਖ ਨੂੰ ਆਰੀ ਦੀ ਨਿਆਈਂ ਕੱਟਣ ਵਾਲੀ ਹੈ **ਵਾ:** ਪੱਟ ਦਿੰਦੀ ਹੈ।

ਪਖਿਆਰੀ (ਪਖਿ + ਆਰੀ) ਪਖਿ = ਪਖੀ (ਪਖੀ ਸਿਰਕੀਆਂ ਤੋਂ ਸਰਕੜੇ ਦੀਆਂ ਛਪਰੀਆਂ ਨੂੰ ਕਹਿੰਦੇ ਹਨ) ਅਰਥਾਤ ਕਾਨੇ ਦੇ ਘਰ ਵਿਚ ਰਹਿਣ ਆਰੀ = ਵਾਲੀ **ਵਾ:** ਕਾਨੇ ਆਦਿ ਦੇ ਆਰੀ = ਆਲੀ ਭਾਵ ਘਰ ਵਿਚ ਰਹਿਣ ਵਾਲੀ ਨੂੰ ਵੇਸ਼ਵਾ ਕਹਿੰਦੇ ਸਨ, ਪੁਰਾਣੇ ਸਮੇਂ ਵਿਚ ਬਾਦਸ਼ਾਹਾਂ ਦੇ ਹੁਕਮ ਅਨੁਸਾਰ ਵੇਸ਼ਵਾ ਨੂੰ ਨਗਰ ਵਿਚ ਰਹਿਣ ਦੀ ਇਜਾਜ਼ਤ ਨਹੀਂ ਸੀ, ਉਹ ਨਗਰ ਤੋਂ ਦੂਰ ਬਾਹਰ ਕਾਨਿਆਂ ਦੀਆਂ ਛਪਰੀਆਂ ਬਣਾ ਕੇ ਰਹਿੰਦੀਆਂ ਸਨ, ਉਨ੍ਹਾ ਘਰਾਂ ਨੂੰ ਪਖਾ ਜਾਂ ਪਖੀਆਂ ਕਹਿੰਦੇ ਸਨ। ਉਨ੍ਹਾਂ ਵਿਚ ਰਹਿਣ ਕਰਕੇ ਉਨ੍ਹਾਂ ਦਾ ਨਾਮ ਪਖਿਆਰੀ ਹੋਇਆ ਹੈ॥੨॥

ਸੰਤ = ਮਹਾਤਮਾ ਜਨਾਂ ਕੀ = ਦੀ ਠਿਠਕੀ = ਫਿਟਕਾਰੀ, ਝਿੜਕੀ ਹੋਈ ਬਿਚਾਰੀ = ਗ਼ਰੀਬਣੀ ਬਣੀ ਫਿਰੈ = ਫਿਰਦੀ ਹੈ ॥੨॥

## ਸੰਤ ਭਾਗਿ; ਓਹ ਪਾਛੈ ਪਰੈ ॥ ਗੁਰਪਰਸਾਦੀ; ਮਾਰਹੁ ਡਰੈ ॥

ਸਫਲ ਹੋਣ ਲਈ ਸੰਤ = ਮਹਾਤਮਾ ਜਨਾਂ ਦੇ ਭਾਗਿ = ਭੱਜ ਕੇ ਉਹ ਪਾਛੈ = ਪਿੱਛੇ ਭਾਵ ਸ਼ਰਨ ਵਿਚ ਪਰੈ = ਪੈ ਜਾਂਦੀ ਹੈ ਕਿਉਂਕਿ ਸੰਤ ਜਨ ਉਸਨੂੰ ਮਿਥਿਆ ਨਿਸਚਾ ਕਰਾ ਦਿੰਦੇ ਹਨ **ਵਾ:** ਸੰਤ ਜਨ ਦੌੜ ਕੇ ਉਸ ਨੂੰ ਮਿਥਿਆ ਜਾਣ ਕੇ ਛੱਡ ਦਿੰਦੇ ਹਨ ਅਤੇ ਉਹ ਸਫਲ ਹੋਣ ਵਾਸਤੇ ਸੰਤਾਂ ਦੇ ਪਿੱਛੇ ਭਾਵ ਸੰਤਾਂ ਦੀ ਓਟ ਵਿਚ ਪੈ ਜਾਂਦੀ ਹੈ।

ਜਿਨ੍ਹਾਂ ਮਹਾਤਮਾ ਜਨਾਂ 'ਤੇ ਗੁਰਪਰਸਾਦੀ = ਸਤਿਗੁਰਾਂ ਦੀ ਕ੍ਰਿਪਾ ਹੁੰਦੀ ਹੈ, ਉਨ੍ਹਾਂ ਮਹਾਤਮਾ ਜਨਾਂ ਦੀ ਮਾਰਹੁ = ਮਾਰ ਤੋਂ ਡਰੈ = ਡਰਦੀ ਹੈ ਕਿ ਸੰਤ ਜਨ ਮੈਨੂੰ ਮਿਥਿਆ ਨਿਸਚੇ ਕਰਕੇ ਮਾਰ ਹੀ ਨਾ ਦੇਣਾ ਕਰਨ।

## ਸਾਕਤ ਕੀ; ਓਹ ਪਿੰਡ ਪਰਾਇਣਿ ॥

ਸਾਕਤ = ਕਠੋਰ ਚਿੱਤ ਵਾਲੇ ਪੁਰਖਾਂ ਕੀ = ਦੀ ਉਹ ਪਿੰਡ = ਸਰੀਰ ਦੇ ਪਰਾਇਣਿ = ਪ੍ਰਾਣ ਰੂਪ ਹੈ **ਵਾ:** ਸਾਕਤਾਂ ਦੇ ਸਰੀਰ ਦੀ ਉਹ ਪਰਾਇਣਿ = ਆਸਰਾ ਰੂਪ ਹੈ।

## ਹਮ ਕਉ ਦ੍ਰਿਸਟਿ ਪਰੈ; ਤ੍ਰਖਿ ਡਾਇਣਿ ॥੩॥

ਪਰ ਹਮ = ਅਸਾਂ ਕਉ = ਨੂੰ ਤਾਂ ਤ੍ਰਖਿ[1] = ਤਿੱਖੇ ਨੇਤ੍ਰਾਂ ਵਾਲੀ ਡਾਇਣਿ = ਚੁੜੇਲ ਵਤ ਦ੍ਰਿਸਟਿ = ਨਿਗ੍ਹਾ, ਪਰੈ = ਪੈਂਦੀ **ਹੈ ਵਾ:** ਤ੍ਰਖ ਨਾਮੇ ਪੰਛੀ ਦੀ ਸਵਾਰੀ ਕਰਨ ਵਾਲੀ ਮਾਇਆ ਡਾਇਣ ਵਤ ਨਿਗ੍ਹਾ ਪੈਂਦੀ ਹੈ ॥੩॥

## ਹਮ ਤਿਸ ਕਾ; ਬਹੁ ਜਾਨਿਆ ਭੇਉ ॥ ਜਬ ਹੂਏ ਕ੍ਰਿਪਾਲ; ਮਿਲੇ ਗੁਰਦੇਉ ॥

ਹਮ = ਅਸੀਂ ਤਿਸ = ਉਸ ਮਾਇਆ ਕਾ = ਦਾ ਤਦ ਬਹੁ = ਬਹੁਤ ਸਾਰਾ ਭੇਉ = ਭੇਦ ਜਾਨਿਆ = ਜਾਨਣਾ ਕੀਤਾ।

ਜਬ = ਜਦ ਕ੍ਰਿਪਾਲ = ਦਿਆਲੂ ਹੂਏ = ਹੋ ਕੇ ਗੁਰਦੇਉ = ਗੁਰਦੇਵ ਜੀ ਮਿਲੇ = ਪ੍ਰਾਪਤ ਹੋ ਗਏ।

## ਕਹੁ ਕਬੀਰ; ਅਬ ਬਾਹਰਿ ਪਰੀ ॥
## ਸੰਸਾਰੈ ਕੈ; ਅੰਚਲਿ ਲਰੀ ॥੪॥੪॥੭॥

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਗੁਰਾਂ ਦੀ ਕ੍ਰਿਪਾ ਸਦਕਾ ਅਬ = ਹੁਣ ਇਹ ਮਾਇਆ ਮੇਰੇ ਹਿਰਦੇ ਤੋਂ ਬਾਹਰ ਪਰੀ = ਪਈ ਹੈ, ਭਾਵ ਮੇਰੇ ਹਿਰਦੇ ਵਿੱਚੋਂ ਇਸ ਦਾ ਮੋਹ ਬਾਹਰ ਨਿਕਲ ਗਿਆ ਹੈ। ਅਤੇ

ਸੰਸਾਰੈ = ਜਗਤ ਕੈ = ਦੇ ਅੰਚਲਿ = ਪੱਲੇ **ਵਾ:** ਜਗਤ ਦੇ ਜੀਵਾਂ ਦੇ ਬੁੱਧੀ ਰੂਪ ਪੱਲੇ ਨਾਲ ਲਰੀ = ਲਟਕ ਰਹੀ ਹੈ ਭਾਵ ਸੰਸਾਰ ਦੇ ਜੀਵ ਨੂੰ ਸੱਪਣੀ ਵਾਂਗੂੰ ਲੜ ਕੇ ਅਰਥਾਤ ਡਰਾ ਕੇ ਵਿਕਾਰਾਂ ਰੂਪੀ ਜ਼ਹਿਰ ਚੜ੍ਹਾ ਦਿੰਦੀ ਹੈ ॥੪॥੪॥੭॥

---

੧. ਪੁਰਾਤਨ ਵੀਚਾਰ ਵਿਚ ਐਸਾ ਮੰਨਿਆ ਜਾਂਦਾ ਹੈ ਕਿ ਤ੍ਰੱਖ ਇਕ ਪੰਛੀ ਹੈ, ਜੋ ਕੁੱਤੇ ਦੀ ਸ਼ਕਲ ਵਰਗਾ ਉਸੇ ਅਕਾਰ ਜਿੱਡਾ ਹੁੰਦਾ ਹੈ, ਜਿਸਦੇ ਚੱਲਣ ਤੋਂ ਉਸਦੇ ਹੱਡਾਂ ਦੀ ਅਵਾਜ਼ ਆਉਂਦੀ ਹੈ, ਉਸ ਉਪਰ ਡਾਇਣ ਸਵਾਰੀ ਕਰਦੀ ਹੈ।

## ਦੂਸਰਾ ਅਰਥ

**ਖਸਮੁ ਮਰੈ; ਤਉ ਨਾਰਿ ਨ ਰੋਵੈ ॥**

ਜਦ ਗੁਰਾਂ ਦੇ ਉਪਦੇਸ਼ ਕਰਕੇ ਸਰੀਰ ਦਾ ਖਸਮੁ = ਮਾਲਕ ਜੀਵ ਆਤਮਾ ਜੀਵਤ ਭਾਵ ਵੱਲੋਂ ਮਰੈ = ਮਰਦਾ ਹੈ, ਤਉ = ਤਦ ਨਾਰਿ = ਮਾਇਆ ਵਾਸਤੇ ਨ = ਨਹੀਂ ਰੋਵੈ = ਰੋਂਦਾ। ਕਿਉਂਕਿ ਉਹ ਜਾਣਦਾ ਹੈ ਕਿ :

**ਉਸੁ ਰਖਵਾਰਾ ਅਉਰੋ ਹੋਵੈ ॥**

ਉਸ ਦਾ ਰਖਵਾਰਾ = ਰੱਖਣ ਵਾਲਾ ਹੋਰ ਹੀ ਕੋਈ ਅਗਿਆਨੀ ਜੀਵ ਹੋ ਜਾਂਦਾ ਹੈ।

**ਰਖਵਾਰੇ ਕਾ ਹੋਇ ਬਿਨਾਸ ॥ ਆਗੈ ਨਰਕੁ ਈਹਾ ਭੋਗ ਬਿਲਾਸ ॥੧॥**

ਮਾਇਆ ਪਦਾਰਥਾਂ ਦੇ ਰਖਵਾਰੇ = ਰਖਵਾਲੇ ਤੇ ਦੇਹ ਅਧਿਆਸ ਕਰਨ ਵਾਲੇ ਪੁਰਖ ਕਾ = ਦਾ ਵੀ ਬਿਨਾਸ = ਨਾਸ਼ ਹੋਇ = ਹੋ ਜਾਂਦਾ ਹੈ।

ਸਕਾਮੀ ਪੁਰਖ ਨੂੰ ਆਗੈ = ਅੱਗੇ ਪ੍ਰਲੋਕ ਵਿਚ ਜਾ ਕੇ ਨਰਕ ਭੋਗਣਾ ਪੈਂਦਾ ਹੈ ਅਤੇ ਇਥੇ ਭੋਗਾਂ ਨੂੰ ਭੋਗਣ ਕਰਕੇ ਬਿਲਾਸ = ਅਨੰਦ ਮਾਣਦਾ ਹੈ **ਵਾ:** ਵਿਸ਼ਈ ਪੁਰਖ ਇਥੇ ਸਰੀਰ ਕਰਕੇ ਭੋਗਾਂ ਦੇ ਬਿਲਾਸ ਵਿਚ ਫਸਿਆ ਰਹਿੰਦਾ ਹੈ॥੧॥

**ਏਕ ਸੁਹਾਗਨਿ ਜਗਤ ਪਿਆਰੀ ॥ ਸਗਲੇ ਜੀਅ ਜੰਤ ਕੀ ਨਾਰੀ ॥੧॥ਰਹਾਉ॥**

ਇਕ ਭਗਤੀ ਰੂਪ ਸੁਹਾਗਣ ਹੀ ਜਗਤ = ਸੰਸਾਰ ਵਿਚ ਸੰਤਾਂ ਮਹਾਤਮਾ ਨੂੰ ਪਿਆਰੀ = ਚੰਗੀ ਲੱਗਦੀ ਹੈ **ਵਾ:** ਇਕ ਬ੍ਰਹਮ ਗਿਆਨੀ ਰੂਪ ਸੁਹਾਗਣ ਸਖੀ ਦੀ ਪ੍ਰਭੂ ਨਾਲ ਕੀਤੀ ਹੋਈ ਪ੍ਰੀਤੀ ਸਾਰੇ ਸੰਸਾਰ ਨੂੰ ਚੰਗੀ ਲੱਗਦੀ ਹੈ।

ਸਗਲੇ = ਸਾਰੇ ਸੂਖਮ ਜੀਵ ਤੇ ਸਥੂਲ ਜੀਵਾਂ ਕੀ = ਦੀ ਬਾਬਤ ਜਾਣ ਕੇ ਸਭ ਨੂੰ ਨਾਰੀ ਭਾਵ ਕਿਨਾਰੇ ਕਰ ਦਿੱਤਾ ਹੈ **ਵਾ:** ਜਿਸ ਮਾਇਆ ਨੇ ਸਾਰੇ ਜੀਵਾਂ ਨੂੰ ਜੰਤ = ਵਾਜੇ ਬਣਾ ਛੱਡਿਆ ਹੈ, ਉਸ ਮਾਇਆ ਤੋਂ ਮਹਾਤਮਾ ਜਨ ਕੀਨਾਰੀ = ਕਿਨਾਰੇ ਹੋ ਗਏ ਹਨ ਭਾਵ ਸੁਤੰਤਰ ਹੋ ਗਏ ਹਨ **ਵਾ:** ਮਾਇਆ ਦਾ ਤਿਆਗ ਕਰਕੇ ਵੈਰਾਗ ਰੂਪੀ ਕਿਨਾਰੇ ਵੱਲ ਹੋ ਗਏ ਹਨ॥੧॥ਰਹਾਉ॥

**ਸੋਹਾਗਨਿ ਗਲਿ ਸੋਹੈ ਹਾਰੁ ॥ ਸੰਤ ਕਉ ਬਿਖੁ; ਬਿਗਸੈ ਸੰਸਾਰੁ ॥**

ਸੋਹਾਗਨਿ = ਸੁਹਾਗਵੰਤੀ ਮਹਾਤਮਾ ਰੂਪੀ ਸਖੀ ਦੇ ਰਿਦੇ ਰੂਪੀ ਗਲ = ਕੰਠ ਵਿਚ ਪਰਮੇਸ਼ਰ ਦਾ ਨਾਮ, ਗਿਆਨ **ਵਾ:** ਸ੍ਰਵਣ, ਮੰਨਣ ਨਿਧਿਆਸਣ ਰੂਪੀ ਹਾਰ ਸੋਹੈ = ਸ਼ੋਭਦਾ ਹੈ।

ਸੰਤ ਜਨਾਂ ਨੇ ਵਿਸ਼ਿਆਂ ਦੇ ਕਉ = ਤਾਈਂ ਬਿਖ ਰੂਪ ਜਾਣ ਕੇ ਤਿਆਗ ਦਿੱਤਾ ਹੈ ਅਤੇ ਜਿਸ ਚੇਤਨ ਬ੍ਰਹਮ ਦਾ ਸਾਰੇ ਜੀਵਾਂ ਅੰਦਰ ਚੇਤਨ ਸੱਤਾ ਰੂਪ ਵਿਚ ਬਿਗਸੈ = ਪ੍ਰਕਾਸ਼ ਦਿਸ ਰਿਹਾ ਹੈ, ਉਹ ਉਸ ਦੀ ਪ੍ਰਾਪਤੀ ਕਰਦੇ ਹਨ **ਵਾ:** ਸਾਰਾ ਸੰਸਾਰ ਵਿਸ਼ਿਆਂ ਨੂੰ ਭੋਗ ਕੇ ਪ੍ਰਸੰਨ ਹੁੰਦਾ ਹੈ।

**ਕਰਿ ਸੀਗਾਰੁ; ਬਹੈ ਪਖਿਆਰੀ ॥ ਸੰਤ ਕੀ ਠਿਠਕੀ; ਫਿਰੈ ਬਿਚਾਰੀ ॥੨॥**

ਸੰਤ ਜਨ ਸ਼ੁੱਭ ਗੁਣਾਂ ਨੂੰ ਧਾਰਨ ਕਰਨ ਰੂਪ ਸੀਗਾਰ ਕਰਦੇ ਹਨ ਅਤੇ ਨਿਰਵਿਕਲਪ ਸਮਾਧੀ ਲਾ ਕੇ ਬਹੈ = ਬੈਠੇ ਰਹਿੰਦੇ ਹਨ ਅਤੇ ਉਨ੍ਹਾਂ ਦਾ ਪੱਖ ਜੋ ਲੋਕ-ਪ੍ਰਲੋਕ ਦੇ ਪੁਆਉਂਦੇ ਸੀ, ਉਹ ਬਿਬੇਕ ਰੂਪੀ ਆਰੀ ਨਾਲ ਕੱਟ ਦਿੱਤੇ ਹਨ **ਵਾ:** ਆਸੁਰੀ ਸੰਪਦਾ ਰੂਪੀ ਪੱਖ ਨੂੰ ਬਿਬੇਕ ਰੂਪੀ ਆਰੀ ਨਾਲ ਕੱਟ ਦਿੱਤਾ ਹੈ।

ਸੰਤ ਜਨ ਸਰੂਪ ਦੀ ਵੀਚਾਰ ਕਰਕੇ ਦੇਹ ਅਭਿਮਾਨ ਵੱਲੋਂ ਫਿਰੈ = ਫਿਰ ਗਏ ਹਨ, ਇਸ ਕਰਕੇ ਉਨ੍ਹਾਂ ਨੇ ਸ੍ਵੈ ਸਰੂਪ ਵਿਚ ਠਿਠਕੀ ਭਾਵ ਇਸਥਿਤੀ ਪਾ ਲਈ ਹੈ **ਵਾ:** ਸੰਤ ਮਹਾਤਮਾ ਦੀ ਇਹ ਫਿਟਕਾਰੀ ਹੋਈ

ਹੈ, ਇਸੇ ਕਰਕੇ ਇਹ ਵੀਚਾਰੀ ਸੰਸਾਰ ਵਿਚ ਤੁਰੀ ਫਿਰਦੀ ਹੈ **ਵਾ:** ਸੰਤਾਂ ਮਹਾਤਮਾਂ ਨੇ ਸਰੂਪ ਦੀ ਵੀਚਾਰ ਕਰਕੇ ਆਪਣੇ ਚਿੱਤ ਨੂੰ ਇਸ ਵੱਲੋਂ ਫੇਰ ਲਿਆ ਹੈ, ਇਸ ਕਰਕੇ ਇਹ ਠਠੰਬਰ ਗਈ ਹੈ॥੨॥

**ਸੰਤ ਭਾਗਿ; ਓਹ ਪਾਛੈ ਪਰੈ ॥ ਗੁਰ ਪਰਸਾਦੀ ਮਾਰਹੁ ਡਰੈ ॥**

ਸੰਤ ਮਹਾਤਮਾ ਭਾਗਿ ਤਿਆਗ ਲੱਖਣਾ ਕਰਦੇ ਹਨ ਭਾਵ ਬ੍ਰਹਮ ਨੂੰ ਸਤ ਚੇਤਨ ਅਨੰਦ ਸਰੂਪ ਜਾਣਦੇ ਹਨ ਅਤੇ ਮਾਇਆ ਨੂੰ ਅਸਤ ਜੜ੍ਹ ਦੁੱਖ ਰੂਪ ਮੰਨਦੇ ਹਨ, ਇਸੇ ਕਰਕੇ ਮਾਇਆ ਉਨ੍ਹਾਂ ਦੇ ਪਿਛਿਓਂ ਪਰ੍ਹੇ, ਦੂਰ ਹੋ ਗਈ ਹੈ ਭਾਵ ਉਨ੍ਹਾਂ ਦੇ ਮਗਰ ਨਹੀਂ ਲੱਗਦੀ।

ਗੁਰਾਂ ਦੀ ਕ੍ਰਿਪਾ ਦੁਆਰਾ ਮਿਥਿਆ ਨਿਸਚੇ ਕਰਕੇ ਮਰਨ ਤੋਂ ਡਰਦੀ ਹੈ ਭਾਵ ਇਹ ਜਾਣਦੀ ਹੈ ਕਿ ਮੈਨੂੰ ਮਿਥਿਆ ਨਿਸਚੇ ਕਰਕੇ ਮਾਰ ਨਾ ਦੇਣ **ਵਾ:** ਗੁਰਾਂ ਦੀ ਕ੍ਰਿਪਾ ਦੁਆਰਾ ਸਾਕਤ ਪੁਰਖ ਜੀਵਤ ਭਾਵ ਵੱਲੋਂ ਮਰਨ ਤੋਂ ਡਰੈ = ਡਰਦੇ ਹਨ ਭਾਵ ਐਸਾ ਸੋਚਦੇ ਹਨ ਕਿ ਗੁਰਾਂ ਦੀ ਕ੍ਰਿਪਾ ਦੁਆਰਾ ਜੀਵਤ ਭਾਵ ਤੋਂ ਮਰਨਾ ਨਾ ਪਵੇ।

**ਸਾਕਤ ਕੀ, ਓਹ ਪਿੰਡ ਪਰਾਇਣਿ ॥ ਹਮ ਕਉ ਦ੍ਰਿਸਟਿ; ਪਰੈ ਤ੍ਰਖਿ ਡਾਇਣਿ ॥੩॥**

ਸਾਕਤ = ਕਠੋਰ ਚਿੱਤ ਵਾਲੇ ਪੁਰਖਾਂ ਕੀ = ਦੀ ਐਸੀ ਦਸ਼ਾ ਹੈ ਕਿ ਓਹ = ਉਨ੍ਹਾਂ ਨੇ ਪਿੰਡ = ਸਰੀਰ ਨੂੰ ਆਪਣਾ ਪਰਾਇਣਿ = ਆਸਰਾ ਮੰਨਿਆ ਹੋਇਆ ਹੈ।

ਹਮ = ਅਸਾਂ ਨੂੰ ਤਾਂ ਇਹ ਤਿੱਖੇ ਨੇਤ੍ਰਾਂ ਵਾਲੀ ਮਾਇਆ ਡਾਇਣ ਵਤ ਦ੍ਰਿਸ਼ਟੀ ਪੈਂਦੀ ਹੈ॥੩॥

**ਹਮ ਤਿਸ ਕਾ ਬਹੁ ਜਾਨਿਆ ਭੇਉ ॥ ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ ॥**

ਹਮ = ਅਸੀਂ ਉਸ ਦਾ ਬਹੁਤਾ ਚੰਗੀ ਤਰ੍ਹਾਂ ਭੇਦ ਤਦ ਜਾਣ ਲਿਆ, ਜਦ ਕ੍ਰਿਪਾਲੂ ਹੋ ਕੇ ਗੁਰਦੇਵ ਜੀ ਮਿਲੇ।

**ਕਹੁ ਕਬੀਰ, ਅਬ ਬਾਹਰਿ ਪਰੀ ॥ ਸੰਸਾਰੈ ਕੈ ਅੰਚਲਿ ਲਰੀ ॥੪॥੪॥੭॥**

ਭਗਤ ਕਬੀਰ ਜੀ ਕਹੁ = ਕਥਨ ਕਰਦੇ ਹਨ ਕਿ ਅਬ = ਹੁਣ ਮੇਰੇ ਰਿਦੇ ਵਿੱਚੋਂ ਦੇਹ ਦੀ ਹੰਗਤਾ ਬਾਹਰ ਪਰੀ = ਪੈ ਗਈ ਹੈ। ਅਤੇ

ਹੰਗਤਾ ਸਾਰੇ ਸੰਸਾਰ ਦੇ ਰਿਦੇ ਰੂਪੀ ਪੱਲੇ ਵਿਚ ਲੱਗੀ ਰਹਿੰਦੀ ਹੈ॥੪॥੪॥੭॥

**[ਅੰਗ ੮੭੨]**

## ਗੋਂਡ ॥

**ਉਥਾਨਕਾ :** ਕਿਸੇ ਅਧਿਕਾਰੀ ਜਗਿਆਸੂ ਨੇ ਭਗਤ ਕਬੀਰ ਜੀ ਨੂੰ ਪੁੱਛਿਆ ਕਿ ਹੇ ਭਗਤ ਜੀ! ਜੇਕਰ ਮਾਇਆ ਕੋਲ ਨਾ ਹੋਵੇ ਤਾਂ ਸੇਵਾ ਨਹੀਂ ਹੋ ਸਕਦੀ ਅਤੇ ਨਾ ਹੀ ਮਾਇਆ ਬਿਨਾਂ ਕੋਈ ਕਾਰਜ ਚੱਲਦਾ ਹੈ। ਇਹ ਸੁਣ ਕੇ ਭਗਤ ਜੀ ਨੇ ਵਿਅੰਗ ਬਚਨਾਂ ਦੁਆਰਾ ਮਾਇਆ ਦਾ ਖੰਡਨ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ।

## ਗ੍ਰਿਹਿ ਸੋਭਾ; ਜਾ ਕੈ ਰੇ ਨਾਹਿ ॥ ਆਵਤ ਪਹੀਆ; ਖੂਧੇ ਜਾਹਿ ॥

ਰੇ = ਹੇ ਭਾਈ! ਇਹ ਠੀਕ ਹੈ ਕਿ ਜਾ = ਜਿਸ ਕੈ = ਦੇ ਘਰ ਵਿਚ ਮਾਇਆ ਨਾਹਿ = ਨਾ ਹੋਵੇ, ਉਸ ਦੇ ਗ੍ਰਿਹਿ = ਘਰ ਦੀ ਸੋਭਾ = ਵਡਿਆਈ ਭਾਵ ਬਨਾਵਟ ਕੋਈ ਬਹੁਤੀ ਚੰਗੀ ਨਹੀਂ ਹੁੰਦੀ। ਅਤੇ

ਜੇਕਰ ਉਸ ਦੇ ਘਰ ਵਿਚ ਪਦਾਰਥ ਤੋਂ ਬਿਨਾਂ ਹੋਣ ਕਰਕੇ ਪਹੀਆ = ਰਾਹੀ ਆਵਤ = ਆਉਣ ਤਾਂ ਉਹ ਖੂਧੇ = ਭੁੱਖੇ ਹੀ ਤੁਰ ਜਾਹਿ = ਜਾਂਦੇ ਹਨ।

## ਵਾ ਕੈ ਅੰਤਰਿ; ਨਹੀ ਸੰਤੋਖੁ ॥ ਬਿਨੁ ਸੋਹਾਗਨਿ; ਲਾਗੈ ਦੋਖੁ ॥੧॥

ਵਾ = ਉਸ ਰਾਹੀ ਕੈ = ਦੇ ਰਿਦੇ ਅੰਤਰਿ = ਵਿਚ ਸੰਤੋਖੁ = ਸਬਰ ਨਹੀਂ ਹੁੰਦਾ, ਕਿਉਂਕਿ ਉਸ ਦੀ ਭੁੱਖ ਨਵਿਰਤ ਨਹੀਂ ਹੁੰਦੀ, ਇਸ ਕਰਕੇ ਸੋਹਾਗਨਿ = ਸੁਹਾਗਵੰਤੀ ਮਾਇਆ ਤੋਂ ਬਿਨੁ = ਬਗ਼ੈਰ ਗ੍ਰਹਿਸਤੀ ਨੂੰ ਦੋਖੁ = ਦੋਸ਼ ਲਾਗੈ = ਲੱਗਦਾ ॥੧॥

## ਧਨੁ ਸੋਹਾਗਨਿ; ਮਹਾ ਪਵੀਤ ॥ ਤਪੇ ਤਪੀਸਰ; ਡੋਲੈ ਚੀਤ ॥੧॥ਰਹਾਉ॥

ਭਗਤ ਜੀ ਵਿਅੰਗ ਬਚਨ ਨਾਲ ਕਹਿੰਦੇ ਹਨ ਕਿ ਇਹ ਸੋਹਾਗਨਿ = ਸੁਹਾਗਵੰਤੀ ਮਾਇਆ ਧਨੁ = ਧੰਨਤਾ ਦੇ ਯੋਗ ਤੇ ਮਹਾ = ਬੜੀ ਪਵੀਤ = ਪਵਿੱਤਰ ਹੈ।

ਜਿਸ ਕਰਕੇ ਤਪੇ = ਤਪ ਕਰਨ ਵਾਲੇ ਤੇ ਤਪੀਸਰ = ਤਪੀਆਂ ਦੇ ਈਸ਼ਰਾਂ ਦੇ ਵੀ ਚੀਤ = ਚਿੱਤ ਡੋਲੈ = ਡੋਲ ਜਾਂਦੇ ਹਨ ॥੧॥ਰਹਾਉ॥

## ਸੋਹਾਗਨਿ; ਕਿਰਪਨ ਕੀ ਪੂਤੀ ॥ ਸੇਵਕ ਤਜਿ; ਜਗਤ ਸਿਉ ਸੂਤੀ ॥

ਇਹ ਸੋਹਾਗਨਿ = ਸੁਹਾਗਵੰਤੀ ਮਾਇਆ ਕਿਰਪਨ = ਸੂਮ ਪੁਰਖਾਂ ਕੀ = ਦੀ ਪੂਤੀ = ਪੁੱਤਰੀ ਹੈ ਭਾਵ ਸੂਮ ਪੁਰਖ ਮਾਇਆ ਨੂੰ ਸੰਭਾਲ ਕੇ ਰੱਖਦੇ ਹਨ, ਖ਼ਰਚਦੇ ਨਹੀਂ।

ਪਰਮੇਸ਼ਰ ਦੇ ਸੇਵਕ = ਦਾਸਾਂ ਨੇ ਇਸ ਨੂੰ ਤਜਿ = ਤਿਆਗ ਦਿੱਤਾ ਹੈ ਤੇ ਜਗਤ = ਸੰਸਾਰ ਦੇ ਸਿਉ = ਨਾਲ ਸੂਤੀ = ਬਿਰਾਜਮਾਨ ਹੋ ਰਹੀ ਹੈ ਭਾਵ ਸਾਰੇ ਸੰਸਾਰ ਨੂੰ ਇਸ ਨੇ ਆਪਣੇ ਅਧੀਨ ਕਰ ਰੱਖਿਆ ਹੈ।

## ਸਾਧੂ ਕੈ; ਠਾਢੀ ਦਰਬਾਰਿ ॥ ਸਰਨਿ ਤੇਰੀ; ਮੋਕਉ ਨਿਸਤਾਰਿ ॥੨॥

ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ ਕੈ = ਦੇ ਦਰਬਾਰ ਵਿਚ ਮਾਇਆਧਾਰੀ ਲੋਕ ਠਾਢੀ = ਖੜੇ ਰਹਿੰਦੇ ਹਨ **ਵਾ:** ਮਾਇਆ ਦਾਸੀ ਹੋ ਕੇ ਖੜੀ ਰਹਿੰਦੀ ਹੈ ਤੇ ਇਉਂ ਬੇਨਤੀ ਕਰਦੀ ਹੈ ਕਿ :

ਹੇ ਮਹਾਤਮਾ ਜੀ ! ਮੈਂ ਤੇਰੀ = ਆਪ ਜੀ ਦੀ ਸਰਨਿ = ਓਟ ਵਿਚ ਆਈ ਹਾਂ, ਇਸ ਲਈ ਕ੍ਰਿਪਾ ਕਰਕੇ ਮੋਕਉ = ਮੈਨੂੰ ਸ੍ਰੇਸ਼ਟ ਕਾਰਜਾਂ ਵਿਚ ਲਾ ਕੇ ਨਿਸਤਾਰਿ = ਤਾਰ ਲੈਣਾ ਕਰੋ ਭਾਵ ਮੈਨੂੰ ਸਫਲੀ ਕਰੋ ॥੨॥

## ਸੋਹਾਗਨਿ ਹੈ; ਅਤਿ ਸੁੰਦਰੀ ॥ ਪਗ ਨੇਵਰ; ਛਨਕ ਛਨ ਹਰੀ ॥

ਜੋ ਇਹ ਸੋਹਾਗਨਿ = ਸੁਹਾਗਵੰਤ ਮਾਇਆ ਹੈ, ਇਹ ਅਤਿ = ਅਤਿਅੰਤ ਸੁੰਦਰੀ = ਸੋਹਣੇ ਸਰੂਪ ਵਾਲੀ ਹੈ।

ਇਸ ਜੜ੍ਹ ਮਾਇਆ ਦੇ ਪਗ = ਪੈਰਾਂ ਵਿਚ ਪਦਾਰਥਾਂ ਰੂਪੀ ਨੇਵਰ = ਝਾਂਜਰਾਂ ਛਨਕ = ਛਣ ਛਨਹਰੀ = ਛਣ ਕਰ ਰਹੀਆਂ ਹਨ ਭਾਵ ਪਦਾਰਥਾਂ ਦਾ ਖੜ ਖੜਾਕ ਹੋ ਰਿਹਾ ਹੈ **ਵਾ:** ਚੇਤਨ ਮਾਇਆ ਦੇ ਪੈਰਾਂ ਵਿਚ ਪ੍ਰਤੱਖ ਝਾਂਜਰਾਂ ਛਣ ਛਣ ਕਰ ਰਹੀਆਂ ਹਨ **ਵਾ:** ਚੇਤਨ ਮਾਇਆ ਪੈਰਾਂ ਵਿਚ ਪਾਈਆਂ ਝਾਂਜਰਾਂ ਦੀ ਛਨਕ = ਛਣਕਾਰ ਨਾਲ (ਛਨ + ਹਰੀ) ਇਕ ਛਨ = ਛਿਨ ਵਿਚ ਵਿਸ਼ਿਆਂ ਦੀ ਖਿੱਚ ਰੂਪ ਛਣਕਾਟ ਨਾਲ ਕਾਮੀ ਪੁਰਖਾਂ ਦੇ ਮਨ ਨੂੰ ਹਰੀ = ਚੁਰਾ ਲੈਂਦੀ ਹੈ।

## ਜਉ ਲਗੁ ਪ੍ਰਾਨ; ਤਉ ਲਗੁ ਸੰਗੇ ॥ ਨਾਹਿ ਤ ਚਲੀ; ਬੇਗਿ ਉਠਿ ਨੰਗੇ ॥੩॥

ਜਉ = ਜਦ ਲਗੁ = ਤਕ ਸਰੀਰ ਵਿਚ ਪ੍ਰਾਨ = ਸੁਆਸ ਹਨ, ਤਊ = ਤਦ ਲਗੁ = ਤਕ ਸੰਗੇ = ਸਾਥ ਬਣੀ ਰਹਿੰਦੀ ਹੈ।

ਨਾਹਿ = ਨਹੀਂ ਤਾਂ **ਵਾ:** ਨਿਹਾਇਤ, ਅੰਤ ਨੂੰ ਇਹ ਮਾਇਆ ਛੱਡ ਕੇ ਬੇਗਿ = ਸ਼ੀਘਰ ਹੀ ਚਲੀ = ਤੁਰ ਜਾਂਦੀ ਹੈ ਤੇ ਜੀਵ ਨੰਗੇ = ਬਸਤ੍ਰਾਂ ਤੋਂ ਹੀਣੇ ਹੀ ਪ੍ਰਲੋਕ ਵੱਲ ਨੂੰ ਉਠਿ = ਜਾਂਦੇ ਹਨ ॥੩॥

## ਸੋਹਾਗਨਿ; ਭਵਨ ਤ੍ਰੈ ਲੀਆ ॥
## ਦਸ ਅਠ ਪੁਰਾਣ; ਤੀਰਥ ਰਸ ਕੀਆ ॥

ਸੋਹਾਗਨਿ = ਸੁਹਾਗਵੰਤੀ ਮਾਇਆ ਨੇ ਤ੍ਰੈ = ਤਿੰਨੇ ਭਵਨ = ਲੋਕਾਂ ਦੇ ਜੀਵਾਂ ਨੂੰ ਆਪਣੇ ਵੱਸ ਵਿਚ ਕਰ ਲੀਆ = ਲਿਆ ਹੈ।

ਦਸ ਤੇ ਅੱਠ, ਅਠਾਰਾਂ ਪੁਰਾਣਾਂ ਨੂੰ ਪੜ੍ਹਨ ਵਾਲੇ ਬਿਆਸ ਆਦਿਕਾਂ ਦੇ ਉਪਾਸ਼ਕਾਂ ਤੇ ਤੀਰਥ ਯਾਤਰੂ ਆਦਿ ਸਭਨਾਂ ਨੇ ਇਸ ਮਾਇਆ ਨਾਲ ਰਸ = ਪ੍ਰੇਮ ਕੀਆ = ਕੀਤਾ ਹੈ ਭਾਵ ਪੁਰਾਣਾਂ ਨੂੰ ਪੜ੍ਹਨ ਵਾਲੇ ਤੇ ਤੀਰਥ ਯਾਤਰੂਆਂ **ਵਾ:** ਤੀਰਥਾਂ ਉੱਤੇ ਰਹਿਣ ਵਾਲੇ ਪੁਰਖਾਂ ਆਦਿ ਸਭਨਾਂ ਨੂੰ ਮਾਇਆ ਨੇ ਮੋਹਿਤ ਕੀਤਾ ਹੋਇਆ ਹੈ।

## ਬ੍ਰਹਮਾ ਬਿਸਨੁ; ਮਹੇਸਰ ਬੇਧੇ ॥ ਬਡੇ ਭੂਪਤਿ; ਰਾਜੇ ਹੈ ਛੇਧੇ ॥੪॥

ਇਸ ਮਾਇਆ ਨੇ ਬ੍ਰਹਮ ਨੂੰ ਤਲੋਤਮਾ (ਸੁਰਸਤੀ) ਰੂਪ ਵਿਚ ਬਿਸਨੁ = ਵਿਸ਼ਨੂੰ ਨੂੰ ਬਿੰਦਾ ਰਾਖਸ਼ਣੀ ਦੇ ਰੂਪ ਵਿਚ ਤੇ ਮਹੇਸਰ = ਸ਼ਿਵ ਨੂੰ ਮੋਹਣੀ ਅਵਤਾਰ ਦੇ ਰੂਪ ਵਿਚ ਇਉਂ ਤਿੰਨੇ ਦੇਵਤੇ ਬੇਧੇ = ਵਿੰਨ੍ਹੇ ਗਏ ਸਨ।

ਭੂਪਤਿ = ਪ੍ਰਿਥਵੀ ਦੇ ਪਤੀ ਵੱਡੇ ਵੱਡੇ ਰਾਜੇ ਵੀ ਇਸ ਮਾਇਆ ਨੇ ਛੇਧੇ = ਵਿੰਨ੍ਹ, ਨਾਸ਼ ਕਰ ਦਿੱਤੇ ਹਨ, ਛੇਕ ਦਿੱਤੇ ॥੪॥

## ਸੋਹਾਗਨਿ; ਉਰਵਾਰਿ ਨ ਪਾਰਿ ॥ ਪਾਂਚ ਨਾਰਦ ਕੈ; ਸੰਗਿ ਬਿਧਵਾਰਿ ॥

(ਦੂਸਰਾ ਪਾਠ 'ਬਿਧ ਵਾਰਿ' ਹੈ)

ਇਸ ਸੋਹਾਗਨਿ = ਸੁਹਾਗਵੰਤੀ ਮਾਇਆ ਦਾ ਗੁਰ ਉਪਦੇਸ਼ ਦੁਆਰਾ ਗਿਆਨ ਦੀ ਪ੍ਰਾਪਤੀ ਕੀਤੇ ਤੋਂ ਬਗ਼ੈਰ ਉਰਵਾਰ ਪਾਰ ਦਾ ਅੰਤ ਨ = ਨਹੀਂ ਆਉਂਦਾ **ਵਾ:** ਇਹ ਸੁਹਾਗਵੰਤੀ ਮਾਇਆ ਉਰਤਾਰਿ = ਉਰਲਾ ਕੰਢਾ ਭਾਵ ਇਹ ਸੰਸਾਰ ਵਿਚ ਭਗਤੀ ਨਹੀਂ ਕਰਨ ਦਿੰਦੀ ਤੇ ਪਾਰ = ਪਰਲਾ ਕਿਨਾਰਾ ਭਾਵ ਮੁਕਤ ਨਹੀਂ ਹੋਣ ਦਿੰਦੀ।

ਪਾਂਚ ਨਾਰਦ = ਪੰਜ ਗਿਆਨ ਇੰਦ੍ਰੇ **ਵਾ:** ਪੰਜ ਗਿਆਨ ਇੰਦਰੇ ਤੇ ਛੇਵਾਂ ਨਾਰਦ = ਮਨ ਕੈ = ਦੇ ਸੰਗਿ = ਨਾਲ ਬਿਧਵਾਰਿ = ਸੰਬੰਧ ਕਰਨ ਵਾਲੀ ਭਾਵ ਮਿਲ ਰਹੀ ਹੈ **ਵਾ:** ਪੰਜ ਗਿਆਨ ਇੰਦਰੇ ਤੇ ਮਨ ਨੂੰ ਵਿਸ਼ਿਆਂ ਵਿਚ ਲਾਉਣ ਰੂਪ (ਬਿਧ + ਵਾਰਿ) ਬਿਧ = ਵਿੰਨ੍ਹਣ ਵਾਰਿ = ਵਾਲੀ ਹੈ।

## ਪਾਂਚ ਨਾਰਦ ਕੇ; ਮਿਟਵੇ ਫੂਟੇ ॥
## ਕਹੁ ਕਬੀਰ; ਗੁਰ ਕਿਰਪਾ ਛੂਟੇ ॥੫॥੫॥੮॥

ਜਦ ਪਾਂਚ ਨਾਰਦ = ਪੰਜ ਗਿਆਨ ਇੰਦਰੇ **ਵਾ:** ਪੰਜ ਗਿਆਨ ਤੇ ਨਾਰਦ = ਮਨ ਕੇ = ਦੇ ਮਿਟਵੇ = ਵਿਸ਼ਿਆਂ ਰੂਪੀ ਵਾਜੇ ਫੂਟੇ = ਟੁੱਟ, ਨਾਸ਼ ਹੋ ਗਏ।

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ, ਤਦ ਗੁਰ = ਸਤਿਗੁਰੂ ਦੀ ਕ੍ਰਿਪਾ = ਮੇਹਰ ਭਰੀ ਦ੍ਰਿਸ਼ਟੀ ਕਰਕੇ ਇਸ ਮਾਇਆ ਦੇ ਮੋਹ ਤੋਂ ਛੂਟੇ = ਛੁੱਟੇ ਹਾਂ ॥੫॥੫॥੮॥

## ਦੂਸਰਾ ਅਰਥ

**ਗ੍ਰਿਹਿ ਸੋਭਾ; ਜਾ ਕੈ ਰੇ ਨਾਹਿ ॥ ਆਵਤ ਪਹੀਆ; ਖੂਧੇ ਜਾਹਿ ॥**

ਜਾ = ਜਿਸ ਦੇ ਰਿਦੇ ਰੂਪ ਗ੍ਰਿਹਿ = ਘਰ ਵਿਚ ਭਗਤੀ ਰੂਪੀ ਸ਼ੋਭਾ ਨਹੀਂ ਹੈ **ਵਾ:** ਭਗਤੀ ਨਹੀਂ ਹੈ, ਉਸ ਦੀ ਲੋਕ-ਪ੍ਲੋਕ ਵਿਚ ਸੋਭਾ = ਵਡਿਆਈ ਨਹੀਂ ਹੈ।

ਜੇਕਰ ਕੋਈ ਜਗਿਆਸੂ ਰੂਪ ਰਾਹੀ ਉਸ ਦੇ ਕੋਲ ਜੰਮਣ ਮਰਣ ਦਾ ਸਫ਼ਰ ਮੁਕਾਉਣ ਲਈ ਗਿਆਨ ਰੂਪੀ ਭੋਜਨ ਖਾਣ ਵਾਸਤੇ ਆਉਣਾ ਕਰੇ ਤਾਂ ਉਹ ਖੂਧੇ = ਭੁੱਖਾ ਹੀ ਚਲਿਆ ਜਾਂਦਾ ਹੈ ਭਾਵ ਜਗਿਆਸੂ ਰੂਪੀ ਰਾਹੀ ਨੂੰ ਭਗਤੀ ਤੋਂ ਰਹਿਤ ਪੁਰਖ ਉੱਤੇ ਨਿਸਚਾ ਨਹੀਂ ਹੁੰਦਾ, ਉਹ ਸਮਝਦਾ ਹੈ ਕਿ ਕਮਾਈ ਨਹੀਂ ਹੈ, ਕੇਵਲ ਕਹਿਣ ਮਾਤ੍ਰ ਹੀ ਹੈ। ਇਸ ਲਈ ਉਹ ਉਪਦੇਸ਼ ਲਏ ਤੋਂ ਬਗ਼ੈਰ ਖ਼ਾਲੀ ਹੀ ਚਲਿਆ ਜਾਂਦਾ ਹੈ ਕਿਉਂਕਿ ਉਸ ਨੂੰ ਗਿਆਨ ਰੂਪੀ ਮਾਰਗ ਨਹੀਂ ਮਿਲਦਾ।

**ਵਾ ਕੈ ਅੰਤਰਿ; ਨਹੀ ਸੰਤੋਖੁ ॥ ਬਿਨੁ ਸੋਹਾਗਨਿ; ਲਾਗੈ ਦੋਖੁ ॥੧॥**

ਭਗਤੀ ਦੀ ਕਮਾਈ ਤੋਂ ਰਹਿਤ ਪੁਰਖ ਵਾ = ਉਸ ਜਗਿਆਸੂ ਦੇ ਰਿਦੇ ਵਿਚ ਸੰਤੋਖੁ = ਸਬਰ ਆਦਿ ਗੁਣ ਪ੍ਰਾਪਤ ਨਹੀਂ ਹੁੰਦਾ।

ਇਸ ਪ੍ਰਕਾਰ ਸੁਹਾਗਣ ਭਾਵ ਭਗਤੀ ਕਰੀ ਤੋਂ ਬਗ਼ੈਰ ਐਸੇ ਪੁਰਖ ਨੂੰ ਦੋਸ਼ ਲੱਗਦਾ ਹੈ ਭਾਵ ਉਸ ਦਾ ਉਪਦੇਸ਼ ਦੁਨੀਆਂ ਵਿਚ ਪਰਵਿਰਤ ਨਹੀਂ ਹੋ ਸਕਦਾ, ਅਰਥਾਤ ਦੁਨੀਆਂ ਵੀ ਜੀਵ, ਸੁਣ ਕੇ ਨਿਹਾਲ ਨਹੀਂ ਹੋ ਸਕਦੇ ॥੧॥

**ਧਨੁ ਸੋਹਾਗਨਿ; ਮਹਾ ਪਵੀਤ ॥ ਤਪੇ ਤਪੀਸਰ; ਡੋਲੈ ਚੀਤ ॥੧॥ਰਹਾਉ॥**

ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸੁਹਾਗਵੰਤੀ ਭਗਤੀ ਧੰਨਤਾ ਦੇ ਯੋਗ ਹੈ **ਵਾ:** ਇਹ ਭਾਉ ਭਗਤੀ ਪਰਮੇਸ਼ਰ ਦੇ ਸੁਹਾਗ ਵਾਲੀ ਹੈ ਅਤੇ ਚਿੱਤ ਨੂੰ ਬੜਾ ਪਵਿੱਤਰ ਕਰਨ ਵਾਲੀ ਹੈ।

ਸਾਰੀ ਉਮਰ ਤਪੇ = ਤਪੱਸਿਆ ਕਰਨ ਵਾਲੇ, ਧੂਣੀਆਂ ਤਪਾਉਣ ਵਾਲੇ ਤਪੀਸਰ = ਤਪੀਆਂ ਦੇ ਈਸ਼ਰ ਆਦਿ ਸਭਨਾਂ ਦੇ ਚਿੱਤ ਡੋਲਦੇ ਸੀ ਕਿ ਅਸੀਂ ਭਗਤੀ ਕਰਕੇ ਨਿਹਾਲ ਹੋ ਜਾਈਏ ਭਾਵ ਪਰਮੇਸ਼ਰ ਦੇ ਵਿਚ ਆਪਣਾ ਚਿੱਤ ਜੋੜ ਲਈਏ ॥੧॥ਰਹਾਉ॥

**ਸੋਹਾਗਨਿ; ਕਿਰਪਨ ਕੀ ਪੂਤੀ ॥ ਸੇਵਕ ਤਜਿ; ਜਗਤ ਸਿਉ ਸੂਤੀ ॥**

ਇਹ ਸੁਹਾਗਵੰਤੀ ਰੂਪ ਭਾਉ ਭਗਤੀ ਕਿਰਪਨ = ਕ੍ਰਿਪਾ ਆਦਿ ਗੁਣਾਂ ਦੀ ਪੁੱਤਰੀ ਹੈ ਭਾਵ ਜਿਸ ਦਾ ਕ੍ਰਿਪਾ ਕਰਨ ਵਾਲਾ ਸੁਭਾਅ ਹੈ, ਉਸ ਦੇ ਅੰਦਰ ਭਾਉ ਭਗਤੀ ਪ੍ਰਗਟ ਹੁੰਦੀ ਹੈ।

ਜਗਤ = ਸੰਸਾਰ ਨੇ ਇਸ ਭਾਉ ਭਗਤੀ ਨੂੰ ਤਜਿ = ਤਿਆਗ ਦਿੱਤਾ ਹੈ, ਪਰੰਤੂ ਪ੍ਰਭੂ ਦੇ ਪਿਆਰੇ ਸੇਵਕਾਂ ਨੂੰ ਇਹ ਨਿਰਵਿਕਲਪ ਸਮਾਧੀ ਵਿਚ ਸੂਤੀ = ਸਲਾਉਣ ਵਾਲੀ ਹੈ।

**ਸਾਧੂ ਕੈ; ਠਾਢੀ ਦਰਬਾਰਿ ॥ ਸਰਨਿ ਤੇਰੀ; ਮੋ ਕਉ ਨਿਸਤਾਰਿ ॥੨॥**

ਮਹਾਤਮਾ ਜਨਾਂ ਦੇ ਦਰਵਾਜ਼ੇ ਅੱਗੇ ਜੋ ਜਗਿਆਸੂ ਜਨਾਂ ਦੀ ਕਤਾਰ ਉਪਦੇਸ਼ ਲੈਣ ਲਈ ਖੜੀ ਹੈ, ਇਹ ਮਾਨੋ ਭਗਤੀ ਸਾਧੂਆਂ ਦੇ ਦਰਬਾਰ ਵਿਚ ਖੜੀ ਹੈ ਅਤੇ ਜਗਿਆਸੂ ਜਨ ਇਉਂ ਬੇਨਤੀ ਕਰਦੇ ਹਨ ਕਿ ਅਸੀਂ ਤੇਰੀ = ਆਪ ਜੀ ਦੀ ਓਟ ਵਿਚ ਆਏ ਹਾਂ, ਕ੍ਰਿਪਾ ਕਰਕੇ ਸਾਨੂੰ ਭਾਉ ਭਗਤੀ ਦੀ ਦਾਤ ਬਖ਼ਸ਼ ਕੇ ਸਾਡਾ ਸੰਸਾਰ-ਸਮੁੰਦ੍ਰ ਤੋਂ ਨਿਸਤਾਰਿ = ਪਾਰ ਉਤਾਰਾ ਕਰੋ ॥੨॥

**ਸੋਹਾਗਨਿ ਹੈ; ਅਤਿ ਸੁੰਦਰੀ ॥ ਪਗ ਨੇਵਰ ਛਨਕ ਛਨਹਰੀ ॥**

ਜੋ ਸੁਹਾਗਵੰਤੀ ਭਗਤੀ ਹੈ, ਇਹ ਸਤ ਚੇਤਨ ਅਨੰਦ ਸਰੂਪ ਦੀ ਸਖਿਆਤਤਾ ਕਰਾਉਣ ਵਾਲੀ ਅਤਿ = ਅਤਿਅੰਤ ਸੁੰਦਰ ਸਰੂਪ ਵਾਲੀ ਹੈ ਭਾਵ ਦਿਲ ਦੀ ਸਫ਼ਾਈ ਕਰਨ ਵਾਲੀ ਹੈ।

ਇਸ ਦੇ ਸਮ ਦਮ ਸਾਧਨ ਰੂਪ ਪੈਰਾਂ ਦੇ ਵਿਚ ਸ੍ਰਵਣ, ਮੰਨਣ, ਨਿਧਿਆਸਣ ਰੂਪ ਝਾਂਜਰਾਂ ਦੀ ਛਨਕ = ਛਣਕਾਟ ਹੈ, ਜੋ ਇਕ ਛਿਨ ਦੇ ਵਿਚ ਕਾਮ ਕ੍ਰੋਧ ਆਦਿ ਆਸੁਰੀ ਸੰਪਦਾ ਨੂੰ ਹਰ ਦਿੰਦੀ ਹੈ **ਵਾ:** ਵਿਸ਼ਿਆਂ ਨੂੰ ਹਰ ਦਿੰਦੀ ਹੈ।

**ਜਉ ਲਗੁ ਪ੍ਰਾਨ; ਤਊ ਲਗੁ ਸੰਗੇ ॥ ਨਾਹਿ ਤ ਚਲੀ; ਬੇਗਿ ਉਠਿ ਨੰਗੇ ॥੩॥**

ਜਦ ਤਕ ਜੀਵ ਦੇ ਅੰਦਰ ਪ੍ਰਾਨ = ਸੁਆਸ ਚੱਲਦੇ ਹਨ, ਤਦ ਤਕ ਭਗਤੀ ਦੀ ਸੰਗੇ = ਸੰਗਤ ਜ਼ਰੂਰ ਕਰਨੀ ਚਾਹੀਦੀ ਹੈ ਭਾਵ ਪਰਮੇਸ਼ਰ ਦੀ ਭਗਤੀ ਤੋਂ ਵਾਂਝੇ ਕਦੇ ਵੀ ਨਹੀਂ ਰਹਿਣਾ ਚਾਹੀਦਾ।

ਹੇ ਭਾਈ ! ਜੇਕਰ ਭਾਉ ਭਗਤੀ ਨਹੀਂ ਕਰੋਗੇ ਤਾਂ ਫਿਰ ਨੰਗੇ ਹੀ ਦੁਨੀਆਂ ਤੋਂ ਉੱਠ ਭਾਵ ਕੂਚ ਕਰਕੇ ਪ੍ਰਲੋਕ ਨੂੰ ਚਲੇ ਜਾਵੋਗੇ ਭਾਵ ਸ਼ੁੱਭ ਗੁਣਾਂ ਤੋਂ ਖ਼ਾਲੀ ਚਲੇ ਜਾਵੋਗੇ ॥੩॥

**ਸੋਹਾਗਨਿ; ਭਵਨ ਤ੍ਰੈ ਲੀਆ ॥ ਦਸ ਅਠ ਪੁਰਾਣ; ਤੀਰਥ ਰਸ ਕੀਆ ॥**

ਜੋ ਪਰਮੇਸ਼ਰ ਦੀ ਸੁਹਾਗਣ ਭਗਤੀ ਹੈ, ਤਿੰਨਾਂ ਲੋਕਾਂ ਨੇ ਇਸ ਦੇ ਤਾਈਂ ਲੀਆ = ਲੈਣਾ, ਗ੍ਰਹਿਣ ਕੀਤਾ ਹੈ।

ਦਸ ਤੇ ਅੱਠ, ਅਠਾਰਾਂ ਪੁਰਾਣ ਕਥਨ ਕਰਨ ਵਾਲੇ ਬਿਆਸ ਆਦਿਕਾਂ ਨੇ ਵੀ ਨਾਰਦ ਮੁਨੀ ਤੋਂ ਭਗਵੰਤ ਦੀ ਭਗਤੀ ਕਰਨ ਬਾਬਤ ਸਿੱਖ ਕੇ ਭਗਤੀ ਵਿਚ ਚਿੱਤ ਲਾਉਣਾ ਕੀਤਾ ਹੈ ਅਤੇ ਤੀਰਥ ਯਾਤਰੂਆਂ ਨੇ ਵੀ ਨਾਮ ਜਪਣ ਵਾਲੇ ਗੁਰਮੁਖਾਂ ਦੁਆਰਾ ਭਗਤੀ ਕਰਨ ਵਿਚ ਪ੍ਰੇਮ ਲਾਉਣਾ ਕੀਤਾ ਹੈ **ਵਾ:** ਤੀਰਥਾਂ ਉੱਤੇ ਵੱਸਣ ਵਾਲੇ ਪੁਰਖਾਂ ਨੇ ਵੀ ਭਗਤੀ ਵਿਚ ਰਸ = ਪ੍ਰੇਮ ਕੀਤਾ ਹੈ।

**ਬ੍ਰਹਮਾ ਬਿਸਨੁ; ਮਹੇਸਰ ਬੇਧੇ ॥ ਬਡੇ ਭੂਪਤਿ; ਰਾਜੇ ਹੈ ਛੇਧੇ ॥੪॥**

ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿ ਸਾਰੇ ਦੇਵਤੇ ਭਗਤੀ ਦਾ ਰਸ ਲੈਣ ਵਾਸਤੇ ਬੇਧੇ = ਮਿਲ ਰਹੇ ਹਨ ਭਾਵ ਬ੍ਰਹਮਾ ਹਰ ਵਕਤ ਬੇਦ ਹੀ ਪੜ੍ਹਦਾ ਰਹਿੰਦਾ ਹੈ, ਵਿਸ਼ਨੂੰ ਅਵਤਾਰ ਧਾਰ ਕੇ ਭਗਤੀ ਕਰਨ ਵਾਲੇ ਭਗਤਾਂ ਦੀ ਰੱਖਿਆ ਕਰਦਾ ਹੈ, ਸ਼ਿਵਜੀ ਅਠਾਸੀ ਅਠਾਸੀ ਹਜ਼ਾਰ ਵਰ੍ਹਾ ਸਮਾਧੀ ਲਾਈ ਰੱਖਦਾ ਹੈ।

ਵੱਡੇ ਵੱਡੇ ਦੁਨੀਆਂ ਦੇ ਚੱਕ੍ਰਵਰਤੀ ਰਾਜੇ ਜਨਕ ਵਰਗੇ ਜਾਂ ਪ੍ਰਿਥੂ ਆਦਿ ਵੱਡੇ ਵੱਡੇ ਭੂਪਤਿ = ਭੂਮੀ ਦੇ ਪਤੀ ਭਾਵ ਰਜਵਾੜਿਆਂ ਦੇ ਮਾਲਕ ਰਾਜੇ ਹੋਏ ਹਨ, ਉਨ੍ਹਾਂ ਸਭਨਾਂ ਦੇ ਮਨ ਭਗਤੀ ਵਿਚ ਛੇਧੇ = ਵਿੰਨ੍ਹੇ ਗਏ ਸਨ ॥੪॥

**ਸੋਹਾਗਨਿ; ਉਰਵਾਰਿ ਨ ਪਾਰਿ ॥**

ਇਹ ਸੋਹਾਗਨਿ = ਸੁਹਾਗਵੰਤੀ ਭਗਤੀ ਜੀਵ ਨੂੰ ਉਰਵਾਰਿ = ਦੁਨੀਆਂ ਵਿਚ ਰਹਿਣ ਨਹੀਂ ਦਿੰਦੀ, ਸੰਸਾਰ ਤੋਂ ਪਾਰ ਕਰ ਦਿੰਦੀ ਹੈ **ਵਾ:** ਉਰੇ ਨਹੀਂ ਰਹਿਣ ਦਿੰਦੀ, ਸੰਸਾਰ-ਸਮੁੰਦ੍ਰ ਤੋਂ ਪਾਰ ਕਰਕੇ ਮੁਕਤੀ ਰੂਪ ਕਿਨਾਰੇ 'ਤੇ ਲਾ ਦਿੰਦੀ ਹੈ।

***ਪ੍ਰਸ਼ਨ :*** *ਭਗਤੀ ਕਿਵੇਂ ਹੁੰਦੀ ਹੈ ?*

***ਉੱਤਰ :***

**ਪਾਂਚ ਨਾਰਦ ਕੈ; ਸੰਗਿ ਬਿਧਵਾਰਿ ॥**

ਜਿਸ ਨੇ ਪਾਂਚ = ਪੰਜੇ ਗਿਆਨ ਇੰਦਰੇ ਤੇ ਨਾਰਦ = ਮਨ ਸੰਗਿ = ਸਮੇਤ ਸਾਰੇ ਇੰਦਰਿਆਂ ਨੂੰ ਭਗਤੀ ਵਿਚ ਵਿੰਨ੍ਹ ਲਿਆ ਹੈ **ਵਾ:** ਜੋ ਹਰ ਵਕਤ ਪੰਜ ਗਿਆਨ ਇੰਦ੍ਰੀਆਂ ਦੁਆਰਾ ਪ੍ਰਭੂ ਕੀਰਤੀ ਤੇ ਮਨ ਨਾਲ ਲਿਵ ਲਾਉਂਦਾ ਹੈ, ਉਸ ਨੂੰ ਗੁਰਾਂ ਦੁਆਰਾ ਇਹ ਭਗਤੀ ਦੀ ਦਾਤ ਪ੍ਰਾਪਤ ਹੁੰਦੀ ਹੈ।

**ਪਾਂਚ ਨਾਰਦ ਕੇ; ਮਿਟਵੇ ਫੂਟੇ ॥**

ਪੰਜ ਗਿਆਨ ਇੰਦ੍ਰੇ ਤੇ ਮਨ ਦੇ ਵਿਸ਼ੇ ਰੂਪ ਮਿਟਵੇ = ਵਾਜੇ ਫੁੱਟ ਗਏ ਹਨ, ਇਉਂ ਭਗਤੀ ਦੇ ਪ੍ਰਤਾਪ ਕਰਕੇ ਐਸੇ ਪੁਰਖ ਵਿਕਾਰਾਂ ਤੋਂ ਬਚ ਗਏ ਹਨ।

**ਕਹੁ ਕਬੀਰ; ਗੁਰ ਕਿਰਪਾ ਛੂਟੇ ॥੫॥੫॥੮॥**

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਗੁਰ = ਸਤਿਗੁਰਾਂ ਦੀ ਕ੍ਰਿਪਾ ਦੁਆਰਾ ਭਗਤੀ ਕਰਨ ਵਾਲੇ ਜੰਮਣ ਮਰਣ ਦੇ ਬੰਧਨਾਂ, ਵਿਕਾਰਾਂ ਵੱਲੋਂ ਛੂਟੇ = ਛੁੱਟ ਗਏ ਹਨ ॥੫॥੫॥੮॥

## ਗੋਂਡ ॥

**ਉਥਾਨਕਾ :** ਇਸ ਸ਼ਬਦ ਵਿਚ ਭਗਤ ਕਬੀਰ ਜੀ ਸੰਤਾਂ, ਸੰਤਾਂ ਦੀ ਸੰਗਤ ਕੀਤੇ ਬਗ਼ੈਰ ਕਿਸੇ ਦਾ ਵੀ ਉਧਾਰ ਨਹੀਂ ਹੁੰਦਾ, ਇਸ ਉੱਤੇ ਦ੍ਰਿਸ਼ਟਾਂਤ ਦਿੰਦੇ ਹਨ।

### ਜੈਸੇ ਮੰਦਰ ਮਹਿ; ਬਲ ਹਰ ਨਾ ਠਾਹਰੈ ॥ ਨਾਮ ਬਿਨਾ; ਕੈਸੇ ਪਾਰਿ ਉਤਰੈ ॥

ਜੈਸੇ = ਜਿਸ ਪ੍ਰਕਾਰ ਮੰਦਰ = ਮਕਾਨ ਦੇ ਮਹਿ = ਵਿਚਕਾਰੋਂ ਬਲ = ਸ਼ਤੀਰ (ਵਲਾ) ਹਰ = ਖਿੱਚ ਲੈਣ ਨਾਲ ਮਕਾਨ ਨਾ = ਨਹੀਂ ਠਾਹਰੈ = ਠਹਿਰਦਾ।

ਇਸੇ ਪ੍ਰਕਾਰ ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਜੀਵ ਸੰਸਾਰ-ਸਮੁੰਦ੍ਰ ਤੋਂ ਕੈਸੇ = ਕਿਸ ਪ੍ਰਕਾਰ ਪਾਰ ਉਤਰੈ = ਲੰਘ ਜਾਵੇਗਾ ਭਾਵ ਨਹੀਂ ਲੰਘ ਸਕਦਾ।

### ਕੁੰਭ ਬਿਨਾ; ਜਲੁ ਨਾ ਟੀਕਾਵੈ ॥ ਸਾਧੂ ਬਿਨੁ; ਐਸੇ ਅਬਗਤੁ ਜਾਵੈ ॥੧॥

ਜਿਵੇਂ ਕੁੰਭ = ਘੜੇ ਤੋਂ ਬਿਨਾ = ਬਗ਼ੈਰ ਜਲੁ = ਪਾਣੀ ਨਾ = ਨਹੀਂ ਟੀਕਾਵੈ = ਟਿੱਕ ਸਕਦਾ **ਵਾ:** ਜਿਵੇਂ (ਕੁੰ + ਭ) ਕੁੰ = ਪਾਣੀ ਦੇ ਭ = ਆਸਰੇ ਤੋਂ ਬਗ਼ੈਰ ਪਾਣੀ ਨਹੀਂ ਠਹਿਰਦਾ। ਇਸੇ ਪ੍ਰਕਾਰ ਭਗਤੀ ਰੂਪ ਪਾਣੀ ਵਾਲੇ ਹਿਰਦੇ ਤੋਂ ਬਗ਼ੈਰ ਪਰਮੇਸ਼ਰ ਦਾ ਪ੍ਰੇਮ ਰੂਪੀ ਪਾਣੀ ਨਹੀਂ ਠਹਿਰ ਸਕਦਾ।

ਐਸੇ = ਇਸੇ ਤਰ੍ਹਾਂ ਸਾਧੂ = ਸੰਤਾਂ, ਸੰਤਾਂ ਦੀ ਸੰਗਤ **ਵਾ:** ਸ੍ਰੇਸ਼ਟ ਗੁਰਾਂ ਦੀ ਸੰਗਤ ਤੋਂ ਬਿਨੁ = ਬਗ਼ੈਰ ਜੀਵ ਅਬਗਤੁ = ਬੇਗਤਾ ਹੀ ਪ੍ਰਲੋਕ ਨੂੰ ਜਾਵੈ = ਜਾਂਦਾ ਹੈ ਭਾਵ ਮੁਕਤੀ ਤੋਂ ਰਹਿਤ ਟੇਢੀਆਂ ਜੂਨਾਂ ਵਿਚ ਜਾਂਦਾ ਹੈ ॥੧॥

### ਜਾਰਉ ਤਿਸੈ; ਜੁ ਰਾਮੁ ਨ ਚੇਤੈ ॥ ਤਨ ਮਨ ਰਮਤ ਰਹੈ; ਮਹਿ ਖੇਤੈ ॥੧॥ਰਹਾਉ॥

ਹੇ ਭਾਈ! ਤਿਸੈ = ਉਸ ਸਰੀਰ, ਨੂੰ ਜਿਉਂਦਿਆਂ ਹੀ ਜਾਰਉ = ਸਾੜ ਦੇਣਾ ਕਰੋ, ਜੁ = ਜਿਹੜਾ ਰਾਮੁ = ਪਰਮੇਸ਼ਰ ਨੂੰ ਚੇਤੈ = ਯਾਦ ਨ = ਨਹੀਂ ਕਰਦਾ **ਵਾ:** ਉਸ ਦੇਹ ਅਧਿਆਸ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਨਾਲ ਸਾੜ ਦੇਣਾ ਕਰੋ ਜੁ = ਜਿਸ ਦੇਹ ਅਧਿਆਸ ਕਾਰਨ ਪਰਮੇਸ਼ਰ ਯਾਦ ਨਹੀਂ ਆਉਂਦਾ।

ਜਿਸ ਦਾ ਤਨ = ਸਥੂਲ ਸਰੀਰ ਤੇ ਮਨ = ਸੂਖਮ ਸਰੀਰ ਸੰਸਾਰ ਰੂਪੀ ਖੇਤੈ = ਖੇਤ ਦੇ ਮਹਿ = ਵਿਚ ਵਿਸ਼ਿਆਂ ਦੇ ਪਰੈਣ ਹੋ ਕੇ ਰਮਤ = ਰਮਿਆ ਰਹੈ = ਰਹਿੰਦਾ ਹੈ, ਐਸੇ ਜੀਵ ਨੂੰ ਜਿਉਂਦਿਆਂ ਹੀ ਲੱਕੜਾਂ ਵਿਚ ਪਾ ਕੇ ਸਾੜ ਦੇਣਾ ਕਰੋ ॥੧॥ਰਹਾਉ॥

### ਜੈਸੇ ਹਲ ਹਰ ਬਿਨਾ; ਜਿਮੀ ਨਹੀ ਬੋਈਐ ॥

ਜੈਸੇ = ਜਿਸ ਪ੍ਰਕਾਰ ਹਲ = ਹਾਲੀ **ਵਾ:** ਹਲ = ਜ਼ਮੀਨ ਵਾਹੁਣ ਦੇ ਸੰਦ ਤੇ ਹਰ = ਪਾਣੀ ਤੋਂ ਬਿਨਾ = ਬਗ਼ੈਰ ਜਿਮੀ = ਜ਼ਮੀਨ ਬੋਈਐ = ਬੀਜੀ ਨਹੀਂ ਜਾ ਸਕਦੀ।

ਇਸੇ ਪ੍ਰਕਾਰ ਵੀਚਾਰ ਰੂਪੀ ਹਲ **ਵਾ:** ਮਨ ਰੂਪ ਹਾਲੀ ਤੇ ਪ੍ਰਭੂ ਪ੍ਰਾਪਤੀ ਵਾਲੇ ਪ੍ਰੇਮ ਰੂਪੀ ਪਾਣੀ ਤੋਂ ਬਗ਼ੈਰ ਬੁੱਧ ਰੂਪ ਧਰਤੀ ਦੇ ਅੰਦਰ ਸ਼ੁੱਭ ਗੁਣਾਂ ਦਾ ਬੀਜ ਬੀਜਿਆ ਨਹੀਂ ਜਾ ਸਕਦਾ।

## ਸੂਤ ਬਿਨਾ; ਕੈਸੇ ਮਣੀ ਪਰੋਈਐ ॥

ਸੂਤ = ਧਾਗੇ ਤੋਂ ਬਿਨਾ = ਬਗ਼ੈਰ ਕੈਸੇ = ਕਿਸ ਪ੍ਰਕਾਰ ਮਾਲਾਂ ਦੇ ਮਣੀ = ਮਣਕੇ ਪਰੋਈਐ = ਪਰੋਏ ਜਾਂ ਸਕਦੇ ਹਨ ਭਾਵ ਨਹੀਂ ਪਰੋਏ ਜਾ ਸਕਦੇ **ਵਾ:** ਇਸੇ ਪ੍ਰਕਾਰ ਪਰਮੇਸ਼ਰ ਦੇ ਨਾਮ ਰੂਪੀ ਧਾਗੇ ਤੋਂ ਬਗ਼ੈਰ ਕਰੁਣਾ, ਮੈਤਰੀ, ਮੁੱਦਤਾ ਆਦਿ ਸ਼ੁੱਭ ਗੁਣਾਂ ਰੂਪੀ ਮਣਕੇ ਕਿਸ ਪ੍ਰਕਾਰ ਕੋਈ ਰਿਦੇ ਰੂਪੀ ਮਾਲਾ ਵਿਚ ਪਰੋ ਸਕਦਾ ਹੈ **ਵਾ:** ਸੁਆਸਾਂ ਰੂਪ ਧਾਗੇ ਤੋਂ ਬਗ਼ੈਰ ਕਿਸ ਪ੍ਰਕਾਰ ਕਰੁਣਾ, ਮੁੱਦਤਾ, ਮੈਤਰੀ ਆਦਿ ਗੁਣਾਂ ਨੂੰ ਰਿਦੇ ਵਿਚ ਪਰੋ ਲਵੋਗੇ, ਭਾਵ ਨਹੀਂ ਪ੍ਰੋ ਸਕਦੇ **ਵਾ:** ਪ੍ਰੇਮ ਰੂਪ ਧਾਗੇ ਤੋਂ ਬਗ਼ੈਰ ਭਗਤੀ ਰੂਪ ਮਣੀ ਨੂੰ ਕਿਸ ਪ੍ਰਕਾਰ ਦਿਲ ਵਿਚ ਪ੍ਰੋ ਲਵੋਗੇ ਭਾਵ ਨਹੀਂ ਪ੍ਰੋ ਸਕਦੇ।

## ਘੁੰਡੀ ਬਿਨੁ; ਕਿਆ ਗੰਠਿ ਚੜ੍ਹਾਈਐ ॥
## ਸਾਧੂ ਬਿਨੁ; ਤੈਸੇ ਅਬਗਤੁ ਜਾਈਐ ॥੨॥

ਘੁੰਡੀ = ਮਰੋੜੀ ਦਿੱਤੇ ਤੋਂ ਬਿਨੁ = ਬਗ਼ੈਰ ਗੰਠਿ = ਗੰਢ ਕਿਆ = ਕਿਵੇਂ ਚੜ੍ਹਾਈਐ = ਚਾੜ੍ਹੀ ਜਾ ਸਕਦੀ ਹੈ ਭਾਵ ਨਹੀਂ ਚਾੜ੍ਹੀ ਜਾ ਸਕਦੀ। ਇਸੇ ਪ੍ਰਕਾਰ ਜੁਗਤੀ ਰੂਪ ਮਰੋੜੀ ਤੋਂ ਬਗ਼ੈਰ ਪ੍ਰੀਤ ਰੂਪ ਗੰਢ ਕਿਵੇਂ ਚਾੜ੍ਹੋਗੇ ਭਾਵ ਪਰਮੇਸ਼ਰ ਦੇ ਨਾਲ ਪ੍ਰੇਮ ਕਿਵੇਂ ਕਰੋਗੇ ਭਾਵ ਨਹੀਂ ਕਰ ਸਕਦੇ।

ਤੈਸੇ = ਉਸੇ ਤਰ੍ਹਾਂ ਸਾਧੂ = ਸੰਤਾਂ ਜਾਂ ਸੰਤਾਂ ਦੀ ਸੰਗਤ ਤੋਂ ਬਿਨੁ = ਬਗ਼ੈਰ ਜੀਵ ਅਬਗਤੁ = ਬੇਗਤਾ, ਮੁਕਤੀ ਤੋਂ ਰਹਿਤ ਪ੍ਰਲੋਕ ਵਿਚ ਜਾਈਐ = ਜਾਣਾ ਕਰਦਾ ਹੈ **ਵਾ:** ਟੇਢੀ ਗਤੀ ਟੇਢੀਆਂ ਜੂਨਾਂ ਵਿਚ ਜਾਣਾ ਕਰਦਾ ਹੈ ॥੨॥

## ਜੈਸੇ ਮਾਤ ਪਿਤਾ ਬਿਨੁ; ਬਾਲੁ ਨ ਹੋਈ ॥ ਬਿੰਬ ਬਿਨਾ; ਕੈਸੇ ਕਪਰੇ ਧੋਈ ॥

ਜੈਸੇ = ਜਿਸ ਪ੍ਰਕਾਰ ਮਾਤ = ਮਾਂ ਤੇ ਪਿਤਾ = ਪਿਉ ਤੋਂ ਬਿਨੁ = ਬਗ਼ੈਰ ਬਾਲੁ = ਬੱਚੇ ਦੀ ਪੈਦਾਇਸ਼ ਨ = ਨਹੀਂ ਹੋਈ = ਹੁੰਦੀ, ਇਸੇ ਪ੍ਰਕਾਰ ਖਿਮਾ ਰੂਪੀ ਮਾਤਾ ਤੇ ਸੰਤੋਖ ਰੂਪੀ ਪਿਤਾ ਤੋਂ ਬਗ਼ੈਰ ਗਿਆਨ ਰੂਪੀ ਬੱਚੇ, ਪੁੱਤਰ ਦੀ ਰਿਦੇ ਵਿਚ ਉਤਪਤੀ ਨਹੀਂ ਹੁੰਦੀ।

ਬਿੰਬ = ਪਾਣੀ ਤੋਂ ਬਿਨਾ = ਬਗ਼ੈਰ ਕੈਸੇ = ਕਿਸ ਪ੍ਰਕਾਰ ਕਪਰੇ = ਕੱਪੜੇ ਧੋਈ = ਧੋਤੇ ਜਾਣਗੇ ਭਾਵ ਨਹੀਂ ਧੋਤੇ ਜਾਂਦੇ, ਇਸੇ ਪ੍ਰਕਾਰ ਨਾਮ ਰੂਪੀ ਸਾਬਣ ਤੇ ਪ੍ਰੇਮ ਰੂਪੀ ਪਾਣੀ ਤੋਂ ਬਗ਼ੈਰ ਅੰਤਹਕਰਣ ਰੂਪੀ ਕੱਪੜੇ ਕਿਸ ਪ੍ਰਕਾਰ ਧੋਤੇ, ਜਾਣਗੇ ਭਾਵ ਸੁੱਖ ਹੋਣਗੇ, ਅਰਥਾਤ ਸ਼ੁੱਧ ਨਹੀਂ ਹੋ ਸਕਦਾ।

## ਘੋਰ ਬਿਨਾ; ਕੈਸੇ ਅਸਵਾਰ ॥ ਸਾਧੂ ਬਿਨੁ; ਨਾਹੀ ਦਰਵਾਰ ॥੩॥

ਜਿਵੇਂ ਘੋਰ = ਘੋੜੇ ਤੋਂ ਬਿਨਾ = ਬਗ਼ੈਰ ਕੋਈ ਮਨੁੱਖ ਅਸਵਾਰ = ਘੋੜ ਸਵਾਰ ਕੈਸੇ = ਕਿਸ ਪ੍ਰਕਾਰ ਹੋ ਸਕਦਾ ਭਾਵ ਨਹੀਂ ਹੋ ਸਕਦਾ, ਇਸੇ ਪ੍ਰਕਾਰ ਗਿਆਨ ਰੂਪੀ ਘੋੜੇ ਤੋਂ ਬਗ਼ੈਰ ਜਗਿਆਸੂ ਜਨ ਦੀ ਤੁਰੀਆ ਪਦ ਵਿਚ ਕਿਸ ਪ੍ਰਕਾਰ ਅਸਵਾਰੀ ਹੋ ਸਕਦੀ ਹੈ ਭਾਵ ਨਹੀਂ ਹੋ ਸਕਦੀ।

ਤਿਵੇਂ ਸਾਧੂ = ਸੰਤਾਂ ਜਾਂ ਸੰਤਾਂ ਦੀ ਸੰਗਤ ਕੀਤੇ ਤੋਂ ਬਗ਼ੈਰ ਦਰਵਾਰ = ਸਤ ਸਰੂਪ ਦੀ ਪ੍ਰਾਪਤੀ ਵਾਲਾ ਦਰ ਪ੍ਰਾਪਤ ਨਾਹੀ = ਨਹੀਂ ਹੋ ਸਕਦਾ ॥੩॥

## ਜੈਸੇ ਬਾਜੇ ਬਿਨੁ; ਨਹੀ ਲੀਜੈ ਫੇਰੀ॥
## ਖਸਮਿ ਦੁਹਾਗਨਿ ਤਜਿ; ਅਉ ਹੇਰੀ॥

ਜੈਸੇ = ਜਿਸ ਪ੍ਰਕਾਰ ਵਾਜੇ ਤੋਂ ਬਿਨੁ = ਬਗ਼ੈਰ ਨਿਰਤਕਾਰੀ ਕਰਨ ਵਾਲੇ ਫੇਰੀ = ਭੁਆਂਟਣੀ ਨਹੀਂ ਲੀਜੈ = ਲੈ ਸਕਦੇ, ਇਸੇ ਪ੍ਰਕਾਰ ਪਰਮੇਸ਼ਰ ਦੇ ਨਾਮ ਰੂਪੀ ਵਾਜੇ ਤੋਂ ਬਗ਼ੈਰ ਜੰਮਣ ਮਰਣ ਵੱਲੋਂ ਫੇਰੀ ਨਹੀਂ ਲਈ ਜਾ ਸਕਦੀ ਭਾਵ ਜੰਮਣ ਮਰਣ ਤੋਂ ਰਹਿਤ ਨਹੀਂ ਹੋ ਸਕੀਦਾ।

ਜਿਹੜੀ ਦੁਹਾਗਨਿ = ਖੋਟੇ ਭਾਗਾਂ ਵਾਲੀ ਆਪਣੇ ਖਸਮਿ = ਮਾਲਕ ਭਾਵ ਪਤੀ ਨੂੰ ਤਜਿ = ਛੱਡ ਕੇ ਅਉ = ਹੋਰਨਾਂ ਨੂੰ ਮੰਦ ਦ੍ਰਿਸ਼ਟੀ ਨਾਲ ਹੇਰੀ = ਵੇਖਦੀ ਹੈ, ਉਹ ਸੁਹਾਗਣ ਨਹੀਂ ਕਹਾ ਸਕਦੀ।

ਇਸੇ ਪ੍ਰਕਾਰ ਜਿਹੜੀ ਮਨਮੁਖ ਦੁਹਾਗਣ ਇਸਤ੍ਰੀ ਆਪਣੇ ਮਾਲਕ ਪਤੀ ਪਰਮੇਸ਼ਰ ਨੂੰ ਛੱਡ ਕੇ ਹੋਰਨਾਂ ਦੇਵੀ ਦੇਵਤਿਆਂ ਵੱਲ ਵੇਖਦੀ ਹੈ, ਉਹ ਪਤੀ ਪ੍ਰਭ ਦੇ ਸੁਹਾਗ ਵਾਲੀ ਨਹੀਂ ਕਹਾ ਸਕਦੀ ਭਾਵ ਉਹ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਅਨੰਦ ਨੂੰ ਨਹੀਂ ਮਾਣ ਸਕਦੀ **ਵਾ:** ਇਸੇ ਪ੍ਰਕਾਰ ਨਾਮ, ਸਾਧੂ ਤੋਂ ਬਗ਼ੈਰ ਪੁਰਖ ਦੁਖੀ ਹੁੰਦਾ ਹੈ।

## ਕਹੈ ਕਬੀਰੁ; ਏਕੈ ਕਰਿ ਕਰਨਾ॥
## ਗੁਰਮੁਖਿ ਹੋਇ; ਬਹੁਰਿ ਨਹੀ ਮਰਨਾ॥੪॥੬॥੯॥

ਭਗਤ ਕਬੀਰ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਭਾਈ! ਜੇਕਰ ਏਕੈ = ਇਕ ਪਰਮੇਸ਼ਰ ਕ੍ਰਿਪਾ ਦ੍ਰਿਸ਼ਟੀ ਕਰਨਾ ਕਰੇ। ਅਤੇ

ਗੁਰਮੁਖਤਾਈ ਵਾਲਾ ਜੀਵਨ ਹੋਇ = ਹੋਵੇ **ਵਾ:** ਮੁਖੀ ਗੁਰਾਂ ਦੁਆਰਾ ਜੀਵਨ ਨੂੰ ਬਣਾਉਣ ਵਾਲਾ ਹੋਵੇ ਤਾਂ ਬਹੁਰਿ = ਮੁੜ ਕੇ ਮਰਨਾ ਨਹੀਂ ਹੁੰਦਾ॥੪॥੬॥੯॥

## ਗੋਂਡ॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਸਾਧੂਆਂ ਤੇ ਸੰਗਤ ਦੀ ਬਹੁਤ ਸੇਵਾ ਕਰਦੇ ਸਨ, ਸਾਧ ਸੰਗਤ ਦੀ ਸੇਵਾ ਕਰਦਿਆਂ ਵੇਖ ਕੇ ਬ੍ਰਾਹਮਣ ਲੋਕ ਭਗਤ ਜੀ ਉੱਤੇ ਗ਼ੁੱਸਾ ਕਰਦੇ **ਵਾ:** ਭਗਤ ਜੀ ਨਾਲ ਈਰਖਾ ਕਰਦੇ ਸਨ ਕਿ ਕਬੀਰ ਸਾਧਾਂ ਦੀ ਸੇਵਾ ਕਰਾਉਂਦਾ ਹੈ ਤੇ ਇਸ ਕਰਕੇ ਸਾਡਾ ਪਰਚਾ ਘੱਟ ਗਿਆ ਹੈ, ਇਕ ਦਿਨ ਬ੍ਰਾਹਮਣ ਆਪਸ ਵਿਚ ਸਲਾਹ ਕਰਕੇ ਕਬੀਰ ਜੀ ਦੇ ਨਾਲ ਚਰਚਾ ਕਰਨ ਵਾਸਤੇ ਆਏ ਅਤੇ ਆ ਕੇ ਕਬੀਰ ਜੀ ਨੂੰ ਕਹਿਣ ਲੱਗੇ ਕਿ ਕਬੀਰ ਤੂੰ ਸਾਧਾਂ ਦੇ ਫੱਫੇ ਕੁੱਟਣਾ ਹੈਂ ਭਾਵ ਤੂੰ ਲੋਕਾਂ ਨੂੰ ਸਾਧਾਂ ਨਾਲ ਮਿਲਾਉਂਦਾ ਹੈਂ, ਇਸ ਕਰਕੇ ਸਾਡਾ ਪਰਚਾ ਘੱਟ ਗਿਆ ਹੈ, ਭਗਤ ਕਬੀਰ ਜੀ ਆਪਣੇ ਅਨੰਦ ਵਿਚ ਬੈਠੇ ਸਨ, ਐਸੇ ਬਚਨ ਸੁਣ ਕੇ ਭਗਤ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

ਪਹਿਲਾਂ ਅਰਥ ਰਹਾਉ ਵਾਲੀਆਂ ਤੁਕਾਂ ਦਾ ਹੈ :

### ਕੂਟਨੁ ਕਿਸੈ; ਕਹਹੁ ਸੰਸਾਰ॥

ਹੇ ਸੰਸਾਰੀ ਜੀਵੋ! ਤੁਸੀਂ ਫੱਫੇ ਕੂਟਨੁ = ਕੁੱਟਣਾ ਮੈਨੂੰ ਦੱਸਦੇ ਹੋ ਜਾਂ ਕਿਸੇ ਹੋਰ ਨੂੰ ਕਹਹੁ = ਕਹਿੰਦੇ ਹੋ ਕਿਉਂਕਿ :

### ਸਗਲ ਬੋਲਨ ਕੇ; ਮਾਹਿ ਬੀਚਾਰ॥੧॥ਰਹਾਉ॥

ਸਗਲ = ਸਾਰਿਆਂ ਕੇ = ਦੇ ਬੋਲਣ ਚੱਲਣ ਮਾਹਿ = ਵਿਚ ਅਸੀਂ ਤਾਂ ਵੀਚਾਰ ਹੀ ਕੱਢਾਂਗੇ, ਤੁਸੀਂ ਭਾਵੇਂ ਕਿੰਨੀਆਂ ਮਰਜ਼ੀ ਤਰਕਾਂ ਮਾਰ ਲਵੋ॥੧॥ਰਹਾਉ॥

## ਕੂਟਨੁ ਸੋਇ; ਜੁ ਮਨ ਕਉ ਕੂਟੈ ॥ ਮਨ ਕੂਟੈ; ਤਉ ਜਮ ਤੇ ਛੂਟੈ ॥

ਸਾਡੀ ਮੱਤ ਅਨੁਸਾਰ ਫੱਫੇ ਕੂਟਨੁ = ਕੁੱਟਣਾ ਸੋਇ = ਉਹ ਹੈ, ਜੁ = ਜਿਹੜਾ ਮਨ = ਚਿੱਤ ਦੇ ਮੰਦੇ ਸੁਭਾਅ ਕਉ = ਨੂੰ ਅੰਦਰੋਂ ਕੂਟੈ = ਕੁੱਟ ਦੇਣਾ ਹੈ ਭਾਵ ਮਨ ਦੇ ਅੰਦਰੋਂ ਭੈੜੇ ਸੰਕਲਪ ਕੱਢ ਕੇ ਨੇਕੀ ਨੂੰ ਧਾਰਨ ਕਰ ਲਵੇ।

ਜਦ ਮਨ = ਚਿੱਤ ਦੇ ਮੰਦੇ ਸੁਭਾਅ ਨੂੰ **ਵਾ:** ਚਿੱਤ ਨੂੰ ਕੁਸੰਗਤ ਵੱਲੋਂ ਕੂਟੈ = ਕੁੱਟ ਭਾਵ ਰੋਕ ਕੇ ਦੈਵੀ ਸੰਪਦਾ ਵੱਲ ਜੋੜ ਲਵੇ, ਤਉ = ਤਦ ਜਮ = ਜਮਦੂਤਾਂ ਤੇ = ਤੋਂ ਜੀਵ ਛੂਟੈ = ਛੁੱਟ, ਮੁਕਤ ਹੋ ਜਾਂਦਾ ਹੈ।

## ਕੁਟਿ ਕੁਟਿ; ਮਨੁ ਕਸਵਟੀ ਲਾਵੈ ॥ ਸੋ ਕੂਟਨੁ; ਮੁਕਤਿ ਬਹੁ ਪਾਵੈ ॥੧॥

ਜੋ ਪੁਰਖ ਕੁਟਿ ਕੁਟਿ ਭਾਵ ਬਾਰ ਬਾਰ ਸਮਦਮ ਸਾਧਨਾਂ ਦੁਆਰਾ ਆਪਣੇ ਇਸ ਮਨੁ = ਚਿੱਤ ਨੂੰ ਵਿਸ਼ਿਆਂ ਵੱਲੋਂ ਹਟਾ ਕੇ ਭਗਤੀ ਰੂਪ ਕਸਵਟੀ = ਕਸਉਟੀ ਵਿਚ ਲਾਵੈ = ਲਾਉਣਾ ਕਰਦਾ ਹੈ **ਵਾ:** ਪਰਖ ਰੂਪ ਕਸਉਟੀ 'ਤੇ ਲਾਉਣਾ ਕਰਦਾ ਹੈ।

ਸੋ = ਉਹ ਮਨ ਦੇ ਮੰਦੇ ਸੁਭਾਅ ਨੂੰ ਕੂਟਨੁ = ਕੁੱਟਣ ਵਾਲਾ ਪੁਰਖ ਬਹੁ = ਬਹੁਤੀ ਵੱਡੀ ਕੈਵਲ ਮੁਕਤਿ = ਮੁਕਤੀ ਨੂੰ ਪਾਵੈ = ਪਾ ਲੈਂਦਾ ਹੈ ॥੧॥

## ਕੂਟਨੁ ਕਿਸੈ ਕਹਹੁ; ਸੰਸਾਰ ॥ ਸਗਲ ਬੋਲਨ ਕੇ; ਮਾਹਿ ਬੀਚਾਰ ॥੧॥ਰਹਾਉ॥

***ਨੋਟ :*** ਇਨ੍ਹਾਂ ਤੁਕਾਂ ਦਾ ਅਰਥ ਸ਼ਬਦ ਦੇ ਅਰੰਭ ਵਿਚ ਆ ਚੁੱਕਾ ਹੈ।

ਫੇਰ ਬ੍ਰਾਹਮਣ ਲੋਕ ਕਹਿਣ ਲੱਗੇ ਕਿ ਹੇ ਕਬੀਰ ਤੂੰ ਤਾਂ ਸਾਧਾਂ ਦੇ ਅੱਗੇ ਹਰ ਵਕਤ ਨੱਚਦਾ ਫਿਰਦਾ ਹੈਂ, ਇਹ ਸੁਣ ਕੇ ਕਬੀਰ ਜੀ ਕਹਿਣ ਲੱਗੇ :

## ਨਾਚਨੁ ਸੋਇ; ਜੁ ਮਨ ਸਿਉ ਨਾਚੈ ॥ ਝੂਠਿ ਨ ਪਤੀਐ; ਪਰਚੈ ਸਾਚੈ ॥

ਹੇ ਭਾਈ ! ਸਾਡੀ ਬੁੱਧੀ ਅਨੁਸਾਰ ਸੋਇ = ਉਹ ਨਾਚਨੁ = ਨੱਚਣਾ ਹੈ, ਜੁ = ਜਿਹੜਾ ਮਨ = ਚਿੱਤ ਦੇ ਸਿਉ = ਨਾਲ ਪਰਮੇਸ਼ਰ ਦੀ ਪ੍ਰਾਪਤੀ ਦਾ ਨਾਚੈ = ਨਿਰਣਾ ਕਰਨਾ ਹੈ।

ਝੂਠਿ = ਮਿਥਿਆ ਪਰਪੰਚ, ਪਦਾਰਥਾਂ, ਵਿਸ਼ਿਆਂ ਵਿਚ ਨਾ ਪਤੀਐ = ਪਤੀਜਣਾ ਕਰੇ, ਹਮੇਸ਼ਾ ਸਾਚੈ = ਸੱਚੇ ਨਾਮ ਦੇ ਪਰਚੇ ਵਿਚ ਚਿੱਤ ਨੂੰ ਪਰਚਾਉਣਾ ਕਰੇ **ਵਾ:** ਸੱਚੇ ਪਰਮੇਸ਼ਰ ਵਿਚ ਪਰਚੈ = ਪ੍ਰੇਮ ਕਰੇ।

## ਇਸੁ ਮਨ ਆਗੇ; ਪੂਰੈ ਤਾਲ ॥ ਇਸੁ ਨਾਚਨ ਕੇ; ਮਨ ਰਖਵਾਲ ॥੨॥

ਇਸ ਮਨ = ਚਿੱਤ ਦੇ ਆਗੇ = ਅੱਗੇ ਪਰਮੇਸ਼ਰ ਦਾ ਜਸ ਕਰਨ ਰੂਪ **ਵਾ:** ਇਸ ਮਨ = ਸ਼੍ਰੋਮਣੀ ਪਰਮੇਸ਼ਰ ਅੱਗੇ ਮਹਾਂਵਾਕਾਂ ਦਾ ਉਚਾਰਨ ਕਰਨ ਰੂਪੀ **ਵਾ:** ਸਮਦਮ ਸਾਧਨਾਂ ਰੂਪੀ **ਵਾ:** ਸੰਕਲਪਾਂ ਵਿਕਲਪਾਂ ਦਾ ਤਿਆਗ ਕਰਨ ਰੂਪ ਤਾਲ ਪੂਰੇ = ਪੂਰਨਾ ਕਰੇ।

ਇਸ ਪ੍ਰਕਾਰ ਦੇ ਨਾਚਨ = ਨੱਚਣ, ਨਿਰਤਕਾਰੀ ਕਰਨ ਵਾਲੇ ਪੁਰਖ ਕੇ = ਦੇ ਮਨ = ਚਿੱਤ ਦਾ ਰਖਵਾਲ = ਰੱਖਿਅਕ ਪਰਮੇਸ਼ਰ ਹੈ **ਵਾ:** ਇਸ ਤਰ੍ਹਾਂ ਦੇ ਨਿਰਤਕਾਰੀ ਕਰਨ ਵਾਲੇ ਪੁਰਖ ਦਾ ਮਨ = ਸ਼੍ਰੋਮਣੀ ਪਰਮੇਸ਼ਰ ਰਖਵਾਲਾ ਹੈ ॥੨॥

ਫੇਰ ਇਕ ਹੋਰ ਬ੍ਰਾਹਮਣ ਬੋਲਿਆ ਕਿ ਇਹ ਤਾਂ ਮਸ਼ਕਰਾ ਹੈ, ਬਜ਼ਾਰੀ ਹੈ, ਉਲਟੀਆਂ ਗੱਲਾਂ ਵਿਚ ਹੀ ਉੱਤਰ ਦਿੰਦਾ ਹੈ।

ਇਹ ਸੁਣ ਕੇ ਕਬੀਰ ਜੀ ਕਹਿਣ ਲੱਗੇ :

## ਬਜਾਰੀ ਸੋ, ਜੁ ਬਜਾਰਹਿ ਸੋਧੈ ॥ ਪਾਂਚ ਪਲੀਤਹ ਕਉ; ਪਰਬੋਧੈ ॥

ਹੇ ਭਾਈ! ਸਾਡੇ ਮੱਤ ਅਨੁਸਾਰ ਸੋ = ਉਹ ਬਜਾਰੀ = ਮਸ਼ਕਰਾ ਹੈ, ਜੁ = ਜਿਹੜਾ ਇੰਦਰੀਆਂ ਰੂਪ ਬਜਾਰਹਿ = ਬਜ਼ਾਰ ਦੇ ਤਾਈਂ ਸ਼ੁੱਭ ਗੁਣਾਂ ਵੱਲ ਲਾ ਕੇ ਸੋਧੈ = ਸੋਧਣਾ ਕਰੇ ਭਾਵ ਅੱਖਾਂ ਨਾਲ ਸੰਗਤ ਜਾਂ ਪਰਮੇਸ਼ਰ ਦੇ ਦੀਦਾਰ ਕਰੇ, ਕੰਨਾਂ ਨਾਲ ਜਸ ਸੁਣੇ, ਰਸਨਾ ਨਾਲ ਗੁਣ ਗਾਵੇ ਆਦਿ।

ਪਾਂਚ = ਪੰਜੇ ਪਲੀਤਹ = ਪਲੀਤ ਕਰਨ ਵਾਲੇ ਕਾਮ ਕ੍ਰੋਧ ਆਦਿ ਵਿਕਾਰਾਂ ਕਉ = ਨੂੰ ਸਤ, ਸੰਤੋਖ, ਦਇਆ ਧਰਮ ਆਦਿ ਸ਼ੁੱਭ ਗੁਣਾਂ ਦੁਆਰਾ ਪਰਬੋਧੈ = ਵਿਸ਼ੇਸ਼ ਕਰਕੇ ਰੋਕਣਾ, ਸਮਝਾਉਣਾ ਕਰੇ।

## ਨਉ ਨਾਇਕ ਕੀ; ਭਗਤਿ ਪਛਾਨੈ ॥

ਨਉ = ਨੌਂ ਖੰਡਾਂ ਦੇ ਨਾਇਕ = ਮਾਲਕ **ਵਾ:** ਨੌਂ ਗੋਲਕਾਂ ਦੇ ਪਰੇਰਕ ਚੇਤਨ ਸੁਆਮੀ **ਵਾ:** ਨਵਧਾ ਭਗਤੀ ਦੇ ਮਾਲਕ ਪਰਮੇਸ਼ਰ ਕੀ = ਦੀ ਪ੍ਰਾਪਤੀ ਵਾਲੀ ਪ੍ਰੇਮਾ ਭਗਤਿ = ਭਗਤੀ ਨੂੰ ਹਿਰਦੇ ਵਿਚ ਪਛਾਨੈ = ਪਛਾਣਨਾ ਕਰੇ।

## ਸੋ ਬਾਜਾਰੀ; ਹਮ ਗੁਰ ਮਾਨੇ ॥੩॥

ਸੋ = ਉਸ ਬਾਜਾਰੀ = ਮਸ਼ਕਰੇ ਨੂੰ ਹਮ = ਅਸੀਂ ਗੁਰੂ **ਵਾ:** ਗੁਰ = ਪੂਜਨੀਕ ਮਾਨੇ = ਮੰਨਦੇ ਹਾਂ ॥੩॥

ਜਦ ਇਕ ਵਾਰ ਭਗਤ ਕਬੀਰ ਜੀ ਦੇ ਮੁਹੱਲੇ ਵਿਚ ਚੋਰੀ ਹੋ ਗਈ ਸੀ, ਤਦ ਚੋਰ ਨੂੰ ਲੁਕਣ ਵਾਸਤੇ ਜਾਂ ਬਚਾਉ ਵਾਲੇ ਰਸਤੇ ਨੂੰ ਲੰਘਣ ਲਈ ਕੋਈ ਰਸਤਾ ਨਹੀਂ ਲੱਭ ਰਿਹਾ ਸੀ, ਤਦੋਂ ਚੋਰ ਡਰਦਾ ਹੋਇਆ ਭਗਤ ਕਬੀਰ ਜੀ ਦੀ ਸ਼ਰਨ ਵਿਚ ਆਇਆ ਅਤੇ ਆ ਕੇ ਭਗਤ ਜੀ ਦੇ ਪੈਰੀਂ ਪੈ ਕੇ ਬੇਨਤੀ ਕਰਨ ਲੱਗਾ ਕਿ ਮੇਰੀ ਰੱਖਿਆ ਕਰੋ, ਤਦ ਭਗਤ ਜੀ ਨੇ ਉਸ ਤੋਂ ਚੋਰੀ ਨਾ ਕਰਨ ਦਾ ਪ੍ਰਣ ਕਰਾ ਕੇ ਉਸ ਦੀ ਰੱਖਿਆ ਲਈ ਆਪਣੀ ਲੜਕੀ (ਕਮਾਲੀ) ਦੇ ਕੋਲ ਮੰਜੇ ਉੱਤੇ ਪਾ ਦਿੱਤਾ, ਜਦ ਮੁਹੱਲੇ ਦੇ ਲੋਕ ਭਗਤ ਕਬੀਰ ਜੀ ਦੇ ਕੋਲ ਆਏ ਅਤੇ ਆ ਕੇ ਕਹਿਣ ਲੱਗੇ ਕਿ ਤੇਰੇ ਘਰ ਚੋਰ ਆਇਆ ਹੈ, ਭਗਤ ਜੀ ਕਹਿਣ ਲੱਗੇ ਕਿ ਘਰ ਦੀ ਤਲਾਸ਼ੀ ਕਰ ਲਵੋ, ਇਹ ਮੰਜਾ ਲੋਈ ਦਾ ਹੈ, ਇਹ ਮੇਰਾ ਹੈ, ਇਹ ਕਮਾਲੇ ਦਾ ਹੈ, ਇਹ ਕਮਾਲੇ ਦੀ ਘਰਵਾਲੀ ਦਾ ਹੈ, ਇਹ ਕਮਾਲੀ ਦਾ ਹੈ ਅਤੇ ਇਹ ਕਮਾਲੀ ਦੇ ਪਤੀ ਦਾ ਹੈ, ਸਾਰੇ ਵੇਖ ਕੇ ਵਾਪਸ ਚਲੇ ਗਏ, ਜਦ ਸਾਰੇ ਚਲੇ ਗਏ, ਤਦ ਚੋਰ ਦੇ ਮਨ ਵਿਚ ਮੰਦਾ ਫੁਰਨਾ ਫੁਰਿਆ ਅਤੇ ਕਮਾਲੀ ਵੱਲ ਬੁਰੀ ਨਿਗ੍ਹਾ ਨਾਲ ਤੱਕਣ ਲੱਗਾ ਕਿ ਕਬੀਰ ਨੇ ਮੈਨੂੰ ਜਵਾਈ ਬਣਾ ਦਿੱਤਾ ਹੈ, ਉਸ ਵੇਲੇ ਇਸ ਚੋਰ ਨੂੰ ਕਮਾਲੀ ਦੇ ਨੇੜੇ ਸੱਪ ਦਿਸਿਆ। ਸੱਪ ਵੇਖ ਕੇ ਡਰਦਾ ਕਬੀਰ ਸਾਹਿਬ ਜੀ ਦੇ ਚਰਨੀਂ ਪੈ ਗਿਆ ਕਿ ਮੈਨੂੰ ਮੰਦ ਕਰਮੀ ਨੂੰ ਬਚਾਉਣਾ ਕਰੋ। ਕਬੀਰ ਜੀ ਨੇ ਉਸ ਨੂੰ ਚੋਰੀ ਕਰਨ ਵੱਲੋਂ ਹਟਾ ਕੇ ਪਰਮੇਸ਼ਰ ਦਾ ਨਾਮ ਦੇ ਕੇ ਸ਼ਾਂਤੀ ਦਿੱਤੀ, ਜਦ ਉਸ ਗੱਲ ਦਾ ਲੋਕਾਂ ਨੂੰ ਪਤਾ ਲੱਗਿਆ ਕਿ ਚੋਰ ਕਬੀਰ ਦੇ ਘਰ ਵਿਚ ਹੀ ਸੀ, ਤਦ ਲੋਕ ਕਹਿਣ ਲੱਗੇ ਕਿ ਇਹ ਚੋਰਾਂ ਦਾ ਮੇਲੀ ਹੈ, ਇਸ ਕਰਕੇ ਕਬੀਰ ਵੀ ਚੋਰ ਹੀ ਹੈ। ਇਹ ਗੱਲ ਸੁਣ ਕੇ ਕਬੀਰ ਜੀ ਨੇ ਅਗਲੀ ਤੁਕ ਉਚਾਰਨ ਕੀਤੀ:

## ਤਸਕਰੁ ਸੋਇ; ਜਿ ਤਾਤਿ ਨ ਕਰੈ ॥

ਹੇ ਭਾਈ! ਸਾਡੇ ਮੱਤ ਅਨੁਸਾਰ ਸੋਇ = ਉਹ ਤਸਕਰੁ = ਚੋਰ ਹੈ ਜਿ = ਜਿਹੜਾ ਤਾਤਿ = ਈਰਖਾ ਨ = ਨਾ ਕਰੇ **ਵਾ:** ਕਿਸੇ ਪਦਾਰਥਾਂ ਨੂੰ ਗ੍ਰਹਿਣ ਕਰਨ ਦੀ **ਵਾ:** ਪਦਾਰਥ ਚੋਰੀ ਕਰਨ ਦੀ ਤਾਤਿ = ਇੱਛਾ ਨਾ ਕਰੇ **ਵਾ:** ਕਿਸੇ ਨੂੰ ਦੁੱਖ ਦੇਣ ਦੀ ਇੱਛਾ ਨਾ ਕਰੇ **ਵਾ:** ਜਿਹੜਾ ਵਿਸ਼ਿਆਂ, ਆਸੁਰੀ ਸੰਪਦਾ ਰੂਪੀ ਚੋਰੀ ਕਰਨ ਦੀ ਇੱਛਾ ਨਾ ਕਰੇ।

## ਇੰਦ੍ਰੀ ਕੈ ਜਤਨਿ; ਨਾਮੁ ਉਚਰੈ ॥

ਇੰਦਰੀਆਂ ਕੈ = ਦੇ ਤਾਈਂ ਸਮ ਦਮ ਸਾਧਨਾ ਦੇ ਜਤਨਿ = ਉੱਦਮ ਦੁਆਰਾ ਰੋਕਣਾ ਕਰੇ ਅਤੇ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਉਚਰੈ = ਉਚਾਰਨਾ ਕਰੇ।

## ਕਹੁ ਕਬੀਰ; ਹਮ ਐਸੇ ਲਖਨ ॥
## ਧੰਨੁ ਗੁਰਦੇਵ; ਅਤਿ ਰੂਪ ਬਿਚਖਨ ॥੪॥੭॥੧੦॥

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹਮ = ਅਸੀਂ ਤਾਂ ਐਸੇ = ਅਜਿਹੇ ਲਖਣ ਕਰਨ ਜਾਣਦੇ ਹਾਂ।

ਮੇਰੇ ਗੁਰਦੇਵ ਜੀ ਧੰਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਮੈਨੂੰ ਐਸਾ ਸਰੂਪ ਦੱਸਿਆ ਹੈ, ਜੋ ਅਤਿ = ਅਤਿਅੰਤ ਬਿਚਖਨ = ਚਤੁਰ ਰੂਪ = ਸਰੂਪ ਹੈ **ਵਾ:** ਜਿਸ ਦੇ ਅਤਿਅੰਤ ਸੁੰਦਰ ਸਤ ਚਿੱਤ ਅਨੰਦ ਰੂਪ ਨੂੰ ਗਿਆਨਵਾਨ ਪੁਰਖ (ਬਿ + ਚਖਨ) ਬਿ = ਵਿਸ਼ੇਸ਼ ਕਰਕੇ ਗਿਆਨ ਰੂਪੀ ਚਖਨ = ਨੇਤਰਾਂ ਨਾਲ ਦੇਖ ਸਕਦੇ ਹਨ **ਵਾ:** ਜੋ ਪਰਮੇਸ਼ਰ (ਬਿ + ਚ + ਖਨ) ਬਿ = ਦ੍ਵੈਤ ਦੇ ਚ = ਪੁਨਾ ਖਨ = ਖਨਨੇ ਭਾਵ ਨਾਸ਼ ਕਰਨ ਵਾਲਾ ਹੈ ॥੪॥੭॥੧੦॥

**[ਅੰਗ ੮੭੩]**

## ਗੋਂਡ ॥

**ਉਥਾਨਕਾ :** ਕੋਈ ਪਾਖੰਡੀ ਪੁਰਖ ਆਪਣੇ ਆਪ ਨੂੰ ਦੂਧਾਧਾਰੀ ਕਹਾਉਂਦਾ ਸੀ ਅਤੇ ਅੰਨ ਦੀ ਨਖੇਧੀ ਕਰਦਾ ਸੀ। ਪਰੰਤੂ ਆਪ ਲੋਕਾਂ ਤੋਂ ਲੁੱਕ ਕੇ ਸਭ ਪਦਾਰਥ ਖਾਂਦਾ ਸੀ, ਉਸ ਦੇ ਪਾਖੰਡ ਨੂੰ ਦੇਖ ਕੇ ਭਗਤ ਕਬੀਰ ਜੀ ਨੇ ਪਾਖੰਡ ਦਾ ਖੰਡਨ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ :

## ਧੰਨੁ ਗੁਪਾਲ; ਧੰਨੁ ਗੁਰਦੇਵ ॥ ਧੰਨੁ ਅਨਾਦਿ; ਭੂਖੇ ਕਵਲੁ ਟਹਕੇਵ ॥

ਗੁਪਾਲ (ਗੁ + ਪਾਲ) ਗੁ = ਪ੍ਰਿਥਵੀ ਦੀ ਪਾਲ = ਪਾਲਣਾ ਕਰਨ ਵਾਲਾ ਪਰਮੇਸ਼ਰ ਧੰਨੁ = ਧੰਨਤਾ ਦੇ ਯੋਗ ਹੈ, ਜਿਸ ਨੇ ਜੀਵਾਂ ਦੇ ਪ੍ਰਾਣਾਂ ਦਾ ਆਸਰਾ ਰੂਪ ਅੰਨ ਪੈਦਾ ਕੀਤਾ ਹੈ, ਗੁਰਦੇਵ ਰਾਮਾਨੰਦ ਜੀ **ਵਾ:** ਗੁਰਦੇਵ = ਸਤਿਗੁਰੂ ਨਾਨਕ ਦੇਵ ਜੀ ਵੀ ਧੰਨੁ = ਧੰਨਤਾ ਦੇ ਯੋਗ ਹਨ, ਜਿਸ ਗੁਰਾਂ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ। ਅਤੇ

ਅਨਾਦਿ = ਅਨ ਆਦਿ ਵੀ ਧੰਨੁ = ਧੰਨਤਾ ਦੇ ਯੋਗ ਹੈ, ਜਿਸ ਦੇ ਖਾਣ ਨਾਲ ਭੂਖੇ = ਭੁੱਖੇ ਪੁਰਖ ਦਾ ਰਿਦੇ ਰੂਪੀ ਕਵਲ = ਕਮਲ **ਵਾ:** ਮੁਖ ਰੂਪ ਕਮਲ ਟਹਕੇਵ = ਟਹਿਕ ਆਉਂਦਾ ਹੈ।

## ਧਨੁ ਓਇ ਸੰਤ; ਜਿਨ ਐਸੀ ਜਾਨੀ ॥ ਤਿਨ ਕਉ ਮਿਲਿਬੋ; ਸਾਰਿੰਗਪਾਨੀ ॥੧॥

ਓਇ = ਉਹ ਸੰਤ = ਮਹਾਤਮਾ ਜਨ ਧਨੁ = ਧੰਨਤਾ ਦੇ ਯੋਗ ਹਨ ਜਿਨ = ਜਿਨ੍ਹਾਂ ਨੇ ਐਸੀ = ਅਜਿਹੀ ਗੱਲ ਜਾਨੀ = ਜਾਨਣਾ ਕੀਤੀ ਹੈ ਕਿ ਅੰਨ ਛੱਕ ਕੇ ਪਰਮੇਸ਼ਰ ਦਾ ਭਜਨ ਕਰਨਾ ਚਾਹੀਦਾ ਹੈ ॥੧॥

ਤਿਨ = ਉਨ੍ਹਾਂ ਸੰਤਾਂ ਮਹਾਤਮਾ ਕਉ = ਨੂੰ ਸਾਰਿੰਗਪਾਨੀ = ਸਾਰੰਗ ਨਾਮੇ ਧਨੁੱਖ ਨੂੰ ਆਪਣੇ ਹੱਥਾਂ ਵਿਚ ਧਾਰਨ ਵਾਲਾ ਪਰਮੇਸ਼ਰ ਮਿਲਿਬੋ = ਮਿਲ, ਪ੍ਰਾਪਤ ਹੁੰਦਾ ਹੈ **ਵਾ:** ਉਨ੍ਹਾਂ ਸੰਤ ਮਹਾਤਮਾ ਦੇ ਨਾਲ ਮਿਲ ਕੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ॥੧॥

## ਆਦਿ ਪੁਰਖ ਤੇ; ਹੋਇ ਅਨਾਦਿ ॥

ਆਦਿ = ਮੁੱਢ ਰੂਪ ਪੁਰਖ = ਪੂਰਨ ਪਰਮੇਸ਼ਰ ਤੇ = ਤੋਂ ਹੀ ਜੀਵਾਂ ਦੀ ਪਾਲਣਾ ਕਰਨ ਵਾਸਤੇ ਅਨਾਦਿ = ਅੰਨ ਆਦਿ ਸਾਰੇ ਖਾਣ ਪੀਣ ਵਾਲੇ ਪਦਾਰਥ ਪੈਦਾ ਹੋਇ = ਹੋਏ ਹਨ।

ਅਰਥਾਤ—ਜਿਵੇਂ ਇਕ ਵਾਰ ਦੀ ਗੱਲ ਹੈ ਕਿ ਜਦ ਬੈਕੁੰਠ ਵਿਚ ਅੰਨ ਦੇਵਤਾ ਆਇਆ ਕਰੇ ਤਾਂ ਸਾਰੇ ਦੇਵਤੇ ਉਸ ਵਕਤ ਹੈਰਾਨ ਹੋ ਜਾਇਆ ਕਰਨ, ਜਦ ਭਗਵਾਨ ਜੀ ਆਪਣੇ ਆਸਣ ਤੋਂ ਗੋਡਾ ਚੱਕ ਕੇ ਨਾਲ ਬਿਠਾ ਲਿਆ ਕਰਨ, ਇਕ ਦਿਨ ਸਾਰੇ ਦੇਵਤੇ ਭਗਵਾਨ ਜੀ ਨੂੰ ਕਹਿਣ ਲੱਗੇ ਕਿ ਇਹ ਕਾਲੇ ਰੰਗ ਵਾਲਾ ਕੌਣ ਹੈ, ਜਿਸ ਨੂੰ ਆਪ ਜੀ ਆਪਣੇ ਕੋਲ ਬਿਠਾ ਲੈਂਦੇ ਹੋ, ਭਗਵਾਨ ਜੀ ਕਹਿਣ ਲੱਗੇ ਕਿ ਇਸ ਦਾ ਜਵਾਬ ਤੁਹਾਨੂੰ ਕੱਲ੍ਹ ਨੂੰ ਦੇਵਾਂਗੇ ਕਿ ਇਹ ਕੌਣ ਹੈ, ਭਗਵਾਨ ਜੀ ਨੇ ਅੰਨ ਦੇਵਤੇ ਨੂੰ ਕਿਹਾ ਕਿ ਤੂੰ ਕੱਲ੍ਹ ਨਾ ਆਵੀਂ; ਜਦ ਦੂਸਰੇ ਦਿਨ ਅੰਨ ਦੇਵਤਾ ਨਾ ਆਇਆ ਤਾਂ ਸਾਰੇ ਦੇਵਤੇ ਉਬਾਸੀਆਂ ਲੈਣ ਅਤੇ ਭਗਵਾਨ ਜੀ ਨੂੰ ਕਹਿਣ ਲੱਗੇ ਕਿ ਕੱਲ੍ਹ ਵਾਲਾ ਪੁਰਖ ਅੱਜ ਕਿਉਂ ਨਹੀਂ ਆਇਆ, ਤਦ ਭਗਵਾਨ ਜੀ ਨੇ ਕਿਹਾ ਕਿ ਉਹ ਅੰਨ ਦੇਵਤਾ ਸੀ, ਤੁਸੀਂ ਉਸ ਦੇ ਦਰਸ਼ਨ ਕਰ ਕੇ ਮਹਿਕ ਨਾਲ ਹੀ ਤ੍ਰਿਪਤ ਹੁੰਦੇ ਹੋ ਅਤੇ ਮਾਤ ਲੋਕ ਦੇ ਜੀਵ ਉਸ ਦੀ ਖ਼ੁਰਾਕ ਭਾਵ ਅੰਨ ਖਾ ਕੇ ਤ੍ਰਿਪਤ ਹੁੰਦੇ ਹਨ।

## ਜਪੀਐ ਨਾਮੁ; ਅੰਨ ਕੈ ਸਾਦਿ ॥੧॥ਰਹਾਉ॥

ਅੰਨ = ਅਨਾਜ ਕੈ = ਦੇ ਸਾਦਿ = ਸੁਆਦ, ਰਸ ਨਾਲ ਭਾਵ ਭੋਜਨ ਖਾ ਕੇ ਪਰਮੇਸ਼ਰ ਦਾ ਨਾਮ ਜਪੀਐ = ਸਿਮਰਨਾ ਕਰੀਏ ॥੧॥ਰਹਾਉ॥

## ਜਪੀਐ ਨਾਮੁ; ਜਪੀਐ ਅੰਨੁ ॥ ਅੰਭੈ ਕੈ ਸੰਗਿ; ਨੀਕਾ ਵੰਨੁ ॥

('ਜੱਪੀਐ' ਉਚਾਰਣ ਹੈ)

ਪਰਮੇਸ਼ਰ ਦਾ ਨਾਮ ਵੀ ਜਪੀਐ = ਜਪਣਾ ਕਰੀਏ ਤੇ ਅੰਨੁ = ਅਨਾਜ, ਭੋਜਨ ਵੀ ਜਪੀਐ = ਛਕਣਾ ਕਰੀਏ **ਵਾ:** ਅੰਨ ਨੂੰ ਜਪੀਐ = ਜਪਤ ਭਾਵ ਛਕ ਕਰਕੇ ਪਰਮੇਸ਼ਰ ਦਾ ਨਾਮ ਜਪਣਾ ਕਰੀਏ।

ਇਹ ਨਹੀਂ ਕਿ ਅੰਨ ਨੂੰ ਸਾੜ ਫੂਕ ਕੇ ਛਕੋ, ਸਗੋਂ ਅੰਭੈ = ਪਾਣੀ ਕੈ = ਦੇ ਸੰਗਿ = ਨਾਲ ਮਿਲਾ ਕੇ ਅੰਨ ਦਾ ਵੰਨੁ = ਰੰਗ ਨੀਕਾ = ਚੰਗਾ ਹੋ ਜਾਂਦਾ ਹੈ ਭਾਵ ਪਾਣੀ ਨਾਲ ਚੰਗੀ ਤਰ੍ਹਾਂ ਆਟਾ ਗੁੰਨ੍ਹ ਕੇ ਫਿਰ ਪ੍ਰੇਮ ਨਾਲ ਪਕਾ ਕੇ ਖਾਣਾ ਕਰੇ।

## ਅੰਨੈ ਬਾਹਰਿ; ਜੋ ਨਰ ਹੋਵਹਿ ॥ ਤੀਨਿ ਭਵਨ ਮਹਿ; ਅਪਨੀ ਖੋਵਹਿ ॥੨॥

ਅੰਨੈ = ਅਨਾਜ ਛਕਣ ਤੋਂ ਬਾਹਰਿ = ਬ਼ਗੈਰ, ਜੋ = ਜਿਹੜਾ ਨਰ = ਪੁਰਖ ਹੋਵਹਿ = ਹੁੰਦਾ ਹੈ ਭਾਵ ਜੋ ਭੋਜਨ ਨਹੀਂ ਖਾਂਦਾ।

ਉਹ ਤੀਨਿ = ਤਿੰਨੇ ਭਵਨ = ਲੋਕਾਂ ਮਹਿ = ਵਿਚ ਅਪਨੀ = ਆਪ ਦੀ ਇੱਜ਼ਤ ਖੋਵਹਿ = ਖੋ, ਗੁਆ ਲੈਂਦਾ ਹੈ ॥੨॥

## ਛੋਡਹਿ ਅੰਨੁ; ਕਰਹਿ ਪਾਖੰਡ ॥ ਨਾ ਸੋਹਾਗਨਿ; ਨਾ ਓਹਿ ਰੰਡ ॥

ਅੰਨੁ = ਅਨਾਜ ਖਾਣਾ ਛੋਡਹਿ = ਛੱਡ ਕੇ ਜੋ ਪੁਰਖ ਪਾਖੰਡ ਕਰਹਿ = ਕਰਦਾ ਹੈ।

ਨਾ ਉਹ ਸੋਹਾਗਨਿ = ਸੁਹਾਗਵੰਤੀਆਂ ਵਿਚ ਹੈ ਨਾ ਉਹ ਰੰਡੀ = ਵਿਧਵਾ ਵਿਚ ਹੈ ਭਾਵ ਨਾ ਉਹ ਪਰਮੇਸ਼ਰ ਦੀ ਪ੍ਰਾਪਤੀ ਦੇ ਅਨੰਦ ਨੂੰ ਮਾਨਣ ਵਾਲੀਆਂ ਸੁਹਾਗਵੰਤੀਆਂ ਮਹਾਤਮਾ ਰੂਪ ਸਖੀ ਵਿਚ ਹੈ ਨਾ ਹੀ ਉਹ ਮਨਮੁਖ ਰੂਪ ਦੁਹਾਗਣਾਂ, ਰੰਡੀਆਂ, ਨਾਸਤਕ ਇਸਤ੍ਰੀਆਂ ਵਿੱਚੋਂ ਹੈ, ਉਹ ਤਾਂ ਦਰਮਿਆਨ ਹੀ ਹੈ।

## ਜਗ ਮਹਿ ਬਕਤੇ; ਦੂਧਾਧਾਰੀ ॥ ਗੁਪਤੀ ਖਾਵਹਿ; ਵਟਿਕਾ ਸਾਰੀ ॥੩॥

(ਦੂਸਰਾ ਪਾਠ 'ਵਟਿ ਕਾਸਾਰੀ' ਹੈ)

ਜੋ ਜਗ = ਸੰਸਾਰ ਮਹਿ = ਵਿਚ ਆਪਣੇ ਆਪ ਨੂੰ ਦੂਧਾਧਾਰੀ = ਦੁੱਧ ਨੂੰ ਧਾਰਨ ਵਾਲੇ ਬਕਤੇ = ਕਥਨ ਕਰਦੇ ਹਨ ਭਾਵ ਲੋਕਾਂ ਨੂੰ ਕਹਿੰਦੇ ਹਨ ਕਿ ਅਸੀਂ ਦੁੱਧ ਦੇ ਆਸਰੇ ਰਹਿੰਦੇ ਹਾਂ।

ਪਰੰਤੂ ਉਹ ਗੁਪਤੀ = ਲੁਕ ਛਿਪ ਕੇ ਸਾਰੀ ਵਟਿਕਾ = ਪੰਨਸੇਰੀ (ਭਾਵ ਖੋਏ ਆਦਿ ਦੀ ਪਿੰਨੀ) ਖਾਵਹਿ = ਖਾ ਜਾਂਦੇ ਹਨ **ਵਾ:** (ਵਟਿ ਕਾਸਾਰੀ) ਕਾਸਾਰੀ = ਪੰਜੀਰੀ ਦੇ ਪੇੜੇ ਵਟ ਵਟ ਕੇ ਲੁਕ ਛਿਪ ਕੇ ਖਾ ਜਾਂਦੇ ਹਨ ॥੩॥

## ਅੰਨੈ ਬਿਨਾ; ਨ ਹੋਇ ਸੁਕਾਲੁ ॥ ਤਜਿਐ ਅੰਨਿ; ਨ ਮਿਲੈ ਗੁਪਾਲੁ ॥

ਅੰਨੈ = ਅਨਾਜ ਤੋਂ ਬਿਨਾ = ਬਗ਼ੈਰ ਕਦੇ ਸੁਕਾਲੁ = ਸ੍ਰੇਸ਼ਟ ਸਮਾਂ ਭਾਵ ਖ਼ੁਸ਼ਹਾਲੀ ਵਾਲਾ ਸਮਾਂ ਨ = ਨਹੀਂ ਹੋਇ = ਹੁੰਦਾ।

ਅੰਨਿ = ਅਨਾਜ ਦੇ ਤਜਿਐ = ਤਿਆਗਣ ਕਰਕੇ ਗੁਪਾਲੁ = ਪ੍ਰਿਥਵੀ ਦਾ ਪਾਲਕ ਪਰਮੇਸ਼ਰ ਨ = ਨਹੀਂ ਮਿਲੈ = ਮਿਲਦਾ।

## ਕਹੁ ਕਬੀਰ; ਹਮ ਐਸੇ ਜਾਨਿਆ ॥
## ਧੰਨੁ ਅਨਾਦਿ; ਠਾਕੁਰ ਮਨੁ ਮਾਨਿਆ ॥੪॥੮॥੧੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹਮ = ਅਸੀਂ ਐਸੇ = ਇਸ ਤਰ੍ਹਾਂ ਜਾਨਿਆ = ਜਾਨਣਾ ਕੀਤਾ ਹੈ ਕਿ ਅੰਨ ਖਾ ਕੇ ਪਰਮੇਸ਼ਰ ਦਾ ਨਾਮ ਜਪਣਾ ਚਾਹੀਦਾ ਹੈ।

ਅਨਾਦਿ = ਅੰਨ ਆਦਿ ਵੀ ਧੰਨੁ = ਧੰਨਤਾ ਦੇ ਯੋਗ ਹੈ, ਜਿਸ ਨੂੰ ਖਾ ਕਰਕੇ ਸਾਡਾ ਠਾਕੁਰ = ਸੁਆਮੀ ਪਰਮੇਸ਼ਰ ਉੱਤੇ ਮਨੁ = ਚਿੱਤ ਮਾਨਿਆ = ਮੰਨ ਗਿਆ ਹੈ **ਵਾ:** ਅਨਾਜ ਧੰਨਤਾ ਦੇ ਯੋਗ ਹੈ, ਜਿਸ ਉੱਤੇ ਪਰਮੇਸ਼ਰ ਦਾ ਮਨ ਮੰਨ ਗਿਆ ਹੈ ॥੪॥੮॥੧੧॥

### ਦੂਸਰਾ ਅਰਥ

ਅੰਤਰੀਵ ਭਾਵ ਵਿਚ ਇਸ ਸ਼ਬਦ ਦੀ ਵੀਚਾਰ ਇਸ ਪ੍ਰਕਾਰ ਹੈ :

**ਧੰਨੁ ਗੁਪਾਲ; ਧੰਨੁ ਗੁਰਦੇਵ ॥**

ਹੇ ਭਾਈ ! ਗੁ = ਇੰਦਰੀਆਂ ਦਾ ਪਾਲ = ਪਾਲਕ ਸਾਖੀ ਚੇਤਨ ਸਰੂਪ ਬ੍ਰਹਮ ਧੰਨਤਾ ਦੇ ਯੋਗ ਹੈ ਅਤੇ ਚੇਤਨ ਸਰੂਪ ਦਾ ਰੂਪ ਗੁਰਦੇਵ = ਗੁਰੂ ਨਾਨਕ ਦੇਵ ਜੀ ਵੀ ਧੰਨਤਾ ਦੇ ਯੋਗ ਹੈ **ਵਾ:** ਅਗਿਆਨ ਦਾ ਨਾਸ਼ ਕਰਕੇ ਗਿਆਨ ਦਾ ਦੇਵ = ਪ੍ਰਕਾਸ਼ਕ ਗੁਰ = ਪੂਜਨੀਕ ਪਰਮੇਸ਼ਰ ਵੀ ਧੰਨਤਾ ਦੇ ਯੋਗ ਹੈ।

**ਧੰਨੁ ਅਨਾਦਿ; ਭੂਖੇ ਕਵਲੁ ਟਹਕੇਵ ॥**

ਉਹ ਅਨਾਦਿ = ਅਨਾਦੀ ਬ੍ਰਹਮ ਧੰਨੁ = ਧੰਨਤਾ ਦੇ ਯੋਗ ਹੈ, (ਭੂ + ਖੇ) ਭੂ = ਪ੍ਰਿਥਵੀ ਤੇ ਖੇ = ਅਕਾਸ਼ ਵਿਚ ਵਿਆਪਕ ਹੈ ਅਤੇ ਜੋ ਆਪਣੀ ਚੇਤਨ ਸੱਤਾ ਨਾਲ ਰਿਦੇ ਰੂਪ ਕਮਲ ਨੂੰ ਖਿੜਾਉਣ ਵਾਲਾ ਹੈ।

**ਧਨੁ ਓਇ ਸੰਤ; ਜਿਨ ਐਸੀ ਜਾਨੀ ॥ ਤਿਨ ਕਉ ਮਿਲਿਬੋ; ਸਾਰਿੰਗਪਾਨੀ ॥੧॥**

ਉਹ ਸੰਤ ਮਹਾਤਮਾ ਧੰਨਤਾ ਦੇ ਯੋਗ ਹਨ, ਜਿ = ਜਿਨ੍ਹਾਂ ਨੇ ਚੇਤਨ ਨਾਲ ਐਸੀ = ਅਜਿਹੀ ਪ੍ਰੀਤੀ ਕਰਨੀ ਜਾਣੀ ਹੈ।

ਇਸੇ ਕਰਕੇ ਤਿਨ = ਉਨ੍ਹਾਂ ਸੰਤਾਂ ਮਹਾਤਮਾਂ ਨੂੰ ਸਾਰਿੰਗਪਾਨੀ = ਪਰਮੇਸ਼ਰ ਮਿਲਿਬੋ = ਪ੍ਰਾਪਤ ਹੋ ਗਿਆ ਹੈ **ਵਾ:** ਜਿਹੜਾ ਉਨ੍ਹਾਂ ਸੰਤ ਜਨਾਂ ਦੇ ਨਾਲ ਮਿਲਣਾ ਹੈ, ਇਹੋ ਹੀ ਪਰਮੇਸ਼ਰ ਦੇ ਮਿਲਾਪ ਵਰਗਾ ਹੈ ॥੧॥ ਜੈਸਾ ਕਿ :

**ਸੰਤ ਰਾਮ ਮੈ ਭੇਦ ਕਿਛੁ ਨਾਹੀ ॥**

**ਆਦਿ ਪੁਰਖ ਤੇ ਹੋਇ ਅਨਾਦਿ ॥ ਜਪੀਐ ਨਾਮੁ; ਅੰਨ ਕੈ ਸਾਦਿ ॥੧॥ਰਹਾਉ॥**

ਜੋ ਸਾਰਿਆਂ ਦਾ ਆਦਿ = ਮੁੱਢ ਰੂਪ ਪੁਰਖ = ਪੂਰਨ ਪਰਮੇਸ਼ਰ ਹੈ, ਉਸ ਅਨਾਦਿ = ਅਨਾਦੀ ਬ੍ਰਹਮ ਤੋਂ ਹੀ ਸਾਰੇ ਸੰਸਾਰ ਦੇ ਜੀਵ ਪੈਦਾ ਹੋਏ ਹਨ ਭਾਵ ਉਸ ਨੇ ਆਪਣੀ ਚੇਤਨ ਸੱਤਾ ਨਾਲ ਸਭ ਨੂੰ ਪੈਦਾ ਕੀਤਾ ਹੈ।

ਜੇਕਰ ਉਸ ਦਾ ਨਾਮ ਜਪੀਐ = ਜਪਣਾ ਕਰੀਏ ਤਾਂ ਫੇਰ ਅੰਨ = ਦ੍ਵੈਤ ਦਾ ਕੀ ਸਾਦਿ = ਸੁਆਦ ਆਉਣਾ ਹੈ ਭਾਵ ਫੇਰ ਦ੍ਵੈਤ ਦੇ ਸੁਆਦ ਵਿਚ ਪਰਚਣਾ ਨਹੀਂ ਹੁੰਦਾ ॥੧॥ਰਹਾਉ॥

**ਜਪੀਐ ਨਾਮੁ; ਜਪੀਐ ਅੰਨੁ ॥ ਅੰਭੈ ਕੈ ਸੰਗਿ; ਨੀਕਾ ਵੰਨੁ ॥**

ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਜਪੀਐ = ਜਪਣਾ ਕਰੀਏ ਅਤੇ ਅੰਨੁ = ਦ੍ਵੈਤ ਨੂੰ ਅੰਦਰੋਂ ਜਪੀਐ = ਜਪਤ ਕਰੀਏ।

ਪ੍ਰੇਮ ਰੂਪੀ ਅੰਭੈ = ਜਲ ਕੈ = ਦੇ ਸੰਗਿ = ਨਾਲ ਨੀਕਾ = ਸੋਹਣਾ ਤੁਰੀਆ ਪਦ ਰੂਪੀ ਵੰਨੁ = ਰੰਗ ਚੜ੍ਹ ਜਾਂਦਾ ਹੈ।

**ਅੰਨੈ ਬਾਹਰਿ; ਜੋ ਨਰ ਹੋਵਹਿ ॥ ਤੀਨਿ ਭਵਨ ਮਹਿ; ਅਪਨੀ ਖੋਵਹਿ ॥੨॥**

ਜੋ = ਜਿਹੜਾ ਪੁਰਖ ਅੰਨੈ = ਦ੍ਵੈਤ ਤੋਂ ਬਾਹਰ ਹੋਵਹਿ = ਹੋ ਜਾਂਦਾ ਹੈ।

ਉਹ ਤਿੰਨਾਂ ਭਵਨ = ਲੋਕਾਂ ਵਿਚ ਅਪਨੀ = ਅਪਣੱਤ ਨੂੰ ਗੁਆ ਦਿੰਦਾ ਹੈ ਭਾਵ ਕਾਰਨ, ਸੂਖਮ, ਸਥੂਲ ਦੇਹਾਂ ਦਾ ਅਭਿਮਾਨ ਆਪਣੀ ਬੁੱਧੀ ਦੇ ਅੰਦਰੋਂ ਮੇਟ ਕੇ ਪਰਮੇਸ਼ਰ ਨੂੰ ਵੇਖ ਲੈਂਦਾ ਹੈ ॥੨॥

**ਛੋਡਹਿ ਅੰਨੁ; ਕਰਹਿ ਪਾਖੰਡ ॥ ਨਾ ਸੋਹਾਗਨਿ; ਨਾ ਓਹਿ ਰੰਡ ॥**

ਜੋ ਪੁਰਖ ਆਪਣੇ ਅੰਦਰੋਂ ਅੰਨੁ = ਦ੍ਵੈਤ ਨੂੰ ਛੋਡਹਿ = ਛੱਡ ਦਿੰਦਾ ਹੈ, ਉਹ (ਪਾ + ਖੰਡ) ਪਾ = ਪਾਪਾਂ ਦਾ ਖੰਡ = ਖੰਡਨ ਕਰਹਿ = ਕਰ ਲੈਂਦਾ ਹੈ।

ਉਹ ਨਾ = ਪੁਰਖ ਸੁਹਾਗਵੰਤ ਇਸਤ੍ਰੀ ਦੀ ਨਿਆਈਂ ਬ੍ਰਹਮ ਗਿਆਨੀ ਤੱਤ ਵੇਤਾ ਹੋ ਜਾਂਦਾ ਹੈ, ਇਸੇ ਕਰਕੇ ਉਹ ਰੰਡ = ਅਨੀਸ਼ਰਵਾਦੀ ਭਾਵ ਨਾਸਤਕ ਨ = ਨਹੀਂ ਹੁੰਦਾ।

**ਜਗ ਮਹਿ ਬਕਤੇ; ਦੂਧਾਧਾਰੀ ॥ ਗੁਪਤੀ ਖਾਵਹਿ; ਵਟਿਕਾ ਸਾਰੀ ॥੩॥**

ਉਹ ਪੁਰਖ ਸੰਸਾਰ ਵਿਚ ਦੂਧਾਧਾਰੀ = ਦੁੱਧ ਦੀਆਂ ਧਾਰਾਂ ਵਤ ਉੱਜਲ ਭਾਵ ਨਿਸ਼ਕਾਮੀ ਹੋ ਕੇ ਚੇਤਨ ਬ੍ਰਹਮ ਦੇ ਸਰੂਪ ਤਾਈਂ ਲੱਖਣਾ ਬਿਰਤੀ ਦੁਆਰਾ ਬਕਤੇ = ਕਥਨ ਕਰਦਾ ਹੈ।

ਜੋ (ਗੁ + ਪਤੀ) ਗੁ = ਇੰਦਰੀਆਂ ਦਾ ਪਤੀ ਸਾਖੀ ਚੇਤਨ ਹੈ, ਉਸ ਦੀ ਪ੍ਰਾਪਤੀ ਦੇ ਅਨੰਦ ਨੂੰ ਖਾਂਦਾ, ਧਾਰਨ ਕਰਦਾ ਹੈ (ਵਟਿ + ਕਾਸਾਰੀ) ਜਿਵੇਂ ਕਣਕ ਉੱਤੇ ਕਸੀਰ ਹੁੰਦੇ ਹਨ, ਤਿਵੇਂ ਉਹ ਪੁਰਖ ਇੰਦਰੀਆ ਰੂਪ ਕਸੀਰ ਨੂੰ ਸਮ ਦਮ ਸਾਧਨਾ ਦੁਆਰਾ ਵਿਸ਼ਿਆ ਵੱਲੋਂ ਵੱਟ, ਰੋਕ ਲੈਂਦਾ ਹੈ ॥੩॥

**ਅੰਨੈ ਬਿਨਾ; ਨ ਹੋਇ ਸੁਕਾਲੁ ॥ ਤਜਿਐ ਅੰਨਿ; ਨ ਮਿਲੈ ਗੁਪਾਲੁ ॥**

ਅੰਨੈ = ਦ੍ਵੈਤ ਤੋਂ ਬਿਨਾ = ਬਗ਼ੈਰ ਹੋਣ ਕਰਕੇ (ਸੁ + ਕਾਲੁ) ਸੁ = ਉਹ ਪੁਰਖ ਕਾਲ ਦੇ ਵਸ ਨਹੀਂ ਹੁੰਦਾ ਭਾਵ ਉਹ ਮਰਨ ਦੇ ਵਸ ਨਹੀਂ ਆਉਂਦਾ, ਮੁਕਤ ਹੋ ਜਾਂਦਾ ਹੈ।

ਜਿਸ ਨੇ ਅੰਨਿ = ਦ੍ਵੈਤ ਨੂੰ ਤਜਿਐ = ਛੱਡ ਦਿੱਤਾ ਹੈ, ਉਹ ਨ = ਪੁਰਖ ਗੁਪਾਲੁ = ਪਰਮੇਸ਼ਰ ਨਾਲ ਜਾ ਮਿਲੈ = ਮਿਲਦਾ ਹੈ **ਵਾ:** ਕੀ ਦ੍ਵੈਤ ਦੇ ਛੱਡਣ ਕਰਕੇ ਪਰਮੇਸ਼ਰ ਨਹੀਂ ਮਿਲਦਾ ? ਭਾਵ ਜ਼ਰੂਰ ਮਿਲਦਾ ਹੈ।

**ਕਹੁ ਕਬੀਰ; ਹਮ ਐਸੇ ਜਾਨਿਆ ॥ ਧੰਨੁ ਅਨਾਦਿ; ਠਾਕੁਰ ਮਨੁ ਮਾਨਿਆ ॥੪॥੮॥੧੧॥**

ਭਗਤ ਕਬੀਰ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹਮ = ਅਸੀਂ ਤਾਂ ਇਸ ਪ੍ਰਕਾਰ ਜਾਣਿਆ ਹੈ। ਉਹ ਅਨਾਦੀ ਮਾਲਕ ਪਰਮੇਸ਼ਰ ਧੰਨਤਾ ਦੇ ਯੋਗ ਹੈ **ਵਾ:** ਉਹ ਅਨਾਦੀ ਬ੍ਰਹਮ ਧੰਨਤਾ ਦੇ ਯੋਗ ਹੈ ਤੇ ਸਾਰਿਆਂ ਦਾ ਠਾਕਰੁ = ਮਾਲਕ ਹੈ, ਇਸ ਲਈ ਉਸ ਉੱਤੇ ਸਾਡਾ ਮਨ ਮੰਨ ਗਿਆ ਹੈ ॥੪॥੮॥੧੧॥

# ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧

# ੧ੴ ਸਤਿਗੁਰ ਪ੍ਰਸਾਦਿ ॥

ਰਾਗ ਗੋਂਡ ਦੇ ਅੰਦਰ ਸਤਿਗੁਰੂ ਜੀ ਭਗਤ ਨਾਮਦੇਉ = ਨਾਮਦੇਵ ਜੀ ਕੀ = ਦੀ ਬਾਣੀ ਘਰੁ ੧ = ਪਹਿਲੇ ਸੁਰਤਾਲ ਵਿਚ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਦਰਜ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ। ਭਗਤ ਨਾਮਦੇਵ ਜੀ ਬ੍ਰਾਹਮਣਵਾਦ ਦਾ ਖੰਡਨ ਕਰਦੇ ਹੋਏ ਅਤੇ ਨਾਮ ਦਾ ਮੰਡਨ ਕਰਦੇ ਹੋਏ ਸ਼ਬਦ ਉਚਾਰਨ ਕਰਦੇ ਹਨ :

## ਅਸੁਮੇਧ ਜਗਨੇ ॥

(‘ਜੱਗਨੇ’ ਉਚਾਰਣ ਹੈ)

ਭਾਵੇਂ ਕੋਈ ਅਸੁਮੇਧ = ਘੋੜੇ ਨੂੰ ਮਾਰ ਕੇ ਭਾਵ ਘੋੜੇ ਦੀ ਕੁਰਬਾਨੀ ਕਰਕੇ ਜਗਨੇ = ਜਗ ਕਰ ਲਵੇ। **ਅਸ਼੍ਵਮੇਧ ਜਗ :** ਜਗ ਦੀ ਵਿਧੀ ਇਸ ਪ੍ਰਕਾਰ ਹੈ, ਇਕ ਚਿੱਟੇ ਰੰਗ ਦਾ ਘੋੜਾ ਵੇਦ ਮੰਤ੍ਰਾਂ ਨਾਲ ਅਭਿਮੰਤ੍ਰਿਤ ਕਰਕੇ ਖੁੱਲ੍ਹਾ ਛੱਡ ਦਿੱਤਾ ਜਾਂਦਾ ਸੀ, ਜਿਸਦੇ ਮੱਥੇ ਉਪਰ ਜੱਗ ਕਰਨ ਵਾਲੇ ਰਾਜੇ ਦਾ ਨਾਮ ਅਤੇ ਪ੍ਰਤਾਪ ਲਿਖਿਆ ਹੁੰਦਾ ਸੀ, ਘੋੜੇ ਦੇ ਪਿੱਛੇ ਫ਼ੌਜ ਦੇ ਸਰਦਾਰ ਫ਼ੌਜ ਲੈ ਕੇ ਚੱਲਦੇ ਸਨ, ਘੋੜਾ ਆਪਣੀ ਇੱਛਾ ਅਨੁਸਾਰ ਇਕ ਵਰ੍ਹਾ ਦੇਸ਼ ਦੇਸ਼ਾਂਤਰਾਂ ਵਿਚ ਫਿਰਦਾ ਰਹਿੰਦਾ ਸੀ, ਜੋ ਰਾਜਾ ਘੋੜੇ ਦੇ ਸਵਾਮੀ ਦੀ ਹਕੂਮਤ ਮੰਨਣੀ ਪਸੰਦ ਨਹੀਂ ਕਰਦਾ, ਉਹ ਆਪਣੇ ਇਲਾਕੇ ਵਿਚ ਆਏ ਘੋੜੇ ਨੂੰ ਬੰਨ੍ਹ ਲੈਂਦਾ ਸੀ, ਇਸ ਕਰਕੇ ਉਨ੍ਹਾਂ ਦੋਨਾਂ ਦਾ ਯੁੱਧ ਛਿੜ ਪੈਂਦਾ ਸੀ, ਜੇ ਘੋੜਾ ਛਡਾਇਆ ਨਹੀਂ ਜਾਂਦਾ ਸੀ ਤਾਂ ਜਗ ਨਹੀਂ ਹੋ ਸਕਦਾ ਸੀ ਅਤੇ ਜੇ ਘੋੜਾ ਲੈ ਲਿਆ ਜਾਂਦਾ, ਤਦ ਹਾਰੇ ਹੋਏ ਰਾਜੇ ਨੂੰ ਜਗ ਕਰਨ ਵਾਲੇ ਦੀ ਈਨ ਮੰਨਣੀ ਪੈਂਦੀ ਸੀ, ਇਕ ਸਾਲ ਦੇ ਸਫ਼ਰ ਪਿੱਛੋਂ ਘੋੜੇ ਨੂੰ ਵਾਪਸ ਲੈ ਆਉਂਦੇ ਸਨ ਅਤੇ ਜਿਨ੍ਹਾਂ ਰਾਜਿਆਂ ਦੇ ਦੇਸ਼ ਥਾਣੀ ਘੋੜਾ ਬੇਰੋਕ ਫਿਰ ਆਇਆ ਹੈ, ਉਨ੍ਹਾਂ ਸਭਨਾਂ ਨੂੰ ਜਗ ਵਿਚ ਹਾਜ਼ਿਰ ਹੋਣਾ ਪੈਂਦਾ ਸੀ, ਬ੍ਰਾਹਮਣਾਂ ਦੀ ਦੱਸੀ ਵਿਧੀ ਅਨੁਸਾਰ ਜਗਮੰਡਪ ਰਚਿਆ ਜਾਂਦਾ ਸੀ, ਜਿਸਦੇ ਵਿਚ ਇਕ ਵੇਦੀ ਸਵਾ ਸਵਾ ਗਜ਼ ਚੌੜੇ ਅਤੇ ਸੱਤ ਸੱਤ ਗਜ਼ ਲੰਮੇ ੨੧ ਖੰਭਿਆਂ ਉਪਰ ਰਚੀ ਜਾਂਦੀ ਸੀ ਅਤੇ ਹਵਨ ਲਈ ਅਠਾਰਾਂ ਕੁੰਡ ਬਣਾਏ ਜਾਂਦੇ ਸਨ, ਜਿਨ੍ਹਾਂ ਵਿਚ ਅਨੇਕ ਪੰਛੀ ਅਤੇ ਚੌਪਾਏ ਕੱਟ ਕੇ ਹੋਮ ਕੀਤੇ ਜਾਂਦੇ ਸਨ, ਜਿਨ੍ਹਾਂ ਦੀ ਗੰਧ (ਬੂ) ਰਾਣੀ ਸਮੇਤ ਰਾਜਾ ਲੈਂਦਾ ਸੀ, ਅੰਤ ਨੂੰ ਵੇਦ ਮੰਤ੍ਰਾਂ ਦਾ ਪਾਠ ਕਰਦੇ ਹੋਏ, ਘੋੜੇ ਨੂੰ ਇਸ਼ਨਾਨ ਕਰਵਾ ਕੇ ਬੈਂਤ ਦੀ ਚਟਾਈ ਉਪਰ ਖੜਾ ਕਰਕੇ ਰਾਜੇ ਤੇ ਰਾਣੀ ਦੇ ਹੱਥੋਂ ਝਟਕਾਇਆ ਜਾਂਦਾ ਸੀ, ਇਸ ਵੇਲੇ ਸਭ ਪਾਸਿਉਂ ਜੈ ਜੈ ਕਾਰ ਦੀ ਧੁਨੀ ਮੱਚ ਉੱਠਦੀ ਸੀ।

## ਤੁਲਾ ਪੁਰਖ; ਦਾਨੇ ॥

ਭਾਵੇਂ ਕੋਈ ਪੁਰਖ ਤੁਲਾ ਦਾਨ ਕਰ ਦੇਵੇ ਭਾਵ ਆਪਣੇ ਬਰਾਬਰ ਸੋਨਾ ਚਾਂਦੀ ਆਦਿ ਤੋਲ ਕੇ ਦਾਨ ਕਰ ਦੇਵੇ **ਵਾ:** ਤੁਲਾ ਦਾਨ ਵੀ ਕਰ ਦੇਵੇ ਤੇ ਪੁਰਖ = ਪੌਰਸ਼ ਦਾਨ ਵੀ ਕਰ ਦੇਵੇ ਅਰਥਾਤ—ਵੇਦਾਂ ਦੇ ਮੰਤਰਾਂ

ਦੇ ਬਲ ਨਾਲ ਇਕ ਸੋਨੇ ਦਾ ਆਦਮੀ ਬਣਾਇਆ ਜਾਂਦਾ ਹੈ, ਹਰ ਰੋਜ਼ ਉਸ ਦੀਆਂ ਲੱਤਾਂ ਬਾਹਵਾਂ ਵੱਢ ਕੇ ਦਾਨ ਕਰਦਾ ਰਹੇ। ਰਾਤ ਨੂੰ ਬਾਹਵਾਂ ਹੂ-ਬ-ਹੂ ਹੋ ਜਾਂਦੀਆਂ ਹਨ, ਪਰੰਤੂ ਸਿਰ ਨਾ ਵੱਢੇ, ਜੇ ਸਿਰ ਵੱਢ ਦੇਵੇ ਤਾਂ ਮੁੜ ਕੇ ਸੋਨੇ ਦਾ ਨਹੀਂ ਬਣਦਾ। ਇਸ ਨੂੰ ਪੌਰਸ਼ ਦਾਨ ਕਹਿੰਦੇ ਹਨ, ਜੋ ਹਰ ਰੋਜ਼ ਸੋਨੇ ਦੀਆਂ ਲੱਤਾਂ ਬਾਹਵਾਂ ਦਾਨ ਕਰ ਦੇਣੀਆਂ ਹਨ।

**ਵਾ:** ਭਾਵੇਂ ਕੋਈ ਪੁਰਖ ਆਪਣੇ ਆਪ ਨੂੰ ਤੁਲਾ = ਤੱਕੜੀ ਦੇ ਇਕ ਪੱਲੜੇ ਵਿਚ ਰੱਖ ਕੇ ਦੂਸਰੇ ਪੱਲੜੇ ਵਿਚ ਸੋਨਾ ਚਾਂਦੀ ਪਾ ਕੇ ਦਾਨ ਕਰ ਦੇਵੇ।

## ਪ੍ਰਾਗ ਇਸਨਾਨੇ ॥੧॥

ਭਾਵੇਂ ਕੋਈ ਪ੍ਰਾਗਰਾਜ ਤੀਰਥ ਉੱਤੇ ਜਾ ਕੇ (ਤ੍ਰਿਬੈਣੀ ਵਿਚ) ਇਸਨਾਨੇ = ਨਹਾਉਣਾ ਕਰੇ ॥੧॥

## ਤਉ ਨ ਪੁਜਹਿ; ਹਰਿ ਕੀਰਤਿ ਨਾਮਾ ॥

ਤਉ = ਤਦ ਵੀ ਇਹ ਹਰਿ = ਪ੍ਰਭੂ ਨਾਮ ਦੀ ਕੀਰਤਿ = ਮਹਿਮਾ ਬਰਾਬਰ ਇਹ ਸਾਧਨ ਪੁਜਹਿ = ਪੁੱਜ ਨਹੀਂ ਸਕਦੇ **ਵਾ:** ਨਾਮਾ = ਭਗਤ ਨਾਮਦੇਵ ਜੀ ਕਥਨ ਕਰਦੇ ਹਨ, ਤਦ ਵੀ ਇਹ ਸਾਰੇ ਹਰਿ = ਪਰਮੇਸ਼ਰ ਦੇ ਕੀਰਤਿ = ਕੀਰਤਨ ਭਜਨ ਬਰਾਬਰ ਪੁੱਜ ਨਹੀਂ ਸਕਦੇ।

## ਅਪੁਨੇ ਰਾਮਹਿ ਭਜੁ; ਰੇ ਮਨ ਆਲਸੀਆ ॥੧॥ਰਹਾਉ॥

ਰੇ = ਹੇ ਆਲਸੀਆ = ਦਲਿੱਦਰੀ ਮਨਾਂ ! ਤੂੰ ਅਪਨੇ = ਆਪ ਦੇ ਪਿਆਰੇ ਰਾਮਹਿ = ਪਰਮੇਸ਼ਰ ਨੂੰ ਭਜੁ = ਭਜਨਾ, ਸਿਮਰਨਾ ਕਰ **ਵਾ:** ਹੇ ਮਨਾਂ ! ਆਪਣੇ ਪਿਆਰੇ ਪਰਮੇਸ਼ਰ ਦਾ ਨਾਮ ਸਿਮਰ ਕੇ ਆਲਸੀਆ = ਦਲਿੱਦਰ ਨੂੰ ਮੇਟਣਾ ਕਰ, ਕਿਉਂਕਿ ਪਰਮੇਸ਼ਰ ਦੇ ਨਾਮ ਤੁਲ ਕੋਈ ਚੀਜ਼ ਨਹੀਂ ਹੈ ॥੧॥ਰਹਾਉ॥

## ਗਇਆ; ਪਿੰਡੁ ਭਰਤਾ ॥ ਬਨਾਰਸਿ; ਅਸਿ ਬਸਤਾ ॥

ਭਾਵੇਂ ਕੋਈ ਗਇਆ = ਗਯਾ ਤੀਰਥ ਉੱਤੇ ਜਾ ਕੇ ਆਪਣੇ ਪਿੱਤਰਾਂ ਨਮਿੱਤ ਪਿੰਡ ਭਰਤਾ = ਭਰਾਉਣਾ ਕਰੇ।

ਅਰਥਾਤ—ਵਾਯੂ ਪੁਰਾਣ ਅਨੁਸਾਰ ਇਕ ਆਸੁਰ, ਜੋ ਵੱਡਾ ਧਰਮੀ ਸੀ, ਇਸ ਦੀ ਕਥਾ ਇਉਂ ਹੈ ਕਿ ਗਯਾਸੁਰ ਨੇ ਅਜਿਹਾ ਤਪ ਕੀਤਾ, ਜਿਸ ਤੋਂ ਬ੍ਰਹਮਾ ਵਿਸ਼ਨੂੰ ਪ੍ਰਸੰਨ ਹੋ ਕੇ ਉਸ ਨੂੰ ਵਰ ਦੇਣ ਗਏ, ਗਯਾਸੁਰ ਨੇ ਵਰ ਮੰਗਿਆ ਕਿ ਜੋ ਮੇਰਾ ਦੀਦਾਰ ਕਰੇ, ਉਹ ਬੈਕੁੰਠ ਵਿਚ ਜਾਵੇ, ਵਿਸ਼ਨੂੰ ਨੇ ਇਹ ਗੱਲ ਮੰਨ ਲਈ, ਗਯਾਸੁਰ ਰਾਤ ਦਿਨ ਸਾਰੀ ਧਰਤੀ ਉੱਤੇ ਫਿਰਨ ਲੱਗਾ, ਉਸ ਦੀ ਵੱਡੀ ਦੇਹ ਨੂੰ (ਜੋ ੧੨੫ ਜੋਜਨ ਲੰਮੀ ਤੇ ੬੦ ਜੋਜਨ ਚੌੜੀ ਸੀ) ਦੂਰੋਂ ਹੀ ਲੋਕ ਦੇਖ ਕੇ ਬੈਕੁੰਠ ਦੇ ਅਧਿਕਾਰੀ ਬਣ ਜਾਂਦੇ। ਥੋੜ੍ਹੇ ਸਮੇਂ ਵਿਚ ਹੀ ਧਰਮਰਾਜ ਦਾ ਦਫ਼ਤਰ ਬੰਦ ਹੋ ਗਿਆ ਤੇ ਉਸ ਨੇ ਆਪਣੀ ਦੁਰਦਸ਼ਾ ਬ੍ਰਹਮਾ ਵਿਸ਼ਨੂੰ ਨੂੰ ਸੁਣਾਈ, ਇਸ ਉੱਤੇ ਦੇਵਤਿਆਂ ਨੇ ਗਯਾਸੁਰ ਤੋਂ ਦਾਨ ਮੰਗਿਆ ਕਿ ਤੂੰ ਸਾਨੂੰ ਆਪਣਾ ਸਰੀਰ ਦਾਨ ਰੂਪ ਵਿਚ ਦੇਣਾ ਕਰ, ਉਸ ਨੇ ਉਦਾਰਤਾ ਨਾਲ ਦੇਵਤਿਆਂ ਦੀ ਇੱਛਾ ਪੂਰੀ ਕੀਤੀ, ਦੇਵਤਿਆਂ ਨੇ ਉਸ ਦੇ ਸਰੀਰ ਨੂੰ ਪੱਥਰ ਦੇ ਚਟਾਨ ਹੇਠ ਦੱਬ ਦਿੱਤਾ, ਪਰ ਗਯਾਸੁਰ ਦੀ ਇੱਛਾ ਅਨੁਸਾਰ ਇਹ ਵਰ ਦਿੱਤਾ ਕਿ ਜੋ ਇਸ ਅਸਥਾਨ ਉੱਤੇ, ਜਿਥੇ ਕਿ ਤੇਰਾ (ਗਯਾਸੁਰ) ਦਾ ਸਰੀਰ ਦੱਬਿਆ ਹੈ, ਕੋਈ ਪਿੰਡ ਭਰਾਵੇਗਾ ਉਹ ਆਪ ਅਤੇ ਆਪਣੇ ਪਿੱਤਰਾਂ ਨੂੰ ਬੈਕੁੰਠ ਦਾ ਅਧਿਕਾਰੀ ਬਣਾਉਣਾ ਕਰੇਗਾ, ਇਉਂ ਗਯਾਸੁਰ ਦੇ ਨਾਮ ਉੱਤੇ ਤੀਰਥ ਬਣ ਗਿਆ।

ਭਾਵੇਂ ਕੋਈ ਬਾਨਾ ਤੇ ਰਸੀ ਦੋ ਨਦੀਆਂ ਦੇ ਵਿਚਾਲੇ **ਵਾ:** ਕਾਸ਼ੀ ਵਿਚ ਬਸਤਾ = ਵਸਦਾ ਅਸਿ = ਹੈ। ਇਹ ਇਕ ਪੁਰਾਨਕ ਕਥਾ ਹੈ, ਜਿਸਦਾ ਪ੍ਰਮਾਣ ਦੇ ਕੇ ਭਗਤ ਨਾਮਦੇਵ ਜੀ ਨਾਮ ਦੀ ਮਹਿਮਾ ਨੂੰ ਵੱਡੀ ਦਰਸਾ ਰਹੇ ਹਨ।

## ਮੁਖਿ; ਬੇਦ ਚਤੁਰ, ਪੜਤਾ ॥੨॥

ਭਾਵੇਂ ਕੋਈ ਮੁਖਿ = ਮੂੰਹੋਂ **ਵਾ:** ਕੰਠ ਕੀਤੇ ਹੋਏ ਚਤੁਰ = ਚਾਰੇ ਵੇਦ ਪੜਤਾ = ਪੜ੍ਹਦਾ ਹੈ ॥੨॥

## ਸਗਲ ਧਰਮ; ਅਛਿਤਾ ॥ ਗੁਰ ਗਿਆਨ; ਇੰਦ੍ਰੀ ਦ੍ਰਿੜਤਾ ॥

('ਅੱਛਿ-ਤਾ' ਉਚਾਰਣ ਡੈਸ਼ ਲਗਾ ਕੇ)

ਭਾਵੇਂ ਕੋਈ ਸ਼ਾਸਤ੍ਰਾਂ ਦੇ ਦੱਸੇ ਹੋਏ ਸੰਧਿਆ, ਗਾਇਤਰੀ, ਇਸ਼ਨਾਨ ਆਦਿ ਸਗਲ = ਸਾਰੇ ਧਰਮ = ਨਿਯਮਾਂ ਦੇ ਅਛਿਤਾ = ਸਹਿਤ ਹੋਵੇ।

ਭਾਵੇਂ ਕੋਈ ਵੇਦਾਂ ਸ਼ਾਸਤ੍ਰਾਂ ਦੁਆਰਾ ਕਥਨ ਕੀਤੇ ਹੋਏ ਗੁਰ = ਵੱਡੇ ਅਪਰੋਖ ਗਿਆਨ ਬਾਬਤ ਉਪਦੇਸ਼ ਚੇਤੇ ਕਰ ਲਵੇ, ਭਾਵੇਂ ਕੋਈ ਇੰਦਰੀਆਂ ਨੂੰ ਦ੍ਰਿੜਤਾ = ਦ੍ਰਿੜ ਭਾਵ ਚੰਗੀ ਤਰ੍ਹਾਂ ਵੱਸ ਕਰ ਲਵੇ।

## ਖਟੁ ਕਰਮ ਸਹਿਤ; ਰਹਤਾ ॥੩॥

ਭਾਵੇਂ ਕੋਈ ਜਪ, ਹੋਮ, ਸੰਧਿਆ, ਇਸ਼ਨਾਨ, ਦੇਵ ਅਰਚਾ, ਅਤਿਥ ਪੂਜਾ **ਵਾ:** ਵਿਦਿਆ ਪੜ੍ਹਨੀ ਪੜ੍ਹਾਉਣੀ, ਦਾਨ ਲੈਣਾ ਦੇਣਾ, ਜਗ ਕਰਨਾ ਤੇ ਕਰਾਉਣਾ ਆਦਿ ਖਟੁ = ਛੇ ਕਰਮਾਂ ਦੇ ਸਹਿਤ = ਸਮੇਤ ਰਹਤਾ = ਰਹਿੰਦਾ ਹੋਵੇ ॥੩॥

## ਸਿਵਾ ਸਕਤਿ; ਸੰਬਾਦੰ ॥ ਮਨ ਛੋਡਿ ਛੋਡਿ; ਸਗਲ ਭੇਦੰ ॥

ਭਾਵੇਂ ਕੋਈ ਸਿਵ ਜੀ ਤੇ ਸਕਤਿ = ਪਾਰਬਤੀ ਦੀ ਆਪਸ ਵਿਚ ਹੋਈ ਸੰਬਾਦੰ = ਚਰਚਾ ਵਾਲੀ ਵਾਰਤਾ ਨੂੰ ਚੇਤੇ ਕਰ ਲਵੇ **ਵਾ:** ਸਿਵ ਪਾਰਬਤੀ ਅਤੇ ਵਿਸ਼ਨੂੰ ਤੇ ਸਕਤਿ = ਸ਼ਕਤੀ ਭਾਵ ਲਛਮੀ ਦੇ ਆਪਸ ਵਿਚ ਸੰਬਾਦ ਵਾਲੇ ਗ੍ਰੰਥ ਪੜ੍ਹ ਲਵੇ। ਇਹ ਸਾਰੇ ਪ੍ਰਭੂ ਨਾਮ ਦੇ ਤੁਲ ਨਹੀਂ ਹਨ।

ਇਸ ਲਈ ਹੇ ਮੇਰੇ ਮਨਾਂ! ਸਗਲ = ਸਾਰੇ ਭੇਦੰ = ਭੇਦਾਂ ਨੂੰ ਛੋਡਿ = ਛੱਡ ਦੇਣਾ ਕਰ, ਛੋਡਿ = ਛੱਡ ਦੇਣਾ ਕਰ **ਵਾ:** ਛੋਡਿ = ਛਡਣੇ ਯੋਗ ਸਾਰੇ ਉਪਾਸ਼ਨਾ ਦੇ ਭੇਦਾਂ ਨੂੰ ਛੱਡ ਦੇਣਾ ਕਰ **ਵਾ:** ਪਰਮੇਸ਼ਰ ਦੇ ਸਿਮਰਨ ਭਜਨ ਨੂੰ ਛੁਡਾਉਣ ਵਾਲੇ ਸਾਰੇ ਭੇਦਾਂ ਨੂੰ ਛੱਡ ਦੇਣਾ ਕਰ।

## ਸਿਮਰਿ ਸਿਮਰਿ; ਗੋਬਿੰਦੰ ॥ ਭਜੁ ਨਾਮਾ; ਤਰਸਿ ਭਵ ਸਿੰਧੰ ॥੪॥੧॥

ਹੇ ਮਨਾਂ! ਬਹੁਤੀਆਂ ਪੁਸਤਕਾਂ ਪੜ੍ਹਨ ਜਾਂ ਸਿਮਰਨ ਭਾਵ ਕੰਠ ਕਰਨ ਦੀ ਥਾਂ ਸਿਮਰਿ = ਸਿਮਰਨੇ ਯੋਗ ਗੋਬਿੰਦੰ = ਪਰਮੇਸ਼ਰ ਨੂੰ ਸਿਮਰਿ = ਸਿਮਰਨਾ ਕਰ।

ਭਗਤ ਨਾਮਾ = ਨਾਮਦੇਵ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਮਨਾਂ! ਤੂੰ ਪਰਮੇਸ਼ਰ ਦਾ ਭਜੁ = ਭਜਨ, ਸਿਮਰਨ ਕਰ, ਫੇਰ ਤੂੰ ਸਿੰਧੰ = ਸੰਸਾਰ-ਸਮੁੰਦ੍ਰ ਤੋਂ ਤਰਸਿ = ਤਰ ਜਾਵੇਂਗਾ ॥੪॥੧॥

## ਗੋਂਡ ॥

ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਪੰਜ ਦ੍ਰਿਸ਼ਟਾਂਤ ਦੇ ਕੇ ਪ੍ਰਭੂ ਪ੍ਰੇਮ ਦੀ ਬਾਬਤ ਕਥਨ ਕਰਦੇ ਹਨ।

## ਨਾਦ ਭ੍ਰਮੇ; ਜੈਸੇ ਮਿਰਗਾਏ ॥ ਪ੍ਰਾਨ ਤਜੇ; ਵਾ ਕੋ ਧਿਆਨੁ ਨ ਜਾਏ ॥੧॥

ਜੈਸੇ = ਜਿਸ ਪ੍ਰਕਾਰ ਮਿਰਗਾਏ = ਹਿਰਨ ਨਾਦ = ਘੰਡਾ ਹੇੜੇ ਦਾ ਸ਼ਬਦ ਸੁਣ ਕੇ ਭ੍ਰਮੇ = ਭਰਮਦਾ ਫਿਰਦਾ ਹੈ **ਵਾ:** ਭ੍ਰਮੇ = ਭੁੱਲ ਜਾਂਦਾ ਹੈ ਭਾਵ ਹਿਰਨ ਘੰਡਾਹੇੜੇ ਦੇ ਸ਼ਬਦ ਨੂੰ ਸੁਣਨ ਵਿਚ ਭਰਮ ਕਰਕੇ ਉਸ ਦੇ ਕੋਲ ਆ ਕੇ ਉਸ ਦੇ ਦੁਆਲੇ ਫੇਰੇ ਪਾਉਣ ਲੱਗ ਜਾਂਦਾ ਹੈ।

ਹੇੜੀ ਦੇ ਹੱਥੋਂ ਹਿਰਨ ਆਪਣੇ ਪ੍ਰਾਨ ਤਜੇ = ਤਿਆਗ ਦਿੰਦਾ ਹੈ, ਪਰ **ਵਾ:** ਉਸ ਕੋ = ਦਾ ਘੰਡਾਹੇੜੇ ਦੇ ਸ਼ਬਦ ਵੱਲੋਂ ਧਿਆਨ ਨ = ਨਹੀਂ ਜਾਏ = ਜਾਂਦਾ ਭਾਵ ਹਿਰਨ ਮਰਨ ਵੇਲੇ ਵੀ ਘੰਡਾਹੇੜੇ ਦੇ ਸ਼ਬਦ ਵਿਚ ਧਿਆਨ ਲਾਈ ਰੱਖਦਾ ਹੈ ॥੧॥

**ਐਸੇ ਰਾਮਾ; ਐਸੇ ਹੇਰਉ ॥ ਰਾਮੁ ਛੋਡਿ; ਚਿਤੁ ਅਨਤ ਨ ਫੇਰਉ ॥੧॥ਰਹਾਉ॥**

ਐਸੇ = ਇਸੇ ਪ੍ਰਕਾਰ ਮੈਂ ਰਾਮਾ = ਪਰਮੇਸ਼ਰ ਨੂੰ ਘੰਡਾਹੇੜੇ ਦੇ ਸ਼ਬਦ ਵਾਂਗ ਸਮਝਦਾ ਹਾਂ ਅਤੇ ਐਸੇ = ਇਸੇ ਤਰ੍ਹਾਂ ਮੈਂ ਆਪਣੇ ਆਪ ਨੂੰ ਹਿਰਨ ਦੀ ਨਿਆਈਂ ਹੇਰਉ = ਦੇਖਦਾ ਹਾਂ।

ਇਸੇ ਕਰਕੇ ਮੈਂ ਰਾਮ = ਪਰਮੇਸ਼ਰ ਨੂੰ ਛੋਡਿ = ਤਿਆਗ ਕੇ ਆਪਣਾ ਚਿਤੁ = ਮਨ ਅਨਤ = ਹੋਰ ਕਿਸੇ ਪਾਸੇ ਨ = ਨਹੀਂ ਫੇਰਉ = ਫੇਰਦਾ ਹਾਂ ॥੧॥ਰਹਾਉ॥

**ਜਿਉ ਮੀਨਾ; ਹੇਰੈ ਪਸੂਆਰਾ ॥ ਸੋਨਾ ਗਢਤੇ; ਹਿਰੈ ਸੁਨਾਰਾ ॥੨॥**

ਜਿਉ = ਜਿਵੇਂ ਮੀਨਾ = ਮੱਛੀਆਂ ਦੇ ਤਾਈਂ ਪਸੂਆਰਾ = ਦੁਧੀਰਾ[1] ਨਾਮੇ ਪੰਛੀ ਇਕਾਗਰ ਚਿੱਤ ਹੋ ਕੇ ਹੇਰੈ = ਵੇਖਦਾ ਰਹਿੰਦਾ ਹੈ ਕਿ ਕਦੋਂ ਮੱਛੀ ਉਛਲੇ ਤੇ ਮੈਂ ਝਪਟ ਮਾਰ ਕੇ ਪਕੜ ਲਵਾਂ।

ਜਿਵੇਂ ਸੋਨਾ ਗਢਤੇ = ਘੜਦੇ ਹੋਇਆਂ ਸੁਨਾਰਾ = ਸੁਨਿਆਰਾ ਇਕ ਟਕ ਲਾ ਕੇ ਸੋਨੇ ਨੂੰ ਹਿਰੈ = ਵੇਖਦਾ ਰਹਿੰਦਾ ਹੈ **ਵਾ:** ਸੋਨਾ ਘੜਦਿਆਂ ਹੋਇਆਂ ਸੁਨਿਆਰਾ ਸੋਨੇ ਨੂੰ ਚੁਰਾਉਣ ਵਾਸਤੇ ਉਸ ਵੱਲ ਵੇਖਦਾ ਰਹਿੰਦਾ ਹੈ ॥੨॥

**ਸਾਖੀ—ਸੁਨਿਆਰੇ ਦੁਆਰਾ ਸੋਨੇ ਵਿਚ ਖੋਟ ਕਰਨ ਦੀ :** ਇਕ ਵਾਰ ਅਕਬਰ ਬਾਦਸ਼ਾਹ ਨੇ ਆਪਣੇ ਵਜ਼ੀਰਾਂ ਪਾਸ ਕਿਹਾ ਕਿ ਮੈਂ ਸੁਣਿਆ ਹੈ ਕਿ ਸੁਨਿਆਰੇ ਲੋਕ ਸਾਹਮਣੇ ਵੇਖਦਿਆਂ ਹੋਇਆਂ ਵੀ ਸੋਨੇ ਵਿਚ ਹੇਰਾ-ਫੇਰੀ ਕਰ ਦੇਂਦੇ ਹਨ। ਤੁਸੀਂ ਪੂਰਾ ਪਹਿਰਾ ਲਾ ਕੇ ਕਿਸੇ ਸੁਨਿਆਰੇ ਕੋਲੋਂ ਸੋਨੇ ਦਾ ਇਕ ਛੋਟਾ ਜਿਹਾ ਹਾਥੀ ਬਣਵਾਉ। ਉਸ ਵੇਲੇ ਵਜ਼ੀਰਾਂ ਨੇ ਇਕ ਸੁਨਿਆਰੇ ਨੂੰ ਅਕਬਰ ਬਾਦਸ਼ਾਹ ਦੇ ਲਈ ਹਾਥੀ ਬਣਾਉਣ ਲਈ ਕਿਹਾ ਅਤੇ ਉਸਦੇ ਕੋਲ ਕਰੜਾ ਪਹਿਰਾ ਲਗਾ ਦਿੱਤਾ। ਸੁਨਿਆਰੇ ਨੇ ਉਸ ਵੇਲੇ ਦੋ ਹਾਥੀ ਬਣਾਏ। ਇਕ ਅਕਬਰ ਬਾਦਸ਼ਾਹ ਦੇ ਲਈ ਸੋਨੇ ਦਾ ਅਤੇ ਇਕ ਮੁਲੰਮੇ ਦਾ ਬਣਾਉਟੀ ਹਾਥੀ ਬਣਾਇਆ। ਉਸ ਸਮੇਂ ਸੋਨੇ ਦਾ ਹਾਥੀ ਅਕਬਰ ਬਾਦਸ਼ਾਹ ਦੇ ਪਾਸ ਪੇਸ਼ ਕੀਤਾ ਗਿਆ, ਅਕਬਰ ਬਾਦਸ਼ਾਹ ਨੇ ਹੋਰਨਾਂ ਸੁਨਿਆਰਿਆਂ ਪਾਸੋਂ ਉਸਦੀ ਪਰਖ ਕਰਵਾਈ, ਸੁਨਿਆਰਿਆਂ ਨੇ ਕਿਹਾ ਕਿ ਇਹ ਸ਼ੁੱਧ ਸੋਨੇ ਦਾ ਬਣਿਆ ਹੋਇਆ ਹੈ। ਰਾਜੇ ਨੇ ਕਿਹਾ ਕਿ ਉਸ ਸੁਨਿਆਰੇ ਨੇ ਸਾਡੇ ਨਾਲ ਕੋਈ ਚਲਾਕੀ ਨਹੀਂ ਕੀਤੀ, ਉਸਨੂੰ ਸਾਡੇ ਪਾਸ ਬੁਲਾ ਕੇ ਲਿਆਉ, ਉਹ ਸੁਨਿਆਰਾ ਰਾਜੇ ਦੇ ਦਰਬਾਰ ਵਿਚ ਪੇਸ਼ ਹੋਇਆ। ਰਾਜੇ ਨੇ ਕਿਹਾ ਕਿ ਤੂੰ ਸਾਡੇ ਨਾਲ ਕੋਈ ਚਲਾਕੀ ਨਹੀਂ ਕੀਤੀ। ਸੁਨਿਆਰੇ ਨੇ ਕਿਹਾ ਕਿ ਹੇ ਮਹਾਰਾਜ ਜੀ ! ਤੁਹਾਡੇ ਨਾਲ ਚਲਾਕੀ ਕਰਕੇ ਮੈਂ ਕਿਥੇ ਜਾਵਾਂਗਾ। ਰਾਜਾ ਬਹੁਤ ਖ਼ੁਸ਼ ਹੋਇਆ। ਉਸ ਵੇਲੇ ਉਸ ਸੁਨਿਆਰੇ ਨੇ ਕਿਹਾ ਕਿ ਹੇ ਮਹਾਰਾਜ ਜੀ ! ਜੇਕਰ ਆਪ ਜੀ ਦੀ ਆਗਿਆ ਹੋਵੇ ਤਾਂ ਇਸਨੂੰ ਖੱਟੇ ਪਾ ਲਿਆਈਏ। ਉਸ ਵੇਲੇ ਉਹ ਸੁਨਿਆਰਾ ਪਹਿਰੇਦਾਰਾਂ ਦੇ ਵਿਚ ਸੋਨੇ ਦੇ ਹਾਥੀ ਨੂੰ ਇਸ਼ਨਾਨ ਕਰਵਾਉਣ ਵਾਸਤੇ ਦਰਿਆ ਦੇ ਪਾਸ ਲੈ ਕੇ ਗਿਆ, ਜਿਥੇ ਉਸਨੇ ਪਹਿਲਾਂ ਹੀ ਬਣਾਉਟੀ ਹਾਥੀ ਬਣਾ ਕੇ ਰੱਖਿਆ ਹੋਇਆ ਸੀ, ਸੁਨਿਆਰੇ ਨੇ ਸੋਨੇ ਦਾ ਹਾਥੀ ਪਾਣੀ ਵਿਚ ਹੀ ਰਹਿਣ ਦਿੱਤਾ ਅਤੇ ਨਕਲੀ ਹਾਥੀ ਲਿਆ ਕੇ ਰਾਜੇ ਨੂੰ ਫੜਾ ਦਿੱਤਾ। ਰਾਜੇ ਨੇ ਸਿਪਾਹੀਆਂ ਨੂੰ ਪੁੱਛਿਆ ਕਿ ਇਸ ਨੇ ਕੋਈ ਚਲਾਕੀ ਤਾਂ ਨਹੀਂ ਕੀਤੀ, ਸਿਪਾਹੀਆਂ ਨੇ ਕਿਹਾ ਕਿ ਨਹੀਂ ਮਹਾਰਾਜ ਜੀ !

---

੧. ਇਹ ਮੱਛੀ ਦੀ ਤਾਕ ਵਿਚ ਅਕਾਸ਼ ਮੰਡਲ ਅੰਦਰ ਇੱਕੋ ਥਾਂ ਬਹੁਤਾ ਸਮਾਂ ਠਹਿਰਿਆ ਰਹਿੰਦਾ ਹੈ, ਦੱਤਾ ਤ੍ਰੇਹ ਨੇ ਇਸੇ ਪੰਛੀ ਨੂੰ ਸਤਾਰ੍ਹਵਾਂ ਗੁਰੂ ਧਾਰਨ ਕੀਤਾ ਸੀ।

ਅਸੀਂ ਇਸ ਉਪਰ ਪੂਰਾ ਪਹਿਰਾ ਦਿੱਤਾ ਸੀ। ਰਾਜੇ ਨੇ ਸੁਨਿਆਰੇ ਤੋਂ ਪੁੱਛਿਆ ਕਿ ਤੂੰ ਕੋਈ ਚਲਾਕੀ ਕਿਉਂ ਨਹੀਂ ਕੀਤੀ ? ਸੁਨਿਆਰੇ ਨੇ ਕਿਹਾ ਕਿ ਮਹਾਰਾਜ ਜੀ ! ਤੁਸੀਂ ਹੁਣ ਇਸਦੀ ਪਰਖ ਕਰਵਾ ਕੇ ਦੇਖੋ। ਰਾਜੇ ਨੇ ਹੋਰਨਾਂ ਸੁਨਿਆਰਿਆਂ ਕੋਲੋਂ ਉਸਦੀ ਪਰਖ ਕਰਵਾਈ ਤਾਂ ਉਹ ਬਣਾਉਟੀ ਨਿਕਲ ਆਇਆ। ਇਹ ਦੇਖ ਕੇ ਰਾਜਾ ਬਹੁਤ ਹੈਰਾਨ ਵੀ ਤੇ ਖ਼ੁਸ਼ ਵੀ ਹੋਇਆ। ਉਸਨੇ ਸੁਨਿਆਰੇ ਦੀ ਇਸ ਚਲਾਕੀ ਕਰਕੇ ਉਸਨੂੰ ਇਨਾਮ ਵੀ ਦਿੱਤਾ।

ਸੋ ਇਸ ਪ੍ਰਕਾਰ ਸੁਨਿਆਰ ਸੋਨੇ ਨੂੰ ਘੜਦਾ ਹੋਇਆ, ਕੁਝ ਨਾ ਕੁਝ ਚਲਾਕੀ ਕਰ ਹੀ ਜਾਂਦਾ ਹੈ।

## ਜਿਉ ਬਿਖਈ; ਹੇਰੈ ਪਰ ਨਾਰੀ ॥
## ਕਉਡਾ ਡਾਰਤ; ਹਿਰੈ ਜੁਆਰੀ ॥੩॥

ਜਿਉ = ਜਿਸ ਪ੍ਰਕਾਰ ਬਿਖਈ = ਵਿਸ਼ਈ ਪੁਰਖ ਘਰ ਦੇ ਵਿਚ ਸੁੰਦਰ ਸਰੂਪ ਵਾਲੀ ਇਸਤ੍ਰੀ ਹੋਣ ਦੇ ਬਾਵਜੂਦ ਵੀ ਪਰ = ਪਰਾਈ ਨਾਰੀ = ਇਸਤ੍ਰੀ ਵੱਲ ਮੰਦ ਵਾਸ਼ਨਾ ਨਾਲ ਹਿਰੈ = ਵੇਖਦਾ ਰਹਿੰਦਾ ਹੈ **ਵਾ:** ਵਿਸ਼ੇ ਵਾਸ਼ਨਾ ਦੇ ਸਹਿਤ ਪਰਾਈ ਇਸਤ੍ਰੀ ਵੱਲ ਤੱਕਦਾ ਹੈ। ਅਤੇ

ਜਿਵੇਂ ਜੁਆਰੀ = ਜੂਆ ਖੇਡਣ ਵਾਲਾ ਪੁਰਖ ਜੂਆ ਖੇਡਣ ਲੱਗਿਆਂ ਕੌਡਾਂ ਨੂੰ ਡਾਰਤ = ਸੁੱਟਦਾ ਹੋਇਆ ਆਪਣੇ ਦਾਉ ਨੂੰ ਪ੍ਰੀਤੀ ਦੇ ਸਹਿਤ ਹਿਰੈ = ਵੇਖਦਾ ਹੈ ॥੩॥

## ਜਹ ਜਹ ਦੇਖਉ; ਤਹ ਤਹ ਰਾਮਾ ॥
## ਹਰਿ ਕੇ ਚਰਨ; ਨਿਤ ਧਿਆਵੈ ਨਾਮਾ ॥੪॥੨॥

ਇਸੇ ਪ੍ਰਕਾਰ ਸਾਡੀ ਪਰਮੇਸ਼ਰ ਨਾਲ ਪ੍ਰੀਤੀ ਹੈ, ਜਹ ਜਹ = ਜਿਥੇ ਜਿਥੇ ਵੀ ਦੇਖਉ = ਵੇਖਦੇ ਹਾਂ, ਤਹ ਤਹ = ਉਥੇ ਉਥੇ ਹੀ ਰਾਮਾ = ਪਰਮੇਸ਼ਰ ਨੂੰ ਵਿਆਪਕ ਵੇਖਦੇ ਹਾਂ।

ਭਗਤ ਨਾਮਦੇਵ ਜੀ ਕਥਨ ਕਰਦੇ ਹਨ, ਅਸੀਂ ਹਰਿ = ਪਰਮੇਸ਼ਰ ਕੇ = ਦੇ ਚਰਨਾਂ ਕਮਲਾਂ ਨੂੰ ਨਿਤ = ਨਿਤਾਪ੍ਰਤੀ ਧਿਆਵੈ = ਅਰਾਧਨਾ ਕਰਦੇ ਹਾਂ ॥੪॥੨॥

## ਗੋਂਡ ॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਭਗਤ ਜੀ ਸ਼ਬਦ ਉਚਾਰਨ ਕਰਦੇ ਹਨ :

## ਮੋਕਉ ਤਾਰਿ ਲੇ; ਰਾਮਾ ਤਾਰਿ ਲੇ ॥

ਹੇ ਰਾਮਾ = ਪਰਮੇਸ਼ਰ ! ਮੋਕਉ = ਮੈਨੂੰ ਸੰਸਾਰ-ਸਮੁੰਦ੍ਰ ਤੋਂ ਤਾਰਿ ਲੇ = ਲੈਣਾ ਕਰ, ਮੈਨੂੰ ਤਾਰ ਲੈਣਾ ਕਰ **ਵਾ:** ਜਿਵੇਂ ਤੂੰ ਪਿਛਲੇ ਭਗਤਾਂ ਨੂੰ ਤਾਰ ਲੈਣਾ ਕੀਤਾ ਹੈ, ਇਸੇ ਤਰ੍ਹਾਂ ਮੈਨੂੰ ਵੀ ਤਾਰ ਲੈਣਾ ਕਰ।

## ਮੈ ਅਜਾਨੁ ਜਨੁ ਤਰਿਬੇ ਨ ਜਾਨਉ; ਬਾਪ ਬੀਠੁਲਾ ਬਾਹ ਦੇ ॥੧॥ਰਹਾਉ॥

ਮੈ ਅਜਾਨੁ = ਅਗਿਆਤ ਜਨੁ = ਦਾਸ ਸੰਸਾਰ-ਸਮੁੰਦ੍ਰ ਤੋਂ ਆਪਣੇ ਆਪ ਤਰਿਬੇ = ਤਰਨਾ ਨ = ਨਹੀਂ ਜਾਨਉ = ਜਾਣਦਾ।

ਹੇ ਬਾਪ = ਪਿਤਾ ਬੀਠੁਲਾ = ਪਰਮੇਸ਼ਰ ! ਮੈਨੂੰ ਕ੍ਰਿਪਾ ਕਰਕੇ ਆਪਣੀ ਭਗਤੀ ਰੂਪ ਬਾਹ = ਭੁਜਾ ਪਕੜਾ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦੇ = ਦੇਣਾ ਕਰ ॥੧॥ਰਹਾਉ॥

## ਨਰ ਤੇ ਸੁਰ ਹੋਇ ਜਾਤ, ਨਿਮਖ ਮੈ; ਸਤਿਗੁਰ ਬੁਧਿ ਸਿਖਲਾਈ ॥

ਇਕ ਨਿਮਖ = ਛਿਨ ਦੇ ਮੈ = ਵਿਚ ਉਹ ਜੀਵ ਨਰ = ਪੁਰਖ ਤੇ = ਤੋਂ ਸੁਰ = ਦੇਵਤਾ ਹੋਇ = ਹੋ ਜਾਤ = ਜਾਂਦਾ ਹੈ, ਜਿਸ ਨੂੰ ਸਤਿਗੁਰ = ਸੱਚੇ ਗੁਰੂ ਨੇ ਆਤਮ ਵਿਸ਼ੈਣੀ ਬੁਧਿ = ਮਤ ਸਿਖਲਾਈ = ਸਿਖਾਉਣਾ ਕੀਤੀ ਹੈ।

## ਨਰ ਤੇ ਉਪਜਿ ਸੁਰਗ ਕਉ ਜੀਤਿਓ; ਸੋ ਅਵਖਧ ਮੈ ਪਾਈ ॥੧॥

ਉਸ ਨਰ = ਪੁਰਖ ਨੇ ਮਨੁੱਖਾ ਜਨਮ ਤੇ = ਤੋਂ ਉਪਜਿ = ਪੈਦਾ ਹੋ ਕੇ ਭਾਵ ਮਨੁੱਖਾ ਜਨਮ ਨੂੰ ਪਾ ਕੇ ਜਿਸ ਤਰ੍ਹਾਂ ਸੁਰਗ = ਸਵਰਗ ਕਉ = ਦੇ ਸੁੱਖਾਂ ਨੂੰ ਜੀਤਿਓ = ਜਿੱਤਣਾ ਹੈ ਭਾਵ ਸਵਰਗ ਦੇ ਸੁੱਖਾਂ ਦਾ ਤਿਆਗ ਕਰ ਦਿੱਤਾ ਹੈ, ਸੋ = ਉਹ ਨਾਮ ਵੈਰਾਗ ਰੂਪ ਅਵਖਧ = ਦਵਾਈ ਮੈਂ ਸਤਿਗੁਰਾਂ ਤੋਂ ਪਾਈ = ਪ੍ਰਾਪਤ ਕੀਤੀ ਹੈ, ਇਸੇ ਤਰ੍ਹਾਂ ਹੇ ਭਾਈ ! ਤੁਸੀਂ ਵੀ ਪਰਮੇਸ਼ਰ ਦੇ ਨਾਮ ਦੀ ਪ੍ਰਾਪਤੀ ਕਰਕੇ ਵੈਰਾਗ ਰੂਪੀ ਸੁਖ ਨੂੰ ਪਾਉਣਾ ਕਰੋ ਅਤੇ ਬ੍ਰਹਮ ਲੋਕ, ਇੰਦਰ ਲੋਕ ਦੇ ਪਦਾਰਥਾਂ **ਵਾ:** ਵਿਸ਼ਿਆਂ ਰੂਪੀ ਸੁੱਖਾਂ ਨੂੰ ਤਿਆਗ ਦੇਣਾ ਕਰੋ ॥੧॥

## ਜਹਾ ਜਹਾ ਧੂਅ ਨਾਰਦੁ ਟੇਕੇ; ਨੈਕੁ ਟਿਕਾਵਹੁ ਮੋਹਿ ॥

ਹੇ ਪਰਮੇਸ਼ਰ ! ਜਹਾ ਜਹਾ = ਜਿਥੇ ਜਿਥੇ ਤੂੰ ਆਪਣੇ ਨਾਮ ਦੀ ਟੇਕ ਦੇ ਕੇ ਧੂਅ = ਧ੍ਰੂ ਭਗਤ ਦੇ ਨਾਰਦ ਆਦਿ ਟੇਕੇ = ਟਿਕਾਉਣਾ ਕੀਤੇ ਹਨ, ਉਥੇ ਮੋਹਿ = ਮੈਨੂੰ ਵੀ ਨੈਕੁ = ਥੋੜੇ ਮਾਤ੍ਰ ਟਿਕਾਵਹੁ = ਟਿਕਾਉਣਾ ਕਰੋ **ਵਾ:** ਮੇਰੀ ਬਿਰਤੀ ਵੀ ਥੋੜ੍ਹੇ ਮਾਤ੍ਰ ਨਾਮ ਵਿਚ ਟਿਕਾਉਣਾ ਕਰੋ ਤਾਂ ਜੋ ਮੈਂ ਵੀ ਨਿਹਾਲ ਹੋ ਜਾਵਾਂ।

## ਤੇਰੇ ਨਾਮ ਅਵਿਲੰਬਿ, ਬਹੁਤੁ ਜਨ ਉਧਰੇ; ਨਾਮੇ ਕੀ ਨਿਜ ਮਤਿ ਏਹ ॥੨॥੩॥

ਹੇ ਪਰਮੇਸ਼ਰ ! ਤੇਰੇ = ਆਪ ਜੀ ਦੇ ਨਾਮ ਦੇ ਅਵਿਲੰਬਿ = ਆਸਰੇ ਬਹੁਤੁ = ਬੇਅੰਤ ਭਗਤ ਜਨ ਸੰਸਾਰ ਸਮੁੰਦ੍ਰ ਤੋਂ ਉਧਰੇ = ਤਰ ਗਏ ਹਨ ਭਾਵ ਮੁਕਤ ਹੋ ਗਏ ਹਨ, ਮੇਰੀ ਨਾਮੇ = ਨਾਮਦੇਵ ਕੀ = ਦੀ ਏਹ = ਇਹ ਨਿਜ = ਆਪਣੀ ਮਤਿ = ਬੁੱਧੀ ਹੈ ਕਿ ਮੈਨੂੰ ਤਾਰ ਲੈਣਾ ਕਰੋ **ਵਾ:** ਇਹ ਸਾਡੀ ਸਭਨਾਂ ਨੂੰ ਮਤਿ = ਸਿੱਖਿਆ ਹੈ ਕਿ ਨਾਮ ਜਪਣਾ ਕਰੀਏ ॥੨॥੩॥

## ਗੋਂਡ ॥

ਭਗਤ ਜੀ ਪਰਮੇਸ਼ਰ ਦੀ ਪ੍ਰੀਤੀ ਬਾਬਤ ਹੋਰ ਕਥਨ ਕਰਦੇ ਹਨ।

[ਅੰਗ ੮੭੪]

## ਮੋਹਿ ਲਾਗਤੀ; ਤਾਲਾ ਬੇਲੀ ॥

ਹੇ ਭਾਈ ! ਮੋਹਿ = ਮੈਨੂੰ ਬੇਲੀ = ਪਿਆਰੇ ਮਿੱਤਰ ਪਰਮੇਸ਼ਰ ਦੇ ਨਾਲ ਮਿਲਣ ਦੀ ਤਾਲਾ = ਤਲਬ ਭਾਵ ਇੱਛਾ ਲਾਗਤੀ = ਲੱਗੀ ਹੋਈ ਹੈ **ਵਾ:** ਮੈਨੂੰ ਤਾਲਾਬੇਲੀ = ਤਰਲੋ-ਮੱਛੀ ਤੜਫ਼ ਲੱਗੀ ਹੋਈ ਹੈ ਭਾਵ ਮੈਨੂੰ ਪਰਮੇਸ਼ਰ ਦੇ ਮਿਲਣ ਤੋਂ ਬਗ਼ੈਰ ਸ਼ਾਂਤੀ ਨਹੀਂ ਆਉਂਦੀ।

## ਬਛਰੇ ਬਿਨੁ; ਗਾਇ ਅਕੇਲੀ ॥੧॥

ਜਿਸ ਪ੍ਰਕਾਰ ਬਛਰੇ = ਵੱਛੇ ਤੋਂ ਬਿਨੁ = ਬਗ਼ੈਰ ਸੱਜਰ ਸੂਈ ਗਾਇ = ਗਾਂ ਅਕੇਲੀ = ਇਕੱਲੀ ਰੰਭਦੀ ਰਹਿੰਦੀ ਹੈ, ਇਸੇ ਪ੍ਰਕਾਰ ਤੇਰੇ ਨਾਮ ਰੂਪ ਵੱਛੇ ਤੋਂ ਬਗ਼ੈਰ ਮੇਰੀ ਬਿਰਤੀ ਰੂਪ ਮਾਂ ਇਕੱਲੀ ਦੁਖੀ ਹੁੰਦੀ ਰਹਿੰਦੀ ਹੈ ॥੧॥

## ਪਾਨੀਆ ਬਿਨੁ; ਮੀਨੁ ਤਲਫੈ ॥

ਜਿਸ ਪ੍ਰਕਾਰ ਪਾਨੀਆ = ਜਲ ਤੋਂ ਬਿਨੁ = ਬਗ਼ੈਰ ਮੀਨੁ = ਮੱਛੀ ਤਲਫੈ = ਤੜਫ਼ਣ ਲੱਗ ਜਾਂਦੀ ਹੈ, ਇਸੇ ਪ੍ਰਕਾਰ ਤੇਰੇ ਪ੍ਰੇਮ ਰੂਪ ਪਾਣੀ ਤੋਂ ਬਗ਼ੈਰ ਮੇਰੀ ਬੁੱਧ ਰੂਪ ਮੱਛੀ ਤੜਫ਼ਦੀ ਰਹਿੰਦੀ ਹੈ।

## ਐਸੇ ਰਾਮ ਨਾਮਾ ਬਿਨੁ; ਬਾਪੁਰੋ ਨਾਮਾ ॥੧॥ਰਹਾਉ॥

ਐਸੇ = ਇਸ ਤਰ੍ਹਾਂ ਬਾਪੁਰੋ = ਵੀਚਾਰਾ ਨਾਮਾ = ਨਾਮਦੇਵ ਰਾਮ = ਪਰਮੇਸ਼ਰ ਦੇ ਨਾਮਾ = ਨਾਮ ਤੋਂ ਬਿਨੁ = ਬਗ਼ੈਰ ਤੜਫ਼ਦਾ ਰਹਿੰਦਾ ਹੈ ॥੧॥ਰਹਾਉ॥

## ਜੈਸੇ ਗਾਇ ਕਾ; ਬਾਛਾ ਛੂਟਲਾ ॥ ਥਨ ਚੋਖਤਾ; ਮਾਖਨੁ ਘੂਟਲਾ ॥੨॥

ਜੈਸੇ = ਜਿਸ ਪ੍ਰਕਾਰ ਗਾਇ = ਗਾਂ ਕਾ = ਦਾ ਬਾਛਾ = ਵੱਛਾ ਕਿੱਲੇ ਨਾਲ ਬੰਨ੍ਹਿਆ ਛੂਟਲਾ = ਛੁੱਟਦਾ ਹੈ। ਤਾਂ ਉਹ ਆਪਣੀ ਮਾਤਾ (ਗਊ) ਦੇ ਥਣਾਂ ਨੂੰ ਚੋਖਤਾ = ਚੁੰਘਦਾ, ਚੂਸਦਾ ਹੈ ਤੇ ਮਾਖਨੁ = ਦੁੱਧ ਦੀਆਂ ਘੂਟਲਾ = ਘੁੱਟਾਂ ਭਰਦਾ ਹੈ।

**ਵਾ:** ਥਣਾਂ ਨੂੰ ਚੂਸਦਾ ਹੈ ਤੇ (ਮਾ + ਖਨੁ) ਆਪਣੀ ਮਾ = ਮਾਤਾ ਦੇ ਥਣਾਂ ਨੂੰ ਖਨੁ = ਖਣਦਾ ਭਾਵ ਥਣ 'ਤੇ ਢੁੱਡਾਂ ਮਾਰਦਾ ਹੈ, ਜਿਹੜਾ ਦੁੱਧ ਆਉਂਦਾ ਹੈ, ਉਹ ਘੁੱਟਾਂ ਭਰ ਭਰ ਕੇ ਲੈਣਾ ਕਰਦਾ ਹੈ ॥੨॥

## ਨਾਮਦੇਉ; ਨਾਰਾਇਨੁ ਪਾਇਆ ॥ ਗੁਰੁ ਭੇਟਤ; ਅਲਖੁ ਲਖਾਇਆ ॥੩॥

ਭਗਤ ਨਾਮਦੇਉ = ਨਾਮਦੇਵ ਜੀ ਕਥਨ ਕਰਦੇ ਹਨ, ਇਸ ਪ੍ਰਕਾਰ ਮੈਂ ਗੁਰਾਂ ਦੁਆਰਾ ਨਾਰਾਇਨੁ = ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕੀਤਾ ਹੈ।

ਜਦ ਮੈਂ ਪੂਰੇ ਗੁਰੁ = ਸਤਿਗੁਰਾਂ ਨਾਲ ਭੇਟਤ = ਮਿਲਣਾ ਕੀਤਾ, ਤਦ ਗੁਰਾਂ ਨੇ ਮੈਨੂੰ ਅਲਖੁ = ਲਖਣ ਰਹਿਤ ਸੱਚ ਸਰੂਪ ਲਖਾਇਆ = ਜਣਾ ਦਿੱਤਾ ॥੩॥

## ਜੈਸੇ ਬਿਖੈ ਹੇਤ; ਪਰ ਨਾਰੀ ॥ ਐਸੇ; ਨਾਮੇ ਪ੍ਰੀਤਿ ਮੁਰਾਰੀ ॥੪॥

ਜੈਸੇ = ਜਿਸ ਪ੍ਰਕਾਰ ਬਿਖੈ = ਵਿਸ਼ਿਆਂ ਦੀ ਪੂਰਤੀ ਹੇਤ = ਵਾਸਤੇ ਪਰ = ਪਰਾਈ ਨਾਰੀ = ਇਸਤ੍ਰੀ ਹੋਰਨਾਂ ਪਰਾਏ ਪੁਰਖਾਂ ਵੱਲ ਤੱਕਦੀ ਰਹਿੰਦੀ ਹੈ।

ਭਗਤ ਨਾਮੇ = ਨਾਮਦੇਵ ਜੀ ਕਥਨ ਕਰਦੇ ਹਨ ਕਿ ਮੇਰੀ ਐਸੇ = ਇਸ ਪ੍ਰਕਾਰ ਮੁਰਾਰੀ = ਪਰਮੇਸ਼ਰ ਦੇ ਨਾਲ ਪ੍ਰੀਤਿ = ਪ੍ਰੀਤੀ ਹੈ ॥੪॥

## ਜੈਸੇ; ਤਾਪ ਤੇ ਨਿਰਮਲ ਘਾਮਾ ॥
## ਤੈਸੇ ਰਾਮ ਨਾਮਾ ਬਿਨੁ; ਬਾਪੁਰੋ ਨਾਮਾ ॥੫॥੪॥

ਜੈਸੇ = ਜਿਸ ਪ੍ਰਕਾਰ ਜੇ ਕਿਸੇ ਨੂੰ ਤਾਪ = ਬੁਖ਼ਾਰ ਚੜ੍ਹਿਆ ਹੋਵੇ ਤਾਂ ਤੇ = ਉਹ ਨਿਰਮਲ = ਉੱਜਲ ਅਕਾਸ਼ ਦੀ ਕਰੜੀ ਘਾਮਾ = ਧੁੱਪ ਕਰਕੇ ਬਹੁਤ ਔਖਾ ਹੁੰਦਾ ਹੈ **ਵਾ:** ਜਿਸ ਪ੍ਰਕਾਰ ਉੱਜਲ ਅਕਾਸ਼ ਦੀ ਧੁੱਪ ਬਹੁਤ ਤਾਪ = ਤਪਾਉਣ ਲੱਗ ਜਾਂਦੀ ਹੈ। ਇਸੇ ਪ੍ਰਕਾਰ ਉੱਜਲਤਾਈ ਤੋਂ ਰਹਿਤ ਅੰਤਹਕਰਣ ਤ੍ਰਿਸ਼ਨਾ ਰੂਪੀ ਧੁੱਪ ਕਰਕੇ ਬਹੁਤ ਤਪਦਾ ਹੈ।

ਤੈਸੇ = ਇਸੇ ਤਰ੍ਹਾਂ ਰਾਮ = ਪਰਮੇਸ਼ਰ ਦੇ ਨਾਮਾ = ਨਾਮ ਤੋਂ ਬਿਨੁ = ਬਗ਼ੈਰ ਮੈਂ ਬਾਪੁਰੋ = ਵੀਚਾਰਾ ਨਾਮਾ = ਨਾਮਦੇਵ ਦੁਖੀ ਹੁੰਦਾ ਹਾਂ ॥੫॥੪॥

# ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨

## ੧ੴ ਸਤਿਗੁਰ ਪ੍ਰਸਾਦਿ ॥

ਰਾਗ ਗੋਂਡ ਦੇ ਅੰਦਰ ਸਤਿਗੁਰੂ ਜੀ ਭਗਤ ਨਾਮਦੇਉ = ਨਾਮਦੇਵ ਜੀਉ = ਜੀ ਕੀ = ਦੀ ਬਾਣੀ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਦਰਜ ਕਰਵਾਉਂਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਪਰਮੇਸ਼ਰ ਦੇ ਨਾਮ ਜਪਣ ਦਾ ਮਹਾਤਮ ਦੱਸਦੇ ਹਨ।

## ਹਰਿ ਹਰਿ ਕਰਤ; ਮਿਟੇ ਸਭਿ ਭਰਮਾ ॥ ਹਰਿ ਕੋ ਨਾਮੁ ਲੈ; ਊਤਮ ਧਰਮਾ ॥

ਹੇ ਭਾਈ ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਦਾ ਅਭਿਆਸ ਕਰਤ = ਕਰਨ ਕਰਕੇ ਸਭਿ = ਸਾਰੇ ਭਰਮਾ = ਭੁਲੇਖੇ ਮਿਟੇ = ਦੂਰ ਹੋ ਜਾਂਦੇ ਹਨ।

ਜੋ ਹਰਿ = ਪਰਮੇਸ਼ਰ ਕੋ = ਦਾ ਨਾਮ ਲੈ = ਲੈਣਾ ਭਾਵ ਜਪਣਾ ਹੈ, ਇਹ ਸਭ ਤੋਂ ਊਤਮ = ਸ੍ਰੇਸ਼ਟ ਧਰਮ ਹੈ **ਵਾ:** ਸਾਰਿਆਂ ਧਰਮਾਂ ਤੋਂ ਉੱਤਮ ਧਰਮਾ = ਪੁੰਨ ਹੈ।

## ਹਰਿ ਹਰਿ ਕਰਤ; ਜਾਤਿ ਕੁਲ ਹਰੀ ॥
## ਸੋ ਹਰਿ; ਅੰਧੁਲੇ ਕੀ ਲਾਕਰੀ ॥੧॥

ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਦਾ ਅਭਿਆਸ ਕਰਤ = ਕਰਦਿਆਂ ਜਾਤਿ = ਜਾਤੀ ਤੇ ਕੁਲ = ਵੰਸ਼ ਦੀ ਹੰਗਤਾ ਹਰੀ = ਦੂਰ ਹੋ ਜਾਂਦੀ ਹੈ।

ਸੋ = ਉਹ ਹਰਿ = ਪਰਮੇਸ਼ਰ ਦਾ ਜੋ ਨਾਮ ਹੈ, ਇਹ ਨੇਤ੍ਰਾਂ ਤੋਂ ਹੀਣੇ ਅੰਧੁਲੇ = ਅੰਨ੍ਹੇ ਪੁਰਖ ਕੀ = ਦੀ ਲਾਕਰੀ = ਲੱਕੜੀ, ਸੋਟੀ ਵਤ ਵੈਰਾਗ ਬਿਬੇਕ ਰੂਪੀ ਨੇਤ੍ਰਾ ਤੋਂ ਹੀਣੇ ਪੁਰਖ ਲਈ ਆਸਰਾ ਰੂਪ ਹੈ ॥੧॥

## ਹਰ ਏ, ਨਮਸਤੇ; ਹਰ ਏ, ਨਮਹ ॥

ਸਭ ਨੂੰ ਹਰ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਏ = ਦੇ ਤਾਈਂ ਮੇਰੀ ਮਨ ਬਾਣੀ ਕਰਕੇ ਨਮਸਤੇ = ਨਮਸਕਾਰ ਹੈ, ਸਭ ਨੂੰ ਹਰ = ਹਰੇ ਭਰੇ ਕਰਨ ਵਾਲੇ ਪਰਮੇਸ਼ਰ ਏ = ਦੇ ਤਾਈਂ ਮੇਰੀ ਸਰੀਰ ਕਰਕੇ ਵੀ ਨਮਹ = ਨਮਸਕਾਰ ਹੈ।

## ਹਰਿ ਹਰਿ ਕਰਤ; ਨਹੀ ਦੁਖੁ ਜਮਹ ॥੧॥ਰਹਾਉ॥

ਸਾਰਿਆਂ ਸੰਸਿਆਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਦਾ ਅਭਿਆਸ ਕਰਤ = ਕਰਦਿਆਂ ਜਮਹ = ਜਮਦੂਤਾਂ ਦਾ **ਵਾ:** ਜਮਹ = ਜ਼ਮਾਨੇ ਦਾ ਦੁਖ ਨਹੀਂ ਹੁੰਦਾ **ਵਾ:** ਜੰਮਣ ਮਰਣ ਦਾ ਦੁਖ ਨਹੀਂ ਹੁੰਦਾ ॥੧॥ਰਹਾਉ॥

## ਹਰਿ ਹਰਨਾਖਸ; ਹਰੇ ਪਰਾਨ ॥ ਅਜੈਮਲ ਕੀਓ; ਬੈਕੁੰਠਹਿ ਥਾਨ ॥

ਜਿਸ ਹਰਿ = ਪਰਮੇਸ਼ਰ ਨੇ ਆਪਣਾ ਨਾਮ ਜਪਣ ਵਾਲੇ ਪ੍ਰਹਿਲਾਦ ਭਗਤ ਦੀ ਰੱਖਿਆ ਵਾਸਤੇ ਹਰਨਾਖਸ ਦੇ ਪਰਾਨ = ਪ੍ਰਾਣਾਂ ਨੂੰ ਨਰਸਿੰਘ ਰੂਪ ਧਾਰ ਕੇ ਹਰੇ = ਮੇਟ ਦਿੱਤਾ।

ਅਜਾਮਲ ਪਾਪੀ ਨੇ ਅੰਤ ਵੇਲੇ ਜਿਸ ਪਰਮੇਸ਼ਰ ਦਾ ਨਾਮ ਸਿਮਰ ਕੇ ਬੈਕੁੰਠਹਿ = ਬੈਕੁੰਠ ਧਾਮ ਵਿਚ

ਥਾਨ = ਥਾਂ ਪ੍ਰਾਪਤ ਕੀਓ = ਕੀਤੀ **ਵਾ:** ਪਰਮੇਸ਼ਰ ਨੇ ਅਜਾਮਲ ਨੂੰ ਆਪਣਾ ਨਾਮ ਜਪਣ ਕਰਕੇ ਬੈਕੁੰਠ ਵਿਚ ਵੱਸਣ ਵਾਸਤੇ ਥਾਂ ਦੇਣਾ ਕੀਤਾ। ਜੈਸਾ ਕਿ :

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥** *(ਸੋਰਠਿ ਮਹਲਾ ੯, ਅੰਗ ੬੩੨)*

## ਸੂਆ ਪੜਾਵਤ; ਗਨਿਕਾ ਤਰੀ ॥

ਸੂਆ = ਤੋਤੇ ਨੂੰ ਰਾਮ ਨਾਮ ਪੜਾਵਤ = ਪੜਾਉਂਦੀ ਪੜਾਉਂਦੀ ਗਨਿਕਾ = ਵੇਸ਼ਵਾ ਆਪਣੇ ਹਿਰਦੇ ਵਿਚ ਨਾਮ ਵਸਾ ਕੇ ਸੰਸਾਰ-ਸਮੁੰਦ੍ਰ ਤੋਂ ਤਰੀ = ਤਰ ਗਈ ਭਾਵ ਮੁਕਤ ਹੋ ਗਈ।

## ਸੋ ਹਰਿ; ਨੈਨਹੁ ਕੀ ਪੂਤਰੀ ॥੨॥

ਸੋ = ਉਸ ਹਰਿ = ਪਰਮੇਸ਼ਰ ਦਾ ਨਾਮ ਮੈਨੂੰ ਨੈਨਹੁ = ਨੇਤ੍ਰਾਂ ਕੀ = ਦੀ ਪੂਤਰੀ = ਪੁਤਲੀ ਭਾਵ ਧੀਰੀ ਵਤ ਪਿਆਰਾ ਹੈ ॥੨॥

## ਹਰਿ ਹਰਿ ਕਰਤ; ਪੂਤਨਾ ਤਰੀ ॥ ਬਾਲ ਘਾਤਨੀ; ਕਪਟਹਿ ਭਰੀ ॥

ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਦਾ ਅਭਿਆਸ ਕਰਤ = ਕਰਦਿਆਂ ਹੋਇਆਂ ਉਹ ਪੂਤਨਾ ਦਾਈ ਸੰਸਾਰ-ਸਮੁੰਦ੍ਰ ਤੋਂ ਤਰੀ = ਤਰ ਗਈ ਸੀ।

ਜੋ ਬਾਲ = ਬਾਲਕਾਂ ਨੂੰ ਘਾਤਨੀ = ਮਾਰਨ ਵਾਲੀ ਤੇ ਕਪਟਹਿ = ਛਲ ਨਾਲ ਭਰੀ ਹੋਈ ਸੀ।

**ਸਾਖੀ—ਪੂਤਨਾ ਦੀ :** ਪੂਤਨਾ ਬਲ ਦੀ ਪੁੱਤਰੀ ਸੀ। ਵਕਾਸੁਰ ਅਤੇ ਅਘਾਸੁਰ ਦੀ ਭੈਣ ਸੀ। ਇਸ ਨੂੰ ਕੰਸ ਨੇ ਪ੍ਰੇਰਿਆ ਅਤੇ ਦਾਈ ਬਣਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਭੇਜਿਆ। ਇਸ ਨੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਆਪਣੇ ਅਸਥਨਾ ਉਪਰ ਵਿਹੁ ਲਾਉਣੀ ਕੀਤੀ। ਜਦੋਂ ਇਹ ਕ੍ਰਿਸ਼ਨ ਜੀ ਨੂੰ ਦੁੱਧ ਚੁੰਘਾਉਣ ਲੱਗੀ, ਉਸ ਵੇਲੇ ਇਸਨੇ ਆਪਣੀ ਦੇਹ ਬਹੁਤ ਵਧਾਅ ਲਈ, ਤਦ ਕ੍ਰਿਸ਼ਨ ਜੀ ਨੇ ਤਿੰਨਾਂ ਲੋਕਾਂ ਦਾ ਭਾਰ ਉਸ ਉਪਰ ਪਾ ਦਿੱਤਾ ਅਤੇ ਉਸਦਾ ਲਹੂ ਚੂਸ ਕੇ ਇਸਦੇ ਪ੍ਰਾਣ ਕੱਢ ਦਿੱਤੇ ਅਤੇ ਮਾਂ ਦੀ ਸਹੇਲੀ ਬਣ ਕੇ ਆਈ ਜਾਣ ਕਰਕੇ ਮੁਕਤ ਕਰ ਦਿੱਤੀ ਸੀ।

## ਸਿਮਰਨ; ਦ੍ਰੋਪਦ ਸੁਤ ਉਧਰੀ ॥

ਪਰਮੇਸ਼ਰ ਦਾ ਸਿਮਰਨ = ਭਜਨ ਕਰਕੇ ਦ੍ਰੋਪਦ ਰਾਜੇ ਦੀ ਸੁਤ = ਪੁੱਤਰੀ ਦੁਰਜੋਧਨ ਦੀ ਸਭਾ ਅੰਦਰ ਨਗਨ ਹੋਣ ਦੇ ਦੁਖ ਤੋਂ ਉਧਰੀ = ਬਚ ਗਈ ਸੀ **ਵਾ:** ਤਰ ਗਈ ਸੀ।

**ਸਾਖੀ—ਦਰੋਪਤੀ ਦੀ :** ਜਿਸ ਸਮੇਂ ਪਾਂਡਵ ਜੂਏ ਵਿਚ ਸਭ ਕੁਝ ਹਾਰ ਗਏ, ਤਦੋਂ ਯੁਧਿਸ਼ਟਰ ਨੇ ਦ੍ਰੋਪਤੀ ਵੀ ਦਾਉ 'ਤੇ ਲਾ ਦਿੱਤੀ, ਕੌਰਵਾਂ ਦੀ ਕੁਟਲਨੀਤੀ ਕਰਕੇ ਪਾਂਡਵ ਦ੍ਰੋਪਤੀ ਨੂੰ ਵੀ ਹਾਰ ਗਏ, ਉਸ ਸਮੇਂ ਦੁਰਜੋਧਨ ਨੇ ਦੂਤਾਂ ਨੂੰ ਹੁਕਮ ਦਿੱਤਾ ਕਿ ਦ੍ਰੋਪਤੀ ਨੂੰ ਏਥੇ ਸਭਾ ਵਿਚ ਲੈ ਕੇ ਆਉ। ਉਹ ਦੂਤ ਦ੍ਰੋਪਤੀ ਨੂੰ ਲੈਣ ਵਾਸਤੇ ਗਏ, ਪਰ ਉਹ ਦੂਤਾਂ ਨਾਲ ਨਾ ਆਈ। ਫਿਰ ਦੁਸ਼ਾਸ਼ਨ ਗਿਆ ਤੇ ਇਸਨੇ ਦ੍ਰੋਪਤੀ ਨੂੰ ਸਿਰ ਦੇ ਵਾਲਾਂ ਤੋਂ ਪਕੜ ਕੇ ਸਭਾ ਵਿਚ ਲੈ ਆਂਦਾ ਅਤੇ ਦੂਤਾਂ ਨੂੰ ਸਾਰੀ ਸਭਾ ਦੇ ਸਾਹਮਣੇ ਦ੍ਰੋਪਤੀ ਨੂੰ ਨਗਨ ਕਰਨ ਦਾ ਹੁਕਮ ਕੀਤਾ। ਉਹ ਦ੍ਰੋਪਤੀ ਦੀ ਸਾੜ੍ਹੀ ਉਤਾਰ ਕੇ ਉਸ ਨੂੰ ਸ਼ਰਮਸਾਰ ਕਰਨ ਲੱਗੇ। ਦ੍ਰੋਪਤੀ ਨੇ ਆਪਣੇ ਪੰਜਾਂ ਪਤੀਆਂ ਵੱਲ ਵੇਖਿਆ ਪਰ ਉਨ੍ਹਾਂ ਨੇ ਸ਼ਰਮ ਨਾਲ ਨੀਵੀਂ ਪਾ ਲਈ। ਫੇਰ ਇਸ ਨੇ ਆਪਣੀ ਰੱਖਿਆ ਲਈ ਅੱਖਾਂ ਬੰਦ ਕਰਕੇ ਕ੍ਰਿਸ਼ਨ ਜੀ ਨੂੰ ਚੇਤੇ ਕੀਤਾ ਤੇ ਵਿਰਲਾਪ ਕਰਦੀ ਹੋਈ ਨੇ ਕਿਹਾ ਕਿ ਹੇ ਬਿੰਦ੍ਰਾਬਨ ਵਿਚ ਵੱਸਣ ਵਾਲੇ ਤੇ ਦੁਆਰਕਾ ਦੇ ਨਿਵਾਸੀ ਤੂੰ ਹੀ ਮੇਰੀ ਪੈਜ ਰੱਖ। ਪਰ ਭਗਵਾਨ ਜੀ ਨਾ ਆਏ। ਜਦੋਂ ਅਤਿਅੰਤ ਦੀਨ ਮਨ ਹੋ ਕੇ ਬੇਨਤੀ ਕੀਤੀ ਕਿ ਹੇ ਸਰਬ-ਵਿਆਪੀ ਪ੍ਰਭੂ ! ਤੂੰ ਮੇਰੀ ਰੱਖਿਆ

ਕਰ। ਉਸ ਵੇਲੇ ਅਜਿਹਾ ਕੌਤਕ ਵਰਤਿਆ ਕਿ ਦ੍ਰੋਪਤੀ ਦੇ ਦੁਆਲੇ ਕਪੜਿਆਂ ਦਾ ਕਿਲ੍ਹਾ ਹੀ ਉਸਰ ਗਿਆ, ਸਾਰੇ ਕੱਪੜੇ ਲਾਹ-ਲਾਹ ਕੇ ਥੱਕ ਗਏ, ਪਰ ਦ੍ਰੋਪਤੀ ਨਗਨ ਨਾ ਹੋ ਸਕੀ। ਇਉਂ ਪ੍ਰਭੂ ਨੇ ਭਗਵਾਨ ਕ੍ਰਿਸ਼ਨ ਦੇ ਰੂਪ ਵਿਚ ਆਪਣੀ ਭਗਤਨੀ ਜਾਣ ਕੇ ਉਸਦੀ ਪੈਜ ਰੱਖੀ।

## ਗਉਤਮ ਸਤੀ; ਸਿਲਾ ਨਿਸਤਰੀ ॥੩॥

ਜੋ ਸਤੀ = ਸਤ ਪ੍ਰਤੱਗੀ ਗਉਤਮ = ਗੌਤਮ ਰਿਖੀ ਸੀ, ਉਸ ਦੀ ਸਿਲਾ = ਪੱਥਰ ਰੂਪ ਵਿਚ ਬਣੀ ਹੋਈ ਅਹੱਲਿਆ ਨਾਮੇ ਇਸਤ੍ਰੀ **ਵਾ:** ਗੌਤਮ ਦੀ ਸਤੀ[1] = ਇਸਤ੍ਰੀ ਅਹੱਲਿਆ ਪਰਮੇਸ਼ਰ ਦੇ ਨਾਮ ਸਿਮਰਨ ਦੇ ਪ੍ਰਤਾਪ ਕਰਕੇ ਸੰਸਾਰ-ਸਮੁੰਦ੍ਰ ਤੋਂ ਨਿਸਤਰੀ = ਤਰ ਗਈ ਸੀ ॥੩॥

**ਸਾਖੀ—ਅਹੱਲਿਆ ਦੀ :** ਅਹੱਲਿਆ ਗੌਤਮ ਰਿਖੀ ਦੀ ਪਤਨੀ ਸੀ, ਜੋ ਬਹੁਤ ਹੀ ਸੁੰਦਰ ਸਰੂਪ ਵਾਲੀ ਸੀ। ਜਦੋਂ ਚੰਦ੍ਰਮਾ ਦੇ ਕੋਲੋਂ ਇੰਦਰ ਨੇ ਗੌਤਮ ਰਿਖੀ ਦੀ ਇਸਤ੍ਰੀ ਅਹੱਲਿਆ ਬਾਰੇ ਸੁਣਿਆ ਕਿ ਗੌਤਮ ਰਿਖੀ ਦੀ ਇਸਤ੍ਰੀ ਵਰਗਾ ਦੁਨੀਆਂ ਵਿਚ ਹੋਰ ਕਿਸੇ ਦਾ ਰੂਪ ਨਹੀਂ ਹੈ, ਅਹੱਲਿਆ ਦੀ ਸਿਫ਼ਤ ਸੁਣ ਕੇ ਜਦੋਂ ਉਸ ਦੇ ਚੇਹਰੇ ਮੋਹਰੇ ਨੂੰ ਦੇਖਿਆ ਤਾਂ ਕਾਮ ਵੱਸ ਹੋ ਕੇ ਇੰਦਰ ਨੂੰ ਸੁੱਧ ਬੁੱਧ ਹੀ ਭੁੱਲ ਗਈ, ਜੈਸਾ ਕਿ :

**ਦਿਪਤ ਦੀਪ ਦੁਤਿ ਬਪੁ ਪਿਖੀ ਬਾਸਵ ਭਯੋ ਪਤੰਗ ॥**
**ਕਾਮ ਸਿੰਘ ਗਰਜਨ ਕਰਾ ਧੀਰਸ ਭਯੋ ਕਰੰਗ ॥** *(ਸ੍ਰੀ ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ, ਪੰਨਾ ੪੧੨)*

ਪਹਿਲਾਂ ਇੰਦਰ ਨੇ ਸੂਰਜ ਦੇ ਅਭਿਮਾਨੀ ਦੇਵਤੇ ਨੂੰ ਪੁੱਛਿਆ ਕਿ ਮੇਰਾ ਅਹੱਲਿਆ ਨਾਲ ਮਿਲਾਪ ਕਿਸ ਤਰੀਕੇ ਨਾਲ ਹੋ ਸਕਦਾ ਹੈ, ਤਾਂ ਸੂਰਜ ਦੇਵਤਾ ਕਹਿਣ ਲੱਗਿਆ ਕਿ ਮੇਰੀ ਤੇਜ਼ ਰੌਸ਼ਨੀ ਕਰਕੇ ਤਾਂ ਇਸਤ੍ਰੀਆਂ ਲੁਕੀਆਂ ਰਹਿੰਦੀਆਂ ਹਨ, ਬਾਹਰ ਹੀ ਨਹੀਂ ਨਿਕਲਦੀਆਂ। ਫੇਰ ਇੰਦਰ ਨੇ ਚੰਦ੍ਰਮਾ ਨੂੰ ਪੁੱਛਿਆ ਤਾਂ ਚੰਦ੍ਰਮਾ ਨੇ ਕਿਹਾ ਕਿ ਉਸ ਦਾ ਪਤੀ ਗੌਤਮ ਰਿਖੀ ਕੁੱਕੜ ਦੀ ਬਾਂਗ ਸੁਣ ਕੇ ਪ੍ਰਭਾਤ ਵੇਲੇ ਉੱਠ ਕੇ ਪਹਿਰ ਰਾਤ ਰਹਿੰਦੀ ਨੂੰ ਗੋਦਾਵਰੀ ਵਿਚ ਇਸ਼ਨਾਨ ਕਰਨ ਲਈ ਜਾਂਦਾ ਹੈ, ਉਸ ਸਮੇਂ ਤੋਂ ਬਗ਼ੈਰ ਉਸ ਦੇ ਇਕੱਲੀ ਹੋਣ ਦਾ ਹੋਰ ਕੋਈ ਸਮਾਂ ਨਹੀਂ। ਇੰਦਰ ਚੰਦ੍ਰਮਾ ਨੂੰ ਕਹਿਣ ਲੱਗਾ ਕਿ ਤੂੰ ਮੇਰੀ ਸਹਾਇਤਾ ਕਰ, ਰਿਖੀ ਦੇ ਸਵੇਰੇ ਉੱਠਣ ਸਮੇਂ ਤੂੰ ਕੁੱਕੜ ਬਣ ਕੇ ਅੱਧੀ ਰਾਤ ਨੂੰ ਹੀ ਬਾਂਗ ਦੇ ਦੇਵੀਂ।

ਇੰਦਰ ਦਾ ਕਹਿਣਾ ਮੰਨ ਕੇ ਚੰਦ੍ਰਮਾ ਨੇ ਦੂਸਰੀ ਰਾਤ ਨੂੰ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਜਾ ਕੇ ਬਾਂਗ ਦਿੱਤੀ। ਬਾਂਗ ਨੂੰ ਸੁਣ ਕੇ ਗੌਤਮ ਰਿਖੀ ਉੱਠ ਕੇ ਪਰਨਾ ਲੈ ਕੇ ਇਸ਼ਨਾਨ ਕਰਨ ਲਈ ਗੋਦਾਵਰੀ ਵੱਲ ਤੁਰ ਪਿਆ। ਗੌਤਮ ਰਿਖੀ ਦੇ ਜਾਣ ਤੋਂ ਬਾਅਦ ਇੰਦਰ ਨੇ ਦੈਵੀ ਸ਼ਕਤੀ ਨਾਲ ਗੌਤਮ ਰਿਖੀ ਵਰਗਾ ਸਰੂਪ ਬਣਾ ਕੇ ਅਹੱਲਿਆ ਨਾਲ ਮਿਲ ਕੇ ਮਨ ਭਾਉਂਦੀਆਂ ਖ਼ੁਸ਼ੀਆਂ ਕੀਤੀਆਂ।

ਜਿਸ ਵਕਤ ਗੌਤਮ ਰਿਖੀ ਗੋਦਾਵਰੀ ਗੰਗਾ ਵਿਚ ਇਸ਼ਨਾਨ ਕਰਨ ਲਈ ਵੜਿਆ ਤਾਂ ਗੰਗਾ ਵਿੱਚੋਂ, ਅੰਤਰਜਾਮੀ ਨੇ ਗੰਗਾ ਦੇ ਰੂਪ ਵਿਚ ਅਵਾਜ਼ ਦਿੱਤੀ ਕਿ ਹੇ ਰਿਖੀ ਜੀ ! ਤੁਹਾਡੇ ਇਸ਼ਨਾਨ ਦਾ ਅਜੇ ਵਕਤ ਨਹੀਂ ਹੈ, ਅਜੇ ਤਾਂ ਅੱਧੀ ਰਾਤ ਦਾ ਸਮਾਂ ਹੈ, ਤੁਹਾਡੇ ਘਰ ਚੋਰ ਲੱਗੇ ਹੋਏ ਹਨ, ਜਲਦੀ ਜਾਉ ਆਪਣੇ ਘਰ ਦੀ ਸੰਭਾਲ ਕਰੋ।

ਇਹ ਗੱਲ ਸੁਣ ਕੇ ਰਿਖੀ ਗਿੱਲਾ ਪਰਨਾ ਨਿਚੋੜਦਾ ਬੜੇ ਗ਼ੁੱਸੇ ਵਿਚ ਜਲਦੀ ਬਾਹਰ ਆਇਆ। ਜਦੋਂ ਰਿਖੀ ਜੀ ਨੇ ਘਰ ਦੇ ਕੋਲ ਪਹੁੰਚ ਕੇ ਵੇਖਿਆ (ਜੋ ਹਜ਼ੂਰ ਸਾਹਿਬ ਦੇ ਕੋਲ ਹੀ ਗੋਦਾਵਰੀ ਗੰਗਾ ਦੇ ਕਿਨਾਰੇ ’ਤੇ ਸੀ) ਕਿ ਚੰਦ੍ਰਮਾ ਕੁੱਕੜ ਬਣ ਕੇ ਮੁਨਾਰੇ ’ਤੇ ਬੈਠਾ ਬੋਲ ਰਿਹਾ ਹੈ, ਸਾਰੀ ਸ਼ੈਤਾਨੀ ਚੰਦ੍ਰਮਾ ਦੀ ਜਾਣ ਕੇ ਗ਼ੁੱਸੇ ਵਿਚ ਆ ਕੇ ਬੜੇ ਜ਼ੋਰ ਨਾਲ ਗਿੱਲਾ ਪਰਨਾ ਚਲਾ ਕੇ ਮਾਰਿਆ ਤਾਂ ਚੰਦ੍ਰਮਾ ਨੂੰ ਕਲੰਕ ਲੱਗ ਗਿਆ,

---
੧. ਸੰਸਕ੍ਰਿਤ ਵਿਚ ਸਤੀ ਨਾਉ ਇਸਤ੍ਰੀ ਦਾ ਹੈ।

ਜਿਸ ਦੇ ਕਲੰਕ ਨੂੰ ਅੱਜ ਤਕ ਕੋਈ ਦੂਰ ਨਹੀਂ ਕਰ ਸਕਿਆ। ਇਸ ਤੋਂ ਅੱਗੇ ਇਸ ਤਰ੍ਹਾਂ ਹੈ ਕਿ ਜਦੋਂ ਗੋਤਮ ਰਿਖੀ ਅੰਦਰ ਜਾਣ ਲੱਗਿਆ ਤਾਂ ਆਪਣੀ ਲੜਕੀ ਅੰਜਨੀ ਨੂੰ ਪਹਿਰੇ 'ਤੇ ਖੜਾ ਵੇਖ ਕੇ ਪੁੱਛਣ ਲੱਗਾ ਕਿ ਅੰਦਰ ਕੌਣ ਹੈ? ਤਾਂ ਅੰਜਨੀ ਨੇ ਮੱਧਮ ਜਿਹੀ ਅਵਾਜ਼ ਨਾਲ ਕਿਹਾ ਕਿ ਮਾਜਾਰ (ਮਜਾਰ) ਦੇ ਕਈ ਅਰਥ ਮੰਨੇ ਗਏ ਹਨ—ਚੋਰ, ਬਿੱਲਾ, ਮਾਂ ਦਾ ਯਾਰ ਵੀ ਬਣ ਸਕਦਾ ਹੈ।) ਉਸ ਵੇਲੇ ਅੰਜਨੀ ਨੂੰ ਆਪਣੀ ਮਾਂ ਦੇ ਪਾਪ ਕਰਮ ਵਿਚ ਮਿਲੀ ਭੁਗਤ ਜਾਣ ਕੇ ਰਿਖੀ ਨੇ ਸਰਾਪ ਦਿੱਤਾ ਕਿ ਤੇਰੇ ਕੁਆਰੀ ਦੇ ਪੇਟੋਂ ਬੱਚਾ ਹੋਵੇਗਾ। ਅੰਦਰ ਜਾ ਕੇ ਇੰਦਰ ਨੂੰ ਵੇਖਿਆ ਤਾਂ ਕਹਿਣ ਲੱਗਾ ਕਿ ਤੂੰ ਇਤਨੇ ਪਦਾਰਥ ਵਾਲਾ ਹੋ ਕੇ ਵੀ ਤ੍ਰਿਪਤ ਨਹੀਂ ਹੋਇਆ ਅਤੇ ਰਿਖੀਆਂ ਦੇ ਘਰ ਵੀ ਪਾਪ ਕਰਮ ਕਰਨ ਲੱਗ ਪਿਆ, ਜਾਹ ਤੇਰੇ ਸਰੀਰ ਉੱਤੇ ਹਜ਼ਾਰ ਭਗ ਦੇ ਨਿਸ਼ਾਨ ਹੋ ਜਾਣ। ਰਿਖੀ ਦੇ ਕੋਲੋਂ ਸਰਾਪ ਦੇ ਬਚਨ ਸੁਣ ਕੇ ਇੰਦਰ ਦਾ ਸਰੀਰ ਫਿੱਟ ਗਿਆ ਭਾਵ ਹਜ਼ਾਰ ਹੀ ਭਗਾਂ ਦੇ ਨਿਸ਼ਾਨ ਸਰੀਰ 'ਤੇ ਹੋ ਗਏ।

ਆਪਣੀ ਇਸਤ੍ਰੀ ਅਹੱਲਿਆ ਨੂੰ ਕਹਿਣ ਲੱਗੇ ਕਿ ਤੂੰ ਪੱਥਰ ਬਣ, ਤੇਰੇ ਰਿਖੀਆਂ ਦੇ ਕੋਲ ਰਹਿ ਕੇ ਵੀ ਅੰਦਰੋਂ ਵਿਸ਼ੇ-ਵਿਕਾਰ ਨਹੀਂ ਮਿਟੇ ਕਿਉਂਕਿ ਅਹੱਲਿਆ ਨੇ ਆਪਣੀ ਜੋਗਨੇਸੁਰੀ ਨਾਮ ਦੀ ਸਖੀ ਭੇਜ ਕੇ ਕੁਕਰਮ ਕਰਨ ਲਈ ਇੰਦਰ ਨੂੰ ਬੁਲਾਇਆ ਸੀ! ਜਿਸ ਤਰ੍ਹਾਂ ਮੈਂ ਕਰਮ ਕੀਤਾ ਹੈ, ਉਸ ਦਾ ਫਲ ਤਾਂ ਆਪ ਜੀ ਦੇ ਸਰਾਪ ਕਰਕੇ ਮੈਨੂੰ ਅਵੱਸ਼ ਭੋਗਣਾ ਹੀ ਪਵੇਗਾ ਕਿਉਂਕਿ ਮੈਂ ਤੁਹਾਡੀ ਪਤਨੀ ਰਹੀ ਹਾਂ, ਮੇਰੇ 'ਤੇ ਕੁਝ ਤਾਂ ਤਰਸ ਕਰੋ ਅਤੇ ਕ੍ਰਿਪਾ ਕਰਕੇ ਇਹ ਦੱਸੋ ਕਿ ਪੱਥਰ ਜੂਨ ਤੋਂ ਮੇਰੀ ਮੁਕਤੀ ਕਦੋਂ ਹੋਵੇਗੀ? ਤਾਂ ਗੌਤਮ ਰਿਖੀ ਨੇ ਕਿਹਾ ਕਿ ਜਦੋਂ ਤ੍ਰੇਤੇ ਜੁਗ ਵਿਚ ਮਰਯਾਦਾ ਪੁਰਸ਼ੋਤਮ ਭਗਵਾਨ ਸ੍ਰੀ ਰਾਮਚੰਦਰ ਜੀ ਅਵਤਾਰ ਧਾਰਨਗੇ ਤੇ ਉਨ੍ਹਾਂ ਦੇ ਚਰਣ ਛੂਹਣ ਨਾਲ ਤੇਰੀ ਪੱਥਰ ਜੂਨ ਤੋਂ ਮੁਕਤੀ ਹੋਵੇਗੀ। ਤਾਂ ਅਹੱਲਿਆ ਕਹਿਣ ਲੱਗੀ ਕਿ ਸੁਆਮੀ ਜੀ! ਅਜੇ ਤਾਂ ਦੁਆਰਪੁਰ ਯੁੱਗ ਆਵੇਗਾ, ਫੇਰ ਕਿਤੇ ਤ੍ਰੇਤੇ ਨੇ ਆਉਣਾ ਹੈ। ਮੈਨੂੰ ਇਤਨਾ ਚਿਰ ਪੱਥਰ ਦੀ ਜੂਨ ਵਿਚ ਰਹਿਣਾ ਪਵੇਗਾ, ਕ੍ਰਿਪਾ ਕਰੋ ਮੈਨੂੰ ਤੁਹਾਡੇ ਚਰਨਾਂ ਤੋਂ ਇਤਨਾ ਵਿਛੋੜਨਾ ਨਾ ਕਰੋ।

ਤਾਂ ਗੌਤਮ ਰਿਖੀ ਜੀ ਕਹਿਣ ਲੱਗੇ ਕਿ ਪਹਿਲਾਂ ਤ੍ਰੇਤਾ ਜੁਗ ਹੀ ਆਵੇਗਾ, ਫੇਰ ਦੁਆਪੁਰ ਆਵੇਗਾ, ਇਉਂ ਜੁਗ ਹੀ ਬਦਲਾ ਦਿੱਤਾ। ਫੇਰ ਤ੍ਰੇਤੇ ਜੁਗ ਵਿਚ ਭਗਵਾਨ ਸ੍ਰੀ ਰਾਮਚੰਦਰ ਜੀ ਨੇ ਬਨਵਾਸ ਜਾਂਦਿਆਂ ਰਸਤੇ ਵਿਚ ਆਪਣੇ ਚਰਨ ਛੁਹਾ ਕੇ ਪੱਥਰ ਜੂਨ ਤੋਂ ਅਹੱਲਿਆ ਨੂੰ ਮੁਕਤ ਕੀਤਾ।

## ਕੇਸੀ ਕੰਸ; ਮਥਨੁ ਜਿਨਿ ਕੀਆ ॥ ਜੀਅ ਦਾਨੁ; ਕਾਲੀ ਕਉ ਦੀਆ ॥

ਜਿਨਿ = ਜਿਸ ਪਰਮੇਸ਼ਰ ਨੇ ਕੇਸੀ[1] ਨਾਮੇ ਦਾਨਵ ਨੂੰ ਤੇ ਕੰਸ ਨੂੰ ਮਥਨੁ = ਮਲਣਾ ਕੀਆ = ਕੀਤਾ ਸੀ **ਵਾ:** ਕੰਸ ਨੂੰ ਕੇਸੀ = ਕੇਸਾਂ (ਵਾਲਾਂ) ਤੋਂ ਪਕੜ ਕੇ ਮਲ ਸੁੱਟਿਆ ਸੀ। ਅਤੇ

ਜਿਸ ਨੇ ਕਾਲੀ ਨਾਗ ਕਉ = ਨੂੰ ਜੀਅ = ਜੀਵਨ ਰੂਪ ਦਾਨ ਦੀਆ = ਦਿੱਤਾ ਸੀ।

**ਸਾਖੀ—ਕਾਲੀ ਨਾਗ ਦੀ :** ਜਮਨਾ ਨਦੀ ਦੇ ਵਿਚ ਇਕ ਬੜਾ ਭਾਰੀ ਸੱਪ ਰਹਿੰਦਾ ਸੀ। ਜਿਸ ਦਾ ਨਾਮ ਕਾਲੀ ਨਾਗ ਸੀ, ਇਸ ਨੇ ਜਮਨਾ ਦੇ ਵਿਚ ਜ਼ਹਿਰ ਖਿਲਾਰ ਦਿੱਤਾ ਸੀ। ਉਸ ਵੇਲੇ ਜਿਹੜੇ ਜਮਨਾ ਵਿੱਚੋਂ ਪਾਣੀ ਪੀਣ, ਉਹ ਆਦਮੀ, ਵੱਛੇ, ਪੰਛੀ ਆਦਿ ਸਾਰੇ ਮਰ ਗਏ। ਜਦ ਭਗਵਾਨ ਕ੍ਰਿਸ਼ਨ ਜੀ ਨੂੰ ਪਤਾ ਲੱਗਾ ਤਾਂ ਉਹ ਇਕ ਬ੍ਰਿਛ ਉਪਰ ਚੜ੍ਹ ਗਏ, ਜਦ ਕਾਲੀ ਨਾਗ ਆਇਆ ਤਾਂ ਕ੍ਰਿਸ਼ਨ ਜੀ ਨੇ ਛਾਲ ਮਾਰ ਕੇ ਉਸ ਦੀਆਂ ਫਨਾਂ ਉਪਰ ਨਿਰਤਕਾਰੀ ਕੀਤੀ। ਉਸ ਦੇ ਸਾਰੇ ਫਣ ਭੰਨ ਦਿੱਤੇ ਅਤੇ ਉਸ ਨੂੰ ਖਿੱਚ

---

੧. **ਕੇਸੀ :** ਇਕ ਦਾਨਵ ਜੋ ਕੰਸ ਦੀ ਆਗਿਆ ਨਾਲ ਘੋੜੇ ਦੀ ਸ਼ਕਲ ਬਣਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਆਇਆ ਸੀ, ਪਰ ਕ੍ਰਿਸ਼ਨ ਜੀ ਨੇ ਇਸ ਦੇ ਮੂੰਹ ਵਿਚ ਆਪਣੀ ਬਾਂਹ ਪੱਥਰ ਦੀ ਬਣਾ ਕੇ ਪਾ ਦਿੱਤੀ ਸੀ, ਜਿਸ ਨਾਲ ਇਸ ਦੇ ਸਾਰੇ ਦੰਦ ਟੁੱਟ ਗਏ ਸਨ ਅਤੇ ਇਸ ਦੇ ਲਿੱਦ ਰਾਹੀਂ ਪ੍ਰਾਣ ਨਿਕਲ ਗਏ ਸਨ।

ਕੇ ਬਾਹਰ ਬਰੇਤੀ ਵਿਚ ਲੈ ਆਂਦਾ, ਉਸ ਵੇਲੇ ਇਸ ਦੀਆਂ ਨਾਗਣੀਆਂ ਨੇ ਭਗਵਾਨ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਸਾਨੂੰ ਜੀਅ ਦਾਨ ਬਖ਼ਸ਼ੋ। ਭਗਵਾਨ ਜੀ ਨੇ ਕਿਹਾ ਕਿ ਚੰਗਾ ਫਿਰ ਦੱਖਣ ਵਾਲੇ ਪਾਸੇ ਚਲੇ ਜਾਵੋ। ਕਾਲੀ ਨਾਗ ਨੇ ਕਿਹਾ ਕਿ ਭਗਵਾਨ ਜੀ ਦੱਖਣ ਵਿਚ ਤਾਂ ਗਰੁੜ ਦਾ ਡਰ ਰਹਿੰਦਾ ਹੈ। ਭਗਵਾਨ ਜੀ ਕਹਿੰਦੇ ਕਿ ਤੇਰੇ ਫਣਾਂ ਉਪਰ ਮੇਰੇ ਚਰਨਾਂ ਦੇ ਚਿੰਨ੍ਹ ਜਾਣ ਕੇ ਗਰੁੜ ਕੁਝ ਨਹੀਂ ਕਹਿ ਸਕੇਗਾ। ਇਸ ਪ੍ਰਕਾਰ ਭਗਵਾਨ ਕ੍ਰਿਸ਼ਨ ਨੇ ਕਾਲੀ ਨਾਗ ਨੂੰ ਜਮਨਾ ਵਿਚ ਜ਼ਹਿਰ ਪਾਉਂਦਾ ਜਾਣ ਕੇ ਨੱਥਿਆ ਸੀ ਅਤੇ ਉਸਨੂੰ ਜੀਵਨ ਦਾਨ ਦਿੱਤਾ ਸੀ।

## ਪ੍ਰਣਵੈ ਨਾਮਾ; ਐਸੋ ਹਰੀ ॥ ਜਾਸੁ ਜਪਤ; ਭੈ ਅਪਦਾ ਟਰੀ ॥੪॥੧॥੫॥

ਭਗਤ ਨਾਮਾ = ਨਾਮਦੇਵ ਜੀ ਪ੍ਰਣਵੈ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਐਸੋ = ਅਜਿਹਾ ਹਰੀ = ਪਰਮੇਸ਼ਰ ਹੈ।

ਜਾਸੁ = ਜਿਸ ਨੂੰ ਜਪਤ = ਜਪਦਿਆਂ ਹੋਇਆਂ ਜੰਮਣ ਮਰਣ ਦਾ ਭੈ = ਡਰ ਤੇ ਕਾਲ ਦੀ ਅਪਦਾ = ਬਿਪਤਾ ਟਰੀ = ਟਲ ਜਾਂਦੀ ਹੈ ॥੪॥੧॥੫॥

## ਗੋਂਡ ॥

**ਉਥਾਨਕਾ :** ਭਗਤ ਨਾਮਦੇਵ ਜੀ ਦਾ ਪ੍ਰਤਾਪ ਸੁਣ ਕੇ ਦੇਵੀ ਦੇਵਤਿਆਂ ਦੇ ਬਹੁਤ ਸਾਰੇ ਉਪਾਸ਼ਕ ਲੋਕ ਇਕੱਠੇ ਹੋ ਕੇ ਭਗਤ ਜੀ ਦੇ ਕੋਲ ਆਏ ਅਤੇ ਆ ਕੇ ਕਹਿਣ ਲੱਗੇ ਕਿ ਤੂੰ ਸਾਡੇ ਕੋਲੋਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨੀ ਸਿੱਖ ਲੈ ਅਤੇ ਸਾਨੂੰ ਪਰਮੇਸ਼ਰ ਦੇ ਨਾਮ ਦਾ ਉਪਦੇਸ਼ ਦੇ ਦੇਣਾ ਕਰ, ਇਹ ਗੱਲ ਸੁਣ ਕੇ ਭਗਤ ਨਾਮਦੇਵ ਜੀ ਕਹਿਣ ਲੱਗੇ :

**ਹਉ ਤਉ; ਏਕੁ ਰਮਈਆ ਲੈਹਉ ॥ ਆਨ ਦੇਵ ਬਦਲਾਵ; ਨਿ ਦੈਹਉ ॥੧॥ਰਹਾਉ॥**

ਹੇ ਭਾਈ! ਹਉ = ਮੈਂ ਤਉ = ਤਾਂ ਏਕ = ਇਕ ਰਮਈਆ = ਰਮੇ ਹੋਏ ਪਰਮੇਸ਼ਰ ਦਾ ਨਾਮ ਹੀ ਲੈਹਉ = ਲੈਂਦਾ ਹਾਂ।

ਆਨ = ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਬਦਲਾਵ = ਵੱਟੇ ਮੈਂ ਪਰਮੇਸ਼ਰ ਦੇ ਨਾਮ ਨੂੰ ਸਸਤਾ ਜਾਣ ਕੇ ਤੁਹਾਨੂੰ ਨਾਮ ਦਾ ਉਪਦੇਸ਼ ਨਿ = ਨਹੀਂ ਦੈਹਉ = ਦੇਵਾਂਗਾ **ਵਾ:** ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਨੂੰ ਮੈਂ ਆਪਣੇ ਹਿਰਦੇ ਵਿੱਚੋਂ ਬਦਲਾਵਨਿ = ਬਦਲਾ ਦੈਹਉ = ਦਿੱਤਾ ਹੈ ਭਾਵ ਮੈਂ ਕਿਸੇ ਵੀ ਦੇਵੀ ਦੇਵਤੇ ਦੀ ਉਪਾਸ਼ਨਾ ਨਹੀਂ ਕਰਦਾ,

ਕਿਉਂਕਿ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਨਾਲ ਇਹ ਫਲ ਪ੍ਰਾਪਤ ਹੁੰਦਾ ਹੈ, ਜੋ ਹੁਣ ਤੁਹਾਨੂੰ ਦੱਸਦੇ ਹਾਂ।

## ਭੈਰਉ ਭੂਤ; ਸੀਤਲਾ ਧਾਵੈ ॥ ਖਰ ਬਾਹਨ; ਉਹੁ ਛਾਰੁ ਉਡਾਵੈ ॥੧॥

ਜਿਹੜਾ ਪੁਰਖ ਭੈਰਉ = ਭੈਰੋਂ ਦਾ ਉਪਾਸ਼ਕ, ਭੂਤਾਂ ਪ੍ਰੇਤਾਂ ਦਾ ਉਪਾਸ਼ਕ ਜਾਂ ਸੀਤਲਾ ਨੂੰ ਧਾਵੈ = ਅਰਾਧਨਾ ਕਰਦਾ ਹੈ ਜਾਂ ਇਨ੍ਹਾਂ ਦੀ ਉਪਾਸ਼ਨਾ ਕਰਨ ਵੱਲ ਧਾਵੈ = ਦੌੜਦਾ ਹੈ।

ਅਰਥਾਤ—ਜੇ ਇਨ੍ਹਾਂ ਦੀ ਉਪਾਸ਼ਨਾ ਪੂਰੀ ਹੋ ਜਾਵੇ ਤਾਂ ਉਹ ਦੇਵਤੇ ਦਾ ਰੂਪ ਹੋ ਜਾਂਦਾ ਹੈ, ਕਿਉਂਕਿ ਇਹ ਨਿਯਮ ਹੈ, ਜੇ ਉਪਾਸ਼ਨਾ ਪੂਰੀ ਪੂਰੀ ਹੋ ਜਾਵੇ ਤਾਂ ਉਪਾਸ਼ਕ ਉਪਾਸ਼ ਦਾ ਰੂਪ ਹੋ ਜਾਂਦਾ ਹੈ। ਜੇ ਉਪਾਸ਼ਨਾ ਪੂਰੀ ਨਾ ਹੋਵੇ ਤਾਂ ਉਸ ਦਾ ਵਾਹਨ ਬਣ ਜਾਂਦਾ ਹੈ।

ਜਿਵੇਂ ਜੋ ਪੁਰਖ ਭੈਰੋਂ ਦੀ ਉਪਾਸ਼ਨਾ ਕਰਦਾ ਹੈ, ਜੇਕਰ ਉਸ ਦੀ ਉਪਾਸ਼ਨਾ ਪੂਰੀ ਹੋ ਜਾਵੇ ਤਾਂ ਉਹ ਪੁਰਖ ਭੈਰੋਂ ਦਾ ਰੂਪ ਬਣ ਜਾਂਦਾ ਹੈ, ਜੇਕਰ ਉਪਾਸ਼ਨਾ ਵਿਚ ਨਿਊਨਤਾ ਰਹਿ ਜਾਵੇ ਤਾਂ ਉਪਾਸ਼ਕ ਪੁਰਖ ਉਸ ਦਾ ਵਾਹਨ ਭਾਵ ਕੁੱਤਾ ਬਣ ਜਾਂਦਾ ਹੈ ਅਤੇ ਭੈਰੋਂ ਉਸ ਉੱਤੇ ਚੜ੍ਹ ਕੇ ਸੁਆਹ ਉਡਾਉਂਦਾ ਹੈ।

ਜੋ ਪੁਰਖ ਭੂਤਾਂ ਦੀ ਉਪਾਸ਼ਨਾ ਕਰਦਾ ਹੈ, ਜੇਕਰ ਉਸ ਦੀ ਉਪਾਸ਼ਨਾ ਪੂਰੀ ਹੋ ਜਾਵੇ ਤਾਂ ਉਹ ਭੂਤਾਂ ਦਾ ਰੂਪ ਹੀ ਬਣ ਜਾਂਦਾ ਹੈ, ਜੇਕਰ ਉਪਾਸ਼ਨਾ ਵਿਚ ਨਿਊਨਤਾ ਰਹਿ ਜਾਵੇ ਤਾਂ ਉਸ ਦਾ ਵਾਹਨ ਵਾਵਰੋਲਾ ਬਣ ਜਾਂਦਾ ਹੈ, ਭੂਤ ਉਸ ਉੱਤੇ ਚੜ੍ਹ ਕੇ ਸੁਆਹ ਉਡਾਉਂਦਾ ਹੈ।

ਜੋ ਪੁਰਖ ਸ਼ੀਤਲਾ ਦੀ ਉਪਾਸ਼ਨਾ ਕਰਦਾ ਹੈ, ਜੇਕਰ ਉਸ ਦੀ ਉਪਾਸ਼ਨਾ ਪੂਰੀ ਹੋ ਜਾਵੇ ਤਾਂ ਉਹ ਪੁਰਸ਼ ਨਾਰੀ ਬਣ ਜਾਂਦਾ ਹੈ, ਜੇਕਰ ਉਸ ਦੀ ਉਪਾਸ਼ਨਾ ਵਿਚ ਨਿਊਨਤਾ ਰਹਿ ਜਾਵੇ ਤਾਂ ਉਸ ਦਾ ਵਾਹਨ ਖਰ = ਗਧਾ ਬਣ ਜਾਂਦਾ ਹੈ ਤੇ ਸੀਤਲਾ ਉਸ ਗਧੇ ਉੱਤੇ ਚੜ੍ਹ ਕੇ ਸੁਆਹ ਉਡਾਉਂਦੀ ਹੈ ॥੧॥

## ਹਉ ਤਉ; ਏਕ ਰਮਈਆ ਲੈਹਉ ॥
## ਆਨ ਦੇਵ ਬਦਲਾਵ; ਨਿ ਦੈਹਉ ॥੧॥ਰਹਾਉ॥

(ਦੂਸਰਾ ਪਾਠ 'ਬਦਲਾਵਨਿ ਦੈਹਉ' ਹੈ)

ਹਉ = ਮੈਂ ਤਉ = ਤਾਂ ਏਕ = ਇਕ ਅਕਾਲ ਪੁਰਖ ਦਾ ਨਾਮ ਲੈਂਦਾ, ਉਚਾਰਦਾ ਹਾਂ।

ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਬਦਲਾਵ = ਵੱਟੇ ਮੈਂ ਪਰਮੇਸ਼ਰ ਦਾ ਨਾਮ ਨਿ = ਨਹੀਂ ਦੈਹਉ = ਦੇਵਾਂਗਾ ॥੧॥ਰਹਾਉ॥

ਫੇਰ ਇਕ ਕਹਿਣ ਲੱਗਿਆ ਕਿ ਸ਼ਿਵ ਜੀ ਦੀ ਉਪਾਸ਼ਨਾ ਤਾਂ ਮੋਖ ਦਿੰਦੀ ਹੈ ? ਇਹ ਸੁਣ ਕੇ ਭਗਤ ਜੀ ਕਹਿਣ ਲੱਗੇ :

## ਸਿਵ ਸਿਵ ਕਰਤੇ; ਜੋ ਨਰੁ ਧਿਆਵੈ ॥ ਬਰਦ ਚਢੇ; ਡਉਰੂ ਢਮਕਾਵੈ ॥੨॥

ਸਿਵ ਸਿਵ ਕਰਤੇ = ਕਰਦਾ ਹੋਇਆ ਜੋ = ਜਿਹੜਾ ਨਰੁ = ਪੁਰਖ ਸ਼ਿਵ ਜੀ ਨੂੰ ਧਿਆਵੈ = ਅਰਾਧਦਾ ਹੈ, ਜੇਕਰ ਉਸ ਦੀ ਉਪਾਸ਼ਨਾ ਪੂਰੀ ਹੋ ਜਾਵੇ ਤਾਂ ਉਹ ਸ਼ਿਵ ਦਾ ਰੂਪ ਹੋ ਜਾਂਦਾ ਹੈ। ਅਤੇ

ਜੇਕਰ ਉਪਾਸ਼ਨਾ ਵਿਚ ਨਿਊਨਤਾ ਰਹਿ ਜਾਵੇ ਤਾਂ ਸ਼ਿਵ ਜੀ ਦਾ ਵਾਹਨ ਬਲਦ ਬਣ ਜਾਂਦਾ ਹੈ। ਸ਼ਿਵ ਜੀ ਬਰਦ = ਬਲਦ ਉੱਤੇ ਚਢੇ = ਚੜ੍ਹ ਕੇ ਡਉਰੂ ਢਮਕਾਵੈ = ਵਜਾਉਂਦਾ ਹੈ ॥੨॥

ਫੇਰ ਇਕ ਦੇਵੀ ਜਾਂ ਸ਼ਕਤੀ ਦਾ ਉਪਾਸ਼ਕ ਬੋਲਿਆ ਕਿ ਦੇਵੀ, ਸ਼ਕਤੀ ਦੀ ਉਪਾਸ਼ਨਾ ਕਰਨੀ ਚੰਗੀ ਹੈ ? ਇਹ ਸੁਣ ਕੇ ਭਗਤ ਜੀ ਕਹਿਣ ਲੱਗੇ :

## ਮਹਾ ਮਾਈ ਕੀ; ਪੂਜਾ ਕਰੈ ॥ ਨਰ ਸੈ ਨਾਰਿ ਹੋਇ; ਅਉਤਰੈ ॥੩॥

ਜੋ ਪੁਰਖ ਮਹਾ = ਵੱਡੀ ਮਾਈ = ਮਾਂ ਭਾਵ ਵੱਡੀ ਦੇਵੀ ਦੁਰਗਾ ਚੰਡੀ ਆਦਿ ਕੀ = ਦੀ ਪੂਜਾ ਕਰੈ = ਕਰਦਾ ਹੈ।

ਜੇਕਰ ਉਸ ਦੀ ਉਪਾਸ਼ਨਾ ਪੂਰੀ ਹੋ ਜਾਵੇ ਤਾਂ ਉਹ ਨਰ = ਪੁਰਖ (ਆਦਮੀ) ਸੈ = ਤੋਂ ਨਾਰਿ = ਨਾਰੀ, ਇਸਤ੍ਰੀ ਹੋਇ = ਹੋ ਕੇ ਅਉਤਰੈ = ਉਤਰੇਗਾ ਭਾਵ ਜਨਮ ਧਾਰੇਗਾ ਅਰਥਾਤ ਦੇਵੀ ਦਾ ਰੂਪ ਹੋ ਜਾਂਦਾ ਹੈ ਤੇ ਜੇਕਰ ਉਪਾਸ਼ਨਾ ਵਿਚ ਨਿਊਨਤਾ ਰਹਿ ਜਾਵੇ ਤਾਂ ਉਸ ਦਾ ਵਾਹਨ ਸ਼ੇਰ ਬਣਦਾ ਹੈ ॥੩॥

ਦੁਬਾਰਾ ਫੇਰ ਦੇਵੀ ਉਪਾਸ਼ਕ ਕਹਿਣ ਲੱਗਾ ਕਿ ਦੇਵੀ ਮੋਖ ਦੀ ਦਾਤੀ ਹੈ।

ਤਦ ਨਾਮਦੇਵ ਜੀ ਕਹਿਣ ਲੱਗੇ ਕਿ ਦੇਵੀ ਭੋਗ ਦੀ ਦਾਤੀ ਤਾਂ ਹੈ, ਪਰ ਮੋਖ ਦੀ ਦਾਤੀ ਨਹੀਂ ਹੈ।

ਇਸ ਉੱਤੇ ਹੁਣ ਪੀਪੇ ਰਾਜੇ ਦਾ ਦ੍ਰਿਸ਼ਟਾਂਤ ਦਿੰਦੇ ਹਨ।

(ਭਗਤ ਮਾਲਾ ਵਿਚ ਪ੍ਰਸੰਗ ਆਉਂਦਾ ਹੈ) ਰਾਜਾ ਪੀਪਾ ਦੇਵੀ ਦਾ ਉਪਾਸ਼ਕ ਸੀ। ਇਕ ਵਾਰ ਇਸ

ਦੀ ਨਗਰੀ ਵਿਚ ਕੁਝ ਸਾਧੂ ਮਹਾਤਮਾ ਆਏ। ਰਾਜਾ ਪੀਪਾ ਮਹਾਤਮਾ ਦੀ ਮਹਿਮਾ ਸੁਣ ਕੇ ਉਨ੍ਹਾਂ ਦੇ ਦਰਸ਼ਨ ਕਰਨ ਵਾਸਤੇ ਆਇਆ। ਜਦ ਰਾਜਾ ਪੀਪਾ ਸਾਧੂਆਂ ਨੂੰ ਨਮਸ਼ਕਾਰ ਕਰਕੇ ਸਾਧੂਆਂ ਦੀ ਸੰਗਤ ਵਿਚ ਬੈਠ ਗਿਆ, ਤਦ ਮਹਾਤਮਾ ਜਨ ਕਹਿਣ ਲੱਗੇ ਕਿ ਪਰਮੇਸ਼ਰ ਦੀ ਭਗਤੀ ਕਰਨੀ ਚਾਹੀਦੀ ਹੈ, ਇਹ ਸੁਣ ਕੇ ਰਾਜਾ ਪੀਪਾ ਕਹਿਣ ਲੱਗਾ ਕਿ ਮੈਨੂੰ ਦੇਵੀ ਮੁਕਤੀ ਦੇ ਦੇਵੇਗੀ ਕਿਉਂਕਿ ਮੈਂ ਦੇਵੀ ਦਾ ਉਪਾਸ਼ਕ ਹਾਂ, ਸੰਤ ਮਹਾਤਮਾ ਕਹਿਣ ਲੱਗੇ, ਦੇਵੀ ਭੋਗ ਦੀ ਦਾਤੀ ਹੈ, ਮੁਕਤੀ ਨਹੀਂ ਦੇ ਸਕਦੀ, ਜੇਕਰ ਸਤਸੰਗਤ ਨਾਲ ਮਿਲ ਕੇ ਪਰਮੇਸ਼ਰ ਦਾ ਭਜਨ ਕਰੀਏ ਤਾਂ ਮੁਕਤ ਹੁੰਦੀ ਹੈ, ਭਾਵੇਂ ਤੂੰ ਦੇਵੀ ਦੀ ਉਪਾਸ਼ਨਾ ਕਰਕੇ ਦੇਵੀ ਕੋਲੋਂ ਪੁੱਛ ਲਵੀਂ।

ਰਾਜੇ ਪੀਪੇ ਨੇ ਦੇਵੀ ਦੀ ਬੜੀ ਉਪਾਸ਼ਨਾ ਕੀਤੀ, ਪੀਪੇ ਦੀ ਉਪਾਸ਼ਨਾ ਤੋਂ ਪ੍ਰਸੰਨ ਹੋ ਕੇ ਦੇਵੀ ਪ੍ਰਗਟ ਹੋ ਗਈ ਅਤੇ ਪ੍ਰਗਟ ਹੋ ਕੇ ਰਾਜੇ ਪੀਪੇ ਨੂੰ ਕਹਿਣ ਲੱਗੀ—ਵਰ ਮੰਗ। ਰਾਜਾ ਪੀਪਾ ਕਹਿਣ ਲੱਗਾ ਕਿ ਮੁਕਤੀ ਦੀ ਪ੍ਰਾਪਤੀ ਦਾ ਵਰ ਦੇਣਾ ਕਰ। ਇਹ ਸੁਣ ਕੇ ਦੇਵੀ ਕਹਿਣ ਲੱਗੀ ਕਿ ਮੈਂ ਮੁਕਤੀ ਨਹੀਂ ਦੇ ਸਕਦੀ, ਮੈਂ ਕੋਈ ਰਾਜ ਭਾਗ, ਪਦਾਰਥਾਂ ਜਾਂ ਦੁਸ਼ਮਣਾਂ ਨੂੰ ਜਿੱਤਣ ਆਦਿ ਦਾ ਵਰ ਹੀ ਦੇ ਸਕਦੀ ਹਾਂ, ਇਹ ਕਹਿ ਕੇ ਦੇਵੀ ਅਲੋਪ ਹੋ ਗਈ।

ਉਸ ਵੇਲੇ ਰਾਜੇ ਪੀਪੇ ਨੇ ਦੇਵੀ ਨੂੰ ਐਸੇ ਬਚਨ ਕਹੇ ਸਨ।

## ਤੂ ਕਹੀਅਤ ਹੀ; ਆਦਿ ਭਵਾਨੀ ॥ ਮੁਕਤਿ ਕੀ ਬਰੀਆ; ਕਹਾ ਛਪਾਨੀ ॥੪॥

ਹੇ ਦੇਵੀ! ਤੂੰ ਤਾਂ ਸੰਸਾਰ ਨੂੰ ਲਿਆਉਣ ਵਾਲੀ ਆਦਿ ਭਵਾਨੀ = ਸ਼ਕਤੀ ਹੀ ਕਹੀਅਤ = ਕਹਾਉਂਦੀ ਹੈਂ **ਵਾ:** ਹੇ ਭਵਾਨੀ = ਦੇਵੀ! ਤੂੰ ਹੀ = ਨਿਸਚੇ ਕਰਕੇ ਸਾਰਿਆਂ ਦੀ ਆਦਿ ਕਹੀਦੀ ਹੈਂ।

ਪਰੰਤੂ ਹੁਣ ਮੁਕਤਿ = ਮੁਕਤੀ ਦੇਣ ਕੀ = ਦੀ ਬਰੀਆ = ਵਾਰੀ ਵੇਲੇ ਤੂੰ ਕਹਾ = ਕਿਥੇ ਛਪਾਨੀ = ਛਿਪ ਗਈ ਹੈਂ ॥੪॥

ਫੇਰ ਦੇਵੀ ਨੇ ਅੱਗੋਂ ਜੋ ਰਾਜੇ ਪੀਪੇ ਨੂੰ ਬਚਨ ਕਹੇ, ਉਨ੍ਹਾਂ ਬਚਨਾਂ ਨੂੰ ਭਗਤ ਜੀ ਕਾਵਿ ਰੂਪ ਵਿਚ ਕਥਨ ਕਰਦੇ ਹਨ:

## ਗੁਰਮਤਿ ਰਾਮ ਨਾਮ; ਗਹੁ ਮੀਤਾ ॥
## ਪ੍ਰਣਵੈ ਨਾਮਾ; ਇਉ ਕਹੈ ਗੀਤਾ ॥੫॥੨॥੬॥

ਹੇ ਮੀਤਾ = ਮਿੱਤਰਾ! ਜੇਕਰ ਮੁਕਤ ਹੋਣਾ ਚਾਹੁੰਦਾ ਹੈਂ ਤਾਂ ਗੁਰਮਤਿ = ਗੁਰ ਸਿੱਖਿਆ ਨੂੰ ਧਾਰਨ ਕਰਕੇ ਰਾਮ = ਪਰਮੇਸ਼ਰ ਦੇ ਨਾਮ ਨੂੰ ਗਹੁ = ਗ੍ਰਹਿਣ ਕਰ ਭਾਵ ਹਿਰਦੇ ਵਿਚ ਵਸਾਉਣਾ ਕਰ, ਅਰਥਾਤ—ਭਗਤ ਨੂੰ ਮਿੱਤਰ ਕਹਿਣ ਦਾ ਇਹ ਭਾਵ ਹੈ ਕਿ ਦੇਵੀ ਭਗਤ ਦੀ ਦੇਵੀ ਨਾਲ ਬਹੁਤੀ ਪ੍ਰੀਤੀ ਹੁੰਦੀ ਹੈ।

ਭਗਤ ਨਾਮਾ = ਨਾਮਦੇਵ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਰਾਜੇ ਪੀਪੇ ਨੂੰ ਇਉ = ਇਸ ਪ੍ਰਕਾਰ ਦੇ ਗੀਤਾ = ਸ਼ਬਦ ਕਹੈ = ਕਹਿ ਕੇ ਦੇਵੀ ਚਲੀ, ਅਲੋਪ ਗਈ **ਵਾ:** ਇਸ ਪ੍ਰਕਾਰ ਦੇ ਵਾਕ ਕਹਿ ਕੇ (ਗੀ + ਤਾ) ਤਾ = ਉਹ ਦੇਵੀ ਗੀ = ਚਲੀ ਗਈ।

**ਅਥਵਾ** ਜਦ ਦੇਵੀ ਨੇ ਰਾਜੇ ਪੀਪੇ ਨੂੰ ਕਿਹਾ ਕਿ ਮੈਂ ਮੁਕਤੀ ਨਹੀਂ ਦੇ ਸਕਦੀ, ਮੇਰੇ ਕੋਲੋਂ ਪਦਾਰਥ ਜਿਤਨੇ ਮਰਜ਼ੀ ਲੈ ਲੈਣਾ ਕਰ, ਜੇ ਮੁਕਤੀ ਲੈਣੀ ਹੈ ਤਾਂ ਮੁਕਤੀ ਦੇ ਦਾਤੇ ਸੰਤ ਮਹਾਤਮਾ ਹਨ, ਫੇਰ ਰਾਜਾ ਪੀਪਾ ਸੰਤ ਰਾਮਾਨੰਦ ਜੀ ਦੀ ਸ਼ਰਨ ਵਿਚ ਗਿਆ ਸੀ, ਫੇਰ ਰਾਜਾ ਪੀਪਾ ਸੰਤ ਰਾਮਾਨੰਦ ਦੁਆਰਾ ਨਾਮ ਜਪ ਕੇ ਭਗਤ ਬਣਿਆ ਸੀ, ਉਸ ਵੇਲੇ ਦੀ ਵਾਰਤਾ ਨੂੰ ਭਗਤ ਜੀ ਕਥਨ ਕਰਦੇ ਹਨ:

ਇਸ ਕਰਕੇ ਹੇ ਮੇਰੇ ਮਿੱਤਰਾ! ਗੁਰਾਂ ਦੀ ਸਿੱਖਿਆ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਗ੍ਰਹਿਣ ਕਰ।

ਭਗਤ ਨਾਮਦੇਵ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਇਉਂ ਅਸੀਂ ਪ੍ਰਭੂ ਦੇ ਗੀਤਾ = ਜੱਸ ਨੂੰ ਕਹਿੰਦੇ ਹਾਂ **ਵਾ:** ਗੀਤਾ ਆਦਿ ਧਾਰਮਿਕ ਪੁਸਤਕ ਵੀ ਇਸ ਪ੍ਰਕਾਰ ਕਹਿੰਦੀ ਹੈ ਕਿ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਜਪ ਕੇ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ** ਭਗਤ ਨਾਮਦੇਵ ਜੀ ਸਭਨਾਂ ਨੂੰ ਆਪਣੀ ਇਹੋ ਰਾਏ (ਸਲਾਹ) ਦਿੰਦੇ ਹਨ ਕਿ:

ਹੇ ਮੇਰੇ ਮਿੱਤਰੋ! ਗੁਰਾਂ ਦੀ ਸਿੱਖਿਆ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਗ੍ਰਹਿਣ, ਜਪਣਾ ਕਰੋ।

ਭਗਤ ਨਾਮਦੇਵ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਅਸੀਂ ਇਉ = ਇਸ ਪ੍ਰਕਾਰ ਦੇ ਗੀਤਾ = ਬਚਨ ਕਹਿੰਦੇ ਹਾਂ, ਇਹੋ ਹੀ ਮੁਕਤੀ ਦੀ ਪ੍ਰਾਪਤੀ ਦਾ ਅਸਲੀ ਸਾਧਨ ਹੈ॥੫॥੨॥੬॥

## ਬਿਲਾਵਲੁ ਗੋਂਡ ॥

**ਉਥਾਨਕਾ :** ਜਦ ਭਗਤ ਨਾਮਦੇਵ ਜੀ ਨੇ ਸਾਰਿਆਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਦਾ ਖੰਡਨ ਕੀਤਾ, ਤਦ ਇਕ ਗਾਇਤਰੀ ਮੰਤ੍ਰ ਨੂੰ ਪੜ੍ਹਨ ਦਾ ਉਪਾਸ਼ਕ ਪੰਡਤ ਭਗਤ ਨਾਮਦੇਵ ਜੀ ਨੂੰ ਆ ਕੇ ਕਹਿਣ ਲੱਗਾ ਕਿ ਹੇ ਨਾਮਦੇਵ! ਗਾਇਤਰੀ ਮੰਤ੍ਰ ਨੂੰ ਪੜ੍ਹਿਆ ਕਰ ਕਿਉਂਕਿ ਪਰਮੇਸ਼ਰ ਦੇ ਨਾਮ ਨਾਲੋਂ ਸੂਰਜ ਦਾ ਗਾਇਤਰੀ ਮੰਤ੍ਰ ਸ੍ਰੇਸ਼ਟ ਹੈ, ਜਿਸ ਨੇ ਵੀ ਗਾਇਤਰੀ ਮੰਤ੍ਰ ਦਾ ਜਾਪ ਕੀਤਾ ਹੈ, ਉਸ ਨੂੰ ਹੋਰ ਕਿਸੇ ਵੀ ਉਪਾਸ਼ਨਾ ਦੀ ਲੋੜ ਨਹੀਂ ਹੈ। ਇਹ ਸੁਣ ਕੇ ਭਗਤ ਨਾਮਦੇਵ ਜੀ ਨੇ ਇਹ ਸ਼ਬਦ ਉਚਾਰਣ ਕੀਤਾ।

## ਆਜੁ ਨਾਮੇ ਬੀਠਲੁ ਦੇਖਿਆ; ਮੂਰਖ ਕੋ ਸਮਝਾਊ ਰੇ ॥ਰਹਾਉ॥

ਆਜੁ = ਅੱਜ ਇਸ ਮਨੁੱਖਾ ਜਨਮ ਵਿਚ ਮੈਂ ਨਾਮੇ = ਨਾਮਦੇਵ ਨੇ ਬੀਠਲੁ = ਉਤਪਤੀ, ਪਾਲਣਾ, ਲੈਤਾ ਕਰਨ ਵਾਲੇ ਪਰਮੇਸ਼ਰ ਨੂੰ ਗੁਰਾਂ ਦੁਆਰਾ ਸਖਿਆਤ ਕਰਕੇ ਦੇਖਿਆ = ਵੇਖਣਾ ਕੀਤਾ ਹੈ, ਇਸੇ ਲਈ ਰੇ = ਹੇ ਭਾਈ! ਮੈਂ ਤੈਨੂੰ ਸ਼ਾਸਤ੍ਰ ਗਿਆਨ ਤੋਂ ਹੀਣੇ ਮੂਰਖ = ਬੇਸਮਝ ਪੁਰਖ ਕੋ = ਨੂੰ ਸਮਝਾਊ = ਸਮਝਾਉਂਦਾ ਹਾਂ ॥ਰਹਾਉ॥

## ਪਾਂਡੇ ਤੁਮਰੀ ਗਾਇਤ੍ਰੀ; ਲੋਧੇ ਕਾ ਖੇਤੁ ਖਾਤੀ ਥੀ ॥

ਹੇ ਪਾਂਡੇ = ਪੰਡਤ! ਜਿਸ ਗਾਇਤਰੀ ਦਾ ਤੂੰ ਨਾਮ ਲੈਂਦਾ ਹੈਂ, ਉਹ ਤੁਮਰੀ = ਤੇਰੀ ਗਾਇਤਰੀ ਗਊ ਰੂਪ ਹੋ ਕੇ ਗੰਗਾ ਦੇ ਕਿਨਾਰੇ ਲੋਧੇ ਜ਼ਿਮੀਂਦਾਰ ਕਾ = ਦਾ ਖੇਤ ਖਾਤੀ = ਖਾਂਦੀ ਪਈ ਥੀ = ਸੀ।

## ਲੈ ਕਰਿ ਠੇਗਾ, ਟਗਰੀ ਤੋਰੀ; ਲਾਂਗਤ ਲਾਂਗਤ ਜਾਤੀ ਥੀ ॥੧॥

ਜਦ ਲੋਧੇ ਜ਼ਿਮੀਂਦਾਰ ਨੇ ਆ ਕੇ ਵੇਖਿਆ ਕਿ ਗਊ ਮੇਰਾ ਖੇਤ ਖਾ ਰਹੀ ਹੈ ਤਾਂ ਉਸ ਨੇ ਠੇਗਾ = ਸੋਟਾ ਲੈ ਕਰਿ = ਕਰਕੇ ਗਊ ਦੀ ਟਗਰੀ = ਲੱਤ ਤੋਰੀ = ਤੋੜ ਦਿੱਤੀ ਸੀ, ਉਸ ਦਿਨ ਤੋਂ ਉਹ ਲਾਂਗਤ ਲਾਂਗਤ = ਲੰਙੀ ਲੰਙੀ ਤੁਰੀ ਜਾਤੀ = ਜਾਂਦੀ ਥੀ = ਸੀ, ਉਹ ਗਾਇਤਰੀ ਤੂੰ ਲਈ ਫਿਰਦਾ ਹੈਂ ॥੧॥

**ਸਾਖੀ—ਗਾਇਤਰੀ ਦੀ :** ਬ੍ਰਹਮਾ ਜੀ ਦੀਆਂ ਤਿੰਨ ਇਸਤ੍ਰੀਆਂ ਸਨ—ਸੁਰਸਤੀ, ਸਵਿਤਰੀ ਤੇ ਗਾਇਤਰੀ।

ਇਕ ਵਾਰ ਕਿਸੇ ਕਾਰਨ ਸਵਿਤਰੀ ਤੇ ਗਾਇਤਰੀ ਦੋਹਾਂ ਦਾ ਆਪਸ ਵਿਚ ਝਗੜਾ ਹੋ ਗਿਆ, ਗਾਇਤਰੀ ਨੇ ਸਵਿਤਰੀ ਨੂੰ ਕਾਫ਼ੀ ਬੁਰੇ ਭਲੇ ਸ਼ਬਦ ਕਹੇ ਅਤੇ ਮਾਰ ਕੁਟਾਈ ਕੀਤੀ, ਜਦ ਦੋਹਾਂ ਦਾ ਝਗੜਾ ਹੋਇਆ ਤਾਂ ਸਵਿਤਰੀ ਰੋਂਦੀ ਰੋਂਦੀ ਬ੍ਰਹਮਾ ਕੋਲ ਗਈ ਤੇ ਬ੍ਰਹਮਾ ਨੂੰ ਸਾਰੀ ਗੱਲ ਦੱਸ ਦਿੱਤੀ, ਬ੍ਰਹਮਾ ਨੇ ਗਾਇਤਰੀ ਨੂੰ ਕਸੂਰਵਾਰ ਸਮਝ ਕੇ ਉਸ ਨੂੰ ਸ਼ਰਾਪ ਦੇ ਦਿੱਤਾ ਕਿ ਤੂੰ ਇਥੇ ਰਹਿਣ ਦੇ ਯੋਗ ਨਹੀਂ ਹੈਂ, ਜਾ

ਤੂੰ ਮਾਤ ਲੋਕ ਵਿਚ ਜਾ ਕੇ ਪਸ਼ੂ ਜੂਨ ਧਾਰ ਕੇ ਵੀਚਾਰਨਾ ਕਰ **ਵਾ:** ਜਦ ਬ੍ਰਹਮਾ ਦੇ ਤਿੰਨੇ ਘਰ ਵਾਲੀਆਂ ਦੀ ਆਪਸ ਵਿਚ ਲੜਾਈ ਹੋਈ ਤਾਂ ਗਾਇਤਰੀ ਨੇ ਸਵਿਤਰੀ ਤੇ ਸੁਰਸਤੀ ਇਨ੍ਹਾਂ ਦੋਨਾਂ ਨੂੰ ਤਾੜਿਆ, ਤਦ ਬ੍ਰਹਮਾ ਨੇ ਗਾਇਤਰੀ ਨੂੰ ਕਿਹਾ ਕਿ ਤੂੰ ਇਸ ਜਗ੍ਹਾ ਰਹਿਣ ਦੇ ਲਾਇਕ ਨਹੀਂ ਹੈਂ, ਜਾਹ ਤੂੰ ਮਾਤ ਲੋਕ ਵਿਚ ਚਲੀ ਜਾ, ਫੇਰ ਗਾਇਤਰੀ ਮਾਤ ਲੋਕ ਵਿਚ ਆ ਕੇ ਗੰਗਾ ਦੇ ਕਿਨਾਰੇ ਰਹਿਣ ਲੱਗੀ, ਸੁੰਦਰ ਇਸਤ੍ਰੀ ਵੇਖ ਕੇ ਲੋਕ ਮਸ਼ਕਰੀਆਂ ਕਰਨ ਲੱਗ ਪਏ। ਇਸ ਕਾਰਨ ਉਹ ਫੇਰ ਗਊ ਰੂਪ ਹੋ ਕੇ ਗੰਗਾ ਦੇ ਕਿਨਾਰੇ ਲੋਧੇ ਜ਼ਿਮੀਂਦਾਰ ਦੇ ਖੇਤ ਵਿਚ ਚਰਨ ਲੱਗ ਪਈ ਸੀ ਤੇ ਜ਼ਿਮੀਂਦਾਰ ਨੇ ਸੋਟਾ ਲੈ ਕੇ ਗਾਇਤਰੀ ਦੀ ਲੱਤ ਤੋੜ ਦਿੱਤੀ ਸੀ, ਜਿਸ ਕਰਕੇ ਉਹ ਲੰਙੀ-ਲੰਙੀ ਤੁਰਨ ਲੱਗ ਪਈ ਸੀ। ਪੰਡਤ ਉਪਰੋਕਤ ਵੀਚਾਰ ਸੁਣ ਕੇ ਕਹਿਣ ਲੱਗਾ ਕਿ ਗਾਇਤਰੀ ਮੰਤ੍ਰ ਵੀ ਹੈ, ਤਦ ਭਗਤ ਜੀ ਕਹਿਣ ਲੱਗੇ ਕਿ ਗਾਇਤਰੀ ਮੰਤ੍ਰ ਬਾਬਤ ਵੀ ਸੁਣਨਾ ਕਰ।

## ਦੂਸਰਾ ਅਰਥ

**ਆਜੁ ਨਾਮੇ ਬੀਠਲੁ ਦੇਖਿਆ; ਮੂਰਖ ਕੋ ਸਮਝਾਊ ਰੇ ॥ਰਹਾਉ॥**

ਆਜੁ = ਅੱਜ ਮਨੁੱਖਾ ਜਨਮ ਵਿਚ ਮੈਂ ਨਾਮਦੇਵ ਨੇ ਗੁਰਾਂ ਦੀ ਕ੍ਰਿਪਾ ਸਦਕਾ ਬੀਠਲੁ = ਪਰਮੇਸ਼ਰ ਨੂੰ ਸਾਰੇ ਵਿਆਪਕ ਵੇਖਣਾ ਕੀਤਾ ਹੈ ਭਾਵ ਸਖਿਆਤਕਾਰ ਕੀਤਾ ਹੈ, ਇਸ ਲਈ ਹੇ ਬੇਸਮਝ ਪੰਡਤ! ਮੈਂ ਤੈਨੂੰ ਸਮਝਾਉਣਾ ਕਰਦਾ ਹਾਂ ॥ਰਹਾਉ॥

**ਪਾਂਡੇ ਤੁਮਰੀ ਗਾਇਤ੍ਰੀ; ਲੋਧੇ ਕਾ ਖੇਤੁ ਖਾਤੀ ਥੀ ॥**

ਹੇ ਪੰਡਤ! ਤੁਮਰੀ = ਤੇਰੀ ਗਾਇਤਰੀ ਪਹਿਲਾਂ ਪਾਪਾਂ ਰੂਪੀ ਲੋਧੇ ਦਾ ਖੇਤ ਖਾਂਦੀ ਸੀ, ਅਰਥਾਤ—ਜਿਸ ਦੇ ਕੋਲੋਂ ਬ੍ਰਹਮ ਹੱਤਿਆ ਹੋ ਜਾਂਦੀ ਸੀ, ਉਸ ਦੇ ਪਾਪਾਂ ਨੂੰ ਦੂਰ ਕਰਦੀ ਸੀ।

**ਲੈ ਕਰਿ ਠੇਗਾ ਟਗਰੀ ਤੋਰੀ; ਲਾਂਗਤ ਲਾਂਗਤ ਜਾਤੀ ਥੀ ॥੧॥**

ਪਰੰਤੂ ਵਸ਼ਿਸ਼ਟ ਮੁਨੀ ਨੇ ਤਪ, ਸਰਾਪ ਰੂਪ ਸੋਟਾ ਲੈ ਕਰਕੇ ਉਸ ਗਾਇਤਰੀ ਮੰਤ੍ਰ ਦੀ ਸ਼ਕਤੀ ਘਟਾਉਣ ਰੂਪ ਲੱਤ ਤੋੜ ਦਿੱਤੀ ਸੀ, ਸ਼ਕਤੀ ਤੋਂ ਹੀਣੀ ਹੋ ਕੇ ਲੰਙੀ ਲੰਙੀ ਜਾਂਦੀ ਸੀ **ਵਾ:** ਵਸ਼ਿਸ਼ਟ ਮੁਨੀ ਜੀ ਨੇ ਜੁਗਤੀ ਰੂਪ ਸੋਟਾ ਲੈ ਕਰਕੇ ਪਦਾ ਨੂੰ ਨਿਕਾਲਣ ਰੂਪ ਲੱਤ ਤੋੜ ਦਿੱਤੀ ਸੀ ਤੇ ਉਹ ਗਾਇਤਰੀ ਲੰਙੀ ਲੰਙੀ ਜਾਂਦੀ ਸੀ ॥੧॥

ਅਰਥਾਤ—ਪਹਿਲਾਂ ਗਾਇਤਰੀ ਮੰਤ੍ਰ ਬੱਤੀ ਅੱਖਰਾਂ ਦਾ ਸੀ, ਉਸ ਵਿੱਚੋਂ ਅੱਠ ਅੱਖਰ ਵਸ਼ਿਸ਼ਟ ਮੁਨੀ ਨੇ ਕੱਢ ਦਿੱਤੇ ਸਨ, ਇਹੋ ਹੀ ਗਾਇਤਰੀ ਮੰਤ੍ਰ ਦੀ ਸ਼ਕਤੀ ਘਟਾਉਣ ਰੂਪ ਟੰਗ ਤੋੜੀ, ਪਹਿਲਾਂ ਬੱਤੀ ਅੱਖਰਾਂ ਵਾਲਾ ਗਾਇਤਰੀ ਮੰਤ੍ਰ ਬ੍ਰਹਮ ਹੱਤਿਆ ਦੇ ਪਾਪ ਨੂੰ ਦੂਰ ਕਰ ਦਿੰਦਾ ਸੀ, ਪਰ ਹੁਣ ਚੌਵੀ ਅੱਖਰਾਂ ਵਾਲਾ ਗਾਇਤਰੀ ਮੰਤ੍ਰ ਬ੍ਰਹਮ ਹੱਤਿਆ ਰੂਪ ਪਾਪਾਂ ਦੇ ਦੂਰ ਕਰਨ ਨੂੰ ਸਮਰੱਥ ਨਹੀਂ ਰਿਹਾ, ਇਸੇ ਕਾਰਨ ਗੋਪਾਲ ਤਾਪਨ ਉਪਨਿਸ਼ਦ ਦੇ ਵਿਚ ਜ਼ਿਕਰ ਆਉਂਦਾ ਹੈ ਕਿ ਜਦ ਚੌਵੀ ਮੰਤ੍ਰ ਅੱਖਰਾਂ ਵਾਲਾ ਗਾਇਤਰੀ ਮੰਤ੍ਰ ਬ੍ਰਹਮ ਹੱਤਿਆ ਰੂਪ ਪਾਪ ਨੂੰ ਨਵਿਰਤੀ ਕਰਨ ਤੋਂ ਅਸਮਰੱਥ ਹੋ ਗਿਆ ਸੀ, ਫੇਰ ਬਾਅਦ ਵਿਚ ਵਿਸ਼ਵਾ ਮਿੱਤਰ ਨੇ ਸਰਾਪ ਮੋਚਨ ਮੰਤ੍ਰ ਬਣਾਇਆ ਸੀ ਅਤੇ ਐਸਾ ਕਿਹਾ ਸੀ ਕਿ ਜਿਹੜਾ ਸਰਾਪ ਮੋਚਨ ਮੰਤ੍ਰ ਨੂੰ ਗਾਇਤਰੀ ਮੰਤ੍ਰ ਦੇ ਨਾਲ ਪੜ੍ਹਿਆ ਕਰੇਗਾ, ਉਸ ਦੀ ਬ੍ਰਹਮ ਹੱਤਿਆ ਰੂਪ ਪਾਪ ਦੀ ਨਵਿਰਤੀ ਹੋ ਜਾਇਆ ਕਰੇਗੀ।

ਫੇਰ ਇਕ ਸ਼ਿਵ ਜੀ ਦਾ ਉਪਾਸ਼ਕ ਬੋਲਿਆ ਕਿ ਗਾਇਤਰੀ ਮੰਤ੍ਰ ਨਾਲੋਂ ਸ਼ਿਵਾ ਦੀ ਉਪਾਸ਼ਨਾ ਕਰਨੀ ਚੰਗੀ ਹੈ, ਇਹ ਗੱਲ ਸੁਣ ਕੇ ਭਗਤ ਨਾਮਦੇਵ ਜੀ ਕਹਿਣ ਲੱਗੇ:

## ਪਾਂਡੇ ਤੁਮਰਾ ਮਹਾਦੇਉ; ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥

ਹੇ ਪਾਂਡੇ = ਪੰਡਤ ! ਜੋ ਤੁਮਰਾ = ਤੇਰਾ ਮਹਾਦੇਉ = ਸ਼ਿਵ ਜੀ ਹੈ, ਉਹ ਧਉਲੇ = ਚਿੱਟੇ ਬਲਦ = ਬੈਲ ਉੱਤੇ ਚੜ੍ਹਿਆ ਆਵਤੁ = ਆਉਂਦਾ, ਜਿਨ੍ਹਾਂ ਰਿਖੀਆਂ ਮੁਨੀਆਂ ਨੇ ਦੇਖਿਆ = ਵੇਖੀਆ ਥਾ = ਸੀ, ਮੈਂ ਉਨ੍ਹਾਂ ਦੁਆਰਾ ਸੁਣਿਆ, ਉਨ੍ਹਾਂ ਦੇ ਲਿਖੇ ਗ੍ਰੰਥਾਂ ਦੁਆਰਾ ਜਾਨਣਾ ਕੀਤਾ ਹੈ।

## ਮੋਦੀ ਕੇ ਘਰ ਖਾਣਾ ਪਾਕਾ; ਵਾ ਕਾ ਲੜਕਾ ਮਾਰਿਆ ਥਾ ॥੨॥

ਮੋਦੀ = ਮੋਹ, ਅਨੰਦ ਦੇਣ ਵਾਲੀ ਪਾਰਬਤੀ ਕੇ = ਦੇ ਘਰ = ਗ੍ਰਹਿ ਵਿਚ ਖਾਣਾ = ਭੋਜਨ ਪਾਕਾ = ਪੱਕਿਆ, ਤਿਆਰ ਕੀਤਾ ਹੋਇਆ ਜਦ ਸ਼ਿਵ ਜੀ ਖਾਣ ਵਾਸਤੇ ਗਿਆ ਸੀ, ਤਦ ਸ਼ਿਵ ਜੀ ਨੇ ਵਾ = ਉਸ ਪਾਰਬਤੀ ਕਾ = ਦਾ ਉਹ ਲੜਕਾ = ਪੁੱਤਰ ਮਾਰਿਆ = ਮਾਰ ਦਿੱਤਾ ਥਾ = ਸੀ, ਜੋ ਪਾਰਬਤੀ ਨੇ ਆਪਣੇ ਸਰੀਰ ਦੀ ਮੈਲ ਤੋਂ ਬਣਾਇਆ ਸੀ।

### ਦੂਸਰਾ ਪ੍ਰਸੰਗ

ਇਸ ਤਰ੍ਹਾਂ ਵੀ ਮੰਨਿਆ ਜਾਂਦਾ ਹੈ ਕਿ ਮੋਦੀ ਨਾਮ ਕਰਕੇ ਇਕ ਜ਼ਿਮੀਂਦਾਰ ਸ਼ਿਵ ਜੀ ਦਾ ਸੇਵਕ ਸੀ **ਵਾ**: ਇਕ ਮੋਦੀ ਨਾਮੇ ਰਾਜਾ ਸ਼ਿਵ ਜੀ ਦਾ ਉਪਾਸ਼ਕ ਸੀ, ਇਕ ਦਿਨ ਉਸ ਦੇ ਘਰ ਵਿਚ ਖਾਣਾ ਪੱਕਿਆ ਸੀ ਭਾਵ ਸ਼ਿਵ ਜੀ ਨੂੰ ਖੁਆਉਣ ਵਾਸਤੇ ਭੋਜਨ ਤਿਆਰ ਕੀਤਾ ਸੀ, ਉਸ ਦਾ ਲੜਕਾ ਸ਼ਿਵ ਜੀ ਨੇ ਤਦ ਮਰਵਾ ਦਿੱਤਾ ਸੀ, ਜਦ ਮੋਦੀ ਨੇ ਥਾਲ ਪਰੋਸ ਕੇ ਸ਼ਿਵ ਜੀ ਅੱਗੇ ਲਿਆ ਰੱਖਿਆ ਸੀ, ਸ਼ਿਵ ਜੀ ਕਹਿਣ ਲੱਗੇ ਕਿ ਪਹਿਲਾਂ ਮੇਰੇ ਬਲਦ ਨੂੰ ਖਾਣਾ ਦੇਣਾ ਕਰ, ਫੇਰ ਮੈਂ ਭੋਜਨ ਖਾਵਾਂਗਾ। ਉਸ ਵੇਲੇ ਮੋਦੀ ਨੇ ਹਰਾ ਹਰਾ ਘਾਹ ਮੰਗਵਾ ਦਿੱਤਾ, ਸ਼ਿਵ ਜੀ ਕਹਿਣ ਲੱਗਾ ਕਿ ਇਹ ਬੈਲ ਘਾਹ ਨਹੀਂ ਖਾਂਦਾ, ਇਹ ਤਾਂ ਤੇਰੇ ਪੁੱਤਰ ਦਾ ਮਾਸ ਖਾਵੇਗਾ। ਇਹ ਗੱਲ ਸੁਣ ਕੇ ਸ਼ਰਧਾਲੂ ਮੋਦੀ ਨੇ ਆਪਣਾ ਪੁੱਤਰ ਸ਼ਿਵ ਜੀ ਦੇ ਕੋਲ ਲਿਆ ਕੇ ਖੜਾ ਕਰ ਦਿੱਤਾ, ਸ਼ਿਵ ਜੀ ਨੇ ਬੈਲ ਤੋਂ ਬੁਰਕੀਆਂ ਵਢਾ ਵਢਾ ਕੇ ਲੜਕਾ ਮਰਵਾ ਦਿੱਤਾ ਸੀ, ਹੇ ਪੰਡਤ ਤੂੰ ਉਸ ਨਿਰਦਈ ਸ਼ਿਵ ਜੀ ਦਾ ਉਪਾਸ਼ਕ ਹੈਂ ॥੨॥

**ਸਾਖੀ—ਪਾਰਬਤੀ ਦੀ :** ਇਕ ਵਾਰ ਸ਼ਿਵ ਜੀ ਪਾਰਬਤੀ ਨੂੰ ਰੋਟੀ ਤਿਆਰ ਕਰਨ ਵਾਸਤੇ ਕਹਿ ਕੇ ਚਲਿਆ ਗਿਆ ਕਿ ਮੈਂ ਹੁਣੇ ਆਉਂਦੇ ਹਾਂ ਤੂੰ ਰੋਟੀ ਤਿਆਰ ਕਰ। ਪਾਰਬਤੀ ਨੂੰ ਰੋਟੀ ਤਿਆਰ ਕਰਦਿਆਂ ਬਹੁਤ ਪਸੀਨਾ ਆ ਗਿਆ, ਰੋਟੀ ਤਿਆਰ ਕਰਕੇ ਪਾਰਬਤੀ ਨੇ ਸਰੀਰ ਉੱਤੇ ਵੱਟਣਾ ਮਲਿਆ, ਵੱਟਣਾ ਮਲਣ ਤੋਂ ਬਾਅਦ ਜਿਹੜੀ ਸਰੀਰ ਉੱਪਰੋਂ ਮੈਲ ਉਤਰੀ, ਪਾਰਬਤੀ ਨੇ ਸ਼ਕਤੀ ਨਾਲ ਉਸ ਮੈਲ ਦਾ ਬੱਚੇ ਦੀ ਸ਼ਕਲ ਜੈਸਾ ਇਕ ਪੁਤਲਾ ਬਣਾ ਲਿਆ ਅਤੇ ਸ਼ਕਤੀ ਨਾਲ ਉਸ ਵਿਚ ਜਾਨ ਪਾ ਦਿੱਤੀ ਅਤੇ ਉਸ ਨੂੰ ਸਮਝਾ ਕੇ ਬਾਹਰ ਬੂਹੇ ਉੱਤੇ ਖੜਾ ਕਰ ਦਿੱਤਾ ਤੇ ਕਿਹਾ ਕਿ ਮੈਂ ਇਸ਼ਨਾਨ ਕਰਨ ਲੱਗੀ ਹਾਂ, ਅੰਦਰ ਕੋਈ ਨਾ ਆਵੇ। ਉਹ ਲੜਕਾ ਬਾਹਰ ਬੂਹੇ 'ਤੇ ਖਲੋਤਾ ਹੀ ਸੀ ਕਿ ਕੁਝ ਸਮੇਂ ਬਾਅਦ ਸ਼ਿਵ ਜੀ ਆ ਗਿਆ। ਜਦ ਸ਼ਿਵ ਜੀ ਅੰਦਰ ਜਾਣ ਲੱਗਿਆ ਤਾਂ ਲੜਕੇ ਨੇ ਰੋਕ ਦਿੱਤਾ ਤੇ ਕਹਿਣ ਲੱਗਾ ਕਿ ਮੇਰੀ ਮਾਂ ਅੰਦਰ ਇਸ਼ਨਾਨ ਕਰ ਰਹੀ ਹੈ, ਆਪ ਜ਼ਰਾ ਠਹਿਰ ਜਾਣਾ ਕਰੋ, ਸ਼ਿਵ ਜੀ ਨੂੰ ਬੜਾ ਗ਼ੁੱਸਾ ਆਇਆ ਤੇ ਕਹਿਣ ਲੱਗਾ ਕਿ ਤੂੰ ਕਿਹੜੀ ਮਾਂ ਵਾਲਾ ਆ ਗਿਆ ਹੈਂ ? ਤ੍ਰਿਸੂਲ ਕੱਢ ਕੇ ਉਸ ਦਾ ਸਿਰ ਵੱਢ ਦਿੱਤਾ ਤੇ ਅੰਦਰ ਚਲਿਆ ਗਿਆ। ਪਾਰਬਤੀ ਕਹਿਣ ਲੱਗੀ ਕਿ ਤੁਹਾਨੂੰ ਕਿਸੇ ਨੇ ਰੋਕਿਆ ਨਹੀਂ ਹੈ।

ਸ਼ਿਵ ਜੀ ਕਹਿਣ ਲੱਗਾ ਕਿ ਇਕ ਲੜਕੇ ਨੇ ਰੋਕਿਆ ਤਾਂ ਸੀ, ਪਰ ਮੈਂ ਉਸ ਦਾ ਸਿਰ ਵੱਢ ਦਿੱਤਾ ਹੈ ਤੇ ਅੰਦਰ ਆ ਗਿਆ ਹਾਂ। ਇਹ ਗੱਲ ਸੁਣ ਕੇ ਪਾਰਬਤੀ ਰੋਣ ਲੱਗ ਪਈ ਅਤੇ ਕਹਿਣ ਲੱਗੀ ਕਿ ਪਹਿਲਾਂ

ਮੇਰੇ ਲੜਕੇ ਨੂੰ ਜਿਉਂਦਾ ਕਰੋ, ਮੈਂ ਹੋਰ ਕੰਮ ਫੇਰ ਕਰਾਂਗੀ, ਸ਼ਿਵ ਜੀ ਕਹਿਣ ਲੱਗਾ ਕਿ ਮੇਰੇ ਤ੍ਰਿਸੂਲ ਦਾ ਕੱਟਿਆ ਸਿਰ ਦੁਬਾਰਾ ਉਸੇ ਧੜ ਨਾਲ ਜੁੜ ਨਹੀਂ ਸਕਦਾ। ਸ਼ਿਵ ਜੀ ਉਸ ਨੂੰ ਜਿਉਂਦਾ ਕਰਨ ਵਾਸਤੇ ਬੜਾ ਭੱਜਿਆ, ਆਖ਼ਰ ਸ਼ਿਵ ਜੀ ਦੀ ਨਜ਼ਰ ਇਕ ਹੱਥਣੀ ਦੇ ਬੱਚੇ ਉੱਤੇ ਪਈ, ਜਿਸ ਨੇ ਪਰਬਤ ਨਾਲ ਖਹਿ ਕੇ ਆਪਣਾ ਦੰਦ ਤੁੜਵਾ ਲਿਆ ਸੀ, ਉਸ ਦੀ ਮਾਤਾ ਹੱਥਣੀ ਉਸ ਵੱਲ ਕੰਡ ਕਰੀ ਬੈਠੀ ਸੀ, ਸ਼ਿਵ ਜੀ ਨੇ ਉਸ ਹੱਥਣੀ ਦੇ ਬੱਚੇ ਦਾ ਸਿਰ ਕੱਟ ਕੇ ਲਿਆਂਦਾ ਅਤੇ ਉਸ ਕੱਟੇ ਹੋਏ ਧੜ ਦੇ ਨਾਲ ਲਿਆ ਕੇ ਜੋੜ ਦਿੱਤਾ, ਜਦ ਹਾਥੀ ਦਾ ਸਿਰ ਰੱਖ ਦਿੱਤਾ ਤਾਂ ਉਸ ਦਾ ਸਰੀਰ ਬੜਾ ਕਰੂਪ ਜਿਹਾ ਲੱਗੇ, ਫੇਰ ਪਾਰਬਤੀ ਕਹਿਣ ਲੱਗੀ—ਇਹ ਨਹੀਂ ਮੇਰਾ ਪੁੱਤਰ, ਮੈਂ ਨਹੀਂ ਮੰਨਦੀ ਇਸ ਨੂੰ ਆਪਣਾ ਪੁੱਤਰ। ਜਦ ਪਾਰਬਤੀ ਨੇ ਇਸ ਤਰ੍ਹਾਂ ਕਿਹਾ ਤਾਂ ਸ਼ਿਵ ਜੀ ਕਹਿਣ ਲੱਗਾ ਕਿ ਮੈਂ ਇਸ ਨੂੰ ਵਰ ਦਿੰਦਾ ਹਾਂ ਕਿ ਹਿੰਦੂ ਲੋਕ ਇਸ ਦੀ ਪੂਜਾ ਕਰਿਆ ਕਰਨਗੇ।

ਫੇਰ ਰਾਮਚੰਦਰ ਜੀ ਦਾ ਉਪਾਸ਼ਕ ਬੋਲਿਆ ਕਿ ਸ੍ਰੀ ਰਾਮਚੰਦਰ ਜੀ ਦੀ ਉਪਾਸ਼ਨਾ ਕਰਨੀ ਸਭ ਤੋਂ ਚੰਗੀ ਹੈ, ਇਹ ਗੱਲ ਸੁਣ ਕੇ ਨਾਮਦੇਵ ਜੀ ਕਹਿਣ ਲੱਗੇ :

[ਅੰਗ ੮੭੫]

## ਪਾਂਡੇ ਤੁਮਰਾ ਰਾਮਚੰਦੁ; ਸੋ ਭੀ ਆਵਤੁ ਦੇਖਿਆ ਥਾ ॥

ਹੇ ਪਾਂਡੇ = ਪੰਡਤ ! ਜੋ ਤੁਮਰਾ = ਤੇਰਾ ਤਰੇਤੇ ਦਾ ਅਵਤਾਰ ਰਾਮਚੰਦੁ = ਸ੍ਰੀ ਰਾਮਚੰਦਰ ਹੈ, ਸੋ = ਉਹ ਭੀ = ਵੀ ਅਸੀਂ ਪਿਛਲੇ ਜਨਮ ਵਿਚ ਤਪੱਸਿਆ ਕਰਦਿਆਂ ਆਵਤ = ਆਉਂਦਾ ਦੇਖਿਆ = ਵੇਖਿਆ ਥਾ = ਸੀ ਜਾਂ ਉਸ ਨੂੰ ਜਿਨ੍ਹਾਂ ਰਿਖੀਆਂ ਮੁਨੀਆਂ ਨੂੰ ਆਉਂਦਾ ਵੇਖਿਆ ਸੀ, ਉਨ੍ਹਾਂ ਦੇ ਲਿਖੇ ਗ੍ਰੰਥ ਦੁਆਰਾ ਜਾਨਣਾ ਕੀਤਾ ਹੈ ਜਾਂ ਉਨ੍ਹਾਂ ਤੋਂ ਸੁਣਿਆ ਹੈ।

## ਰਾਵਨ ਸੇਤੀ ਸਰਬਰ ਹੋਈ; ਘਰ ਕੀ ਜੋਇ ਗਵਾਈ ਥੀ ॥੩॥

ਸ੍ਰੀ ਰਾਮਚੰਦਰ ਜੀ ਦੀ ਰਾਵਨ ਸੇਤੀ = ਨਾਲ ਸਰਬਰ = ਬਰਾਬਰੀ ਹੋਈ = ਹੋ ਗਈ ਸੀ ਤੇ ਰਾਮ ਨੇ ਆਪਣੇ ਘਰ = ਗ੍ਰਿਹ ਕੀ = ਦੀ ਜੋਇ = ਇਸਤ੍ਰੀ ਸੀਤਾ ਗਵਾਈ = ਗਵਾ ਦਿੱਤੀ ਥੀ = ਸੀ।

ਅਰਥਾਤ—ਰਾਵਣ ਦੀ ਇਕ ਸੂਪਨਖਾ (ਸਰੂਪ ਨਖਾ ਜਾਂ ਸੂਰਪਨਖਾ) ਨਾਮੇ ਭੈਣ ਸੀ ਭਾਵ (ਸੂਰਪ + ਨਖਾ) ਸੂਰਪ = ਛੱਜ ਵਰਗੇ ਨਖਾ = ਨਹੁੰਆਂ ਵਾਲੀ ਸੀ, ਰਾਮਾਇਣ ਵਿਚ ਲਿਖਿਆ ਹੈ ਕਿ ਇਹ ਸ੍ਰੀ ਰਾਮਚੰਦਰ ਉੱਤੇ ਮੋਹਿਤ ਹੋ ਗਈ ਸੀ, ਜਦ ਇਸ ਨੇ ਰਾਮਚੰਦਰ ਜੀ ਨੂੰ ਵਰਨਾ ਚਾਹਿਆ ਤਾਂ ਸ੍ਰੀ ਰਾਮਚੰਦਰ ਜੀ ਨੇ ਇਹ ਕਹਿ ਕੇ ਲਛਮਣ ਕੋਲ ਭੇਜ ਦਿੱਤੀ ਕਿ ਲਛਮਣ ਜਤੀ ਹੈ, ਦੂਸਰਾ ਮੇਰੇ ਘਰ ਵਿਚ ਤਾਂ ਸੀਤਾ ਹੈ, ਲਛਮਣ ਨੇ ਮੁੜ ਇਸ ਨੂੰ ਸ੍ਰੀ ਰਾਮਚੰਦਰ ਕੋਲ ਭੇਜ ਦਿੱਤਾ। ਅਖ਼ੀਰ ਨੂੰ ਇਹ ਕ੍ਰੋਧਿਤ ਹੋ ਕੇ ਸੀਤਾ ਨਾਲ ਲੜ ਪਈ, ਸ੍ਰੀ ਰਾਮਚੰਦਰ ਜੀ ਨੇ ਸੈਨਤ ਨਾਲ ਲਛਮਣ ਨੂੰ ਆਖਿਆ ਕਿ ਇਸ ਦਾ ਕੋਈ ਅੰਗ ਭੰਗ ਕਰ ਦਿਓ, ਤਦ ਲਛਮਣ ਨੇ ਸੂਪਨਖਾ ਦਾ ਨੱਕ ਤੇ ਕੰਨ ਕੱਟ ਦਿੱਤੇ। ਇਸ ਨੇ ਆਪਣੇ ਭਰਾ ਰਾਵਣ ਕੋਲ ਆ ਕੇ ਫ਼ਰਿਆਦ ਕੀਤੀ, ਪਰ ਰਾਵਣ ਨੇ ਕੋਈ ਪਰਵਾਹ ਨਾ ਕੀਤੀ, ਜਦ ਇਸ ਨੇ ਛਲ ਕਰਦਿਆਂ ਇਹ ਆਖਿਆ ਕਿ ਮੈਂ ਤੇਰੇ ਵਾਸਤੇ ਜੋ ਰਾਮਚੰਦਰ ਦੇ ਘਰ ਸੋਹਣੀ ਇਸਤ੍ਰੀ ਸੀਤਾ ਹੈ, ਉਹ ਲੈਣ ਗਈ ਸੀ, ਤਦ ਰਾਵਣ ਨੇ ਆਪਣੀ ਭੈਣ ਦਾ ਬਦਲਾ ਲੈਣ ਲਈ ਜੋਗੀ ਬਣ ਕੇ ਸੀਤਾ ਚੁਰਾ ਲਿਆਂਦੀ ਸੀ, ਜਿਸ ਕਾਰਨ ਰਾਮਚੰਦਰ ਜੀ ਤੇ ਰਾਵਣ ਦਾ ਯੁੱਧ ਹੋਇਆ ਸੀ, ਇਉਂ ਰਾਮਚੰਦਰ ਜੀ ਦੀ ਰਾਵਣ ਦੇ ਨਾਲ ਬਰਾਬਰੀ ਹੋ ਗਈ ਤੇ ਰਾਮ ਨੇ ਆਪਣੇ ਘਰ ਦੀ ਇਸਤ੍ਰੀ ਸੀਤਾ ਗਵਾ ਲਈ ਸੀ ॥੩॥

ਫੇਰ ਪੰਡਤ ਕਹਿਣ ਲੱਗਾ ਕਿ ਮੈਂ ਤਾਂ ਕਿਸੇ ਦੀ ਵੀ ਉਪਾਸ਼ਨਾ ਨਹੀਂ ਕਰਦਾ, ਭਗਤ ਨਾਮਦੇਵ ਜੀ

ਕਹਿਣ ਲੱਗੇ ਤੂੰ ਇਤਨੀਆ ਦੀ ਉਪਾਸ਼ਨਾ ਬਾਬਤ ਦੱਸਿਆ ਹੈ ਅਤੇ ਹੁਣ ਤੂੰ ਮੁਕਰਦਾ ਹੈਂ, ਇਸ ਕਰਕੇ ਮੈਂ ਕਹਿੰਦਾ ਹਾਂ ਕਿ :

## ਹਿੰਦੂ ਅੰਨ੍ਾ; ਤੁਰਕੂ ਕਾਣਾ ॥

ਹੇ ਭਾਈ! ਹਿੰਦੂ ਇਸ ਕਰਕੇ ਅੰਨ੍ਹਾ ਹੈ ਕਿਉਂਕਿ ਹਿੰਦੂ ਸ਼ਰਧਾ ਤੇ ਗਿਆਨ ਰੂਪੀ ਨੇਤ੍ਰਾ ਤੋਂ ਰਹਿਤ ਹੁੰਦਾ ਹੈ ਭਾਵ ਹਿੰਦੂ ਨੂੰ ਪੂਰੀ ਸ਼ਰਧਾ ਨਹੀਂ ਹੁੰਦੀ ਅਤੇ ਨਾ ਹੀ ਪੂਰਾ ਨਿਰਗੁਣ ਸਰੂਪ ਦਾ ਗਿਆਨ ਹੁੰਦਾ ਹੈ।

(ਤੁਰਕੂ ਕਾਣਾ) ਤੁਰਕੂ = ਮੁਸਲਮਾਨ ਇਸ ਕਰਕੇ ਕਾਣਾ ਭਾਵ ਇਕ ਅੱਖ ਵਾਲਾ ਹੈ ਕਿਉਂਕਿ ਮੁਸਲਮਾਨ ਦੇ ਅੰਦਰ ਆਪਣੇ ਖ਼ੁਦਾ ਉੱਤੇ ਪੂਰੀ ਸ਼ਰਧਾ ਹੈ, ਪਰੰਤੂ ਗਿਆਨ ਰੂਪੀ ਇਕ ਅੱਖ ਨਹੀਂ ਹੈ **ਵਾ:** ਮੁਸਲਮਾਨ ਇਕ ਖ਼ੁਦਾ ਨੂੰ ਮੰਨਦਾ ਹੈ ਤੇ ਆਪਣੀ ਸ਼ਰਧਾ ਵਿਚ ਪੱਕਾ ਹੈ। ਇਨਸਾਨ ਕੋ ਖ਼ੁਦਾ ਮਤ ਕਹੋ ਇਹ ਬੰਦਾ ਖ਼ੁਦਾ ਨਹੀਂ ਹੈ, ਲੇਕਿਨ :

## ਦੁਹਾਂ ਤੇ; ਗਿਆਨੀ ਸਿਆਣਾ ॥

ਹਿੰਦੂ ਤੇ ਮੁਸਲਮਾਨ ਦੁਹਾਂ = ਦੋਨਾਂ ਤੇ = ਤੋਂ ਗਿਆਨੀ = ਗਿਆਨਵਾਨ ਪੁਰਖ ਸਿਆਣਾ = ਬੁੱਧੀਮਾਨ, ਸੂਝਵਾਨ ਹੈ।

## ਹਿੰਦੂ ਪੂਜੈ ਦੇਹੁਰਾ; ਮੁਸਲਮਾਣੁ ਮਸੀਤ ॥

ਹਿੰਦੂ ਦੇਹੁਰਾ = ਮੰਦਰਾਂ ਵਿਚ ਬਣੀਆਂ ਪੱਥਰਾਂ ਦੀਆਂ ਮੂਰਤਾਂ ਨੂੰ ਪੂਜੈ = ਪੂਜਣਾ ਕਰਦਾ ਹੈ ਅਤੇ ਮੁਸਲਮਾਣੁ = ਤੁਰਕ ਮਸੀਤ ਦੇ ਅੱਗੇ ਸਿਜਦਾ ਕਰਦਾ ਹੈ।

## ਨਾਮੇ ਸੋਈ ਸੇਵਿਆ; ਜਹ ਦੇਹੁਰਾ ਨ ਮਸੀਤਿ ॥੪॥੩॥੭॥

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਮੈਂ ਨਾਮੇ = ਨਾਮਦੇਵ ਨੇ ਸੋਈ = ਉਸ ਪਰਮੇਸ਼ਰ ਨੂੰ ਸੇਵਿਆ = ਸੇਵਨਾ, ਯਾਦ ਕੀਤਾ ਹੈ, ਜਹ = ਜਿਥੇ ਦੇਹੁਰਾ = ਮੰਦਰ ਤੇ ਮਸੀਤ ਦੀ ਕਲਪਣਾ ਨ = ਨਹੀਂ ਹੈ **ਵਾ:** ਜਿਸ ਦੇ ਦਰ ਉੱਤੇ ਹਿੰਦੂਆਂ ਦੇ ਦੇਹੁਰੇ ਤੇ ਮੁਸਲਮਾਨਾਂ ਦੀ ਮਸੀਤ ਦਾ ਜਾਂ ਮਸੀਤ ਅੱਗੇ ਸਿਰ ਝੁਕਾਉਣ ਦਾ ਭੇਦ ਨਹੀਂ ਹੈ ॥੪॥੩॥੭॥

## ਰਾਗੁ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨

## ੴ ਸਤਿਗੁਰ ਪ੍ਰਸਾਦਿ ॥

ਰਾਗ ਗੋਂਡ ਦੇ ਅੰਦਰ ਸਤਿਗੁਰੂ ਅਰਜਨ ਦੇਵ ਜੀ ਭਗਤ ਰਵਿਦਾਸ ਜੀਉ = ਜੀ ਕੀ = ਦੀ ਬਾਣੀ ਘਰੁ ੨ = ਦੂਸਰੇ ਸੁਰਤਾਲ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਦਰਜ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੁਕੰਦ ਮੁਕੰਦ; ਜਪਹੁ ਸੰਸਾਰ ॥ ਬਿਨੁ ਮੁਕੰਦ; ਤਨੁ ਹੋਇ ਅਉ ਹਾਰ ॥

(ਦੂਸਰਾ ਪਾਠ 'ਅਉਹਾਰ' ਹੈ)

ਹੇ ਸੰਸਾਰ = ਜਗਤ ਦੇ ਜੀਵੋ! ਜੋ ਮੁਕੰਦ = ਮੁਕਤੀ ਦਾ ਦਾਤਾ ਤੇ (ਮੁ + ਕੰਦ) ਮੁ = ਮੋਹ ਆਦਿਕ

ਵਿਕਾਰਾਂ ਨੂੰ ਕੰਦ = ਕੱਟਣ ਵਾਲਾ ਪਰਮੇਸ਼ਰ ਹੈ, ਹੇ ਸੰਸਾਰ = ਜਗਤ ਦੇ ਜੀਵੋ! ਉਸਨੂੰ ਮਨ, ਬਾਣੀ, ਸਰੀਰ ਕਰਕੇ ਜਪਹੁ = ਅਰਾਧਨਾ ਕਰੋ।

ਮੁਕੰਦ = ਮੁਕਤੀ ਦੇ ਦਾਤੇ ਪਰਮੇਸ਼ਰ ਦਾ ਨਾਮ ਜਪੇ ਤੋਂ ਬਿਨੁ = ਬਗ਼ੈਰ ਮਨੁੱਖਾ ਤਨੁ = ਸਰੀਰ ਅਉ = ਪੁਨਾ ਹਾਰ = ਨਾਸ਼ ਹੋ ਜਾਵੇਗਾ, ਹਾਰ ਜਾਵੇਗਾ **ਵਾ**: ਅਉਹਾਰ = ਵਿਅਰਥ ਚਲਿਆ ਜਾਵੇਗਾ।

## ਸੋਈ ਮੁਕੰਦੁ; ਮੁਕਤਿ ਕਾ ਦਾਤਾ ॥
## ਸੋਈ ਮੁਕੰਦੁ; ਹਮਰਾ ਪਿਤ ਮਾਤਾ ॥੧॥

ਹੇ ਜਗਤ ਦੇ ਜੀਵੋ! ਅਸੀਂ ਸੋਈ = ਉਸ ਨੂੰ ਮੁਕੰਦ ਕਹਿੰਦੇ ਹਾਂ, ਜੋ ਮੁਕਤਿ = ਮੋਖਸ਼ ਕਾ = ਦਾ ਦਾਤਾ ਹੈ ਭਾਵ ਮੁਕਤੀ ਦੇਣ ਵਾਲਾ ਹੈ।

ਸੋਈ = ਉਹ ਮੁਕੰਦੁ = ਮੁਕਤੀ ਦਾ ਦਾਤਾ ਪਰਮੇਸ਼ਰ ਹੀ ਹਮਰਾ = ਸਾਡਾ ਪਿਤ = ਪਿਓ ਤੇ ਮਾਤਾ = ਮਾਂ ਹੈ **ਵਾ**: ਮਾਤ ਪਿਤਾ ਵਤ ਰੱਖਿਅਕ ਹੈ ॥੧॥

## ਜੀਵਤ ਮੁਕੰਦੇ; ਮਰਤ ਮੁਕੰਦੇ ॥
## ਤਾ ਕੇ ਸੇਵਕ ਕਉ; ਸਦਾ ਅਨੰਦੇ ॥੧॥ਰਹਾਉ॥

ਪ੍ਰਭੂ ਦਾ ਸੇਵਕ ਜਨ ਜੀਵਤ = ਜੀਵਨ ਕਾਲ ਵਿਚ ਹੀ ਮੁਕੰਦੇ = ਮੁਕਤੀ ਦੇ ਦਾਤੇ ਪਰਮੇਸ਼ਰ ਨੂੰ ਜਪਦਾ ਹੈ ਅਤੇ ਮਰਤ = ਮਰਨ ਭਾਵ ਸਰੀਰ ਤਿਆਗਣ ਵੇਲੇ ਵੀ ਮੁਕੰਦੇ = ਮੁਕਤੀ ਦੇ ਦਾਤੇ ਪਰਮੇਸ਼ਰ ਨੂੰ ਜਪਣਾ ਕਰਦਾ ਹੈ **ਵਾ**: ਪਰਮੇਸ਼ਰ ਦਾ ਸੇਵਕ ਜਨ ਜੀਵਤ ਭਾਵ ਵੱਲੋਂ ਮਰਤ = ਮਰ ਕੇ ਹਰ ਵਕਤ ਮੁਕੰਦੇ = ਮੁਕਤੀ ਦੇ ਦਾਤੇ ਪਰਮੇਸ਼ਰ ਨੂੰ ਜਪਦਾ ਰਹਿੰਦਾ ਹੈ, ਇਸੇ ਕਰਕੇ ਉਹ ਜੀਵਨ ਮੁਕਤ ਹੋ ਕੇ ਮੁਕਤੀ ਦੇ ਦਾਤੇ ਪਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ।

ਇਸ ਕਰਕੇ ਤਾ = ਉਸ ਪਰਮੇਸ਼ਰ ਕੇ = ਦੇ ਸੇਵਕ = ਦਾਸ ਕਉ = ਨੂੰ ਸਦਾ = ਹਮੇਸ਼ਾ ਵਾਸਤੇ ਅਨੰਦੇ = ਅਨੰਦ ਸਰੂਪ ਦੀ ਪ੍ਰਾਪਤੀ ਹੁੰਦੀ ਹੈ ॥੧॥ਰਹਾਉ॥

## ਮੁਕੰਦ ਮੁਕੰਦ; ਹਮਾਰੇ ਪ੍ਰਾਨੰ ॥ ਜਪਿ ਮੁਕੰਦ; ਮਸਤਕਿ ਨੀਸਾਨੰ ॥

ਜੋ ਮੁਕੰਦ = ਮੁਕਤੀ ਦਾ ਦਾਤਾ ਤੇ ਮੁਕੰਦ = ਮੋਹ ਨੂੰ ਕੱਟਣ ਵਾਲਾ ਪਰਮੇਸ਼ਰ ਹੈ, ਉਹ ਹਮਾਰੇ = ਸਾਡੇ ਪ੍ਰਾਨੰ = ਪ੍ਰਾਣਾਂ ਦਾ ਆਸਰਾ ਰੂਪ ਹੈ।

ਮਸਤਕਿ = ਮੱਥੇ ਦੇ ਲਿਖੇ ਹੋਏ ਨੀਸਾਨੰ = ਲੇਖਾਂ ਅਨੁਸਾਰ ਮੁਕੰਦ = ਮੁਕਤੀ ਦੇ ਦਾਤੇ ਪਰਮੇਸ਼ਰ ਦਾ ਨਾਮ ਜਪਿ = ਜਪਣਾ, ਅਰਾਧਨਾ ਕਰਦੇ ਹਾਂ **ਵਾ**: ਹੇ ਭਾਈ! ਉਸ ਮੁਕਤੀ ਦੇ ਦਾਤੇ ਪਰਮੇਸ਼ਰ ਦਾ ਨਾਮ ਜਪਣਾ ਕਰੋ, ਫੇਰ ਉਹ ਪਰਮੇਸ਼ਰ ਤੁਹਾਡੇ ਅੰਤਹਕਰਣ ਵਿਚ ਨੀਸਾਨੰ = ਪ੍ਰਗਟ ਹੋ ਆਵੇਗਾ।

## ਸੇਵ ਮੁਕੰਦ; ਕਰੈ ਬੈਰਾਗੀ ॥ ਸੋਈ ਮੁਕੰਦੁ; ਦੁਰਬਲ ਧਨੁ ਲਾਧੀ ॥੨॥

ਅਸੀਂ ਪਦਾਰਥਾਂ ਵੱਲੋਂ ਬੈਰਾਗੀ = ਵੈਰਾਗ ਧਾਰਨ ਕਰਕੇ ਮੁਕੰਦ = ਮੁਕਤੀ ਦੇ ਦਾਤੇ ਪਰਮੇਸ਼ਰ ਨੂੰ ਸੇਵ = ਸੇਵਨਾ, ਭਜਨਾ ਕਰਦੇ ਹਾਂ, ਕਿਉਂਕਿ :

ਸੋਈ = ਉਹ ਮੁਕੰਦੁ = ਮੁਕਤੀ ਦੇ ਦਾਤੇ ਪਰਮੇਸ਼ਰ ਦਾ ਨਾਮ ਹੀ ਸਾਨੂੰ ਦੁਰਬਲ = ਨਿਮਾਣੇ ਗ਼ਰੀਬਾਂ ਨੂੰ **ਵਾ**: ਨਿਰਧਨਾਂ ਨੂੰ ਧਨ ਦੀ ਖਾਣ ਲਾਧੀ = ਲੱਭੀ ਹੈ **ਵਾ**: ਸਾਨੂੰ ਦੁਰਬਲਾਂ ਨੂੰ ਬਲ ਰੂਪ **ਵਾ**: ਬਿਬੇਕ ਰੂਪੀ ਬਲ ਦੇਣ ਵਾਲਾ ਉਸ ਮੁਕਤੀ ਦੇ ਦਾਤੇ ਪਰਮੇਸ਼ਰ ਦਾ ਨਾਮ ਰੂਪੀ ਧਨ ਲੱਭ ਗਿਆ ਹੈ ॥੨॥

## ਏਕੁ ਮੁਕੰਦੁ; ਕਰੈ ਉਪਕਾਰੁ ॥ ਹਮਰਾ; ਕਹਾ ਕਰੈ ਸੰਸਾਰੁ ॥

ਏਕੁ = ਇਕ ਮੁਕੰਦ = ਮੁਕਤੀ ਦਾ ਦਾਤਾ ਪਰਮੇਸ਼ਰ ਹੀ ਸਭਨਾਂ **ਵਾ:** ਸਾਡੇ ਉੱਤੇ ਉਪਕਾਰ = ਭਲਿਆਈ ਕਰੈ = ਕਰਨ ਵਾਲਾ ਹੈ।

ਇਸ ਕਰਕੇ ਹਮਰਾ = ਸਾਡਾ ਸੰਸਾਰੁ = ਜਗਤ ਦੇ ਜੀਵ ਚਮਾਰ ਚਮਾਰ ਸ਼ਬਦ ਕਹਿ ਕੇ **ਵਾ:** ਅਪਜਸ ਕਰਕੇ ਕਹਾ = ਕੀ ਵਿਗਾੜ ਕਰੈ = ਕਰ ਸਕਦੇ ਹਨ ? ਭਾਵ ਕੁਝ ਵੀ ਨਹੀਂ ਕਰ ਸਕਦੇ।

## ਮੇਟੀ ਜਾਤਿ; ਹੂਏ ਦਰਬਾਰਿ ॥

ਅਸੀਂ ਤਾਂ ਚਮਿਆਰ, ਬ੍ਰਾਹਮਣ, ਖੱਤਰੀਆਂ ਆਦਿ ਦੀ ਸਾਰੀ ਜਾਤਿ = ਜਾਤੀ ਮੇਟੀ = ਦੂਰ ਕਰਕੇ ਸੱਚੇ ਪਾਤਸ਼ਾਹ ਦੇ ਦਰਬਾਰਿ = ਹਜ਼ੂਰੀ ਸੇਵਕ ਹੂਏ = ਹੋ ਗਏ ਹਾਂ **ਵਾ:** ਅਸੀਂ ਤਾਂ ਜਾਤੀ ਦੀ ਹਉਮੈ ਮੇਟ ਕਰਕੇ ਦਰਬਾਰਿ = ਸੱਚਖੰਡ, ਸਰੂਪ ਦੀ ਪ੍ਰਾਪਤੀ ਵਾਲੇ ਹੋ ਗਏ ਹਾਂ ਅਤੇ ਇਉਂ ਬੇਨਤੀ ਕਰਦੇ ਰਹਿੰਦੇ ਹਾਂ ਕਿ :

## ਤੁਹੀ ਮੁਕੰਦ; ਜੋਗ ਜੁਗ ਤਾਰਿ ॥੩॥

ਹੇ ਪਰਮੇਸ਼ਰ ! ਤੁਹੀ = ਤੂੰ ਹੀ ਮੁਕੰਦ = ਮੁਕਤੀ ਦਾ ਦਾਤਾ ਹੈਂ ਅਤੇ ਤੂੰ ਹੀ ਜੋਗ ਜੁਗ = ਜੁਗਾਂ ਜੁਗਾਂ ਵਿਚ ਜੀਵਾਂ ਨੂੰ ਗੁਰਾਂ ਦੁਆਰਾ ਆਪਣੇ ਨਾਮ ਦੀ ਦਾਤ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰਿ = ਤਾਰਨ ਵਾਲਾ ਹੈਂ **ਵਾ:** ਚੌਹਾਂ ਜੁਗਾਂ ਵਿਚ ਜੋ ਤੇਰੇ ਨਾਮ ਵਿਚ ਜੁਗ = ਜੁੜਨਾ ਕਰਦੇ ਹਨ, ਉਨ੍ਹਾਂ ਨੂੰ ਤਾਰਨ ਵਾਲਾ ਹੈਂ **ਵਾ:** ਜੋ ਸਾਧੂ ਜਨ ਜੁਗ = ਚਾਰ (ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ) ਸਾਧਨਾ ਵਿਚ ਜੋਗ = ਜੁੜੇ ਹੋਏ ਹਨ, ਉਨ੍ਹਾਂ ਨੂੰ ਤੂੰ ਆਪਣੇ ਸਰੂਪ ਵਿਚ ਮੇਲ ਕੇ ਸੰਸਾਰ-ਸਮੁੰਦ੍ਰ ਤੋਂ ਤਾਰ ਦਿੰਦਾ ਹੈਂ ॥੩॥

## ਉਪਜਿਓ ਗਿਆਨੁ; ਹੂਆ ਪਰਗਾਸ ॥

ਜਦ ਗੁਰਾਂ ਦੀ ਕਿਰਪਾ ਸਦਕਾ ਮੇਰੇ ਹਿਰਦੇ ਵਿਚ ਬ੍ਰਹਮ ਗਿਆਨ ਉਪਜਿਓ = ਪੈਦਾ ਹੋ ਗਿਆ, ਤਦ ਦਾ ਮੇਰੇ ਹਿਰਦੇ ਵਿਚ ਅਨੁਭਵ ਸਰੂਪ ਦਾ ਪਰਗਾਸ = ਪ੍ਰਕਾਸ਼ ਹੂਆ = ਹੋ ਆਇਆ ਹੈ।

## ਕਰਿ ਕਿਰਪਾ; ਲੀਨੇ ਕੀਟ ਦਾਸ ॥

ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਮੈਨੂੰ ਕੀਟ = ਕੀੜੇ ਵਤ ਨਿਮਾਣੇ ਨੂੰ **ਵਾ:** ਜੂਨਾਂ ਵਿਚ ਭਰਮਦੇ ਹੋਏ ਕੀਟ = ਕੀੜੇ ਭਾਵ ਅਲਪੱਗ ਜੀਵਾਂ ਨੂੰ ਪਰਮੇਸ਼ਰ ਨੇ ਆਪਣਾ ਦਾਸ = ਸੇਵਕ ਬਣਾ ਲੀਨੇ = ਲਿਆ ਹੈ।

## ਕਹੁ ਰਵਿਦਾਸ; ਅਬ ਤ੍ਰਿਸਨਾ ਚੂਕੀ ॥

ਭਗਤ ਰਵਿਦਾਸ ਜੀ ਕਹੁ = ਕਥਨ ਕਰਦੇ ਹਨ ਕਿ ਅਬ = ਹੁਣ ਮੇਰੀ ਰਸਾਂ ਕਸਾਂ ਦੀ ਸਾਰੀ ਤ੍ਰਿਸ਼ਨਾ ਚੂਕੀ = ਚੁੱਕੀ, ਨਵਿਰਤ ਹੋ ਗਈ ਹੈ।

## ਜਪਿ ਮੁਕੰਦ; ਸੇਵਾ ਤਾਹੂ ਕੀ ॥੪॥੧॥

ਇਸ ਕਰਕੇ ਮੈਂ ਮੁਕੰਦ = ਮੁਕਤੀ ਦੇ ਦਾਤੇ ਪਰਮੇਸ਼ਰ ਦਾ ਜਪਿ = ਜਾਪ ਕਰਦਾ ਹਾਂ ਤੇ ਤਾਹੂ = ਉਸੇ ਕੀ = ਦੀ ਭਗਤੀ ਰੂਪ ਸੇਵਾ = ਟਹਿਲ ਕਰਦਾ ਹਾਂ **ਵਾ:** ਹੇ ਭਾਈ ! ਸਾਰੇ ਹੀ ਮੁਕਤੀ ਦੇ ਦਾਤੇ ਪਰਮੇਸ਼ਰ ਦਾ ਬਾਣੀ ਕਰਕੇ ਜਾਪ ਕਰੋ ਤੇ ਉਸੇ ਦੀ ਸਰੀਰ ਕਰਕੇ ਟਹਿਲ ਕਰੋ ॥੪॥੧॥

## ਗੋਂਡ ॥

## ਜੇ ਓਹੁ; ਅਠਿਸਠਿ ਤੀਰਥ ਨ੍ਾਵੈ ॥

ਜੇ = ਜੇਕਰ ਉਹ ਅਠਸਠਿ = ਅਠਾਹਠ ਤੀਰਥਾਂ ਉੱਤੇ ਜਾ ਕੇ ਨ੍ਾਵੈ = ਇਸ਼ਨਾਨ ਕਰ ਆਵੇ।

## ਜੇ ਓਹੁ; ਦੁਆਦਸ ਸਿਲਾ ਪੂਜਾਵੈ ॥

ਜੇ = ਜੇਕਰ ਓਹੁ = ਉਹ ਦੁਆਦਸ = ਬਾਰ੍ਹਾਂ ਭਾਵ ਦਸ ਪਾਰਖਦ, ਇਕ ਵਿਸ਼ਨੂੰ ਤੇ ਇਕ ਲਛਮੀ ਦੀ ਮੂਰਤੀ ਇਨ੍ਹਾਂ ਬਾਰ੍ਹਾਂ ਸ਼ਿਲਾਂ ਨੂੰ ਪੂਜਾਵੈ = ਪੂਜਨਾ ਕਰੇ ਭਾਵ ਇਨ੍ਹਾਂ ਦੀਆਂ ਜੋ ਸਿਲਾ = ਪੱਥਰ ਦੀਆਂ ਮੂਰਤਾਂ ਬਣੀਆਂ ਹੋਈਆਂ ਹਨ, ਉਨ੍ਹਾਂ ਨੂੰ ਪੂਜਣਾ ਕਰੇ **ਵਾ:** ਜੇਕਰ ਉਹ ਬਾਰ੍ਹਾਂ ਬੈਜਨਾਥ, ਸੋਮਨਾਥ, ਬਦਰੀ ਨਰੈਣ, ਕੇਦਾਰ, ਬਿਸ਼ੇਸ੍ਵਰ, ਨਾਗੇਸ਼੍ਵਰ ਭੀਮਸ਼ੰਕਰ ਆਦਿ ਸਿਲਾ = ਸ਼ਿਵਲਿੰਗਾਂ ਦਾ ਵੀ ਪੂਜਣ ਕਰ ਲਵੇ।

## ਜੇ ਓਹੁ; ਕੂਪ ਤਟਾ ਦੇਵਾਵੈ ॥

ਜੇ = ਜੇਕਰ ਉਹ ਪੁੰਨ ਅਰਥੀ ਕੂਪ = ਖੂਹ ਜਾਂ ਤਟਾ = ਤਲਾਅ ਬਣਾ ਦੇਵਾਵੈ = ਦੇਣਾ ਕਰੇ **ਵਾ:** ਖੂਹ ਦੇ ਤਟਾ = ਕਿਨਾਰੇ ਧਨ ਦੌਲਤ ਨਾਲ ਪੱਕੇ ਕਰਾ ਦੇਵੇ।

## ਕਰੈ ਨਿੰਦ; ਸਭ ਬਿਰਥਾ ਜਾਵੈ ॥੧॥

ਜੇਕਰ ਕੋਈ ਇਤਨਾ ਕੁਝ ਕਰਕੇ ਸਾਧਸੰਗਤ ਦੀ ਨਿੰਦ = ਨਿੰਦਿਆ (ਅਪਕੀਰਤੀ) ਕਰੈ = ਕਰਦਾ ਹੈ, ਉਸ ਦਾ ਸਭ = ਸਾਰਾ ਪੁੰਨ ਕੀਤਾ ਹੋਇਆ ਬਿਰਥਾ = ਨਿਸਫਲ, ਬੇਅਰਥ ਜਾਵੈ = ਜਾਂਦਾ ਹੈ ॥੧॥

## ਸਾਧ ਕਾ ਨਿੰਦਕੁ; ਕੈਸੇ ਤਰੈ ॥ ਸਰਪਰ ਜਾਨਹੁ; ਨਰਕ ਹੀ ਪਰੈ ॥੧॥ਰਹਾਉ॥

ਸਾਧ = ਸ੍ਰੇਸ਼ਟ ਜਨਾਂ **ਵਾ:** ਮਹਾਤਮਾ ਜਨਾਂ ਕਾ = ਦਾ ਨਿੰਦਕੁ = ਅਪਜਸ ਕਰਨ ਵਾਲਾ ਪੁਰਖ ਕੈਸੇ = ਕਿਸ ਪ੍ਰਕਾਰ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਸਕਦਾ ਹੈ ਭਾਵ ਨਹੀਂ ਤਰ ਸਕਦਾ।

ਸਰਪਰ = ਜ਼ਰੂਰ ਬਰ ਜ਼ਰੂਰ **ਵਾ:** ਨਿਸਚੇ ਕਰਕੇ ਜਾਨਹੁ = ਜਾਨਣਾ ਕਰੋ, ਉਹ ਪੁਰਖ ਨਰਕ ਵਿਚ ਹੀ ਪਰੈ = ਪੈਂਦਾ ਹੈ ॥੧॥ਰਹਾਉ॥

## ਜੇ ਓਹੁ; ਗ੍ਰਹਨ ਕਰੈ ਕੁਲਖੇਤਿ ॥

ਜੇ = ਜੇਕਰ ਉਹ ਕੁਲਖੇਤਿ = ਕੁਰਛੇਤ੍ਰ ਦੀ ਧਰਤੀ ਉੱਤੇ ਸੂਰਜ ਗ੍ਰਹਿਣ ਲੱਗੇ ਤੋਂ ਪੁੰਨ ਦਾਨ ਕਰੇ **ਵਾ:** ਸੂਰਜ ਗ੍ਰਹਿਣ ਲੱਗੇ ਵਿਚ ਉਥੇ ਕੁਰਛੇਤ੍ਰ ਵਿਚ ਜਾ ਕੇ ਪੁਰਬ ਨੂੰ ਮਨਾਉਣਾ ਕਰੇ ਜਾਂ ਇਸ਼ਨਾਨ ਕਰੇ।

## ਅਰਪੈ ਨਾਰਿ; ਸੀਗਾਰ ਸਮੇਤਿ ॥

ਸੋਨੇ ਚਾਂਦੀ ਤੇ ਸੀਗਾਰ = ਸੁਹੱਪਣ ਸਮੱਗਰੀ ਸਮੇਤਿ = ਸਹਿਤ ਆਪਣੀ ਨਾਰਿ = ਇਸਤ੍ਰੀ ਪੰਡਤਾਂ ਆਦਿ ਨੂੰ ਕੁਰਛੇਤ੍ਰ ਵਿਚ ਅਰਪੈ = ਭੇਟਾ ਭਾਵ ਦਾਨ ਕਰ ਦੇਵੇ ਕਿਉਂਕਿ ਕਰਮਕਾਂਡੀ ਲੋਕਾਂ ਨੇ ਸੂਰਜ ਗ੍ਰਹਿਣ ਲੱਗੇ ਵਿਚ ਕੁਰਛੇਤ੍ਰ ਦੀ ਧਰਤੀ ਉੱਤੇ ਜਾ ਕੇ ਆਪਣੀ ਇਸਤ੍ਰੀ ਨੂੰ ਦਾਨ ਕਰਨਾ ਬਹੁਤਾ ਪੁੰਨ ਮੰਨਿਆ ਹੈ।

## ਸਗਲੀ ਸਿੰਮ੍ਰਿਤਿ; ਸ੍ਰਵਨੀ ਸੁਨੈ ॥

ਜੇਕਰ ਸਗਲੀ = ਸਾਰੀਆਂ ਸਿੰਮ੍ਰਿਤਿ = ਸਿਮਰਤੀਆਂ ਨੂੰ ਸ੍ਰਵਨੀ = ਕੰਨਾਂ ਨਾਲ ਸੁਨੈ = ਸੁਣਨਾ ਕਰੇ।

## ਕਰੈ ਨਿੰਦ; ਕਵਨੈ ਨਹੀ ਗੁਨੈ ॥੨॥

ਜੇਕਰ ਉਹ ਫੇਰ ਸਤਸੰਗਤ ਜਾਂ ਸਾਧੂਆਂ ਦਾ ਨਿੰਦ = ਅਪਜਸ ਕਰੈ = ਕਰਦਾ ਹੈ ਤਾਂ ਉਸ ਦਾ ਕੀਤਾ ਦਾਨ ਪੁੰਨ ਜਾਂ ਸਿੰਮ੍ਰਿਤੀਆ ਆਦਿ ਦਾ ਸੁਣਿਆ ਪਾਠ ਕਵਨੈ = ਕਿਸੇ ਵੀ ਗੁਨੈ = ਗੁਣ ਭਾਵ ਲੇਖੇ ਵਿਚ ਨਹੀਂ ਹੈ ॥੨॥

## ਜੇ ਓਹੁ; ਅਨਿਕ ਪ੍ਰਸਾਦ ਕਰਾਵੈ ॥

ਜੇ = ਜੇਕਰ ਉਹ ਅਨਿਕ = ਬਹੁਤ ਪ੍ਰਕਾਰ ਦੇ ਪ੍ਰਸਾਦ = ਭੋਜਨ ਬ੍ਰਾਹਮਣਾਂ ਨੂੰ ਕਰਾਵੈ = ਕਰਾਉਣਾ ਭਾਵ ਖਲਾਉਣਾ ਕਰੇ **ਵਾ:** ਠਾਕੁਰਾਂ ਆਦਿ ਨੂੰ ਭੋਗ ਲਗਾਉਣਾ ਕਰੇ।

## ਭੂਮਿ ਦਾਨ; ਸੋਭਾ ਮੰਡਪਿ ਪਾਵੈ ॥

ਜੇਕਰ ਭੂਮਿ = ਧਰਤੀ ਦਾ ਦਾਨ ਕਰੇ ਤੇ ਮੰਡਪਿ = ਹਵੇਲੀਆਂ ਆਦਿ ਬਣਾ ਕੇ ਦਾਨ ਕਰਕੇ ਲੋਕਾਂ ਵਿਚ ਸੋਭਾ = ਜਸ ਪਾਵੈ = ਪਾਉਣਾ ਕਰੇ **ਵਾ:** ਭੂਮੀ ਦਾਨ ਕਰਕੇ ਮੰਡਪਿ = ਜਗਤ ਵਿਚ ਸੋਭਾ ਪਾਉਣਾ ਕਰੇ **ਵਾ:** ਭੂਮੀ ਦਾ ਦਾਨ ਕਰੇ ਤੇ ਮੰਡਪਿ = ਸਭਾ ਵਾਲੀਆਂ ਥਾਵਾਂ ਬਣਾ ਕੇ ਲੋਕਾਂ ਵਿਚ ਸੋਭਾ ਪਾਉਣਾ ਕਰੇ।

## ਅਪਨਾ ਬਿਗਾਰਿ; ਬਿਰਾਂਨਾ ਸਾਂਢੈ ॥

ਜੇਕਰ ਅਪਨਾ = ਆਪਦਾ ਕਾਰਜ ਬਿਗਾਰਿ = ਵਿਗਾੜ ਕੇ ਬਿਰਾਂਨਾ = ਬਿਗਾਨੇ, ਪਰਾਏ ਦਾ ਕਾਰਜ ਸਾਂਢੈ = ਸੰਵਾਰ ਦੇਵੇ, ਇਤਨਾ ਉਪਕਾਰੀ ਕਹਾਉਂਦਾ ਹੋਵੇ।

## ਕਰੈ ਨਿੰਦ; ਬਹੁ ਜੋਨੀ ਹਾਂਢੈ ॥੩॥

ਪਰੰਤੂ ਜੇਕਰ ਸਾਧ ਸੰਗਤ ਜਾਂ ਸਾਧੂਆਂ ਦਾ ਨਿੰਦ = ਅਪਜਸ ਕਰੈ = ਕਰਦਾ ਹੈ ਤਾਂ ਬਹੁ = ਬਹੁਤ ਸਾਰੀਆਂ ਜੋਨੀ = ਜੂਨੀਆਂ ਵਿਚ ਹਾਂਢੈ = ਫਿਰਦਾ ਰਹਿੰਦਾ ਹੈ ॥੩॥

## ਨਿੰਦਾ ਕਹਾ ਕਰਹੁ; ਸੰਸਾਰਾ ॥
## ਨਿੰਦਕ ਕਾ; ਪਰਗਟਿ ਪਾਹਾਰਾ ॥

ਹੇ ਸੰਸਾਰਾ = ਜਗਤ ਦੇ ਜੀਵੋ ! ਤੁਸੀਂ ਸਤਸੰਗਤ ਜਾਂ ਸਾਧੂਆਂ ਦਾ ਨਿੰਦਾ = ਅਪਜਸ ਕਹਾ = ਕਿਸ ਵਾਸਤੇ ਕਰਹੁ = ਕਰਦੇ ਹੋ। ਕਿਉਂਕਿ :

ਨਿੰਦਕ = ਅਪਕੀਰਤੀ ਕਰਨ ਵਾਲੇ ਪੁਰਖ ਕਾ = ਦਾ ਅਪਜਸ ਰੂਪੀ ਪਾਹਾਰਾ = ਪਸਾਰਾ ਸੰਸਾਰ ਵਿਚ ਪਰਗਟਿ = ਪ੍ਰਤੱਖ ਹੁੰਦਾ ਹੈ ਭਾਵ ਉਸ ਦਾ ਅਪਜਸ ਹੁੰਦਾ ਹੈ **ਵਾ:** ਸੰਸਾਰਕ ਪਸਾਰੇ ਵਿਚ ਨਿੰਦਕ ਪੁਰਖ ਦਾ ਅਪਜਸ ਪ੍ਰਗਟ ਹੁੰਦਾ ਹੈ।

## ਨਿੰਦਕੁ; ਸੋਧਿ ਸਾਧਿ ਬੀਚਾਰਿਆ ॥

ਨਿੰਦਕੁ = ਅਪਕੀਰਤੀ ਕਰਨ ਵਾਲੇ ਪੁਰਖਾਂ ਦੇ ਕਰਮਾਂ ਦੇ ਫਲ ਬਾਬਤ ਭਲੀ ਪ੍ਰਕਾਰ ਮਹਾਤਮਾ ਜਨਾਂ ਨੇ ਵੇਦਾਂ ਸ਼ਾਸਤ੍ਰਾਂ ਦੁਆਰਾ ਸੋਧਿ ਸਾਧਿ = ਖੋਜ ਖੋਜ ਕੇ ਬੀਚਾਰਿਆ = ਵੀਚਾਰਨਾ ਕੀਤਾ ਹੈ। ਅਖ਼ੀਰ ਇਹੋ ਸਿਧਾਂਤ ਦੱਸਿਆ ਹੈ ਕਿ ਨਿੰਦਕ ਪੁਰਖ ਭਾਵੇਂ ਕਿਤਨੇ ਵੀ ਸਾਧਨ ਕਰ ਲਵੇ, ਉਸ ਦੀ ਕਲਿਆਣ ਨਹੀਂ ਹੁੰਦੀ।

## ਕਹੁ ਰਵਿਦਾਸ; ਪਾਪੀ ਨਰਕਿ ਸਿਧਾਰਿਆ ॥੪॥੨॥੧੧॥੭॥੨॥੪੯॥ਜੋੜੁ

ਭਗਤ ਰਵਿਦਾਸ ਜੀ ਕਹੁ = ਕਥਨ ਕਰਦੇ ਹਨ ਕਿ ਨਿੰਦਿਆ ਕਰਨ ਵਾਲਾ ਪਾਪੀ = ਗੁਨਾਹੀ ਪੁਰਖ ਨਰਕ ਵਿਚ ਸਿਧਾਰਿਆ = ਜਾਂਦਾ ਹੈ ॥੪॥੨॥੧੧॥੭॥੨॥੪੯॥

**ਅੰਕਾ ਦਾ ਵੇਰਵਾ :**

੪ = ਇਸ ਸ਼ਬਦ ਦੇ ਚਾਰ ਪਦੇ ਹਨ।
੨ = ਭਗਤ ਰਵਿਦਾਸ ਜੀ ਦੇ ਦੋ ਸ਼ਬਦ ਹਨ।

**ਅੱਗੇ ਜੋੜ = ਸਿਧਾਂਤ ਦੱਸਦੇ ਹਨ :**

੧੧ = ਭਗਤ ਕਬੀਰ ਜੀ ਦੇ ਗਿਆਰਾਂ ਸ਼ਬਦ ਹਨ।
੭ = ਭਗਤ ਨਾਮਦੇਵ ਜੀ ਦੇ ਸੱਤ ਸ਼ਬਦ ਹਨ।
੨ = ਭਗਤ ਰਵਿਦਾਸ ਜੀ ਦੇ ਦੋ ਸ਼ਬਦ ਹਨ।
੬ = ਸ੍ਰੀ ਗੁਰੂ ਰਾਮਦਾਸ ਜੀ ਦੇ ਛੇ ਸ਼ਬਦ ਆਏ ਹਨ।
੨੩ = ਸ੍ਰੀ ਗੁਰੂ ਅਰਜਨ ਦੇਵ ਜੀ ਦੇ ਤੇਈ ਸ਼ਬਦ ਆਏ ਹਨ।
੪੯ = ਕੁੱਲ ਜੋੜ।

[ਰਾਗੁ ਗੋਂਡ ਸਮਾਪਤੰ]

# ਰਾਗੁ ਰਾਮਕਲੀ

ਰਾਮਕਲੀ ਰਾਗੁ ਭਾਰਤੀ ਸੰਗੀਤ ਦਾ ਪ੍ਰਾਚੀਨ, ਲੋਕਪ੍ਰਿਯ ਤੇ ਮਧੁਰ ਰਾਗ ਹੈ, ਜਿਸਦਾ ਅੰਮ੍ਰਿਤ ਵੇਲੇ ਦੇ ਰਾਗਾਂ ਵਿਚ ਵਿਸ਼ੇਸ਼ ਅਸਥਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰਾਗ ਅਧੀਨ ਮਹੱਲਾ ੧, ੨, ੩, ੪, ੫, ੯ ਤੋਂ ਇਲਾਵਾ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਬੇਣੀ ਜੀ ਅਤੇ ਰਬਾਬੀ ਭਾਈ ਸੱਤਾ ਤੇ ਬਲਵੰਡ ਦੀ ਉਚਾਰਨ ਕੀਤੀ ਬਾਣੀ ਦਰਜ ਹੈ। ਇਸ ਰਾਗ ਸੰਬੰਧੀ ਸਤਿਗੁਰਾਂ ਦਾ ਆਪਣਾ ਫ਼ੁਰਮਾਨ ਹੈ। ਜੈਸਾ ਕਿ :

**ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥**
**ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ ॥** *(ਅੰਗ ੯੫੦)*

ਜਿਵੇਂ ਆਸਾ, ਤਿਲੰਗ ਤੇ ਸੂਹੀ ਰਾਗ ਵਿਚ ਜ਼ਿਆਦਾਤਰ ਮੁਸਲਮਾਨ ਫ਼ਕੀਰਾਂ ਨੂੰ ਸੰਬੋਧਨ ਰੂਪ ਵਿਚ ਉਪਦੇਸ਼ ਹੈ ਕਿਉਂਕਿ ਉਨ੍ਹਾਂ ਫ਼ਕੀਰਾਂ ਵਿਚ ਇਹ ਰਾਗ ਬਹੁਤ ਪ੍ਰਚੱਲਤ ਸਨ, ਤਿਵੇਂ ਇਹ ਰਾਮਕਲੀ ਰਾਗ ਜੋਗੀਆਂ ਨੇ ਬਹੁਤ ਅਪਣਾਇਆ ਹੈ, ਇਸ ਲਈ ਸਤਿਗੁਰਾਂ ਨੇ ਇਸ ਰਾਗ ਵਿਚ ਜ਼ਿਆਦਾਤਰ ਜੋਗੀਆਂ ਨੂੰ ਸੰਬੋਧਨ ਰੂਪ ਵਿਚ ਉਪਦੇਸ਼ ਦਿੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨੂੰ ਉਪਦੇਸ਼ ਦੇਣ ਵੇਲੇ 'ਸਿਧ ਗੋਸਟਿ' ਨਾਮੇ ਬਾਣੀ ਇਸੇ ਰਾਗ ਵਿਚ ਉਚਾਰਣ ਕੀਤੀ ਹੈ, ਫੇਰ ਗੁਰੂ ਅਮਰਦਾਸ ਸਾਹਿਬ ਜੀ ਦੀ ਪ੍ਰਸਿੱਧ ਰਚਨਾ 'ਅਨੰਦੁ' ਸਾਹਿਬ ਵੀ ਇਸੇ ਰਾਗ ਵਿਚ ਅੰਕਿਤ ਹੈ, ਜਿਸਦਾ ਵਿਸ਼ੇਸ਼ ਰੂਪ ਵਿਚ ਕੀਰਤਨ ਵੀ ਕੀਤਾ ਜਾਂਦਾ ਹੈ।

ਇਸ ਰਾਗ ਵਿਚ ਰਿਸ਼ਭ, ਧੈਵਤ ਕੋਮਲ, ਮਧਿਅਮ ਅਤੇ ਨਿਸ਼ਾਦ ਦੇ ਦੋਵੇਂ ਰੂਪ ਪ੍ਰਯੋਗ ਕਰਦਿਆਂ ਅਰੋਹ ਵਿਚ ਰਿਸ਼ਭ ਵਰਜਿਤ ਕਰਦੇ ਹਨ। ਇਸਦਾ ਵਾਦੀ ਪੰਚਮ, ਸੰਵਾਦੀ ਰਿਸ਼ਭ, ਥਾਟ ਭੈਰਵ, ਸਮਾਂ ਦਿਨ ਦਾ ਪਹਿਲਾ ਪਹਿਰ ਅਤੇ ਜਾਤੀ ਸ਼ਾੜਵ-ਸੰਪੂਰਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸਦਾ ਅਠਾਰ੍ਹਵਾਂ ਅਸਥਾਨ ਹੈ।

ਅਰੋਹ — ਸ, ਗ ਮ ਪ, ਧੁ, ਨੀ ਸਂ।
ਅਵਰੋਹ — ਸਂ ਨੀ ਧੁ, ਪ, ਮਂ ਪ ਧੁ ਨੁੀ ਧੁ ਪ, ਗ ਮ ਰੁੇ, ਸ।

**ਰਾਮਕਲੀ ਦਖਣੀ** : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦੱਖਣੀ ਰਾਗ ਪਰਕਾਰਾਂ ਕੀ ਲੜੀ ਵਿਚ ਰਾਗ ਰਾਮਕਲੀ ਦਖਣੀ ਅਨੂਠਾ ਰਾਗ ਹੈ, ਜਿਸ ਅਧੀਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ 'ਓਅੰਕਾਰ' ਦਰਜ ਹੈ। ਦੱਖਣੀ ਭਾਰਤੀ ਸੰਗੀਤਕਾਰਾਂ ਦੇ ਕਥਨ ਅਨੁਸਾਰ ਰਾਮਕਲੀ ਦਾ ਇਕ ਸਰੂਪ "ਭੈਰਵ ਸੀ ਹੈ ਰਾਮਕਲੀ ਬਰਜੇ ਮਾਨਿ ਆਰੋਹ" (ਰਾਗ ਚੰਦ੍ਰਿਕਾਸਾਰ) ਅਨੁਸਾਰ ਸਰੂਪਿਤ ਹੁੰਦਾ ਹੈ। ਇਸ ਰਾਗ ਵਿਚ ਰਿਸ਼ਭ ਧੈਵਤ ਕੋਮਲ, ਮਧਿਅਮ ਤੀਵਰ ਤੇ ਬਾਕੀ ਸੁਰ ਸ਼ੁੱਧ ਲੱਗਦੇ ਹਨ। ਆਰੋਹ ਵਿਚ ਮਧਿਅਮ ਵਰਜਿਤ ਹੈ। ਇਸਦਾ ਵਾਦੀ ਪੰਚਮ, ਸੰਵਾਦੀ ਰਿਸ਼ਭ, ਸਮਾਂ ਰਾਤ ਦਾ ਪਹਿਲਾ ਪਹਿਰ ਅਤੇ ਜਾਤੀ ਸ਼ਾੜਵ-ਸੰਪੂਰਨ ਹੈ।

ਅਰੋਹ — ਸ ਰੁੇ ਗ ਪ, ਧੁ ਪ, ਧੁ ਨੀ ਸਂ।
ਅਵਰੋਹ — ਸਂ ਨੀ ਧੁ, ਪ, ਮਂ ਗ, ਰੁੇ, ਸ।

[ਅੰਗ ੮੭੬]

# ਰਾਮਕਲੀ ਮਹਲਾ ੧ ਘਰੁ ੧ ਚਉਪਦੇ

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੱਖਣ ਦੇ ਇਲਾਕੇ ਵਿਚ ਜੀਵਾਂ ਦੀ ਕਲਿਆਨ ਹਿੱਤ ਵਿਚਰ ਰਹੇ ਸਨ, ਉਸ ਸਮੇਂ ਦੱਖਣੀ ਪੰਡਿਤਾਂ ਦੇ ਪ੍ਰਥਾਏ ਰਾਮਕਲੀ ਰਾਗ ਦੇ ਅੰਦਰ ਘਰੁ ੧ = ਪਹਿਲੇ ਸੁਰਤਾਲ ਵਿਚ ਚਉਪਦੇ = ਚਾਰ ਚਾਰ ਪਦਿਆਂ ਵਾਲਾ ਇਹ ਸ਼ਬਦ ਉਚਾਰਨ ਕੀਤਾ :

***ਨੋਟ :*** ਇਹ ਸ਼ਬਦ ਇਕ ਵਾਰੀ ਕਾਂਸ਼ੀ ਵਿਚ ਉਚਾਰਨ ਕੀਤਾ, ਦੂਜੀ ਵਾਰ ਕਸ਼ਮੀਰ ਦੇ ਪੰਡਿਤਾਂ ਨੂੰ ਇਸੇ ਸ਼ਬਦ ਅਨੁਸਾਰ ਉਪਦੇਸ਼ ਦਿੱਤਾ ਤੇ ਤੀਜੀ ਵਾਰ ਦੱਖਣ ਦੇ ਪੰਡਿਤਾਂ ਦੇ ਪ੍ਰਥਾਏ ਇਹੀ ਸ਼ਬਦ ਦੁਆਰਾ ਉਪਦੇਸ਼ ਦਿੱਤਾ।

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ, ਕਰਤਾ = ਸਾਰੇ ਸੰਸਾਰ ਦਾ ਰਚਨਹਾਰ, ਪੁਰਖੁ = ਪੂਰਨ, ਨਿਰਭਉ = ਭੈ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ, ਅਕਾਲ = ਮੌਤ ਤੋਂ ਰਹਿਤ ਮੂਰਤਿ = ਹਸਤੀ, ਸਰੂਪ, ਅਜੂਨੀ = ਜੂਨਾਂ ਤੋਂ ਰਹਿਤ, ਸੈਭੰ = ਸੁਤੇ ਪ੍ਰਕਾਸ਼ ਸਰੂਪ ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਐਸੇ ਵਿਸ਼ੇਸ਼ਣਾਂ ਵਾਲਾ ਪ੍ਰਭੂ ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕੋਈ ਪੜਤਾ ਸਹਸਾਕਿਰਤਾ; ਕੋਈ ਪੜੈ ਪੁਰਾਨਾ ॥

ਹੇ ਪ੍ਰਭੂ ! ਤੈਨੂੰ ਭੁਲਾ ਕੇ ਕੋਈ ਸਹਸਾਕਿਰਤਾ = ਨਾਗ ਭਾਸ਼ਾ[1] **ਵਾ:** ਸਹਜੇ, ਸੁਖੱਲੀ ਬੋਲੀ ਜਾਣ ਵਾਲੀ ਪ੍ਰਕਿਰਤਕ ਭਾਸ਼ਾ ਵਿਚ ਲਿਖੇ ਬੌਧ ਤੇ ਜੈਨ ਆਦਿ ਦੇ ਗ੍ਰੰਥ ਪੜਤਾ = ਪੜ੍ਹਦਾ ਹੈ **ਵਾ:** ਕੋਈ ਸੰਸਕ੍ਰਿਤ ਆਦਿ ਵਿਆਕਰਣ ਨੂੰ ਪੜ੍ਹਦਾ ਹੈ **ਵਾ:** ਸੰਸਕ੍ਰਿਤ ਵਿਚ ਲਿਖੇ ਵੇਦਾਂ ਆਦਿ ਨੂੰ ਪੜ੍ਹਦਾ ਹੈ ਅਤੇ ਕੋਈ ਬਿਆਸ ਜੀ ਦੇ ਰਚੇ ਹੋਏ ਅਠਾਰਾਂ ਪੁਰਾਣਾਂ ਨੂੰ ਪੜੈ = ਪੜ੍ਹਨਾ ਕਰਦਾ ਹੈ।

## ਕੋਈ ਨਾਮੁ ਜਪੈ ਜਪਮਾਲੀ; ਲਾਗੈ ਤਿਸੈ ਧਿਆਨਾ ॥

ਕੋਈ ਮਨੁੱਖ ਉੱਨ, ਲੱਕੜ, ਰੁਦ੍ਰਾਖੀ ਆਦਿ ਜਪਮਾਲੀ = ਮਾਲਾ ਲੈ ਕੇ ਦੇਵਤੇ, ਅਵਤਾਰਾਂ ਆਦਿ ਦੇ ਨਾਮ ਜਪੈ = ਜਪਦਾ ਹੈ, ਉਸਦਾ ਤਿਸੈ = ਉਸ ਦੇਵਤਿਆਂ ਆਦਿ ਦੀ ਉਪਾਸ਼ਨਾ ਵਿਚ ਧਿਆਨਾ = ਧਿਆਨ, ਚਿੰਤਨ ਲਾਗੈ = ਲੱਗਿਆ ਹੋਇਆ ਹੈ।

## ਅਬ ਹੀ ਕਬ ਹੀ, ਕਿਛੂ ਨ ਜਾਨਾ; ਤੇਰਾ ਏਕੋ ਨਾਮੁ ਪਛਾਨਾ ॥੧॥

ਹੇ ਪ੍ਰਭੂ ! ਪਰ ਮੈਂ ਅਬ ਹੀ = ਹੁਣ ਦੇ ਸਮੇਂ ਵਿਚ ਅਤੇ ਕਬ ਹੀ = ਕਦੇ ਵੀ ਭਾਵ ਆਉਣ ਵਾਲੇ ਸਮੇਂ ਜਾਂ ਪਿਛਲੇ ਲੰਘ ਚੁੱਕੇ ਸਮੇਂ ਵਿਚ ਕਿਸੇ ਦੀ ਉਪਾਸ਼ਨਾ ਕਰਨ ਨੂੰ ਕੁਝ ਵੀ ਨਹੀਂ ਜਾਨਾ = ਜਾਨਣਾ ਕੀਤਾ, ਮੈਂ ਤਾਂ ਕੇਵਲ ਤੇਰਾ ਏਕੋ = ਇਕ ਨਾਮ ਹੀ **ਵਾ:** ਏਕੋ = ਇਕ ਓਅੰਕਾਰ ਨਾਮ ਦਾ ਵਖਿਆਨ ਕਰਨਾ ਹੀ ਪਛਾਨਾ = ਪਛਾਣਨਾ ਕੀਤਾ ਹੈ ॥੧॥

---

੧. (**ਸਹਸਾ + ਕਿਰਤਾ**) : ਸਹਸਾ = ਹਜ਼ਾਰ ਮੂੰਹਾਂ ਵਾਲੇ ਸ਼ੇਸ਼ਨਾਗ ਦੀ ਕਿਰਤਾ = ਕੀਤੀ ਹੋਈ ਭਾਸ਼ਾ, ਜੋ ਪੁਰਾਣੇ ਲੋਕਾਂ ਵਿਚ ਆਮ ਪ੍ਰਚੱਲਤ ਸੀ, ਬਾਅਦ ਵਿਚ ਇਸਦੇ ਵਿਚ ਵਿਆਕਰਣ ਆਦਿ ਪ੍ਰਬੰਧ ਰਚ ਕੇ ਭਾਵ ਪ੍ਰਯਤਨ ਨਾਲ ਬਣਾਈ ਭਾਸ਼ਾ ਨੂੰ ਸੰਸਕ੍ਰਿਤ ਕਿਹਾ ਗਿਆ।

## ਨ ਜਾਣਾ ਹਰੇ; ਮੇਰੀ ਕਵਨ ਗਤੇ ॥

ਹੇ ਹਰੇ = ਪ੍ਰਭੂ ! ਮੈਂ ਨਹੀਂ ਜਾਣਾ = ਜਾਣਦਾ ਕਿ ਮੇਰੀ ਕਵਨ = ਕਿਹੜੀ ਗਤੇ = ਹਾਲਤ ਹੋਵੇਗੀ।

## ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ; ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ ॥੧॥ਰਹਾਉ॥

ਹੇ ਪ੍ਰਭ = ਪ੍ਰਭੂ ! ਹਮ = ਅਸੀਂ ਵਿਹਾਰਾਂ ਦੀ ਸਮਝ ਤੋਂ ਰਹਿਤ ਮੂਰਖ = ਬੇਸਮਝ ਅਤੇ ਸਰੂਪ ਦੇ ਗਿਆਨ ਤੋਂ ਹੀਣ ਅਗਿਆਨੀ ਤੇਰੀ ਸਰਨਿ = ਓਟ ਵਿਚ ਪਏ ਹਾਂ, ਤੂੰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੇਰੀ ਲਾਜ ਪਤੇ = ਪਤ ਆਬਰੋ ਰਾਖਹੁ = ਰੱਖਣੀ ਕਰ **ਵਾ:** ਇਸ ਲੋਕ ਵਿਚ ਲਾਜ = ਲੱਜਿਆ ਅਤੇ ਪ੍ਰਲੋਕ ਵਿਚ ਪਤੇ = ਪ੍ਰਤਿਸ਼ਠਾ, ਇੱਜ਼ਤ ਰੱਖਣੀ ਕਰ ॥੧॥ਰਹਾਉ॥

## ਕਬਹੂ ਜੀਅੜਾ ਊਭਿ ਚੜਤੁ ਹੈ; ਕਬਹੂ ਜਾਇ ਪਇਆਲੇ ॥

ਹੇ ਪ੍ਰਭੂ ! ਕਬਹੂ = ਕਦੇ ਤਾਂ ਜੀਅੜਾ = ਮਨ ਊਭਿ = ਉਪਰ ਭਾਵ ਸਵਰਗ, ਬ੍ਰਹਮ ਲੋਕ ਆਦਿਕਾ ਦੇ ਦਿਬ ਭੋਗਾਂ ਦੀ ਇੱਛਾ ਵਿਚ ਚੜਤੁ = ਚੜ੍ਹ ਜਾਂਦਾ ਹੈ ਅਤੇ ਕਬਹੂ = ਕਦੇ ਪਇਆਲੇ = ਪਤਾਲ ਦੇ ਪਦਾਰਥਾਂ ਵੱਲ (ਸ਼ੇਸ਼ਨਾਗ ਦੀਆਂ ਮਣੀਆਂ ਵਿਚ) ਚਲਾ ਜਾਇ = ਜਾਂਦਾ ਹੈ।

**ਅਥਵਾ** ਕਦੇ ਜੀਅੜਾ = ਜੀਵ ਕਰਮਾਂ ਅਨੁਸਾਰ ਊਭਿ ਚੜਤੁ = ਸਵਰਗ ਆਦਿ ਵਿਚ ਜਾ ਕੇ ਬਿਰਾਜਦਾ ਹੈ ਅਤੇ ਕਦੇ ਕਰਮਾਂ ਅਨੁਸਾਰ ਪਇਆਲੇ = ਪਤਾਲ ਭਾਵ ਨਰਕਾਂ ਵਿਚ ਜਾਂਦਾ ਹੈ **ਵਾ:** ਕਦੇ ਮਨ ਹੰਕਾਰ ਦੇ ਨਾਲ ਉਪਰ ਚੜ੍ਹ ਜਾਂਦਾ ਹੈ ਕਿ ਮੇਰੇ ਵਰਗਾ ਸੰਸਾਰ 'ਤੇ ਕੋਈ ਨਹੀਂ ਹੈ ਅਤੇ ਕਦੇ ਪਤਾਲ ਭਾਵ ਨਿਮਰਤਾ ਵਿਚ ਆ ਕੇ ਸਭ ਦੇ ਚਰਨਾਂ ਦੀ ਧੂੜ ਬਣ ਜਾਂਦਾ ਹੈ।

## ਲੋਭੀ ਜੀਅੜਾ ਥਿਰੁ ਨ ਰਹਤੁ ਹੈ; ਚਾਰੇ ਕੁੰਡਾ ਭਾਲੇ ॥੨॥

ਹੇ ਪ੍ਰਭੂ ! ਇਹ ਮੇਰਾ ਲੋਭੀ = ਲਾਲਚੀ ਜੀਅੜਾ = ਚਿੱਤ **ਵਾ:** ਲੋਭੀ ਜੀਅੜਾ = ਜੀਵ ਇਕ ਤੇਰੇ ਨਾਮ ਵਿਚ ਥਿਰੁ = ਇਸਥਿਤ ਨਹੀਂ ਰਹਿੰਦਾ ਹੈ ਅਤੇ ਚਾਰੇ ਕੁੰਡਾ = ਦਿਸ਼ਾਵਾਂ ਵਿਚ ਪਦਾਰਥਾਂ, ਮਾਇਆ ਨੂੰ ਭਾਲੇ = ਖੋਜਣਾ ਕਰਦਾ ਹੈ **ਵਾ:** ਪ੍ਰਤੱਖ ਚਾਰੇ ਦਿਸ਼ਾਵਾਂ ਵਿਚ ਮਾਇਆ ਦੀ ਪ੍ਰਾਪਤੀ ਵਾਸਤੇ ਜੀਵ ਜਾਂਦਾ ਹੈ **ਵਾ:** ਚਾਰੇ ਅੰਤਹਕਰਨ ਰੂਪੀ ਦਿਸ਼ਾਵਾਂ ਵਿਚ ਭਾਲਦਾ ਹੈ ਭਾਵ ਕਦੇ ਮਨ ਕਰਕੇ ਸੰਕਲਪ ਉਠਾਉਂਦਾ ਹੈ, ਚਿੱਤ ਕਰਕੇ ਚਿਤਵਨੀ ਕਰਦਾ ਹੈ, ਬੁੱਧ ਕਰਕੇ ਪਦਾਰਥ ਨਿਸਚੇ ਕਰਦਾ ਹੈ ਅਤੇ ਕਦੇ ਹੰਕਾਰ ਕਰਦਾ ਹੈ, ਇਉਂ ਭਾਲਦਾ ਫਿਰਦਾ ਹੈ ॥੨॥

## ਮਰਣੁ ਲਿਖਾਇ, ਮੰਡਲ ਮਹਿ ਆਏ; ਜੀਵਣੁ ਸਾਜਹਿ ਮਾਈ ॥

ਸਭ ਜੀਵ ਆਪਣਾ ਮਰਣੁ = ਮਰਨਾ ਲਿਖਾਇ = ਲਿਖਾ ਕੇ ਹੀ ਇਸ ਮੰਡਲ = ਗੋਲਾਕਾਰ ਸੰਸਾਰ, ਪ੍ਰਿਥਵੀ ਮਹਿ = ਵਿਚ ਆਏ ਹਨ, ਪਰ ਏਥੇ ਮਾਈ = ਮਾਇਆ ਦੇ ਮੋਹ ਕਾਰਨ ਜੀਵਣੁ = ਜੀਉਣ ਨੂੰ ਹੀ ਸਾਜਹਿ = ਸਾਜਦੇ ਹਨ ਭਾਵ ਸਦਾ ਜਿਉਂਦੇ ਰਹਿਣਾ ਚਾਹੁੰਦੇ ਹਨ **ਵਾ:** ਆਪਣੀ ਜੀਵਣੁ = ਜ਼ਿੰਦਗੀ ਮਾਈ = ਮਾਇਆ ਨੂੰ ਸਾਜਹਿ = ਇਕੱਤਰ ਕਰਨ ਵਿਚ ਲਾ ਲੈਂਦੇ ਹਨ।

## ਏਕਿ ਚਲੇ, ਹਮ ਦੇਖਹ ਸੁਆਮੀ; ਭਾਹਿ ਬਲੰਤੀ ਆਈ ॥੩॥

ਹੇ ਸੁਆਮੀ = ਮਾਲਕ ਪ੍ਰਭੂ ! ਹਮ = ਅਸੀਂ ਦੇਖਹ = ਦੇਖਦੇ ਹਾਂ ਕਿ ਏਕਿ = ਇਕ ਤਾਂ ਕਾਲ ਦੇ ਵੱਸ

ਹੋ ਕੇ ਸੰਸਾਰ ਤੋਂ ਚਲੇ = ਕੂਚ ਕਰਨ ਲੱਗੇ ਹਨ ਜਾਂ ਕੂਚ ਕਰ ਗਏ ਹਨ ਅਤੇ ਇਕਨਾਂ ਦੇ ਸਿਰ ਉਪਰ ਵੀ ਕਾਲ ਰੂਪੀ ਭਾਹਿ = ਅਗਨੀ ਬਲੰਤੀ = ਬਲਦੀ ਹੋਈ ਆਈ = ਆ ਰਹੀ ਹੈ **ਅਥਵਾ** ਹੇ ਸੁਆਮੀ! ਅਸੀਂ ਇਕ ਚਲੇ = ਚਲਿੱਤਰ ਨੂੰ ਦੇਖਦੇ ਹਾਂ ਕਿ ਸਭ ਦੇ ਹਿਰਦਿਆਂ ਵਿਚ ਤ੍ਰਿਸ਼ਨਾ ਰੂਪੀ ਅੱਗ ਆ ਕੇ ਬਲ ਰਹੀ ਹੈ **ਅਥਵਾ** ਹੇ ਸੁਆਮੀ! ਜਦੋਂ ਇਕ ਬ੍ਰਹਮ ਦ੍ਰਿਸ਼ਟੀ, ਬ੍ਰਹਮ ਅਭਿਆਸ ਰੂਪ ਅਗਨੀ ਆ ਕੇ ਬਲੀ, ਤਦੋਂ ਹਮ = ਤਮਾਮ ਸੰਸਾਰ, ਜੀਵਾਂ ਨੂੰ ਅਸੀਂ ਇਕ ਚਲਿੱਤਰ ਰੂਪ ਕਰਕੇ ਵੇਖਿਆ ॥੩॥

## ਨ ਕਿਸੀ ਕਾ ਮੀਤੁ, ਨ ਕਿਸੀ ਕਾ ਭਾਈ; ਨਾ ਕਿਸੈ ਬਾਪੁ ਨ ਮਾਈ ॥

ਅੰਤ ਨੂੰ ਨਾ ਹੀ ਕਿਸੀ = ਕਿਸੇ ਦਾ ਕੋਈ ਮੀਤੁ = ਮਿੱਤਰ ਸਹਾਇਤਾ ਕਰਦਾ ਹੈ, ਨਾ ਹੀ ਕਿਸੀ = ਕਿਸੇ ਕਾ = ਦਾ ਕੋਈ ਭਾਈ = ਭਰਾ ਸਹਾਇਤਾ ਕਰਦਾ ਹੈ, ਨਾ ਕਿਸੈ = ਕਿਸੇ ਦਾ ਬਾਪੁ = ਪਿਤਾ ਸਹਾਇਤਾ ਕਰਦਾ ਹੈ ਅਤੇ ਨਾ ਹੀ ਮਾਈ = ਮਾਂ ਸਹਾਇਤਾ ਕਰਦੀ ਹੈ।

## ਪ੍ਰਣਵਤਿ ਨਾਨਕ, ਜੇ ਤੂ ਦੇਵਹਿ; ਅੰਤੇ ਹੋਇ ਸਖਾਈ ॥੪॥੧॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪ੍ਰਭੂ! ਜੇਕਰ ਤੂੰ ਸਾਨੂੰ ਆਪਣਾ ਨਾਮ ਦੇਵਹਿ = ਦੇਣਾ ਕਰੇਂ ਤਾਂ ਉਹ ਨਾਮ ਹੀ ਸਾਡੇ ਅੰਤੇ = ਅਖ਼ੀਰ ਦੇ ਸਮੇਂ ਸਖਾਈ = ਸਹਾਇਤਾ ਕਰਨ ਵਾਲਾ ਹੋਇ = ਹੋਵੇਗਾ ॥੪॥੧॥

## ਰਾਮਕਲੀ ਮਹਲਾ ੧ ॥

## ਸਰਬ ਜੋਤਿ ਤੇਰੀ; ਪਸਰਿ ਰਹੀ ॥ ਜਹ ਜਹ ਦੇਖਾ; ਤਹ ਨਰਹਰੀ ॥੧॥

ਹੇ ਪ੍ਰਭੂ! ਤੇਰੀ ਜੋਤਿ = ਸੱਤਾ ਸਰਬ = ਸਭ ਥਾਈਂ ਹੀ ਪਸਰਿ = ਫੈਲ ਰਹੀ ਹੈ।

ਹੇ ਨਰਹਰੀ = ਨਰਾਂ ਨੂੰ ਹਰੇ ਭਰੇ ਕਰਨ ਵਾਲੇ ਪ੍ਰਭੂ! ਅਸੀਂ ਜਹ ਜਹ = ਜਿਥੇ ਜਿਥੇ ਵੀ ਦੇਖਾ = ਵੇਖਣਾ ਕਰਦੇ ਹਾਂ, ਤਹ = ਉਥੇ ਹੀ ਤੂੰ ਵਿਆਪਕ ਹੈਂ ॥੧॥

## ਜੀਵਨ ਤਲਬ ਨਿਵਾਰਿ; ਸੁਆਮੀ ॥

ਹੇ ਸੁਆਮੀ = ਮਾਲਕ ਪ੍ਰਭੂ! ਜੀਵਨ = ਜੀਵਾਂ **ਵਾ:** ਸਾਡੇ ਜਿਉਣ ਦੀ ਤਲਬ = ਇੱਛਾ ਨਿਵਾਰਿ = ਨਵਿਰਤ ਕਰ **ਵਾ:** ਅਸੀਂ ਜੀਵਨ ਮੁਕਤੀ ਦੀ ਇੱਛਾ ਨੂੰ ਤਿਆਗਿਆ ਹੋਇਆ ਹੈ।

## ਅੰਧ ਕੂਪਿ ਮਾਇਆ ਮਨੁ ਗਾਡਿਆ;
## ਕਿਉ ਕਰਿ ਉਤਰਉ ਪਾਰਿ ਸੁਆਮੀ ॥੧॥ਰਹਾਉ॥

ਅਸੀਂ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪਿ = ਖੂਹ (ਜਿਸ ਵਿਚ ਅਗਿਆਨ ਦਾ ਹਨੇਰਾ ਹੈ) ਦੇ ਮਾਇਆ **ਵਾ:** ਮਾਇਆ ਦੇ ਮੋਹ ਰੂਪੀ ਚਿੱਕੜ ਵਿਚ ਮਨ ਗਾਡਿਆ = ਗੱਡਿਆ ਹੋਇਆ ਹੈ।

ਹੇ ਸੁਆਮੀ = ਮਾਲਕ ਪ੍ਰਭੂ! ਫੇਰ ਮੈਂ ਕਿਉ = ਕਿਵੇਂ ਕਰਿ = ਕਰਕੇ ਇਸ ਤੋਂ ਪਾਰ ਉਤਰਉ = ਉਤਰਾਂਗਾ ਭਾਵ ਪਾਰ ਨਹੀਂ ਉਤਰਿਆ ਜਾਵੇਗਾ ॥੧॥ਰਹਾਉ॥

## ਜਹ ਭੀਤਰਿ, ਘਟ ਭੀਤਰਿ ਬਸਿਆ; ਬਾਹਰਿ ਕਾਹੇ ਨਾਹੀ ॥

ਜਹ = ਜਿਸ ਵਾਹਿਗੁਰੂ ਦੇ ਭੀਤਰਿ = ਅੰਦਰ ਸਾਰਾ ਸੰਸਾਰ ਪ੍ਰਤੀਤ ਹੋ ਰਿਹਾ ਹੈ ਅਤੇ ਸਾਰੇ

ਘਟ = ਸਰੀਰਾਂ ਦੇ ਭੀਤਰਿ = ਵਿਚ ਵੀ ਬਸਿਆ = ਵੱਸਿਆ ਹੋਇਆ ਹੈ, ਫੇਰ ਬਾਹਰ ਕਾਹੇ = ਕਿਉਂ ਨਾਹੀ = ਨਹੀਂ ਹੈ ਭਾਵ ਸਭ ਥਾਈਂ ਪਰੀਪੂਰਨ ਹੈ **ਅਥਵਾ** ਜਹ = ਜਿਥੇ ਸਾਧਸੰਗਤ ਦੇ ਵਿਚ ਮਿਲਣ ਕਰਕੇ ਘਟ = ਹਿਰਦੇ ਭੀਤਰਿ = ਵਿਚ ਪ੍ਰਭੂ ਵੱਸ ਜਾਂਦਾ ਹੈ, ਫੇਰ ਬਾਹਰ ਕਿਉਂ ਨਹੀਂ ਪ੍ਰਤੀਤ ਹੋਵੇਗਾ ਭਾਵ ਸਭ ਥਾਈਂ ਹਰੀ ਵਿਆਪਕ ਦਿਸਣ ਲੱਗ ਜਾਵੇਗਾ।

## ਤਿਨ ਕੀ ਸਾਰ ਕਰੇ ਨਿਤ ਸਾਹਿਬੁ; ਸਦਾ ਚਿੰਤ ਮਨ ਮਾਹੀ ॥੨॥

ਜੋ ਸਦਾ = ਹਮੇਸ਼ਾ ਆਪਣੇ ਮਨ = ਹਿਰਦੇ ਮਾਹੀ = ਵਿਚ ਪ੍ਰਭੂ ਨੂੰ ਚਿੰਤ = ਚਿਤਵਨਾ ਕਰਦੇ ਹਨ ਸਾਹਿਬੁ = ਮਾਲਕ ਪ੍ਰਭੂ ਤਿਨ = ਉਨ੍ਹਾਂ ਦੀ ਨਿਤ = ਨਿਤਾਪ੍ਰਤੀ ਸਾਰ = ਸੰਭਾਲ ਕਰੇ = ਕਰਦਾ ਹੈ ॥੨॥

## ਆਪੇ ਨੇੜੈ; ਆਪੇ ਦੂਰਿ ॥ ਆਪੇ; ਸਰਬ ਰਹਿਆ ਭਰਪੂਰਿ ॥

ਹਰੀ ਆਪੇ = ਆਪ ਹੀ ਨੇੜੈ = ਨਿਕਟ ਹੈ ਅਤੇ ਆਪੇ = ਆਪ ਹੀ ਦੂਰ ਹੈ।

ਪੁਨਾ: ਆਪੇ = ਆਪ ਹੀ ਸਰਬ = ਸਾਰੀਆਂ ਥਾਵਾਂ ਵਿਚ ਭਰਪੂਰਿ = ਵਿਆਪਕ ਹੋ ਰਿਹਾ ਹੈ **ਅਥਵਾ** ਆਪ ਹੀ ਗੁਰਮੁਖਾਂ ਦੇ ਨੇੜੇ ਹੈ ਅਤੇ ਆਪ ਹੀ ਮਨਮੁਖਾਂ ਤੋਂ ਦੂਰ ਹੈ।

ਪੁਨਾ: ਆਪ ਹੀ ਬ੍ਰਹਮ ਗਿਆਨੀਆਂ ਦੇ ਨਿਸਚੇ ਵਿਚ ਸਭ ਥਾਈਂ ਲਬਾਲਬ ਪੂਰਨ ਵਿਆਪਕ ਹੋ ਰਿਹਾ ਹੈ।

[ਅੰਗ ੮੭੭]

## ਸਤਗੁਰੁ ਮਿਲੈ; ਅੰਧੇਰਾ ਜਾਇ ॥ ਜਹ ਦੇਖਾ; ਤਹ ਰਹਿਆ ਸਮਾਇ ॥੩॥

ਜੇਕਰ ਸਤਿਗੁਰੂ ਸਾਹਿਬ ਜੀ ਮਿਲੈ = ਮਿਲ ਪੈਣ ਤਾਂ ਅੰਦਰੋਂ ਅਗਿਆਨ ਦਾ ਅੰਧੇਰਾ = ਹਨੇਰਾ ਚਲਿਆ ਜਾਇ = ਜਾਵੇਗਾ।

ਫੇਰ ਐਸਾ ਨਿਸਚਾ ਹੁੰਦਾ ਹੈ ਕਿ ਜਹ = ਜਿਥੇ ਵੀ ਦੇਖਾ = ਦੇਖਣਾ ਕਰੀਏ, ਤਹ = ਉਥੇ ਉਹ ਪ੍ਰਭੂ ਹੀ ਸਮਾਇ = ਸਮਾਅ ਰਿਹਾ ਪ੍ਰਤੀਤ ਹੁੰਦਾ ਹੈ ॥੩॥

## ਅੰਤਰਿ ਸਹਸਾ, ਬਾਹਰਿ ਮਾਇਆ; ਨੈਣੀ ਲਾਗਸਿ ਬਾਣੀ ॥

ਜੀਵਾਂ ਦੇ ਅੰਤਰਿ = ਹਿਰਦੇ ਵਿਚ ਪ੍ਰਮਾਣ ਗਤ ਤੇ ਪ੍ਰਮੇਯ ਗਤ ਆਦਿ ਸਹਸਾ = ਸੰਸਾ ਹੈ, ਬਾਹਰ ਵੀ ਜੜ੍ਹ ਚੇਤਨ ਮਾਇਆ ਚਿੰਬੜੀ ਹੋਈ ਹੈ ਅਤੇ ਨੈਣੀ = ਨੇਤ੍ਰਾਂ ਨੂੰ ਵੀ ਮਾਇਆ ਦੀ ਬਾਣੀ = ਬੰਨੀ, ਰੰਗਤ ਲਾਗਸਿ = ਲੱਗ ਰਹੀ **ਹੈ ਵਾ:** ਬਾਣੀ ਕਰਕੇ ਵੀ ਜੀਵ ਮਾਇਆ ਦੀਆਂ ਗੱਲਾਂ ਕਰਦੇ ਰਹਿੰਦੇ ਹਨ।

## ਪ੍ਰਣਵਤਿ ਨਾਨਕੁ, ਦਾਸਨਿ ਦਾਸਾ; ਪਰਤਾਪਹਿਗਾ ਪ੍ਰਾਣੀ ॥੪॥੨॥

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ਪ੍ਰਭੂ ਦੇ ਦਾਸਨਿ = ਸੇਵਕਾਂ ਦਾ ਦਾਸਾ = ਸੇਵਕ ਹੋਣਾ ਕਰ, ਸੇਵਕ ਭਾਵ ਤੋਂ ਬਿਨਾਂ ਪਰਤਾਪਹਿਗਾ = ਪਸ਼ਚਾਤਾਪ ਹੀ ਕਰਦਾ ਰਹੇਂਗਾ **ਵਾ:** ਮਨ ਬਾਣੀ ਸਰੀਰ ਕਰਕੇ ਦਾਸਾਂ ਦਾ ਦਾਸ ਹੋਣਾ ਕਰ, ਫੇਰ ਤੂੰ (ਪਰ + ਤਾਪਹਿਗਾ) ਤਾਪਹਿਗਾ = ਤਾਪਾਂ ਤੋਂ ਪਰ = ਪਰ੍ਹੇ ਹੋ ਜਾਵੇਂਗਾ ॥੪॥੨॥

## ਰਾਮਕਲੀ ਮਹਲਾ ੧ ॥

ਸਤਿਗੁਰੂ ਜੀ ਪਾਸ ਕੁਝ ਸਿੱਧਾਂ ਨੇ ਪ੍ਰਸ਼ਨ ਕੀਤੇ, ਜਿਨ੍ਹਾਂ ਪ੍ਰਸ਼ਨਾਂ ਨੂੰ ਸਤਿਗੁਰੂ ਜੀ ਆਪਣੇ ਮੁਖਾਰਬਿੰਦ ਤੋਂ ਉਚਾਰਣ ਕਰਕੇ ਉੱਤਰ ਬਖ਼ਸ਼ਦੇ ਹਨ:

# ਜਿਤੁ ਦਰਿ ਵਸਹਿ, ਕਵਨੁ ਦਰੁ ਕਹੀਐ; ਦਰਾ ਭੀਤਰਿ ਦਰੁ ਕਵਨੁ ਲਹੈ ॥

*ਪ੍ਰਸ਼ਨ ੧ :*

ਜਿਤੁ = ਜਿਸ ਦਰਿ = ਅਸਥਾਨ ਵਿਚ ਪਰਮੇਸ਼ਰ ਵਸਹਿ = ਵੱਸਦਾ ਹੈ, ਉਹ ਕਵਨੁ ਕਿਹੜਾ ਦਰੁ = ਅਸਥਾਨ ਕਹੀਐ = ਆਖੀਦਾ ਹੈ, ਦਰਾ = ਅਸਥਾਨਾਂ ਭੀਤਰਿ = ਵਿੱਚੋਂ ਪ੍ਰਭੂ ਦੀ ਪ੍ਰਾਪਤੀ ਦਾ ਦਰੁ = ਅਸਥਾਨ ਕਵਨੁ = ਕਿਹੜਾ ਲਹੈ = ਪ੍ਰਾਪਤ ਕਰ ਸਕਦਾ ਹੈ ?

## ਜਿਸੁ ਦਰ ਕਾਰਣਿ, ਫਿਰਾ ਉਦਾਸੀ; ਸੋ ਦਰੁ, ਕੋਈ ਆਇ ਕਹੈ ॥੧॥

ਜਿਸ ਦਰ = ਅਸਥਾਨ ਦੇ ਕਾਰਣਿ = ਵਾਸਤੇ ਮੇਰੇ ਚਿੱਤ ਦੀ ਬਿਰਤੀ ਉਦਾਸੀ = ਉਪਰਾਮ ਹੋਈ ਫਿਰਾ = ਫਿਰਦੀ ਹੈ, ਸੋ = ਉਹ ਪ੍ਰਭੂ ਦੀ ਪ੍ਰਾਪਤੀ ਵਾਲਾ ਦਰੁ = ਅਸਥਾਨ ਕੋਈ ਆਇ = ਆ ਕੇ ਕਹੈ = ਕਹਿਣਾ ਕਰੇ ॥੧॥

*ਪ੍ਰਸ਼ਨ ੨ :*

**ਜਿਤੁ ਦਰਿ ਵਸਹਿ, ਕਵਨੁ ਦਰੁ ਕਹੀਐ; ਦਰਾ ਭੀਤਰਿ ਦਰੁ ਕਵਨੁ ਲਹੈ ॥**

ਜਿਤੁ = ਜਿਸ ਸਾਧਨ ਰੂਪੀ ਦਰ ਵਿਚ ਪ੍ਰਭੂ ਵੱਸਦਾ ਹੈ, ਉਹ ਕਵਨੁ = ਕਿਹੜਾ ਸਾਧਨ ਰੂਪੀ ਦਰ ਕਹੀਐ = ਕਹੀਦਾ ਹੈ ? ਸਾਧਨਾ ਰੂਪੀ ਦਰਾਂ ਵਿੱਚੋਂ ਪ੍ਰਭੂ ਦੀ ਪ੍ਰਾਪਤੀ ਵਾਲਾ ਸਾਧਨ ਰੂਪੀ ਦਰ ਕਵਨੁ = ਕੌਣ ਲਹੈ = ਪ੍ਰਾਪਤ ਕਰਦਾ ਹੈ ?

**ਜਿਸੁ ਦਰ ਕਾਰਣਿ, ਫਿਰਾ ਉਦਾਸੀ; ਸੋ ਦਰੁ, ਕੋਈ ਆਇ ਕਹੈ ॥੧॥**

ਜਿਸ ਸਾਧਨ ਰੂਪੀ ਦਰ ਦੀ ਪ੍ਰਾਪਤੀ ਕਾਰਣਿ = ਵਾਸਤੇ ਮੇਰੀ ਚਿੱਤ ਦੀ ਬਿਰਤੀ ਉਦਾਸ ਹੋਈ ਫਿਰਦੀ ਹੈ, ਸੋ = ਉਹ ਸਾਧਨ ਰੂਪੀ ਦਰ ਕੋਈ ਆਇ = ਆ ਕੇ ਕਹਿਣਾ ਕਰੇ ॥੧॥

*ਪ੍ਰਸ਼ਨ ੩ :*

**ਜਿਤੁ ਦਰਿ ਵਸਹਿ, ਕਵਨੁ ਦਰੁ ਕਹੀਐ; ਦਰਾ ਭੀਤਰਿ ਦਰੁ ਕਵਨੁ ਲਹੈ ॥**

ਜਿਤੁ = ਜਿਸ ਮਹਾਤਮਾ ਦੇ ਦਰਿ = ਹਿਰਦੇ ਵਿਚ ਪ੍ਰਭੂ ਵਸਹਿ = ਵੱਸਦਾ ਹੈ, ਉਹ ਮਹਾਤਮਾ ਰੂਪੀ ਦਰ ਕਵਨੁ = ਕਿਹੜਾ ਕਹੀਐ = ਆਖੀਦਾ ਹੈ, ਦਰਾ ਭੀਤਰਿ ਦਰੁ = ਸੰਤਾਂ ਵਿੱਚੋਂ ਜਿਸ ਸੰਤ ਨੇ ਪ੍ਰਭੂ ਨੂੰ ਪ੍ਰਗਟ ਕਰ ਲਿਆ ਹੈ, ਉਸ ਸੰਤ ਨੂੰ ਕੌਣ ਪ੍ਰਾਪਤ ਕਰ ਸਕਦਾ ਹੈ ?

**ਜਿਸੁ ਦਰ ਕਾਰਣਿ, ਫਿਰਾ ਉਦਾਸੀ; ਸੋ ਦਰੁ, ਕੋਈ ਆਇ ਕਹੈ ॥੧॥**

ਜਿਸ ਦਰ ਭਾਵ ਸੰਤ ਦੇ ਦਰਸ਼ਨਾਂ ਕਾਰਣ ਮੇਰੇ ਚਿੱਤ ਦੀ ਬਿਰਤੀ ਉਦਾਸ ਹੋਏ ਫਿਰਦੀ ਹੈ, ਉਸ ਸੰਤ ਰੂਪ ਦਰ ਬਾਰੇ ਕੋਈ ਆ ਕੇ ਕਹਿਣਾ ਕਰੇ ॥੧॥

*ਪ੍ਰਸ਼ਨ ੪ :*

**ਜਿਤੁ ਦਰਿ ਵਸਹਿ, ਕਵਨੁ ਦਰੁ ਕਹੀਐ; ਦਰਾ ਭੀਤਰਿ ਦਰੁ ਕਵਨੁ ਲਹੈ ॥**

ਜਿਸ ਸ਼ਾਸਤ੍ਰ ਰੂਪੀ ਦਰ ਦੁਆਰਾ ਪਰਮਾਤਮਾ ਵਿਚ ਵੱਸ ਜਾਈਏ, ਉਹ ਸ਼ਾਸਤ੍ਰ ਰੂਪੀ ਦਰ ਕਵਨੁ = ਕਿਹੜਾ ਕਹੀਐ = ਕਥਨ ਕਰੀਦਾ ਹੈ ? ਦਰਾ ਭੀਤਰਿ ਦਰੁ = ਸ਼ਾਸਤ੍ਰਾਂ ਵਿੱਚੋਂ ਜਿਸ ਸ਼ਾਸਤ੍ਰ ਦੁਆਰਾ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ, ਉਹ ਉਸ ਸ਼ਾਸਤ੍ਰ ਦੁਆਰਾ ਕਿਸ ਨੇ ਪ੍ਰਭੂ ਦੀ ਪ੍ਰਾਪਤੀ ਕੀਤੀ ਹੈ।

**ਜਿਸੁ ਦਰ ਕਾਰਣਿ, ਫਿਰਾ ਉਦਾਸੀ; ਸੋ ਦਰੁ, ਕੋਈ ਆਇ ਕਹੈ ॥੧॥**

ਜਿਸ ਸ਼ਾਸਤ੍ਰ ਗਿਆਨ ਰੂਪੀ ਦਰ ਦੇ ਵਾਸਤੇ ਮੇਰੇ ਚਿੱਤ ਦੀ ਬਿਰਤੀ ਉਪਰਾਮ ਹੋਈ ਫਿਰਦੀ ਹੈ, ਉਹ ਸ਼ਾਸਤ੍ਰ ਰੂਪੀ ਦਰ ਕੋਈ ਆਣ ਕੇ ਕਹਿਣਾ ਕਰੇ ॥੧॥

***ਨੋਟ***: ਇਨ੍ਹਾਂ ਦੋ ਤੁਕਾਂ ਵਿਚ ਇਹ ਚਾਰ ਪ੍ਰਕਾਰ ਦੇ ਪ੍ਰਸ਼ਨ ਕਥਨ ਕੀਤੇ ਹਨ, ਇਨ੍ਹਾਂ ਚੌਹਾਂ ਪ੍ਰਸ਼ਨਾਂ ਦਾ ਉੱਤਰ ਵੀ ਇਨ੍ਹਾਂ ਤੁਕਾਂ ਵਿਚ ਹੀ ਸਮਝਣਾ:

***ਉੱਤਰ ੧:***

**ਜਿਤੁ ਦਰਿ ਵਸਹਿ, ਕਵਨੁ ਦਰੁ ਕਹੀਐ; ਦਰਾ ਭੀਤਰਿ ਦਰੁ ਕਵਨੁ ਲਹੈ ॥**

ਜਿਤੁ = ਜਿਸ ਅਸਥਾਨ ਵਿਚ ਪ੍ਰਭੂ ਵਸਹਿ = ਵੱਸਦਾ ਹੈ, ਉਹ ਤੁਰੀਆ ਪਦ ਰੂਪੀ ਦਰ ਕਹੀਦਾ ਹੈ, ਹੋਰ ਕਵਨੁ = ਕਿਹੜਾ ਹੈ, ਜੋ ਉਸ ਤੁਰੀਆ ਪਦ ਨੂੰ ਕਹਿ ਸਕਦਾ ਹੈ ? ਭਾਵ ਕੋਈ ਨਹੀਂ। ਤੁਰੀਆ ਪਦ ਦੇ ਗਿਆਨ ਵਿੱਚੋਂ ਤੁਰੀਆ ਪਦ ਨੂੰ ਕੌਣ ਲਹੈ = ਲਖ ਸਕਦਾ ਹੈ ਭਾਵ ਗੁਰੂ ਜੀ ਆਪ ਹੀ ਜਾਣਦੇ ਹਨ।

**ਜਿਸੁ ਦਰ ਕਾਰਣਿ, ਫਿਰਾ ਉਦਾਸੀ; ਸੋ ਦਰੁ, ਕੋਈ ਆਇ ਕਹੈ ॥੧॥**

ਜਿਸ ਦਰ ਦੇ ਕਾਰਨ ਮੇਰੀ ਚਿੱਤ ਦੀ ਬਿਰਤੀ ਉਦਾਸ ਫਿਰਦੀ ਸੀ, ਉਹ ਤੁਰੀਆ ਪਦ ਰੂਪੀ ਦਰ ਹੈ, ਉਹ ਦਰ ਕੋਈ ਆਇ = ਆਣ ਕੇ ਕਹੇ ਭਾਵ ਸਤਿਗੁਰੂ ਜੀ ਹੀ ਤੁਰੀਆ ਪਦ ਦੇ ਬਾਰੇ ਦੱਸਦੇ ਹਨ ॥੧॥

***ਉੱਤਰ ੨:***

**ਜਿਤੁ ਦਰਿ ਵਸਹਿ, ਕਵਨੁ ਦਰੁ ਕਹੀਐ; ਦਰਾ ਭੀਤਰਿ ਦਰੁ ਕਵਨੁ ਲਹੈ ॥**

ਜਿਸ ਸਾਧਨ ਰੂਪੀ ਦਰ ਵਿਚ ਪ੍ਰਭੂ ਵੱਸਦਾ ਹੈ, ਉਹ ਹਉਮੈ ਤਿਆਗਣੀ, ਨਾਮ ਵਿਚ ਲਿਵ ਲਾਉਣੀ ਅਤੇ ਭਾਣਾ ਮੰਨਣ ਰੂਪੀ ਸ੍ਰੇਸ਼ਟ ਸਾਧਨ ਕਹੀਦਾ ਹੈ, ਇਸ ਸਾਧਨ ਨੂੰ ਕੌਣ ਕਹਿ ਸਕਦਾ ਹੈ ਭਾਵ ਸਤਿਗੁਰੂ ਜੀ ਹੀ ਕਥਨ ਕਰਦੇ ਹਨ। ਦਰਾ ਭੀਤਰਿ ਦਰੁ = ਸਾਧਨਾ ਵਿਚ ਇਸ ਸਾਧਨ ਨੂੰ ਕੌਣ ਪ੍ਰਾਪਤ ਕਰ ਸਕਦਾ ਹੈ ਭਾਵ ਅਧਿਕਾਰੀ ਪੁਰਖ ਹੀ ਸਤਿਗੁਰਾਂ ਪਾਸੋਂ ਇਹ ਸਾਧਨ ਪ੍ਰਾਪਤ ਕਰਦਾ ਹੈ।

**ਜਿਸੁ ਦਰ ਕਾਰਣਿ, ਫਿਰਾ ਉਦਾਸੀ; ਸੋ ਦਰੁ, ਕੋਈ ਆਇ ਕਹੈ ॥੧॥**

ਜਿਸ ਸਾਧਨ ਦੀ ਪ੍ਰਾਪਤੀ ਵਾਸਤੇ ਮੇਰੇ ਚਿੱਤ ਦੀ ਬਿਰਤੀ ਉਦਾਸ ਹੋਈ ਫਿਰਦੀ ਸੀ, ਉਹ ਦਰ ਕੋਈ ਗੁਰਮੁਖ ਸਤਸੰਗੀ ਹੀ ਆ ਕੇ ਕਹੈ = ਆਖ ਸਕਦਾ ਹੈ ॥੧॥

***ਉੱਤਰ ੩:***

**ਜਿਤੁ ਦਰਿ ਵਸਹਿ, ਕਵਨੁ ਦਰੁ ਕਹੀਐ; ਦਰਾ ਭੀਤਰਿ ਦਰੁ ਕਵਨੁ ਲਹੈ ॥**

ਜਿਸ ਦੇ ਦਰਿ = ਹਿਰਦੇ ਵਿਚ ਪ੍ਰਭੂ ਵਸਹਿ = ਵੱਸਦਾ ਹੈ, ਉਹ ਕਿਹੜਾ ਦਰ ਕਹੀਦਾ ਹੈ ਭਾਵ ਉਹੋ ਹੀ ਅਸਲ ਸੰਤ ਕਹੀਦਾ ਹੈ। ਸੰਤਾਂ ਵਿੱਚੋਂ ਪ੍ਰਭੂ ਨੂੰ ਪ੍ਰਾਪਤ ਕਰਨ ਵਾਲੇ ਸੰਤ ਨੂੰ ਕੌਣ ਪ੍ਰਾਪਤ ਕਰ ਸਕਦਾ ਭਾਵ ਉਹੋ ਹੀ ਪ੍ਰਾਪਤ ਕਰ ਸਕਦਾ ਹੈ, ਜੋ ਸੰਤ ਜਨਾਂ ਦੀ ਸ਼ਰਨ ਵਿਚ ਪੈ ਕੇ ਉਨ੍ਹਾਂ ਦੇ ਬਚਨਾਂ ਨੂੰ ਕਮਾਉਣਾ ਕਰਦਾ ਹੈ **ਵਾ:** ਜਿਸਦੇ ਹਿਰਦੇ ਵਿਚ ਪ੍ਰਭੂ ਵੱਸ ਜਾਂਦਾ ਹੈ, ਉਹ ਪ੍ਰਭੂ ਨਾਲ ਮਿਲਾਉਣ ਵਾਲਾ ਸੰਤ ਰੂਪੀ ਦਰਵਾਜ਼ਾ ਕਹੀਦਾ ਹੈ ਅਤੇ ਇਨ੍ਹਾਂ ਨੌਆਂ ਦਰਾ = ਗੋਲਕਾਂ ਦੇ ਭੀਤਰਿ = ਵਿਚ ਅੰਤਰਮੁਖ ਬਿਰਤੀ ਅੰਦਰ ਜੋ ਗਿਆਨ ਰੂਪੀ ਦਰ ਹੈ, ਇਸ ਨੂੰ ਕੌਣ ਜਾਣ ਸਕਦਾ ਹੈ, ਭਾਵ ਸੰਤ ਹੀ ਜਾਣ ਸਕਦਾ ਹੈ।

**ਜਿਸੁ ਦਰ ਕਾਰਣਿ, ਫਿਰਾ ਉਦਾਸੀ; ਸੋ ਦਰੁ, ਕੋਈ ਆਇ ਕਹੈ ॥੧॥**

ਜਿਸ ਪਰਮਾਤਮਾ ਦੇ ਸੰਤ ਰੂਪੀ ਦਰ ਦੀ ਪ੍ਰਾਪਤੀ ਵਾਸਤੇ ਮੇਰੇ ਚਿੱਤ ਦੀ ਬਿਰਤੀ ਉਦਾਸ ਹੋਈ ਫਿਰਦੀ ਸੀ, ਉਹ ਸੰਤ ਰੂਪੀ ਦਰ ਕੋਈ ਆਣ ਕੇ ਕਥਨ ਕਰੇ, ਭਾਵ ਜਿਸਦੀ ਆਪਣੀ ਲਿਵ ਜੁੜੀ ਹੋਈ ਹੈ, ਉਹੋ ਹੀ ਜਗਿਆਸੂ ਨੂੰ ਸੰਤਾਂ ਬਾਰੇ ਆ ਕੇ ਕਹਿ ਸਕਦਾ ਹੈ ॥੧॥

***ਉੱਤਰ ੪ :***

**ਜਿਤੁ ਦਰਿ ਵਸਹਿ, ਕਵਨੁ ਦਰੁ ਕਹੀਐ; ਦਰਾ ਭੀਤਰਿ ਦਰੁ ਕਵਨੁ ਲਹੈ ॥**

ਜਿਤੁ = ਜਿਸ ਸ਼ਾਸਤ੍ਰਾਂ ਰੂਪੀ ਦਰ ਵਿਚ ਪ੍ਰਭੂ ਵੱਸਦਾ ਹੈ, ਉਹ ਕਿਹੜਾ ਦਰ ਕਹੀਦਾ ਹੈ, ਭਾਵ ਛੇ ਸ਼ਾਸਤ੍ਰਾਂ ਨੂੰ ਵਿਧੀ ਪੱਖ ਦੁਆਰਾ ਇਸਦਾ ਗਿਆਨ ਗ੍ਰਹਿਣ ਕਰਨਾ ਹੀ ਦਰਵਾਜ਼ਾ ਕਹੀਦਾ ਹੈ। (ਦਰਾ ਭੀਤਰਿ ਦਰੁ) ਭਾਵ ਸ਼ਾਸਤ੍ਰਾਂ ਦੇ ਗਿਆਨ ਵਿੱਚੋਂ ਦਰ ਭਾਵ ਇਕ ਗਿਆਨ ਦਾ ਗੁਣ ਵੱਸਿਆ ਹੋਇਆ ਹੈ, ਉਹ ਕੌਣ ਲੈ ਸਕਦਾ ਹੈ, ਭਾਵ ਕੋਈ ਅਧਿਕਾਰੀ ਪੁਰਖ ਹੀ ਲੈ ਸਕਦਾ ਹੈ।

ਛੇ ਸ਼ਾਸਤ੍ਰਾਂ ਦਾ ਵਿਧੀ ਪੱਖ ਵਿਚ ਉਪਦੇਸ਼ :

**੧. ਸਾਖ ਸ਼ਾਸਤ੍ਰ (ਕਰਤਾ ਕਪਲ ਮੁਨੀ ਜੀ)**: ਇਹ ਸ਼ਾਸਤ੍ਰ ਈਸ਼ਵਰ ਨੂੰ ਨਹੀਂ ਮੰਨਦਾ। ਇਹ ਅਨੀਸ਼ਰਵਾਦੀ ਹੈ। ੨੪ ਤੱਤਵਾਦੀ ਭਾਵ (ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਇਕ ਮਨ, ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਮਹੀਤੱਤ ਤੇ ਪ੍ਰਕਿਰਤੀ, ਤ੍ਰਿਧਾ ਹੰਕਾਰ) ਇਨ੍ਹਾਂ ੨੪ ਤੱਤਾਂ ਨੂੰ ਮੰਨਦਾ ਹੈ, ਪੰਝੀਵਾਂ ਪੁਰਖ ਨੂੰ ਮੰਨਦਾ ਹੈ, ਪਰ ਉਸ ਅਕਾਲ ਪੁਰਖ ਨੂੰ ਕਿਸੇ ਦਾ ਕਾਰਨ ਕਾਰਜ ਰੂਪ ਨਹੀਂ ਮੰਨਦਾ। ਪ੍ਰਕਿਰਤੀ ਕਰਕੇ ਤਿੰਨਾਂ ਗੁਣਾਂ ਦੀ ਸਾਮਿਅਵਸਥਾ ਨੂੰ ਪ੍ਰਧਾਨ ਮੰਨਦਾ ਹੈ, ਜੈਸਾ ਕਿ :

**ਗੁਣ ਕੀ ਸਾਮਯ ਅਵਸਥਾ ਜੋਈ॥ ਨਾਮ ਪਰਧਾਨ ਕਹਾਵੈ ਸੋਈ॥੭੦॥** *(ਮੋਖਸ਼ ਪੰਥ ਪੰਨਾ ੯)*

ਇਹ ਆਧੀ, ਬਿਆਧੀ, ਉਪਾਧੀ ਦੀ ਨਵਿਰਤੀ ਨੂੰ ਮੋਖ ਮੰਨਦਾ ਹੈ। ਇਸੇ ਨੇ ਭੋਗ ਰੂਪੀ ਮਾਇਆ ਨੂੰ ਬੰਧਨ ਤੇ ਵੀਚਾਰ ਰੂਪੀ ਮਾਇਆ ਨੂੰ ਮੋਖ ਮੰਨਿਆ ਹੈ। 'ਅਸੰਗੋਹੀ' ਅਯੰ ਪੁਰਖਾ' ਇਸ ਦੀ ਸੁਰਤੀ ਹੈ। ਸਾਂਖ ਸ਼ਾਸਤ੍ਰ ਸਾਖੀ ਚੇਤਨ ਸਰੂਪ ਨੂੰ ਜਾਨਣ ਵਾਸਤੇ ਸਹਾਇਕ ਹੈ।

**੨. ਨਿਆਇ ਸ਼ਾਸਤ੍ਰ (ਕਰਤਾ ਗੌਤਮ ਮੁਨੀ ਜੀ)** : ਇਹ ਜੁਗਤੀ ਨੂੰ ਪ੍ਰਧਾਨ ਮੰਨਦਾ ਹੈ। ਇਸ ਅਨੁਸਾਰ ਜੁਗਤੀ ਚਿੰਤਨ ਦੁਆਰਾ ਪੁਰਸ਼ ਦੀ ਬੁੱਧੀ ਤੀਬਰ ਹੁੰਦੀ ਹੈ, ਤਦ ਇਹ ਮੰਨਣ ਕਰਨ ਵਿਚ ਸਮਰੱਥ ਹੁੰਦਾ ਹੈ। ਇਹ ਕਰਤਾ ਕਰਤਰੀ ਭਾਵ ਨੂੰ ਸਿੱਧ ਕਰਦਾ ਹੈ। ਨਿਆਇਕ ਜਾਤੀ ਤੇ ਅਕਾਸ਼ ਨੂੰ ਸੱਤ ਮੰਨਦਾ ਹੈ, ਆਨੰਦਮਯ ਕੋਸ਼ ਨੂੰ ਆਤਮਾ ਮੰਨਦਾ ਹੈ। ਆਤਮਾ ਵਿਚ ਗਿਆਨ ਗੁਣ ਮੰਨਦਾ ਹੈ, ਪਰ ਆਤਮਾ ਨੂੰ ਗਿਆਨ ਸਰੂਪ ਨਹੀਂ ਮੰਨਦਾ ਜੈਸਾ ਕਿ ਜੁਗਨੂੰ ਦਾ ਅੱਧਾ ਹਿੱਸਾ ਪ੍ਰਕਾਸ਼ ਸਹਿਤ ਤੇ ਅੱਧਾ ਹਿੱਸਾ ਹਨੇਰੇ ਵਾਲਾ ਹੁੰਦਾ ਹੈ, ਇਸੇ ਪ੍ਰਕਾਰ ਹੀ ਆਤਮਾ ਜਾਗ੍ਰਤ ਤੇ ਸੁਪਨ 'ਚ ਗਿਆਨ ਕਰਦਾ ਹੈ, ਉਹ ਸੁਖੋਪਤ ਵਿਚ ਗਿਆਨ ਨਹੀਂ ਕਰਦਾ ਭਾਵੇਂ ਕੋਲੋਂ ਕੋਈ ਚੀਜ਼ ਹੀ ਚੁੱਕ ਕੇ ਲੈ ਜਾਵੇ, ਉਸ ਸਮੇਂ ਮਨ, ਬੁੱਧ ਅਵਿੱਦਿਆ ਵਿਚ ਲੀਨ ਹੋ ਜਾਂਦੇ ਹਨ, ਜਦੋਂ ਮਨ ਦਾ ਚਮੜੀ ਨਾਲ ਸੰਬੰਧ ਹੁੰਦਾ ਹੈ, ਉਸ ਸਮੇਂ ਗਿਆਨ ਹੁੰਦਾ ਹੈ, ਪਰ ਵੇਦਾਂਤ ਵਿਚ ਇਸ ਦਾ ਖੰਡਨ ਹੈ, ਜਦੋਂ ਕੋਈ ਇਹ ਕਹਿੰਦਾ ਹੈ ਕਿ ਮੈਂ ਇਤਨਾ ਸੁਖ ਨਾਲ ਸੁੱਤਾ ਕਿ ਮੈਨੂੰ ਸੁਪਨਾ ਵੀ ਨਹੀਂ ਆਇਆ, ਉਸ ਸੁਖ ਨਾਲ ਸੌਣ 'ਤੇ ਸੁਪਨਾ ਨਾ ਆਉਣ ਨੂੰ ਅਨੁਭਵ ਕਰਨ ਵਾਲਾ ਜੋ ਹੈ, ਉਹ ਚੇਤਨ ਆਤਮਾ ਹੈ, ਜੋ ਜਾਗ੍ਰਤ ਸੁਪਨ ਸੁਖੋਪਤ ਤਿੰਨਾਂ ਦਾ ਸਾਖੀ ਹੈ। ਇਸ ਅਨੁਸਾਰ ਜਿਵੇਂ ਛੋਟਾ ਜਿਹਾ ਮਕਾਨ ਵੀ ਕਰਤਾ (ਕਾਰੀਗਰ) ਤੋਂ ਬਿਨਾਂ ਨਹੀਂ ਬਣਦਾ, ਉਵੇਂ ਹੀ ਸੰਸਾਰ ਕਰਤੇ ਤੋਂ ਬਿਨਾਂ ਨਹੀਂ ਬਣਿਆ। ਉਹ ਈਸ਼ਵਰ ਨੂੰ ਕਰਤਾ ਮੰਨਦਾ ਹੈ। ਇਨ੍ਹਾਂ ਨੌਂ ਦਰਬਾਂ : ੧. ਪ੍ਰਿਥਵੀ, ੨. ਜਲ, ੩. ਵਾਯੂ, ੪. ਅਗਨੀ, ੫. ਆਕਾਸ਼, ੬. ਕਾਲ, ੭. ਦਿਸ਼ਾ, ੮. ਆਤਮਾ, ੯. ਮਨ ਨੂੰ ਮੰਨਦਾ ਹੈ ਅਤੇ ਸੱਤ ਪਦਾਰਥਾਂ ਨੂੰ ਮੰਨਦਾ ਹੈ : ੧. ਦਰਬ, ੨. ਗੁਣ, ੩. ਕਰਮ, ੪. ਸਮਾਨ, ੫. ਵਿਸ਼ੇਸ਼, ੬. ਸਮਵਾਯ, ੭. ਅਭਾਵ। ਇਹ ਈਸ਼ਵਰ ਨੂੰ ਇਕ ਦੇਸੀ ਮੰਨਦਾ ਹੈ, ਜਿਵੇਂ ਇਕ ਰਾਜਾ ਇਕ ਥਾਂ 'ਤੇ ਬੈਠ ਕੇ ਸਾਰਾ ਰਾਜ ਪ੍ਰਬੰਧ ਚਲਾਉਂਦਾ ਹੈ, ਉਵੇਂ ਈਸ਼ਵਰ ਸ੍ਰਿਸ਼ਟੀ ਚਲਾਉਂਦਾ ਹੈ। ਇਹ ਪ੍ਰਮਾਣੂਆਂ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ ਤੇ ਕਹਿੰਦਾ ਹੈ ਕਿ ਦੋ ਜੁੜ ਕੇ ਦੁਣਕਾ, ਤਿੰਨ ਜੁੜ ਕੇ ਤਿਣਕਾ ਹੁੰਦਾ ਹੈ। ਇਹ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਹੈ। ਇਹ ਇੱਕੀ

ਪ੍ਰਕਾਰ ਦੇ ਦੁੱਖਾਂ ਦੀ ਨਵਿਰਤੀ ਨੂੰ ਮੁਕਤੀ ਮੰਨਦਾ ਹੈ। ਇੱਕੀ ਪ੍ਰਕਾਰ ਦੇ ਦੁੱਖਾਂ ਦਾ ਵੇਰਵਾ : ਸ੍ਰੋਤ (ਕੰਨ) ਤ੍ਵਚਾ (ਚਮੜੀ), ਨੇਤ੍ਰ, ਰਸਨਾ, ਘ੍ਰਾਣ (ਨੱਕ) ਅਤੇ ਮਨ। ਇਹ ਛੇ ਇੰਦ੍ਰੇ, ਛੇ ਹੀ ਇਨ੍ਹਾਂ ਦੇ ਵਿਸ਼ੇ ਅਤੇ ਛੇ ਹੀ ਇਨ੍ਹਾਂ ਦੇ ਗਿਆਨ (ਅਠਾਰਾਂ ਇਹ ਹਨ), ਉੱਨ੍ਹੀਵਾਂ ਸਰੀਰ, ਵੀਹਵਾਂ ਸੁੱਖ, ਇੱਕੀਵਾਂ ਦੁੱਖ ਇਹ ਈਸ਼ਵਰ ਵਾਦੀ ਹੈ, ਪਰੰਤੂ ਜੀਵ ਈਸ਼ ਵਿਚ ਭੇਦ ਮੰਨਦਾ ਹੈ ਤੇ ਜੀਵ ਨੂੰ ਜੰਮਣ ਮਰਨ ਵਾਲਾ ਕਥਨ ਕਰਦਾ ਹੈ। ਇਸ ਤੋਂ ਇਹੀ ਗੁਣ ਲਉ ਕਿ ਈਸ਼ਵਰ ਵਿਚ ਕਰਤਰੀ ਭਾਵ ਸਿੱਧ ਹੁੰਦਾ ਹੈ ਕਿ ਕਰਤਾ ਪਰਮੇਸ਼ਰ ਹੈ।

**੩. ਵਿਸ਼ੇਸ਼ਕ ਸ਼ਾਸਤ੍ਰ (ਕਰਤਾ ਕਣਾਦ (ਕਨਭੁਕ) ਮੁਨੀ ਜੀ)** : ਇਹ ਕਾਲਵਾਦੀ ਹੈ। ਸਮੇਂ ਨੂੰ ਸੱਤ ਮੰਨਦਾ ਹੈ। ਇਹ ਜੁਗਤੀ ਨੂੰ ਹੀ ਪ੍ਰਧਾਨ ਮੰਨਦਾ ਹੈ। ਕਾਫ਼ੀ ਕੁਝ ਇਸ ਦਾ ਨਿਆਇ ਸ਼ਾਸਤ੍ਰ ਨਾਲ ਮਿਲਦਾ ਹੈ। ਇਹ ਛੇ ਪਦਾਰਥ ਮੰਨਦਾ ਹੈ ਤੇ ਸੱਤਵੇਂ ਅਭਾਵ ਪਦਾਰਥ ਨੂੰ ਨਹੀਂ ਮੰਨਦਾ। ਇਹ ਅਨੀਸ਼ਰਵਾਦੀ ਹੈ। ਇਸ ਦਾ ਕਹਿਣਾ ਹੈ ਕਿ ਸਮੇਂ ਦੇ ਨਾਲ ਹੀ ਸਾਰੀ ਸ੍ਰਿਸ਼ਟੀ ਖ਼ਤਮ ਹੋ ਜਾਵੇਗੀ। ਹੋਰ ਕਰਤਾ ਕੋਈ ਨਹੀਂ ਹੈ, ਇਸ ਅਨੁਸਾਰ ਜਿਵੇਂ ਪਿਆਜ਼, ਬਾਥੂ, ਭੱਖੜਾ, ਇਟਸਿਟ, ਸਵਾਂਕ, ਡੀਲਾ ਆਦਿ ਦੇ ਬੀਜ ਧਰਤੀ 'ਤੇ ਪਏ ਰਹਿੰਦੇ ਹਨ ਤੇ ਸਮਾਂ ਆਉਣ 'ਤੇ ਆਪ ਹੀ ਉੱਗ ਆਉਂਦੇ ਹਨ ਤੇ ਫਿਰ ਪੱਕ ਕੇ ਗਿਰ ਜਾਂਦੇ ਹਨ, ਇਵੇਂ ਸਮੇਂ ਦੇ ਨਾਲ ਹੀ ਸ੍ਰਿਸ਼ਟੀ ਪੈਦਾ ਹੋਈ ਤੇ ਖ਼ਤਮ ਹੋ ਜਾਵੇਗੀ, ਜੈਸਾ ਕਿ :

**ਅੰਨਿ ਅੰਨਿ ਤੇ ਹੋਤੁ ਜਯੋ ਘਾਸਿ ਘਾਸਿ ਤੇ ਹੋਇ ॥**
**ਤੈਸੇ ਮਨੁਛ ਮਨੁਛ ਤੇ ਅਵਰ ਨ ਕਰਤਾ ਕੋਇ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੯੩)*

ਇਸ ਤੋਂ ਸਮੇਂ ਦੀ ਕਦਰ ਕਰਨ ਦੀ ਸਿੱਖਿਆ ਮਿਲਦੀ ਹੈ।

**੪. ਪੂਰਬ ਮੀਮਾਂਸਾ (ਕਰਤਾ ਜੈਮਿਨੀ ਮੁਨੀ ਜੀ)** : ਇਹ ਕਰਮਵਾਦੀ ਹੈ। ਪੰਜ ਪ੍ਰਕਾਰ ਦੇ ਕਰਮ ਮੰਨਦਾ ਹੈ : ੧. ਨਿਤ, ੨. ਨਮਿਤ, ੩. ਕਾਮਕ, ੪. ਪ੍ਰਾਸ਼ਚਿਤ, ੫. ਨਖਿਧ ਕਰਮ ਜਿਵੇਂ ਬ੍ਰਹਮ ਹੱਤਿਆ ਆਦਿ। ਬਿਧੀ ਕਰਮ ਚਾਰ ਪ੍ਰਕਾਰ ਦਾ ਮੰਨਦਾ ਹੈ, ਜਿਸ ਦੁਆਰਾ ਅੰਤਹਕਰਣ ਦੀ ਸ਼ੁੱਧੀ ਦੁਆਰਾ ਮੋਖਸ਼ ਮੰਨਦਾ ਹੈ **ਅਥਵਾ** ਸਵਰਗ ਪ੍ਰਾਪਤੀ ਨੂੰ ਹੀ ਮੋਖਸ਼ ਮੰਨਦਾ ਹੈ। ਸ਼ਾਸਤ੍ਰ ਵਿਹਤ ਕਰਮਾਂ ਨੂੰ ਹੀ ਮੋਖਸ਼ ਦੇ ਸਾਧਨ ਮੰਨਦਾ ਹੈ। ਆਤਮਾ ਨੂੰ ਵੱਖਰਾ ਮੰਨਦਾ ਹੈ ਅਤੇ ਜੜ੍ਹ ਚੇਤਨ ਦੋਨੋਂ ਰੂਪ ਮੰਨਦਾ ਹੈ। ਇਸ ਅਨੁਸਾਰ ਬ੍ਰਹਮਾਦਿਕ ਪਦਵੀਆਂ ਕਰਮਾਂ ਕਰਕੇ ਹਨ ਅਤੇ ਸਵਰਗ ਆਦਿ ਦੀ ਪ੍ਰਾਪਤੀ ਵੀ ਕਰਮਾਂ ਕਰਕੇ ਹੀ ਹੈ। ਕਰਮਾਂ ਦੇ ਅਭਾਵ ਹੋਣ ਤੋਂ ਸ੍ਰਿਸ਼ਟੀ ਦੀ ਪਰਲੋ ਮੰਨਦਾ ਹੈ। ਸ੍ਰੇਸ਼ਟ ਕਰਮਾਂ ਕਰਕੇ ਹੀ ਗਿਆਨ ਤੋਂ ਬਿਨਾਂ ਮੁਕਤੀ ਮੰਨਦਾ ਹੈ। ਭੋਗੇ ਬਿਨ ਭਾਗੇ ਨਹੀਂ ਕਰਮ ਗਤੀ ਬਲਵਾਨ, ਦਾ ਸਿਧਾਂਤ ਮੰਨਦਾ ਹੈ, ਇਸ ਦੀ ਸੁਰਤੀ ਇਸ ਪ੍ਰਕਾਰ ਹੈ :

**ਅਵੱਸਯ ਮੇਵ ਭੋਕਤਬਯੰ ਕ੍ਰਿਤਮ ਕਰਮ ਸ਼ੁਭਾਸੁਭੰ।**
**ਨ ਭੁਕਤੰ ਖੀਯਤੇ ਕਰਮ ਕਲਪ ਕੋਟਿ ਸਤਈ ! ਆਪਿ।**

ਇਸ ਤੋਂ ਸ੍ਰੇਸ਼ਟ ਕਰਮ ਕਰਨ ਦੀ ਸਿੱਖਿਆ ਮਿਲਦੀ ਹੈ।

**੫. ਪਤੰਜਲ (ਯੋਗ ਸ਼ਾਸਤ੍ਰ) (ਕਰਤਾ ਪਤੰਜਲ ਮੁਨੀ ਜੀ)** : ਇਹ ਈਸ਼ਰਵਾਦੀ ਹੈ। ਇਸ ਦਾ ਉਪਦੇਸ਼ ਯੋਗਾਸ ਚਿੱਤ ਬ੍ਰਿਤੀ ਨਿਰੋਧਾਂ ਹੈ। ਪੰਜ ਪ੍ਰਕਾਰ ਦੀਆਂ ਬਿਰਤੀਆਂ : ੧. ਪ੍ਰਮਾਣ, ੨. ਵਿਪਰਜੇ, ੩. ਨਿੰਦ੍ਰਾ, ੪. ਵਿਕਲਪ, ੫. ਸਿੰਮ੍ਰਿਤੀ ਨੂੰ ਰੋਕ ਕੇ ਪੰਜਾਂ ਕਲੇਸ਼ਾਂ—੧. ਅਵਿੱਦਿਆ, ੨. ਅਸੰਮਤਾ ੩. ਅਭੀਨਿਵੇਸ਼, ੪. ਰਾਗ, ੫. ਦ੍ਵੈਸ਼ ਦੀ ਨਵਿਰਤੀ ਦੱਸਦਾ ਹੈ। ਦਸਵੇਂ ਦੁਆਰ ਵਿੱਚੋਂ ਪ੍ਰਾਣਾਂ ਨੂੰ ਕੱਢ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਨੂੰ ਮੁਕਤੀ ਮੰਨਦਾ ਹੈ। ਪ੍ਰਮਾਣੂਆਂ ਦੁਆਰਾ ਜਗਤ ਦੀ ਰਚਨਾ ਤੇ ਜੀਵ ਈਸ਼ ਦੇ ਭੇਦ ਗਿਆਨ ਨੂੰ ਸਤਿ ਮੰਨਦਾ ਹੈ। ਯੋਗਾ ਅਭਿਆਸ ਨਾਲ ਸਰੀਰ 'ਤੇ ਅੰਤਹਕਰਣ ਦੀ ਸ਼ੁੱਧੀ ਮੰਨਦਾ ਹੈ, ਜਿਵੇਂ ਲੋਹੇ ਨੂੰ ਚੰਗੀ ਤਰ੍ਹਾਂ ਮਾਂਜ ਮਾਂਜ ਕੇ ਚਮਕਾ ਲਿਆ ਜਾਵੇ ਤਾਂ ਉਸ ਵਿਚ ਮੂੰਹ ਦਿੱਸ ਪੈਂਦਾ ਹੈ, ਇਉਂ ਯੋਗ ਨਾਲ ਅੰਤਸ਼ਕਰਣ ਮਾਂਜਿਆ ਜਾਵੇ ਤਾਂ ਆਪਣਾ ਸਰੂਪ ਦਿੱਸ ਪੈਂਦਾ ਹੈ। ਇਸ ਤੋਂ ਇਹ ਗੁਣ ਗ੍ਰਹਿਣ ਕਰਨਾ ਬਣਦਾ ਹੈ ਕਿ ਬ੍ਰਿਤੀ ਨੂੰ ਰੋਕ ਕੇ ਨਾਮ ਸਿਮਰਨ ਵਿਚ ਲਾਉਣਾ ਚਾਹੀਦਾ ਹੈ।

**੬. ਵੇਦਾਂਤ ਸ਼ਾਸਤ੍ਰ (ਕਰਤਾ ਬਿਆਸ ਰਿਖੀ ਸੀ)**: ਦ੍ਰਿਸ਼ਟਾ ਦ੍ਰਿਸ਼ਟ ਦੋਊ ਪਦਾਰਥਾਂ ਨੂੰ ਮੰਨਦਾ ਹੈ। ਅਪ੍ਰੋਖ ਗਿਆਨ ਦੁਆਰਾ ਜੀਵ ਈਸ਼ ਦੀ ਏਕਤਾ ਨੂੰ ਮੁਕਤੀ ਮੰਨਦਾ ਹੈ ਤੇ ਉਸ ਨੂੰ ਵਿਆਪਕ ਮੰਨਦਾ ਹੈ। ਅਗਿਆਨ ਤੋਂ ਸ੍ਰਿਸ਼ਟੀ ਦੀ ਰਚਨਾ ਮੰਨਦਾ ਹੈ ਤੇ ਆਤਮਾ ਨੂੰ ਗਿਆਨ ਸਰੂਪ ਮੰਨਦਾ ਹੈ। ਸੁਖੋਪਤ ਅਵਸਥਾ ਵਿਚ ਚੇਤਨ, ਸੱਤਾ ਮਾਤ੍ਰ ਹੋ ਕੇ ਅਵਿੱਦਿਆ ਬ੍ਰਿਤੀ ਨੂੰ ਪ੍ਰਕਾਸ਼ਦਾ ਹੈ, ਜੋ ਜਾਗ ਕਰਕੇ ਕਹਿੰਦਾ ਹੈ ਕਿ ਅੱਜ ਕੋਈ ਸੁਪਨਾ ਨਹੀਂ ਆਇਆ। ਜੇ ਆਤਮਾ ਗਿਆਨ ਸਰੂਪ ਨਾ ਹੋਵੇ ਤਾਂ ਇਸ ਨੂੰ ਸੁਖੋਪਤੀ ਵਾਲਾ ਅਨੁਭਵ ਕੌਣ ਦੱਸੇ ? ਕਿਉਂਕਿ ਮਨ ਤੇ ਬੁੱਧ ਜੋ ਜਾਗ੍ਰਤ ਤੇ ਸੁਪਨ ਅਵਸਥਾ ਵਿਚ ਅਨੁਭਵ ਕਰਨ ਵਾਲੇ ਹਨ, ਇਹ ਸੁਖੋਪਤ ਅਵਸਥਾ ਵਿਚ ਅਵਿੱਦਿਆ ਵਿਚ ਲੀਨ ਹੋ ਜਾਂਦੇ ਹਨ, ਇਸੇ ਕਰਕੇ ਇਹ ਆਤਮਾ ਨੂੰ ਗਿਆਨ ਨਹੀਂ ਬਲਕਿ ਗਿਆਨ ਸਰੂਪ ਮੰਨਦਾ ਹੈ। ਇਸ ਵਿਚ ਜਾਗ੍ਰਤ, ਸੁਪਨ, ਸੁਖੋਪਤ ਤਿਨ ਅਵਸਥਾਵਾਂ ਵਿਭਚਾਰੀ ਹਨ, ਪਰ ਉਹ ਇਕ-ਰਸ ਵਾਲਾ ਹੈ ਅਤੇ ਸਾਰਿਆਂ ਦਾ ਪ੍ਰਕਾਸ਼ਕ ਹੈ। ਇਸ ਵਿੱਚੋਂ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਸਾਖਿਆਤ ਕਰਨ ਦਾ ਗੁਣ ਗ੍ਰਹਿਣ ਕਰਨਾ।

ਜਿਵੇਂ ਕਿਸੇ ਦੇਸ ਦੇ ਫ਼ੌਜੀ ਇਕੱਠੇ ਹੋ ਕੇ ਵੱਖੋ-ਵੱਖਰੇ ਕੰਮ ਵੰਡ ਲੈਣ। ਕੋਈ ਬਾਲਣ ਇਕੱਠਾ ਕਰਕੇ ਲਿਆਉਂਦਾ ਹੈ, ਕੋਈ ਸ਼ਬਜ਼ੀ ਬਣਾਉਂਦਾ ਹੈ, ਕੋਈ ਮਸਾਲਾ ਰਗੜਦਾ ਹੈ, ਕੋਈ ਅੱਗ ਬਾਲ ਦਿੰਦਾ ਹੈ, ਕੋਈ ਆਟਾ ਗੁੰਨ੍ਹ ਲੈਂਦਾ ਹੈ, ਕੋਈ ਰੋਟੀ ਪਕਾ ਲੈਂਦਾ ਹੈ। ਇਸ ਪ੍ਰਕਾਰ ਇਹ ਸਾਰੇ ਮਿਲ ਕੇ ਭੁੱਖ ਦੀ ਨਵਿਰਤੀ ਵਾਸਤੇ ਭੋਜਨ ਪਕਾ ਕੇ ਖਾਂਦੇ ਹਨ। ਇਸੇ ਤਰ੍ਹਾਂ ਛੇ ਸ਼ਾਸਤ੍ਰਾਂ ਦਾ ਉਪਦੇਸ਼ ਜਾਣੋ। ਇਨ੍ਹਾਂ ਵਿੱਚੋਂ ੧. ਸਾਂਖ ਚੇਤਨ ਦੇ ਸਰੂਪ ਨੂੰ ਜਾਨਣ ਵਾਸਤੇ ਸਹਾਇਕ ਹੈ, ੨. ਨਿਆਂਇਕ ਕਰਤਰੀ ਭਾਵ ਨੂੰ ਸਿੱਧ ਕਰਨ ਵਿਚ ਸਹਾਇਕ ਹੈ ਕਿ ਕਰਤਾ ਪਰਮੇਸ਼ਰ ਹੈ, ੩. ਵਿਸ਼ੇਸ਼ਕ ਸ਼ਾਸਤ੍ਰ ਸਮਾਂ ਐਵੇਂ ਨਾ ਲੰਘਾਉ। ਸਮੇਂ ਦੀ ਕਦਰ ਕਰਨ ਵਿਚ ਸਹਾਇਕ ਹੈ ਅਤੇ ਛੇਵਾਂ ਵੇਦਾਂਤ ਗਿਆਨ ਵਾਸਤੇ ਸਹਾਇਕ ਹੈ। ਇਸ ਪ੍ਰਕਾਰ ਇਨ੍ਹਾਂ ਛੇਆਂ ਦਾ ਰੋਟੀ ਪਕਾ ਕੇ ਖਾਣ ਵਾਂਗੂੰ ਇਕ ਗਿਆਨ ਦੀ ਪ੍ਰਾਪਤੀ ਦਾ ਹੀ ਸਿੱਟਾ ਨਿਕਲਦਾ ਹੈ।

**ਦ੍ਰਿਸ਼ਟਾਂਤ :** ਜਿਵੇਂ ਛੇ ਨੇਤ੍ਰਹੀਣਾਂ ਨੂੰ (ਜੋ ਹਾਥੀ ਦੇ ਬਾਰੇ ਜਾਨਣਾ ਚਾਹੁੰਦੇ ਸਨ) ਕਿਸੇ ਨੇ ਹਾਥੀ ਵਿਖਾਇਆ। ਇਕ ਨੂੰ ਲੱਤਾਂ ਦਿਖਾਈਆਂ, ਦੂਜੇ ਨੂੰ ਸੁੰਡ, ਤੀਜੇ ਨੂੰ ਪੂਛ, ਚੌਥੇ ਨੂੰ ਪੇਟ, ਪੰਜਵੇਂ ਨੂੰ ਕੰਨ, ਛੇਵੇਂ ਨੂੰ ਸਿਰ ਦਿਖਾਇਆ। ਉਹ ਛੇ ਨੇਤ੍ਰਹੀਣ ਵੀਚਾਰ ਕਰਨ ਲੱਗੇ ਕਿ ਹਾਥੀ ਕਿਹੋ ਜਿਹਾ ਹੈ ਤਾਂ ਜੋ ਜੋ ਹਾਥੀ ਦਾ ਅੰਗ ਹੱਥਾਂ ਨਾਲ ਸਪਰਸ਼ ਕਰਕੇ ਸਮਝਿਆ, ਉਹ ਦੱਸਣ ਲੱਗੇ। ਜਿਸ ਨੇ ਲੱਤਾਂ ਟੋਹ ਕੇ ਵੇਖੀਆਂ ਸਨ, ਉਹ ਕਹਿੰਦਾ ਹੈ ਕਿ ਹਾਥੀ ਥਮਲੇ ਵਰਗਾ ਹੁੰਦਾ ਹੈ, ਦੂਜਾ ਜਿਸ ਨੇ ਸੁੰਡ ਵੇਖੀ ਸੀ, ਉਸ ਨੇ ਕਿਹਾ ਕਿ ਹਾਥੀ ਕੇਲੇ ਵਰਗਾ ਹੁੰਦਾ ਹੈ, ਤੀਜੇ ਨੇ ਪੂਛ ਦੇਖੀ ਸੀ, ਉਹ ਕਹਿੰਦਾ ਹੈ ਕਿ ਹਾਥੀ ਰੱਸੇ ਵਰਗਾ ਹੁੰਦਾ ਹੈ, ਚੌਥਾ ਜਿਸ ਨੇ ਪੇਟ ਦੇਖਿਆ ਸੀ, ਉਹ ਕਹਿੰਦਾ ਕਿ ਹਾਥੀ ਗਹੀਰੇ (ਗੁਹਾਰੇ) ਵਰਗਾ ਹੁੰਦਾ ਹੈ, ਪੰਜਵਾਂ ਜਿਸ ਨੇ ਕੰਨ ਦੇਖੇ ਸੀ, ਉਸ ਨੇ ਕਿਹਾ ਕਿ ਹਾਥੀ ਛੱਜ ਵਰਗਾ ਹੁੰਦਾ ਹੈ, ਛੇਵਾਂ ਜਿਸ ਨੇ ਸਿਰ ਵੇਖਿਆ ਸੀ, ਉਸ ਨੇ ਕਿਹਾ ਕਿ ਹਾਥੀ ਮੁਨਾਰੇ ਵਰਗਾ ਹੁੰਦਾ ਹੈ। ਇਉਂ ਉਨ੍ਹਾਂ ਦਾ ਮੱਤ-ਭੇਦ ਹੋ ਗਿਆ, ਇਕ ਦੂਜੇ ਨਾਲ ਸਹਿਮਤ ਨਾ ਹੋਣ। ਇੱਕੋ ਹਾਥੀ ਨੂੰ ਛੇ ਪ੍ਰਕਾਰ ਦਾ ਕਿਵੇਂ ਕਿਹਾ ਜਾ ਸਕਦਾ ਹੈ ? ਉਥੇ ਇਕ ਸੁਜਾਖਾ ਬੰਦਾ ਆ ਗਿਆ। ਉਸਨੇ ਕਿਹਾ ਕਿ ਲੜੋ ਨਾ, ਤੁਹਾਨੂੰ ਇੱਕੋ ਹਾਥੀ ਦੇ ਵੱਖੋ-ਵੱਖਰੇ ਅੰਗ ਦਿਖਾਏ ਹਨ। ਸਮੁੱਚੇ ਰੂਪ ਵਿਚ ਹਾਥੀ ਇੱਕੋ ਹੀ ਹੈ। ਇਉਂ ਇਹ ਛੇ ਸ਼ਾਸਤ੍ਰ ਇੱਕੋ ਬ੍ਰਹਮ ਦਾ ਹੀ ਕਥਨ ਕਰਦੇ ਹਨ। ਇਸ ਕਰਕੇ ਛਿਅ = ਛੇ ਸ਼ਾਸਤ੍ਰਾਂ ਦਾ ਛੇ-ਇਕ ਅੰਗੀ ਉਪਦੇਸ਼ ਹੈ।

**ਜਿਸੁ ਦਰ ਕਾਰਣਿ, ਫਿਰਾ ਉਦਾਸੀ; ਸੋ ਦਰੁ ਕੋਈ ਆਇ ਕਹੈ ॥੧॥**

ਜਿਸ ਸ਼ਾਸਤ੍ਰ ਗਿਆਨ ਰੂਪੀ ਦਰਵਾਜ਼ੇ ਵਾਸਤੇ ਮੈਂ ਉਦਾਸ ਹੋਈ ਫਿਰਦੀ ਸਾਂ, ਉਹ ਦਰ ਕੋਈ ਆ ਕੇ ਕਹੇ ਭਾਵ ਸਤਿਗੁਰੂ ਜੀ ਹੀ ਅਦ੍ਵੈਤ ਵਾਦ ਨੂੰ ਸਿੱਧ ਕਰਕੇ ਦੱਸਣਗੇ, ਨਹੀਂ ਤਾਂ ਸਾਰੇ ਸ਼ਾਸਤ੍ਰ ਭਿੰਨ-ਭਿੰਨ ਗਿਆਨ ਹੀ ਕਥਨ ਕਰਦੇ ਹਨ ॥੧॥

## ਕਿਨ ਬਿਧਿ; ਸਾਗਰੁ ਤਰੀਐ ॥ ਜੀਵਤਿਆ; ਨਹ ਮਰੀਐ ॥੧॥ਰਹਾਉ॥

ਹੇ ਸਤਿਗੁਰੂ ਜੀ ! ਕਿਨ = ਕਿਸ ਬਿਧਿ = ਤਰੀਕੇ ਨਾਲ ਸੰਸਾਰ ਰੂਪੀ ਸਾਗਰੁ = ਸਮੁੰਦ੍ਰ ਤੋਂ ਤਰੀਐ = ਪਾਰ ਹੋਣਾ ਕਰੀਏ ? ਅੱਗੋਂ ਗੁਰੂ ਜੀ ਆਖਦੇ ਹਨ ਕਿ ਜੀਵਤ ਭਾਵ ਵੱਲੋਂ ਮਰੇ। ਤਾਂ :

ਹੇ ਗੁਰੂ ਜੀ ! ਜੀਵਤਿਆ = ਜੀਵਤ ਭਾਵ ਵੱਲੋਂ ਨਹ = ਨਹੀਂ ਮਰੀਐ = ਮਰਿਆ ਜਾਂਦਾ ਭਾਵ ਜੀਵਤ ਭਾਵ ਵੱਲੋਂ ਕਿਵੇਂ ਮਰਨਾ ਕਰੀਏ ? ॥੧॥ਰਹਾਉ॥

ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਅਖ਼ੀਰ ਵਿਚ ਸਪਸ਼ਟ ਕਰਨਗੇ, ਪਹਿਲਾਂ ਜੋ ਪਰਮਾਤਮਾ ਦੇ ਦਰ ਵਿਚ ਪਹੁੰਚਿਆ ਨਹੀਂ ਜਾਂਦਾ, ਉਨ੍ਹਾਂ ਕਠਿਨਾਈਆਂ, ਕਾਰਨਾਂ ਦਾ ਵੇਰਵਾ ਦੇਂਦੇ ਹਨ :

## ਦੁਖੁ ਦਰਵਾਜਾ ਰੋਹੁ ਰਖਵਾਲਾ; ਆਸਾ ਅੰਦੇਸਾ ਦੁਇ ਪਟ ਜੜੇ ॥

ਜੰਮਣ ਮਰਣ ਦਾ ਦੁੱਖ ਰੂਪੀ ਦਰਵਾਜ਼ਾ ਹੈ, ਰੋਹੁ = ਕ੍ਰੋਧ ਰੂਪੀ ਰਖਵਾਲਾ = ਰਾਖਾ (ਦਰਵਾਜ਼ੇ ਦੇ ਬਾਹਰ ਪਹਿਰਾ ਦੇਣ ਵਾਲਾ) ਹੈ, ਜੋ ਪਰਮਾਤਮਾ ਦੇ ਵੱਲ ਜਾਣ ਨਹੀਂ ਦੇਂਦਾ ਅਤੇ ਆਸਾ ਤੇ ਅੰਦੇਸਾ = ਸੰਸਿਆਂ ਰੂਪੀ ਦੁਇ = ਦੋ ਪਟ = ਤਖ਼ਤੇ ਜੜੇ ਹੋਏ ਹਨ।

## ਮਾਇਆ ਜਲੁ ਖਾਈ, ਪਾਣੀ ਘਰੁ ਬਾਧਿਆ;
## ਸਤ ਕੈ ਆਸਣਿ ਪੁਰਖੁ ਰਹੈ ॥੨॥

ਮਾਇਆ ਰੂਪੀ ਜਲੁ = ਪਾਨੀ ਦੀ ਖਾਈ ਹੈ **ਵਾ:** ਮਾਇਆ ਖਾਈ ਵਾਂਗ ਡੂੰਘੀ ਹੈ, ਇਸ ਵਿਚ ਪਦਾਰਥਾਂ ਰੂਪੀ ਪਾਣੀ ਹੈ। ਇਨ੍ਹਾਂ ਪਦਾਰਥਾਂ ਰੂਪੀ ਪਾਣੀ ਵਿਚ ਜੀਵਾਂ ਨੇ ਆਪਣਾ ਘਰ ਬਾਧਿਆ = ਬੰਨ੍ਹਿਆ ਹੋਇਆ ਹੈ, ਫੇਰ ਪੁਰਖੁ = ਜੀਵ ਸਤ ਸਰੂਪ ਵਿਚ ਆਸਣਿ = ਇਸਥਿਤ ਕਿਵੇਂ ਰਹਿ ਸਕਦਾ ਹੈ, ਭਾਵ ਨਹੀਂ ਰਹਿ ਸਕਦਾ **ਵਾ:** ਸਤ ਪੁਰਖ ਮਹਾਤਮਾ ਜਨ ਐਸੇ ਸੰਸਾਰ ਵਿਚ ਆਸਣ ਕਰ ਰਹੇ ਹਨ ॥੨॥

### ਦੂਸਰਾ ਅਰਥ

**ਦੁਖੁ ਦਰਵਾਜਾ ਰੋਹੁ ਰਖਵਾਲਾ; ਆਸਾ ਅੰਦੇਸਾ ਦੁਇ ਪਟ ਜੜੇ ॥**

ਜਿਸ ਜਪ ਤਪ ਨੂੰ ਦੁਖ ਮੰਨਿਆ ਹੋਇਆ ਹੈ, ਇਹ ਜਪ ਤਪ ਰੂਪ ਪ੍ਰਭੂ ਦੀ ਪ੍ਰਾਪਤੀ ਦਾ ਦਰਵਾਜ਼ਾ ਹੈ, ਜੋ ਸਿਮਰਨ ਭਜਨ ਕਰਨ ਵਿਚ ਆਲਸ ਆਉਣਾ ਹੈ, ਉਸ ਉਪਰ ਰੋਹੁ = ਕ੍ਰੋਧ ਕਰਨ ਵਿਚ ਰਖਵਾਲਾ ਹੈ **ਵਾ:** ਸੁਖ ਦੁਖ ਵਿਚ ਜੋ ਸਮਾਨ ਬਿਰਤੀ ਕਰਨੀ ਹੈ, ਇਹ ਪਰਮਾਤਮਾ ਦੀ ਪ੍ਰਾਪਤੀ ਦਾ ਦਰਵਾਜ਼ਾ ਹੈ, ਜੋ ਰੋਹੁ = ਕ੍ਰੋਧ ਨੂੰ (ਰਖ + ਵਾਲਾ) ਰਖ = ਰੱਖਣ ਭਾਵ ਰੋਕਣ ਵਾਲਾ ਹੋਣਾ ਹੈ, ਇਹ ਰਖਵਾਲਾ ਹੋਣਾ ਕਰੇ।

ਪਦਾਰਥਾਂ ਦੀ ਆਸਾ = ਇੱਛਾ ਤੇ ਅੰਦੇਸਾ = ਸੰਸਾ ਇਨ੍ਹਾਂ ਦੋਵੇਂ ਜੜੇ ਹੋਏ ਤਖ਼ਤਿਆਂ ਨੂੰ ਅੰਦਰੋਂ ਪਟ = ਪੁੱਟ ਦੇਣਾ ਕਰੇ **ਵਾ:** ਦੁਇ = ਦ੍ਵੈਤ ਤੇ ਜੜੇ = ਜੜਤਾ ਬਿਰਤੀ ਨੂੰ ਵੀ ਪੁੱਟ ਦੇਣਾ ਕਰੇ ਤਾਂ ਪ੍ਰਭੂ ਪ੍ਰਾਪਤੀ ਦਾ ਦਰਵਾਜ਼ਾ ਖੁੱਲ੍ਹੇਗਾ।

**ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ; ਸਤ ਕੈ ਆਸਣਿ ਪੁਰਖੁ ਰਹੈ ॥੨॥**

ਜਿਸਨੇ ਮਾਇਆ = ਮਾਇਆ ਭਾਵ ਭਉ ਭਗਤੀ, ਪ੍ਰੇਮ ਰੂਪੀ ਜਲ ਅਤੇ ਨਿਮਰਤਾ ਰੂਪੀ ਖਾਈ ਧਾਰਣ ਕੀਤੀ ਹੈ **ਵਾ:** ਜਲ ਭਾਵ ਪਦਾਰਥਾਂ ਦੀ ਇੱਛਾ ਨੂੰ ਖਾਈ = ਖਾ, ਅਭਾਵ ਕਰ ਲਿਆ ਤੇ ਪ੍ਰੇਮ ਰੂਪੀ ਪਾਣੀ ਵਿਚ ਆਪਣੇ ਅੰਤਹਕਰਣ ਰੂਪੀ ਘਰ ਨੂੰ ਬੰਨ੍ਹਣਾ ਕੀਤਾ ਹੈ, ਭਾਵ ਅੰਤਹਕਰਣ ਵਿਚ ਪ੍ਰਭੂ ਦੇ ਪ੍ਰੇਮ ਦਾ ਪ੍ਰਵਾਹ ਚਲਾਇਆ ਹੈ, ਉਹੋ ਹੀ ਸਭ ਸਰੂਪ ਪਰਮਾਤਮਾ ਦੇ ਵਿਚ ਇਸਥਿਤ ਹੋ ਕੇ ਰਹਿੰਦਾ ਹੈ ॥੨॥

***ਪ੍ਰਸ਼ਨ :*** *ਇਹ ਆਸਾ ਅੰਦੇਸਾ ਦੇ ਤਖ਼ਤੇ ਕਿਵੇਂ ਪੱਟੇ ਜਾਣਗੇ ?*
***ਉੱਤਰ :*** ਆਪਣੇ ਮਨ ਵਿਚ ਐਸਾ ਨਿਸਚਾ ਕਰੋ ਕਿ :

## ਕਿੰਤੇ ਨਾਮਾ ਅੰਤੁ ਨ ਜਾਨਿਆ; ਤੁਮ ਸਰਿ ਨਾਹੀ ਅਵਰੁ ਹਰੇ ॥

ਹੇ ਪ੍ਰਭੂ ! ਤੇਰੇ ਕਿੰਤੇ = ਕਿਤਨੇ ਹੀ ਨਾਮ ਹਨ **ਵਾ:** ਕਿਤਨੇ ਹੀ ਤੇਰੇ ਨਾਮ ਨੂੰ ਜਪਣ ਵਾਲੇ ਹਨ, ਉਨ੍ਹਾਂ ਦਾ ਅੰਤੁ = ਓੜਕ ਨਹੀਂ ਜਾਨਿਆ ਜਾਂਦਾ, ਹੇ ਹਰੇ = ਹਰੀ ! ਤੁਮ = ਤੇਰੇ ਸਰਿ = ਸਦਰਸ਼ ਅਵਰ = ਹੋਰ ਕੋਈ ਨਹੀਂ ਹੈ।

## ਊਚਾ ਨਹੀ ਕਹਣਾ ਮਨ ਮਹਿ ਰਹਣਾ; ਆਪੇ ਜਾਣੈ ਆਪਿ ਕਰੇ ॥੩॥

ਫੇਰ ਊਚਾ = ਉੱਚਾ ਭਾਵ ਹੰਕਾਰ ਵਾਲਾ ਬਚਨ ਨਹੀਂ ਕਹਣਾ = ਆਖਣਾ ਚਾਹੀਦਾ, ਮਨ ਵਿਚ ਹੀ ਅਜਰ ਸ਼ਕਤੀ ਨੂੰ ਜਰ ਕੇ ਰਹਿਣਾ ਕਰੇ **ਵਾ:** ਜੇਕਰ ਕੋਈ ਹੰਕਾਰ ਦਾ ਬਚਨ ਕਹੇ ਤਾਂ ਉਸ ਨੂੰ ਮਨ ਵਿਚ ਸਹਾਰ ਕੇ ਨਿਮਰਤਾ ਵਿਚ ਰਹਿਣਾ ਕਰੇ। ਹਰੀ ਆਪ ਹੀ ਜੀਵਾਂ ਦੇ ਕਰਮਾਂ ਨੂੰ ਜਾਣਦਾ ਹੈ ਅਤੇ ਆਪ ਹੀ ਫਲ ਦੇਣਾ ਕਰਦਾ ਹੈ **ਵਾ:** ਉਹ ਆਪ ਹੀ ਸਭ ਦੇ ਹਿਰਦਿਆਂ ਦੀ ਹਾਲਤ ਨੂੰ ਜਾਣਦਾ ਹੈ ਤੇ ਆਪ ਹੀ ਸਾਡੀ ਕਲਿਆਣ ਕਰੇਗਾ। ਐਸੇ ਨਿਸਚੇ ਕਰਕੇ ਆਸਾ ਅੰਦੇਸਾ ਦੇ ਤਖ਼ਤੇ ਖੁੱਲ੍ਹਦੇ ਹਨ ॥੩॥

## ਜਬ ਆਸਾ, ਅੰਦੇਸਾ ਤਬਹੀ; ਕਿਉ ਕਰਿ ਏਕੁ ਕਹੈ ॥

ਜਬ = ਜਿਤਨਾ ਚਿਰ ਤਕ ਜੀਵ ਨੂੰ ਪਦਾਰਥਾਂ ਦੀ ਆਸਾ = ਉਮੀਦ ਲੱਗੀ ਹੋਈ ਹੈ, ਤਬਹੀ = ਤਦੋਂ ਹੀ ਉਸ ਨੂੰ ਅੰਦੇਸਾ = ਸੰਸਾ ਬਣਿਆ ਰਹਿੰਦਾ ਹੈ। ਫੇਰ ਜੀਵ ਕਿਉ = ਕਿਵੇਂ ਕਰਿ = ਕਰਕੇ ਏਕੁ = ਅਦ੍ਵੈਤ ਸਰੂਪ ਨੂੰ ਕਹੈ = ਕਥਨ ਕਰ ਸਕਦਾ ਹੈ, ਭਾਵ ਨਹੀਂ ਕਥਨ ਕਰ ਸਕਦਾ।

## ਆਸਾ ਭੀਤਰਿ ਰਹੈ ਨਿਰਾਸਾ; ਤਉ ਨਾਨਕ ਏਕੁ ਮਿਲੈ ॥੪॥

ਜੇਕਰ ਆਸਾ ਰੂਪੀ ਸੰਸਾਰ ਦੇ ਭੀਤਰਿ = ਵਿਚ ਨਿਰਾਸਾ = ਆਸਾਂ ਤੋਂ ਨਿਰਲੇਪ ਹੋ ਕੇ ਰਹੈ = ਰਹਿਣਾ ਕਰੇ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਉ = ਤਦੋਂ ਹੀ ਜੀਵ ਏਕੁ = ਅਦੁੱਤੀ ਬ੍ਰਹਮ ਨੂੰ ਮਿਲੈ = ਮਿਲ ਸਕਦਾ ਹੈ ॥੪॥

## ਇਨ ਬਿਧਿ; ਸਾਗਰੁ ਤਰੀਐ ॥
## ਜੀਵਤਿਆ; ਇਉ ਮਰੀਐ ॥੧॥ਰਹਾਉ ਦੂਜਾ॥੩॥

ਹੇ ਭਾਈ ! ਇਨ = ਇਸ ਬਿਧਿ = ਤਰੀਕੇ ਨਾਲ ਸੰਸਾਰ ਰੂਪੀ ਸਾਗਰੁ = ਸਮੁੰਦ੍ਰ ਤੋਂ ਤਰੀਐ = ਪਾਰ ਹੋਈਦਾ ਹੈ।

ਅਤੇ ਇਉ = ਇਸ ਪ੍ਰਕਾਰ ਹੀ ਆਸਾ ਤੋਂ ਨਿਰਾਸ਼ ਹੋ ਕੇ ਜੀਵਤਿਆ = ਜੀਵਤ ਭਾਵ ਵੱਲੋਂ ਮਰੀਐ = ਮਰੀਦਾ ਹੈ।

ਰਹਾਉ ਦੂਜਾ = ਦੂਸਰਾ ਰਹਾਉ ਉਚਾਰਣ ਕਰਕੇ ਸਤਿਗੁਰੂ ਜੀ ਨੇ ਪਹਿਲੇ ਰਹਾਉ ਵਿਚ ਕਥਨ ਕੀਤੇ ਪ੍ਰਸ਼ਨਾਂ ਦਾ ਉੱਤਰ ਸਪੱਸ਼ਟ ਕੀਤਾ ਹੈ ॥੧॥ਰਹਾਉ ਦੂਜਾ ॥੩॥

## ਰਾਮਕਲੀ ਮਹਲਾ ੧ ॥

**ਉਥਾਨਕਾ :** ਇਕ ਵਾਰ ਕੁੱਝ ਜੋਗੀ ਜੋਗ ਦੇ ਚਿੰਨ੍ਹ ਲੈ ਕੇ ਸਤਿਗੁਰਾਂ ਨੂੰ ਮਿਲੇ ਅਤੇ ਕਿਹਾ ਕਿ ਹੇ

ਮਹਾਰਾਜ! ਤੁਸੀਂ ਇਹ ਜੋਗ ਦੇ ਚਿੰਨ੍ਹ ਧਾਰਨ ਕਰ ਲਵੋ, ਤਦੋਂ ਸਤਿਗੁਰਾਂ ਨੇ ਕਿਹਾ ਕਿ ਹੇ ਸਿੱਧੋ! ਅਸੀਂ ਤਾਂ ਪਹਿਲਾਂ ਤੋਂ ਹੀ ਜੋਗ ਦੇ ਚਿੰਨ੍ਹ ਧਾਰਨ ਕੀਤੇ ਹੋਏ ਹਨ। ਅੱਗੋਂ ਸਿੱਧਾਂ ਨੇ ਕਿਹਾ ਕਿ ਤੁਹਾਡੇ ਪਾਸ ਚਿੰਨ੍ਹ ਤਾਂ ਕੋਈ ਦਿਸਦੇ ਨਹੀਂ ਹਨ, ਪਰ ਫੇਰ ਤੁਸੀਂ ਕਿਹੜੇ ਚਿੰਨ੍ਹ ਧਾਰਨ ਕੀਤੇ ਹੋਏ ਹਨ? ਸਤਿਗੁਰਾਂ ਨੇ ਕਿਹਾ ਕਿ ਜੋ ਅਸੀਂ ਚਿੰਨ੍ਹ ਧਾਰਨ ਕੀਤੇ ਹਨ, ਇਹ ਸ਼ਾਸਤ੍ਰਾਂ ਸਿੰਮ੍ਰਿਤੀਆਂ ਵਿਚ ਕਥਨ ਨਹੀਂ ਕੀਤੇ ਹੋਏ। ਜਿਹੜੇ ਤੁਸੀਂ ਬਾਹਰੀ ਚਿੰਨ੍ਹ ਸਾਨੂੰ ਧਾਰਨ ਲਈ ਕਹਿੰਦੇ ਹੋ, ਇਹ ਹੈ ਤਾਂ ਦੂਖਨ ਰੂਪ ਹਨ, ਪਰ ਅਸੀਂ ਇਨ੍ਹਾਂ ਨੂੰ ਭੂਖਨ ਰੂਪ ਕਰਕੇ ਕਥਨ ਕਰਦੇ ਹਾਂ:

## ਸੁਰਤਿ ਸਬਦੁ ਸਾਖੀ, ਮੇਰੀ ਸਿੰਙੀ; ਬਾਜੈ ਲੋਕੁ ਸੁਣੇ ॥

ਹੇ ਭਾਈ! ਸੁਰਤਿ = ਗਿਆਤ ਸਰੂਪ ਸਬਦੁ = ਬ੍ਰਹਮ ਦੀ ਸਾਖੀ = ਸਿੱਖਿਆ ਗ੍ਰਹਿਣ ਕਰਨੀ ਹੀ ਮੇਰੀ ਸਿੰਙੀ ਧਾਰਨ ਕੀਤੀ ਹੋਈ ਹੈ **ਵਾ:** ਸਾਰਿਆਂ ਦੇ ਸਾਖੀ = ਪ੍ਰਕਾਸ਼ ਸਰੂਪ ਚੇਤਨ ਪ੍ਰਭੂ ਵਿਚ ਜੋ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਸੁਰਤਿ = ਬਿਰਤੀ ਜੋੜਨੀ **ਵਾ:** (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਕਰਨੀ ਹੈ, ਇਹੋ ਹੀ ਮੇਰੀ ਸਿੰਙੀ ਹੈ।

***ਪ੍ਰਸ਼ਨ :*** *ਹੇ ਮਹਾਰਾਜ! ਇਸ ਸਿੰਙੀ ਨੂੰ ਕੌਣ ਸੁਣਦਾ ਹੈ?*

***ਉੱਤਰ :***

ਜਿਨ੍ਹਾਂ ਦੇ ਅੰਦਰ ਨਾਮ, ਅਜਪਾ ਜਾਪ ਦੀ ਧੁਨੀ ਬਾਜੈ = ਵੱਜ ਰਹੀ ਹੈ, ਉਹ ਲੋਕ ਇਸ ਸਿੰਙੀ ਨੂੰ ਸੁਣੈ = ਸੁਣਦੇ ਹਨ **ਵਾ:** ਜਿਨ੍ਹਾਂ ਦੇ ਅੰਦਰ ਵਿਜਾਤੀ ਬਿਰਤੀ ਦਾ ਤ੍ਰਿਸਕਾਰ ਅਤੇ ਸਜਾਤੀ ਬਿਰਤੀ ਦਾ ਪ੍ਰਵਾਹ ਚੱਲਦਾ ਹੈ ਜਾਂ ਜਿਨ੍ਹਾਂ ਦੇ ਅੰਦਰ ਸ੍ਰੇਸ਼ਟ ਪ੍ਰੀਤੀ ਹੈ, ਉਹੋ ਹੀ ਇਹ ਵੱਜ ਰਹੀ ਸਿੰਙੀ ਨੂੰ ਸੁਣਦੇ, ਅਨੁਭਵ ਕਰਦੇ ਹਨ।

ਹੇ ਮਹਾਰਾਜ! ਅਸੀਂ ਜੋਗੀ ਲੋਕ ਪਾਤ੍ਰ ਦੁਆਰਾ ਭਿੱਖਿਆ ਲੈ ਕੇ ਝੋਲੀ ਵਿਚ ਪਵਾਉਣੀ ਕਰਦੇ ਹਾਂ, ਤੁਹਾਡੇ ਪਾਸ ਪਾਤਰ ਤੇ ਝੋਲੀ ਕਿਹੜੀ ਹੈ ਅਤੇ ਭਿੱਖਿਆ ਕਿਹੜੀ ਪਵਾਉਂਦੇ ਹੋ?

***ਉੱਤਰ :***

## ਪਤੁ ਝੋਲੀ, ਮੰਗਣ ਕੈ ਤਾਈ; ਭੀਖਿਆ ਨਾਮੁ ਪੜੇ ॥੧॥

('ਪੜੇ' ਦਾ ਉਚਾਰਣ ਪੋਲਾ ਹੈ)

ਹੇ ਸਿੱਧੋ! ਸਾਡੇ ਪਾਸ ਵੀਚਾਰ ਰੂਪੀ ਪਤੁ = ਪਾਤ੍ਰ ਹੈ, ਸ਼ਰਧਾ ਰੂਪੀ ਝੋਲੀ ਮੰਗਣ ਕੈ = ਦੇ ਤਾਈਂ = ਵਾਸਤੇ ਰੱਖੀ ਹੋਈ ਹੈ, ਅਸੀਂ ਇਹੋ ਆਖਦੇ ਹਾਂ ਕਿ ਗੁਰਾਂ ਦੁਆਰਾ ਇਸ ਝੋਲੀ ਵਿਚ ਨਾਮ ਰੂਪੀ ਭੀਖਿਆ = ਖ਼ੈਰਾਤ ਪੜੇ = ਪੈਣਾ ਕਰੇ ॥੧॥

## ਬਾਬਾ; ਗੋਰਖੁ ਜਾਗੈ ॥

ਬਾਬਾ = ਹੇ ਜੋਗੀ ਪੁਰਖੋ! ਗੋਰਖ ਦੀ ਅਲੱਖ-ਅਲੱਖ ਧੁਨੀ ਜਾਗੈ = ਜਗਾਉਂਦੇ ਹੋ, ਪਰ ਸਾਡੇ ਅਨੁਸਾਰ ਤਾਂ:

## ਗੋਰਖੁ ਸੋ, ਜਿਨਿ ਗੋਇ ਉਠਾਲੀ; ਕਰਤੇ ਬਾਰ ਨ ਲਾਗੈ ॥੧॥ਰਹਾਉ॥

ਸੋ = ਉਹੋ ਹੀ ਗੋਰਖ ਹੈ, ਜਿਨਿ = ਜਿਸ ਨੇ ਸਾਰੀ ਗੋਇ = ਪ੍ਰਿਥਵੀ ਉਠਾਲੀ = ਚੁੱਕੀ ਹੋਈ ਹੈ, ਭਾਵ ਆਪਣੇ ਹੁਕਮ, ਸੱਤਾ ਦੇ ਆਸਰੇ ਟਿਕਾਈ ਹੋਈ ਹੈ **ਵਾ:** ਜਿਸਨੇ ਸੰਸਾਰ ਰੂਪੀ ਗੋਇ = ਖਿੱਦੋ ਚੁੱਕੀ ਹੋਈ

ਹੈ, ਭਾਵ ਸਾਰਾ ਸੰਸਾਰ ਉਤਪਤ ਕੀਤਾ ਹੈ, ਉਸ ਨੂੰ ਇਹ ਸ੍ਰਿਸ਼ਟੀ ਪੈਦਾ ਕਰਤੇ = ਕਰਦਿਆਂ ਬਾਰ = ਦੇਰ ਨਹੀਂ ਲਾਗੈ = ਲੱਗਦੀ ॥੧॥ਰਹਾਉ॥

## ਪਾਣੀ ਪ੍ਰਾਣ, ਪਵਣਿ ਬੰਧਿ ਰਾਖੇ; ਚੰਦੁ ਸੂਰਜੁ ਮੁਖਿ ਦੀਏ ॥

ਉਸ ਪਰਮਾਤਮਾ ਨੇ ਪਾਨੀ = ਜਲ ਅਤੇ ਪਵਣਿ = ਹਵਾ ਆਦਿ ਪੰਜਾਂ ਤੱਤਾਂ ਦੁਆਰਾ ਸਾਰਾ ਸੰਸਾਰ ਬਣਾ ਕੇ ਵਿਚ ਪ੍ਰਾਣਾਂ ਨੂੰ ਬੰਧਿ = ਬੰਨ੍ਹ ਕੇ ਰਾਖੇ = ਰੱਖਣਾ ਕੀਤਾ ਹੈ, ਪੁਨਾ ਚੰਦੁ = ਚੰਦ੍ਰਮਾ ਤੇ ਸੂਰਜ ਦੋਵੇਂ ਅਕਾਸ਼ ਵਿਚ ਮੁਖਿ = ਮੁਖੀ ਦੀਏ = ਦੀਵੇ ਕੀਤੇ ਹੋਏ ਹਨ।

**ਅਥਵਾ** ਪਾਨੀ ਤੇ ਪਵਣ ਆਦਿ ਪੰਜਾਂ ਤੱਤਾਂ ਦੇ ਰਚਿਤ ਸਰੀਰ ਵਿਚ ਪ੍ਰਾਣ ਬੰਨ੍ਹ ਕੇ ਰੱਖੇ ਹਨ ਅਤੇ ਮੁੱਖ ਉਪਰ ਸੱਜਾ ਖੱਬਾ ਨੇਤ੍ਰ ਰੂਪ ਦੋ ਦੀਵੇ ਹਨ **ਵਾ:** ਵਿਵੇਕ ਤੇ ਵੈਰਾਗ ਜਾਂ ਪ੍ਰੋਖ ਗਿਆਨ ਰੂਪੀ ਚੰਦ੍ਰਮਾ ਅਤੇ ਅਪ੍ਰੋਖ ਗਿਆਨ ਰੂਪੀ ਸੂਰਜ, ਇਹ ਦੀਵੇ ਦੇਣਾ ਕੀਤੇ ਹਨ।

## ਮਰਣ ਜੀਵਣ ਕਉ ਧਰਤੀ ਦੀਨੀ; ਏਤੇ ਗੁਣ ਵਿਸਰੇ ॥੨॥

ਮਰਣ ਜੀਵਣ = ਮੌਤ ਤੇ ਜਨਮ ਕਉ = ਦੇ ਵਿਵਹਾਰ ਵਾਸਤੇ ਧਰਤੀ = ਪ੍ਰਿਥਵੀ ਦੀਨੀ = ਦੇਣਾ ਕੀਤੀ ਹੈ, ਪਰ ਅਕ੍ਰਿਤਘਨੀ ਜੀਵ ਨੂੰ ਪ੍ਰਭੂ ਦੇ ਏਤੇ = ਇਤਨੇ ਗੁਣ ਵਿਸਰੇ = ਭੁੱਲੇ ਹੋਏ ਹਨ **ਅਥਵਾ** ਜੀਵਤ ਭਾਵ ਤੋਂ ਮਰਨ ਵਾਸਤੇ ਆਤਮ ਵਿਸ਼ੈਣੀ ਬੁੱਧ ਜਾਂ ਤੁਰੀਆ ਪਦ ਰੂਪੀ ਧਰਤੀ ਦੇਣਾ ਕੀਤੀ ਹੈ, ਪਰ ਅਗਿਆਨੀ ਜੀਵ ਨੂੰ ਇਤਨੇ ਉਪਕਾਰੀ ਪ੍ਰਭੂ ਦੇ ਇਹ ਗੁਣ ਭੁੱਲ ਗਏ ਹਨ ॥੨॥

## ਸਿਧ ਸਾਧਿਕ ਅਰੁ ਜੋਗੀ ਜੰਗਮ; ਪੀਰ ਪੁਰਸ ਬਹੁਤੇਰੇ ॥

ਜੋ ਸਿਧ = ਸਿੱਧੀ ਦੀ ਪ੍ਰਾਪਤੀ ਵਾਲੇ, ਸਾਧਿਕ = ਸਾਧਨਾ ਵਾਲੇ ਅਰੁ = ਅਤੇ ਜੋਗੀ = ਜੋਗ ਮਤ ਨੂੰ ਧਾਰਨ ਵਾਲੇ ਜੰਗਮ = ਸ਼ੈਵੀਮਤ ਵਾਲੇ, ਪੀਰ = ਮੁਸਲਮਾਨਾਂ ਦੇ ਮੁਰਸ਼ਦ ਅਤੇ ਬਹੁਤੇਰੇ = ਅਨੇਕਾਂ ਪੁਰਸ = ਮਨੁੱਖ ਆਦਿਕ ਹਨ।

## ਜੇ ਤਿਨ ਮਿਲਾ, ਤ ਕੀਰਤਿ ਆਖਾ; ਤਾ ਮਨੁ, ਸੇਵ ਕਰੇ ॥੩॥

ਹੇ ਸਿੱਧੋ ! ਜੇ = ਜੇਕਰ ਮੈਂ ਤਿਨ = ਉਨ੍ਹਾਂ ਸਾਰਿਆਂ ਨੂੰ ਮਿਲਾ = ਮਿਲਨਾ ਕਰਾਂ ਤ = ਤਦ ਮੈਂ ਉਨ੍ਹਾਂ ਨੂੰ ਵਾਹਿਗੁਰੂ ਦੀ ਕੀਰਤਿ = ਕੀਰਤੀ ਦਾ ਉਪਦੇਸ਼ ਹੀ ਆਖਾ = ਕਹਿਣਾ ਕਰਾਂਗਾ। ਜੇਕਰ ਉਹ ਉਪਦੇਸ਼ ਮੰਨ ਕੇ ਕਮਾਉਣ ਲੱਗ ਪਏ ਤਾਂ ਸਾਡਾ ਮਨ ਉਨ੍ਹਾਂ ਦੀ ਸੇਵਾ = ਟਹਿਲ ਕਰੇ = ਕਰੇਗਾ ॥੩॥

## ਕਾਗਦੁ ਲੂਣੁ, ਰਹੈ ਘ੍ਰਿਤ ਸੰਗੇ; ਪਾਣੀ ਕਮਲੁ ਰਹੈ ॥

ਉਹ ਮਹਾਤਮਾ ਜਨ ਇਉਂ ਨਿਰਲੇਪ ਰਹਿੰਦੇ ਹਨ, ਜਿਵੇਂ ਕਾਗਦੁ = ਕਾਗ਼ਜ਼ ਅਤੇ ਲੂਣੁ = ਨਮਕ ਘ੍ਰਿਤ = ਘਿਉ ਦੇ ਸੰਗੇ = ਨਾਲ ਰਹੈ = ਰਹਿੰਦੇ ਹਨ ਭਾਵ ਘਿਉ ਵਿਚ ਗਲਦੇ ਨਹੀਂ ਹਨ **ਵਾ:** ਘਿਉ ਨਾਲ ਲਿਬੜੇ ਹੋਏ ਪਾਨੀ ਵਿਚ ਗਲਦੇ ਨਹੀਂ ਹਨ, ਤਿਵੇਂ ਕਾਗ਼ਜ਼ ਵਰਗਾ ਕਮਜ਼ੋਰ ਜਾਂ ਨਰਮ ਚਿੱਤ ਜੇਕਰ ਵਾਹਿਗੁਰੂ ਦੇ ਪ੍ਰੇਮ ਰੂਪੀ ਘਿਉ ਵਿਚ ਲਿੱਬੜ ਜਾਵੇ ਤਾਂ ਇਹ ਗਲਣੋਂ ਰਹਿਤ ਹੋ ਕੇ ਅਚੱਲ ਹੋ ਜਾਂਦਾ ਹੈ ਅਤੇ ਇਸ ਉਪਰ ਬੁਰਾ ਭਲਾ ਅਧਿਆਸ ਰੂਪੀ ਲੇਖ ਨਹੀਂ ਲਿਖੇ ਜਾ ਸਕਦੇ ਪੁਨਾ ਲੂਣ ਦੀ ਨਿਆਈਂ ਵਿਸ਼ਿਆਂ ਰੂਪੀ ਪਾਨੀ ਵਿਚ ਗਲਣ ਵਾਲਾ ਚਿੱਤ ਵੀ ਪ੍ਰੇਮ ਰੂਪੀ ਘਿਉ ਦੀ ਸੰਗਤ ਕਰ ਕੇ ਅਚੱਲ ਹੋ ਜਾਂਦਾ ਹੈ।

ਫੇਰ ਜਿਵੇਂ ਕਮਲ ਦਾ ਫੁੱਲ ਪਾਨੀ ਵਿਚ ਨਿਰਲੇਪ ਰਹਿੰਦਾ ਹੈ, ਤਿਵੇਂ ਉਹ ਮਹਾਤਮਾ ਸੰਸਾਰ ਵਿਚ ਨਿਰਲੇਪ ਰਹਿੰਦੇ ਹਨ।

## ਐਸੇ ਭਗਤ ਮਿਲਹਿ ਜਨ ਨਾਨਕ; ਤਿਨ ਜਮੁ ਕਿਆ ਕਰੈ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ ! ਐਸੇ ਭਗਤ ਜਨ ਵਾਹਿਗੁਰੂ ਦੇ ਸਰੂਪ ਨਾਲ ਮਿਲਹਿ = ਮਿਲ ਜਾਂਦੇ ਹਨ, ਤਿਨ = ਉਨ੍ਹਾਂ ਨੂੰ ਜਮੁ = ਜਮਦੂਤ ਕਿਆ = ਕੀ ਕਰੈ = ਕਰ ਸਕਦਾ ਹੈ ਭਾਵ ਕੁਝ ਨਹੀਂ ਕਰ ਸਕਦਾ ॥੪॥੪॥

## ਰਾਮਕਲੀ ਮਹਲਾ ੧ ॥

**ਉਥਾਨਕਾ :** ਮਛੰਦਰ ਨਾਥ ਗੋਰਖ ਨਾਥ ਦਾ ਗੁਰੂ ਸੀ, ਜੋ ਸ਼ਿਵਜੀ ਦੀ ਅੰਸ਼ ਤੋਂ ਪੈਦਾ ਹੋਇਆ ਸੀ, ਇਸਨੇ ਬਹੁਤ ਤਪੱਸਿਆ ਕੀਤੀ ਅਤੇ ਜੋਗ ਸਾਧਨਾ ਦੁਆਰਾ ਰਿੱਧੀਆਂ ਸਿੱਧੀਆਂ ਪ੍ਰਾਪਤ ਕੀਤੀਆਂ। ਪਰ ਇਸਦੇ ਮਨ ਨੂੰ ਸ਼ਾਂਤੀ ਨਾ ਆਈ, ਮਨ ਅੰਦਰ ਵਿਕਾਰਾਂ ਦੀ ਅੱਗ ਪ੍ਰਬਲ ਹੋ ਗਈ, ਫੇਰ ਉਸ ਅੱਗ ਨੂੰ ਬੁਝਾਉਣ ਲਈ ਸੋਚਣ ਲੱਗਾ। ਇਸਨੇ ਆਪਣੀ ਸਿੱਧੀ ਦੇ ਬਲ ਨਾਲ ਜਾਣਿਆ ਕਿ ਸੰਗਲਾਦੀਪ ਦਾ ਰਾਜਾ ਅਮਰੂ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਹੈ, ਤਦ ਇਸਨੇ ਆਪਣੀ ਦੇਹੀ ਬਰਫ਼ਾਨੀ ਪਹਾੜਾਂ ਵਿਚ ਛੱਡ ਕੇ ਸੂਖਮ ਸਰੀਰ ਦੁਆਰਾ 'ਪਰ ਕਾਂਇਆ ਪ੍ਰਵੇਸ਼' ਸਿੱਧੀ ਦਾ ਸਹਾਰਾ ਲੈਂਦਿਆਂ ਅਮਰੂ ਰਾਜੇ ਦੀ ਦੇਹ ਵਿਚ ਪ੍ਰਵੇਸ਼ ਕੀਤਾ। ਉਸਦੀ ਦੇਹ ਵਿਚ ਪ੍ਰਵੇਸ਼ ਹੋ ਕੇ ਪਦਮਨੀਆਂ ਦੇ ਲਾਲਚ ਵਿਚ ਇਹ ਜੋਗੀ ਕਾਮਵਾਸ਼ਨਾ ਨੂੰ ਪੂਰਾ ਕਰਦਾ ਰਿਹਾ, ਪਰ ਇਸਦੀ ਪੂਰਤੀ ਨਾ ਹੋਈ। ਇਉਂ ਵਿਸ਼ਿਆਂ ਦੀ ਅਤ੍ਰਿਪਤੀ ਵਿਚ ਕਈ ਵਰ੍ਹੇ ਲੰਘਾਅ ਦਿੱਤੇ। ਉਧਰ ਨੇਮ ਨਾਥ ਦੇ ਚੇਲੇ ਬਾਲ ਗੁੰਦਾਈ ਨੇ ਗੋਰਖ ਨਾਥ ਨੂੰ ਤਰਕ ਮਾਰੀ ਕਿ (ਗੋਰਖ ਜਤੀ ਸਦਾਇੰਦਾ ਤਿਸੁ ਗੁਰੁ ਘਰਬਾਰੀ) ਹੇ ਗੋਰਖ ! ਤੂੰ ਆਪਣੇ ਆਪ ਵਿਚ ਜਤੀ ਸਦਾਉਂਦਾ ਹੈਂ, ਪਰ ਤੇਰਾ ਗੁਰੂ ਤਾਂ ਸੰਗਲਾਦੀਪ ਵਿਚ ਗ੍ਰਿਹਸਤੀ ਬਣੀ ਬੈਠਾ ਹੈ, ਉਹ ਉੱਥੇ ਰਾਜੇ ਅਮਰੂ ਦੀਆਂ ਪਦਮਨੀਆਂ ਦੇ ਸੁਖ ਭੋਗ ਰਿਹਾ ਹੈ। ਇਹ ਮਿਹਣਾ ਸੁਣ ਕੇ ਗੋਰਖ ਆਪਣੇ ਗੁਰੂ ਨੂੰ ਵਿਸ਼ਿਆਂ ਦੇ ਖੂਹ ਵਿੱਚੋਂ ਕੱਢਣ ਵਾਸਤੇ ਭੇਸ ਬਦਲਾ ਕੇ ਉਸਦੇ ਰਾਜ ਵਿਚ ਦਾਖ਼ਲ ਹੋਇਆ ਕਿਉਂਕਿ ਉਸਦਾ ਹੁਕਮ ਸੀ ਕਿ ਕੋਈ ਕੰਨ ਪਾਟਾ ਜੋਗੀ ਮੇਰੇ ਰਾਜ ਦੀ ਹੱਦ ਅੰਦਰ ਨਹੀਂ ਵੜਨਾ ਚਾਹੀਦਾ। ਇਸਨੇ ਆਪਣੇ ਕੰਨ ਲੁਕੋ ਲਏ ਅਤੇ ਜਿਹੜਾ ਗਵੱਈਆਂ ਦੇ ਨਾਲ ਤਬਲਾ ਵਜਾਉਂਦਾ ਸੀ, ਉਸਦਾ ਸ਼ਗਿਰਦ ਬਣ ਕੇ ਗੋਰਖ ਨਾਥ ਨੇ ਤਬਲਾ ਵਜਾਉਣਾ ਸਿੱਖਿਆ। ਇਕ ਦਿਨ ਤਬਲੇ ਵਾਲਾ ਬਿਮਾਰ ਹੋ ਗਿਆ, ਤਦੋਂ ਉਸਨੇ ਗੋਰਖ ਨਾਥ ਨੂੰ ਰਾਜੇ ਦੀ ਸਭਾ ਵਿਚ ਭੇਜ ਦਿੱਤਾ। ਉਥੇ ਗੋਰਖ ਨਾਥ ਨੇ ਤਬਲੇ ਨੂੰ ਸੁਰ ਕਰਕੇ ਉਸ ਵਿਚ ਛਾਪ ਲਾਈ ਅਤੇ ਮਛੰਦਰ ਦੀ ਵਿਸ਼ੇ ਰਸ ਵਿਚ ਫਸੀ ਆਤਮਾ ਨੂੰ ਜਗਾਇਆ। ਇਸਨੇ ਤਬਲੇ ਵਿੱਚੋਂ ਅਵਾਜ਼ ਕੱਢੀ ਕਿ (ਜਾਗ ਮਛੰਦਰਾ ਗੋਰਖ ਆਇਓ)। ਇਹ ਸੁਣ ਕੇ ਮਛੰਦਰ ਨਾਥ ਸ਼ਰਮਸਾਰ ਜਿਹਾ ਹੋਇਆ ਅਤੇ ਆਪਣੇ ਆਪ ਉਪਰ ਘਿਰਨਾ ਕੀਤੀ ਕਿ ਮੇਰਾ ਚੇਲਾ ਜਤੀ ਹੈ, ਪਰ ਮੈਂ ਵਿਕਾਰੀ ਹੋਇਆ ਪਿਆ ਹਾਂ। ਤਦੋਂ ਉਸਨੇ ਅਮਰੂ ਰਾਜੇ ਦੀ ਦੇਹ ਛੱਡ ਦਿੱਤੀ ਅਤੇ ਗੋਰਖ ਨਾਥ ਨਾਲ ਚੱਲ ਕੇ ਆਪਣੀ ਦੇਹ ਵਿਚ ਪ੍ਰਵੇਸ਼ ਹੋਇਆ। ਫੇਰ ਗੋਰਖ ਨੇ ਮਛੰਦਰ ਨਾਥ ਨੂੰ ਲਿਆ ਕੇ ਗੁਰੂ ਨਾਨਕ ਦੇਵ ਜੀ ਦੇ ਚਰਨੀਂ ਪਾਇਆ ਅਤੇ ਬੇਨਤੀ ਕੀਤੀ ਕਿ ਇਸਨੂੰ ਵੀ ਉਪਦੇਸ਼ ਬਖ਼ਸ਼ ਕੇ ਇਸਦੀ ਕਲਿਆਣ ਕਰੋ, ਉਸ ਸਮੇਂ ਸਤਿਗੁਰੂ ਜੀ ਨੇ ਮਛੰਦਰ ਨਾਥ ਦੇ ਪ੍ਰਥਾਏ ਉਸਨੂੰ ਸੰਬੋਧਨ ਕਰਦਿਆਂ ਇਹ ਸ਼ਬਦ ਉਚਾਰਣ ਕੀਤਾ :

## ਸੁਣਿ ਮਾਛਿੰਦ੍ਰਾ; ਨਾਨਕੁ ਬੋਲੈ ॥ ਵਸਗਤਿ ਪੰਚ ਕਰੇ; ਨਹ ਡੋਲੈ ॥

ਸਤਿਗੁਰੂ ਸਾਹਿਬ ਜੀ ਬੋਲੈ = ਕਥਨ ਕਰਦੇ ਹਨ ਕਿ ਹੇ ਮਾਛਿੰਦ੍ਰਾ = ਮਛੰਦਰ ਨਾਥ ! ਸਾਡੇ ਬਚਨ, ਸਿੱਖਿਆ ਸੁਣਿ = ਸੁਣਨਾ ਕਰ।

ਪੰਚ = ਪੰਜੇ ਗਿਆਨ ਇੰਦ੍ਰੀਆਂ **ਵਾ:** ਪੰਚ = ਪੰਜੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਆਪਣੇ ਵਸਗਤਿ = ਅਧੀਨ ਕਰੇ = ਕਰ ਅਤੇ ਵਿਸ਼ਿਆਂ ਵਿਚ ਡੋਲੈ = ਡੋਲਣਾ ਨਹ = ਨਾ ਕਰ।

**ਐਸੀ ਜੁਗਤਿ; ਜੋਗ ਕਉ ਪਾਲੇ ॥ ਆਪਿ ਤਰੈ; ਸਗਲੇ ਕੁਲ ਤਾਰੇ ॥੧॥**

ਐਸੀ = ਅਜਿਹੀ ਜੁਗਤਿ = ਜੁਗਤੀ ਦੇ ਨਾਲ ਜੋਗ ਕਉ = ਨੂੰ ਪਾਲੇ = ਪਾਲਨਾ ਕਰੇ **ਵਾ:** ਜੋਗ ਦੀ ਐਸੀ ਜੁਗਤੀ ਨੂੰ (ਪਾ + ਲੇ) ਪਾ ਲੈਣਾ ਕਰੇ।

ਜੋ ਪਾ ਲੈਂਦਾ ਹੈ, ਉਹ ਆਪ ਵੀ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ ਅਤੇ ਸਗਲੇ = ਸਭ ਕੁਲਾਂ ਨੂੰ ਵੀ ਤਾਰੇ = ਤਾਰ ਲੈਂਦਾ ਹੈ ॥੧॥

**ਸੋ ਅਉਧੂਤੁ; ਐਸੀ ਮਤਿ ਪਾਵੈ ॥ ਅਹਿਨਿਸਿ; ਸੁੰਨਿ ਸਮਾਧਿ ਸਮਾਵੈ ॥੧॥ਰਹਾਉ॥**

ਜਿਸ ਨੂੰ ਐਸੀ = ਅਜਿਹੀ ਜੋਗ ਦੀ ਜੁਗਤੀ ਵਾਲੀ ਮਤਿ = ਬੁੱਧ, ਸਿੱਖਿਆ ਪਾਵੈ = ਪ੍ਰਾਪਤ ਹੋ ਜਾਂਦੀ ਹੈ, ਸੋ = ਉਹੋ ਹੀ ਅਸਲ ਅਉਧੂਤੁ = ਬਿਰਕਤ ਸਾਧੂ, ਜੋਗੀ ਹੈ।

ਉਹ ਅਹਿਨਿਸਿ = ਦਿਨ ਰਾਤ ਸੁੰਨਿ = ਅਫੁਰ ਸਰੂਪ ਬ੍ਰਹਮ ਵਿਚ ਸਮਾਧਿ = ਨਿਰਵਿਕਲਪ ਸਮਾਧੀ ਲਾ ਕੇ ਸਮਾਵੈ = ਸਮਾਉਂਦਾ ਹੈ, ਭਾਵ ਬ੍ਰਹਮ ਵਿਚ ਲੀਨ ਹੋ ਜਾਂਦਾ ਹੈ ॥੧॥ਰਹਾਉ॥

**ਭਿਖਿਆ; ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ; ਸੰਤੋਖਿ ਅਮੁਲੈ ॥**

ਜੋ ਪਰਮਾਤਮਾ ਦੀ ਭਾਇ ਭਗਤਿ = ਪ੍ਰੇਮਾ ਭਗਤੀ ਧਾਰਨ ਕਰਕੇ ਪ੍ਰਭੂ ਦੇ ਭੈ ਦੇ ਸੰਯੁਕਤ ਚਲੈ = ਚੱਲਣਾ ਹੈ, ਇਹ ਭਿਖਿਆ = ਖ਼ੈਰਾਤ ਪ੍ਰਾਪਤ ਕਰੇ **ਵਾ:** ਭੈ ਪੂਰਬਕ ਪ੍ਰੇਮਾ ਭਗਤੀ ਰੂਪੀ ਭਿੱਖਿਆ ਲੈਣ ਵਾਸਤੇ ਗੁਰੂ ਦੀ ਸ਼ਰਨ ਵਿਚ ਚੱਲਣਾ ਕਰੇ।

ਅਮੁਲੈ = ਅਮੋਲਕ ਸੰਤੋਖ ਨੂੰ ਧਾਰਨ ਕਰਕੇ **ਵਾ:** ਸੰਤੋਖ ਰੂਪੀ ਅਮੁਲੈ = ਅਮਲ ਦੁਆਰਾ ਹੀ ਸੁ = ਭਲੀ ਪ੍ਰਕਾਰ ਤ੍ਰਿਪਤ ਹੋਵੈ = ਹੋਣਾ ਕਰੇ।

**ਧਿਆਨ ਰੂਪਿ ਹੋਇ; ਆਸਣੁ ਪਾਵੈ ॥ ਸਚਿ ਨਾਮਿ; ਤਾੜੀ ਚਿਤੁ ਲਾਵੈ ॥੨॥**

ਹੇ ਮਛੰਦਰ ਨਾਥ ! ਜਿਸ ਪ੍ਰਭੂ ਦਾ ਧਿਆਨ ਕਰਨਾ ਹੈ, ਉਸਦਾ ਰੂਪ ਹੀ ਹੋਇ = ਹੋ ਜਾਵੇ, ਭਾਵ ਧਿਆਤਾ, ਧਿਆਨ ਨੂੰ ਛੱਡ ਕੇ ਧੇਯ (ਬ੍ਰਹਮ) ਰੂਪ ਹੀ ਹੋ ਜਾਵੇ, ਐਸਾ ਆਸਣ ਪਾਵੈ = ਪਾਉਣਾ ਕਰੇ।

ਸੱਚੇ ਪਰਮਾਤਮਾ ਦੇ ਨਾਮ ਵਿਚ ਚਿੱਤ ਦੀ ਬਿਰਤੀ ਲਾਉਣ ਰੂਪੀ ਤਾੜੀ = ਸਮਾਧੀ ਲਾਵੈ = ਲਾਉਣਾ ਕਰੇ ॥੨॥

**ਨਾਨਕੁ ਬੋਲੈ; ਅੰਮ੍ਰਿਤ ਬਾਣੀ ॥ ਸੁਣਿ ਮਾਛਿੰਦ੍ਰਾ; ਅਉਧੂ ਨੀਸਾਣੀ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਦੇਣ ਵਾਲੀ ਬਾਣੀ ਬੋਲਦੇ ਹਾਂ।

ਹੇ ਮਾਛਿੰਦ੍ਰਾ = ਮਛੰਦਰ ਨਾਥ ! ਸੁਣਿ = ਸੁਣਨਾ ਕਰ, ਅਉਧੂ = ਵਿਰਕਤ ਸਾਧੂ ਦੀਆਂ ਨੀਸਾਣੀ = ਨਿਸ਼ਾਨੀਆਂ, ਲੱਛਣ ਇਹ ਹਨ।

**ਆਸਾ ਮਾਹਿ; ਨਿਰਾਸੁ ਵਲਾਏ ॥ ਨਿਹਚਉ ਨਾਨਕ; ਕਰਤੇ ਪਾਏ ॥੩॥**

ਆਸਾ ਰੂਪ ਜਗਤ ਦੇ ਮਾਹਿ = ਵਿਚ ਨਿਰਾਸੁ = ਆਸਾਂ ਤੋਂ ਰਹਿਤ ਹੋ ਕੇ ਜੀਵਨ ਦਾ ਸਮਾਂ ਵਲਾਏ = ਬਤੀਤ ਕਰੇ **ਵਾ:** ਆਸਾ ਰੂਪ ਪ੍ਰਭੂ ਦੇ ਸਿਮਰਨ ਵਿਚ ਸੰਸਾਰ ਤੋਂ ਨਿਰਾਸੁ = ਉਪਰਾਮ ਹੋ ਕੇ ਸਮਾਂ ਬਤੀਤ ਕਰੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਛੰਦਰ ਨਾਥ! ਐਸਾ ਜੋਗੀ ਮਹਾਤਮਾ ਨਿਹਚਉ = ਨਿਸਚੇ ਕਰਕੇ ਕਰਤੇ = ਕਰਤਾ ਪੁਰਖ ਨੂੰ ਪਾਏ = ਪਾ ਲਵੇਗਾ ॥੩॥

## ਪ੍ਰਣਵਤਿ ਨਾਨਕੁ; ਅਗਮੁ ਸੁਣਾਏ ॥ ਗੁਰ ਚੇਲੇ ਕੀ; ਸੰਧਿ ਮਿਲਾਏ ॥

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਅਗਮੁ = ਗੰਮਤਾ ਤੋਂ ਰਹਿਤ ਹਰੀ ਦੇ ਜਸ, ਨਾਮ ਨੂੰ ਸੁਣਾਏ = ਸੁਣਨਾ, ਸੁਣਾਉਣਾ ਕਰੇ **ਵਾ:** ਅਸਾਂ ਨੇ ਤੈਨੂੰ ਅਗੰਮ ਹਰੀ ਦੀ ਪ੍ਰਾਪਤੀ ਵਾਲੇ ਬਚਨ ਸੁਣਾਉਣਾ ਕੀਤੇ ਹਨ।

ਅਸਲ ਗੁਰੂ ਉਹੋ ਹੀ ਹੈ, ਜੋ ਆਪਣੇ ਚੇਲੇ ਕੀ = ਦੀ ਪ੍ਰਭੂ ਨਾਲ ਸੰਧਿ = ਮਿਲਨੀ, ਮਿਲਾਏ = ਮੇਲ ਦੇਵੇ **ਵਾ:** ਗੁਰੂ ਪ੍ਰਬੁੱਧ ਚੇਤਨ ਅਤੇ ਚੇਲਾ ਅਪ੍ਰਬੁੱਧ ਚੇਤਨ ਇਨ੍ਹਾਂ ਦੀ ਚੇਤਨ ਭਾਗ ਨਾਲ ਸੰਧੀ ਮੇਲਣੀ ਕਰੇ **ਵਾ:** ਗੁਰੂ ਭਾਵ ਈਸ਼ਰ ਤੇ ਚੇਲਾ ਭਾਵ ਜੀਵ ਅਰਥਾਤ ਈਸ਼ਰ ਦੀ ਸਰਬੱਗਤਾ ਅਤੇ ਜੀਵ ਦੀ ਅਲਪੱਗਤਾ ਮੇਟ ਕੇ ਦੋਨਾਂ ਦੀ ਚੇਤਨ ਭਾਗ ਨਾਲ ਸੰਧੀ ਮੇਲਣਾ ਕਰੇ।

[ਅੰਗ ੮੭੮]

## ਦੀਖਿਆ ਦਾਰੂ; ਭੋਜਨੁ ਖਾਇ ॥ ਛਿਅ ਦਰਸਨ ਕੀ; ਸੋਝੀ ਪਾਇ ॥੪॥੫॥

ਗੁਰਾਂ ਦੀ ਸਿੱਖਿਆ ਰੂਪੀ ਦਾਰੂ = ਸ਼ਰਾਬ **ਵਾ:** ਔਸ਼ਧੀ ਲੈਣਾ ਕਰੇ ਅਤੇ ਬ੍ਰਹਮ ਗਿਆਨ ਰੂਪੀ ਭੋਜਨ ਖਾਇ = ਖਾਣਾ ਕਰੇ।

ਤਦੋਂ ਉਹ ਪੁਰਖ ਛਿਅ = ਛੇ ਦਰਸਨ = ਸ਼ਾਸਤ੍ਰਾਂ ਦੇ ਸਿਧਾਂਤ ਕੀ = ਦੀ ਸੋਝੀ = ਗਿਆਤ ਨੂੰ ਪਾਇ = ਪਾ ਲਵੇਗਾ **ਵਾ:** ਛੇ ਦਰਸ਼ਨ ਭਾਵ ਪੰਜਾਂ ਗਿਆਨ ਇੰਦ੍ਰੀਆਂ ਤੇ ਛੇਵੇਂ ਮਨ ਨੂੰ ਰੋਕਣ ਦੀ ਸੋਝੀ ਗੁਰਾਂ ਪਾਸੋਂ ਪਾ ਲਵੇਗਾ **ਵਾ:** ਪੰਜਾਂ ਤੱਤਾਂ ਵਿਚ ਜੋ ਛੇਵਾਂ ਚੇਤਨ ਵਿਆਪਕ ਹੈ, ਉਸਦੀ ਸੋਝੀ ਪਾ ਲਵੇਗਾ ॥੪॥੫॥

## ਰਾਮਕਲੀ ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਜਲੰਦੇ ਨੂੰ ਤਾਰ ਰਹੇ ਸਨ, ਉਸ ਸਮੇਂ ਸਿੱਧਾਂ ਦਾ ਬਹੁਤ ਬੋਲ-ਬਾਲਾ ਸੀ, ਤਦੋਂ ਇਕ ਦਿਨ ਸਤਿਗੁਰਾਂ ਨੇ ਮਨ ਵਿਚ ਵੀਚਾਰਿਆ ਕਿ ਸਿੱਧਾਂ ਨੂੰ ਵੀ ਤਾਰਨਾ ਕਰੀਏ ਕਿਉਂਕਿ ਉਨ੍ਹਾਂ ਨੇ ਬਹੁਤ ਤਪੱਸਿਆ ਕੀਤੀ ਹੈ, ਪਰ ਉਨ੍ਹਾਂ ਦਾ ਹੰਕਾਰ ਨਵਿਰਤ ਨਹੀਂ ਹੋਇਆ, ਇਹ ਵੀਚਾਰ ਕਰਕੇ ਉੱਧਰ ਸੁਮੇਰ ਪਰਬਤ ਵੱਲ ਚੱਲ ਪਏ। ਰਸਤੇ ਵਿਚ ਇਕ ਸਮੁੰਦ੍ਰ ਤੋਂ ਪਾਰ ਹੋਣ ਲਈ ਬੇੜੇ ਵਿਚ ਚੜ੍ਹੇ ਹੋਏ ਸਨ। ਉਸ ਵੇਲੇ ਗੋਰਖ ਆਦਿ ਸਿੱਧਾਂ ਨੇ ਵੀਚਾਰਿਆ ਕਿ ਇਹ ਨਾਨਕ ਤਪਾ ਸਾਡੇ ਨਾਲ ਚਰਚਾ ਕਰਨ ਲਈ ਏਥੇ ਆ ਰਿਹਾ ਹੈ, ਤੁਸੀਂ ਸਾਰੇ ਸਿੱਧ ਜਾਉ ਅਤੇ ਉਸ ਨੂੰ ਆਪਣੀਆਂ ਸ਼ਕਤੀਆਂ ਨਾਲ ਡਰਾ ਕੇ ਉਥੋਂ ਮੋੜ ਦਿਉ ਜਾਂ ਆਪਣਾ ਚੇਲਾ ਬਣਾ ਕੇ ਲਿਆਉ। ਤਦੋਂ ਸਾਰੇ ਸਿੱਧ ਗਏ, ਇਨ੍ਹਾਂ ਨੇ ਆਪਣੀਆਂ ਸ਼ਕਤੀਆਂ ਨਾਲ ਸਮੁੰਦ੍ਰ ਵਿਚ ਤੁਫ਼ਾਨ ਲੈ ਆਂਦਾ। ਬੇੜਾ ਡੋਲਣ ਲੱਗ ਪਿਆ, ਵਿਚ ਬੈਠੇ ਮੁਸਾਫ਼ਿਰ ਵੀ ਡੋਲਣ ਲੱਗ ਪਏ, ਤਦੋਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਣ ਕੀਤਾ :

## ਹਮ ਡੋਲਤ ਬੇੜੀ ਪਾਪ ਭਰੀ ਹੈ; ਪਵਣੁ ਲਗੈ ਮਤੁ ਜਾਈ ॥
## ਸਨਮੁਖ ਸਿਧ ਭੇਟਣ ਕਉ ਆਏ; ਨਿਹਚਉ ਦੇਹਿ ਵਡਿਆਈ ॥੧॥

ਹੇ ਪ੍ਰਭੂ! ਇਹ ਹਮ = ਤਮਾਮ ਜੀਵ ਡੋਲਤ = ਡੋਲ ਰਹੇ ਹਨ ਅਤੇ ਸਮਝਦੇ ਹਨ ਕਿ ਇਹ ਬੇੜੀ ਕੋਈ ਪਾਪ = ਮੰਦ ਕਰਮੀ ਜੀਵਾਂ ਨਾਲ ਭਰੀ ਹੋਈ ਹੈ, ਹੁਣ ਪਵਣੁ = ਪੌਣ ਲਗੈ = ਲੱਗਣ ਤੋਂ ਮਤੁ = ਮਤਾਂ ਕਿਤੇ ਸਮੁੰਦ੍ਰ ਵਿਚ ਹੀ ਡੁੱਬ ਜਾਈ = ਜਾਵੇ।

ਹੇ ਪ੍ਰਭੂ! ਇਹ ਸਿੱਧ ਵੀ ਸਨਮੁਖ = ਸਾਹਮਣੇ ਹੋ ਕੇ ਸਾਨੂੰ ਭੇਟਣ = ਮਿਲਣ ਕਉ = ਦੇ ਵਾਸਤੇ ਆਏ = ਆ ਰਹੇ ਹਨ, ਤੂੰ ਕਿਰਪਾ ਕਰਕੇ ਇਨ੍ਹਾਂ ਨੂੰ ਆਪਣੇ ਸਰੂਪ ਦਾ ਨਿਹਚਉ = ਨਿਸਚਾ ਅਤੇ ਭਗਤੀ ਦੀ ਵਡਿਆਈ = ਸ਼ੋਭਾ ਦੇਹਿ = ਦੇਣਾ ਕਰ ਤਾਂ ਜੋ ਇਨ੍ਹਾਂ ਦਾ ਵੀ ਭਲਾ ਹੋ ਜਾਵੇ, ਇਹ ਐਵੇਂ ਹੀ ਸਿੱਧੀਆਂ ਵਿਚ ਫਸੇ ਹੋਏ ਹਨ।

**ਅਥਵਾ** ਜਗਿਆਸੂ ਜਨ ਬੇਨਤੀਆਂ ਕਰਦੇ ਹਨ ਕਿ ਹੇ ਪ੍ਰਭੂ! ਹਮ = ਸਾਡੀ ਦੇਹ, ਬੁੱਧ ਰੂਪੀ ਬੇੜੀ = ਨੌਕਾ ਪਾਪ ਕਰਮਾਂ ਕਾਰਨ ਭਰੀ ਹੋਈ ਹੈ, ਜਿਸ ਕਰਕੇ ਅਸੀਂ ਸੰਸਾਰ-ਸਮੁੰਦ੍ਰ ਵਿਚ ਪਏ ਡੋਲ ਰਹੇ ਹਾਂ, ਇਸਨੂੰ ਹੁਣ ਵਾਸ਼ਨਾ ਰੂਪੀ ਪੌਣ ਮਤਾਂ ਲੱਗਣਾ ਕਰੇ, ਜਿਸ ਕਰਕੇ ਇਹ ਨਿਸਫਲ ਹੀ ਚਲੀ ਜਾਵੇ **ਵਾ:** ਬੁੱਧ ਮਤਾਂ ਕਿਤੇ ਸੰਸਾਰ ਵੱਲ ਚਲੀ ਜਾਵੇ ਭਾਵ ਵਿਸ਼ੇ ਵਿਸ਼ੈਣੀ ਨਾ ਹੋਵੇ।

ਹੇ ਸਿਧ = ਪ੍ਰਾਪਤ, ਮੁਕਤ ਰੂਪ ਪ੍ਰਭੂ! ਇਹ ਜਗਿਆਸੂ ਤੁਹਾਡੇ ਸਨਮੁਖ ਹੋ ਕੇ ਤੁਹਾਨੂੰ ਮਿਲਣ ਦੇ ਵਾਸਤੇ ਆਏ ਹਨ, ਭਾਵ ਪ੍ਰਾਪਤੀ ਵਾਸਤੇ ਸਾਧਨ ਕਰਦੇ ਹਨ। ਇਨ੍ਹਾਂ ਨੂੰ ਕਿਰਪਾ ਕਰਕੇ ਆਪਣੇ ਸਰੂਪ ਦਾ ਨਿਸਚਾ ਬਖ਼ਸ਼ੋ ਅਤੇ ਆਪਣੇ ਵਿਚ ਅਭੇਦਤਾ ਦੀ ਵਡਿਆਈ ਦੇਣੀ ਕਰੋ **ਵਾ:** ਨਿਸਚਾ ਰੂਪ ਵਡਿਆਈ ਬਖ਼ਸ਼ੋ ॥੧॥

## ਗੁਰ ਤਾਰਿ; ਤਾਰਣਹਾਰਿਆ ॥

ਹੇ ਤਾਰਣਹਾਰਿਆ = ਪਾਰ ਕਰਨ ਵਾਲੇ ਗੁਰੂ ਅਕਾਲ ਪੁਰਖ! ਸਾਨੂੰ ਸੰਸਾਰ-ਸਮੁੰਦ੍ਰ ਤੋਂ ਤਾਰਿ = ਪਾਰ ਕਰਨਾ ਕਰ।

## ਦੇਹਿ ਭਗਤਿ ਪੂਰਨ ਅਵਿਨਾਸੀ;
## ਹਉ ਤੁਝ ਕਉ ਬਲਿਹਾਰਿਆ ॥੧॥ਰਹਾਉ॥

ਹੇ ਅਵਿਨਾਸੀ = ਨਾਸ਼ ਤੋਂ ਰਹਿਤ ਪੂਰਨ ਪ੍ਰਭੂ! ਸਾਨੂੰ ਆਪਣੀ ਭਗਤਿ = ਭਗਤੀ ਦੇਹਿ = ਦੇਣਾ ਕਰ, ਹਉ = ਅਸੀਂ ਤੁਝ = ਤੇਰੇ ਕਉ = ਤਾਈਂ ਬਲਿਹਾਰਿਆ = ਕੁਰਬਾਨ ਜਾਂਦੇ ਹਾਂ ॥੧॥ਰਹਾਉ॥

## ਸਿਧ ਸਾਧਿਕ ਜੋਗੀ ਅਰੁ ਜੰਗਮ; ਏਕੁ ਸਿਧੁ ਜਿਨੀ ਧਿਆਇਆ ॥

ਜੋ ਚੌਰਾਸੀ ਸਿਧ, ਸਾਧਿਕ = ਸਾਧਨਾ ਕਰਨ ਵਾਲੇ, ਜੋਗੀ = ਜੋਗ ਮਤ ਨੂੰ ਧਾਰਨ ਵਾਲੇ ਅਰੁ = ਅਤੇ ਜੰਗਮ = ਸ਼ੈਵੀ ਮਤ ਵਾਲੇ ਆਦਿਕ ਹਨ, ਇਨ੍ਹਾਂ ਵਿੱਚੋਂ ਏਕੁ = ਇਕ ਅੱਧਾ ਉਹੋ ਹੀ ਸਿਧੁ = ਮੁਕਤ ਹੋਇਆ ਹੈ, ਜਿਨੀ = ਜਿਸ ਨੇ ਤੇਰਾ ਨਾਮ ਧਿਆਇਆ = ਅਰਾਧਨਾ ਕੀਤਾ ਹੈ **ਵਾ:** ਕੋਈ ਇਕ ਅੱਧਾ ਹੀ ਸਿੱਧ ਹੋਇਆ ਹੈ, ਜਿਸਨੇ ਰਿੱਧੀਆਂ ਸਿੱਧੀਆਂ ਦੇ ਅਭਿਮਾਨ ਤੋਂ ਰਹਿਤ ਹੋ ਕੇ ਪ੍ਰੇਮ ਨਾਲ ਪ੍ਰਭੂ ਦਾ ਨਾਮ ਧਿਆਇਆ ਹੈ, ਜਿਵੇਂ ਮੰਗਲ ਨਾਥ, ਘੁਘੂ ਨਾਥ, ਚੰਬਾ ਨਾਥ ਆਦਿ।

## ਪਰਸਤ ਪੈਰ, ਸਿਝਤ ਤੇ ਸੁਆਮੀ; ਅਖਰੁ, ਜਿਨ ਕਉ ਆਇਆ ॥੨॥

ਹੇ ਸੁਆਮੀ = ਮਾਲਕ ਪ੍ਰਭੂ! ਜੋ ਤੇਰੇ ਸੰਤ ਮਹਾਤਮਾ ਦੇ ਪੈਰ = ਚਰਨ ਨੂੰ ਪਰਸਤ = ਸਪਰਸ਼ ਕਰਦੇ ਹਨ ਤੇ = ਉਹ ਸਿਝਤ = ਮੁਕਤ ਹੋ ਗਏ ਹਨ, ਜਿਨ੍ਹਾਂ ਕਉ = ਨੂੰ ਸਤਨਾਮ ਰੂਪੀ ਅੱਖਰ ਆਇਆ = ਆ ਕੇ ਪ੍ਰਾਪਤ ਹੋਇਆ ਹੈ **ਵਾ:** ਅਖਰੁ = ਖਰਨ ਤੋਂ ਰਹਿਤ ਗੁਰ ਉਪਦੇਸ਼ ਆ ਕੇ ਪ੍ਰਾਪਤ ਹੋਇਆ ਹੈ ॥੨॥

## ਜਪ ਤਪ ਸੰਜਮ ਕਰਮ ਨ ਜਾਨਾ; ਨਾਮੁ ਜਪੀ ਪ੍ਰਭ ਤੇਰਾ ॥

ਹੇ ਪ੍ਰਭੂ! ਅਸੀਂ ਬਾਣੀ ਕਰਕੇ ਕਿਸੇ ਮੰਤ੍ਰ ਦਾ ਜਪ, ਸਰੀਰ ਕਰਕੇ ਕੋਈ ਤਪ = ਤਪੱਸਿਆ,

ਸੰਜਮ = ਇੰਦ੍ਰੀਆਂ ਦਾ ਦਮਨ ਅਤੇ ਨਿਤ ਨਮਿਤ ਆਦਿ ਕੋਈ ਕਰਮ ਕਰਨਾ ਨਹੀਂ ਜਾਨਾ = ਜਾਨਣਾ ਕੀਤਾ, ਅਸੀਂ ਤਾਂ ਤੇਰਾ ਨਾਮ ਹੀ ਜਪੀ = ਜਪਨਾ ਕੀਤਾ ਹੈ।

## ਗੁਰੁ ਪਰਮੇਸਰੁ ਨਾਨਕ ਭੇਟਿਓ; ਸਾਚੈ ਸਬਦਿ ਨਿਬੇਰਾ ॥੩॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਗੁਰੂ ਪਰਮੇਸ਼ਰ ਭੇਟਿਓ = ਮਿਲਿਆ ਹੈ, ਗੁਰਾਂ ਦੇ ਸਾਚੈ = ਸੱਚੇ ਸਬਦਿ = ਉਪਦੇਸ਼ ਦੁਆਰਾ ਸਾਡੇ ਜੰਮਣ ਮਰਣ ਦਾ ਨਿਬੇਰਾ = ਨਬੇੜਾ ਹੋਇਆ ਹੈ ॥੩॥੬॥

## ਰਾਮਕਲੀ ਮਹਲਾ ੧ ॥

**ਉਥਾਨਕਾ :** ਕੱਤਕ ਦੇ ਮਹੀਨੇ ਕਈ ਲੋਕ ਪੰਜ ਭੀਖਮਾ ਕਰਦੇ ਹਨ, ਭਾਵ ਤੁਲਹੇ ਬੰਨ੍ਹ ਕੇ ਉੱਪਰ ਦੀਵੇ ਬਾਲ ਕੇ ਪਾਣੀ ਵਿਚ ਤਰਾਉਂਦੇ ਹਨ ਅਤੇ ਵਰਤ ਆਦਿ ਵੀ ਰੱਖਦੇ ਹਨ। ਪੁਨਾ ਆਖਦੇ ਹਨ ਕਿ 'ਆਗੇ ਦੀਵੜਾ ਪਾਛੇ ਮੇਰਾ ਜੀਵੜਾ' ਭਾਵ ਕਿ ਜਿਵੇਂ ਦੀਵਾ ਪ੍ਰਕਾਸ਼ ਕਰਦਾ ਅਤੇ ਤਰਦਾ ਜਾਂਦਾ ਹੈ, ਤਿਵੇਂ ਪ੍ਰਲੋਕ ਦੇ ਰਸਤੇ ਸਾਨੂੰ ਪ੍ਰਕਾਸ਼ ਹੋਵੇਗਾ ਤੇ ਸਾਡਾ ਜੀਵਾਤਮਾ ਤਰ ਜਾਵੇਗਾ, ਸੋ ਉਨ੍ਹਾਂ ਦੇ ਇਸ ਭਰਮ ਨੂੰ ਕੱਟਣ ਵਾਸਤੇ ਸਤਿਗੁਰੂ ਜੀ ਇਹ ਉਪਦੇਸ਼ ਬਖ਼ਸ਼ਦੇ ਹਨ :

## ਸੁਰਤੀ ਸੁਰਤਿ; ਰਲਾਈਐ ਏਤੁ ॥ ਤਨੁ ਕਰਿ ਤੁਲਹਾ; ਲੰਘਹਿ ਜੇਤੁ ॥

ਹੇ ਭਾਈ! ਸੁਰਤੀ = ਸੁਰਤੀਆਂ ਸਿੰਮ੍ਰਿਤੀਆਂ ਕਰਕੇ ਪ੍ਰਤਿਪਾਦਨ ਜੋਗ ਜੋ ਹਰੀ ਹੈ, ਉਸ ਨਾਲ ਏਤੁ = ਇਸ ਮਨੁੱਖਾ ਜਨਮ ਵਿਚ ਆਪਣੀ ਸੁਰਤਿ = ਬਿਰਤੀ ਰਲਾਈਐ = ਰਲਾਉਣਾ, ਮੇਲਣਾ ਕਰੀਏ **ਵਾ:** ਮਾਇਆ ਦੀ ਏਤੁ = ਇਤੀ, ਨਵਿਰਤੀ ਕਰਕੇ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਦੁਆਰਾ ਪ੍ਰਭੂ ਵਿਚ ਆਪਣੀ ਸੁਰਤੀ = ਬਿਰਤੀ ਲਾਉਣਾ, ਜੋੜਨਾ ਕਰੀਏ।

ਤਨੁ = ਸਰੀਰ ਨੂੰ ਹੀ ਤੁਲਹਾ ਕਰਿ = ਕਰੋ (ਭਾਵ ਜਿਵੇਂ ਤੁਲਹਾ ਹੌਲਾ ਹੁੰਦਾ ਹੈ, ਤਿਵੇਂ ਤਨ ਨੂੰ ਪਾਪਾਂ ਤੋਂ ਰਹਿਤ ਕਰਨਾ ਇਹ ਹੌਲਾ ਪਨ ਹੈ) ਜੇਤੁ = ਜਿਸ ਕਰਕੇ ਸੰਸਾਰ ਰੂਪੀ ਸਮੁੰਦ੍ਰ ਦੇ ਵਿਸ਼ਿਆਂ ਰੂਪੀ ਪਾਣੀ ਤੋਂ ਪਾਰ ਲੰਘਹਿ = ਲੰਘ ਜਾਵੋਗੇ।

## ਅੰਤਰਿ ਭਾਹਿ; ਤਿਸੈ ਤੂ ਰਖੁ ॥ ਅਹਿ ਨਿਸਿ; ਦੀਵਾ ਬਲੈ ਅਥਕੁ ॥੧॥

ਹੇ ਭਾਈ! ਜਿਹੜੀ ਤੇਰੇ ਅੰਤਰਿ = ਅੰਤਹਕਰਨ ਵਿਚ ਤ੍ਰਿਸ਼ਨਾ, ਈਰਖਾ ਦੀ ਭਾਹਿ = ਅਗਨੀ ਹੈ, ਤਿਸੈ = ਉਸ ਨੂੰ ਤੂੰ ਰੋਕ ਕੇ ਰੱਖ **ਵਾ:** ਜਿਹੜੀ ਤੇਰੇ ਅੰਦਰ ਬ੍ਰਹਮ ਅਭਿਆਸ ਰੂਪੀ ਅਗਨੀ ਹੈ, ਤੂੰ ਉਸਨੂੰ ਬਾਲ ਕੇ ਰੱਖ।

ਤਦੋਂ ਅਹਿ ਨਿਸਿ = ਦਿਨ ਰਾਤ ਅਥਕੁ = ਥੱਕਣ ਤੋਂ ਰਹਿਤ ਇਕ ਰਸ ਗਿਆਨ ਰੂਪੀ ਦੀਵਾ ਬਲੈ = ਜਗ ਪਵੇਗਾ ॥੧॥

## ਐਸਾ ਦੀਵਾ; ਨੀਰਿ ਤਰਾਇ ॥ ਜਿਤੁ ਦੀਵੈ; ਸਭ ਸੋਝੀ ਪਾਇ ॥੧॥ਰਹਾਉ॥

ਹੇ ਭਾਈ! ਐਸਾ = ਅਜਿਹਾ ਗਿਆਨ ਰੂਪੀ ਦੀਵਾ ਤੈਨੂੰ ਪਦਾਰਥਾਂ, ਵਿਸ਼ਿਆਂ ਰੂਪੀ **ਵਾ:** ਬੈਤਰਨੀ ਨਦੀ ਦੇ ਨੀਰਿ = ਪਾਣੀ ਤੋਂ ਤਰਾਇ = ਤਾਰ ਦੇਵੇਗਾ।

ਜਿਤੁ = ਜਿਸ ਗਿਆਨ ਰੂਪੀ ਦੀਵੇ ਨਾਲ ਲੋਕ-ਪ੍ਰਲੋਕ ਆਦਿ ਦੀ ਸਭ = ਸਾਰੀ ਸੋਝੀ = ਗਿਆਤ ਪਾਇ = ਪੈ ਜਾਂਦੀ ਹੈ ॥੧॥ਰਹਾਉ॥

## ਹਛੀ ਮਿਟੀ; ਸੋਝੀ ਹੋਇ ॥ ਤਾ ਕਾ ਕੀਆ; ਮਾਨੈ ਸੋਇ ॥

ਜੋ ਆਤਮ ਵਿਸ਼ੈਣੀ ਬੁੱਧ ਦੁਆਰਾ ਸਤ ਅਸੱਤ ਦੀ ਵੀਚਾਰ **ਵਾ:** ਲੋਕ-ਪ੍ਲੋਕ ਦੀ ਸੋਝੀ = ਗਿਆਤ ਹੋਣੀ ਹੈ, ਇਹ ਹਛੀ = ਚੰਗੀ (ਚੀਕਨੀ) ਮਿੱਟੀ ਹੋਵੇ।

ਤਾ = ਤਿਸ ਮਿੱਟੀ ਕਾ = ਦਾ ਕੀਆ = ਕੀਤਾ, ਬਣਾਇਆ ਹੋਇਆ ਗਿਆਨ ਰੂਪੀ ਦੀਵਾ ਸੋਇ = ਉਹ ਪਰਮਾਤਮਾ ਮਾਨੈ = ਮੰਨ ਲੈਂਦਾ ਹੈ, ਭਾਵ ਐਸਾ ਦੀਵਾ ਪ੍ਰਭੂ ਪ੍ਰਵਾਨ ਕਰਦਾ ਹੈ।

## ਕਰਣੀ ਤੇ ਕਰਿ; ਚਕਹੁ ਢਾਲਿ ॥ ਐਥੈ ਓਥੈ; ਨਿਬਹੀ ਨਾਲਿ ॥੨॥

ਸ਼ੁੱਭ ਕਰਣੀ **ਵਾ:** ਕਰਣੀ = ਭਗਤੀ ਰੂਪੀ ਚਕਹੁ = ਚੱਕ ਉੱਪਰ ਇਸ ਗਿਆਤ ਰੂਪੀ ਮਿੱਟੀ ਨੂੰ ਢਾਲਿ = ਢਾਲਣਾ ਕਰਿ = ਕਰੋ।

ਫੇਰ ਇਹ ਗਿਆਨ ਰੂਪੀ ਦੀਵਾ ਐਥੈ = ਇਸ ਲੋਕ ਅਤੇ ਓਥੈ = ਪ੍ਲੋਕ ਵਿਚ ਨਾਲ ਹੀ ਨਿਬਹੀ = ਨਿਭੇਗਾ ॥੨॥

## ਆਪੇ ਨਦਰਿ ਕਰੇ; ਜਾ ਸੋਇ ॥ ਗੁਰਮੁਖਿ; ਵਿਰਲਾ ਬੂਝੈ ਕੋਇ ॥

ਜਾ = ਜਦੋਂ ਸੋਇ = ਉਹ ਪ੍ਰਭੂ ਆਪ ਆਪਣੀ ਨਦਰਿ = ਕਿਰਪਾ ਦ੍ਰਿਸ਼ਟੀ ਕਰੇ = ਕਰਦਾ ਹੈ।

ਤਦੋਂ ਕੋਇ = ਕੋਈ ਵਿਰਲਾ = ਟਾਵਾਂ-ਟਾਵਾਂ ਗੁਰਮੁਖ ਗੁਰਾਂ ਦੁਆਰਾ ਇਸ ਗਿਆਨ ਦੇ ਦੀਵੇ ਨੂੰ ਜਗਾਉਣਾ ਬੂਝੈ = ਬੁੱਝਦਾ ਹੈ।

## ਤਿਤੁ ਘਟਿ; ਦੀਵਾ ਨਿਹਚਲੁ ਹੋਇ ॥ ਪਾਣੀ ਮਰੈ; ਨ ਬੁਝਾਇਆ ਜਾਇ ॥

ਤਿਤੁ = ਤਿਸ ਗੁਰਮੁਖ ਦੇ ਘਟਿ = ਹਿਰਦੇ ਵਿਚ ਗਿਆਨ ਰੂਪੀ ਨਿਹਚਲੁ = ਅਚੱਲ ਦੀਵਾ ਇਸਥਿਤ ਹੋਇ = ਹੁੰਦਾ ਹੈ।

ਇਹ ਗਿਆਨ ਰੂਪੀ ਦੀਵਾ ਨਾ ਹੀ ਪਦਾਰਥਾਂ ਰੂਪੀ ਪਾਣੀ ਵਿਚ ਮਰੈ = ਮਰਦਾ, ਡੁੱਬਦਾ ਹੈ ਅਤੇ ਨਾ ਹੀ ਕਿਸੇ ਵਿਘਨ ਕਰਕੇ ਬੁਝਾਇਆ ਜਾ ਸਕਦਾ ਹੈ।

## ਐਸਾ ਦੀਵਾ; ਨੀਰਿ ਤਰਾਇ ॥੩॥

ਹੇ ਭਾਈ ! ਐਸਾ = ਅਜਿਹਾ ਗਿਆਨ ਰੂਪੀ ਦੀਵਾ ਤੈਨੂੰ ਪਦਾਰਥਾਂ, ਵਿਸ਼ਿਆਂ ਰੂਪੀ ਨੀਰਿ = ਪਾਣੀ ਤੋਂ ਤਰਾਇ = ਪਾਰ ਕਰ ਦੇਵੇਗਾ **ਵਾ:** ਆਪਣੀ ਜ਼ਿੰਦਗੀ ਰੂਪੀ ਨਦੀ ਵਿਚ ਐਸਾ ਗਿਆਨ ਰੂਪੀ ਦੀਵਾ ਤਾਰਨਾ ਕਰ ॥੩॥

## ਡੋਲੈ ਵਾਉ; ਨ ਵਡਾ ਹੋਇ ॥ ਜਾਪੈ ਜਿਉ; ਸਿੰਘਾਸਣਿ ਲੋਇ ॥

ਵਾਸ਼ਨਾ ਰੂਪੀ ਵਾਉ = ਪੌਣ ਕਰਕੇ ਗਿਆਨ ਰੂਪੀ ਦੀਵਾ ਡੋਲੈ = ਡੋਲਦਾ ਨਹੀਂ ਹੈ ਅਤੇ ਨਾ ਹੀ ਵਡਾ ਹੋਇ = ਹੁੰਦਾ ਹੈ ਭਾਵ ਬੁੱਝਦਾ ਨਹੀਂ ਹੈ **ਵਾ:** ਵਡਾ = ਵਡੱਪਣ, ਹੰਕਾਰ ਵੀ ਨਹੀਂ ਹੁੰਦਾ।

ਜਿਉ = ਜਿਵੇਂ (ਸਿੰਘ + ਆਸਣਿ) ਸਿੰਘ = ਸ਼ੁੱਧ ਸਰੂਪ ਹਰੀ ਆਪਣੇ ਸਚਖੰਡ ਰੂਪੀ ਆਸਣ 'ਤੇ ਬਿਰਾਜਮਾਨ ਹੁੰਦਾ ਹੈ, ਤਿਵੇਂ ਇਸ ਗਿਆਨ ਦੀਵੇ ਦੀ ਲੋਇ = ਲੋਅ, ਪ੍ਰਕਾਸ਼ ਕਰਕੇ ਹਿਰਦੇ ਵਿਚ ਹੀ ਜਾਪੈ = ਜਾਣਿਆ ਜਾਂਦਾ ਹੈ **ਵਾ:** ਤਿਸ ਦੀਵੇ ਦੀ ਲੋਅ ਕਰਕੇ ਹਿਰਦੇ ਰੂਪੀ ਸਿੰਘਾਸਣਿ = ਤਖ਼ਤ ਉਪਰ ਜਿਉਂ ਦਾ ਤਿਉਂ ਹਰੀ ਜਾਣਿਆ ਜਾਂਦਾ ਹੈ।

## ਖਤ੍ਰੀ ਬ੍ਰਾਹਮਣੁ; ਸੂਦੁ ਕਿ ਵੈਸੁ ॥ ਨਿਰਤਿ ਨ ਪਾਈਆ; ਗਣੀ ਸਹੰਸ ॥

ਭਾਵੇਂ ਕੋਈ ਖੱਤ੍ਰੀ, ਬ੍ਰਾਹਮਣ, ਸੂਦ = ਸ਼ੂਦਰ ਕਿ = ਜਾਂ ਵੈਸੁ ਹੋਵੇ।

ਕੇਵਲ ਇਹੀ ਜਾਤਾਂ, ਵਰਨ ਨਹੀਂ ਬਲਕਿ ਹੋਰ ਕਿਤਨੇ ਹੀ ਵਰਨ, ਜਾਤਾਂ ਆਦਿ ਹਨ, ਜਿਨ੍ਹਾਂ ਦਾ ਨਿਰਤਿ = ਨਿਰਣਾ ਨਹੀਂ ਪਾਈਆ = ਪਾਇਆ ਜਾਂਦਾ, ਜੇਕਰ ਗਣੀ = ਗਿਣਨਾ ਕਰੀਏ ਤਾਂ ਸਹੰਸ = ਹਜ਼ਾਰਾਂ ਹੀ ਜਾਤਾਂ, ਵਰਨ ਆਦਿ ਹੋਣਗੇ।

**ਅਥਵਾ** ਖੱਤ੍ਰੀ, ਬ੍ਰਾਹਮਣ, ਸ਼ੂਦਰ ਜਾਂ ਵੈਸ਼ ਆਦਿ ਜਾਤਾਂ ਦਾ ਅਭਿਮਾਨ ਨਹੀਂ ਰਹਿੰਦਾ।

ਇਸ ਗਿਆਨ ਦੇ ਦੀਵੇ ਨੇ ਕਿਤਨੇ ਕੁ ਤਾਰੇ ਹਨ, ਉਨ੍ਹਾਂ ਦੀ ਗਿਣਤੀ ਦਾ ਨਿਰਣਾ ਨਹੀਂ ਪਾਇਆ ਜਾ ਸਕਦਾ, ਭਾਵ ਇਸ ਦੀਵੇ ਨੇ ਹਜ਼ਾਰਾਂ ਹੀ ਤਾਰ ਦਿੱਤੇ ਹਨ।

## ਐਸਾ ਦੀਵਾ; ਬਾਲੇ ਕੋਇ ॥ ਨਾਨਕ; ਸੋ ਪਾਰੰਗਤਿ ਹੋਇ ॥੪॥੭॥

ਐਸਾ = ਅਜਿਹਾ ਗਿਆਨ ਰੂਪੀ ਦੀਵਾ ਕੋਇ = ਕੋਈ ਵਿਰਲਾ ਹੀ ਬਾਲੇ = ਜਗਾਉਣਾ ਕਰਦਾ ਹੈ **ਵਾ:** ਜਿਹੜਾ ਕੋਈ ਬਾਲਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਪਾਰੰਗਤਿ = ਪਰਮਗਤੀ (ਕੈਵਲ ਮੋਖ) ਨੂੰ ਪ੍ਰਾਪਤ ਹੋਇ = ਹੋ ਜਾਵੇਗਾ ॥੪॥੭॥

## ਰਾਮਕਲੀ ਮਹਲਾ ੧ ॥

## ਤੁਧਨੋ ਨਿਵਣੁ; ਮੰਨਣੁ ਤੇਰਾ ਨਾਉ ॥ ਸਾਚੁ ਭੇਟ; ਬੈਸਣ ਕਉ ਥਾਉ ॥

ਹੇ ਪ੍ਰਭੂ! ਅਸੀਂ ਤੁਧਨੋ = ਤੈਨੂੰ ਨਿਵਣੁ = ਨਿਉਣਾ ਕਰਦੇ ਹਾਂ ਅਤੇ ਤੇਰਾ ਨਾਉ = ਨਾਮ ਮੰਨਣੁ = ਮੰਨਣਾ ਕਰਦੇ ਹਾਂ **ਵਾ:** ਜੋ ਤੇਰਾ ਨਾਮ ਮੰਨਣਾ ਹੈ, ਇਹ ਤੈਨੂੰ ਨਿਵਣਾ ਕਰਦੇ ਹਾਂ।

ਹੇ ਪ੍ਰਭੂ ! ਇਸ ਨਾਮ ਰੂਪੀ ਸਾਚੁ = ਸੱਚੀ ਭੇਟਾ ਕਰਕੇ ਤੂੰ ਆਪਣੇ ਸਰੂਪ, ਸਚਖੰਡ ਵਿਚ ਬੈਸਣ = ਬੈਠਣ ਕਉ = ਦੇ ਲਈ ਥਾਉ = ਅਸਥਾਨ ਦੇਣਾ ਕਰਦਾ ਹੈਂ।

## ਸਤੁ ਸੰਤੋਖੁ; ਹੋਵੈ ਅਰਦਾਸਿ ॥ ਤਾ ਸੁਣਿ; ਸਦਿ ਬਹਾਲੇ ਪਾਸਿ ॥੧॥

('ਸੱਦਿ' ਅੱਧਕ ਸਹਿਤ ਉਚਾਰਣ ਹੈ)

ਜੇਕਰ ਕੋਈ ਸਤੁ = ਸੱਚ ਬੋਲਣ ਤੇ ਸੰਤੋਖੁ = ਭਲੀ ਪ੍ਰਕਾਰ ਤ੍ਰਿਪਤੀ ਆਦਿ ਗੁਣਾਂ ਦੇ ਸੰਜੁਗਤ ਹੋਵੈ = ਹੋ ਕਰਕੇ ਤੇਰੇ ਅੱਗੇ ਅਰਦਾਸਿ = ਅਰਜ਼ੋਈ ਕਰਦਾ ਹੈ **ਵਾ:** ਸਤ ਸੰਤੋਖ ਰੂਪੀ ਦੋ ਟਕੇ ਰੱਖ ਕੇ ਅਰਦਾਸ ਕਰਦਾ ਹੈ।

ਤਾ = ਤਦ ਤੂੰ ਉਸਦੀ ਬੇਨਤੀ ਸੁਣਿ = ਸ੍ਰਵਨ ਕਰਕੇ ਉਸਨੂੰ ਸਦਿ = ਬੁਲਾ ਕੇ ਆਪਣੇ ਪਾਸਿ = ਕੋਲ ਬਹਾਲੇ = ਬਿਠਾਉਂਦਾ ਹੈਂ, ਭਾਵ ਉਸਦੀ ਸਭ ਬੇਨਤੀ ਨੂੰ ਪੂਰੀ ਕਰਦਾ ਹੈਂ ਅਤੇ ਆਪਣੇ ਸਰੂਪ ਵਿਚ ਅਭੇਦਤਾ ਬਖ਼ਸ਼ਦਾ ਹੈਂ ॥੧॥

## ਨਾਨਕ; ਬਿਰਥਾ ਕੋਇ ਨ ਹੋਇ ॥ ਐਸੀ ਦਰਗਹ; ਸਾਚਾ ਸੋਇ ॥੧॥ਰਹਾਉ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇਰੇ ਦਰ ਤੋਂ ਐਸੀ ਅਰਦਾਸ ਕਰਨ ਵਾਲਾ ਕੋਇ = ਕੋਈ ਵੀ ਬਿਰਥਾ = ਖ਼ਾਲੀ ਨਹੀਂ ਹੋਇ = ਹੁੰਦਾ, ਭਾਵ ਉਸਦੇ ਸਾਰੇ ਖ਼ਜ਼ਾਨੇ ਭਰ ਦੇਂਦਾ ਹੈਂ **ਵਾ:** ਉਸਨੂੰ ਕੋਈ ਅਵਿੱਦਿਆ ਆਦਿ ਦੀ ਬਿਰਥਾ = ਪੀੜਾ ਨਹੀਂ ਹੋਇ = ਹੁੰਦੀ।

ਹੇ ਪ੍ਰਭੂ ! ਜੋ ਐਸੀ = ਅਜਿਹੀ ਅਰਦਾਸ ਕਰਨ ਵਾਲਾ ਹੈ, ਸੋਇ = ਉਹ ਤੇਰੀ ਦਰਗਾਹ ਦੇ ਵਿਚ ਸਾਚਾ = ਸੱਚ ਸਰੂਪ ਦੀ ਪ੍ਰਾਪਤੀ ਵਾਲਾ ਹੁੰਦਾ ਹੈ ॥੧॥ਰਹਾਉ॥

## ਪ੍ਰਾਪਤਿ ਪੋਤਾ; ਕਰਮੁ ਪਸਾਉ ॥ ਤੂ ਦੇਵਹਿ; ਮੰਗਤ ਜਨ ਚਾਉ ॥

ਹੇ ਪ੍ਰਭੂ ! ਜਿਸਨੂੰ ਤੂੰ ਆਪਣੀ ਕਰਮੁ = ਕਿਰਪਾ ਕਰਕੇ ਐਸੇ ਸ਼ੁੱਭ ਗੁਣਾਂ ਦੀ ਜਾਂ ਐਸੀ ਅਰਦਾਸ ਕਰਨ ਦੀ ਪਸਾਉ = ਦਾਤ ਦੇਣੀ ਕਰਦਾ ਹੈਂ, ਉਸਨੂੰ ਤੇਰਾ ਨਾਮ, ਸਰੂਪ ਰੂਪ ਪੋਤਾ = ਖ਼ਜ਼ਾਨਾ ਪ੍ਰਾਪਤ ਹੁੰਦਾ ਹੈ **ਵਾ:** ਉਸਨੂੰ ਗਿਆਨ ਰੂਪੀ ਪੋਤਾ = ਜਹਾਜ਼ ਦੀ ਪ੍ਰਾਪਤੀ ਹੁੰਦੀ ਹੈ।

ਹੇ ਪ੍ਰਭੂ ! ਸਾਨੂੰ ਮੰਗਤ = ਜਾਚਕ, ਮੰਗਤੇ ਜਗਿਆਸੂ ਜਨਾਂ ਨੂੰ ਇਸ ਦਾਤ ਲੈਣ ਦਾ ਚਾਉ = ਉਤਸ਼ਾਹ ਲੱਗਾ ਰਹਿੰਦਾ ਹੈ, ਤੂੰ ਆਪ ਹੀ ਇਹ ਦਾਤ ਦੇਵਹਿ = ਦੇਣਾ ਕਰ।

## ਭਾਡੈ ਭਾਉ; ਪਵੈ ਤਿਤੁ ਆਇ ॥ ਧੁਰਿ ਤੈ ਛੋਡੀ; ਕੀਮਤਿ ਪਾਇ ॥੨॥

ਜਿਨ੍ਹਾਂ ਦੇ ਹਿਰਦੇ ਰੂਪੀ ਭਾਡੈ = ਬਰਤਨ ਵਿਚ ਭਾਉ = ਪ੍ਰੇਮ ਹੈ, ਤਿਤੁ = ਤਿਸ ਦੇ ਅੰਦਰ ਹੀ ਇਹ ਗੁਣ, ਗਿਆਨ, ਨਾਮ ਦੀ ਦਾਤ ਆਇ = ਆ ਕੇ ਪਵੈ = ਪੈਂਦੀ ਹੈ।

ਹੇ ਪ੍ਰਭੂ ! ਤੈ = ਤੂੰ ਧੁਰਿ = ਆਦਿ ਤੋਂ ਹੀ ਇਹ ਕੀਮਤ ਪਾਇ = ਪਾ ਛੋਡੀ = ਛੱਡੀ, ਦਿੱਤੀ ਹੈ ਕਿ ਗੁਰਮੁਖਾਂ ਨੂੰ ਤੇਰੇ ਸਰੂਪ ਦੀ ਪ੍ਰਾਪਤੀ ਹੋਣੀ ਹੈ **ਵਾ:** ਹੇ ਧੁਰ ਰੂਪ ਪ੍ਰਭੂ ! ਤੂੰ ਜਿਨ੍ਹਾਂ ਦੀ ਹੰਗਤਾ ਮਮਤਾ ਛੁਡਾ ਦਿੱਤੀ ਹੈ, ਉਹ ਤੇਰੇ ਸਰੂਪ ਦੀ ਪ੍ਰਾਪਤੀ ਰੂਪੀ ਕੀਮਤ ਨੂੰ ਪਾਉਂਦੇ ਹਨ ॥੨॥

## ਜਿਨਿ ਕਿਛੁ ਕੀਆ; ਸੋ ਕਿਛੁ ਕਰੈ ॥ ਅਪਨੀ ਕੀਮਤਿ; ਆਪੇ ਧਰੈ ॥

ਜਿਨਿ = ਜਿਸ ਵਾਹਿਗੁਰੂ ਨੇ ਇਹ ਜਗਤ ਆਦਿ ਸਭ ਕਿਛੁ = ਕੁਝ ਪੈਦਾ ਕੀਆ = ਕੀਤਾ ਹੈ, ਸੋ = ਉਹੋ ਪ੍ਰਭੂ ਹੀ ਸਭ ਕਿਛੁ = ਕੁਝ ਪਾਲਣਾ, ਪਰਲੋਂ ਆਦਿ ਕਰੈ = ਕਰਦਾ ਹੈ।

ਅਪਨੀ = ਆਪਦੀ ਸੱਤਾ, ਆਪਣੇ ਸਰੂਪ ਦੀ ਕੀਮਤ ਨੂੰ ਆਪੇ = ਆਪ ਹੀ ਧਰੈ = ਧਾਰਨ ਕਰਦਾ ਹੈ।

**ਅਥਵਾ** ਜਿਸ ਜਗਿਆਸੂ ਨੇ ਕੁਝ ਅਭਿਆਸ ਕੀਤਾ ਹੈ, ਉਹੋ ਹੀ ਕੁਝ ਆਪਣੇ ਸਰੂਪ ਦਾ ਅਨੁਭਵ ਕਰ ਸਕਦਾ ਹੈ।

ਆਪਣੇ ਸਰੂਪ ਦੀ ਪ੍ਰਾਪਤੀ ਰੂਪੀ ਕੀਮਤ ਨੂੰ ਆਪ ਹੀ ਧਾਰਨ ਕਰਦਾ ਹੈ **ਵਾ:** ਆਤਮਾ-ਪਰਮਾਤਮਾ ਦੀ ਏਕਤਾ ਆਪ ਹੀ ਧਾਰਨ ਕਰਦਾ ਹੈ।

## ਗੁਰਮੁਖਿ; ਪਰਗਟੁ ਹੋਆ ਹਰਿ ਰਾਇ ॥ ਨਾ ਕੋ ਆਵੈ; ਨਾ ਕੋ ਜਾਇ ॥੩॥

ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਰਾਇ = ਪ੍ਰਕਾਸ਼ ਸਰੂਪ ਹਰਿ = ਪ੍ਰਭੂ ਹਿਰਦੇ ਅੰਦਰੋਂ ਹੀ ਪ੍ਰਗਟ ਸਖਿਆਤ ਹੋਆ = ਹੋ ਆਇਆ ਹੈ।

ਉਨ੍ਹਾਂ ਦੀ ਦ੍ਰਿਸ਼ਟੀ ਵਿਚ ਨਾ ਕੋ = ਕੋਈ ਜਨਮ ਧਾਰ ਕੇ ਆਵੈ = ਆਉਂਦਾ ਹੈ ਅਤੇ ਨਾ ਹੀ ਕੋਇ = ਕੋਈ ਮਰ ਕੇ ਜਾਇ = ਜਾਂਦਾ ਹੈ, ਭਾਵ ਸਭਨਾ ਵਿਚ ਜੰਮਣ ਮਰਣ ਤੋਂ ਰਹਿਤ ਵਾਹਿਗੁਰੂ ਦੀ ਜੋਤ ਪ੍ਰਗਟ ਹੋ ਆਉਂਦੀ ਹੈ ॥੩॥

## ਲੋਕੁ ਧਿਕਾਰੁ ਕਹੈ, ਮੰਗਤ ਜਨ; ਮਾਗਤ, ਮਾਨੁ ਨ ਪਾਇਆ ॥

ਜਿਹੜੇ ਪ੍ਰਤੱਖ ਸੰਸਾਰ ਵਿਚ ਮੰਗਤ = ਮੰਗਤੇ ਜਨ ਹਨ, ਉਨ੍ਹਾਂ ਨੂੰ ਦੁਨੀਆਂ ਦੇ ਲੋਕ ਧਿਕਾਰੁ = ਧ੍ਰਿਕਾਰ ਜੋਗ ਹੀ ਕਹੈ = ਆਖਦੇ ਹਨ, ਉਨ੍ਹਾਂ ਨੇ ਮਾਗਤ = ਮੰਗਦਿਆਂ ਮਾਨੁ = ਇੱਜ਼ਤ, ਸਤਿਕਾਰ ਨਹੀਂ

ਪਾਇਆ = ਪਾਉਣਾ ਕੀਤਾ **ਅਥਵਾ** ਏਸੇ ਪ੍ਰਕਾਰ ਜਗਿਆਸੂ ਜਨ ਭਜਨ ਕਰਦੇ ਹੋਏ ਦੁਨੀਆਂ ਦੇ ਪਦਾਰਥਾਂ ਦੀ ਇੱਛਾ ਕਰਕੇ ਪਦਾਰਥ ਮੰਗਣ ਲੱਗ ਜਾਂਦੇ ਹਨ ਜਾਂ ਜਿਹੜੇ ਦੇਵੀ ਦੇਵਤਿਆਂ ਆਦਿ ਦੀ ਉਪਾਸ਼ਨਾ ਕਰਕੇ ਉਨ੍ਹਾਂ ਕੋਲੋਂ ਪਦਾਰਥ ਆਦਿ ਮੰਗਦੇ ਹਨ, ਉਨ੍ਹਾਂ ਨੂੰ ਮਹਾਤਮਾ ਲੋਕ ਧ੍ਰਿਕਾਰ ਜੋਗ ਕਹਿੰਦੇ ਹਨ ਕਿ ਤੂੰ ਪਦਾਰਥ ਨੂੰ ਮਾਗਤ = ਮੰਗਦਿਆਂ ਮਾਨੁ = ਮੰਨਣ ਗਿਆਨ ਨੂੰ ਨਹੀਂ ਪਾਉਣਾ ਕੀਤਾ **ਵਾ:** ਦੇਵੀ ਦੇਵਤਿਆਂ ਰੂਪੀ ਪ੍ਰਭੂ ਦੇ ਮੰਗਤਿਆਂ ਕੋਲੋਂ ਮੰਗਣ ਕਰਕੇ ਪ੍ਰਭੂ ਦੇ ਦਰਬਾਰ ਵਿਚ ਸਤਿਕਾਰ ਨਹੀਂ ਪਾਉਣਾ ਕਰੇਂਗਾ।

## ਸਹ ਕੀਆ ਗਲਾ, ਦਰ ਕੀਆ ਬਾਤਾ;
## ਤੈ ਤਾ ਕਹਣੁ ਕਹਾਇਆ ॥੪॥੮॥

ਹੇ ਭਾਈ ! ਜੋ ਸਹ = ਪਤੀ ਪ੍ਰਭੂ ਦੀ ਪ੍ਰਾਪਤੀ ਦੀਆਂ ਗੱਲਾਂ ਅਤੇ ਉਸਦੀ ਦਰ = ਦਰਗਾਹ ਵਿਚ ਪਹੁੰਚਣ ਕੀਆ = ਦੀਆਂ ਬਾਤਾਂ ਹਨ, ਤੈ = ਤੂੰ ਤਾਂ ਉਨ੍ਹਾਂ ਵੱਲੋਂ ਕਹਣੁ ਕਹਾਇਆ = ਉਲਾਂਭਾ ਹੀ ਖੱਟਿਆ ਹੈ, ਭਾਵ ਪ੍ਰਲੋਕ ਵੱਲੋਂ ਤੈਨੂੰ ਉਲਾਂਭਾ ਹੀ ਮਿਲੇਗਾ ਕਿ ਤੂੰ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਗੁਆ ਲਿਆ ਹੈ **ਵਾ:** ਤੂੰ ਕਹਿਣ ਮਾਤ੍ਰ ਹੀ ਆਪਣੇ ਆਪ ਨੂੰ ਸੰਤ ਮਹਾਤਮਾ ਅਖਵਾ ਲਿਆ, ਪਰ ਪ੍ਰਭੂ-ਪਤੀ ਦੀ ਪ੍ਰਾਪਤੀ ਦੀਆਂ ਗੱਲਾਂ ਅਤੇ ਸਤਸੰਗਤ ਦੀ ਪ੍ਰਾਪਤੀ ਦੀਆਂ ਬਾਤਾਂ ਨੂੰ ਐਵੇਂ ਹੀ ਸਮਝਿਆ **ਵਾ:** ਗਲਾ = ਗੱਪਾਂ ਹੀ ਸਮਝ ਲਿਆ ॥੪॥੮॥

## ਰਾਮਕਲੀ ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰ ਪੁਰ ਸਾਹਿਬ ਵਿਖੇ ਬਿਰਾਜ ਰਹੇ ਸਨ, ਤਦੋਂ ਬਾਬਾ ਬੁੱਢਾ ਜੀ ਤੇ ਭਾਈ ਲਹਿਣਾ ਜੀ ਇਤਿਆਦਿਕ ਗੁਰਸਿੱਖਾਂ ਨੇ ਸਤਿਗੁਰਾਂ ਨੂੰ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਪਰਮਾਤਮਾ ਨੂੰ ਕੋਈ ਖ਼ੀਰ ਸਮੁੰਦ੍ਰ ਵਿਚ ਵੱਸਦਾ ਕਥਨ ਕਰਦਾ ਹੈ ਅਤੇ ਕੋਈ ਸੱਤਵੇਂ ਪਤਾਲ ਜਾਂ ਸੱਤਵੇਂ ਅਕਾਸ਼ ਆਦਿ ਵਿਚ ਵੱਸਦਾ ਕਥਨ ਕਰਦਾ ਹੈ, ਪਰ ਤੁਸੀਂ ਦੱਸੋ ਕਿ ਉਹ ਪ੍ਰਭੂ ਕਿੱਥੇ ਵੱਸਦਾ ਹੈ ? ਤਦ ਉੱਤਰ ਵਿਚ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ :

## ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ; ਕਵਣੁ ਬੁਝੈ ਬਿਧਿ ਜਾਣੈ ॥

ਹੇ ਭਾਈ ! ਉਹ ਪ੍ਰਭੂ ਸਾਗਰ = ਸਮੁੰਦ੍ਰ ਮਹਿ = ਵਿਚ ਸਾਗਰੁ = ਸਮੁੰਦ੍ਰ ਰੂਪ ਹੈ ਅਤੇ ਬੂੰਦ ਮਹਿ = ਵਿਚ ਬੂੰਦ ਰੂਪ ਹੋ ਕੇ ਵੱਸ ਰਿਹਾ ਹੈ।

***ਪ੍ਰਸ਼ਨ :*** *ਇਸ ਭੇਤ ਨੂੰ ਕਵਣੁ = ਕਿਹੜਾ ਬੁਝੈ = ਬੁੱਝਦਾ ਹੈ ?*

***ਉੱਤਰ :*** ਜੋ ਗੁਰਾਂ ਦੁਆਰਾ ਇਸ ਅਭੇਦਤਾ ਦੀ ਬਿਧਿ = ਜੁਗਤੀ ਨੂੰ ਜਾਣੈ = ਜਾਣਦਾ ਹੈ **ਵਾ:** (ਕਵਣੁ ਬਿਧਿ ਜਾਣੈ)।

***ਪ੍ਰਸ਼ਨ :*** *ਕਿਹੜਾ ਇਸ ਰੀਤੀ ਨੂੰ ਜਾਣਦਾ ਹੈ ?*

***ਉੱਤਰ :*** ਜੋ ਗੁਰਾਂ ਦੁਆਰਾ ਆਪਣੇ ਸਰੂਪ ਦੀ ਏਕਤਾ ਬਾਰੇ ਬੁਝੈ = ਪੁੱਛਦਾ, ਸਮਝਦਾ ਹੈ, ਉਹ ਇਸ ਰੀਤੀ ਨੂੰ ਜਾਣਦਾ ਹੈ।

ਜਿਸ ਤਰ੍ਹਾਂ ਸਮੁੰਦ੍ਰ ਦੇ ਵਿਚ ਵੀ ਪਾਣੀ ਹੁੰਦਾ ਹੈ ਅਤੇ ਬੂੰਦ ਵਿਚ ਵੀ ਪਾਣੀ ਹੁੰਦਾ ਹੈ, ਇਸੇ ਤਰ੍ਹਾਂ ਸਮੁੰਦ੍ਰ ਦੀ ਨਿਆਈਂ ਬ੍ਰਹਮ ਅਤੇ ਬੂੰਦ ਦੀ ਨਿਆਈਂ ਜੀਵ ਹਨ, ਦੋਵਾਂ ਵਿਚ ਚੇਤਨ ਸੱਤਾ ਹੋਣ ਕਰਕੇ ਇੱਕੋ ਹੀ ਸਰੂਪ ਹਨ।

## ਉਤਭੁਜ ਚਲਤ, ਆਪਿ ਕਰਿ ਚੀਨੈ; ਆਪੇ ਤਤੁ ਪਛਾਣੈ ॥੧॥

ਉਤਭੁਜ = ਬਨਸਪਤੀ ਆਦਿ ਚਾਰੇ ਖਾਣੀਆਂ ਰੂਪ **ਵਾ:** ਉਤਕ੍ਰਿਸ਼ਟ ਭੁਜਾਵਾਂ ਵਾਲੇ ਪ੍ਰਭੂ ਨੇ ਜੋ ਇਹ ਸੰਸਾਰ ਰੂਪੀ ਚਲਤ = ਤਮਾਸ਼ਾ ਰਚਿਆ ਹੈ, ਉਹ ਇਸ ਨੂੰ ਰਚ ਕਰਿ = ਕਰਕੇ ਆਪ ਹੀ ਚੀਨੈ = ਜਾਣਦਾ ਹੈ ਤੇ ਆਪ ਹੀ ਪੰਜਾਂ ਤੱਤਾਂ ਦੇ ਮਿਲਾਉਣ ਨੂੰ ਪਛਾਣੈ = ਪਛਾਣਦਾ ਹੈ **ਵਾ:** ਜਗਤ ਵੀ, ਤੱਤ ਵੀ ਜਾਨਣ ਵਾਲਾ ਵੀ ਤੇ ਉਤਪਤੀ ਰੂਪ ਵੀ ਸਰਬ ਰੂਪ ਆਪ ਹੀ ਹੈ ॥੧॥

[ਅੰਗ ੮੭੯]

## ਐਸਾ ਗਿਆਨੁ; ਬੀਚਾਰੈ ਕੋਈ ॥ ਤਿਸ ਤੇ ਮੁਕਤਿ; ਪਰਮਗਤਿ ਹੋਈ ॥੧॥ਰਹਾਉ॥

ਹੇ ਭਾਈ! ਜੇਕਰ ਐਸਾ = ਅਜਿਹਾ ਗਿਆਨ ਕੋਈ ਬੀਚਾਰੈ = ਵੀਚਾਰ ਲਵੇ।

ਤਿਸ = ਉਸ ਪੁਰਖ ਦੀ ਸੰਗਤ ਕਰਨ ਤੇ = ਤੋਂ ਚਾਰ ਪ੍ਰਕਾਰ ਦੀਆਂ ਮੁਕਤਿ = ਮੁਕਤੀਆਂ ਅਤੇ ਪਰਮ = ਵੱਡੀ ਗਤਿ = ਮੁਕਤੀ, ਭਾਵ ਕੈਵਲ ਮੋਖ ਦੀ ਪ੍ਰਾਪਤੀ ਹੋਈ = ਹੋ ਜਾਂਦੀ ਹੈ ॥੧॥ਰਹਾਉ॥

## ਦਿਨ ਮਹਿ ਰੈਣਿ, ਰੈਣਿ ਮਹਿ ਦਿਨੀਅਰੁ; ਉਸਨ ਸੀਤ ਬਿਧਿ ਸੋਈ ॥

ਦਿਨ ਮਹਿ = ਵਿਚ ਦਿਨ ਰੂਪ ਰੈਣਿ = ਰਾਤ ਵਿਚ ਰੈਣਿ = ਰਾਤ ਰੂਪ ਹੈ ਸੋਈ = ਉਸੇ ਬਿਧਿ = ਰੀਤੀ ਅਨੁਸਾਰ ਉਸਨ = ਗਰਮੀ ਵਿਚ ਗਰਮੀ ਰੂਪ ਅਤੇ ਸੀਤ = ਠੰਢ ਵਿਚ ਠੰਢ ਰੂਪ ਹੈ।

## ਤਾ ਕੀ ਗਤਿ ਮਿਤਿ, ਅਵਰੁ ਨ ਜਾਣੈ; ਗੁਰ ਬਿਨੁ, ਸਮਝ ਨ ਹੋਈ ॥੨॥

ਤਾ = ਤਿਸ ਪ੍ਰਭੂ ਕੀ = ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਅਵਰੁ = ਹੋਰ ਕੋਈ ਨਹੀਂ ਜਾਣੈ = ਜਾਣ ਸਕਦਾ। ਕੇਵਲ ਗੁਰੂ ਜੀ ਹੀ ਜਾਣਦੇ ਹਨ, ਗੁਰੂ ਤੋਂ ਬਿਨੁ = ਬਗ਼ੈਰ ਉਸਦੀ ਸਮਝ = ਗਿਆਤ ਨਹੀਂ ਹੋਈ = ਹੁੰਦੀ ॥੨॥

## ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ; ਬੂਝਹੁ ਬ੍ਰਹਮ ਗਿਆਨੀ ॥

ਪੁਰਖਾਂ ਮਹਿ = ਵਿਚ ਪੁਰਖ ਰੂਪ ਹੈ ਨਾਰਿ = ਇਸਤ੍ਰੀਆਂ ਮਹਿ = ਵਿਚ ਨਾਰਿ = ਇਸਤ੍ਰੀ ਰੂਪ ਹੈ, ਬ੍ਰਹਮ = ਪਰਮਾਤਮਾ ਦੇ ਗਿਆਨੀ = ਗਿਆਨ ਵਾਲੇ ਪੁਰਖਾਂ ਤੋਂ ਇਸ ਭੇਤ ਨੂੰ ਬੂਝਹੁ = ਪੁੱਛਣਾ, ਸਮਝਣਾ ਕਰੋ **ਵਾ:** ਜੇਕਰ ਇਸ ਵੀਚਾਰ ਨੂੰ ਸਮਝ ਲਵੋਗੇ ਤਾਂ ਤੁਸੀਂ ਬ੍ਰਹਮ ਦੇ ਗਿਆਨ ਵਾਲੇ ਹੋਵੋਗੇ **ਵਾ:** ਸਮਝ ਰੂਪ ਤੇ ਬ੍ਰਹਮ ਗਿਆਨੀ ਰੂਪ ਵੀ ਆਪ ਹੀ ਹੈ।

## ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ; ਗੁਰਮੁਖਿ ਅਕਥ ਕਹਾਨੀ ॥੩॥

ਧੁਨਿ = ਬਾਣੀ ਮਹਿ = ਵਿਚ ਬਾਣੀ ਰੂਪ ਹੈ ਅਤੇ ਧਿਆਨ ਵਿਚ ਧਿਆਨ ਰੂਪ ਜਾਨਿਆ = ਜਾਣੀਦਾ ਹੈ, ਇਹ ਅਕਥ = ਕਥਨ ਤੋਂ ਰਹਿਤ ਕਹਾਣੀ ਗੁਰਮੁਖਾਂ ਨੂੰ ਗੁਰਾਂ ਦੁਆਰਾ ਪ੍ਰਾਪਤੀ ਹੁੰਦੀ ਹੈ **ਵਾ:** ਗੁਰਮੁਖ, ਮੁਖੀ ਗੁਰੂ ਰੂਪ ਵੀ ਆਪ ਹੈ ਅਤੇ ਅਕਥ ਕਹਾਣੀ ਰੂਪ ਵੀ ਆਪ ਹੀ ਹੈ ॥੩॥

## ਮਨ ਮਹਿ ਜੋਤਿ, ਜੋਤਿ ਮਹਿ ਮਨੂਆ; ਪੰਚ ਮਿਲੇ ਗੁਰ ਭਾਈ ॥

ਮਨ ਵਿਚ ਮਨ ਰੂਪ ਹੈ, ਖਟ ਜੋਤੀਆਂ ਵਿਚ ਜੋਤੀ ਰੂਪ ਹੈ, ਪੰਚ = ਚੇਤਨ, ਗੁਰ = ਵੱਡਾ ਤੇ ਭਾਈ = ਭਾਵਨ ਰੂਪ ਹਰੀ ਜੀ ਸਭ ਵਿਚ ਮਿਲੇ = ਮਿਲ ਰਿਹਾ ਹੈ **ਵਾ:** ਪੰਚ = ਪੰਜ ਪ੍ਰਾਣਾਂ ਵਿਚ ਪੰਜ ਪ੍ਰਾਣ ਰੂਪ ਹੈ ਅਤੇ ਗੁਰ = ਸਾਖੀ ਚੇਤਨ ਸਾਰੇ ਇੰਦ੍ਰਿਆਂ ਨੂੰ ਭਾਈ = ਪ੍ਰਕਾਸ਼ ਕਰਕੇ ਵਿਚ ਮਿਲ ਰਿਹਾ ਹੈ।

**ਨਾਨਕ, ਤਿਨ ਕੈ ਸਦ ਬਲਿਹਾਰੀ; ਜਿਨ ਏਕ ਸਬਦਿ ਲਿਵ ਲਾਈ ॥੪॥੯॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਨ = ਉਨ੍ਹਾਂ ਕੈ = ਦੇ ਉਪਰੋਂ ਸਦ = ਹਮੇਸ਼ਾ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨ = ਜਿਨ੍ਹਾਂ ਨੇ ਏਕ = ਇਕ ਸਬਦਿ = ਬ੍ਰਹਮ ਵਿਚ ਆਪਣੀ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ ॥੪॥੯॥

**ਦੂਸਰਾ ਅਰਥ**

**ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ; ਕਵਣੁ ਬੁਝੈ ਬਿਧਿ ਜਾਣੈ ॥**

ਜਿਵੇਂ ਸਾਗਰ = ਸਮੁੰਦ੍ਰ ਦੇ ਮਹਿ = ਵਿਚ ਬੂੰਦ ਦਾ ਸਮਾਉਣਾ ਤਾਂ ਬਣਦਾ ਹੀ ਹੈ, ਪਰ ਜੇਕਰ ਪ੍ਰਭੂ ਚਾਹੇ ਤਾਂ ਉਹ ਇਕ ਬੂੰਦ ਦੇ ਮਹਿ = ਵਿਚ ਹੀ ਸਾਗਰ = ਸਮੁੰਦ੍ਰ ਨੂੰ ਬਣਾ ਦੇਵੇ, ਇਹ ਉਸ ਪ੍ਰਭੂ ਦੀ ਸਮਰੱਥਾ ਹੈ **ਵਾ:** ਏਸੇ ਪ੍ਰਕਾਰ ਬ੍ਰਹਮ ਰੂਪੀ ਸਮੁੰਦ੍ਰ ਵਿਚ ਬ੍ਰਹਮ ਬੇਤਿਆਂ ਰੂਪੀ ਬੂੰਦਾਂ ਤਾਂ ਮਿਲ ਹੀ ਜਾਂਦੀਆਂ ਹਨ, ਪਰ ਜੇਕਰ ਉਹ ਪ੍ਰਭੂ ਚਾਹੇ ਤਾਂ ਅਲਪਗ ਜੀਵ ਰੂਪੀ ਬੂੰਦਾਂ ਨੂੰ ਵੀ ਬ੍ਰਹਮ ਰੂਪੀ ਸਾਗਰ ਭਾਵ ਆਪਣੇ ਸਰੂਪ ਵਿਚ ਅਭੇਦ ਕਰ ਲੈਂਦਾ ਹੈ।

***ਪ੍ਰਸ਼ਨ :*** *ਪਰੰਤੂ ਇਸ ਗੱਲ ਨੂੰ ਕਵਣੁ = ਕਿਹੜਾ ਬੁਝੈ = ਬੁੱਝਦਾ ਹੈ ?*

***ਉੱਤਰ :*** ਜਿਹੜਾ ਗੁਰਾਂ ਦੁਆਰਾ ਬ੍ਰਹਮ ਵਿਚ ਜੁੜਨ ਦੀ ਬਿਧਿ = ਵਿਧੀ ਜਾਣੈ = ਜਾਣਦਾ ਹੈ, ਉਹੋ ਹੀ ਬੁੱਝਦਾ ਹੈ।

**ਉਤਭੁਜ ਚਲਤ, ਆਪਿ ਕਰਿ ਚੀਨੈ; ਆਪੇ ਤਤੁ ਪਛਾਣੈ ॥੧॥**

ਉਤਭੁਜ ਆਦਿ ਚਾਰ ਖਾਣੀਆਂ ਦੁਆਰਾ ਪ੍ਰਭੂ ਆਪ ਹੀ ਇਹ ਸੰਸਾਰ ਰੂਪੀ ਚਲਤ = ਕੌਤਕ ਨੂੰ ਰਚ ਕਰਿ = ਕਰਕੇ ਇਸਦੀ ਪਾਲਣਾ ਕਰਨਾ ਚੀਨੈ = ਜਾਣਦਾ ਹੈ ਅਤੇ ਆਪ ਹੀ ਬ੍ਰਹਮ ਬੇਤਾ ਹੋ ਕੇ ਗੁਰਾਂ ਦੁਆਰਾ ਆਪਣੇ ਤੱਤ ਸਰੂਪ ਨੂੰ ਪਛਾਣਦਾ ਹੈ ॥੧॥

**ਐਸਾ ਗਿਆਨੁ; ਬੀਚਾਰੈ ਕੋਈ ॥ ਤਿਸ ਤੇ ਮੁਕਤਿ; ਪਰਮਗਤਿ ਹੋਈ ॥੧॥ਰਹਾਉ॥**

ਹੇ ਭਾਈ ! ਉਸ ਪਰਮਾਤਮਾ ਦੀ ਪ੍ਰਾਪਤੀ ਦਾ ਐਸਾ = ਅਜਿਹਾ ਗਿਆਨ ਜਿਹੜਾ ਕੋਈ ਵੀਚਾਰਨਾ ਕਰਦਾ ਹੈ, ਉਹ ਮੁਕਤ ਹੋ ਜਾਂਦਾ ਹੈ, ਕਿਉਂਕਿ :

ਤਿਸ = ਉਸ ਪਰਮਾਤਮਾ ਤੋਂ ਹੀ ਚਾਰ ਪ੍ਰਕਾਰ ਦੀ ਸਰਗੁਣ ਦੀ ਮੁਕਤੀ ਅਤੇ ਪਰਮਗਤਿ = ਵੱਡੀ ਕੈਵਲ ਮੋਖ ਦੀ ਪ੍ਰਾਪਤੀ ਹੁੰਦੀ ਹੈ ॥੧॥ਰਹਾਉ॥

**ਦਿਨ ਮਹਿ ਰੈਣਿ, ਰੈਣਿ ਮਹਿ ਦਿਨੀਅਰੁ; ਉਸਨ ਸੀਤ ਬਿਧਿ ਸੋਈ ॥**

ਹੇ ਭਾਈ ! ਉਹ ਪ੍ਰਭੂ ਅਜਿਹਾ ਸਰਬ ਕਲਾ ਸਮਰੱਥ ਹੈ, ਜਿਸਨੇ ਦਿਨ ਦੇ ਪ੍ਰਕਾਸ਼ ਵਿਚ ਰੈਣਿ = ਰਾਤ ਦੇ ਹਨੇਰੇ ਨੂੰ ਅਲੋਪ ਕਰ ਦਿੱਤਾ ਅਤੇ ਰੈਣਿ = ਰਾਤ ਦੇ ਹਨੇਰੇ ਵਿਚ ਦਿਨ ਦਾ ਪ੍ਰਕਾਸ਼ ਅਲੋਪ ਕਰ ਦੇਂਦਾ ਹੈ, ਭਾਵ ਦਿਨ ਦੀ ਸਮਾਪਤੀ ਤੋਂ ਬਾਅਦ ਰਾਤ ਬਣਾ ਦਿੱਤੀ ਹੈ।

ਅਤੇ ਰਾਤ ਦੀ ਸਮਾਪਤੀ ਤੋਂ ਬਾਅਦ ਦਿਨ ਬਣਾ ਦਿੱਤਾ ਹੈ। ਉਸੇ ਬਿਧੀ ਅਨੁਸਾਰ ਗਰਮੀ ਤੇ ਸਰਦੀ ਦੀ ਰੁੱਤ ਬਣਾ ਦਿੱਤੀ ਹੈ, ਭਾਵ ਕਦੇ ਗਰਮੀ ਵਿਚ ਪਾਲ਼ਾ ਆ ਜਾਂਦਾ ਹੈ ਅਤੇ ਕਦੇ ਸਰਦੀ ਵਿਚ ਗਰਮੀ ਆ ਜਾਂਦੀ ਹੈ।

**ਅਥਵਾ** ਦਿਨ ਭਾਵ ਸੂਰਜ ਅਰਥਾਤ ਸੂਰਜ ਦੀ ਸੂਰਜਵੰਸ਼ੀ ਉੱਜਲ ਕੁਲ ਵਿਚ ਰਾਤ ਦੀ ਨਿਆਈਂ ਸੂਰਜ ਦਾ ਪੁੱਤਰ ਸ਼ਨੀ ਪੈਦਾ ਹੋਇਆ ਅਤੇ ਰਾਤ ਦੀ ਨਿਆਈਂ ਦੈਂਤਾਂ ਦੀ ਕੁਲ ਵਿਚ ਸੂਰਜ ਦੀ ਨਿਆਈਂ ਉੱਜਲ ਪ੍ਰਕਾਸ਼ ਵਾਲਾ ਪ੍ਰਹਿਲਾਦ ਭਗਤ ਪੈਦਾ ਹੋਇਆ। ਉਸੇ ਵਿਧੀ ਅਨੁਸਾਰ ਉਸਨ = ਗਰਮੀ ਭਾਵ ਗਰਮ

ਸੁਭਾਅ ਵਾਲੇ ਕਰੂਵੰਸ਼ ਦੀ ਕੁਲ ਵਿਚ ਕੈਰਵ ਅਤੇ ਸ਼ੀਤਲ ਸੁਭਾਅ ਵਾਲੇ ਕਰੂਵੰਸ਼ ਦੀ ਕੁਲ ਵਿਚ ਪਾਂਡਵ ਪੈਦਾ ਕੀਤੇ **ਵਾ:** ਗਰਮ ਸੁਭਾਅ ਵਾਲੇ ਕੈਰਵਾਂ ਵਿਚ ਠੰਢੇ ਸੁਭਾਅ ਵਾਲਾ ਯੁਧਿਸ਼ਟਰ ਪੈਦਾ ਹੋਇਆ ਅਤੇ ਠੰਢੇ ਸੁਭਾਅ ਵਾਲੇ ਪਾਂਡਵਾਂ ਵਿਚ ਗਰਮ ਸੁਭਾਅ ਵਾਲਾ ਦੁਰਜੋਧਨ ਪੈਦਾ ਹੋਇਆ ਕਿਉਂਕਿ ਇਨ੍ਹਾਂ ਦੀ ਇੱਕੋ ਹੀ ਕੁਲ ਸੀ।

**ਤਾ ਕੀ ਗਤਿ ਮਿਤਿ, ਅਵਰੁ ਨ ਜਾਣੈ; ਗੁਰ ਬਿਨੁ ਸਮਝ ਨ ਹੋਈ ॥੨॥**

ਤਾ = ਉਸ ਸਮਰੱਥ ਪਰਮਾਤਮਾ ਕੀ = ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਹੋਰ ਕੋਈ ਨਹੀਂ ਜਾਣ ਸਕਦਾ, ਕੇਵਲ ਉਹ ਪਰਮੇਸ਼ਰ ਆਪ ਜਾਂ ਪੂਰਾ ਗੁਰੂ ਹੀ ਜਾਣਦਾ ਹੈ, ਪੂਰੇ ਸਤਿਗੁਰੂ ਤੋਂ ਬਿਨੁ = ਬਗ਼ੈਰ ਪ੍ਰਭੂ ਦੀ ਸਮਰੱਥਾ ਦੀ ਕਿਸੇ ਨੂੰ ਸਮਝ = ਗਿਆਤ ਨਹੀਂ ਹੋ ਸਕਦੀ ॥੨॥

**ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ; ਬੂਝਹੁ ਬ੍ਰਹਮ ਗਿਆਨੀ ॥**

ਉਹ ਪ੍ਰਭੂ ਪੁਰਖਾਂ ਵਿੱਚੋਂ ਨਾਰਿ = ਇਸਤ੍ਰੀ ਬਣਾ ਦੇਂਦਾ ਹੈ ਅਤੇ ਨਾਰਿ = ਇਸਤ੍ਰੀ ਵਿਚ ਪੁਰਖ ਬਣਾ ਦੇਂਦਾ ਹੈ, ਭਾਵ ਇਸਤ੍ਰੀ ਦੇ ਅੰਗ ਪ੍ਰਤੰਗ ਬਦਲ ਕੇ ਪੁਰਖ ਵਾਲਾ ਸਰੂਪ ਬਣਾ ਦੇਂਦਾ ਹੈ ਅਤੇ ਪੁਰਖ ਦੇ ਅੰਗ ਪ੍ਰਤੰਗ ਬਦਲ ਕੇ ਇਸਤ੍ਰੀ ਵਾਲਾ ਸਰੂਪ ਬਣਾ ਦੇਂਦਾ ਹੈ **ਵਾ:** ਇਸਤ੍ਰੀ ਅਤੇ ਪੁਰਖ ਦੇ ਆਪਸ ਵਿਚ ਸੰਜੋਗ ਕਰਕੇ ਤਿਨ੍ਹਾਂ ਵਿੱਚੋਂ ਹੋਰ ਨਾਰੀ ਪੁਰਖ ਭਾਵ ਬੱਚੇ ਬੱਚੀਆਂ ਪੈਦਾ ਹੁੰਦੇ ਹਨ **ਵਾ:** ਪੁਰਖ ਭਾਵ ਈਸ਼ਰ ਅਤੇ ਨਾਰੀ ਭਾਵ ਮਾਇਆ ਦੋਨਾਂ ਦੇ ਮਿਲਾਪ ਕਰਕੇ ਹੋਰ ਪੁਰਖ ਅਤੇ ਨਾਰੀਆਂ ਵਾਲਾ ਜਗਤ ਪੈਦਾ ਹੋਇਆ।

ਹੇ ਗਿਆਨੀ = ਬੁੱਧੀਵਾਨ ਪੁਰਖੋ ! ਤੁਸੀਂ ਬੂਝਹੁ = ਸਮਝਣਾ ਕਰੋ, ਬ੍ਰਹਮ ਐਸਾ ਸਮਰੱਥ ਹੈ **ਵਾ:** ਹੇ ਬ੍ਰਹਮ ਗਿਆਨੀਓ ! ਸਮਝਣਾ ਕਰੋ, ਉਸ ਪ੍ਰਭੂ ਦੀ ਐਸੀ ਅਕੱਥ ਕਥਾ ਹੈ।

**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ; ਗੁਰਮੁਖਿ ਅਕਥ ਕਹਾਨੀ ॥੩॥**

ਜਦੋਂ ਸਤਿਨਾਮ ਰੂਪੀ ਧਨੀ **ਵਾ:** ਨਾਮ ਨੂੰ ਧੁਨਿ = ਉਚਾਰਣ ਵਿਚ ਧਿਆਨ ਜੁੜ ਜਾਂਦਾ ਹੈ, ਤਦੋਂ ਧਿਆਨ ਵਿਚ ਪਰਮੇਸ਼ਰ ਨੂੰ ਜਾਣ ਲਈਦਾ ਹੈ, ਇਸ ਅਕੱਥ ਕਹਾਣੀ ਨੂੰ ਕਿਸੇ ਗੁਰਮੁਖ ਨੇ ਹੀ ਜਾਨਣਾ ਕੀਤਾ ਹੈ ॥੩॥

**ਮਨ ਮਹਿ ਜੋਤਿ, ਜੋਤਿ ਮਹਿ ਮਨੂਆ; ਪੰਚ ਮਿਲੇ ਗੁਰ ਭਾਈ ॥**

ਮਨ ਦੇ ਵਿਚ ਜੋਤਿ = ਜੋਤੀ ਸਰੂਪ ਬ੍ਰਹਮ ਵੱਸਦਾ ਹੈ ਅਤੇ ਜੋਤੀ ਸਰੂਪ ਬ੍ਰਹਮ ਵਿਚ ਮਨ ਦਾ ਨਿਵਾਸ ਹੈ, ਪੰਚ = ਪੰਜ ਪ੍ਰਾਣ ਵੀ ਗੁਰ = ਚੇਤਨ ਦੇ ਆਸਰੇ ਮਿਲੇ ਹੋਏ ਹਨ, ਜੋ ਪ੍ਰਾਣ ਕਲਾ ਸਭ ਨੂੰ ਭਾਈ = ਭਾਉਂਦੀ ਹੈ।

**ਨਾਨਕ, ਤਿਨ ਕੈ ਸਦ ਬਲਿਹਾਰੀ; ਜਿਨ ਏਕ ਸਬਦਿ ਲਿਵ ਲਾਈ ॥੪॥੯॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਨ = ਉਨ੍ਹਾਂ ਗੁਰਮੁਖਾਂ ਤੋਂ ਸਦ = ਸੈਂਕੜੇ ਵਾਰੀ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨ੍ਹਾਂ ਨੇ ਏਕ = ਅਦੁੱਤੀ ਸਮਰੱਥ ਪ੍ਰਭੂ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਈ = ਲਾਉਣਾ ਕੀਤੀ ਹੈ ॥੪॥੯॥

## ਤੀਸਰਾ ਅਰਥ

**ਸਾਗਰ ਮਹਿ ਬੂੰਦ, ਬੂੰਦ ਮਹਿ ਸਾਗਰੁ; ਕਵਣੁ ਬੁਝੈ ਬਿਧਿ ਜਾਣੈ ॥**

ਹੇ ਭਾਈ ! ਸਮੁੰਦ੍ਰ ਵਿਚ ਪਾਣੀ ਦੀ ਬੂੰਦ ਕਲਪਿਤ (ਅਧਿਅਸਤ) ਰੂਪ ਹੈ ਅਤੇ ਬੂੰਦ ਦੇ ਵਿਚ ਸਮੁੰਦ੍ਰ ਅਧਿਸ਼ਠਾਨ ਰੂਪ ਹੈ **ਵਾ:** ਏਸੇ ਪ੍ਰਕਾਰ ਬ੍ਰਹਮ ਰੂਪੀ ਸਮੁੰਦ੍ਰ ਵਿਚ ਜੀਵ ਰੂਪੀ ਬੂੰਦ ਕਲਪਿਤ (ਅਧਿਅਸਤ) ਰੂਪ ਹੈ ਅਤੇ ਜੀਵ ਰੂਪੀ ਬੂੰਦ ਵਿਚ ਬ੍ਰਹਮ ਰੂਪੀ ਸਮੁੰਦ੍ਰ ਅਧਿਸ਼ਠਾਨ ਸਰੂਪ ਹੈ ।

***ਪ੍ਰਸ਼ਨ :*** *ਇਸ ਗੱਲ ਨੂੰ ਕਵਣੁ = ਕਿਹੜਾ ਬੁਝੈ = ਬੁੱਝਦਾ ਹੈ ?*
***ਉੱਤਰ :*** ਜਿਹੜਾ ਗੁਰਾਂ ਦੁਆਰਾ ਇਸ ਜੁਗਤੀ ਨੂੰ ਜਾਨਣਾ ਕਰਦਾ ਹੈ, ਉਹੋ ਹੀ ਬੁੱਝਦਾ ਹੈ।

**ਉਤਭੁਜ ਚਲਤ, ਆਪਿ ਕਰਿ ਚੀਨੈ; ਆਪੇ ਤਤੁ ਪਛਾਣੈ ॥੧॥**

ਉਤ ਕ੍ਰਿਸ਼ਟ ਰੂਪ ਹੈ (ਭੁ + ਜ) ਭੁ = ਪ੍ਰਿਥਵੀ ਨੂੰ ਜ = ਪੈਦਾ ਕਰਨ ਵਾਲਾ ਹੈ **ਵਾ:** ਭੁਜ ਭਾਵ ਭੂਮਾ ਰੂਪੀ ਬ੍ਰਹਮ ਹੈ **ਵਾ:** ਸਭ ਦਾ ਆਸਰਾ ਰੂਪ ਹੈ, ਆਪ ਹੀ ਉਸਨੇ ਸੰਸਾਰ ਰੂਪੀ ਚਲਿੱਤਰ ਕੀਤਾ ਹੋਇਆ ਹੈ ਅਤੇ ਆਤਮਾ ਪਰਮਾਤਮਾ ਦੀ ਏਕਤਾ ਨੂੰ ਤਤ ਬੇਤਾ ਹੋ ਕੇ ਜਾਣਦਾ ਹੈ ਅਤੇ ਆਪ ਹੀ ਤੱਤ ਸਰੂਪ ਨੂੰ ਪਛਾਣਨਾ ਕਰਦਾ ਹੈ ॥੧॥

**ਐਸਾ ਗਿਆਨੁ; ਬੀਚਾਰੈ ਕੋਈ ॥ ਤਿਸ ਤੇ ਮੁਕਤਿ; ਪਰਮਗਤਿ ਹੋਈ ॥੧॥ਰਹਾਉ॥**

ਹੇ ਭਾਈ! ਅਜਿਹਾ ਪ੍ਰਭੂ ਦੀ ਪ੍ਰਾਪਤੀ ਵਾਲਾ ਅਪ੍ਰੋਖ ਗਿਆਨ ਕੋਈ ਵਿਰਲਾ ਅਧਿਕਾਰੀ ਹੀ ਵੀਚਾਰਦਾ ਹੈ।

ਤਿਸ ਮੁਕਤ ਪੁਰਖ ਦੀ ਸੰਗਤ ਕਰਨ ਤੋਂ ਕੈਵਲ ਮੋਖ ਰੂਪੀ ਪਰਮਗਤੀ ਪ੍ਰਾਪਤੀ ਹੋ ਜਾਂਦੀ ਹੈ **ਵਾ:** ਤਿਸ ਅਪ੍ਰੋਖ ਗਿਆਨ ਦੁਆਰਾ ਮੁਕਤ ਪਦ ਦੀ ਪ੍ਰਾਪਤੀ ਕਰਕੇ ਪਰਮਗਤੀ ਦੀ ਪ੍ਰਾਪਤੀ ਹੋ ਜਾਂਦੀ ਹੈ ॥੧॥ਰਹਾਉ॥

**ਦਿਨ ਮਹਿ ਰੈਣਿ, ਰੈਣਿ ਮਹਿ ਦਿਨੀਅਰੁ; ਉਸਨ ਸੀਤ ਬਿਧਿ ਸੋਈ ॥**

ਦਿਨ ਦੇ ਮਹਿ = ਵਿਚ ਰਾਤ ਅਧਿਅਸਤ ਰੂਪ ਹੈ ਅਤੇ ਰਾਤ ਵਿਚ ਦਿਨ ਅਧਿਸ਼ਠਾਨ ਰੂਪ ਹੈ **ਵਾ:** ਦਿਨ ਦੀ ਨਿਆਈਂ ਚੇਤਨ ਪ੍ਰਭੂ ਵਿਚ ਅਵਿੱਦਿਆ ਰੂਪੀ ਰਾਤ ਅਧਿਅਸਤ ਰੂਪ ਹੈ ਅਤੇ ਅਵਿੱਦਿਆ, ਮਾਇਆ ਰੂਪੀ ਰਾਤ ਚੇਤਨ ਰੂਪੀ ਦਿਨ ਅਧਿਸ਼ਠਾਨ ਸਰੂਪ ਹੈ, ਉਸੇ ਬਿਧੀ ਅਨੁਸਾਰ ਉਸਨ = ਗਰਮੀ ਭਾਵ ਪ੍ਰਕਾਸ਼ ਸਰੂਪੀ ਚੇਤਨ ਵਿਚ ਸੀਤ = ਸਰਦ ਭਾਵ ਜੜ੍ਹਤਾ ਰੂਪੀ ਮਾਇਆ, ਅਵਿੱਦਿਆ ਕਲਪਤ ਰੂਪ ਹੈ ਅਤੇ ਜੜ੍ਹਤਾ ਦਾ ਚੇਤਨ ਅਧਿਸ਼ਠਾਨ ਸਰੂਪ ਹੈ।

**ਤਾ ਕੀ ਗਤਿ ਮਿਤਿ, ਅਵਰੁ ਨ ਜਾਣੈ; ਗੁਰ ਬਿਨੁ ਸਮਝ ਨ ਹੋਈ ॥੨॥**

ਤਾ = ਉਸ ਪਰਮਾਤਮਾ ਕੀ = ਦੀ ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਹੋਰ ਕੋਈ ਵੀ ਨਹੀਂ ਜਾਣ ਸਕਦਾ ਅਤੇ ਨਾ ਹੀ ਸਤਿਗੁਰਾਂ ਤੋਂ ਬਗ਼ੈਰ ਉਸਦੇ ਸਰੂਪ ਦੀ ਕਿਸੇ ਨੂੰ ਸਮਝ ਹੋ ਸਕਦੀ ਹੈ ॥੨॥

**ਪੁਰਖ ਮਹਿ ਨਾਰਿ, ਨਾਰਿ ਮਹਿ ਪੁਰਖਾ; ਬੂਝਹੁ ਬ੍ਰਹਮ ਗਿਆਨੀ ॥**

ਪੁਰਖ ਭਾਵ ਸਾਖੀ ਚੇਤਨ ਵਿਚ ਨਾਰੀ ਭਾਵ ਅਵਿੱਦਿਆ, ਮਿਥਿਆ ਦ੍ਰਿਸ਼ਟੀ ਸੰਸੇ ਆਤਮਿਕ ਬਿਰਤੀ ਕਲਪਿਤ ਰੂਪ ਹੈ ਅਤੇ ਨਾਰੀ ਭਾਵ ਅਵਿੱਦਿਆ, ਮਿਥਿਆ ਦ੍ਰਿਸ਼ਟੀ, ਸੰਸੇ ਆਤਮਿਕ ਬਿਰਤੀ ਵਿਚ ਪੁਰਖ ਭਾਵ ਚੇਤਨ ਅਧਿਸ਼ਠਾਨ ਸਰੂਪ ਹੈ, ਹੇ ਬ੍ਰਹਮ ਗਿਆਨੀ ਪੁਰਖੋ! ਇਸ ਵੀਚਾਰ ਨੂੰ ਸਮਝ ਲੈਣਾ ਕਰੋ।

**ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ; ਗੁਰਮੁਖਿ ਅਕਥ ਕਹਾਨੀ ॥੩॥**

ਧੁਨ ਭਾਵ ਫੁਰਨੇ ਵਿਚ ਅਰਥਾਤ ਜਿਸ ਪ੍ਰਭੂ ਨੂੰ ਫੁਰਨੇ ਵਿਚ ਧਿਆਈਦਾ ਹੈ, ਉਹ ਫੁਰਨਾ ਚੇਤਨ ਵਿਚ ਕਲਪਿਤ ਰੂਪ ਹੈ ਅਤੇ ਧਿਆਉਣੇ ਜੋਗ ਬ੍ਰਹਮ ਅਧਿਸ਼ਠਾਨ ਸਰੂਪ ਹੈ, ਉਸ ਅਧਿਸ਼ਠਾਨ ਸਰੂਪ ਨੂੰ ਧਿਆਨ ਦੇ ਵਿਚ ਜਾਣ ਲਿਆ ਹੈ, ਹੇ ਗੁਰਮੁਖ ਜਨੋਂ! ਇਹ ਉਸ ਬ੍ਰਹਮ ਦੀ ਅਕੱਥ ਕਹਾਣੀ ਦੀ ਵੀਚਾਰ ਕਥਨ ਕੀਤੀ ਹੈ ॥੩॥

**ਮਨ ਮਹਿ ਜੋਤਿ, ਜੋਤਿ ਮਹਿ ਮਨੂਆ; ਪੰਚ ਮਿਲੇ ਗੁਰ ਭਾਈ ॥**

ਮਨ ਦੇ ਮਹਿ = ਵਿਚ ਜੋਤੀ ਸਰੂਪ ਬ੍ਰਹਮ ਅਧਿਸ਼ਠਾਨ ਸਰੂਪ ਹੈ ਅਤੇ ਜੋਤਿ = ਪ੍ਰਕਾਸ਼ ਸਰੂਪ ਬ੍ਰਹਮ ਵਿਚ ਸੰਕਲਪ ਵਿਕਲਪ ਉਠਾਉਣ ਵਾਲਾ ਮਨ ਕਲਪਿਤ ਰੂਪ ਹੈ, ਜਿਨ੍ਹਾਂ ਨੂੰ ਗੁਰਾਂ ਦੀ ਸਿੱਖਿਆ ਭਾਈ = ਭਾਅ, ਚੰਗੀ ਲੱਗ ਆਈ ਹੈ, ਉਹ ਪੰਚ = ਚੇਤਨ ਸਰੂਪ ਦੇ ਨਾਲ ਮਿਲੇ = ਮਿਲ ਗਏ ਹਨ।

**ਨਾਨਕ, ਤਿਨ ਕੈ ਸਦ ਬਲਿਹਾਰੀ; ਜਿਨ ਏਕ ਸਬਦਿ ਲਿਵ ਲਾਈ ॥੪॥੯॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਨ੍ਹਾਂ ਤੋਂ ਸੈਂਕੜੇ ਵਾਰੀ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿਨ੍ਹਾਂ ਨੇ ਅਧਿਸ਼ਠਾਨ ਸਰੂਪ ਅਦੁੱਤੀ ਬ੍ਰਹਮ ਦੇ ਨਾਲ ਆਪਣੀ ਲਿਵ ਲਾਉਣਾ ਕੀਤੀ ਹੈ ॥੪॥੯॥

## ਰਾਮਕਲੀ ਮਹਲਾ ੧ ॥

## ਜਾ; ਹਰਿ ਪ੍ਰਭਿ ਕਿਰਪਾ ਧਾਰੀ ॥ ਤਾ; ਹਉਮੈ ਵਿਚਹੁ ਮਾਰੀ ॥

ਹੇ ਭਾਈ! ਜਾ = ਜਦੋਂ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭਿ = ਪਰਮਾਤਮਾ ਨੇ ਆਪਣੇ ਜਨਾਂ ਉਪਰ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ।

ਤਾ = ਤਦੋਂ ਉਨ੍ਹਾਂ ਦੇ ਹਿਰਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਮਮਤਾ ਮਾਰੀ = ਮਾਰ ਦਿੱਤੀ।

## ਸੋ ਸੇਵਕਿ; ਰਾਮ ਪਿਆਰੀ ॥ ਜੋ; ਗੁਰ ਸਬਦੀ ਬੀਚਾਰੀ ॥੧॥

ਸੋ = ਉਹ ਸੇਵਕਿ = ਦਾਸੀ **ਵਾ:** ਸੇਵਕ ਦੀ ਸੇਵਾ ਰਾਮ = ਪਰਮਾਤਮਾ ਨੂੰ ਪਿਆਰੀ = ਚੰਗੀ ਲੱਗੀ ਹੈ।

ਜੋ = ਜਿਹੜੀ ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਬੀਚਾਰੀ = ਵੀਚਾਰਵਾਨ ਹੋਈ ਹੈ ॥੧॥

## ਸੋ ਹਰਿਜਨੁ; ਹਰਿ ਪ੍ਰਭ ਭਾਵੈ ॥

ਹੇ ਭਾਈ! ਸੋ = ਉਹ ਹਰਿਜਨੁ = ਪ੍ਰਭੂ ਦਾ ਸੇਵਕ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪ੍ਰਭੂ ਨੂੰ ਭਾਵੈ = ਭਾਉਂਦਾ ਹੈ।

## ਅਹਿਨਿਸਿ ਭਗਤਿ ਕਰੇ ਦਿਨੁ ਰਾਤੀ;
## ਲਾਜ ਛੋਡਿ, ਹਰਿ ਕੇ ਗੁਣ ਗਾਵੈ ॥੧॥ਰਹਾਉ॥

ਜਿਹੜਾ ਦਿਨ ਰਾਤ ਅਹਿਨਿਸਿ = ਇਕ ਰਸ ਪ੍ਰਭੂ ਦੀ ਭਾਉ ਭਗਤਿ = ਭਗਤੀ ਕਰੇ = ਕਰਦਾ ਹੈ ਅਤੇ ਲੋਕਾਂ ਦੀ ਲਾਜ = ਸ਼ਰਮ ਆਦਿ ਛੋਡਿ = ਛੱਡ ਕੇ ਹਰਿ = ਪ੍ਰਭੂ ਕੇ = ਦੇ ਗੁਣ ਗਾਵੈ = ਗਾਉਣਾ ਕਰਦਾ ਹੈ ॥੧॥ਰਹਾਉ॥

## ਧੁਨਿ ਵਾਜੇ; ਅਨਹਦ ਘੋਰਾ ॥ ਮਨੁ ਮਾਨਿਆ; ਹਰਿ ਰਸਿ ਮੋਰਾ ॥

ਅਨਹਦ = ਹੱਦ ਤੋਂ ਰਹਿਤ ਇਕ ਰਸ ਘੋਰਾ = ਗੰਭੀਰਤਾ ਵਾਲੀ ਸਤਿਨਾਮ ਰੂਪੀ ਵਾਜਿਆਂ ਦੀ ਧੁਨਿ = ਧੁਨੀ ਵਾਜੇ = ਵੱਜ, ਪ੍ਰਗਟ ਹੋ ਰਹੀ ਹੈ।

ਮੋਰਾ = ਮੇਰਾ ਹਰਿ = ਪਰਮਾਤਮਾ ਦੇ ਰਸਿ = ਪ੍ਰੇਮ ਵਿਚ ਮਨ ਮਾਨਿਆ = ਮੰਨਿਆ ਹੋਇਆ ਹੈ।

## ਗੁਰ ਪੂਰੈ; ਸਚੁ ਸਮਾਇਆ ॥ ਗੁਰੁ; ਆਦਿ ਪੁਰਖੁ ਹਰਿ ਪਾਇਆ ॥੨॥

ਪੂਰੈ = ਪੂਰਨ ਗੁਰੁ = ਦੁਆਰਾ ਸਾਡਾ ਮਨ ਸੱਚ ਸਰੂਪ ਵਿਚ ਸਮਾਇਆ = ਲੀਨ ਹੋਇਆ ਹੈ।

ਪੂਰਨ ਗੁਰੂ ਦੁਆਰਾ ਆਦਿ = ਮੁੱਢ ਸਰੂਪ, ਪੁਰਖੁ = ਪੂਰਨ ਹਰਿ = ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਹੈ ॥੨॥

## ਸਭਿ ਨਾਦ ਬੇਦ; ਗੁਰਬਾਣੀ ॥ ਮਨੁ ਰਾਤਾ; ਸਾਰਿਗਪਾਣੀ ॥

ਗੁਰਬਾਣੀ ਦੇ ਵਿਚ ਸਭਿ = ਸਾਰੇ ਬੇਦਾਂ ਦਾ ਸਿਧਾਂਤ ਅਤੇ ਜੋਗੀਆਂ ਦੇ ਨਾਦ = ਵਾਜਿਆਂ ਦਾ ਰਸ

ਹੈ **ਵਾ:** ਗੁਰਬਾਣੀ ਦੇ ਪ੍ਰੇਮੀ ਗੁਰਸਿੱਖਾਂ ਨੇ ਇਹ ਬੇਦ = ਜਾਨਣਾ ਕੀਤਾ ਹੈ ਕਿ ਸਭਿ = ਸਾਰਿਆਂ ਵਿਚ ਨਾਦ = ਧੁਨੀ ਰੂਪ ਬ੍ਰਹਮ ਵਿਆਪਕ ਹੈ।

ਉਨ੍ਹਾਂ ਦਾ ਸਾਰਿਗਪਾਣੀ = ਸਰੰਗ ਨਾਮ ਧਨੁੱਖ ਨੂੰ ਆਪਣੇ ਪਾਣੀ = ਹੱਥਾਂ ਵਿਚ ਪਕੜਨ ਵਾਲੇ ਪਰਮਾਤਮਾ ਵਿਚ ਮਨ ਰਾਤਾ = ਰੰਗਿਆ ਰਹਿੰਦਾ ਹੈ।

## ਤਹ; ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ; ਹਰਿ ਨਿਸਤਾਰੇ ॥੩॥

ਤਹ = ਤਿਸ ਗੁਰਬਾਣੀ ਵਿਚ ਤੀਰਥਾਂ, ਵਰਤ ਅਤੇ ਤਪਾਂ ਆਦਿ ਦੇ ਸਾਰੇ ਫਲ ਪ੍ਰਾਪਤ ਹੁੰਦੇ ਹਨ।

ਜਿਨ੍ਹਾਂ ਨੂੰ ਗੁਰੂ ਮਿਲਿਆ = ਮਿਲ ਪਿਆ ਹੈ, ਉਨ੍ਹਾਂ ਨੂੰ ਹਰਿ = ਪ੍ਰਭੂ ਨਿਸਤਾਰੇ = ਪਾਰ ਕਰ ਲੈਂਦਾ ਹੈ ॥੩॥

## ਜਹ ਆਪੁ ਗਇਆ; ਭਉ ਭਾਗਾ ॥ ਗੁਰ ਚਰਣੀ; ਸੇਵਕੁ ਲਾਗਾ ॥

ਜਹ = ਜਿਸ ਹਿਰਦੇ ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਨਵਿਰਤ ਹੋ ਗਿਆ ਹੈ, ਉਸ ਹਿਰਦੇ ਅੰਦਰੋਂ ਜਮਾਂ, ਕਾਲ ਆਦਿ ਦਾ ਭਉ = ਡਰ ਵੀ ਭਾਗਾ = ਭੱਜ ਗਿਆ ਹੈ।

ਉਹ ਸੇਵਕੁ = ਦਾਸ ਬਣ ਕੇ ਗੁਰਾਂ ਦੇ ਚਰਣੀ = ਚਰਨਾਂ ਵਿਚ ਲਾਗਾ = ਲੱਗ ਜਾਂਦਾ ਹੈ।

## ਗੁਰਿ ਸਤਿਗੁਰਿ; ਭਰਮੁ ਚੁਕਾਇਆ ॥
## ਕਹੁ ਨਾਨਕ; ਸਬਦਿ ਮਿਲਾਇਆ ॥੪॥੧੦॥

ਗੁਰਿ = ਪੂਜਨੀਕ ਸਤਿਗੁਰਾਂ ਨੇ ਉਸ ਸੇਵਕ ਦੇ ਅੰਦਰੋਂ ਭਰਮ ਦਾ ਪੜਦਾ ਵੀ ਚੁਕਾਇਆ = ਚੁੱਕ ਦਿੱਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਸੇਵਕ ਨੂੰ ਗੁਰਾਂ ਨੇ ਸਬਦਿ = ਉਪਦੇਸ਼ ਦੁਆਰਾ **ਵਾ:** ਸਬਦਿ = ਬ੍ਰਹਮ ਵਿਚ ਮਿਲਾਇਆ = ਮੇਲ ਦਿੱਤਾ ਹੈ ॥੪॥੧੦॥

## ਰਾਮਕਲੀ ਮਹਲਾ ੧ ॥

ਕਿਸੇ ਜੋਗੀ ਪ੍ਰਤੀ ਉਪਦੇਸ਼ ਕਥਨ ਕਰਦੇ ਹਨ :

## ਛਾਦਨੁ ਭੋਜਨੁ; ਮਾਗਤੁ ਭਾਗੈ ॥ ਖੁਧਿਆ ਦੁਸਟ ਜਲੈ; ਦੁਖੁ ਆਗੈ ॥

ਹੇ ਜੋਗੀ! ਤੂੰ ਛਾਦਨੁ = ਬਸਤ੍ਰ ਅਤੇ ਭੋਜਨ ਆਦਿ ਮਾਗਤੁ = ਮੰਗਣ ਵਾਸਤੇ ਭਾਗੈ = ਦੌੜਦਾ ਰਹਿੰਦਾ ਹੈਂ।

ਪਦਾਰਥਾਂ, ਦੀ ਖੁਧਿਆ = ਭੁੱਖ ਨੇ ਤੇਰੇ ਅੰਦਰ ਦੁਸਟ = ਭੈੜਾ ਸੁਭਾਅ ਪਾ ਦਿੱਤਾ ਹੈ, ਜਿਸ ਕਾਰਨ ਏਥੇ ਵੀ ਆਸਾ ਤ੍ਰਿਸ਼ਨਾ ਦੀ ਅੱਗ ਵਿਚ ਜਲੈ = ਸੜਦਾ ਹੈਂ ਅਤੇ ਆਗੈ = ਪ੍ਰਲੋਕ ਵਿਚ ਵੀ ਦੁੱਖ ਪ੍ਰਾਪਤ ਹੋਵੇਗਾ **ਵਾ:** ਤੇਰੇ ਸੂਖਮ ਸਰੀਰ ਨੂੰ ਨਾਸ਼ ਕਰਨ ਲਈ ਕਾਲ ਨੇ ਭੁੱਖ ਲਾਈ ਹੈ, ਦੁਸ਼ਟ ਕਾਮ ਕ੍ਰੋਧ ਤੈਨੂੰ ਚਿੰਬੜੇ ਹੋਏ ਹਨ, ਤ੍ਰਿਸ਼ਨਾ ਰੂਪੀ ਅਗਨੀ ਵਿਚ ਜਲੈ = ਸੜ ਰਿਹਾ ਹੈਂ, ਪੁਨਾ ਅੱਗੇ ਪ੍ਰਲੋਕ ਵਿਚ ਵੀ ਦੁੱਖ ਭੋਗਣਾ ਕਰੇਂਗਾ।

## ਗੁਰਮਤਿ ਨਹੀ ਲੀਨੀ; ਦੁਰਮਤਿ ਪਤਿ ਖੋਈ ॥
## ਗੁਰਮਤਿ; ਭਗਤਿ ਪਾਵੈ ਜਨੁ ਕੋਈ ॥੧॥

ਹੇ ਜੋਗੀ! ਤੂੰ ਗੁਰਮਤਿ = ਗੁਰ ਸਿੱਖਿਆ ਨਹੀਂ ਲੀਨੀ = ਲੈਣਾ ਕੀਤੀ, ਦੁਰਮਤਿ = ਖੋਟੀ ਮਤ ਵਿਚ ਲੱਗਣ ਕਰਕੇ ਆਪਣੀ ਪਤਿ = ਇੱਜ਼ਤ ਖੋਈ = ਗੁਆ ਲਈ ਹੈ।

ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਕੋਈ ਵਿਰਲਾ ਗੁਰਮੁਖ ਜਨ ਹੀ ਪ੍ਰੇਮਾ ਭਗਤਿ = ਭਗਤੀ ਨੂੰ ਪਾਵੈ = ਪਾਉਣਾ ਕਰਦਾ ਹੈ ॥੧॥

## ਜੋਗੀ ਜੁਗਤਿ; ਸਹਜ ਘਰਿ ਵਾਸੈ ॥

ਹੇ ਜੋਗੀ ! ਅਸਲ ਜੋਗੀ ਉਹੋ ਹੀ ਹੈ, ਜੋ ਹਰੀ ਵਿਚ ਜੁਗਤਿ = ਜੁੜ ਕੇ ਸਹਜ ਸਰੂਪ ਰੂਪੀ ਘਰ ਵਿਚ ਵਾਸੈ = ਨਿਵਾਸ ਕਰਦਾ ਹੈ।

## ਏਕ ਦ੍ਰਿਸਟਿ, ਏਕੋ ਕਰਿ ਦੇਖਿਆ;
## ਭੀਖਿਆ ਭਾਇ, ਸਬਦਿ ਤ੍ਰਿਪਤਾਸੈ ॥੧॥ਰਹਾਉ॥

ਜਿਸ ਨੇ ਸੁਖ ਦੁਖ ਵਿਚ ਇਕ ਸਮਾਨ ਦ੍ਰਿਸਟਿ = ਦ੍ਰਿਸ਼ਟੀ ਕਰਿ = ਕਰਕੇ **ਵਾ:** ਇਕ ਗਿਆਨ ਦੀ ਦ੍ਰਿਸ਼ਟੀ ਵਾਲੇ ਸਤਿਗੁਰਾਂ ਦੁਆਰਾ ਇਕ ਬ੍ਰਹਮ ਨੂੰ ਹੀ ਆਪਣਾ ਆਸਰਾ ਕਰਕੇ ਦੇਖਿਆ = ਵੇਖਣਾ ਕੀਤਾ ਹੈ, ਉਹ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਭਾਇ = ਪ੍ਰੇਮ **ਵਾ:** ਗਿਆਨ ਰੂਪ ਭੀਖਿਆ = ਭਿੱਖਿਆ ਕਰਕੇ ਤ੍ਰਿਪਤਾਸੈ = ਰੱਜ ਗਿਆ ਹੈ **ਵਾ:** (ਤ੍ਰਿਪਤ + ਆਸੈ) ਲੋਕ-ਪ੍ਰਲੋਕ ਦੇ ਪਦਾਰਥਾਂ ਦੀ ਆਸੈ = ਇੱਛਾ ਵੱਲੋਂ ਤ੍ਰਿਪਤ = ਰੱਜ ਗਿਆ ਹੈ ॥੧॥ਰਹਾਉ॥

ਅੱਗੇ ਦ੍ਰਿਸ਼ਟਾਂਤ ਦੁਆਰਾ ਦੇਹੀ ਨੂੰ ਬਿਨਸ ਜਾਣ ਵਾਲੀ ਵਰਣਨ ਕਰਦੇ ਹਨ :

## ਪੰਚ ਬੈਲ; ਗਡੀਆ ਦੇਹ ਧਾਰੀ ॥ ਰਾਮ ਕਲਾ; ਨਿਬਹੈ ਪਤਿ ਸਾਰੀ ॥

ਹੇ ਜੋਗੀ ! ਪੰਚ = ਪੰਜ ਗਿਆਨ ਇੰਦ੍ਰਿਆਂ **ਵਾ:** ਪੰਜ ਪ੍ਰਾਣਾਂ ਰੂਪੀ ਬੈਲ = ਬਲਦਾਂ ਨੇ ਇਹ ਦੇਹ = ਦੇਹੀ ਰੂਪੀ ਗਡੀਆ = ਗੱਡੀ ਧਾਰੀ = ਧਾਰਨ ਕੀਤੀ, ਚੁੱਕੀ ਹੋਈ ਹੈ।

ਰਾਮ = ਪਰਮਾਤਮਾ ਦੀ ਕਲਾ = ਸ਼ਕਤੀ, ਸੱਤਾ ਕਰਕੇ ਜੀਵ ਦੀ ਸਾਰੀ ਪਤਿ = ਪਰਤਿਸ਼ਠਾ ਨਿਬਹੈ = ਨਿਭਦੀ ਹੈ **ਵਾ:** ਪ੍ਰਭੂ ਦੀ ਚੇਤਨ ਸੱਤਾ ਕਰਕੇ ਸਾਰੀ ਉਮਰ ਦੇਹ ਦੀ ਪਤਿ ਨਿਭਦੀ ਹੈ।

## ਧਰ ਤੂਟੀ; ਗਾਡੋ ਸਿਰ ਭਾਰਿ ॥ ਲਕਰੀ ਬਿਖਰਿ; ਜਰੀ, ਮੰਝ ਭਾਰਿ ॥੨॥

ਜਦੋਂ ਗੱਡੀ ਦੀ ਧਰ = ਧੁਰ ਤੂਟੀ = ਟੁੱਟ ਜਾਂਦੀ ਹੈ, ਤਦੋਂ ਗਾਡੋ = ਗੱਡੀ ਸਿਰ ਭਾਰਿ = ਸਿਰ ਪਰਨੇ ਡਿੱਗ ਪੈਂਦੀ ਹੈ **ਅਥਵਾ** ਏਸੇ ਪ੍ਰਕਾਰ ਜਦੋਂ ਪ੍ਰਾਲਬਧ, ਪ੍ਰਾਣਾਂ ਰੂਪੀ ਧਰ ਟੁੱਟ ਜਾਂਦੀ ਹੈ, ਤਦੋਂ ਇਹ ਦੇਹ ਰੂਪੀ ਗੱਡੀ ਸਿਰ ਭਾਰ ਡਿੱਗ ਜਾਂਦੀ ਹੈ।

ਫੇਰ ਚਿਖਾ ਰੂਪੀ ਭਾਰਿ = ਭੱਠ ਦੇ ਮੰਝ = ਵਿਚ ਜਰੀ = ਸੜ ਜਾਂਦੀ ਹੈ ਅਤੇ ਹੱਡੀਆਂ ਰੂਪੀ ਲਕਰੀ = ਲੱਕੜਾਂ ਬਿਖਰਿ = ਖਿੱਲਰ ਜਾਂਦੀਆਂ ਹਨ ॥੨॥

## ਗੁਰ ਕਾ ਸਬਦੁ; ਵੀਚਾਰਿ ਜੋਗੀ ॥
## ਦੁਖੁ ਸੁਖੁ ਸਮ ਕਰਣਾ; ਸੋਗ ਬਿਓਗੀ ॥

ਹੇ ਜੋਗੀ ! ਤੂੰ ਗੁਰਾਂ ਦਾ ਸਬਦੁ = ਉਪਦੇਸ਼ ਵੀਚਾਰਿ = ਵੀਚਾਰਨਾ ਕਰ।

ਦੁਖ ਅਤੇ ਸੁਖ, ਸੋਗ = ਗ਼ਮ ਅਤੇ ਬਿਓਗੀ = ਵਿਛੋੜੇ ਆਦਿ ਵਿਚ ਚਿੱਤ ਦੀ ਬਿਰਤੀ ਨੂੰ ਸਮ = ਇਕ ਸਮਾਨ ਕਰਨਾ ਕਰ **ਵਾ:** ਦੁਖ ਸੁਖ ਵਿਚ ਬਿਰਤੀ ਨੂੰ ਸਮਾਨ ਕਰਕੇ ਕਰਣਾ = ਕਰਣੀ ਭਾਵ ਭਗਤੀ ਕਰ, ਫੇਰ ਸੋਗ ਅਤੇ ਵਿਜੋਗ ਵੀ ਦੋਵੇਂ ਸਮ = ਸਮਾਪਤ ਹੋ ਜਾਣਗੇ।

**ਭੁਗਤਿ ਨਾਮੁ; ਗੁਰ ਸਬਦਿ ਬੀਚਾਰੀ ॥ ਅਸਥਿਰੁ ਕੰਧੁ; ਜਪੈ ਨਿਰੰਕਾਰੀ ॥੩॥**

ਹੇ ਜੋਗੀ ! ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਬੀਚਾਰੀ = ਵੀਚਾਰ ਵਿਚ ਜੁੜ ਕੇ ਨਾਮ ਰੂਪੀ ਭੁਗਤਿ = ਭੋਜਨ, ਚੂਰਮਾ ਖਾਣਾ ਕਰ।

ਨਿਰੰਕਾਰੀ = ਅਕਾਰਾਂ ਤੋਂ ਰਹਿਤ ਪ੍ਰਭੂ ਦਾ ਨਾਮ ਜਪੈ = ਜਪਣ ਨਾਲ ਇਹ ਕੰਧੁ = ਸਰੀਰਾਂ ਵੱਲੋਂ ਅਸਥਿਰੁ = ਇਸਥਿਤ ਹੋ ਜਾਈਦਾ ਹੈ, ਭਾਵ ਜੰਮਣ ਮਰਣ ਵਿਚ ਨਹੀਂ ਫਸੀਦਾ ॥੩॥

**ਸਹਜ ਜਗੋਟਾ; ਬੰਧਨ ਤੇ ਛੂਟਾ ॥ ਕਾਮੁ ਕ੍ਰੋਧੁ; ਗੁਰ ਸਬਦੀ ਲੂਟਾ ॥**

ਹੇ ਜੋਗੀ ! ਜਿਸ ਨੇ ਵੀ ਸਹਜ = ਗਿਆਨ ਰੂਪੀ ਜਗੋਟਾ = ਲੰਗੋਟਾ ਪਹਿਨਣਾ ਕੀਤਾ ਹੈ, ਉਹ ਕਰਤਾ ਭੋਗਤਾ, ਹੰਗਤਾ-ਮਮਤਾ ਦੇ ਬੰਧਨ = ਜੰਜਾਲਾਂ ਤੇ = ਤੋਂ ਛੂਟਾ = ਛੁੱਟ ਗਿਆ ਹੈ **ਵਾ:** ਜੋ ਸਹਿਜ ਸਰੂਪ ਵਿਚ ਜਗੋਟਾ = ਜੁੜਨਾ ਹੈ, ਇਹ ਲੰਗੋਟਾ ਪਹਿਨ ਕੇ ਬੰਧਨਾਂ ਤੋਂ ਛੁੱਟ ਜਾਈਦਾ ਹੈ।

ਉਸ ਨੇ ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਵੀਚਾਰ ਕਰਕੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਲੂਟਾ = ਲੁੱਟ ਲਿਆ, ਨਵਿਰਤ ਕਰ ਲਿਆ ਹੈ।

**ਮਨ ਮਹਿ ਮੁੰਦ੍ਰਾ; ਹਰਿ ਗੁਰ ਸਰਣਾ ॥**
**ਨਾਨਕ; ਰਾਮ ਭਗਤਿ, ਜਨ ਤਰਣਾ ॥੪॥੧੧॥**

ਜੋ ਹਰਿ = ਪ੍ਰਭੂ ਅਤੇ ਗੁਰੂ ਦੀ ਸਰਣਾ = ਓਟ ਗ੍ਰਹਿਣ ਕੀਤੀ ਹੈ, ਇਹੋ ਹੀ ਮਨ ਬੁੱਧ ਰੂਪੀ ਕੰਨਾਂ ਦੇ ਮਹਿ = ਵਿਚ ਮੁੰਦ੍ਰਾਂ ਪਹਿਨਣੀਆਂ ਕੀਤੀਆਂ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਾਰ ਸਿਧਾਂਤ ਇਹ ਹੈ ਕਿ ਰਾਮ = ਪਰਮਾਤਮਾ ਦੀ ਭਗਤਿ = ਭਗਤੀ ਕਰਕੇ ਜਨਾਂ ਦਾ ਸੰਸਾਰ-ਸਮੁੰਦ੍ਰ ਤੋਂ ਤਰਣਾ ਹੁੰਦਾ ਹੈ ॥੪॥੧੧॥

**[ਅੰਗ ੮੮੦]**

**ੴ ਸਤਿਗੁਰ ਪ੍ਰਸਾਦਿ ॥**

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਮਕਲੀ ਮਹਲਾ ੩ ਘਰੁ ੧ ॥

**ਉਥਾਨਕਾ :** ਇਕ ਦਿਨ ਕੁਝ ਗੁਰਸਿੱਖਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਯਗ, ਵਰਤ, ਪੂਜਾ ਆਦਿ ਕਰਮ ਕਾਂਡਾਂ ਕਰਕੇ ਕੀ ਕਲਿਆਣ ਹੋ ਸਕਦੀ ਹੈ ? ਤਦ ਸੁਣ ਕੇ ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਘਰੁ ੧ = ਪਹਿਲੇ ਸੁਰਤਾਲ ਵਿਚ ਇਹ ਸ਼ਬਦ ਉਚਾਰਣ ਕੀਤਾ।

**ਸਤਜੁਗਿ; ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ; ਗੁਰਮੁਖਿ ਹੋਈ ॥**

ਹੇ ਭਾਈ ! ਸਤਜੁਗ ਦੇ ਵਿਚ ਸਭ ਕੋਈ ਸਚੁ = ਸੱਚੇ ਬਚਨ ਹੀ ਕਹੈ = ਕਹਿੰਦਾ ਸੀ।

ਉਸ ਵੇਲੇ ਗੁਰਮੁਖ ਜਨ **ਵਾ:** ਗੁਰਾਂ ਦੁਆਰਾ ਘਰ ਘਰ ਵਿਚ ਪ੍ਰਭੂ ਦੀ ਭਗਤਿ = ਭਗਤੀ ਹੋਈ = ਹੁੰਦੀ ਸੀ **ਵਾ:** ਗੁਰਮੁਖਾਂ ਦੇ ਹਿਰਦੇ ਰੂਪੀ ਘਰ ਘਰ ਵਿਚ ਪ੍ਰਭੂ ਦੀ ਭਾਉ ਭਗਤੀ ਹੁੰਦੀ ਸੀ।

## ਸਤਜੁਗਿ; ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ; ਕੋ ਬੀਚਾਰਿ ॥੧॥

ਹੇ ਭਾਈ! ਸਤਜੁਗ ਦੇ ਵਿਚ ਧਰਮ ਦੇ ਸਤ, ਸੋਚ, ਤਪ, ਦਾਨ ਰੂਪੀ ਚਾਰ ਪੈਰ ਸੀ।
ਕੋਈ ਕੋਈ ਗੁਰਮੁਖ ਜਨ ਹੀ ਗੁਰਾਂ ਦੁਆਰਾ ਇਸ ਵੀਚਾਰ ਨੂੰ ਬੂਝੈ = ਸਮਝਦੇ ਸਨ ॥੧॥

## ਜੁਗ ਚਾਰੇ; ਨਾਮਿ ਵਡਿਆਈ ਹੋਈ ॥

ਹੇ ਭਾਈ! ਚਾਰੇ ਜੁਗਾਂ ਦੇ ਵਿਚ ਪ੍ਰਭੂ ਦੇ ਨਾਮ ਜਪ ਕਰਕੇ ਹੀ ਜੀਵਾਂ ਦੀ ਵਡਿਆਈ ਹੋਈ ਹੈ **ਵਾ:** ਨਾਮ ਦੀ ਵਡਿਆਈ ਹੋਈ ਹੈ।

## ਜਿ ਨਾਮਿ ਲਾਗੈ, ਸੋ ਮੁਕਤਿ ਹੋਵੈ; ਗੁਰ ਬਿਨੁ, ਨਾਮੁ ਨ ਪਾਵੈ ਕੋਈ ॥੧॥ਰਹਾਉ॥

ਜਿ = ਜਿਹੜਾ ਵੀ ਪਰਮਾਤਮਾ ਦੇ ਨਾਮ ਸਿਮਰਨ ਵਿਚ ਲਾਗੈ = ਲੱਗੇ ਸਨ, ਸੋ = ਉਹ ਸਾਰੇ ਮੁਕਤਿ = ਕਲਿਆਣ ਨੂੰ ਪ੍ਰਾਪਤ ਹੋਵੈ = ਹੋ ਜਾਂਦੇ ਹਨ, ਪਰ ਗੁਰੂ ਤੋਂ ਬਿਨੁ = ਬਗ਼ੈਰ ਪਰਮਾਤਮਾ ਦਾ ਨਾਮ ਕੋਈ ਵੀ ਨਹੀਂ ਪਾਵੈ = ਪਾ ਸਕਦਾ ਸੀ ॥੧॥ਰਹਾਉ॥

## ਤ੍ਰੇਤੈ; ਇਕ ਕਲ ਕੀਨੀ ਦੂਰਿ ॥ ਪਾਖੰਡੁ ਵਰਤਿਆ; ਹਰਿ ਜਾਣਨਿ ਦੂਰਿ ॥

ਹੇ ਭਾਈ! ਤ੍ਰੇਤੈ = ਤ੍ਰੇਤੇ ਜੁਗ ਦੇ ਵਿਚ ਧਰਮ ਦੀ ਇਕ ਕਲ = ਸ਼ਕਤੀ ਦੂਰ ਕੀਨੀ = ਕੀਤੀ ਸੀ, ਭਾਵ ਧਰਮ ਦਾ ਸਤ ਰੂਪੀ ਇਕ ਪੈਰ ਅਲੋਪ ਹੋ ਗਿਆ **ਵਾ:** ਇਹ ਵੀ ਭਾਵ ਲਿਆ ਜਾਂਦਾ ਹੈ, ਚਾਰੇ ਪੈਰਾਂ ਦਾ ਚੌਥਾ ਹਿੱਸਾ ਦੂਰ ਹੋ ਗਿਆ ਕਿਉਂਕਿ ਕਿਸੇ ਵੀ ਵਸਤੂ ਦਾ ਬੀਜ ਜ਼ਰੂਰ ਰਹਿੰਦਾ ਹੈ।

ਉਸ ਵੇਲੇ ਪਾਖੰਡੁ = ਲੋਕ ਵਿਖਾਵਾ ਵਰਤਿਆ = ਵਰਤ ਗਿਆ ਭਾਵ ਪਖੰਡ ਦਾ ਬੋਲ ਬਾਲਾ ਜ਼ਿਆਦਾ ਹੋ ਗਿਆ ਅਤੇ ਜ਼ਿਆਦਾਤਰ ਲੋਕ ਹਰਿ = ਪ੍ਰਭੂ ਨੂੰ ਆਪਣੇ ਤੋਂ ਦੂਰ ਜਾਣਨਿ = ਸਮਝਣ ਲੱਗ ਪਏ।

## ਗੁਰਮੁਖਿ ਬੂਝੈ; ਸੋਝੀ ਹੋਈ ॥ ਅੰਤਰਿ ਨਾਮੁ ਵਸੈ; ਸੁਖੁ ਹੋਈ ॥੨॥

ਉਸ ਸਮੇਂ ਜਿਹੜੇ ਹਨੂੰਮਾਨ, ਭਭੀਖਨ ਆਦਿ ਵਰਗੇ ਗੁਰਮੁਖ ਜਨ ਗੁਰਾਂ ਦਾ ਉਪਦੇਸ਼ ਬੂਝੈ = ਸਮਝਦੇ ਸਨ, ਉਨ੍ਹਾਂ ਨੂੰ ਨਿੱਜ ਸਰੂਪ ਦੀ ਸੋਝੀ = ਗਿਆਤ ਹੋਈ = ਹੋ ਜਾਂਦੀ ਸੀ।

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਰਮਾਤਮਾ ਦਾ ਨਾਮ ਵਸੈ = ਵੱਸ ਜਾਂਦਾ ਅਤੇ ਉਨ੍ਹਾਂ ਨੂੰ ਆਤਮਿਕ ਸੁਖ ਦੀ ਪ੍ਰਾਪਤੀ ਹੋਈ = ਹੁੰਦੀ ਸੀ ॥੨॥

## ਦੁਆਪੁਰਿ; ਦੂਜੈ ਦੁਬਿਧਾ ਹੋਇ ॥ ਭਰਮਿ ਭੁਲਾਨੇ; ਜਾਣਹਿ ਦੋਇ ॥

ਦੁਆਪਰ ਜੁਗ ਦੇ ਵਿਚ ਦੂਜੈ = ਦ੍ਵੈਤ ਭਾਵ ਕਰਕੇ ਜੀਵਾਂ ਦੇ ਚਿੱਤ ਦੁਬਿਧਾ = ਦੁਚਿੱਤੇ ਪੁਣੇ ਦੇ ਸਹਿਤ ਹੋਇ = ਹੋ ਗਏ ਸਨ **ਵਾ:** ਦੁਬਿਧਾ = ਵਿਰੋਧ ਹੋ ਗਿਆ **ਵਾ:** ਦ੍ਵੈਤ ਕਰਕੇ (ਦੁ + ਬਿਧਾ) ਦੋ ਬਿਧਾਂ ਭਾਵ ਜੰਮਣ ਮਰਣ ਹੋਣ ਲੱਗ ਪਿਆ।

ਭਰਮ ਵਿਚ ਭੁਲਾਨੇ = ਭੁੱਲੇ ਹੋਏ ਜੀਵ ਦੋਇ = ਦ੍ਵੈਤ, ਮੇਰ-ਤੇਰ ਨੂੰ ਜਾਣਹਿ = ਜਾਣਨ ਲੱਗ ਪਏ ਸਨ **ਵਾ:** ਦੋ ਭਾਵ ਜੀਵ ਈਸ਼ ਦੇ ਭੇਦ ਨੂੰ ਜਾਨਣ ਲੱਗ ਪਏ ਸਨ।

## ਦੁਆਪੁਰਿ; ਧਰਮਿ, ਦੁਇ ਪੈਰ ਰਖਾਏ ॥ ਗੁਰਮੁਖਿ ਹੋਵੈ; ਤ ਨਾਮੁ ਦ੍ਰਿੜਾਏ ॥੩॥

ਦੁਆਪਰ ਜੁਗ ਦੇ ਵਿਚ ਧਰਮ ਦੇ ਦੁਇ = ਦੋ ਤਪ (ਜਗ) ਦਾਨ ਰੂਪੀ ਪੈਰ ਰਖਾਏ = ਰਹਿ ਗਏ **ਵਾ:** ਹਰੀ ਨੇ ਰਖਾਏ = ਰੱਖੇ ਅਤੇ ਸਤ ਤੇ ਸੌਚ ਅਲੋਪ ਹੋ ਗਏ।

ਜਿਹੜੇ ਗੁਰਮੁਖ ਹੋਵੈ = ਹੁੰਦੇ ਸਨ **ਵਾ:** ਜਦੋਂ ਗੁਰੂ ਜੀ ਪ੍ਰਾਪਤ ਹੁੰਦੇ ਸਨ, ਤਦੋਂ ਉਹ ਪਰਮਾਤਮਾ ਦੇ ਨਾਮ ਨੂੰ ਹੀ ਦ੍ਰਿੜਾਏ = ਦ੍ਰਿੜ ਕਰਵਾਉਂਦੇ ਸਨ ॥੩॥

**ਕਲਜੁਗਿ; ਧਰਮ ਕਲਾ, ਇਕ ਰਹਾਏ ॥**
**ਇਕ ਪੈਰਿ ਚਲੈ; ਮਾਇਆ ਮੋਹੁ ਵਧਾਏ ॥**

ਹੇ ਭਾਈ! ਹੁਣ ਇਸ ਕਲਜੁਗ ਦੇ ਵਿਚ ਧਰਮ ਦੀ ਇਕ ਕਲਾ = ਸ਼ਕਤੀ ਰਹਾਏ = ਰਹਿ ਗਈ ਹੈ, ਭਾਵ ਨਾਮ ਦਾ ਦਾਨ ਰੂਪੀ ਇਕ ਪੈਰ ਹੈ **ਵਾ:** ਚੌਹਾਂ ਪੈਰਾਂ ਦਾ ਇਕ ਚੌਥਾ ਹਿੱਸਾ ਰਹਿ ਗਿਆ ਹੈ, ਭਾਵ ਨਾ ਹੀ ਪੂਰਨ ਸਤ ਹੈ, ਨਾ ਹੀ ਸੌਚ, ਨਾ ਹੀ ਤਪ ਅਤੇ ਨਾ ਹੀ ਪੂਰਨ ਨਿਸ਼ਕਾਮਤਾ ਵਾਲਾ ਦਾਨ ਹੈ।

ਧਰਮ ਇਕ ਪੈਰ ਦੇ ਭਾਰ ਹੀ ਚਲੈ = ਚੱਲਦਾ ਹੈ ਅਤੇ ਮਾਇਆ ਨੇ ਜੀਵਾਂ ਵਿਚ ਆਪਣਾ ਮੋਹ ਵਧਾਏ = ਵਧਾਉਣਾ ਕੀਤਾ ਹੈ।

**ਮਾਇਆ ਮੋਹੁ; ਅਤਿ ਗੁਬਾਰੁ ॥ ਸਤਗੁਰੁ ਭੇਟੈ; ਨਾਮਿ ਉਧਾਰੁ ॥੪॥**

ਮਾਇਆ ਦੇ ਮੋਹ ਦਾ ਅਤਿ = ਅਤਿਅੰਤ ਹੀ ਗੁਬਾਰੁ = ਗਾੜ੍ਹਾ ਹਨੇਰਾ ਪਿਆ ਹੋਇਆ ਹੈ।

ਜੇਕਰ ਪੂਰਨ ਸਤਿਗੁਰੂ ਜੀ ਭੇਟੈ = ਮਿਲ ਜਾਣ ਤਾਂ ਉਹ ਨਾਮ ਦ੍ਰਿੜ ਕਰਵਾ ਕੇ ਇਸ ਸੰਸਾਰ-ਸਮੁੰਦ੍ਰ ਤੋਂ ਉਧਾਰੁ = ਪਾਰ-ਉਤਾਰਾ ਕਰ ਦੇਂਦੇ ਹਨ ॥੪॥

**ਸਭ ਜੁਗ ਮਹਿ; ਸਾਚਾ ਏਕੋ ਸੋਈ ॥ ਸਭ ਮਹਿ ਸਚੁ; ਦੂਜਾ ਨਹੀ ਕੋਈ ॥**

ਹੇ ਭਾਈ! ਸਭ = ਸਾਰੇ ਜੁਗਾਂ ਮਹਿ = ਵਿਚ ਸੋਈ = ਉਹ ਏਕੋ = ਇਕ ਸੱਚਾ ਪਰਮਾਤਮਾ ਹੀ ਵਿਆਪਕ ਹੈ।

ਸਭ = ਸਾਰਿਆਂ ਦੇ ਹਿਰਦੇ ਮਹਿ = ਵਿਚ ਸਚੁ = ਸੱਚਾ ਪ੍ਰਭੂ ਆਪ ਵੱਸ ਰਿਹਾ ਹੈ, ਉਸ ਤੋਂ ਬਿਨਾ ਦੂਜਾ = ਦੂਸਰਾ ਹੋਰ ਕੋਈ ਨਹੀਂ ਹੈ।

**ਸਾਚੀ ਕੀਰਤਿ; ਸਚੁ ਸੁਖੁ ਹੋਈ ॥ ਗੁਰਮੁਖਿ; ਨਾਮੁ ਵਖਾਣੈ ਕੋਈ ॥੫॥**

ਇਸ ਕਲਜੁਗ ਦੇ ਵਿਚ ਪ੍ਰਭੂ ਦੀ ਸੱਚੀ ਕੀਰਤਿ = ਕੀਰਤੀ, ਕੀਰਤਨ ਭਗਤੀ ਸਾਚੀ = ਸੱਚੀ ਹੈ, ਇਸ ਦੇ ਨਾਲ ਸੱਚਾ ਆਤਮਿਕ ਸੁਖ ਪ੍ਰਾਪਤ ਹੋਈ = ਹੁੰਦਾ ਹੈ।

ਗੁਰਮੁਖ = ਗੁਰਾਂ ਦੁਆਰਾ **ਵਾ:** ਕੋਈ ਵਿਰਲਾ ਗੁਰਮੁਖ ਹੀ ਨਾਮ ਦਾ ਵਖਾਣੈ = ਕਥਨ ਕਰਦਾ ਹੈ ॥੫॥

**ਸਭ ਜੁਗ ਮਹਿ; ਨਾਮੁ ਊਤਮੁ ਹੋਈ ॥ ਗੁਰਮੁਖਿ ਵਿਰਲਾ; ਬੂਝੈ ਕੋਈ ॥**

ਹੇ ਭਾਈ! ਸਭ = ਸਾਰੇ ਜੁਗਾਂ ਮਹਿ = ਵਿਚ ਪਰਮਾਤਮਾ ਦਾ ਨਾਮ ਹੀ ਊਤਮੁ = ਸ੍ਰੇਸ਼ਟ ਹੋਈ = ਹੋ ਰਿਹਾ ਹੈ **ਵਾ:** ਨਾਮ ਕਰਕੇ ਉੱਤਮ ਗਤੀ, ਉੱਤਮ ਪਦਵੀ ਦੀ ਪ੍ਰਾਪਤੀ ਹੋਈ ਹੈ।

ਇਸ ਵੀਚਾਰ ਨੂੰ ਕੋਈ ਵਿਰਲਾ = ਟਾਵਾਂ ਟਾਵਾਂ ਗੁਰਮੁਖ ਹੀ ਗੁਰਾਂ ਦੁਆਰਾ ਬੂਝੈ = ਸਮਝਦਾ ਹੈ।

**ਹਰਿ ਨਾਮੁ ਧਿਆਏ; ਭਗਤੁ ਜਨੁ ਸੋਈ ॥**
**ਨਾਨਕ ਜੁਗਿ ਜੁਗਿ; ਨਾਮਿ ਵਡਿਆਈ ਹੋਈ ॥੬॥੧॥**

ਜੋ ਹਰਿ = ਪਰਮਾਤਮਾ ਦਾ ਨਾਮ ਧਿਆਏ = ਅਰਾਧਦਾ ਹੈ, ਸੋਈ = ਉਹੀ ਪ੍ਰਭੂ ਦਾ ਭਗਤ, ਜਨੁ = ਦਾਸ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਜੁਗਾਂ ਜੁਗਾਂ ਦੇ ਵਿਚ ਪ੍ਰਭੂ ਦੇ ਨਾਮ ਕਰਕੇ ਹੀ ਸਰੂਪ ਵਿਚ ਅਭੇਦਤਾ ਦੀ ਵਡਿਆਈ ਪ੍ਰਾਪਤ ਹੋਈ ਹੈ ॥੬॥੧॥

## ਰਾਮਕਲੀ ਮਹਲਾ ੪ ਘਰੁ ੧ ੧ਓ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਪ੍ਰਭੂ ਦੇ ਨਾਮ ਨੂੰ ਕੌਣ ਸਿਮਰ ਸਕਦਾ ਹੈ, ਤਦੋਂ ਰਾਮਕਲੀ ਰਾਗ ਦੇ ਅੰਦਰ ਮਹਲਾ ੪ = ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਨੇ ਘਰੁ ੧ = ਪਹਿਲੇ ਸੁਰਤਾਲ ਅੰਦਰ ਇਹ ਸ਼ਬਦ ਉਚਾਰਨ ਕੀਤਾ।

੧ = ਅਦੁੱਤੀ ਬ੍ਰਹਮ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜੇ ਵਡਭਾਗ ਹੋਵਹਿ ਵਡਭਾਗੀ; ਤਾ ਹਰਿ ਹਰਿ ਨਾਮੁ ਧਿਆਵੈ ॥

ਜੇ = ਜੇਕਰ ਕਿਸੇ ਵਡਭਾਗੀ ਪੁਰਖ ਦੇ ਵਡਭਾਗ = ਵੱਡੇ ਭਾਗ ਹੋਵਹਿ = ਹੋਣ **ਵਾ:** ਜੇਕਰ ਕਿਸੇ ਵਡਭਾਗੀ ਪੁਰਖ ਦੇ ਅੰਦਰੋਂ ਵਡ = ਵਡਿਆਈ ਦੀ ਇੱਛਾ ਭਾਗ = ਭੱਜ ਗਈ ਹੋਵੇ, ਤਾ = ਤਦੋਂ ਉਹ ਪੁਰਖ ਹੀ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਧਿਆਵੈ = ਧਿਆਉਣਾ ਕਰਦਾ ਹੈ।

## ਨਾਮੁ ਜਪਤ ਨਾਮੇ ਸੁਖੁ ਪਾਵੈ; ਹਰਿ ਨਾਮੇ ਨਾਮਿ ਸਮਾਵੈ ॥੧॥

ਪ੍ਰਭੂ ਦੇ ਨਾਮ ਨੂੰ ਜਪਤ = ਜਪਦਿਆਂ ਉਹ ਮਨੁੱਖ ਨਾਮੇ = ਨਾਮ ਕਰਕੇ ਆਤਮਿਕ ਸੁਖ ਪਾਵੈ = ਪਾਉਣਾ ਕਰਦਾ ਹੈ, ਨਾਮੇ = ਨਾਮ ਨੂੰ ਜਪ ਕੇ ਨਾਮਿ = ਨਾਮੀ ਹਰਿ = ਪ੍ਰਭੂ ਵਿਚ ਸਮਾਵੈ = ਲੀਨ ਹੋ ਜਾਂਦਾ ਹੈ ॥੧॥

## ਗੁਰਮੁਖਿ ਭਗਤਿ ਕਰਹੁ; ਸਦ ਪ੍ਰਾਣੀ ॥

ਹੇ ਪ੍ਰਾਣੀ = ਪ੍ਰਾਣਾਂ ਧਾਰੀ ਜੀਵ! ਗੁਰਮੁਖ ਬਣ ਕੇ **ਵਾ:** ਗੁਰਾਂ ਦੁਆਰਾ ਸਦ = ਹਮੇਸ਼ਾਂ ਪ੍ਰਭੂ ਦੀ ਭਾਉ ਭਗਤਿ = ਭਗਤੀ ਕਰਹੁ = ਕਰੋ।

## ਹਿਰਦੈ ਪ੍ਰਗਾਸੁ ਹੋਵੈ, ਲਿਵ ਲਾਗੈ; ਗੁਰਮਤਿ ਹਰਿ ਹਰਿ ਨਾਮਿ ਸਮਾਣੀ ॥੧॥ਰਹਾਉ॥

ਭਗਤੀ ਕਰਦਿਆਂ ਜਦੋਂ ਪ੍ਰਭੂ ਦੇ ਚਰਨਾਂ ਵਿਚ ਲਿਵ = ਬਿਰਤੀ, ਪ੍ਰੀਤੀ ਲਾਗੈ = ਲੱਗ ਜਾਵੇਗੀ, ਤਦੋਂ ਹਿਰਦੈ = ਅੰਤਹਕਰਨ ਵਿਚ ਗਿਆਨ ਦਾ ਪ੍ਰਗਾਸੁ = ਚਾਨਣਾ ਹੋਵੈ = ਹੋ ਜਾਵੇਗਾ ਅਤੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਹਰਿ ਹਰਿ ਨਾਮ ਵਿਚ ਬੁੱਧ, ਬਿਰਤੀ ਸਮਾਣੀ = ਸਮਾਅ ਜਾਵੇਗੀ ॥੧॥ਰਹਾਉ॥

## ਹੀਰਾ ਰਤਨ ਜਵੇਹਰ ਮਾਣਕ; ਬਹੁ ਸਾਗਰ ਭਰਪੂਰੁ ਕੀਆ ॥

ਪ੍ਰਭੂ ਦਾ ਨਾਮ ਹੀ ਹੀਰਾ, ਰਤਨ, ਜਵੇਹਰ ਤੇ ਮਾਣਕ ਰੂਪ ਹੈ **ਵਾ:** ਨਾਮ ਰੂਪੀ ਹੀਰਾ, ਵੈਰਾਗ ਰੂਪ ਰਤਨ, ਗਿਆਨ ਰੂਪੀ ਜਵੇਹਰ ਅਤੇ ਸ੍ਰਵਣ ਮੰਨਣ ਰੂਪੀ ਮਾਣਕਾਂ ਦੇ ਸਹਿਤ ਹਰੀ ਨੇ ਸਤਿਗੁਰੂ ਜਾਂ ਸਤਸੰਗਤ ਰੂਪੀ ਸਾਗਰ = ਸਮੁੰਦ੍ਰ ਬਹੁ = ਬਹੁਤ ਜ਼ਿਆਦਾ ਭਰਪੂਰੁ = ਲਬਾਲਬ ਭਰਨਾ ਕੀਆ = ਕੀਤਾ ਹੈ।

## ਜਿਸੁ ਵਡ ਭਾਗ ਹੋਵੈ ਵਡ ਮਸਤਕਿ; ਤਿਨਿ ਗੁਰਮਤਿ ਕਢਿ ਕਢਿ ਲੀਆ ॥੨॥

ਜਿਸ ਮਨੁੱਖ ਦੇ ਮਸਤਕਿ = ਮੱਥੇ ਦੇ ਵਡ ਵਡ = ਵੱਡਿਆਂ ਤੋਂ ਵੱਡੇ ਭਾਗੁ = ਲੇਖ, ਕਰਮ ਹੋਵੈ = ਹੁੰਦੇ

ਹਨ, ਤਿਨਿ = ਉਸ ਨੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਗੁਰੂ, ਸੰਗਤ ਰੂਪੀ ਕਢਿ = ਖ਼ਾਨ ਵਿੱਚੋਂ ਇਨ੍ਹਾਂ ਗੁਣਾਂ **ਵਾ:** ਨਾਮ ਨੂੰ ਕੱਢ ਲੀਆ = ਲੈਣਾ ਕੀਤਾ ਹੈ **ਵਾ:** ਕੱਢਣ ਵਾਲੇ ਹੋ ਕੇ ਕੱਢ ਲਿਆ ਹੈ ॥੨॥

## ਰਤਨੁ ਜਵੇਹਰੁ ਲਾਲੁ ਹਰਿ ਨਾਮਾ; ਗੁਰਿ ਕਾਢਿ ਤਲੀ ਦਿਖਲਾਇਆ ॥

ਰਤਨ, ਜਵੇਹਰ ਤੇ ਲਾਲ ਰੂਪ ਹਰਿ = ਪ੍ਰਭੂ ਦਾ ਨਾਮ ਹੈ **ਵਾ:** ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵੇਹਰ ਅਤੇ ਲਾਲੁ = ਪ੍ਰੇਮ ਪ੍ਰਭੂ ਦੇ ਨਾਮ ਕਰਕੇ ਹੀ ਪ੍ਰਾਪਤ ਹੁੰਦਾ ਹੈ, ਗੁਰਾਂ ਨੇ ਬਾਣੀ, ਬੁੱਧ ਰੂਪੀ ਤਲੀ ਉੱਪਰ ਕੱਢ ਕੇ ਦਿਖਲਾਇਆ = ਵਿਖਾਉਣਾ ਕੀਤਾ ਹੈ, ਭਾਵ ਹਿਰਦੇ ਵਿਚ ਪ੍ਰਗਟ ਕਰ ਦਿੱਤਾ ਹੈ।

## ਭਾਗ ਹੀਣ ਮਨਮੁਖਿ ਨਹੀ ਲੀਆ;
## ਤ੍ਰਿਣ ਓਲੈ, ਲਾਖੁ ਛਪਾਇਆ ॥੩॥

ਭਾਗਹੀਣ = ਭਾਗਾਂ ਤੋਂ ਹੀਣੇ ਮਨਮੁਖ ਪੁਰਖਾਂ ਨੇ ਇਸ ਨਾਮ **ਵਾ:** ਗਿਆਨ ਵੈਰਾਗ ਰੂਪੀ ਪਦਾਰਥਾਂ ਨੂੰ ਨਹੀਂ ਲੀਆ = ਲੈਣਾ ਕੀਤਾ, ਉਨ੍ਹਾਂ ਨੇ ਤ੍ਰਿਣ = ਘਾਹ ਦੇ ਓਲੈ = ਓਹਲੇ ਭਾਵ ਵਿਸ਼ਿਆਂ ਦੇ ਪਰਦੇ ਵਿਚ ਲਾਖੁ = ਲੱਖਾਂ ਦੀ ਕੀਮਤ ਵਾਲੇ ਅਰਥਾਤ ਅਮੋਲਕ ਨਾਮ ਨੂੰ ਛਪਾਇਆ = ਲੁਕਾਉਣਾ ਕੀਤਾ ਹੈ **ਵਾ:** ਤ੍ਰਿਣ ਭਾਵ ਇੰਦ੍ਰੀਆਂ ਦੇ ਓਲੈ = ਪਰਦੇ ਵਿਚ ਲਾਖੁ = ਲਖ਼ਸ਼ ਸਰੂਪ ਨੂੰ ਛੁਪਾਇਆ ਹੋਇਆ ਹੈ, ਭਾਵ ਇੰਦ੍ਰੀਆਂ ਦੇ ਵਿਸ਼ਿਆਂ ਵਿਚ ਪਰਚੇ ਰਹਿੰਦੇ ਹਨ, ਪਰ ਨਾਮ ਨੂੰ ਪ੍ਰਾਪਤ ਨਹੀਂ ਕਰ ਸਕਦੇ ॥੩॥

## ਮਸਤਕਿ ਭਾਗੁ ਹੋਵੈ ਧੁਰਿ ਲਿਖਿਆ; ਤਾ ਸਤਗੁਰੁ ਸੇਵਾ ਲਾਏ ॥

ਹੇ ਭਾਈ! ਜੇਕਰ ਉਨ੍ਹਾਂ ਦੇ ਮਸਤਕਿ = ਮੱਥੇ ਉਪਰ ਧੁਰੋਂ ਹੀ ਸ੍ਰੇਸ਼ਟ ਭਾਗੁ = ਲੇਖ, ਕਰਮ ਲਿਖਿਆ ਹੋਵੇ ਤਾਂ ਹੀ ਪ੍ਰਭੂ ਉਨ੍ਹਾਂ ਨੂੰ ਸਤਿਗੁਰਾਂ ਦੀ ਸੇਵਾ = ਟਹਿਲ ਵਿਚ ਲਾਏ = ਲਾਉਂਦਾ ਹੈ।

## ਨਾਨਕ ਰਤਨ ਜਵੇਹਰ ਪਾਵੈ; ਧਨੁ ਧਨੁ ਗੁਰਮਤਿ ਹਰਿ ਪਾਏ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਦੀ ਸੇਵਾ ਕਰਕੇ ਜੀਵ ਰਤਨ ਤੇ ਜਵੇਹਰ ਰੂਪ ਹਰੀ ਦਾ ਨਾਮ **ਵਾ:** ਵੈਰਾਗ ਰੂਪੀ ਰਤਨ ਅਤੇ ਗਿਆਨ ਰੂਪੀ ਜਵੇਹਰ ਪਾਵੈ = ਪਾਉਂਦਾ ਹੈ ਇਸ ਕਰਕੇ ਗੁਰੂ ਵੀ ਧਨੁ = ਧੰਨਤਾ ਜੋਗ ਹੈ ਅਤੇ ਗੁਰਮਤਿ = ਗੁਰਾਂ ਦੀ ਸਿੱਖਿਆ ਵੀ ਧਨੁ = ਧੰਨਤਾ ਜੋਗ ਹੈ, ਜਿਸ ਕਰਕੇ ਹਰਿ = ਪ੍ਰਭੂ ਨੂੰ ਪਾਏ = ਪਾਉਣਾ ਕਰੀਦਾ ਹੈ ॥੪॥੧॥

## ਰਾਮਕਲੀ ਮਹਲਾ ੪ ॥
## ਰਾਮ ਜਨਾ ਮਿਲਿ ਭਇਆ ਅਨੰਦਾ; ਹਰਿ ਨੀਕੀ ਕਥਾ ਸੁਨਾਇ ॥

ਹੇ ਭਾਈ! ਰਾਮ = ਪਰਮਾਤਮਾ ਦੇ ਜਨਾ = ਸੇਵਕਾਂ ਨਾਲ ਮਿਲ ਕੇ ਅਨੰਦਾ = ਅਨੰਦ ਪ੍ਰਾਪਤ ਭਇਆ = ਹੋਇਆ ਹੈ, ਉਹ ਹਰਿ = ਪਰਮਾਤਮਾ ਦੀ ਪ੍ਰਾਪਤੀ ਵਾਲੀ ਤਟਸਥੀ, ਸਰੂਪ ਲੱਖਣਾ ਦੇ ਸਹਿਤ ਨੀਕੀ = ਸੁੰਦਰ ਕਥਾ ਸੁਨਾਇ = ਸੁਣਾਉਣੀ ਕਰਦੇ ਹਨ।

## ਦੁਰਮਤਿ ਮੈਲੁ ਗਈ ਸਭ ਨੀਕਲਿ; ਸਤਸੰਗਤਿ ਮਿਲਿ ਬੁਧਿ ਪਾਇ ॥੧॥

ਇਸੇ ਕਰਕੇ ਦੁਰਮਤਿ = ਖੋਟੀ ਮਤ ਰੂਪੀ ਮੈਲ ਸਭ = ਸਾਰੀ ਨੀਕਲਿ = ਨਿਕਲ ਗਈ ਹੈ ਅਤੇ ਸਤਸੰਗਤ ਨਾਲ ਮਿਲ ਕਰਕੇ ਆਤਮ ਵਿਸ਼ੈਣੀ ਬੁੱਧ ਪਾਇ = ਪਾਉਣਾ ਕੀਤੀ ਹੈ ॥੧॥

[ਅੰਗ ੮੮੧]

## ਰਾਮ ਜਨ; ਗੁਰਮਤਿ ਰਾਮੁ ਬੋਲਾਇ ॥

ਹੇ ਭਾਈ ! ਰਾਮ = ਪਰਮਾਤਮਾ ਦੇ ਜਨ = ਸੇਵਕ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਆਪ ਨਾਮ ਜਪਦੇ ਅਤੇ ਹੋਰਨਾਂ ਤੋਂ ਰਾਮੁ = ਪਰਮਾਤਮਾ ਦਾ ਨਾਮ ਬੋਲਾਇ = ਜਪਾਉਣਾ ਕਰਦੇ ਹਨ।

## ਜੋ ਜੋ ਸੁਣੈ ਕਹੈ, ਸੋ ਮੁਕਤਾ; ਰਾਮ ਜਪਤ ਸੋਹਾਇ ॥੧॥ਰਹਾਉ॥

ਜੋ ਜੋ = ਜਿਹੜਾ ਜਿਹੜਾ ਵੀ ਪਰਮਾਤਮਾ ਦੇ ਨਾਮ ਨੂੰ ਸੁਣੈ = ਸੁਣਦਾ ਅਤੇ ਕਹੈ = ਕਹਿੰਦਾ ਭਾਵ ਜਪਦਾ ਹੈ, ਸੋ = ਉਹੋ ਮੁਕਤਾ = ਕਲਿਆਣ ਨੂੰ ਪ੍ਰਾਪਤ ਹੋਇਆ ਹੈ, ਉਹ ਰਾਮ = ਪਰਮਾਤਮਾ ਦੇ ਨਾਮ ਨੂੰ ਜਪਤ = ਜਪ ਕੇ ਹੀ ਲੋਕ-ਪ੍ਰਲੋਕ ਵਿਚ ਸੋਹਾਇ = ਸ਼ੋਭਨੀਕ ਹੋ ਰਿਹਾ ਹੈ ॥੧॥ਰਹਾਉ॥

## ਜੇ ਵਡ ਭਾਗ ਹੋਵਹਿ ਮੁਖਿ ਮਸਤਕਿ; ਹਰਿ ਰਾਮ ਜਨਾ ਭੇਟਾਇ ॥

ਜੇ = ਜੇਕਰ ਕਿਸੇ ਦੇ ਮਸਤਕਿ = ਮੱਥੇ ਉਪਰ ਮੁਖਿ = ਸ਼ਿਰੋਮਣੀ, ਵਡ = ਵੱਡੇ ਭਾਗ ਹੋਵਹਿ = ਹੋਣ, ਤਦੋਂ ਹੀ ਹਰਿ = ਹਰੇ ਭਰੇ ਕਰਨ ਵਾਲੇ ਰਾਮ = ਪਰਮਾਤਮਾ ਦੇ ਜਨਾ = ਸੇਵਕਾਂ ਨਾਲ ਭੇਟਾਇ = ਮਿਲਾਪ ਹੁੰਦਾ ਹੈ। ਇਸ ਲਈ ਬੇਨਤੀ ਕਰੋ।

## ਦਰਸਨੁ ਸੰਤ ਦੇਹੁ ਕਰਿ ਕਿਰਪਾ; ਸਭੁ ਦਾਲਦੁ ਦੁਖੁ ਲਹਿ ਜਾਇ ॥੨॥

ਹੇ ਪ੍ਰਭੂ ! ਤੂੰ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਆਪਣੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦਾ ਦਰਸਨੁ = ਦੀਦਾਰ ਦੇਹੁ = ਦੇਣਾ ਕਰ, ਜਿਸ ਕਰਕੇ ਸਾਡਾ ਜੰਮਣ ਮਰਣ ਦਾ ਦੁਖ ਤੇ ਅਵਿੱਦਿਆ ਦਾ ਦਾਲਦੁ = ਦਲਿੱਦਰ ਲਹਿ = ਲੱਥ, ਨਵਿਰਤ ਹੋ ਜਾਇ = ਜਾਵੇ ॥੨॥

## ਹਰਿ ਕੇ ਲੋਗ ਰਾਮ ਜਨ ਨੀਕੇ; ਭਾਗਹੀਣ ਨ ਸੁਖਾਇ ॥

ਹਰਿ = ਪਰਮਾਤਮਾ ਕੇ = ਦੇ ਲੋਗ = ਲੋਕ, ਪ੍ਰਕਾਸ਼ ਵਾਲੇ, ਰਾਮ = ਪ੍ਰਭੂ ਦੇ ਜਨ = ਸੇਵਕ ਨੀਕੇ = ਚੰਗੇ ਜੀਵਨ ਵਾਲੇ ਹਨ **ਵਾ:** ਹੇ ਰਾਮ ਦੇ ਲੋਕੋ ! ਰਾਮ ਜਨ ਚੰਗੇ ਹਨ **ਵਾ:** ਹਰਿ = ਹਰੇਕ ਲੋਕਾਂ ਵਿਚ ਰਾਮ ਦੇ ਜਨ ਚੰਗੇ ਹਨ, ਪਰ ਭਾਗਹੀਣ = ਭਾਗਾਂ ਤੋਂ ਹੀਣਿਆਂ ਪੁਰਖਾਂ ਨੂੰ ਉਹ ਸੁਖਾਇ = ਸੁਖਾਉਂਦੇ, ਚੰਗੇ ਨਹੀਂ ਲੱਗਦੇ।

## ਜਿਉ ਜਿਉ ਰਾਮ ਕਹਹਿ ਜਨ ਊਚੇ; ਨਰ ਨਿੰਦਕ ਡੰਸੁ ਲਗਾਇ ॥੩॥

ਜਿਉ ਜਿਉ = ਜਿਵੇਂ ਜਿਵੇਂ ਰਾਮ = ਪ੍ਰਭੂ ਦੇ ਜਨ = ਸੇਵਕ ਊਚੇ = ਉੱਚੀ ਸੁਰ ਨਾਲ ਪ੍ਰਭੂ ਦਾ ਜੱਸ, ਨਾਮ ਕਹਹਿ = ਉਚਾਰਣ ਕਰਦੇ ਹਨ, ਪਰ ਨਿੰਦਕ = ਅਪਕੀਰਤੀ ਕਰਨ ਵਾਲੇ ਨਰ = ਪੁਰਖਾਂ ਨੂੰ ਉਹ ਨਾਮ ਡੰਸੁ = ਡੰਗ ਦੀ ਤਰ੍ਹਾਂ ਲਗਾਇ = ਲੱਗਦਾ ਹੈ, ਭਾਵ ਉਨ੍ਹਾਂ ਮੰਦ ਭਾਗੀਆਂ ਨੂੰ ਸਤਸੰਗਤ ਵਿਚ ਹਰੀ ਜਸ ਹੁੰਦਾ ਚੰਗਾ ਨਹੀਂ ਲੱਗਦਾ ॥੩॥

## ਧ੍ਰਿਗੁ ਧ੍ਰਿਗੁ ਨਰ ਨਿੰਦਕ, ਜਿਨ ਜਨ ਨਹੀ ਭਾਏ; ਹਰਿ ਕੇ ਸਖਾ ਸਖਾਇ ॥

ਨਿੰਦਕ = ਅਪਕੀਰਤੀ ਕਰਨ ਵਾਲੇ ਨਰ = ਪੁਰਖ ਮਨ ਬਾਣੀ ਸਰੀਰ ਕਰਕੇ ਧ੍ਰਿਗੁ ਧ੍ਰਿਗੁ = ਧ੍ਰਿਕਾਰ ਜੋਗ ਹਨ, ਜਿਨ੍ਹਾਂ ਨੂੰ ਪ੍ਰਭੂ ਦੇ ਜਨ = ਸੇਵਕ ਭਾਏ = ਚੰਗੇ ਨਹੀਂ ਲੱਗਦੇ, ਜੋ ਸੰਤ ਜਨ ਹਰਿ = ਪ੍ਰਭੂ ਕੇ = ਦੇ ਸਖਾ = ਮਿੱਤਰ ਹਨ ਅਤੇ ਹੋਰਨਾਂ ਜਗਿਆਸੂਆਂ ਨੂੰ ਪ੍ਰਭੂ ਨਾਲ ਮੇਲਨ ਦੀ ਸਖਾਇ = ਸਹਾਇਤਾ ਕਰਦੇ ਹਨ।

## ਸੇ ਹਰਿ ਕੇ ਚੋਰ, ਵੇਮੁਖ ਮੁਖ ਕਾਲੇ; ਜਿਨ ਗੁਰ ਕੀ ਪੈਜ ਨ ਭਾਇ ॥੪॥

ਸੇ = ਉਹ ਮਨੁੱਖ ਹਰਿ = ਪ੍ਰਭੂ ਕੇ = ਦੇ ਚੋਰ ਹਨ ਅਤੇ ਉਨ੍ਹਾਂ ਬੇਮੁਖਾਂ ਦੇ ਮੁਖ = ਮੂੰਹ ਲੋਕ-ਪ੍ਰਲੋਕ ਵਿਚ ਔਗੁਣਾਂ ਕਰਕੇ ਕਾਲੇ ਭਾਵ ਕਲੰਕ ਦੇ ਸੰਜੁਗਤ ਹੁੰਦੇ ਹਨ, ਜਿਨ = ਜਿਨ੍ਹਾਂ ਨੂੰ ਗੁਰੂ ਕੀ = ਦੀ ਪੈਜ = ਪ੍ਰਤਿਸ਼ਠਾ **ਵਾ:** ਨਾਮ ਉਚਾਰਣ ਦੀ ਪ੍ਰਤੱਗਿਆ ਭਾਇ = ਭਾਉਂਦੀ ਨਹੀਂ ਹੈ ॥੪॥

## ਦਇਆ ਦਇਆ ਕਰਿ, ਰਾਖਹੁ ਹਰਿ ਜੀਉ; ਹਮ ਦੀਨ ਤੇਰੀ ਸਰਣਾਇ ॥

ਹੇ ਹਰਿ = ਪ੍ਰਭੂ ਜੀਉ ! ਆਪਣੀ ਦਇਆ = ਮਿਹਰ ਕਰਕੇ, ਆਪਣੀ ਦਇਆ = ਮਿਹਰ ਕਰਕੇ ਸਾਨੂੰ ਰਾਖਹੁ = ਰੱਖਣਾ ਕਰੋ **ਵਾ:** (ਦਇ + ਆਕਰਿ) ਹੇ ਦਇ = ਦਇਆ ਦੀ ਆਕਰਿ = ਖਾਨ ਹਰੀ ਜੀਉ ! ਆਪਣੀ ਦਇਆ ਦ੍ਰਿਸ਼ਟੀ ਕਰਕੇ ਸਾਨੂੰ ਰੱਖਣਾ ਕਰੋ, ਹਮ = ਅਸੀਂ ਦੀਨ = ਗ਼ਰੀਬ ਤੇਰੀ ਸਰਣਾਇ = ਸ਼ਰਨ ਵਿਚ ਆਏ ਹਾਂ।

## ਹਮ ਬਾਰਿਕ, ਤੁਮ ਪਿਤਾ ਪ੍ਰਭ ਮੇਰੇ; ਜਨ ਨਾਨਕ ਬਖਸਿ ਮਿਲਾਇ ॥੫॥੨॥

ਹੇ ਮੇਰੇ ਪ੍ਰਭੂ ! ਹਮ = ਅਸੀਂ ਤੇਰੇ ਬਾਰਿਕ = ਬੱਚੇ ਹਾਂ ਅਤੇ ਤੁਸੀਂ ਸਾਡੇ ਪਿਤਾ ਰੂਪ ਹੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੁਸੀਂ ਸਾਨੂੰ ਜਨਾਂ ਨੂੰ ਬਖ਼ਸ਼ ਕੇ ਆਪਣੇ ਨਾਲ ਮਿਲਾਇ = ਅਭੇਦ ਕਰ ਲੈਣਾ ਕਰੋ **ਵਾ:** ਸਾਡੇ ਗੁਨਾਹ ਬਖ਼ਸ਼ ਕੇ ਸਾਨੂੰ ਆਪਣੇ ਚਰਨਾਂ ਨਾਲ ਮੇਲ ਲੈਣਾ ਕਰੋ ॥੫॥੨॥

## ਰਾਮਕਲੀ ਮਹਲਾ ੪ ॥

## ਹਰਿ ਕੇ ਸਖਾ ਸਾਧ ਜਨ ਨੀਕੇ; ਤਿਨ ਊਪਰਿ ਹਾਥੁ ਵਤਾਵੈ ॥

ਹੇ ਭਾਈ ! ਹਰਿ = ਪ੍ਰਭੂ ਕੇ = ਦੇ ਸਖਾ = ਮਿੱਤਰ ਸਾਧ = ਸ੍ਰੇਸ਼ਟ ਮਹਾਤਮਾ ਜਨ ਨੀਕੇ = ਚੰਗੇ ਹਨ, ਕਿਉਂਕਿ ਤਿਨ = ਉਨ੍ਹਾਂ ਦੇ ਊਪਰਿ = ਉੱਪਰ ਪ੍ਰਭੂ ਆਪਣਾ ਹਾਥੁ = ਹੱਥ ਵਤਾਵੈ = ਫੇਰਦਾ ਹੈ, ਭਾਵ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਪਲੋਸਦਾ ਹੈ।

## ਗੁਰਮੁਖਿ ਸਾਧ ਸੇਈ ਪ੍ਰਭ ਭਾਏ; ਕਰਿ ਕਿਰਪਾ ਆਪਿ ਮਿਲਾਵੈ ॥੧॥

ਸੇਈ = ਉਹ ਗੁਰਮੁਖਤਾਈ ਵਾਲੇ ਸਾਧ = ਮਹਾਤਮਾ ਜਨ ਪ੍ਰਭ = ਪਰਮਾਤਮਾ ਨੂੰ ਭਾਏ = ਚੰਗੇ ਲੱਗੇ ਹਨ, ਜਿਨ੍ਹਾਂ ਉਪਰ ਕਿਰਪਾ = ਮਿਹਰ ਦੀ ਦ੍ਰਿਸ਼ਟੀ ਕਰਿ = ਕਰਕੇ ਪ੍ਰਭੂ ਆਪ ਗੁਰਾਂ, ਆਪਣੇ ਨਾਲ ਮਿਲਾਵੈ = ਮਿਲਾ ਲੈਂਦਾ ਹੈ ॥੧॥

## ਰਾਮ, ਮੋਕਉ ਹਰਿਜਨ ਮੇਲਿ; ਮਨਿ ਭਾਵੈ ॥

ਹੇ ਰਾਮ = ਪ੍ਰਭੂ ! ਮੋਕਉ = ਮੇਰੇ ਤਾਈਂ ਹਰਿ ਜਨ = ਸੰਤ ਜਨਾਂ ਨਾਲ ਮੇਲਿ = ਮੇਲਣਾ ਕਰ, ਉਨ੍ਹਾਂ ਦਾ ਮਿਲਾਪ ਹੀ ਮੇਰੇ ਮਨਿ = ਹਿਰਦੇ ਵਿਚ ਭਾਵੈ = ਭਾਉਂਦਾ ਹੈ।

## ਅਮਿਉ ਅਮਿਉ ਹਰਿ ਰਸੁ ਹੈ ਮੀਠਾ;
## ਮਿਲਿ ਸੰਤ ਜਨਾ ਮੁਖਿ ਪਾਵੈ ॥੧॥ਰਹਾਉ॥

ਹੇ ਹਰਿ = ਪ੍ਰਭੂ ! ਸਾਰੇ ਅੰਮ੍ਰਿਤਾਂ ਵਿਚ ਤੇਰਾ ਨਾਮ ਰੂਪੀ ਅਮਿਉ = ਅੰਮ੍ਰਿਤ ਰਸ ਮੀਠਾ = ਮਿੱਠਾ ਹੈ,

ਤੇਰੇ ਸੰਤ = ਮਹਾਤਮਾ ਜਨਾਂ ਨਾਲ ਮਿਲ ਕੇ ਹੀ ਇਹ ਨਾਮ ਰਸ ਮੁਖ ਵਿਚ ਪਾਵੈ = ਪਾਉਣਾ ਕਰੀਦਾ ਹੈ ॥੧॥ਰਹਾਉ॥

## ਹਰਿ ਕੇ ਲੋਗ, ਰਾਮ ਜਨ ਊਤਮ; ਮਿਲਿ ਊਤਮ ਪਦਵੀ ਪਾਵੈ ॥

ਹਰਿ = ਪਰਮਾਤਮਾ ਕੇ = ਦੇ ਲੋਗ, ਰਾਮ = ਪ੍ਰਭੂ ਦੇ ਜਨ = ਸੇਵਕ **ਵਾ:** ਹਰੀ ਦੇ ਲੋਗ = ਪ੍ਰਕਾਸ਼ ਵਾਲੇ ਰਾਮ ਦੇ ਜਨ ਊਤਮ = ਸ੍ਰੇਸ਼ਟ ਹਨ, ਉਨ੍ਹਾਂ ਨਾਲ ਮਿਲ ਕਰਕੇ ਜੀਵ ਊਤਮ = ਸ੍ਰੇਸ਼ਟ ਬ੍ਰਹਮ ਗਿਆਨ ਦੀ ਪਦਵੀ ਨੂੰ ਪਾਵੈ = ਪਾ ਲੈਂਦਾ ਹੈ।

## ਹਮ ਹੋਵਤ ਚੇਰੀ, ਦਾਸ ਦਾਸਨ ਕੀ; ਮੇਰਾ ਠਾਕੁਰੁ ਖੁਸੀ ਕਰਾਵੈ ॥੨॥

ਜੋ ਦਾਸ ਦਾਸਨ = ਸੇਵਕਾਂ ਦੇ ਸੇਵਕ ਹਨ, ਹਮ = ਮੈਂ ਉਨ੍ਹਾਂ ਕੀ = ਦੀ ਚੇਰੀ = ਦਾਸੀ ਹੋਵਤ = ਹੋਣਾ ਕਰਦੀ ਹਾਂ ਤਾਂ ਕਿ ਮੇਰਾ ਠਾਕੁਰੁ = ਮਾਲਕ ਪ੍ਰਭੂ ਮੇਰੀ ਗ਼ਰੀਬੀ, ਨਿਮਰਤਾ ਵੇਖ ਕੇ ਆਪਣੀ ਖ਼ੁਸ਼ੀ ਕਰਾਵੈ = ਕਰ ਦੇਵੇ ॥੨॥

## ਸੇਵਕ ਜਨ ਸੇਵਹਿ, ਸੇ ਵਡਭਾਗੀ; ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥

ਜਿਹੜੇ ਸੇਵਕ ਜਨ ਭਾਵਨਾ ਧਾਰ ਕੇ ਸੇਵਹਿ = ਸੇਵਾ ਭਗਤੀ ਕਰਦੇ ਹਨ, ਸੇ = ਉਹ ਵਡਭਾਗੀ = ਵੱਡੇ ਭਾਗਾਂ ਵਾਲੇ ਹਨ, ਉਹ ਆਪਣੇ ਰਿਦ = ਹਿਰਦੇ ਵਿਚ ਮਨੋਂ ਤਨੋਂ ਪ੍ਰੀਤਿ = ਪ੍ਰੀਤੀ ਲਗਾਵੈ = ਲਗਾਉਣਾ ਕਰਦੇ ਹਨ।

## ਬਿਨੁ ਪ੍ਰੀਤੀ, ਕਰਹਿ ਬਹੁ ਬਾਤਾ; ਕੂੜੁ ਬੋਲਿ, ਕੂੜੋ ਫਲੁ ਪਾਵੈ ॥੩॥

ਜਿਹੜੇ ਲੋਕ ਪ੍ਰਭੂ ਦੀ ਪ੍ਰੀਤੀ = ਪ੍ਰੀਤ ਤੋਂ ਬਿਨੁ = ਬਗ਼ੈਰ ਹੀ ਬਹੁ = ਅਨੇਕ ਤਰ੍ਹਾਂ ਦੀਆਂ ਬਾਤਾ = ਗੱਲਾਂ ਕਰਹਿ = ਕਰਦੇ ਹਨ, ਉਹ ਕੂੜੁ = ਝੂਠ ਬੋਲ ਕੇ ਉਸਦਾ ਕੂੜੋ = ਝੂਠਾ ਹੀ ਫਲ ਪਾਵੈ = ਪਾਉਣਾ ਕਰਦੇ ਹਨ ॥੩॥

## ਮੋਕਉ ਧਾਰਿ ਕ੍ਰਿਪਾ, ਜਗਜੀਵਨ ਦਾਤੇ; ਹਰਿ ਸੰਤ ਪਗੀ ਲੇ ਪਾਵੈ ॥

ਹੇ ਜਗਜੀਵਨ = ਜਗਤ ਦੇ ਜੀਵਨ ਰੂਪ ਦਾਤੇ = ਦਾਤਾਰ ਪ੍ਰਭੂ! ਮੋਕਉ = ਮੇਰੇ ਤਾਈਂ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨੀ ਕਰ। ਹੇ ਹਰੀ! ਸਾਨੂੰ ਆਪਣੇ ਸੰਤ ਜਨਾਂ ਦੇ ਪਗੀ = ਚਰਨੀਂ ਲੈ ਕੇ ਪਾਵੈ = ਪਾਉਣਾ ਕਰ।

## ਹਉ ਕਾਟਉ ਕਾਟਿ, ਬਾਢਿ ਸਿਰੁ ਰਾਖਉ;
## ਜਿਤੁ ਨਾਨਕ ਸੰਤੁ ਚੜਿ ਆਵੈ ॥੪॥੩॥

ਹਉ = ਮੈਂ ਕਾਟਉ = ਕੱਟਣ ਵਾਲਾ ਹੋ ਕੇ ਆਪਣੇ ਸਿਰ ਨੂੰ ਕਾਟਿ ਬਾਢਿ = ਕੱਟ ਵੱਢ ਕੇ ਰਾਖਉ = ਰੱਖਦਾ ਹਾਂ **ਵਾ:** ਬਾਢਿ = ਤਲਵਾਰ ਦੇ ਨਾਲ ਕੱਟਣ ਵਾਲਾ ਹੋ ਕੇ ਸਿਰ ਨੂੰ ਕੱਟ ਕੇ ਸੰਤਾਂ ਦੇ ਰਸਤੇ ਵਿਚ ਰੱਖਦਾ ਹਾਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਤੁ = ਜਿਸ ਸਿਰ ਅਤੇ ਲੋਥ ਉਪਰ ਸੰਤ ਜਨ ਚੜ੍ਹ ਕੇ ਭਾਵ ਰਾਹ ਬਣਾ ਕੇ ਆਵੈ = ਆ ਜਾਣ ਮੈਂ ਤਾਂ ਵੀ ਆਪਣਾ ਤਨ ਸਫਲਾ ਸਮਝਾਂਗਾ, ਭਾਵ ਮੇਰੇ ਅੰਦਰ ਸੰਤ ਜਨਾਂ ਲਈ ਐਸੀ ਪ੍ਰੀਤੀ ਬਣ ਰਹੀ ਹੈ।

**ਅਥਵਾ** ਏਸੇ ਪ੍ਰਕਾਰ ਗਿਆਨ ਰੂਪੀ ਬਾਢਿ = ਤਲਵਾਰ ਨਾਲ ਕੱਟਣ ਵਾਲਾ ਹੋ ਕੇ ਆਪਣੇ ਅਗਿਆਨ, ਹੰਕਾਰ ਰੂਪੀ ਸਿਰ ਨੂੰ ਵੱਢ ਕੇ ਰੱਖਣਾ ਕਰਾਂ, ਫਿਰ ਜਿਸ ਹੰਕਾਰ ਦੀ ਨਵਿਰਤੀ ਨੂੰ ਵੇਖ ਕੇ ਹਿਰਦੇ ਵਿਚ ਸੰਤ = ਪ੍ਰਭੂ **ਵਾ:** ਪ੍ਰਭੂ ਨਾਮ ਚੜ੍ਹ ਕੇ ਆ ਜਾਵੇ, ਭਾਵ ਅੰਦਰ ਵੱਸ ਜਾਵੇ ॥੪॥੩॥

## ਰਾਮਕਲੀ ਮਹਲਾ ੪ ॥

## ਜੇ ਵਡ ਭਾਗ ਹੋਵਹਿ ਵਡ ਮੇਰੇ; ਜਨ ਮਿਲਦਿਆ ਢਿਲ ਨ ਲਾਈਐ ॥

ਹੇ ਭਾਈ ! ਜੇ = ਜੇਕਰ ਮੇਰੇ ਵੱਡਿਆਂ ਤੋਂ ਵੱਡੇ ਸ੍ਰੇਸ਼ਟ ਭਾਗ = ਲੇਖ, ਕਰਮ ਹੋਵਹਿ = ਹੋਣ ਤਾਂ ਮੈਂ ਹਰੀ ਦੇ ਜਨਾਂ ਨੂੰ ਮਿਲਦਿਆਂ ਢਿਲ = ਦੇਰ ਨਾ ਲਾਈਐ = ਲਾਉਣਾ ਕਰਾਂ।

## ਹਰਿਜਨ ਅੰਮ੍ਰਿਤ ਕੁੰਟ ਸਰ ਨੀਕੇ; ਵਡਭਾਗੀ ਤਿਤੁ ਨਾਵਾਈਐ ॥੧॥

ਹਰਿ = ਪ੍ਰਭੂ ਦੇ ਜਨ = ਸੇਵਕ ਨਾਮ, ਬ੍ਰਹਮਨੰਦ ਰੂਪੀ ਅੰਮ੍ਰਿਤ ਕੁੰਟ = ਕੁੰਡ ਦੇ ਨੀਕੇ = ਸੁੰਦਰ ਸਰ = ਸਰੋਵਰ ਬਣੇ ਹੋਏ ਹਨ, ਵਡਭਾਗੀ = ਵੱਡੇ ਭਾਗਾਂ ਕਰਕੇ ਤਿਤੁ = ਤਿਸ ਸਰੋਵਰ ਵਿਚ ਨਾਵਾਈਐ = ਨਹਾਈਦਾ ਹੈ, ਭਾਵ ਵੱਡੇ ਭਾਗਾਂ ਕਰਕੇ ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਬ੍ਰਹਮਾਨੰਦ ਦੇ ਰਸ ਨੂੰ ਪ੍ਰਾਪਤ ਕਰੀਦਾ ਹੈ ॥੧॥

## ਰਾਮ; ਮੋਕਉ ਹਰਿਜਨ ਕਾਰੈ ਲਾਈਐ ॥

ਹੇ ਰਾਮ = ਪ੍ਰਭੂ ! ਮੋਕਉ = ਮੇਰੇ ਤਾਈਂ ਹਰਿਜਨ = ਸੰਤ ਜਨਾਂ ਦੀ ਕਾਰੈ = ਟਹਿਲ ਵਿਚ ਲਾਈਐ = ਲਾਉਣਾ ਕਰ।

## ਹਉ ਪਾਨੀ ਪਖਾ ਪੀਸਉ ਸੰਤ ਆਗੈ;
## ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥੧॥ਰਹਾਉ॥

ਹੇ ਪ੍ਰਭੂ ! ਹਉ = ਮੈਂ ਸੰਤ ਜਨਾਂ ਦੀ ਸੇਵਾ ਵਿਚ ਪਾਨੀ ਢੋਣਾ ਕਰਾਂ, ਗਰਮੀ ਦੀ ਰੁੱਤ ਵਿਚ ਪੱਖਾ ਝੱਲਣਾ ਕਰਾਂ ਅਤੇ ਪੀਸਉ = ਚੱਕੀ ਵਿਚ ਦਾਣੇ ਪੀਹ ਕੇ ਸੰਤ ਜਨਾਂ ਦੇ ਆਗੈ = ਅੱਗੇ ਭੋਜਨ ਬਣਾ ਕੇ ਲਿਆਉਣਾ ਕਰਾਂ, ਪੁਨਾ ਸੰਤ ਜਨਾਂ ਦੇ ਸੱਜੇ ਖੱਬੇ ਪਗ = ਪੈਰਾਂ ਨੂੰ ਮਲ ਮਲ ਕੇ ਧੋਵਾਂ ਅਤੇ ਉਨ੍ਹਾਂ ਦੀ ਚਰਨ ਧੂਰਿ = ਧੂੜੀ ਆਪਣੇ ਮੁਖਿ = ਮੂੰਹ, ਮੱਥੇ ਉਪਰ ਲਾਈਐ = ਲਾਉਣਾ ਕਰਾਂ **ਅਥਵਾ** ਪ੍ਰੇਮ ਕਰਨ ਰੂਪ ਪਾਨੀ ਢੋਣਾ ਕਰਾਂ, ਪੱਖ ਲੈਣ ਰੂਪ ਪੱਖਾ ਫੇਰਨਾ ਕਰਾਂ, ਸ੍ਰਵਣ ਮੰਨਣ ਰੂਪੀ ਚੱਕੀ ਵਿਚ ਸੂਖਮ, ਅਸਥੂਲ ਵਾਸ਼ਨਾਵਾਂ ਨੂੰ ਪੀਸਣਾ ਕਰਾਂ, ਸੰਤਾਂ ਦੀ ਆਗੈ = ਆਗਿਆ ਵਿਚ ਚੱਲਣਾ ਕਰਾਂ, ਫੇਰ ਪਾਪਾਂ ਰੂਪੀ ਮਲਿ = ਮੈਲ ਨੂੰ ਮਲਿ = ਮਲਣ, ਨਾਸ਼ ਕਰਨ ਵਾਲੀ ਸ਼ਰਧਾ ਰੂਪੀ ਧੂੜੀ ਆਪਣੇ ਅੰਤਹਕਰਣ ਵਿਚ ਲਾਉਣਾ ਕਰਾਂ ॥੧॥ਰਹਾਉ॥

## ਹਰਿਜਨ ਵਡੇ ਵਡੇ ਵਡ ਊਚੇ; ਜੋ ਸਤਗੁਰ ਮੇਲਿ ਮਿਲਾਈਐ ॥

ਹਰਿਜਨ = ਪ੍ਰਭੂ ਦੇ ਸੇਵਕ ਸਭ ਨਾਲੋਂ ਵੱਡੇ ਜੀਵਨ ਵਾਲੇ ਹਨ, ਵਡੇ ਵਡ = ਵੱਡਿਆਂ ਤੋਂ ਵੱਡੇ ਬ੍ਰਹਮਾ ਆਦਿਕਾਂ ਤੋਂ ਵੀ ਊਚੇ = ਉੱਚੇ, ਸ੍ਰੇਸ਼ਟ ਜੀਵਨ ਵਾਲੇ ਹਨ, ਜੋ = ਜਿਹੜੇ ਸਤਿਗੁਰਾਂ ਦੇ ਮੇਲ ਵਿਚ ਮਿਲਾਈਐ = ਮੇਲ ਦੇਂਦੇ ਹਨ।

## ਸਤਗੁਰ ਜੇਵਡੁ ਅਵਰੁ ਨ ਕੋਈ; ਮਿਲਿ ਸਤਗੁਰ ਪੁਰਖ ਧਿਆਈਐ ॥੨॥

ਸਤਿਗੁਰੂ ਸਾਹਿਬ ਜੀ ਜੇਵਡੁ = ਜਿੱਡਾ ਵੱਡਾ ਸੰਸਾਰ ਵਿਚ ਅਵਰੁ = ਹੋਰ ਕੋਈ ਨਹੀਂ ਹੈ।

ਇਸ ਲਈ ਸਤਿਗੁਰੂ ਜੀ ਨਾਲ ਮਿਲ ਕੇ ਅਕਾਲ ਪੁਰਖ ਨੂੰ ਧਿਆਈਐ = ਅਰਾਧਨਾ ਕਰੋ ॥੨॥

**ਸਤਗੁਰ ਸਰਣਿ ਪਰੇ ਤਿਨ ਪਾਇਆ; ਮੇਰੇ ਠਾਕੁਰ ਲਾਜ ਰਖਾਈਐ ॥**

ਜਿਹੜੇ ਵੀ ਸਤਿਗੁਰਾਂ ਦੀ ਸਰਣਿ = ਓਟ ਵਿਚ ਪਰੇ = ਪਏ ਹਨ, ਤਿਨ = ਉਨ੍ਹਾਂ ਨੇ ਹਰੀ ਨੂੰ ਪਾਇਆ = ਪਾਉਣਾ ਕੀਤਾ ਹੈ। ਮੇਰੇ ਠਾਕੁਰ = ਮਾਲਕ ਪ੍ਰਭੂ ਨੇ ਉਨ੍ਹਾਂ ਦੀ ਲਾਜ = ਲੱਜਿਆ ਰਖਾਈਐ = ਰੱਖਣਾ ਕੀਤੀ ਹੈ।

**ਇਕਿ ਅਪਣੈ ਸੁਆਇ, ਆਇ ਬਹਹਿ ਗੁਰ ਆਗੈ;**
**ਜਿਉ ਬਗੁਲ ਸਮਾਧਿ ਲਗਾਈਐ ॥੩॥**

ਇਕ ਅਪਣੈ = ਆਪ ਦੇ ਸੁਆਇ = ਪ੍ਰਯੋਜਨ ਲਈ ਗੁਰੂ ਜੀ ਦੇ ਆਗੈ = ਸਨਮੁਖ ਆਇ = ਆ ਕੇ ਬਹਹਿ = ਬੈਠ ਜਾਂਦੇ ਹਨ ਅਤੇ ਬਗੁਲ = ਬਗਲੇ ਜਿਉ = ਵਾਂਗ ਸਮਾਧਿ = ਸਮਾਧੀ ਲਗਾਈਐ = ਲਗਾਉਣਾ ਕਰਦੇ ਹਨ ॥੩॥

**ਬਗੁਲਾ ਕਾਗ ਨੀਚ ਕੀ ਸੰਗਤਿ; ਜਾਇ ਕਰੰਗ ਬਿਖੂ ਮੁਖਿ ਲਾਈਐ ॥**

ਬਗਲੇ ਅਤੇ ਕਾਗ = ਕਾਂ ਦੀ ਨਿਆਈਂ ਨੀਚ ਮਨੁੱਖਾਂ ਕੀ = ਦੀ ਸੰਗਤ ਹੈ, ਜਿਵੇਂ ਬਗਲਾ ਅਤੇ ਕਾਂ ਕਰੰਗ = ਮੁਰਦਾਰ (ਬਗਲੇ ਲਈ ਕਰੰਗ ਮੱਛੀਆਂ, ਡੱਡੀਆਂ ਹਨ) ਪਾਸ ਜਾ ਬੈਠਦੇ ਹਨ, ਤਿਵੇਂ ਨੀਚ ਮਨੁੱਖ ਬਿਖੂ = ਵਿਹੁ ਰੂਪੀ ਵਿਸ਼ਿਆਂ ਵਿਚ ਮੁਖ ਲਾਈਐ = ਲਾਉਂਦੇ ਹਨ, ਭਾਵ ਕਾਂ ਦੀ ਨਿਆਈਂ ਵਿਸ਼ਿਆਂ ਦੀ ਗੰਦਗੀ ਚੱਖਦੇ ਅਤੇ ਬਗਲੇ ਦੀ ਨਿਆਈਂ ਦੰਭੀ ਬਣ ਕੇ ਵਿਹੁ ਰੂਪੀ ਜੜ੍ਹ, ਚੇਤਨ ਮਾਇਆ ਵਿਚ ਪ੍ਰੀਤੀ ਲਾਉਂਦੇ ਹਨ।

**ਨਾਨਕ ਮੇਲਿ ਮੇਲਿ ਪ੍ਰਭ ਸੰਗਤਿ; ਮਿਲਿ ਸੰਗਤਿ ਹੰਸੁ ਕਰਾਈਐ ॥੪॥੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਹੇ ਪ੍ਰਭੂ ! ਸਾਨੂੰ ਆਪਣੀ ਸੰਗਤ ਦੇ ਮੇਲ ਵਿਚ ਮੇਲਣਾ ਕਰ **ਵਾ:** ਜਿਹੜੇ ਆਪਣੀ ਸ਼ਰਨ ਵਿਚ ਮੇਲੇ ਹਨ, ਉਨ੍ਹਾਂ ਦੀ ਸੰਗਤ ਵਿਚ ਮੇਲਣਾ ਕਰ ਅਤੇ ਸੰਗਤ ਵਿਚ ਮਿਲਾ ਕੇ ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹੰਸ ਰੂਪ ਕਰਾਈਐ = ਕਰ ਦੇਵੋ ॥੪॥੪॥

[ਅੰਗ ੮੮੨]

## ਰਾਮਕਲੀ ਮਹਲਾ ੪ ॥

**ਸਤਗੁਰ ਦਇਆ ਕਰਹੁ ਹਰਿ ਮੇਲਹੁ; ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥**

ਹੇ ਸਤਿਗੁਰੂ ਜੀ ! ਆਪਣੀ ਦਇਆ = ਮਿਹਰ ਕਰਹੁ = ਕਰੋ ਅਤੇ ਮੈਨੂੰ ਹਰਿ = ਪ੍ਰਭੂ ਨਾਲ ਮੇਲਹੁ = ਮੇਲਣਾ ਕਰੋ ਕਿਉਂਕਿ ਰਾਇਆ = ਰਾਜਾ ਰੂਪ ਹਰਿ = ਪ੍ਰਭੂ, ਮੇਰੇ ਪ੍ਰਾਣਾਂ ਦਾ ਪ੍ਰੀਤਮ = ਪਿਆਰਾ ਹੈ **ਅਥਵਾ** ਹੇ ਮੇਰੇ ਪ੍ਰਾਣਾਂ ਦੇ ਪ੍ਰੀਤਮ ਰਾਇਆ = ਪ੍ਰਕਾਸ਼ ਰੂਪ ਹਰੀ ਪ੍ਰਭੂ ! ਆਪਣੀ ਮਿਹਰ ਕਰਕੇ ਮੈਨੂੰ ਸਤਿਗੁਰੂ ਜੀ ਦੇ ਨਾਲ ਮੇਲਣਾ ਕਰ।

**ਹਮ ਚੇਰੀ ਹੋਇ ਲਗਹ ਗੁਰ ਚਰਣੀ;**
**ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥੧॥**

ਹਮ = ਮੈਂ ਚੇਰੀ = ਦਾਸੀ ਹੋਇ = ਹੋ ਕੇ ਗੁਰੂ ਦੇ ਚਰਣੀ ਲਗਹ = ਲੱਗਦੀ ਹਾਂ, ਜਿਨਿ = ਜਿਸ ਗੁਰੂ

ਨੇ ਮੈਨੂੰ ਸਾਰੇ ਮਾਰਗੁ = ਰਸਤਿਆਂ ਵਿੱਚੋਂ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੂ ਦਾ ਭਗਤੀ ਸਹਿਤ ਗਿਆਨ ਰੂਪ ਪੰਥੁ = ਰਸਤਾ ਦਿਖਾਇਆ = ਵਿਖਾਉਣਾ ਕੀਤਾ ਹੈ ॥੧॥

## ਰਾਮ ਮੈ ਹਰਿ ਹਰਿ ਨਾਮੁ; ਮਨਿ ਭਾਇਆ ॥

ਰਾਮ = ਹੇ ਭਾਈ ! ਮੈ = ਮੈਨੂੰ ਪ੍ਰਭੂ ਦਾ ਹਰਿ ਹਰਿ ਨਾਮ ਮਨਿ = ਹਿਰਦੇ ਵਿਚ ਭਾਇਆ = ਚੰਗਾ ਲੱਗ ਆਇਆ ਹੈ।

## ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ; ਮੇਰਾ ਪਿਤਾ ਮਾਤਾ ਹਰਿ ਸਖਾਇਆ ॥੧॥ਰਹਾਉ॥

ਮੇਰਾ ਹਰਿ = ਹਰੀ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਬੇਲੀ = ਮਿੱਤਰ ਨਹੀਂ ਹੈ।

ਹਰਿ = ਪ੍ਰਭੂ ਹੀ ਮੇਰਾ ਪਿਤਾ ਮਾਤਾ = ਮਾਂ ਬਾਪ ਤੇ ਸਖਾਇਆ = ਮਿੱਤਰ ਰੂਪ ਹੈ **ਵਾ:** ਸਖਾਇਆ = ਸਹਾਇਕ ਹੈ ॥੧॥ਰਹਾਉ॥

## ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ; ਬਿਨੁ ਦੇਖੇ ਮਰਹਿ ਮੇਰੀ ਮਾਇਆ ॥

ਪ੍ਰੀਤਮ = ਪਿਆਰੇ ਪ੍ਰਭੂ ਗੁਰੂ ਤੋਂ ਬਿਨੁ = ਬਗ਼ੈਰ ਇਕ ਖਿਨ ਮਾਤ੍ਰ ਵੀ ਮੇਰੇ ਪ੍ਰਾਨ ਨਹੀਂ ਰਹਹਿ = ਰਹਿੰਦੇ, ਹੇ ਮੇਰੀ ਮਾਇਆ = ਮੇਰੇ ਭਾਈ ਜਨੋਂ ! ਪ੍ਰਭੂ ਨੂੰ ਦੇਖੇ = ਵੇਖਣ ਤੋਂ ਬਿਨੁ = ਬਗ਼ੈਰ ਮੇਰਾ ਮਰਹਿ = ਮਰ ਜਾਣਾ ਹੁੰਦਾ ਹੈ, ਭਾਵ ਚਿੱਤ ਅਤਿਅੰਤ ਵਿਆਕੁਲ ਹੁੰਦਾ ਹੈ।

## ਧਨੁ ਧਨੁ ਵਡ ਭਾਗ ਗੁਰ ਸਰਣੀ ਆਏ; ਹਰਿ ਗੁਰ ਮਿਲਿ ਦਰਸਨੁ ਪਾਇਆ ॥੨॥

ਹੇ ਭਾਈ ! ਉਹ ਧਨੁ ਧਨੁ = ਧੰਨਤਾ ਜੋਗ ਅਤੇ ਵਡ = ਵੱਡੇ ਭਾਗਾਂ ਵਾਲੇ ਹਨ, ਜੋ ਗੁਰਾਂ ਦੀ ਸਰਣੀ = ਓਟ ਵਿਚ ਆਏ ਹਨ, ਉਨ੍ਹਾਂ ਨੇ ਗੁਰਾਂ ਦੀ ਸ਼ਰਨ ਵਿਚ ਮਿਲ ਕੇ ਹਰਿ = ਪ੍ਰਭੂ ਦਾ ਦਰਸਨੁ = ਦੀਦਾਰ ਪਾਇਆ = ਪਾਉਣਾ ਕੀਤਾ ਹੈ ॥੨॥

## ਮੈ ਅਵਰੁ ਨ ਕੋਈ ਸੂਝੈ ਬੂਝੈ; ਮਨਿ ਹਰਿ ਜਪੁ ਜਪਉ ਜਪਾਇਆ ॥

ਮੈ = ਮੈਨੂੰ ਹਰੀ ਤੋਂ ਬਿਨਾਂ ਅਵਰੁ = ਹੋਰ ਕੋਈ ਸੂਝੈ = ਸੁੱਝਦਾ, ਦਿਸਦਾ ਨਹੀਂ ਹੈ ਅਤੇ ਮੈਂ ਕਿਸੇ ਹੋਰ ਨੂੰ ਬੂਝੈ = ਸਮਝਦਾ, ਜਾਣਦਾ ਵੀ ਨਹੀਂ ਹਾਂ **ਵਾ:** ਹਰੀ ਤੋਂ ਬਿਨਾਂ ਹੋਰ ਭੇਦਵਾਦ ਸੁੱਝਦਾ ਨਹੀਂ ਹੈ ਅਤੇ ਹੋਰ ਸਿੱਖਿਆ ਨੂੰ ਬੂਝੈ = ਪੁੱਛਦਾ ਵੀ ਨਹੀਂ ਹਾਂ, ਮੈਂ ਤਾਂ ਆਪਣੇ ਮਨਿ = ਹਿਰਦੇ ਵਿਚ ਗੁਰਾਂ ਦਾ ਜਪਾਇਆ ਹੋਇਆ ਹਰਿ = ਹਰੀ ਦਾ ਜਾਪ ਹੀ ਜਪਉ = ਜਪਦਾ ਹਾਂ।

## ਨਾਮਹੀਣ ਫਿਰਹਿ ਸੇ ਨਕਟੇ; ਤਿਨ ਘਸਿ ਘਸਿ ਨਕ ਵਢਾਇਆ ॥੩॥

ਪਰਮਾਤਮਾ ਦੇ ਨਾਮਹੀਣ = ਨਾਮ ਤੋਂ ਹੀਣੇ ਮਨੁੱਖ ਜਸ ਰੂਪੀ ਨਕਟੇ = ਨੱਕ ਤੋਂ ਕੱਟੇ ਫਿਰਹਿ = ਫਿਰਦੇ ਹਨ, ਤਿਨ = ਉਨ੍ਹਾਂ ਨੇ ਪ੍ਰਲੋਕ ਵਿਚ ਵੀ ਘਸਿ ਘਸਿ = ਘਸਾ ਘਸਾ ਕੇ ਆਪਣਾ ਜਸ ਰੂਪੀ ਨੱਕ ਵਢਾਇਆ = ਵਢਾਉਣਾ ਕੀਤਾ ਹੈ, ਭਾਵ ਸਭ ਥਾਈਂ ਉਨ੍ਹਾਂ ਨੂੰ ਬੇ-ਇੱਜ਼ਤ ਕੀਤਾ ਜਾਂਦਾ ਹੈ ॥੩॥

## ਮੋਕਉ ਜਗਜੀਵਨ ਜੀਵਾਲਿ ਲੈ ਸੁਆਮੀ; ਰਿਦ ਅੰਤਰਿ ਨਾਮੁ ਵਸਾਇਆ ॥

ਹੇ ਜਗਜੀਵਨ = ਜਗਤ ਦੇ ਜੀਵਨ ਰੂਪੀ ਸੁਆਮੀ = ਮਾਲਕ ਪ੍ਰਭੂ ! ਮੋਕਉ = ਮੇਰੇ ਤਾਈਂ ਆਤਮਿਕ ਜੀਵਨ ਵਿਚ ਜੀਵਾਲਿ = ਜਿਉਂਦਾ ਕਰ ਲੈਣਾ ਕਰ, ਮੇਰੇ ਰਿਦ = ਹਿਰਦੇ ਅੰਤਰਿ = ਵਿਚ ਆਪਣਾ ਨਾਮ ਵਸਾਇਆ = ਵਸਾਉਣਾ ਕਰ।

## ਨਾਨਕ ਗੁਰੂ ਗੁਰੂ ਹੈ ਪੂਰਾ; ਮਿਲਿ ਸਤਿਗੁਰ ਨਾਮੁ ਧਿਆਇਆ ॥੪॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰ ਦਾਸ ਜੀ ਪੂਰਾ = ਪੂਰਨ ਗੁਰੂ ਹਨ, ਤਿਨਾਂ ਸਤਿਗੁਰਾਂ ਨਾਲ ਮਿਲ ਕੇ ਤੇਰੇ ਨਾਮ ਨੂੰ ਧਿਆਇਆ = ਸਿਮਰਿਆ ਜਾ ਸਕਦਾ ਹੈ।

**ਅਥਵਾ** ਜਿਨ੍ਹਾਂ ਨੇ ਸਤਿਗੁਰਾਂ ਨਾਲ ਮਿਲ ਕੇ ਤੇਰਾ ਨਾਮ ਅਰਾਧਨਾ ਕੀਤਾ ਹੈ, ਉਹ ਗੁਰੂ ਗੁਰੂ = ਵੱਡਿਆਂ ਤੋਂ ਵੱਡੇ ਪੂਰਨ ਜੀਵਨ ਵਾਲੇ ਹੋ ਜਾਂਦੇ ਹਨ ॥੪॥੫॥

## ਰਾਮਕਲੀ ਮਹਲਾ ੪ ॥

## ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ; ਜਿਤੁ ਮਿਲਿਐ ਹਰਿ ਉਰ ਧਾਰੇ ॥

ਸਤਿਗੁਰੂ ਵਡਾ ਵਡ = ਵੱਡਿਆਂ ਤੋਂ ਵੱਡਾ ਤੇ ਪੁਰਖੁ = ਪੂਰਨ ਦਾਤਾ ਹੈ **ਵਾ:** ਸਤਿਗੁਰੂ ਵੱਡੇ ਬ੍ਰਹਮਾ ਆਦਿਕਾਂ ਤੋਂ ਵੀ ਵੱਡਾ, ਅਕਾਲ ਪੁਰਖ ਦਾ ਰੂਪ ਅਤੇ ਨਾਮ, ਗਿਆਨ, ਮੁਕਤੀ ਦਾ ਦਾਤਾ ਹੈ, ਜਿਤੁ = ਜਿਸ ਨੂੰ ਮਿਲਿਐ = ਮਿਲ ਕੇ ਜੀਵ ਹਰਿ = ਪਰਮਾਤਮਾ ਦੇ ਨਾਮ ਨੂੰ ਆਪਣੇ ਉਰ = ਹਿਰਦੇ ਵਿਚ ਧਾਰੇ = ਧਾਰਨ ਕਰ ਲੈਂਦਾ, ਵਸਾ ਲੈਂਦਾ ਹੈ।

## ਜੀਅ ਦਾਨੁ ਗੁਰਿ ਪੂਰੈ ਦੀਆ; ਹਰਿ ਅੰਮ੍ਰਿਤ ਨਾਮੁ ਸਮਾਰੇ ॥੧॥

ਪੂਰੈ = ਪੂਰਨ ਗੁਰਾਂ ਨੇ ਹੀ ਜੀਅ = ਜੀਵਨ ਮੁਕਤੀ ਦਾ ਦਾਨ ਦੀਆ = ਦੇਣਾ ਕੀਤਾ ਹੈ।
ਅਸੀਂ ਗੁਰਾਂ ਦੁਆਰਾ ਹਰਿ = ਪ੍ਰਭੂ ਦੇ ਅੰਮ੍ਰਿਤ ਰੂਪ ਨਾਮ ਨੂੰ ਸਮਾਰੇ = ਯਾਦ ਕਰਦੇ ਹਾਂ ॥੧॥

## ਰਾਮ; ਗੁਰਿ ਹਰਿ ਹਰਿ ਨਾਮੁ, ਕੰਠਿ ਧਾਰੇ ॥

ਰਾਮ = ਹੇ ਭਾਈ ! ਗੁਰਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਸਾਡੇ ਕੰਠਿ = ਗਲ ਵਿਚ ਧਾਰੇ = ਧਾਰਨ ਕਰਵਾਇਆ ਹੈ, ਭਾਵ ਬੈਖਰੀ ਤੋਂ ਮੱਧਮਾ ਅਵਸਥਾ ਵਿਚ ਪਹੁੰਚਾ ਦਿੱਤਾ ਹੈ **ਵਾ:** ਗੁਰਾਂ ਦੁਆਰਾ ਅਸੀਂ ਹਰ ਹਰਿ ਨਾਮ ਆਪਣੇ ਕੰਠ ਵਿਚ ਧਾਰਨ ਕੀਤਾ, ਪ੍ਰੋ ਲਿਆ ਹੈ।

## ਗੁਰਮੁਖਿ ਕਥਾ ਸੁਣੀ ਮਨਿ ਭਾਈ; ਧਨੁ ਧਨੁ ਵਡ ਭਾਗ ਹਮਾਰੇ ॥੧॥ਰਹਾਉ॥

ਗੁਰਮੁਖਾਂ ਦੁਆਰਾ **ਵਾ:** ਮੁਖੀ ਗੁਰਾਂ ਦੁਆਰਾ ਪ੍ਰਭੂ ਦੀ ਸਰੂਪ ਲੱਖਣਾ, ਤਟਸਥੀ ਲੱਖਣਾ ਵਾਲੀ ਕਥਾ ਸੁਣੀ = ਸੁਣਨਾ ਕੀਤੀ, ਜੋ ਸਾਡੇ ਮਨਿ = ਹਿਰਦੇ ਵਿਚ ਭਾਈ = ਚੰਗੀ ਲੱਗ ਆਈ ਹੈ, ਇਸੀ ਕਰਕੇ ਹਮਾਰੇ = ਸਾਡੇ ਭਾਗ = ਲੇਖ, ਕਰਮ, ਵਡ = ਵੱਡੇ ਅਤੇ ਧਨੁ ਧਨੁ = ਧੰਨਤਾ ਜੋਗ ਹਨ ॥੧॥ਰਹਾਉ॥

## ਕੋਟਿ ਕੋਟਿ ਤੇਤੀਸ ਧਿਆਵਹਿ; ਤਾ ਕਾ ਅੰਤੁ ਨ ਪਾਵਹਿ ਪਾਰੇ ॥

ਕੋਟਿ ਤੇਤੀਸ = ਤੇਤੀ ਕ੍ਰੋੜ ਦੇਵਤੇ ਕੋਟਿ = ਕ੍ਰੋੜਾਂ ਵਾਰ **ਵਾ:** ਤੇਤੀ ਕ੍ਰੋੜ ਦੇਵਤੇ ਅਤੇ ਕ੍ਰੋੜਾਂ ਰਿਖੀ

ਮੁਨੀ ਪ੍ਰਭੂ ਨੂੰ ਧਿਆਵਹਿ = ਅਰਾਧਦੇ ਹਨ, ਪਰ ਤਾ = ਉਸ ਪ੍ਰਭੂ ਦੇ ਪਾਰੇ = ਪਾਰ ਉਤਾਰ ਕਾ = ਦਾ ਅੰਤੁ = ਅਖ਼ੀਰ ਨਹੀਂ ਪਾਵਹਿ = ਪਾ ਸਕਦੇ।

## ਹਿਰਦੈ ਕਾਮ ਕਾਮਨੀ ਮਾਗਹਿ; ਰਿਧਿ ਮਾਗਹਿ ਹਾਥੁ ਪਸਾਰੇ ॥੨॥

ਹਿਰਦੇ ਵਿਚ ਕਾਮ = ਕਾਮਨਾ **ਵਾ:** ਕਾਮ ਵਾਸ਼ਨਾ ਵਸੀ ਹੋਣ ਕਰਕੇ ਕਾਮਨੀ = ਇਸਤ੍ਰੀ ਮਾਗਹਿ = ਮੰਗਦੇ ਹਨ, ਪੁਨਾ ਹਾਥ = ਹੱਥ ਪਸਾਰੇ = ਫੈਲਾਅ ਕੇ ਰਿੱਧੀਆਂ ਸਿੱਧੀਆਂ ਮਾਗਹਿ = ਮੰਗਦੇ ਰਹਿੰਦੇ ਹਨ ॥੨॥

## ਹਰਿ ਜਸੁ ਜਪਿ ਜਪੁ ਵਡਾ ਵਡੇਰਾ; ਗੁਰਮੁਖਿ ਰਖਉ ਉਰਿ ਧਾਰੇ ॥

ਜੋ ਹਰਿ = ਪਰਮਾਤਮਾ ਦੇ ਜਸੁ = ਕੀਰਤਨ ਦੇ ਜਪਿ = ਜਾਪ ਨੂੰ ਜਪੁ = ਜਪਦਾ ਹੈ, ਉਹ ਵਡਾ ਵਡੇਰਾ = ਵੱਡਿਆਂ ਤੋਂ ਵੱਡਾ ਹੈ **ਵਾ:** ਹਰੀ ਦਾ ਜਸ ਹੀ ਸਾਰਿਆਂ ਵੱਡਿਆਂ ਤੋਂ ਵੱਡਾ ਹੈ, ਉਸਨੂੰ ਜਪਨ ਵਾਲਾ ਹੋ ਕੇ ਜਪਨਾ ਕਰੋ, ਅਸੀਂ ਗੁਰਮੁਖ ਬਣ ਕੇ **ਵਾ:** ਗੁਰਾਂ ਦੁਆਰਾ ਉਸ ਹਰੀ **ਵਾ:** ਹਰੀ ਦੇ ਜਸ, ਨਾਮ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰੇ = ਧਾਰਨ ਕਰਕੇ ਰਖਉ = ਰੱਖਦੇ ਹਾਂ।

## ਜੇ ਵਡ ਭਾਗ ਹੋਵਹਿ, ਤਾ ਜਪੀਐ; ਹਰਿ ਭਉਜਲੁ ਪਾਰਿ ਉਤਾਰੇ ॥੩॥

ਜੇ = ਜੇਕਰ ਬਹੁਤ ਵਡ = ਵੱਡੇ ਭਾਗ = ਲੇਖ, ਕਰਮ ਹੋਵਹਿ = ਹੋਣ ਤਾ = ਤਦੋਂ ਹੀ ਪ੍ਰਭੂ ਦਾ ਜਸ, ਨਾਮ ਜਪੀਐ = ਜਪੀਦਾ ਹੈ, ਜੋ ਜਪਦਾ ਹੈ, ਉਸ ਨੂੰ ਹਰਿ = ਪ੍ਰਭੂ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰ ਦਿੰਦਾ ਹੈ ॥੩॥

## ਹਰਿਜਨ ਨਿਕਟਿ, ਨਿਕਟਿ ਹਰਿਜਨ ਹੈ; ਹਰਿ ਰਾਖੈ ਕੰਠਿ ਜਨ ਧਾਰੇ ॥

ਹਰਿਜਨ = ਪ੍ਰਭੂ ਸੇਵਕਾਂ ਦੇ ਨਿਕਟਿ = ਨੇੜੇ ਵੱਸਦਾ ਹੈ ਅਤੇ ਹਰਿਜਨ = ਸੇਵਕ ਹਰੀ ਦੇ ਨਿਕਟਿ = ਨੇੜੇ ਵੱਸਦੇ ਹਨ ਕਿਉਂਕਿ ਜਨ = ਸੇਵਕ ਹਰਿ = ਪ੍ਰਭੂ ਨੂੰ ਆਪਣੇ ਕੰਠ ਭਾਵ ਹਿਰਦੇ ਵਿਚ ਧਾਰੇ = ਧਾਰਨ ਕਰਕੇ ਰਾਖੈ = ਰੱਖਦੇ ਹਨ **ਵਾ:** ਪ੍ਰਭੂ ਆਪਣੇ ਜਨਾਂ ਨੂੰ ਆਪਣੇ ਅਭੇਦ ਨਿਸਚੇ ਰੂਪੀ ਕੰਠ ਵਿਚ ਧਾਰਨ ਕਰਕੇ ਰੱਖਦਾ ਹੈ।

## ਨਾਨਕ, ਪਿਤਾ ਮਾਤਾ ਹੈ ਹਰਿ ਪ੍ਰਭੁ; ਹਮ ਬਾਰਿਕ ਹਰਿ ਪ੍ਰਤਿਪਾਰੇ ॥੪॥੬॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਹਰੇ ਭਰੇ ਕਰਨ ਵਾਲਾ ਪ੍ਰਭੁ = ਪਰਮਾਤਮਾ ਹੀ ਸਾਡਾ ਪਿਤਾ ਮਾਤਾ = ਮਾਂ ਬਾਪ ਹੈ, ਹਮ = ਅਸੀਂ ਉਸਦੇ ਬਾਰਿਕ = ਬੱਚੇ ਹਾਂ ਅਤੇ ਹਰਿ = ਪ੍ਰਭੂ ਆਪ ਹੀ ਸਾਡੇ ਤਾਈਂ ਪ੍ਰਤਿਪਾਰੇ = ਪਾਲਣਾ ਕਰਦਾ ਹੈ ॥੪॥੬॥੧੮॥

## ਰਾਗੁ ਰਾਮਕਲੀ ਮਹਲਾ ੫ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਰਾਗੁ ਰਾਮਕਲੀ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੧ = ਪਹਿਲੇ ਸੁਰਤਾਲ ਵਿਚ ਵਾਹਿਗੁਰੂ ਜੀ ਦੇ ਅੱਗੇ ਪ੍ਰਾਰਥਨਾ ਕਰਨ ਦੀ ਜਾਚ ਦੱਸਦੇ ਹੋਏ ਇਹ ਸ਼ਬਦ ਉਚਾਰਨ ਕਰਦੇ ਹਨ :

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਕਿਰਪਾ ਕਰਹੁ ਦੀਨ ਕੇ ਦਾਤੇ; ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥**

ਹੇ ਦੀਨ = ਗ਼ਰੀਬਾਂ ਕੇ = ਦੇ ਦਾਤੇ ਪ੍ਰਭੂ ! ਮੇਰੇ ਉਪਰ ਆਪਣੀ ਕਿਰਪਾ = ਮਿਹਰ ਕਰਹੁ = ਕਰ, ਮੇਰਾ ਗੁਣ ਤੇ ਅਵਗੁਣ ਕੋਈ ਨਾ ਬੀਚਾਰਹੁ = ਵੀਚਾਰਨਾ ਕਰ **ਵਾ:** ਮੇਰੇ ਵਿਚ ਗੁਣ ਤਾਂ ਕੋਈ ਨਹੀਂ ਹੈ ਤੇ ਔਗੁਣ ਵੀ ਕੋਈ ਨਾ ਵੀਚਾਰਨਾ ਕਰ।

**ਮਾਟੀ ਕਾ ਕਿਆ ਧੋਪੈ ਸੁਆਮੀ; ਮਾਣਸ ਕੀ ਗਤਿ ਏਹੀ ॥੧॥**

ਹੇ ਸੁਆਮੀ = ਮਾਲਕ ਪ੍ਰਭੂ ! ਜਿਵੇਂ ਮਾਟੀ = ਮਿੱਟੀ ਕਾ = ਦਾ ਮੈਲਾਪਨ ਕਿਆ = ਕੀ ਧੋਪੈ = ਧੋਤਾ ਜਾ ਸਕਦਾ ਹੈ, ਤਿਵੇਂ ਮਾਣਸ = ਮਨੁੱਖਾ ਸਰੀਰ ਕੀ = ਦੀ ਵੀ ਏਹੀ = ਇਹੋ ਜਿਹੀ ਹੀ ਗਤਿ = ਹਾਲਤ ਹੈ, ਭਾਵ ਪੰਜਾਂ ਤੱਤਾਂ ਰੂਪੀ ਮਿੱਟੀ ਦੀ ਬਣੀ ਹੋਈ ਇਹ ਮਨੁੱਖਾ ਦੇਹੀ ਪਰਮਾਤਮਾ ਦੇ ਨਾਮ ਤੋਂ ਬਿਨਾਂ ਵਰਤ, ਤੀਰਥ ਯਾਤ੍ਰਾ, ਨੇਤੀ ਧੋਤੀ ਆਦਿ ਸਾਧਨਾ ਕਰਕੇ ਸ਼ੁੱਧ ਨਹੀਂ ਹੋ ਸਕਦੀ॥੧॥

**ਮੇਰੇ ਮਨ; ਸਤਿਗੁਰੁ ਸੇਵਿ, ਸੁਖੁ ਹੋਈ ॥**

ਹੇ ਮੇਰੇ ਮਨਾਂ ! ਸਤਿਗੁਰਾਂ ਦੀ ਸੇਵਿ = ਟਹਿਲ ਕਰ, ਜਿਸ ਕਰਕੇ ਤੈਨੂੰ ਸੁਖੁ = ਆਤਮ ਅਨੰਦ ਦੀ ਪ੍ਰਾਪਤੀ ਹੋਈ = ਹੋਵੇਗੀ।

**ਜੋ ਇਛਹੁ, ਸੋਈ ਫਲੁ ਪਾਵਹੁ; ਫਿਰਿ ਦੂਖੁ ਨ ਵਿਆਪੈ ਕੋਈ ॥੧॥ਰਹਾਉ॥**

ਫੇਰ ਜੋ = ਜਿਹੜਾ ਕੁਝ ਵੀ ਇਛਹੁ = ਇੱਛਾ ਕਰੇਂਗਾ, ਸੋਈ = ਉਹੋ ਹੀ ਫਲ ਪਾਵਹੁ = ਪਾ ਲਵੇਂਗਾ, ਫਿਰਿ = ਬਹੁੜੋ ਕੋਈ ਵੀ ਜੰਮਣ ਮਰਣ ਆਦਿ ਦਾ ਦੁਖ ਵੀ ਨਹੀਂ ਵਿਆਪੈ = ਲੱਗੇਗਾ॥੧॥ਰਹਾਉ॥

**ਕਾਚੇ ਭਾਡੇ, ਸਾਜਿ ਨਿਵਾਜੇ; ਅੰਤਰਿ ਜੋਤਿ ਸਮਾਈ ॥**

ਪ੍ਰਭੂ ਨੇ ਇਹ ਸਰੀਰਾਂ ਰੂਪੀ ਕਾਚੇ = ਕੱਚੇ ਭਾਡੇ = ਭਾਂਡੇ, ਬਰਤਨ ਸਾਜਿ = ਰਚ ਕੇ ਅੰਗਾਂ ਪ੍ਰਤੰਗਾਂ ਸਹਿਤ ਨਿਵਾਜੇ = ਵਡਿਆਉਣਾ ਕੀਤੇ ਹਨ ਅਤੇ ਉਨ੍ਹਾਂ ਦੇ ਅੰਤਰਿ = ਹਿਰਦੇ ਵਿਚ ਆਪਣੀ ਜੋਤਿ = ਸੱਤਾ ਸਮਾਈ = ਮੇਲਣਾ ਕੀਤੀ ਹੈ।

**ਜੈਸਾ ਲਿਖਤੁ, ਲਿਖਿਆ ਧੁਰਿ ਕਰਤੈ; ਹਮ ਤੈਸੀ ਕਿਰਤਿ ਕਮਾਈ ॥੨॥**

ਕਰਤੈ = ਕਰਤਾ ਪੁਰਖ ਨੇ ਧੁਰੋਂ ਜੈਸਾ = ਜਿਹੋ ਜਿਹਾ ਲਿਖਤ = ਲੇਖ ਲਿਖਿਆ = ਲਿਖ ਦਿੱਤਾ ਹੈ, ਹਮ = ਅਸੀਂ **ਵਾ:** ਤਮਾਮ ਜੀਵਾਂ ਨੇ ਤੈਸੀ = ਉਹੋ ਜਿਹੀ ਕਿਰਤ ਕਮਾਈ = ਕਮਾਉਣਾ ਕੀਤੀ ਹੈ॥੨॥

***ਪ੍ਰਸ਼ਨ :*** *ਜੇਕਰ ਹਰੀ ਆਪੇ ਹੀ ਕਰਦਾ ਕਰਾਉਂਦਾ ਹੈ ਤਾਂ ਫੇਰ ਜੀਵਾਂ ਨੂੰ ਆਉਣ ਜਾਣ ਦਾ ਦੁਖ ਕਿਉਂ ਪ੍ਰਾਪਤ ਹੁੰਦਾ ਹੈ ?*

***ਉੱਤਰ :***

**ਮਨੁ ਤਨੁ ਥਾਪਿ, ਕੀਆ ਸਭੁ ਅਪਨਾ; ਏਹੋ ਆਵਣ ਜਾਣਾ ॥**

ਜੀਵਾਂ ਨੇ ਮਨ ਤਨ ਸਭੁ = ਸਾਰਾ ਕੁਝ ਅਪਨਾ = ਆਪਦਾ ਹੀ ਥਾਪਿ = ਥਾਪਨਾ ਕੀਆ = ਕੀਤਾ ਹੈ, ਭਾਵ ਹੰਗਤਾ ਧਾਰਨ ਕੀਤੀ ਹੋਈ ਹੈ, ਏਹੋ = ਇਹ ਹੰਗਤਾ ਹੀ ਆਵਣ ਜਾਣਾ = ਆਉਣ ਜਾਣ, ਭਾਵ ਜੰਮਣ ਮਰਣ ਦੇ ਦੁਖ ਦਾ ਕਾਰਨ ਹੈ।

## ਜਿਨਿ ਦੀਆ, ਸੋ ਚਿਤਿ ਨ ਆਵੈ; ਮੋਹਿ ਅੰਧੁ ਲਪਟਾਣਾ ॥੩॥

ਪਰ ਜਿਨਿ = ਜਿਸ ਪਰਮਾਤਮਾ ਨੇ ਇਹ ਸਭ ਕੁਝ ਦੀਆ = ਦੇਣਾ ਕੀਤਾ ਹੈ, ਸੋ = ਉਹ ਇਨ੍ਹਾਂ ਦੇ ਚਿਤਿ = ਚੇਤੇ ਨਹੀਂ ਆਵੈ = ਆਉਂਦਾ, ਅੰਧੁ = ਅਗਿਆਨੀ ਜੀਵ ਮਾਇਆ, ਪਦਾਰਥਾਂ ਦੇ ਮੋਹਿ = ਮੋਹ ਵਿਚ ਲਪਟਾਣਾ = ਲੰਪਟ ਹੋਏ ਰਹਿੰਦੇ ਹਨ ॥੩॥

[ਅੰਗ ੮੮੩]

## ਜਿਨਿ ਕੀਆ, ਸੋਈ ਪ੍ਰਭੁ ਜਾਣੈ; ਹਰਿ ਕਾ ਮਹਲੁ ਅਪਾਰਾ ॥

ਜਿਨਿ = ਜਿਸ ਪਰਮਾਤਮਾ ਨੇ ਇਹ ਸੰਸਾਰ ਪੈਦਾ ਕੀਆ = ਕੀਤਾ ਹੈ, ਸੋਈ = ਉਹੋ ਪ੍ਰਭੁ = ਪਰਮਾਤਮਾ ਹੀ ਇਸ ਦੇ ਖਾਣ, ਪਹਿਰਾਨ ਆਦਿ ਦੀ ਗਤੀ ਨੂੰ ਜਾਣੈ = ਜਾਣਦਾ ਹੈ **ਵਾ:** ਜਿਸ ਨੇ ਕੁਝ ਨਾਮ ਦਾ ਅਭਿਆਸ ਕੀਤਾ ਹੈ, ਉਹੋ ਹੀ ਪ੍ਰਭੂ ਨੂੰ ਜਾਣ ਸਕਦਾ ਹੈ, ਹਰਿ = ਪਰਮਾਤਮਾ ਕਾ = ਦਾ ਤੁਰੀਆ ਪਦ, ਸਰੂਪ ਰੂਪੀ ਮਹੱਲ ਅਪਾਰਾ = ਪਾਰਾਵਾਰ ਤੋਂ ਰਹਿਤ ਹੈ।

## ਭਗਤਿ ਕਰੀ, ਹਰਿ ਕੇ ਗੁਣ ਗਾਵਾ; ਨਾਨਕ ਦਾਸੁ ਤੁਮਾਰਾ ॥੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ! ਮੈਂ ਤੁਮਾਰਾ = ਤੁਹਾਡਾ ਦਾਸੁ = ਸੇਵਕ ਹਾਂ, ਤੁਸੀਂ ਆਪਣੀ ਕਿਰਪਾ ਕਰੋ, ਜਿਸ ਕਰਕੇ ਮੈਂ ਤੁਹਾਡੀ ਭਾਉ ਭਗਤਿ = ਭਗਤੀ ਕਰੀ = ਕਰਦਾ ਰਹਾਂ ਅਤੇ ਆਪ ਜੀ ਕੇ = ਦੇ ਗੁਣਾਂ ਨੂੰ ਗਾਵਾ = ਗਾਉਂਦਾ ਰਹਾਂ ॥੪॥੧॥

## ਰਾਮਕਲੀ ਮਹਲਾ ੫ ॥

## ਪਵਹੁ ਚਰਣਾ ਤਲਿ, ਊਪਰਿ ਆਵਹੁ; ਐਸੀ ਸੇਵ ਕਮਾਵਹੁ ॥

ਹੇ ਭਾਈ! ਐਸੀ = ਅਜਿਹੀ ਸੇਵ = ਟਹਿਲ ਕਮਾਵਹੁ = ਕਮਾਉਣੀ ਕਰੋ ਕਿ ਚਰਨਾਂ ਦੇ ਤਲਿ = ਹੇਠਾਂ ਪਵਹੁ = ਪੈਣਾ ਕਰੋ, ਭਾਵ ਨਿਮਰਤਾ ਧਾਰਨ ਕਰੋ, ਜਿਸ ਕਰਕੇ ਸਭ ਤੋਂ ਊਪਰਿ = ਉੱਤੇ ਆਵਹੁ = ਆ ਜਾਵੋਗੇ, ਭਾਵ ਲੋਕ-ਪ੍ਰਲੋਕ ਵਿਚ ਤੁਹਾਡਾ ਜਸ ਹੋਵੇਗਾ।

## ਆਪਸ ਤੇ ਊਪਰਿ ਸਭ ਜਾਣਹੁ; ਤਉ ਦਰਗਹ ਸੁਖੁ ਪਾਵਹੁ ॥੧॥

ਆਪਸ = ਆਪਣੇ ਆਪ ਤੇ = ਤੋਂ ਸਭ = ਸਾਰਿਆਂ ਨੂੰ ਗੁਣਾਂ, ਵਡਿਆਈ, ਕਮਾਈ ਕਰਕੇ ਊਪਰਿ = ਉੱਤੇ ਜਾਣਹੁ = ਜਾਨਣਾ ਕਰੋ, ਤਉ = ਤਦੋਂ ਪ੍ਰਭੂ ਦੀ ਦਰਗਾਹ ਦੇ ਵਿਚ ਸੁਖ ਪਾਵਹੁ = ਪਾਉਣਾ ਕਰੋਗੇ ॥੧॥

## ਸੰਤਹੁ; ਐਸੀ ਕਥਹੁ ਕਹਾਣੀ ॥

ਹੇ ਸੰਤਹੁ = ਸੰਤ ਜਨੋਂ! ਐਸੀ = ਅਜਿਹੀ ਨਾਮ, ਬਾਣੀ ਦੀ ਕਹਾਣੀ = ਕਥਾ ਦੇ ਤਾਈਂ ਕਥਹੁ = ਕਥਨ ਕਰੋ।

## ਸੁਰ ਪਵਿਤ੍ਰ, ਨਰ ਦੇਵ ਪਵਿਤ੍ਰਾ; ਖਿਨੁ ਬੋਲਹੁ ਗੁਰਮੁਖਿ ਬਾਣੀ ॥੧॥ਰਹਾਉ॥

ਜਿਸਦੇ ਕਥਨੇ ਨਾਲ ਸੁਰ = ਦੇਵਤੇ ਵੀ ਪਵਿੱਤ੍ਰ ਹੋ ਜਾਂਦੇ ਹਨ, ਨਰ = ਮਨੁੱਖ ਅਤੇ ਦੇਵ = ਦੈਵੀ ਸੰਪਦਾ ਵਾਲੇ **ਵਾ:** ਨਰਾਂ ਦੇ ਦੇਵ, ਭਾਵ ਰਾਜੇ ਲੋਕ ਵੀ ਪਵਿੱਤ੍ਰ ਹੋ ਜਾਂਦੇ ਹਨ, ਇਸ ਲਈ ਖਿਨ ਖਿਨ ਕਾਲ ਵਿਚ ਗੁਰਾਂ ਦੁਆਰਾ ਨਾਮ ਬਾਣੀ ਬੋਲਹੁ = ਬੋਲਣਾ ਕਰੋ ॥੧॥ਰਹਾਉ॥

## ਪਰਪੰਚੁ ਛੋਡਿ, ਸਹਜ ਘਰਿ ਬੈਸਹੁ; ਝੂਠਾ ਕਹਹੁ ਨ ਕੋਈ ॥

ਹੇ ਭਾਈ ! ਪਰਪੰਚ = ਛਲ-ਫ਼ਰੇਬ ਨੂੰ ਛੋਡਿ = ਛੱਡ ਕੇ ਸਹਜ = ਸ਼ਾਂਤੀ ਦੇ ਘਰ **ਵਾ:** ਸਹਜ ਸਰੂਪ ਰੂਪੀ ਘਰ ਵਿਚ ਬੈਸਹੁ = ਬੈਠਣਾ ਕਰੋ ਅਤੇ ਕੋਈ ਝੂਠਾ ਬਚਨ ਨਾ ਕਹਹੁ = ਕਹਿਣਾ ਕਰੋ।

## ਸਤਿਗੁਰ ਮਿਲਹੁ, ਨਵੈ ਨਿਧਿ ਪਾਵਹੁ; ਇਨ ਬਿਧਿ ਤਤੁ ਬਿਲੋਈ ॥੨॥

ਸਤਿਗੁਰੂ ਨਾਲ ਮਿਲਹੁ = ਮਿਲਨਾ ਕਰੋ ਅਤੇ ਗੁਰਾਂ ਪਾਸੋਂ ਨਵੈ ਨਿਧਿ = ਨੌਂ ਨਿਧਾਂ ਰੂਪੀ ਨਾਮ, ਭਗਤੀ ਨੂੰ ਪਾਵਹੁ = ਪ੍ਰਾਪਤ ਕਰੋ, ਇਨ = ਇਸ ਬਿਧਿ = ਤਰੀਕੇ ਨਾਲ ਤਤ ਸਰੂਪ ਨੂੰ ਬਿਲੋਈ = ਵੀਚਾਰਨਾ ਕਰੋ ॥੨॥

## ਭਰਮੁ ਚੁਕਾਵਹੁ, ਗੁਰਮੁਖਿ ਲਿਵ ਲਾਵਹੁ; ਆਤਮੁ ਚੀਨਹੁ ਭਾਈ ॥

ਹੇ ਭਾਈ ! ਗੁਰਮੁਖਿ = ਮੁਖੀ ਗੁਰਾਂ ਦੁਆਰਾ ਹਰੀ ਵਿਚ ਲਿਵ = ਬਿਰਤੀ, ਪ੍ਰੀਤੀ ਲਾਵਹੁ = ਲਾਉਣਾ ਕਰੋ, ਆਪਣੇ ਅੰਦਰੋਂ ਭਰਮ ਦੇ ਪੜਦੇ ਨੂੰ ਚੁਕਾਵਹੁ = ਚੁੱਕਣਾ ਕਰੋ ਅਤੇ ਆਪਣੀ ਆਤਮੁ = ਆਤਮਾ ਨੂੰ ਚੀਨਹੁ = ਜਾਨਣਾ ਕਰੋ **ਵਾ:** ਆਤਮੁ = ਆਪਣੇ ਸਰੂਪ ਨੂੰ ਹਿਰਦੇ ਵਿਚ ਚੀਨਹੁ = ਪਛਾਣਨਾ ਕਰੋ।

## ਨਿਕਟਿ ਕਰਿ ਜਾਣਹੁ, ਸਦਾ ਪ੍ਰਭੁ ਹਾਜਰੁ; ਕਿਸੁ ਸਿਉ ਕਰਹੁ ਬੁਰਾਈ ॥੩॥

ਜੋ ਪ੍ਰਭੁ = ਪਰਮਾਤਮਾ ਸਦਾ = ਹਮੇਸ਼ਾਂ ਹਾਜ਼ਰ ਨਾਜ਼ਰ ਹੈ, ਉਸਨੂੰ ਨਿਕਟਿ = ਨੇੜੇ ਤੋਂ ਨੇੜੇ ਆਪਣਾ ਆਤਮਾ ਰੂਪ ਕਰਿ = ਕਰਕੇ ਜਾਣਹੁ = ਜਾਨਣਾ ਕਰੋ, ਫੇਰ ਕਿਸ ਦੇ ਸਿਉ = ਨਾਲ ਬੁਰਾਈ ਕਰਹੁ = ਕਰੋਗੇ, ਭਾਵ ਸਭ ਵਿਚ ਪ੍ਰਭੂ ਦੀ ਜੋਤ ਹੀ ਦਿਸਣ ਲੱਗ ਜਾਵੇਗੀ ॥੩॥

## ਸਤਿਗੁਰਿ ਮਿਲਿਐ, ਮਾਰਗੁ ਮੁਕਤਾ; ਸਹਜੇ ਮਿਲੇ ਸੁਆਮੀ ॥

ਸਤਿਗੁਰਾਂ ਦੇ ਨਾਲ ਮਿਲਿਐ = ਮਿਲਨ ਕਰਕੇ ਮੁਕਤਾ = ਮੁਕਤੀ ਦਾ ਗਿਆਨ ਰੂਪੀ ਮਾਰਗੁ = ਰਸਤਾ ਪ੍ਰਾਪਤ ਹੁੰਦਾ ਹੈ ਅਤੇ ਸਹਜੇ = ਸੁਭਾਵਿਕ ਹੀ ਸੁਆਮੀ = ਮਾਲਕ ਪ੍ਰਭੂ ਜੀ ਮਿਲੇ = ਮਿਲ ਪੈਂਦੇ ਹਨ।

## ਧਨੁ ਧਨੁ ਸੇ ਜਨ, ਜਿਨੀ ਕਲਿ ਮਹਿ ਹਰਿ ਪਾਇਆ; ਜਨ ਨਾਨਕ ਸਦ ਕੁਰਬਾਨੀ ॥੪॥੨॥

ਸੇ = ਉਹ ਜਨ = ਮਨੁੱਖ ਮਨ, ਬਾਣੀ, ਸਰੀਰ ਕਰਕੇ ਧਨੁ ਧਨੁ = ਧੰਨਤਾ ਜੋਗ ਹਨ, ਜਿਨੀ = ਜਿਨ੍ਹਾਂ ਨੇ ਇਸ ਕਲਿ = ਕਲਜੁਗ ਦੇ ਮਹਿ = ਵਿਚ ਗੁਰਾਂ ਦੁਆਰਾ ਹਰਿ = ਪ੍ਰਭੂ ਪਾਇਆ = ਪਾਉਣਾ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਉਨ੍ਹਾਂ ਜਨਾਂ ਤੋਂ ਸਦ = ਹਮੇਸ਼ਾਂ **ਵਾ:** ਸਦ = ਸੈਂਕੜੇ ਵਾਰੀ ਕੁਰਬਾਨੀ = ਬਲਿਹਾਰ ਜਾਂਦੇ ਹਾਂ ॥੪॥੨॥

## ਰਾਮਕਲੀ ਮਹਲਾ ੫ ॥

## ਆਵਤ ਹਰਖ ਨ ਜਾਵਤ ਦੂਖਾ; ਨਹ ਬਿਆਪੈ ਮਨ ਰੋਗਨੀ ॥

ਹੇ ਭਾਈ ! ਜੀਵਨ ਮੁਕਤ ਪੁਰਖਾਂ ਨੂੰ ਪਦਾਰਥਾਂ ਦੇ ਆਵਤ = ਆਉਂਦਿਆਂ ਕੋਈ ਹਰਖ = ਪ੍ਰਸੰਨਤਾ ਨਹੀਂ ਹੁੰਦੀ ਅਤੇ ਜਾਵਤ = ਜਾਂਦਿਆਂ, ਭਾਵ ਪਦਾਰਥ ਨਾਸ਼ ਹੁੰਦਿਆਂ ਕੋਈ ਦੂਖਾ = ਦੁੱਖ, ਕਸ਼ਟ ਨਹੀਂ ਹੁੰਦਾ, ਭਾਵ ਸੁਖ ਦੁਖ ਵਿਚ ਸਮਾਨ ਬਿਰਤੀ ਰੱਖਦੇ ਹਨ, ਨਹ = ਨਾ ਹੀ ਉਨ੍ਹਾਂ ਦੇ ਮਨ ਨੂੰ ਕੋਈ ਚਿੰਤਾ ਰੂਪੀ ਰੋਗਨੀ = ਰੋਗ ਬਿਆਪੈ = ਲੱਗਦਾ ਹੈ।

## ਸਦਾ ਅਨੰਦੁ ਗੁਰੁ ਪੂਰਾ ਪਾਇਆ; ਤਉ ਉਤਰੀ ਸਗਲ ਬਿਓਗਨੀ ॥੧॥

ਉਨ੍ਹਾਂ ਨੇ ਪੂਰਾ = ਪੂਰਨ ਗੁਰੂ ਪਾਇਆ = ਪ੍ਰਾਪਤ ਕੀਤਾ ਹੈ, ਜਿਸ ਕਰਕੇ ਉਨ੍ਹਾਂ ਨੂੰ ਸਦਾ = ਹਮੇਸ਼ਾਂ ਅਨੰਦ ਬਣਿਆ ਰਹਿੰਦਾ ਹੈ, ਤਉ = ਤਦ ਉਨ੍ਹਾਂ ਦੀ ਬਿਓਗਨੀ = ਵਿਛੋੜੇ ਦੀ ਸਗਲ = ਸਾਰੀ ਪੀੜਾ ਵੀ ਉਤਰੀ = ਲੱਥ ਗਈ ॥੧॥

## ਇਹ ਬਿਧਿ ਹੈ; ਮਨੁ ਜੋਗਨੀ ॥

ਇਹ ਬਿਧਿ = ਇਸ ਪ੍ਰਕਾਰ ਉਨ੍ਹਾਂ ਦਾ ਮਨ ਪ੍ਰਭੂ ਦੇ ਪੂਰਨ ਨਿਸਚੇ ਵਿਚ ਜੋਗਨੀ = ਜੁੜਿਆ ਹੋਇਆ ਹੈ।

## ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ; ਤਹ ਹਰਿ ਹਰਿ ਹਰਿ ਰਸ ਭੋਗਨੀ ॥੧॥ਰਹਾਉ॥

ਜਿਥੇ ਸੰਬੰਧੀਆਂ, ਪਦਾਰਥਾਂ ਦਾ ਮੋਹ, ਵਿਛੋੜੇ ਦਾ ਸੋਗੁ = ਗ਼ਮ, ਹਉਮੈ ਆਦਿ ਦਾ ਰੋਗ ਅਤੇ ਲੋਗੁ = ਲੋਕ ਲਾਜ ਨਹੀਂ ਬਿਆਪੈ = ਵਿਆਪਦੇ, ਤਹ = ਉਸ ਅਵਸਥਾ ਵਿਚ ਜੀਵਨ ਮੁਕਤ ਮਹਾਤਮਾ ਜਨ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਭੋਗਨੀ = ਮਾਨਣਾ ਕਰਦੇ ਹਨ ॥੧॥ਰਹਾਉ॥

## ਸੁਰਗ ਪਵਿਤ੍ਰਾ, ਮਿਰਤ ਪਵਿਤ੍ਰਾ; ਪਇਆਲ ਪਵਿਤ੍ਰ ਅਲੋਗਨੀ ॥

ਤਿਨਾਂ ਕਰਕੇ ਸੁਰਗ = ਸਵਰਗ ਲੋਕ ਪਵਿਤ੍ਰਾ = ਪਵਿੱਤ੍ਰ ਹੁੰਦਾ ਹੈ, ਤਿਨ੍ਹਾਂ ਕਰਕੇ ਮਿਰਤ = ਮਾਤ ਲੋਕ ਪਵਿਤ੍ਰਾ = ਪਵਿੱਤ੍ਰ ਹੁੰਦਾ ਹੈ, ਤਿਨ੍ਹਾਂ ਕਰਕੇ ਹੀ ਪਇਆਲ = ਪਤਾਲ ਲੋਕ ਪਵਿੱਤ੍ਰ ਹੈ।

**ਅਥਵਾ** ਜੀਵਨ ਮੁਕਤ ਮਹਾਤਮਾ ਸੁਰਗ = ਸਵਰਗ ਦੇ ਦੇਵਤਿਆਂ ਨੂੰ ਵੀ ਪਵਿੱਤ੍ਰ ਕਰ ਦੇਂਦੇ ਹਨ, ਮਾਤ ਲੋਕ ਦੇ ਜੀਵਾਂ ਨੂੰ ਵੀ ਪਵਿੱਤ੍ਰ ਕਰ ਦੇਂਦੇ ਹਨ, ਪਇਆਲ = ਪਤਾਲ ਲੋਕ ਦੇ ਜੀਵਾਂ ਨੂੰ ਵੀ ਪਵਿੱਤ੍ਰ ਕਰ ਦੇਂਦੇ ਹਨ ਅਤੇ ਆਪ ਅਲੋਗਨੀ = ਅਸੰਗ ਰਹਿੰਦੇ ਹਨ **ਵਾ:** ਐਸੇ ਅਲੋਗਨੀ = ਅਲੌਕਿਕ ਜੀਵਨ ਵਾਲੇ ਹੁੰਦੇ ਹਨ।

## ਆਗਿਆਕਾਰੀ ਸਦਾ ਸੁਖੁ ਭੁੰਚੈ; ਜਤ ਕਤ ਪੇਖਉ ਹਰਿ ਗੁਨੀ ॥੨॥

ਉਹ ਵਾਹਿਗੁਰੂ ਦੇ ਆਗਿਆਕਾਰੀ = ਆਗਿਆ ਮੰਨਣ ਵਾਲੇ ਹਨ, ਇਸ ਕਰਕੇ ਸਦਾ = ਹਮੇਸ਼ਾਂ ਆਤਮਿਕ ਸੁਖ ਭੁੰਚੈ = ਮਾਨਣਾ ਕਰਦੇ ਹਨ, ਉਹ ਜਤ ਕਤ = ਜਿਥੇ ਕਿਤੇ ਵੀ ਪੇਖਉ = ਵੇਖਦੇ ਹਨ, ਉਥੇ ਗੁਨੀ = ਗੁਣਾਂ ਦੇ ਮਾਲਕ ਹਰਿ = ਪ੍ਰਭੂ ਨੂੰ ਹੀ ਵੇਖਦੇ ਹਨ ॥੨॥

## ਨਹ ਸਿਵ ਸਕਤੀ ਜਲੁ ਨਹੀ ਪਵਨਾ; ਤਹ ਅਕਾਰੁ ਨਹੀ ਮੇਦਨੀ ॥

ਜਿਸ ਸਰੂਪ ਵਿਚ ਮਹਾਤਮਾ ਜੁੜੇ ਹੁੰਦੇ ਹਨ, ਉਥੇ ਨਾ ਹੀ ਸਿਵ = ਸਤੋ ਗੁਣ ਤੇ ਸਕਤੀ = ਤਮੋਗੁਣ ਹੈ **ਵਾ:** ਸਿਵ = ਸ਼ਿਵਜੀ ਤੇ ਸਕਤੀ = ਪਾਰਬਤੀ **ਵਾ:** ਸਿਵ = ਈਸ਼ਰ ਤੇ ਸਕਤੀ = ਮਾਇਆ ਵੀ ਨਹੀਂ ਹੈ, ਜਲੁ = ਪਾਣੀ ਤੋਂ ਪਵਨਾ = ਹਵਾ ਵੀ ਨਹੀਂ ਹੈ। ਤਹ = ਉਥੇ ਮੇਦਨੀ = ਪ੍ਰਿਥਵੀ ਆਦਿ ਦਾ ਵੀ ਕੋਈ ਅਕਾਰ ਨਹੀਂ ਹੈ **ਵਾ:** ਪਦਾਰਥਾਂ ਰੂਪੀ ਜਲ ਤੇ ਵਾਸ਼ਨਾ ਰੂਪੀ ਪੌਣ ਵੀ ਨਹੀਂ ਹੈ ਅਤੇ ਸ਼ੁੱਭ ਇੱਛਾ, ਸੁਵੀਚਾਰਨਾ ਰੂਪੀ ਭੂਮਿਕਾਵਾਂ ਦਾ ਅਕਾਰ ਵੀ ਨਹੀਂ ਹੈ।

## ਸਤਿਗੁਰ ਜੋਗ ਕਾ ਤਹਾ ਨਿਵਾਸਾ; ਜਹ ਅਵਿਗਤ ਨਾਥੁ ਅਗਮ ਧਨੀ ॥੩॥

ਜਹ = ਜਿਥੇ ਅਵਿਗਤ = ਵਿਅਕਤੀਗਤ ਤੋਂ ਰਹਿਤ **ਵਾ:** ਅਵਿਗਤ = ਪ੍ਰਾਪਤ ਰੂਪ, ਗਿਆਨ ਸਰੂਪ,

ਨਾਥੁ = ਸੁਆਮੀ, ਅਗਮ = ਗੰਮਤਾ ਤੋਂ ਰਹਿਤ ਧਨੀ = ਮਾਲਕ ਪ੍ਰਭੂ ਵੱਸਦਾ ਹੈ, ਉਹ ਸਰੂਪ ਵਿਚ ਜੋਗ = ਜੋੜਨ ਵਾਲੇ ਸਤਿਗੁਰਾਂ ਦੀ ਤਹਾ = ਉਥੇ ਨਿਵਾਸਾ = ਇਸਥਿਤੀ ਹੈ ॥੩॥

## ਤਨੁ ਮਨੁ ਹਰਿ ਕਾ, ਧਨੁ ਸਭੁ ਹਰਿ ਕਾ; ਹਰਿ ਕੇ ਗੁਣ ਹਉ ਕਿਆ ਗਨੀ ॥

ਹੇ ਭਾਈ ! ਮੇਰਾ ਤਨੁ = ਸਰੀਰ ਤੇ ਮਨੁ = ਹਿਰਦਾ ਹਰਿ = ਪ੍ਰਭੂ ਕਾ = ਦਾ ਹੈ ਅਤੇ ਧਨ ਵੀ ਸਭੁ = ਸਾਰਾ ਹਰਿ = ਪ੍ਰਭੂ ਕਾ = ਦਾ ਦਿੱਤਾ ਹੋਇਆ ਹੈ **ਵਾ:** ਉਸੇ ਦਾ ਮੰਨਿਆ ਹੋਇਆ ਹੈ, ਹਉ = ਮੈਂ ਹਰਿ = ਪਰਮਾਤਮਾ ਦੇ ਸਮੱਗਰ ਗੁਣਾਂ ਨੂੰ ਕਿਆ = ਕੀ ਗਨੀ = ਗਿਣ, ਵੀਚਾਰ ਸਕਦਾ ਹਾਂ, ਭਾਵ ਉਸ ਵਿਚ ਬੇਅੰਤ ਗੁਣ ਹਨ।

## ਕਹੁ ਨਾਨਕ, ਹਮ ਤੁਮ ਗੁਰਿ ਖੋਈ ਹੈ; ਅੰਭੈ ਅੰਭੁ ਮਿਲੋਗਨੀ ॥੪॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਨੇ ਮੇਰੀ ਜੀਵ ਪੁਣੇ ਦੀ ਹਮ = ਹੰਗਤਾ ਤੇ ਈਸ਼ਰ ਪੁਣੇ ਦੀ ਤੁਮ = ਤੁੰਗਤਾ ਭਾਵ ਮੇਰ ਤੇਰ ਖੋਈ = ਨਾਸ਼ ਕਰ ਦਿੱਤੀ ਹੈ, ਜਿਵੇਂ ਅੰਭੇ = ਪਾਣੀ ਵਿਚ ਅੰਭੁ = ਪਾਣੀ ਮਿਲੋਗਨੀ = ਮਿਲ ਜਾਂਦਾ ਹੈ, ਤਿਵੇਂ ਉਸ ਦੀ ਜੋਤ, ਸਰੂਪ ਵਿਚ ਮਿਲੇ ਰਹਿੰਦੇ ਹਾਂ ॥੪॥੩॥

## ਰਾਮਕਲੀ ਮਹਲਾ ੫ ॥

## ਤ੍ਰੈਗੁਣ ਰਹਤ ਰਹੈ ਨਿਰਾਰੀ; ਸਾਧਿਕ ਸਿਧ ਨ ਜਾਨੈ ॥

ਹੇ ਭਾਈ ! ਪ੍ਰਭੂ ਦੀ ਭਗਤੀ, ਆਤਮ ਵਸਤੂ ਤ੍ਰੈਗੁਣ = ਤਿੰਨਾਂ ਗੁਣਾਂ ਦੀ ਰਹਤ = ਰਹਿਣੀ ਤੋਂ ਨਿਰਾਰੀ = ਅਸੰਗ ਰਹੈ = ਰਹਿੰਦੀ ਹੈ, ਸਾਧਿਕ = ਸਾਧਨਾ ਕਰਨ ਵਾਲੇ ਅਤੇ ਸਿਧ = ਸਿੱਧੀਆਂ ਦੀ ਪ੍ਰਾਪਤੀ ਕਰਨ ਵਾਲੇ ਉਸ ਆਤਮ ਵਸਤੂ ਨੂੰ ਨਹੀਂ ਜਾਨੈ = ਜਾਣ ਸਕਦੇ।

## ਰਤਨ ਕੋਠੜੀ ਅੰਮ੍ਰਿਤ ਸੰਪੂਰਨ; ਸਤਿਗੁਰ ਕੈ ਖਜਾਨੈ ॥੧॥

ਇਹ ਭਗਤੀ, ਆਤਮ ਵਸਤੂ ਵੈਰਾਗ ਰੂਪੀ ਰਤਨਾਂ ਦੀ ਕੋਠੜੀ ਹੈ ਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਨਾਲ ਸੰਪੂਰਨ = ਲਬਾ-ਲਬ ਭਰੀ ਪਈ ਹੈ, ਜੋ ਸਤਿਗੁਰਾਂ ਕੈ = ਦੇ ਹਿਰਦੇ, ਸੰਗਤ ਰੂਪੀ ਖ਼ਜ਼ਾਨੇ ਵਿਚ ਪਈ ਹੋਈ ਹੈ ॥੧॥

## ਅਚਰਜੁ; ਕਿਛੁ ਕਹਣੁ ਨ ਜਾਈ ॥ ਬਸਤੁ ਅਗੋਚਰ; ਭਾਈ ॥੧॥ਰਹਾਉ॥

ਇਹ ਆਤਮ, ਭਗਤੀ ਰੂਪੀ ਵਸਤੂ ਅਚਰਜ = ਅਸਚਰਜ ਹੈ, ਇਸ ਦੇ ਬਾਰੇ ਕਿਛੁ = ਕੁਝ ਕਹਣੁ = ਕਿਹਾ ਨਹੀਂ ਜਾਈ = ਜਾ ਸਕਦਾ।

ਹੇ ਭਾਈ ! ਇਹ ਆਤਮ ਬਸਤੁ = ਵਸਤੂ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਹੈ ॥੧॥ਰਹਾਉ॥

## ਮੋਲੁ ਨਾਹੀ ਕਛੁ ਕਰਣੈ ਜੋਗਾ; ਕਿਆ ਕੋ ਕਹੈ ਸੁਣਾਵੈ ॥

ਇਸ ਆਤਮ ਵਸਤੂ ਦਾ ਕਛੁ = ਕੁਝ ਮੋਲੁ = ਮੁੱਲ ਨਹੀਂ ਦਿੱਤਾ ਜਾ ਸਕਦਾ ਅਤੇ ਨਾ ਹੀ ਕੋਈ ਮੁੱਲ ਕਰਣੈ = ਕਰਨ ਦੇ ਜੋਗਾ = ਲਾਇਕ ਹੈ, ਪੁਨਾ ਇਸ ਵਸਤੂ ਬਾਰੇ ਕੋ = ਕੋਈ ਕਿਆ = ਕੀ ਕਹੈ = ਆਖ ਕਰਕੇ ਸੁਣਾਵੈ = ਸੁਣਾਉਣਾ ਕਰੇਗਾ, ਭਾਵ ਉਸਦਾ ਅਨੰਦ ਕਥਨ ਨਹੀਂ ਕੀਤਾ ਜਾ ਸਕਦਾ।

## ਕਥਨ ਕਹਣ ਕਉ ਸੋਝੀ ਨਾਹੀ; ਜੋ ਪੇਖੈ ਤਿਸੁ ਬਣਿ ਆਵੈ ॥੨॥

ਕਥਨ ਕਹਣ = ਕਹਿਣੇ ਕਥਨੇ ਕਉ = ਨੂੰ (ਬੋਲੀ ਵਾਸਤੇ ਹੈ) **ਵਾ:** ਕਥਨ = ਕਥਾ ਦੇ ਕਹਣ = ਆਖਣ

ਵਾਲਿਆਂ ਨੂੰ ਵੀ ਉਸ ਅਵਸਥਾ, ਆਤਮ ਵਸਤੂ ਦੀ ਕੋਈ ਸੋਝੀ = ਗਿਆਤ ਨਹੀਂ ਹੈ, ਜੋ = ਜਿਹੜਾ ਉਸ ਵਸਤੂ ਨੂੰ ਪੇਖੈ = ਵੇਖਦਾ, ਭਾਵ ਅਨੁਭਵ ਕਰਦਾ ਹੈ, ਤਿਸੁ = ਉਸਨੂੰ ਹੀ ਉਸਦਾ ਅਨੰਦ ਬਣ ਆਵੈ = ਆਉਂਦਾ ਹੈ, ਜੋ ਕਿਸੇ ਹੋਰ ਨੂੰ ਦੱਸਿਆ ਨਹੀਂ ਜਾ ਸਕਦਾ ॥੨॥

## ਸੋਈ ਜਾਣੈ ਕਰਣੈਹਾਰਾ; ਕੀਤਾ ਕਿਆ ਬੇਚਾਰਾ ॥

ਸੋਈ = ਉਹ ਕਰਣੈਹਾਰਾ = ਰਚਨਹਾਰ ਪ੍ਰਭੂ ਹੀ ਇਸ ਆਤਮ ਵਸਤੂ, ਆਪਣੇ ਸਰੂਪ ਨੂੰ ਜਾਣੈ = ਜਾਣਦਾ ਹੈ, ਉਸ ਦਾ ਕੀਆ = ਪੈਦਾ ਕੀਤਾ ਹੋਇਆ ਬੇਚਾਰਾ = ਤੁਛ ਜੀਵ ਕਿਆ = ਕੀ ਕਰ ਸਕਦਾ ਹੈ ? ਭਾਵ ਕੁਝ ਨਹੀਂ ਕਰ ਸਕਦਾ।

## ਆਪਣੀ ਗਤਿ ਮਿਤਿ ਆਪੇ ਜਾਣੈ; ਹਰਿ ਆਪੇ ਪੂਰ ਭੰਡਾਰਾ ॥੩॥

ਆਪਣੀ = ਆਪ ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਹਰੀ ਆਪੇ = ਆਪ ਹੀ ਜਾਣੈ = ਜਾਣਦਾ ਹੈ, ਹਰਿ = ਪ੍ਰਭੂ ਆਪੇ = ਆਪ ਹੀ ਸ਼ੁੱਭ ਗੁਣਾਂ ਦਾ ਪੂਰ = ਪੂਰਨ ਭੰਡਾਰਾ = ਖ਼ਜ਼ਾਨਾ ਹੈ ॥੩॥

## ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ; ਤ੍ਰਿਪਤਿ ਰਹੇ ਆਘਾਈ ॥

ਗੁਰਮੁਖ ਜਨਾਂ ਨੇ ਐਸਾ = ਅਜਿਹਾ ਨਾਮ ਰੂਪੀ ਅੰਮ੍ਰਿਤ ਰਸ ਆਪਣੇ ਮਨਿ = ਹਿਰਦੇ ਵਿਚ ਚਾਖਿਆ = ਚੱਖਣਾ, ਧਾਰਨ ਕੀਤਾ ਹੈ, ਜਿਸ ਕਰਕੇ ਉਹ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤਿ = ਰੱਜ ਗਏ ਹਨ ਅਤੇ ਪ੍ਰਲੋਕ ਦੇ ਪਦਾਰਥਾਂ ਵੱਲੋਂ ਵੀ ਆਘਾਈ = ਤ੍ਰਿਪਤ ਹੋ ਰਹੇ ਹਨ **ਵਾ:** ਆਤਮ ਤ੍ਰਿਪਤੀ ਕਰਕੇ ਰੱਜ ਰਹੇ ਹਨ।

## ਕਹੁ ਨਾਨਕ, ਮੇਰੀ ਆਸਾ ਪੂਰੀ; ਸਤਿਗੁਰ ਕੀ ਸਰਣਾਈ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਗੁਰਾਂ ਕੀ = ਦੀ ਸਰਣਾਈ = ਸ਼ਰਨ ਵਿਚ ਆਉਣ ਕਰਕੇ ਮੇਰੀ ਸਾਰੀ ਆਸਾ = ਇੱਛਾ ਪੂਰੀ = ਪੂਰਨ ਹੋ ਗਈ ਹੈ, ਭਾਵ ਉਹ ਆਤਮ ਵਸਤੂ, ਭਗਤੀ ਮੈਨੂੰ ਮਿਲ ਗਈ ਹੈ ॥੪॥੪॥

[ਅੰਗ ੮੮੪]

## ਰਾਮਕਲੀ ਮਹਲਾ ੫ ॥

## ਅੰਗੀਕਾਰੁ ਕੀਆ ਪ੍ਰਭਿ ਅਪਨੈ; ਬੈਰੀ ਸਗਲੇ ਸਾਧੇ ॥

ਆਪ ਦੇ ਪ੍ਰਭਿ = ਪਰਮਾਤਮਾ ਨੇ ਸਾਡਾ ਅੰਗੀਕਾਰੁ = ਪੱਖ ਕੀਆ = ਕੀਤਾ ਹੈ **ਵਾ:** ਹੇ ਪ੍ਰਭੂ ਤੂੰ ਸਾਨੂੰ ਆਪਦੇ ਸੇਵਕ ਜਾਣ ਕੇ ਸਾਡਾ ਪੱਖ ਕੀਤਾ ਹੈ ਅਤੇ ਕਾਮ, ਕ੍ਰੋਧ ਰੂਪੀ ਸਗਲੇ = ਸਾਰੇ ਬੈਰੀ = ਦੁਸ਼ਮਨ ਸਾਧੇ = ਮਾਰ ਦਿੱਤੇ ਹਨ।

## ਜਿਨਿ ਬੈਰੀ ਹੈ, ਇਹੁ ਜਗੁ ਲੂਟਿਆ; ਤੇ ਬੈਰੀ ਲੈ ਬਾਧੇ ॥੧॥

ਜਿਨਿ = ਜਿਨ੍ਹਾਂ ਕਾਮ ਕ੍ਰੋਧ ਰੂਪੀ ਬੈਰੀ = ਦੁਸ਼ਮਨਾਂ ਨੇ ਇਹ ਸਾਰਾ ਜਗੁ = ਸੰਸਾਰ ਹੀ ਆਪੋ-ਆਪਣੇ ਵਿਸ਼ਿਆਂ ਵਿਚ ਲਾ ਕੇ ਲੂਟਿਆ = ਲੁੱਟ ਲਿਆ ਹੈ ਤੇ = ਉਹ ਬੈਰੀ = ਦੁਸ਼ਮਨ ਲੈ ਕਰਕੇ ਵੀਚਾਰ ਰੂਪੀ ਰੱਸੀ ਨਾਲ ਬਾਧੇ = ਬੰਨ੍ਹ ਦਿੱਤੇ ਹਨ ॥੧॥

## ਸਤਿਗੁਰੁ; ਪਰਮੇਸਰੁ ਮੇਰਾ ॥

ਮੇਰਾ ਸਤਿਗੁਰੂ ਪਰਮੇਸਰੁ = ਪ੍ਰਭੂ ਰੂਪ ਹੈ **ਵਾ:** ਹੇ ਮੇਰੇ ਪ੍ਰਭੂ ! ਤੂੰ (ਸਤਿ + ਗੁਰੁ) ਸਤਿ = ਨਾਸ਼ ਤੋਂ ਰਹਿਤ ਅਤੇ ਗੁਰੁ = ਚੇਤਨ ਸਰੂਪ ਹੈਂ।

## ਅਨਿਕ ਰਾਜ ਭੋਗ ਰਸ ਮਾਣੀ; ਨਾਉ ਜਪੀ ਭਰਵਾਸਾ ਤੇਰਾ ॥੧॥ਰਹਾਉ॥

ਗੁਰਮੁਖ ਜਨ ਅਨਿਕ = ਅਨੇਕਾਂ ਰਾਜ = ਰਾਜਾਂ ਦੇ ਭੋਗ ਤੇ ਰਸ ਮਾਣੀ = ਮਾਣਦੇ ਹਨ, ਤੇਰਾ ਨਾਮ ਜਪਣ ਕਰਕੇ ਉਨ੍ਹਾਂ ਨੂੰ ਤੇਰਾ ਭਰਵਾਸਾ = ਭਰੋਸਾ, ਆਸਰਾ ਹੈ ॥੧॥ਰਹਾਉ॥

## ਚੀਤਿ ਨ ਆਵਸਿ ਦੂਜੀ ਬਾਤਾ; ਸਿਰ ਊਪਰਿ ਰਖਵਾਰਾ ॥

ਜਿਨ੍ਹਾਂ ਦੇ ਸਿਰ ਊਪਰਿ = ਉੱਤੇ ਤੂੰ ਰਖਵਾਰਾ = ਰਖਵਾਲਾ ਹੈਂ, ਉਨ੍ਹਾਂ ਨੂੰ ਚੀਤਿ = ਚਿੱਤ ਵਿਚ ਹੋਰ ਕੋਈ ਦੂਜੀ = ਦੂਸਰੀ ਦ੍ਵੈਤ ਵਾਲੀ ਬਾਤਾ = ਗੱਲ ਨਹੀਂ ਆਵਸਿ = ਆਉਂਦੀ।

## ਬੇਪਰਵਾਹੁ ਰਹਤ ਹੈ ਸੁਆਮੀ; ਇਕ ਨਾਮ ਕੈ ਆਧਾਰਾ ॥੨॥

ਹੇ ਸੁਆਮੀ = ਮਾਲਕ ਪ੍ਰਭੂ ! ਤੇਰੇ ਇਕ ਨਾਮ ਕੈ = ਦੇ ਆਧਾਰਾ = ਆਸਰੇ ਉਹ ਬੇਪਰਵਾਹੁ = ਬੇ-ਮੁਥਾਜ ਰਹਤ = ਰਹਿੰਦੇ ਹੈ = ਹਨ ॥੨॥

## ਪੂਰਨ ਹੋਇ ਮਿਲਿਓ ਸੁਖਦਾਈ; ਊਨ ਨ ਕਾਈ ਬਾਤਾ ॥

ਹੇ ਸੁਖਦਾਈ = ਸੁਖ ਦੇਣ ਵਾਲੇ ਪ੍ਰਭੂ ! ਜਿਨ੍ਹਾਂ ਨੂੰ ਤੂੰ ਮਿਲਿਓ = ਮਿਲਿਆ, ਪ੍ਰਾਪਤ ਹੋਇਆ ਹੈਂ, ਉਹ ਸ਼ੁੱਭ ਗੁਣਾਂ ਕਰਕੇ ਪੂਰਨ ਹੋਏ ਹਨ, ਉਨ੍ਹਾਂ ਨੂੰ ਕਾਈ = ਕਿਸੇ ਬਾਤਾ = ਗੱਲ ਕਰਕੇ ਊਨ = ਉਣਤਾਈ ਨਹੀਂ ਰਹਿਣ ਦਿੱਤੀ।

## ਤਤੁ ਸਾਰੁ ਪਰਮਪਦੁ ਪਾਇਆ; ਛੋਡਿ ਨ ਕਤਹੂ ਜਾਤਾ ॥੩॥

ਉਨ੍ਹਾਂ ਨੇ ਤਤ = ਸਿਧਾਂਤ ਰੂਪ ਤੇ ਸਾਰੁ = ਸ੍ਰੇਸ਼ਟ ਪਰਮ = ਵੱਡੀ ਤੁਰੀਆ, ਕੈਵਲ ਮੋਖ ਰੂਪੀ ਪਦੁ = ਪਦਵੀ ਨੂੰ ਪਾਇਆ = ਪਾਉਣਾ ਕੀਤਾ ਹੈ, ਤੂੰ ਉਨ੍ਹਾਂ ਨੂੰ ਕਤਹੂ = ਕਦੇ ਵੀ ਛੋਡਿ = ਛੱਡ ਕੇ ਨਹੀਂ ਜਾਤਾ = ਜਾਂਦਾ, ਭਾਵ ਹਰ ਵੇਲੇ ਸਾਖਿਆਤ ਰਹਿੰਦਾ ਹੈਂ ॥੩॥

## ਬਰਨਿ ਨ ਸਾਕਉ ਜੈਸਾ ਤੂ ਹੈ; ਸਾਚੇ ਅਲਖ ਅਪਾਰਾ ॥

ਹੇ ਸਾਚੇ = ਸੱਚ ਸਰੂਪ, ਅਲਖ = ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ ਅਤੇ ਅਪਾਰਾ = ਪਾਰਾਵਾਰ ਤੋਂ ਰਹਿਤ ਪ੍ਰਭੂ ! ਜੈਸਾ = ਜਿਹੋ ਜਿਹਾ ਤੂੰ ਹੈਂ, ਭਾਵ ਜਿਹੋ ਜਿਹਾ ਤੇਰਾ ਸਰੂਪ ਹੈ, ਮੈਂ ਉਹ ਬਰਨਿ = ਵਰਣਨ ਨਹੀਂ ਕਰ ਸਾਕਉ = ਸਕਦਾ।

## ਅਤੁਲ ਅਥਾਹ ਅਡੋਲ ਸੁਆਮੀ; ਨਾਨਕ ਖਸਮੁ ਹਮਾਰਾ ॥੪॥੫॥

ਹੇ ਸੁਆਮੀ = ਮਾਲਕ ਪ੍ਰਭੂ ! ਤੂੰ ਅਤੁਲ = ਤੋਲਣ, ਵੀਚਾਰਨ ਤੋਂ ਰਹਿਤ, ਅਥਾਹ = ਥਾਹ ਪਾਉਣ ਤੋਂ ਰਹਿਤ ਅਤੇ ਅਡੋਲ = ਡੋਲਣ ਤੋਂ ਰਹਿਤ ਹੈਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੂੰ ਹਮਾਰਾ = ਸਾਡਾ ਖਸਮੁ = ਮਾਲਕ ਹੈਂ ॥੪॥੫॥

# ਰਾਮਕਲੀ ਮਹਲਾ ੫ ॥

## ਤੂ ਦਾਨਾ ਤੂ ਅਬਿਚਲੁ ਤੂਹੀ; ਤੂ ਜਾਤਿ ਮੇਰੀ ਪਾਤੀ ॥

ਹੇ ਪ੍ਰਭੂ ! ਤੂੰ ਦਾਨਾ = ਗਿਆਤਾ ਹੈਂ, ਤੂ ਅਬਿਚਲੁ = ਚੱਲਣ ਤੋਂ ਰਹਿਤ ਅਚੱਲ ਸਰੂਪ ਹੈਂ, ਤੂੰ ਹੀ ਸਰਬ ਵਿਆਪੀ ਹੈਂ, ਤੂੰ ਹੀ ਮੇਰੀ ਜਾਤਿ = ਜਾਤੀ ਤੇ ਤੂੰ ਹੀ ਮੇਰੀ ਪਾਤੀ = ਪ੍ਰਤਿਸ਼ਠਾ ਰੂਪ ਹੈਂ **ਵਾ:** ਤੂੰ ਹੀ ਮੇਰੀ ਜਾਤਿ = ਬੁੱਧ ਵਿਚ ਵਸਿਆ ਹੈਂ ਅਤੇ ਮੇਰਾ ਪਾਤੀ = ਪਤੀ, ਮਾਲਕ ਰੂਪ ਹੈਂ।

## ਤੂ ਅਡੋਲੁ, ਕਦੇ ਡੋਲਹਿ ਨਾਹੀ; ਤਾ ਹਮ ਕੈਸੀ ਤਾਤੀ ॥੧॥

ਹੇ ਪ੍ਰਭੂ ! ਤੂੰ ਅਡੋਲੁ = ਡੋਲਣ ਤੋਂ ਰਹਿਤ ਸਰੂਪ ਹੈਂ, ਕਦੇ ਵੀ ਪਦਾਰਥਾਂ ਵਿਚ ਡੋਲਹਿ = ਡੋਲਦਾ ਨਹੀਂ ਹੈਂ, ਤਾਂ ਫੇਰ ਹਮ = ਸਾਨੂੰ ਕੈਸੀ = ਕਿਹੋ ਜਿਹੀ ਤਾਤੀ = ਚਿੰਤਾ, ਈਰਖਾ, ਖਵਾਹਿਸ਼ ਆਦਿ ਹੋਣੀ ਸੀ, ਭਾਵ ਕੋਈ ਖ਼੍ਵਾਹਿਸ਼ ਨਹੀਂ ਰਹੀ ॥੧॥

## ਏਕੈ ਏਕੈ; ਏਕ ਤੂਹੀ ॥ ਏਕੈ ਏਕੈ; ਤੂ ਰਾਇਆ ॥

ਹੇ ਪ੍ਰਭੂ ! ਤੂੰ ਹੀ ਏਕੈ = ਇਕ ਸਤਜੁਗ ਵਿਚ ਵਿਆਪਕ ਸੀ, ਤੂੰ ਹੀ ਇਕ ਤ੍ਰੇਤੇ ਵਿਚ ਵਿਆਪਕ ਸੀ, ਤੂੰ ਹੀ ਏਕ = ਇਕ ਦੁਆਪੁਰ ਵਿਚ ਵਿਆਪਕ ਸੀ ਅਤੇ ਏਕੈ ਏਕੈ = ਇੱਕੋ ਇਕ ਤੂੰ ਕਲਜੁਗ ਵਿਚ ਰਾਇਆ = ਪ੍ਰਕਾਸ਼ ਰੂਪ ਹੋ ਕੇ ਵਿਆਪਕ ਹੋ ਰਿਹਾ ਹੈਂ **ਅਥਵਾ** ਏਕੈ ਏਕੈ = ਇੱਕੋ ਇਕ ਮੁਖੀ ਗੁਰਾਂ ਦੁਆਰਾ ਜਦੋਂ ਤੇਰਾ ਏਕ = ਇਕ ਨਾਮ ਜਪਿਆ ਤਾਂ ਐਸਾ ਨਿਸਚਾ ਹੋਇਆ ਕਿ ਹੇ ਰਾਇਆ = ਰਾਜਾ ਰੂਪ ਪ੍ਰਭੂ ! ਇੱਕੋ ਇਕ ਤੂੰ ਹੀ ਤੂੰ ਹੈਂ।

## ਤਉ ਕਿਰਪਾ ਤੇ; ਸੁਖੁ ਪਾਇਆ ॥੧॥ਰਹਾਉ॥

ਹੇ ਪ੍ਰਭੂ ! ਤਉ = ਤੇਰੀ ਕਿਰਪਾ = ਮਿਹਰ ਤੇ = ਤੋਂ ਹੀ ਅਸੀਂ ਸੁਖ ਪਾਇਆ = ਪਾਉਣਾ ਕੀਤਾ ਹੈ ॥੧॥ਰਹਾਉ॥

## ਤੂ ਸਾਗਰੁ, ਹਮ ਹੰਸ ਤੁਮਾਰੇ; ਤੁਮ ਮਹਿ ਮਾਣਕ ਲਾਲਾ ॥

ਹੇ ਪ੍ਰਭੂ ! ਤੂੰ ਸਾਗਰੁ = ਸਮੁੰਦ੍ਰ, ਮਾਨ ਸਰੋਵਰ ਦੀ ਨਿਆਈਂ ਵਿਸ਼ਾਲ ਹਿਰਦੇ ਵਾਲਾ ਹੈਂ, ਹਮ = ਅਸੀਂ ਤੁਮਾਰੇ = ਤੇਰੇ ਵਿਚ ਰਹਿਣ ਵਾਲੇ ਹੰਸ ਹਾਂ, ਤੁਮ = ਤੇਰੇ ਵਿਚ ਸ੍ਰਵਣ ਮੰਨਣ ਰੂਪੀ ਮਾਣਕ ਅਤੇ ਲਾਲਾਂ ਦੀ ਨਿਆਈਂ ਪ੍ਰੇਮ ਹੈ।

## ਤੁਮ ਦੇਵਹੁ, ਤਿਲੁ ਸੰਕ ਨ ਮਾਨਹੁ; ਹਮ ਭੁੰਚਹ ਸਦਾ ਨਿਹਾਲਾ ॥੨॥

ਹੇ ਪ੍ਰਭੂ ! ਤੁਮ = ਤੂੰ ਇਹ ਮਾਣਕ ਤੇ ਲਾਲ ਸਾਨੂੰ ਦੇਵਹੁ = ਦੇਣਾ ਕਰਦਾ ਹੈਂ ਅਤੇ ਆਪਣੇ ਅੰਦਰ ਤਿਲ ਮਾਤ੍ਰ ਵੀ ਸੰਕ = ਸ਼ੰਕਾ ਨਹੀਂ ਮਾਨਹੁ = ਮੰਨਦਾ, ਹਮ = ਅਸੀਂ ਇਨ੍ਹਾਂ ਮਾਣਕ ਤੇ ਲਾਲਾਂ ਨੂੰ ਭੁੰਚਹ = ਭੋਗਣਾ ਕਰਦੇ ਹਾਂ, ਜਿਸ ਕਰਕੇ ਸਦਾ = ਹਮੇਸ਼ਾਂ ਨਿਹਾਲਾ = ਅਨੰਦ ਪ੍ਰਸੰਨ **ਵਾ:** ਦੁੱਖਾਂ ਤੋਂ ਰਹਿਤ ਰਹਿੰਦੇ ਹਾਂ ॥੨॥

## ਹਮ ਬਾਰਿਕ, ਤੁਮ ਪਿਤਾ ਹਮਾਰੇ; ਤੁਮ ਮੁਖਿ ਦੇਵਹੁ ਖੀਰਾ ॥

ਹੇ ਪ੍ਰਭੂ ! ਹਮ = ਅਸੀਂ ਤੁਹਾਡੇ ਬਾਰਿਕ = ਬੱਚੇ ਹਾਂ ਅਤੇ ਤੁਮ = ਤੁਸੀਂ ਹਮਾਰੇ = ਸਾਡੇ ਪਿਤਾ ਰੂਪ ਹੋ, ਤੁਮ = ਤੁਸੀਂ ਸਾਡੇ ਮੁਖਿ = ਮੂੰਹ, ਹਿਰਦੇ ਵਿਚ ਆਪਣਾ ਨਾਮ ਰੂਪੀ ਖੀਰਾ = ਦੁੱਧ ਦੇਵਹੁ = ਦੇਣਾ ਕਰੋ।

## ਹਮ ਖੇਲਹ ਸਭਿ ਲਾਡ ਲਡਾਵਹ; ਤੁਮ ਸਦ ਗੁਣੀ ਗਹੀਰਾ ॥੩॥

ਹਮ = ਅਸੀਂ ਤੇਰਾ ਭਜਨ ਸਿਮਰਨ ਕਰਨ ਰੂਪ ਖੇਲਹ = ਖੇਲਣਾ ਕਰਦੇ ਹਾਂ **ਵਾ:** ਅਸੀਂ ਪ੍ਰੇਮ ਦੀ ਖੇਡ ਵਿਚ ਖੇਡਣਾ ਕਰਦੇ ਹਾਂ, ਤੁਸੀਂ ਸਭਿ = ਸਾਰੇ ਲਾਡ ਲਡਾਵਹ = ਲਡਾਉਣਾ ਕਰਦੇ ਹੋ, ਭਾਵ ਅਨੰਦ ਦੇ ਕੇ ਅਨੰਦਿਤ ਕਰਦੇ ਹੋ, ਤੁਮ = ਤੁਸੀਂ ਸਦ = ਹਮੇਸ਼ਾਂ ਗੁਣੀ = ਗੁਣਾਂ ਦੇ ਗਹੀਰਾ = ਸਮੁੰਦ੍ਰ, ਖ਼ਜ਼ਾਨਾ ਰੂਪ ਹੋ ॥੩॥

## ਤੁਮ ਪੂਰਨ ਪੂਰਿ ਰਹੇ ਸੰਪੂਰਨ; ਹਮ ਭੀ ਸੰਗਿ ਅਘਾਏ ॥

ਹੇ ਪੂਰਨ ਪ੍ਰਭੂ ! ਤੁਮ = ਤੁਸੀਂ ਸੰਪੂਰਨ = ਸਾਰੀ ਸ੍ਰਿਸ਼ਟੀ ਦੀ ਪੂਰੀ = ਪੂਰਤੀ ਕਰ ਰਹੇ ਹੋ **ਵਾ:** ਤਿੰਨਾਂ ਕਾਲਾਂ ਵਿਚ ਪੂਰ ਰਹੇ ਹੋ, ਹਮ = ਅਸੀਂ ਭੀ = ਵੀ ਤੁਹਾਡੇ ਸੰਗਿ = ਮਿਲਾਪ ਕਰਕੇ ਅਘਾਏ = ਤ੍ਰਿਪਤ ਹੋਏ ਹਾਂ।

## ਮਿਲਤ ਮਿਲਤ, ਮਿਲਤ ਮਿਲਿ ਰਹਿਆ; ਨਾਨਕ ਕਹਣੁ ਨ ਜਾਏ ॥੪॥੬॥

ਹੇ ਪ੍ਰਭੂ ! ਜਿਹੜੇ ਮਨ ਕਰਕੇ ਤੇਰੇ ਨਾਲ ਮਿਲਤ = ਮਿਲ ਰਹੇ ਹਨ, ਬਾਣੀ ਕਰਕੇ ਵੀ ਤੇਰੇ ਨਾਲ ਮਿਲਤ = ਮਿਲ ਰਹੇ ਹਨ, ਸਰੀਰ ਕਰਕੇ ਵੀ ਤੇਰੇ ਨਾਲ ਮਿਲਤ = ਮਿਲ ਰਹੇ ਹਨ, ਤੂੰ ਉਨ੍ਹਾਂ ਨਾਲ ਮਿਲ ਰਹਿਆ = ਰਿਹਾ ਹੈਂ **ਅਥਵਾ** ਜੋ ਸਤਿਗੁਰਾਂ ਨੂੰ ਮਿਲਿਆ ਹੈ ਪੁਨਾ ਸਤਿਗੁਰਾਂ ਦੇ ਉਪਦੇਸ਼ ਵਿਚ ਮਿਲਿਆ ਹੈ, ਉਹ ਪ੍ਰਭੂ ਦੇ ਸਰੂਪ ਵਿਚ ਅਜਿਹਾ ਮਿਲਿਆ ਹੈ ਕਿ ਦੁਨੀਆਂ ਦੇ ਮੇਲੇ ਗੇਲੇ ਤੋਂ ਰਹਿਆ = ਰਹਿਤ ਹੋ ਗਿਆ ਹੈ **ਅਥਵਾ** ਹੇ ਪ੍ਰਭੂ ! ਤੂੰ ਸਤਿਜੁਗ ਦੇ ਜੀਵਾਂ ਵਿਚ ਵੀ ਮਿਲ ਰਿਹਾ ਸੀ, ਤ੍ਰੇਤੇ ਜੁਗ ਦੇ ਜੀਵਾਂ ਵਿਚ ਵੀ ਮਿਲ ਰਿਹਾ ਸੀ, ਦੁਆਪੁਰ ਜੁਗ ਦੇ ਜੀਵਾਂ ਵਿਚ ਵੀ ਮਿਲ ਰਿਹਾ ਸੀ ਅਤੇ ਹੁਣ ਕਲਜੁਗ ਦੇ ਜੀਵਾਂ ਵਿਚ ਵੀ ਮਿਲ ਰਿਹਾ ਹੈਂ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰੀ ! ਤੇਰੇ ਸਰੂਪ, ਅਨੰਦ ਬਾਰੇ ਕੁਝ ਕਹਣੁ = ਕਿਹਾ ਨਹੀਂ ਜਾਏ = ਜਾਂਦਾ ॥੪॥੬॥

## ਰਾਮਕਲੀ ਮਹਲਾ ੫ ॥

ਕਿਸੇ ਸਿੱਖ ਨੇ ਸਤਿਗੁਰਾਂ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਸ਼ਹਿਰ ਤੋਂ ਬਾਹਰ ਬਹੁਤ ਵਧੀਆ ਰਾਸ ਪੈ ਰਹੀ ਹੈ, ਜੇਕਰ ਤੁਹਾਡੀ ਆਗਿਆ ਹੋਵੇ ਤਾਂ ਅਸੀਂ ਉਹ ਰਾਸ ਦੇਖ ਆਈਏ, ਅੱਗੋਂ ਸਤਿਗੁਰਾਂ ਨੇ ਕਿਹਾ ਕਿ ਹੇ ਭਾਈ ! ਸਾਰਾ ਜਗਤ ਹੀ ਇਕ ਰਾਸ ਰੂਪ ਹੈ, ਉਸ ਬਾਬਤ ਤੁਹਾਨੂੰ ਦੱਸਦੇ ਹਾਂ, ਤਦੋਂ ਇਹ ਸ਼ਬਦ ਉਚਾਰਣ ਕੀਤਾ :

## ਕਰ ਕਰਿ ਤਾਲ ਪਖਾਵਜੁ ਨੈਨਹੁ; ਮਾਥੈ ਵਜਹਿ ਰਬਾਬਾ ॥

ਹੇ ਭਾਈ ! ਕਰ = ਹੱਥਾਂ ਕਰਕੇ ਜੋ ਕਰਿ = ਕਿਰਿਆ ਹੋ ਰਹੀ ਹੈ, ਇਹ ਤਾਲ = ਛੈਣੇ ਵੱਜ ਰਹੇ ਹਨ, ਜੋ ਨੈਨਹੁ = ਨੇਤ੍ਰਾਂ ਨਾਲ ਰੂਪ ਦੇਖਣਾ ਹੈ, ਇਹ ਪਖਾਵਜੁ = ਜੋੜੀ ਵੱਜ ਰਹੀ ਹੈ (ਭਾਵ ਜਿਵੇਂ ਜੋੜੀ ਦੇ ਦੋ ਪੁੜੇ ਹੁੰਦੇ ਹਨ, ਤਿਵੇਂ ਦੋ ਨੇਤ੍ਰ ਹਨ, ਜੋ ਮਿੱਤ੍ਰ ਸੱਤ੍ਰ ਨੂੰ ਪਰਖਣਾ ਕਰਦੇ ਹਨ) ਜੀਵ ਵਜਾਉਣ ਵਾਲੇ ਪਖਾਵਜੀ ਹਨ ਅਤੇ ਮਾਥੈ = ਮੱਥੇ 'ਤੇ ਲਿਖੇ ਹੋਏ ਲੇਖ ਮਾਨੋ ਰਬਾਬ ਵਜਹਿ = ਵੱਜ ਰਿਹਾ ਹੈ **ਵਾ:** ਮੱਥੇ 'ਤੇ ਹੱਥ ਲਾ ਕੇ ਜਿਹੜਾ ਕਹਿਣਾ ਕਿ ਮੈਂ ਦੇਹ ਹਾਂ, ਮੈਂ ਦੇਹ ਹਾਂ, ਇਹ ਹੰਕਾਰ ਰੂਪੀ ਰਬਾਬ ਵੱਜ ਰਿਹਾ ਹੈ।

## ਕਰਨਹੁ ਮਧੁ ਬਾਸੁਰੀ ਬਾਜੈ; ਜਿਹਵਾ ਧੁਨਿ ਆਗਾਜਾ ॥

ਜੋ ਜਿਹਵਾ = ਜੀਭਾ ਦੁਆਰਾ ਉਸਤਤ ਨਿੰਦਿਆ ਆਦਿ ਬਚਨਾਂ ਦੀ ਧੁਨਿ = ਧੁਨੀ, ਅਵਾਜ਼ ਆਗਾਜਾ = ਪ੍ਰਗਟ ਹੋ ਰਹੀ ਹੈ ਤੇ ਕਰਨਹੁ = ਕੰਨਾਂ ਦੇ ਮਧੁ = ਵਿਚ ਸੁਣਨੀ ਹੈ, ਇਹ ਮਾਨੋ ਬਾਸੁਰੀ = ਬੰਸਰੀ ਬਾਜੈ = ਵੱਜ ਰਹੀ ਹੈ **ਵਾ:** ਇਹ ਮਧੁ = ਮਧੁਰ ਮਧੁਰ ਬੰਸਰੀ ਵੱਜ ਰਹੀ ਹੈ।

## ਨਿਰਤਿ ਕਰੇ ਕਰਿ ਮਨੂਆ ਨਾਚੈ; ਆਣੇ ਘੂਘਰ ਸਾਜਾ ॥੧॥

ਪਦਾਰਥਾਂ ਆਦਿ ਦਾ ਨਿਰਤਿ = ਨਿਰਣਾ ਕਰੇ ਕਰਿ = ਕਰ ਕਰਕੇ ਮਨੂਆ = ਮਨ ਨਾਚੈ = ਨੱਚ ਰਿਹਾ ਹੈ **ਵਾ:** ਜੋ ਮਨ ਕਰਕੇ ਵਿਵਹਾਰਾਂ ਆਦਿ ਦਾ ਨਿਰਣਾ ਕਰਨਾ ਹੈ, ਇਹ ਨੱਚਣਾ ਹੈ ਅਤੇ ਜੋ ਦ੍ਵੈਤ, ਸੰਸਾਰਾਕਾਰ ਬਿਰਤੀ ਵਿਚ ਮਨ ਨੂੰ ਆਣੇ = ਲਿਆਉਣਾ ਹੈ, ਇਹ ਘੂਘਰ = ਘੁੰਘਰੂਆਂ ਦਾ ਸਾਜਾ = ਸਾਜ਼ ਹੈ ॥੧॥

## ਰਾਮ ਕੋ; ਨਿਰਤਿਕਾਰੀ ॥

ਹੇ ਭਾਈ ! ਇਸ ਪ੍ਰਕਾਰ ਰਾਮ = ਪਰਮਾਤਮਾ ਕੋ = ਦੇ ਰਚੇ ਹੋਏ ਸੰਸਾਰ ਦੀ ਨਿਰਤਿਕਾਰੀ ਹੋ ਰਹੀ ਹੈ, ਭਾਵ ਇਉਂ ਰਾਸ ਪੈ ਰਹੀ ਹੈ।

## ਪੇਖੈ ਪੇਖਨਹਾਰੁ ਦਇਆਲਾ; ਜੇਤਾ ਸਾਜੁ ਸੀਗਾਰੀ ॥੧॥ਰਹਾਉ॥

ਇਹ ਜੇਤਾ = ਜਿਤਨਾ ਵੀ ਸੰਸਾਰ ਦਾ ਸਾਜੁ ਸੀਗਾਰੀ = ਸਾਜ਼ੋ-ਸਮਾਨ, ਸ਼ਿੰਗਾਰ ਆਦਿ ਬਣਿਆ ਹੋਇਆ ਹੈ, ਇਸ ਨੂੰ ਦਇਆਲਾ = ਦਇਆ ਦਾ ਘਰ ਤੇ ਪੇਖਨਹਾਰੁ = ਵੇਖਣ ਵਾਲਾ ਪ੍ਰਭੂ ਹੀ ਪੇਖੈ = ਵੇਖਦਾ, ਦੇਖ ਰਿਹਾ ਹੈ ॥੧॥ਰਹਾਉ॥

## ਆਖਾਰ ਮੰਡਲੀ ਧਰਣਿ ਸਬਾਈ; ਊਪਰਿ ਗਗਨੁ ਚੰਦੋਆ ॥

ਇਹ ਸਬਾਈ = ਸਾਰੀ ਧਰਣਿ = ਧਰਤੀ ਆਖਾਰ ਮੰਡਲੀ = ਨਿਰਤਕਾਰੀ ਵਾਲੀ ਜਗ੍ਹਾ, ਸਭਾ ਹੈ ਅਤੇ ਊਪਰਿ = ਉੱਤੇ ਗਗਨ = ਅਕਾਸ਼ ਰੂਪੀ ਚੰਦੋਆ ਤਾਣਿਆ ਹੋਇਆ ਹੈ।

## ਪਵਨੁ ਵਿਚੋਲਾ ਕਰਤ ਇਕੇਲਾ; ਜਲ ਤੇ ਓਪਤਿ ਹੋਆ ॥

ਜਿਵੇਂ ਰਾਸ ਮੰਡਲ ਵਿਚ ਵਿਚੋਲਾ ਹੁੰਦਾ ਹੈ, ਜੋ ਰਾਸ ਵਿਚ ਪੈਸੇ ਦੇਣ ਵਾਸਤੇ ਤੇ ਦੇਖਣ ਵਾਸਤੇ ਲੋਕਾਂ ਨੂੰ ਇਕੱਤ੍ਰ ਕਰਦਾ ਹੈ, ਤਿਵੇਂ ਪਵਨੁ = ਪਉਣ ਦੇਵਤਾ ਸ੍ਵਾਸ ਰੂਪ ਹੋ ਕੇ ਵਿਚੋਲਾ ਬਣ ਰਿਹਾ ਹੈ, ਜੋ ਸਭ ਜੀਵਾਂ, ਇੰਦ੍ਰੀਆਂ ਨੂੰ ਇਕੇਲਾ = ਇਕੱਤ੍ਰ ਕਰਤ = ਕਰਦਾ ਹੈ **ਵਾ:** ਜਿਨ੍ਹਾਂ ਸਰੀਰਾਂ ਵਿਚ ਪ੍ਰਾਣ ਨਿਕਲ ਜਾਂਦੇ ਹਨ, ਉਨ੍ਹਾਂ ਨੂੰ ਜੀਵਾਤਮਾ ਤੋਂ ਇਕੱਲਾ ਵੀ ਕਰ ਦੇਂਦਾ ਹੈ, ਇਸ ਪ੍ਰਕਾਰ ਇਹ ਵਿਚੋਲਗੀ ਕਰਦਾ ਹੈ। ਜਲ ਆਦਿ ਪੰਜ ਤੱਤਾਂ **ਵਾ:** ਮਾਤ ਦੀ ਰਕਤ ਤੇ ਪਿਤਾ ਦੇ ਬਿੰਦ ਰੂਪੀ ਪਾਣੀ ਤੇ = ਤੋਂ ਇਹ ਸਰੀਰ, ਸੰਸਾਰ ਓਪਤਿ = ਉਤਪਤ ਹੋਆ = ਹੋ ਰਿਹਾ ਹੈ।

## ਪੰਚ ਤਤੁ ਕਰਿ ਪੁਤਰਾ ਕੀਨਾ; ਕਿਰਤ ਮਿਲਾਵਾ ਹੋਆ ॥੨॥

ਪ੍ਰਭੂ ਨੇ ਪੰਚ = ਪੰਜ ਤੱਤਾਂ ਕਰਿ = ਕਰਕੇ ਇਹ ਸਰੀਰ ਰੂਪੀ ਪੁਤਰਾ = ਪੁਤਲਾ ਬਣਾਉਣਾ ਕੀਨਾ = ਕੀਤਾ ਹੈ, ਕਿਰਤ = ਕੀਤੇ ਕਰਮਾਂ ਅਨੁਸਾਰ ਜੀਵ ਦਾ ਇਸ ਦੇਹੀ ਨਾਲ ਮਿਲਾਵਾ = ਮਿਲਾਪ ਹੋਆ = ਹੋਇਆ ਹੈ **ਵਾ:** ਚੰਗੇ ਮੰਦੇ ਕਿਰਤ = ਕਰਮਾਂ ਨਾਲ ਮਿਲਾਪ ਹੋ ਗਿਆ, ਭਾਵ ਜਿਹੜੇ ਚੰਗੇ ਸੀ, ਉਨ੍ਹਾਂ ਦੇ ਚੰਗੇ ਸੰਸਕਾਰ ਬਣ ਗਏ, ਜਿਹੜੇ ਮੰਦੇ ਸੀ, ਉਨ੍ਹਾਂ ਦੇ ਮੰਦੇ ਸੰਸਕਾਰ ਬਣ ਗਏ ॥੨॥

## ਚੰਦੁ ਸੂਰਜੁ ਦੁਇ ਜਰੇ ਚਰਾਗਾ; ਚਹੁ ਕੁੰਟ ਭੀਤਰਿ ਰਾਖੇ ॥

ਚੰਦੁ = ਚੰਦ੍ਰਮਾ ਤੇ ਸੂਰਜ ਦੁਇ = ਦੋਵੇਂ ਚਰਾਗਾ = ਦੀਵਾ ਰੂਪ ਹੋ ਕੇ ਜਰੇ = ਬਲ ਰਹੇ ਹਨ, ਜੋ ਪ੍ਰਕਾਸ਼ ਕਰਨ ਲਈ ਚਹੁ ਕੁੰਟ = ਚਾਰੇ ਦਿਸ਼ਾਵਾਂ ਭੀਤਰਿ = ਵਿਚ ਰਾਖੇ = ਰੱਖੇ ਹੋਏ ਹਨ।

## ਦਸ ਪਾਤਉ ਪੰਚ ਸੰਗੀਤਾ; ਏਕੈ ਭੀਤਰਿ ਸਾਥੇ ॥

ਦਸ ਇੰਦ੍ਰੀਆਂ ਰੂਪੀ ਪਾਤਉ = ਵੇਸ਼ਵਾਵਾਂ, ਗੋਪੀਆਂ ਹਨ, ਪੰਚ = ਪੰਜ ਕਾਮ ਕ੍ਰੋਧ ਆਦਿ ਵਿਕਾਰ ਸੰਗੀਤਾ = ਸੰਗੀ, ਗਾਉਣ ਵਾਲੇ ਭੜੂਏ ਆਦਿ ਹਨ, ਜਿਨ੍ਹਾਂ ਦਾ ਇਕ ਦੇਹ, ਮਨ ਅਗਿਆਨ ਦੇ ਭੀਤਰਿ = ਵਿਚ ਸਾਥੇ = ਸਾਥ, ਸੰਬੰਧ ਹੈ।

## ਭਿੰਨ ਭਿੰਨ ਹੋਇ ਭਾਵ ਦਿਖਾਵਹਿ; ਸਭਹੁ ਨਿਰਾਰੀ ਭਾਖੇ ॥੩॥

ਇਹ ਦਸੇ ਇੰਦ੍ਰੀਆਂ ਰੂਪੀ ਵੇਸ਼ਵਾਵਾਂ, ਗੋਪੀਆਂ ਭਿੰਨ ਭਿੰਨ = ਵੱਖੋ-ਵੱਖ ਹੋਇ = ਹੋ ਕੇ ਆਪੋ-ਆਪਣੇ ਵਿਸ਼ੇ ਰੂਪੀ ਭਾਵ = ਹਾਵ-ਭਾਵ ਨੂੰ ਦਿਖਾਵਹਿ = ਵਿਖਾਉਂਦੀਆਂ ਹਨ, ਇਨ੍ਹਾਂ ਇੰਦ੍ਰੀਆਂ ਜਾਂ ਕਾਮਾਦਿਕ ਗਵੱਈਆਂ ਆਦਿ ਸਭਹੁ = ਸਾਰਿਆਂ ਦੀ ਨਿਰਾਰੀ = ਨਿਆਰੀ-ਨਿਆਰੀ ਭਾਖੇ = ਬੋਲੀ ਹੈ, ਭਾਵ ਸਾਰਿਆਂ ਦਾ ਭਿੰਨ ਭਿੰਨ ਰਸ ਹੈ ॥੩॥

## ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ; ਘਟਿ ਘਟਿ ਵਾਜੈ ਤੂਰਾ ॥

ਇਸ ਪ੍ਰਕਾਰ ਘਰਿ ਘਰਿ = ਸਰੀਰਾਂ-ਸਰੀਰਾਂ ਵਿਚ ਦਿਨ ਰਾਤ ਨਿਰਤਿ = ਨਿਰਤਕਾਰੀ ਹੋਵੈ = ਹੋ ਰਹੀ ਹੈ ਅਤੇ ਘਟਿ ਘਟਿ = ਹਿਰਦੇ ਹਿਰਦੇ ਅੰਦਰ ਸੰਕਲਪ, ਵਿਕਲਪ ਰੂਪੀ ਤੂਰਾ = ਵਾਜਾ ਵਾਜੈ = ਵੱਜ ਰਿਹਾ ਹੈ।

## ਏਕਿ ਨਚਾਵਹਿ ਏਕਿ ਭਵਾਵਹਿ; ਇਕਿ ਆਇ ਜਾਇ ਹੋਇ ਧੂਰਾ ॥

ਇਸ ਸੰਸਾਰ ਦੇ ਰਾਸ ਮੰਡਲ ਵਿਚ ਇਕ ਮਨਮੁਖ ਆਪਣੇ ਆਪ ਨੂੰ ਨਚਾਵਹਿ = ਨਚਾਉਣਾ ਕਰਦੇ ਹਨ, ਇਕ ਗੁਰਮੁਖ ਜਨ ਆਪਣੇ ਆਪ ਨੂੰ ਇਸ ਰਾਸ ਮੰਡਲ ਵੱਲੋਂ ਭਵਾਵਹਿ = ਫੇਰ ਲੈਂਦੇ ਹਨ, ਭਾਵ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਪਰਮਾਤਮਾ ਵਿਚ ਜੁੜ ਜਾਂਦੇ ਹਨ ਅਤੇ ਉਹ ਇਕ ਮਨਮੁਖ ਆਇ ਜਾਇ = ਆਉਣ ਜਾਣ, ਜੰਮਣ ਮਰਣ ਵਿਚ ਧੂਰਾ = ਧੂੜ ਹੋਏ ਰਹਿੰਦੇ ਹਨ, ਭਾਵ ਜੰਮਣ ਮਰਣ ਵਿਚ ਧੂੜ ਵਾਂਗ ਉੱਡਦੇ, ਭਟਕਦੇ ਰਹਿੰਦੇ ਹਨ।

## ਕਹੁ ਨਾਨਕ ਸੋ ਬਹੁਰਿ ਨ ਨਾਚੈ; ਜਿਸੁ ਗੁਰੁ ਭੇਟੈ ਪੂਰਾ ॥੪॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਮਨੁੱਖ ਬਹੁਰਿ = ਮੁੜ ਕੇ ਦੁਬਾਰਾ ਇਸ ਸੰਸਾਰ ਦੀ ਨਿਰਤਕਾਰੀ ਵਿਚ ਨਾਚੈ = ਨੱਚਦਾ ਨਹੀਂ ਹੈ, ਜਿਸ ਨੂੰ ਪੂਰਾ = ਪੂਰਨ ਗੁਰੂ ਭੇਟੈ = ਮਿਲ ਜਾਂਦਾ ਹੈ ॥੪॥੭॥

[ਅੰਗ ੮੮੫]

## ਰਾਮਕਲੀ ਮਹਲਾ ੫ ॥

ਹੁਣ ਗੁਰਮੁਖਾਂ ਦੀ ਰਾਸ ਵਰਣਨ ਕਰਦੇ ਹਨ :

## ਓਅੰਕਾਰਿ ਏਕ ਧੁਨਿ ਏਕੈ; ਏਕੈ ਰਾਗੁ ਅਲਾਪੈ ॥

ਜੋ ਓਅੰਕਾਰਿ = ਪ੍ਰਕਾਸ਼ ਸਰੂਪ ਏਕ = ਅਦੁੱਤੀ ਪਰਮਾਤਮਾ ਹੈ, ਉਸ ਏਕੈ = ਇਕ ਪ੍ਰਭੂ ਦੇ ਨਾਮ ਦੀ ਧੁਨਿ = ਧੁਨੀ ਨੂੰ ਉਚਾਰਣ ਕਰੇ ਅਤੇ ਏਕੈ = ਇਕ ਪ੍ਰਭੂ ਵਿਚ ਪ੍ਰੇਮ ਕਰਨ ਰੂਪ ਰਾਗ ਅਲਾਪੈ = ਅਲਾਪਨਾ ਕਰੇ **ਅਥਵਾ** ਜੋ ਇਕ ਓਅੰਕਾਰ ਮੰਗਲ ਸਰੂਪ ਪਰਮਾਤਮਾ ਹੈ, ਉਸ ਇਕ ਦਾ ਧੁਨਿ = ਉਚਾਰਨਾ ਤੇ ਉਸਦੇ ਇਕ ਨਾਮ ਵਿਚ ਪ੍ਰੇਮ ਕਰਨਾ, ਇਹ ਰਾਗ ਅਲਾਪਨਾ ਕਰੇ।

## ਏਕਾ ਦੇਸੀ ਏਕੁ ਦਿਖਾਵੈ; ਏਕੋ ਰਹਿਆ ਬਿਆਪੈ ॥

ਏਕਾ = ਇਕ ਪ੍ਰਭੂ ਦੇ ਸਰੂਪ ਰੂਪੀ ਦੇਸੀ = ਦੇਸ਼ ਵਿਚ ਅਭੇਦ ਹੋਣਾ ਕਰੇ, ਹੋਰਨਾਂ ਜਗਿਆਸੂਆਂ ਨੂੰ ਏਕੁ = ਇਕ ਪਰਮਾਤਮਾ ਦਿਖਾਵੈ = ਵਿਖਾਉਣਾ ਕਰੇ ਤੇ ਏਕੋ = ਇਕ ਪ੍ਰਭੂ ਹੀ ਸਾਰੇ ਬਿਆਪੈ = ਵਿਆਪਕ ਹੋ ਰਹਿਆ ਨਿਸਚੇ ਕਰੇ **ਅਥਵਾ** ਜੋ ਇਕ ਪ੍ਰਭੂ ਸਾਰੇ ਵਿਆਪਕ ਹੋ ਰਿਹਾ ਹੈ, ਉਸ ਇਕ ਨੂੰ ਜੋ ਦਿਖਾਵੈ = ਦੇਖਣ ਵਿਚ ਆਉਣਾ ਹੈ, ਇਹੋ ਹੀ ਇਕ ਦੇਸੀ = ਟੋਡੀ ਰਾਗਣੀ ਦਾ ਅਲਾਪਨਾ ਸਮਝੇ।

## ਏਕਾ ਸੁਰਤਿ ਏਕਾ ਹੀ ਸੇਵਾ; ਏਕੋ ਗੁਰ ਤੇ ਜਾਪੈ ॥੧॥

ਏਕਾ = ਇਕ ਪ੍ਰਭੂ ਵਿਚ ਸੁਰਤਿ = ਬਿਰਤੀ ਜੋੜਨ **ਵਾ:** ਸ੍ਰੇਸ਼ਟ ਪ੍ਰੀਤੀ ਕਰਨ ਰੂਪ ਸੁਰਤੀਆਂ (ਚੌਪਈ ਆਦਿ ਛੰਦਾਂ ਦੀ ਚਾਲ ਵਿਚ ਗੀਤ) ਗਾਉਣਾ ਕਰੇ, ਏਕਾ = ਇਕ ਪਰਮਾਤਮਾ ਦੀ ਹੀ ਭਗਤੀ ਰੂਪੀ ਸੇਵਾ = ਟਹਿਲ ਕਰੇ। ਉਹ ਏਕੋ = ਅਦੁੱਤੀ ਪ੍ਰਭੂ ਗੁਰੂ ਸਾਹਿਬ ਜੀ ਤੇ = ਤੋਂ ਜਾਪੈ = ਜਾਨਿਆ ਜਾਂਦਾ ਹੈ **ਵਾ:** ਗੁਰਾਂ ਤੋਂ ਜੋ ਇਕ ਪ੍ਰਭੂ ਜਾਪੈ = ਪ੍ਰਗਟ ਹੋਣਾ, ਜਾਣਨਾ ਹੈ, ਇਹ ਮੂਰਛਨਾ[੧] ਹੈ ॥੧॥

## ਭਲੋ ਭਲੋ; ਰੇ ਕੀਰਤਨੀਆ ॥

ਰੇ = ਹੇ ਭਾਈ ! ਅਜਿਹਾ ਕੀਰਤਨੀਆ = ਕੀਰਤਨ ਕਰਨ ਵਾਲਾ ਰਾਸਧਾਰੀਆ ਭਲੋ ਭਲੋ = ਚੰਗਿਆਂ ਤੋਂ ਚੰਗਾ ਹੈ।

## ਰਾਮ ਰਮਾ; ਰਾਮਾ ਗੁਨ ਗਾਉ ॥ ਛੋਡਿ; ਮਾਇਆ ਕੇ ਧੰਧ ਸੁਆਉ ॥੧॥ਰਹਾਉ॥

ਰਾਮਾ = ਹੇ ਭਾਈ ! ਰਮਾ = ਲੱਛਮੀ, ਮਾਇਆ ਦੇ ਪਤੀ ਰਾਮ = ਪਰਮਾਤਮਾ ਦੇ ਗੁਣਾਂ ਨੂੰ ਗਾਉ = ਗਾਉਣਾ ਕਰੋ।

ਮਾਇਆ ਕੇ = ਦੇ ਧੰਧ = ਧੰਧੇ ਅਤੇ ਸੁਆਉ = ਸੁਆਦ, ਪ੍ਰਯੋਜਨ ਨੂੰ ਛੋਡਿ = ਛੱਡ ਕੇ ਹਰੀ ਵਿਚ ਜੁੜੋ। **ਅਥਵਾ** ਜੋ ਮਾਇਆ ਦੇ ਧੰਦਿਆਂ ਦੇ ਸੁਆਉ = ਪ੍ਰਯੋਜਨ ਨੂੰ ਛੱਡ ਕੇ ਰਮਾ = ਸੁੰਦਰ ਰਾਮ = ਰਮੇ ਹੋਏ ਰਾਮ = ਪਰਮਾਤਮਾ ਦੇ ਗੁਣਾਂ ਨੂੰ ਗਾਉਣਾ ਕਰਦਾ ਹੈ, ਉਹ ਕੀਰਤਨੀਆ ਭਲਿਆਂ ਤੋਂ ਭਲਾ, ਭਾਵ ਅਤਿਅੰਤ ਚੰਗੇ ਜੀਵਨ ਵਾਲਾ ਹੈ ॥੧॥ਰਹਾਉ॥

## ਪੰਚ ਬਜਿਤ੍ਰ ਕਰੇ ਸੰਤੋਖਾ; ਸਾਤ ਸੁਰਾ ਲੈ ਚਾਲੈ ॥

ਸਤ, ਸੰਤੋਖ, ਦਇਆ, ਧਰਮ ਤੇ ਵੀਚਾਰ, ਇਨ੍ਹਾਂ ਪੰਚ = ਪੰਜਾਂ ਨੂੰ ਬਜਿਤ੍ਰ = ਵਾਜੇ **ਵਾ:** ਬਜੰਤ੍ਰੀ ਬਣਾਉਣਾ ਕਰੇ, ਕਰੁਣਾ, ਮੁਦਤਾ, ਮੈਤ੍ਰੀ, ਉਪੇਖਿਆ, ਸ਼ਾਂਤੀ, ਖਿਮਾ ਤੇ ਸ਼ਰਧਾ ਇਨ੍ਹਾਂ ਸੱਤ ਸੁਰਾਂ ਵਿਚ ਬਿਰਤੀ ਨੂੰ ਲੈ ਕੇ ਚੱਲਣਾ ਕਰੇ।

## ਬਾਜਾ ਮਾਣੁ ਤਾਣੁ ਤਜਿ ਤਾਨਾ; ਪਾਉ ਨ ਬੀਗਾ ਘਾਲੈ ॥

ਮਨ ਦਾ ਮਾਣ ਤਿਆਗਣ ਰੂਪੀ ਵਾਜਾ ਅਤੇ ਤਨ ਦਾ ਤਾਣ ਤਿਆਗਣ ਰੂਪ ਤਾਨਾ = ਤਾਨ ਤਰਾਨੇ (ਸੁਰਾਂ ਦਾ ਅਲਾਪਨ) ਲਾਉਣਾ ਕਰੇ, ਮਨ ਬੁੱਧ ਰੂਪ ਪਾਉ = ਪੈਰ ਨੂੰ ਕੁਸੰਗਤ ਰੂਪੀ ਬੀਗਾ = ਵਿੰਗੇ ਰਸਤੇ ਨਾ ਘਾਲੈ = ਪਾਉਣਾ ਕਰੇ **ਵਾ:** ਮਨ ਦੇ ਸੰਕਲਪ ਵਿਕਲਪ ਰੂਪੀ ਪੈਰ ਨੂੰ ਵਿਸ਼ਿਆਂ ਰੂਪੀ ਵਿੰਗੇ ਪਾਸੇ ਨਾ ਪਾਉਣਾ ਕਰੇ।

---

੧. ਸੰਗੀਤ ਸ਼ਾਸਤ੍ਰ ਅਨੁਸਾਰ ਸੂਰ ਦੀ ਇਸਥਿਤੀ ਦਾ ਨਾਮ ਮੂਰਛਨਾ ਹੈ।

## ਫੇਰੀ ਫੇਰੁ ਨ ਹੋਵੈ ਕਬ ਹੀ; ਏਕੁ ਸਬਦੁ ਬੰਧਿ ਪਾਲੈ ॥੨॥

ਜੋ ਕਬਹੀ = ਕਦੇ ਵੀ ਮੁੜ ਕੇ ਸੰਸਾਰ ਦੇ ਜੰਮਣ ਮਰਣ ਵਿਚ ਫੇਰੁ = ਫੇਰਾ ਨਹੀਂ ਹੋਣਾ, ਇਹੋ ਹੀ ਫੇਰੀ = ਨਿਰਤਕਾਰੀ ਵੇਲੇ ਭੁਆਂਟਣੀ ਲੈਣੀ ਕਰੇ, ਜੋ ਇਕ ਗੁਰਾਂ ਦਾ ਸਬਦੁ = ਉਪਦੇਸ਼ ਬੁੱਧ ਰੂਪੀ ਪੱਲੇ ਵਿਚ ਬੰਧਿ = ਬੰਨ੍ਹਣਾ ਹੈ, ਇਹ ਧਨ ਦਾ ਬੰਨ੍ਹਣਾ ਕਰੇ **ਵਾ:** ਜਿਵੇਂ ਰਾਸਧਾਰੀਏ ਪਾਲੈ = ਕਤਾਰਾਂ ਬੰਨ੍ਹ ਕੇ ਗਾਉਂਦੇ ਜਾਂ ਨੱਚਦੇ ਟੱਪਦੇ ਹਨ, ਤਿਵੇਂ ਗੁਰਾਂ ਦੇ ਸ਼ਬਦ ਵਿਚ ਲਿਵ ਲਾਉਣ ਰੂਪ ਕਤਾਰਾਂ ਦਾ ਬੰਨ੍ਹਣਾ ਕਰੇ ॥੨॥

## ਨਾਰਦੀ; ਨਰਹਰ ਜਾਣਿ ਹਦੂਰੇ ॥ ਘੂੰਘਰ ਖੜਕੁ; ਤਿਆਗਿ ਵਿਸੂਰੇ ॥

ਜੋ ਨਰਹਰ = ਨਰਾਂ ਨੂੰ ਹਰੇ ਭਰੇ ਕਰਨ ਵਾਲੇ ਪਰਮਾਤਮਾ ਨੂੰ ਆਪਣੇ ਹਦੂਰੇ = ਨੇੜੇ ਜਾਣਿ = ਜਾਨਣਾ ਹੈ, ਇਹ ਨਾਰਦੀ = ਨਾਰਦ ਦਾ ਸ੍ਵਾਂਗ **ਵਾ:** ਪ੍ਰੇਮਾ ਭਗਤੀ ਹੈ।

ਜੋ ਵਿਸੂਰੇ = ਝੋਰਿਆਂ ਦਾ ਤਿਆਗ ਕਰਨਾ ਹੈ, ਇਹ ਘੂੰਘਰ = ਘੁੰਗਰੂਆਂ ਦਾ ਖੜਕੁ = ਖੜਕਾ ਸਮਝਣਾ ਕਰੇ।

## ਸਹਜ ਅਨੰਦ; ਦਿਖਾਵੈ ਭਾਵੈ ॥ ਏਹੁ ਨਿਰਤਿਕਾਰੀ; ਜਨਮਿ ਨ ਆਵੈ ॥੩॥

ਜੋ ਸਹਜ = ਸਹਿਜੇ ਹੀ ਅਨੰਦ ਪ੍ਰਾਪਤ ਹੋਣਾ ਹੈ ਜਾਂ ਹੋਇਆ ਹੈ **ਵਾ:** ਜੋ ਸਹਜ ਸਰੂਪ ਦਾ ਅਨੰਦ ਪ੍ਰਾਪਤ ਹੋਣਾ ਹੈ, ਇਹੋ ਭਾਵੈ = ਹਾਵ ਭਾਵ ਦਿਖਾਵੈ = ਦਿਖਾਉਣਾ ਕਰੇ।

ਹੇ ਭਾਈ ! ਏਹੁ = ਇਸ ਪ੍ਰਕਾਰ ਦੀ ਨਿਰਤਕਾਰੀ ਕਰਨ ਵਾਲਾ ਮੁੜ ਕੇ ਜੰਮਣ ਮਰਣ ਦੇ ਗੇੜ ਵਿਚ ਨਹੀਂ ਆਵੈ = ਆਉਂਦਾ ॥੩॥

## ਜੇ ਕੋ; ਅਪਨੇ ਠਾਕੁਰ ਭਾਵੈ ॥ ਕੋਟਿ ਮਧਿ; ਏਹੁ ਕੀਰਤਨੁ ਗਾਵੈ ॥

ਜੇ = ਜਿਹੜਾ ਕੋ = ਕੋਈ ਅਪਨੇ = ਆਪ ਦੇ ਠਾਕੁਰ = ਮਾਲਕ ਪ੍ਰਭੂ ਨੂੰ ਭਾਵੈ = ਭਾਅ ਜਾਵੇ।

ਤਦ ਕੋਟਿ = ਕ੍ਰੋੜਾਂ ਮਧਿ = ਵਿੱਚੋਂ ਉਹ ਇਕ ਹੀ ਏਹੁ = ਇਹੋ ਜਿਹਾ ਕੀਰਤਨੁ = ਜਸ ਗਾਵੈ = ਗਾਉਣਾ ਕਰਦਾ ਹੈ।

## ਸਾਧਸੰਗਤਿ ਕੀ; ਜਾਵਉ ਟੇਕ ॥
## ਕਹੁ ਨਾਨਕ; ਤਿਸੁ ਕੀਰਤਨੁ ਏਕ ॥੪॥੮॥

ਹੇ ਭਾਈ ! ਸਾਧਸੰਗਤਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕੀ = ਦੀ ਟੇਕ = ਓਟ, ਸ਼ਰਨ ਵਿਚ ਜਾਵਉ = ਜਾਣਾ ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਜਾਂਦਾ ਹੈ, ਤਿਸੁ = ਉਸ ਨੂੰ ਇਕ ਵਾਹਿਗੁਰੂ ਦਾ ਕੀਰਤਨੁ = ਜਸ ਕਰਨਾ ਪ੍ਰਾਪਤ ਹੁੰਦਾ ਹੈ ॥੪॥੮॥

## ਰਾਮਕਲੀ ਮਹਲਾ ੫ ॥

**ਉਥਾਨਕਾ** : ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਲਾਹੌਰ ਵਿਚ ਗਏ ਅਤੇ ਉਥੇ ਜਹਾਂਗੀਰ ਨੇ ਸਤਿਗੁਰਾਂ ਨਾਲ ਮੁਲਾਕਾਤ ਕੀਤੀ, ਉਸ ਸਮੇਂ ਜਹਾਂਗੀਰ ਨੇ ਸਤਿਗੁਰਾਂ ਨੂੰ ਪ੍ਰਸ਼ਨ ਕੀਤਾ ਕਿ ਹਿੰਦੂ ਚੰਗੇ ਹਨ ਜਾਂ ਮੁਸਲਮਾਨ ਚੰਗੇ ਹਨ, ਰਾਮ ਰਾਮ ਕਰਨਾ ਠੀਕ ਹੈ ਜਾਂ ਖ਼ੁਦਾ-ਖ਼ੁਦਾ ਕਹਿਣਾ ਠੀਕ ਹੈ। ਉਸ ਸਮੇਂ ਸਤਿਗੁਰਾਂ ਨੇ ਇਸਦੀ ਸ਼ੰਕਾ ਮੇਟਣ ਵਾਸਤੇ ਇਹ ਸ਼ਬਦ ਉਚਾਰਨ ਕੀਤਾ :

## ਕੋਈ ਬੋਲੈ ਰਾਮ ਰਾਮ; ਕੋਈ ਖੁਦਾਇ ॥
## ਕੋਈ ਸੇਵੈ ਗੁਸਈਆ; ਕੋਈ ਅਲਾਹਿ ॥੧॥

ਹੇ ਭਾਈ! ਉਸ ਪਰਮਾਤਮਾ ਨੂੰ ਕੋਈ ਹਿੰਦੂ ਰਾਮ ਰਾਮ ਬੋਲੈ = ਬੋਲਦਾ ਹੈ, ਕੋਈ ਮੁਸਲਮਾਨ ਖੁਦਾਇ = ਖ਼ੁਦਾ-ਖ਼ੁਦਾ ਆਖਦਾ ਹੈ।

ਕੋਈ ਹਿੰਦੂ ਉਸ ਨੂੰ ਗੁਸਈਆ = ਪ੍ਰਿਥਵੀ ਦਾ ਮਾਲਕ ਕਹਿ ਕੇ ਸੇਵੈ = ਸੇਵਨਾ ਕਰਦਾ ਹੈ ਅਤੇ ਕੋਈ ਮੁਸਲਮਾਨ ਅਲਾਹਿ = ਅੱਲ੍ਹਾ-ਅੱਲ੍ਹਾ ਆਖਦਾ ਹੈ ॥੧॥

## ਕਾਰਣ ਕਰਣ; ਕਰੀਮ ॥ ਕਿਰਪਾ ਧਾਰਿ; ਰਹੀਮ ॥੧॥ਰਹਾਉ॥

ਹਿੰਦੂ ਲੋਕ ਉਸ ਪ੍ਰਭੂ ਨੂੰ ਕਾਰਣ ਕਰਣ = ਕਾਰਜਾਂ ਦੇ ਕਰਨ ਵਾਲਾ ਆਖਦੇ ਹਨ ਅਤੇ ਮੁਸਲਮਾਨ ਕਰੀਮ = ਕਰਮ ਬਖ਼ਸ਼ੀ ਕਰਨ ਵਾਲਾ ਆਖਦੇ ਹਨ।

ਹਿੰਦੂ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰਿ = ਧਾਰਨ ਵਾਲਾ ਮੰਨਦੇ ਹਨ ਅਤੇ ਮੁਸਲਮਾਨ ਰਹੀਮ = ਰਹਿਮ ਦਿਲੀ ਕਰਨ ਵਾਲਾ ਮੰਨਦੇ ਹਨ ॥੧॥ਰਹਾਉ॥

## ਕੋਈ ਨਾਵੈ ਤੀਰਥਿ; ਕੋਈ ਹਜ ਜਾਇ ॥
## ਕੋਈ ਕਰੈ ਪੂਜਾ; ਕੋਈ ਸਿਰੁ ਨਿਵਾਇ ॥੨॥

ਕੋਈ ਹਿੰਦੂ ਤੀਰਥਾਂ ਉਪਰ ਜਾ ਕੇ ਨਾਵੈ = ਇਸ਼ਨਾਨ ਕਰਦਾ ਹੈ ਅਤੇ ਕੋਈ ਮੁਸਲਮਾਨ ਹਜ = ਕਾਬੇ ਦੀ ਯਾਤ੍ਰਾ ਕਰਨ ਵਾਸਤੇ ਜਾਇ = ਜਾਂਦਾ ਹੈ।

ਕੋਈ ਹਿੰਦੂ ਮੂਰਤੀਆਂ ਆਦਿ ਦੀ ਸੋਲ੍ਹਾਂ ਪ੍ਰਕਾਰ ਦੀ ਪੂਜਾ ਕਰੈ = ਕਰਦਾ ਹੈ ਅਤੇ ਕੋਈ ਮੁਸਲਮਾਨ ਸਿਰ ਨਿਵਾਇ = ਨਿਵਾਉਂਦਾ, ਭਾਵ ਨਮਾਜ਼ ਪੜ੍ਹਦਾ ਹੈ ॥੨॥

## ਕੋਈ ਪੜੈ ਬੇਦ; ਕੋਈ ਕਤੇਬ ॥
## ਕੋਈ ਓਢੈ ਨੀਲ; ਕੋਈ ਸੁਪੇਦ ॥੩॥

ਕੋਈ ਹਿੰਦੂ ਚਾਰੇ ਬੇਦਾਂ ਨੂੰ ਪੜੈ = ਪੜ੍ਹਨਾ ਕਰਦਾ ਹੈ ਅਤੇ ਕੋਈ ਮੁਸਲਮਾਨ ਕਤੇਬ = ਕੁਰਾਨ ਆਦਿ ਪੁਸਤਕਾਂ ਨੂੰ ਪੜ੍ਹਦਾ ਹੈ।

ਕੋਈ ਮੁਸਲਮਾਨ ਨੀਲ = ਨੀਲੇ ਬਸਤ੍ਰ ਓਢੈ = ਪਹਿਨਦਾ ਹੈ ਅਤੇ ਕੋਈ ਹਿੰਦੂ ਸੁਪੇਦ = ਚਿੱਟੇ ਬਸਤ੍ਰ ਪਹਿਨਦਾ ਹੈ ॥੩॥

## ਕੋਈ ਕਹੈ ਤੁਰਕੁ; ਕੋਈ ਕਹੈ ਹਿੰਦੂ ॥
## ਕੋਈ ਬਾਛੈ ਭਿਸਤੁ; ਕੋਈ ਸੁਰਗਿੰਦੂ ॥੪॥

ਕੋਈ ਆਪਣੇ ਆਪ ਨੂੰ ਤੁਰਕੁ = ਮੁਸਲਮਾਨ ਕਹੈ = ਕਹਿੰਦਾ ਹੈ ਅਤੇ ਕੋਈ ਆਪਣੇ ਆਪ ਨੂੰ ਹਿੰਦੂ ਕਹੈ = ਆਖਦਾ ਹੈ।

ਕੋਈ ਮੁਸਲਮਾਨ ਭਿਸਤੁ = ਬਹਿਸ਼ਤ ਨੂੰ ਬਾਛੈ = ਚਾਹੁੰਦਾ ਹੈ ਅਤੇ ਕੋਈ ਹਿੰਦੂ ਸੁਰਗਿੰਦੂ = ਇੰਦ੍ਰ ਦਾ ਸਵਰਗ, ਅਮਰਾਵਤੀ ਚਾਹੁੰਦਾ ਹੈ ॥੪॥

## ਕਹੁ ਨਾਨਕ; ਜਿਨਿ ਹੁਕਮੁ ਪਛਾਤਾ ॥
## ਪ੍ਰਭ ਸਾਹਿਬ ਕਾ; ਤਿਨਿ ਭੇਦੁ ਜਾਤਾ ॥੪॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਹਾਂਗੀਰ! ਜਿਨਿ = ਜਿਸ ਨੇ ਵੀ ਪਰਮਾਤਮਾ ਦੇ ਭਜਨ ਸਿਮਰਨ ਰੂਪੀ ਹੁਕਮ ਨੂੰ ਪਛਾਤਾ = ਪਛਾਣਨਾ ਕੀਤਾ ਹੈ।

ਹਿੰਦੂਆਂ ਅਨੁਸਾਰ ਪ੍ਰਭ = ਪ੍ਰਭੂ ਤੇ ਮੁਸਲਮਾਨਾਂ ਅਨੁਸਾਰ ਸਾਹਿਬ = ਮਾਲਕ ਵਾਹਿਗੁਰੂ ਕਾ = ਦਾ ਤਿਨਿ = ਉਸ ਨੇ ਭੇਦ ਜਾਤਾ = ਜਾਨਣਾ ਕੀਤਾ ਹੈ, ਭਾਵ ਉਸਨੇ ਹਿੰਦੂ ਮੁਸਲਮਾਨ ਤੋਂ ਉਪਰ ਉੱਠ ਕੇ ਵਾਹਿਗੁਰੂ ਨਾਲ ਲੀਨਤਾ ਪਾਈ ਹੈ ॥੪॥੯॥

## ਰਾਮਕਲੀ ਮਹਲਾ ੫ ॥

**ਉਥਾਨਕਾ :** ਇਕ ਵਾਰ ਸ੍ਰੀ ਅੰਮ੍ਰਿਤਸਰ ਵਿਖੇ ਕਿਸੇ ਵਿਦਵਾਨ ਪੰਡਿਤ ਦਾ ਪੁੱਤਰ ਗੁਜ਼ਰ ਗਿਆ, ਉਹ ਪੁੱਤਰ ਦੇ ਵਿਛੋੜੇ ਵਿਚ ਬਹੁਤ ਵਿਰਲਾਪ ਕਰ ਰਿਹਾ ਸੀ, ਉਥੇ ਇਕ ਸਿੱਖ ਨੇ ਉਸਨੂੰ ਧੀਰਜਤਾ ਦਿੱਤੀ ਅਤੇ ਕਿਹਾ ਕਿ ਆਪਾਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਚੱਲਦੇ ਹਾਂ, ਉਥੇ ਉਨ੍ਹਾਂ ਦੀ ਸੰਗਤ ਕਰਕੇ ਤੈਨੂੰ ਸ਼ਾਂਤੀ ਪ੍ਰਾਪਤੀ ਹੋਵੇਗੀ। ਇਸ ਪ੍ਰਕਾਰ ਉਹ ਸਤਿਗੁਰਾਂ ਦੀ ਸ਼ਰਨ ਵਿਚ ਆਇਆ ਅਤੇ ਵਿਰਲਾਪ ਕਰਦੇ ਹੋਏ ਨੇ ਕਿਹਾ ਕਿ ਹੇ ਗੁਰੂ ਜੀ! ਤੁਸੀਂ ਮੈਨੂੰ ਇਕ ਵਾਰ ਮੇਰੇ ਪੁੱਤਰ ਦੀ ਰੂਹ ਨਾਲ ਮਿਲਾਪ ਕਰਵਾ ਦੇਵੋ। ਤਦੋਂ ਸਤਿਗੁਰੂ ਜੀ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਉਸਦੇ ਪੁੱਤਰ ਦੀ ਰੂਹ ਜਗ੍ਹਾ ਕੇ ਉਸਦੇ ਸਾਹਮਣੇ ਲੈ ਕੇ ਆਂਦੀ। ਇਹ ਮੋਹ ਦਾ ਮਾਰਿਆ ਹੋਇਆ, ਜਦੋਂ ਉਸਦੇ ਗਲ ਨਾਲ ਮਿਲਣ ਲੱਗਾ ਤਾਂ ਉਹ ਇਸਦੇ ਹੱਥ ਵਿਚ ਨਾ ਆਇਆ। ਤਦੋਂ ਇਸਦੇ ਪੁੱਤਰ ਦੀ ਰੂਹ ਨੇ ਕਿਹਾ ਕਿ ਮੈਂ ਹੁਣ ਤੇਰਾ ਪੁੱਤਰ ਨਹੀਂ ਹਾਂ, ਪਰਮਾਤਮਾ ਦੇ ਹੁਕਮ ਵਿਚ ਮੈਂ ਤੇਰੇ ਘਰ ਪੁੱਤਰ ਹੋ ਕੇ ਜਨਮਿਆ ਸੀ ਅਤੇ ਹੁਣ ਜਿਥੇ ਹੁਕਮ ਹੋਵੇਗਾ, ਮੈਂ ਉਥੇ ਚਲਿਆ ਜਾਵਾਂਗਾ। ਇਹ ਕਹਿ ਕੇ ਉਸਦੀ ਰੂਹ ਅਲੋਪ ਹੋ ਗਈ। ਤਦੋਂ ਇਸਨੇ ਨਿਰਾਸ਼ ਹੋ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਹੇ ਮਹਾਰਾਜ! ਮੇਰਾ ਇਹ ਮੋਹ ਨਵਿਰਤ ਕਰਕੇ ਮੈਨੂੰ ਉਪਦੇਸ਼ ਬਖ਼ਸ਼ਿਸ਼ ਕਰੋ, ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕਰਕੇ ਉਸਨੂੰ ਉਪਦੇਸ਼ ਬਖ਼ਸ਼ਿਸ਼ ਕੀਤਾ :

## ਪਵਨੈ ਮਹਿ; ਪਵਨੁ ਸਮਾਇਆ ॥ ਜੋਤੀ ਮਹਿ; ਜੋਤਿ ਰਲਿ ਜਾਇਆ ॥

ਹੇ ਭਾਈ! ਪਵਨੈ = ਪੌਣ ਤੱਤ ਮਹਿ = ਵਿਚ ਪਵਨੁ = ਪੌਣ ਤੱਤ ਸਮਾਇਆ = ਮਿਲ ਗਿਆ ਹੈ।
ਜੋਤੀ = ਅਗਨੀ ਮਤਿ = ਵਿਚ ਜੋਤਿ = ਅਗਨ ਤੱਤ ਰਲਿ = ਰਲ ਜਾਇਆ = ਜਾਂਦਾ ਹੈ।

## ਮਾਟੀ ਮਾਟੀ; ਹੋਈ ਏਕ ॥ ਰੋਵਨਹਾਰੇ ਕੀ; ਕਵਨ ਟੇਕ ॥੧॥

ਮਾਟੀ = ਮਿੱਟੀ ਤੱਤ ਮਾਟੀ = ਮਿੱਟੀ ਨਾਲ ਰਲ ਕੇ ਏਕ = ਇਕ ਰੂਪ ਹੋਈ = ਹੋ ਗਈ ਹੈ, ਭਾਵ ਪੰਜ ਤੱਤਾਂ ਵਿਚ ਮਿਲ ਜਾਂਦੇ ਹਨ, ਚੇਤਨ ਭਾਗ ਚੇਤਨ ਭਾਗ ਵਿਚ ਮਿਲ ਜਾਂਦਾ ਹੈ।

ਫੇਰ ਰੋਵਨਹਾਰੇ = ਰੋਣ ਵਾਲੇ ਕੀ = ਦੀ ਕਵਨ = ਕਿਹੜੀ ਟੇਕ = ਓਟ ਹੈ, ਭਾਵ ਕਿਸ ਦੇ ਕਰਕੇ ਰੋ ਰਿਹਾ ਹੈ ॥੧॥

## ਕਉਨੁ ਮੂਆ ਰੇ; ਕਉਨੁ ਮੂਆ ॥

ਰੇ = ਹੇ ਭਾਈ! ਕਉਨੁ = ਕਿਹੜਾ ਮੂਆ = ਮਰਿਆ ਹੈ, ਕਉਨੁ = ਕਿਹੜਾ ਮੂਆ = ਮਰਿਆ ਹੈ, ਭਾਵ

ਦੇਹ ਮਰੀ ਹੈ ਜਾਂ ਆਤਮਾ ਮਰਿਆ ਹੈ, ਦੇਹ ਤਾਂ ਤੱਤਾਂ ਵਿਚ ਮਿਲ ਗਈ ਹੈ ਅਤੇ ਚੇਤਨ ਆਤਮਾ ਚੇਤਨ ਭਾਗ ਵਿਚ ਮਿਲ ਗਿਆ ਹੈ।

## ਬ੍ਰਹਮ ਗਿਆਨੀ ਮਿਲਿ, ਕਰਹੁ ਬੀਚਾਰਾ; ਇਹੁ ਤਉ ਚਲਤੁ ਭਇਆ ॥੧॥ਰਹਾਉ॥

ਹੇ ਭਾਈ ! ਭਾਵੇਂ ਬ੍ਰਹਮ = ਪਰਮਾਤਮਾ ਦੇ ਗਿਆਨੀ = ਗਿਆਨ, ਜਾਨਣ ਵਾਲੇ ਗੁਰਮੁਖਾਂ ਨਾਲ ਮਿਲ ਕਰਕੇ ਬੀਚਾਰਾ = ਵੀਚਾਰ ਕਰਹੁ = ਕਰ ਲਵੋ, ਇਹ ਤਉ = ਤਾਂ ਪ੍ਰਭੂ ਦਾ ਇਕ ਚਲਤੁ = ਕੌਤਕ ਭਇਆ = ਹੋਇਆ ਹੈ ॥੧॥ਰਹਾਉ॥

## ਅਗਲੀ; ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ; ਊਠਿ ਸਿਧਾਈ ॥

ਅਗਲੀ = ਅੱਗੇ ਪ੍ਰਲੋਕ ਦੀ ਕਿਸੇ ਕੋਲੋਂ ਕਿਛੁ = ਕੁਝ ਖ਼ਬਰ ਨਹੀਂ ਪਾਈ ਜਾਂਦੀ ਕਿ ਉਥੇ ਉਸ ਨਾਲ ਜਾਂ ਆਪਣੇ ਨਾਲ ਕੀ ਹੋਵੇਗਾ ?

ਉਸਨੂੰ ਰੋਵਨਹਾਰੁ = ਰੋਣ ਵਾਲੇ ਭਿ = ਵੀ ਏਥੋਂ ਉੱਠ ਕੇ ਪ੍ਰਲੋਕ ਨੂੰ ਸਿਧਾਈ = ਚਲੇ ਜਾਣਗੇ।

## ਭਰਮ ਮੋਹ ਕੇ; ਬਾਂਧੇ ਬੰਧ ॥ ਸੁਪਨੁ ਭਇਆ; ਭਖਲਾਏ ਅੰਧ ॥੨॥

ਸਭ ਜੀਵ ਭਰਮ ਅਤੇ ਮੋਹ ਕੇ = ਦੇ ਬੰਧ = ਬੰਧਨਾਂ ਵਿਚ ਬਾਂਧੇ = ਬੱਝੇ ਹੋਏ ਹਨ।

ਇਹ ਸੰਸਾਰ ਇਕ ਸੁਪਨੁ = ਸੁਪਨੇ ਦੀ ਨਿਆਈਂ ਰਚਿਆ ਭਇਆ = ਹੋਇਆ ਹੈ, ਪਰ ਅੰਧ = ਅਗਿਆਨੀ ਜੀਵ ਵਿਅਰਥ ਹੀ ਪਦਾਰਥਾਂ **ਵਾ:** ਮੇਰ-ਤੇਰ ਵਿਚ ਵਿਚ ਭਖਲਾਏ = ਬਰੜਾ ਰਹੇ ਹਨ ॥੨॥

## ਇਹੁ ਤਉ ਰਚਨੁ; ਰਚਿਆ ਕਰਤਾਰਿ ॥ ਆਵਤ ਜਾਵਤ; ਹੁਕਮਿ ਅਪਾਰਿ ॥

ਹੇ ਭਾਈ ! ਇਹ ਸੰਸਾਰ ਦੀ ਰਚਨੁ = ਰਚਨਾ ਦਾ ਪਸਾਰਾ ਤਉ = ਤਾਂ ਕਰਤਾਰਿ = ਕਰਤਾ ਪੁਰਖ ਨੇ ਆਪ ਹੀ ਰਚਿਆ = ਰਚਨਾ ਕੀਤਾ ਹੈ।

ਜੋ ਸੰਸਾਰ ਵਿਚ ਜਨਮ ਧਾਰ ਕੇ ਆਵਤ = ਆਉਂਦੇ ਅਤੇ ਮਰ ਕੇ ਜਾਵਤ = ਜਾਂਦੇ ਹਨ, ਇਹ ਅਪਾਰਿ = ਬੇਅੰਤ ਹਰੀ ਦੇ ਹੁਕਮ ਵਿਚ ਹੀ ਹੋ ਰਿਹਾ ਹੈ।

## ਨਹ ਕੋ ਮੂਆ; ਨ ਮਰਣੈ ਜੋਗੁ ॥ ਨਹ ਬਿਨਸੈ; ਅਬਿਨਾਸੀ ਹੋਗੁ ॥੩॥

ਅਸਲ ਵਿਚ ਨਹ = ਨਾ ਹੀ ਕੋ = ਕੋਈ ਪਿੱਛੇ ਮੂਆ = ਮਰਿਆ ਸੀ ਅਤੇ ਨਾ ਹੀ ਕੋਈ ਹੁਣ ਮਰਣੈ = ਮਰਨ ਜੋਗਾ ਹੈ।

ਇਹ ਜੀਵਾਤਮਾ ਨਾ ਹੀ ਅੱਗੇ ਨੂੰ ਬਿਨਸੈ = ਨਾਸ਼ ਹੋਵੇਗਾ, ਤਿੰਨਾਂ ਕਾਲਾਂ ਵਿਚ ਅਬਿਨਾਸੀ = ਨਾਸ਼ ਤੋਂ ਰਹਿਤ ਪਰਮਾਤਮਾ ਹੀ ਵਿਆਪਕ ਹੋਗੁ = ਹੋ ਰਿਹਾ ਹੈ **ਵਾ:** ਜੋ ਗੁਰ ਸ਼ਬਦ ਦੀ ਕਮਾਈ ਕਰਦੇ ਹਨ, ਤਿੰਨਾਂ ਕਾਲਾਂ ਵਿਚ ਨਾਸ਼ ਨਹੀਂ ਹੁੰਦੇ, ਕਿਉਂਕਿ ਉਹ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭੂ ਦਾ ਰੂਪ ਹੀ ਹੋਗੁ = ਹੋ ਜਾਂਦੇ ਹਨ ॥੩॥

## ਜੋ ਇਹੁ ਜਾਣਹੁ; ਸੋ ਇਹੁ ਨਾਹਿ ॥ ਜਾਨਣਹਾਰੇ ਕਉ; ਬਲਿ ਜਾਉ ॥

ਹੇ ਭਾਈ ! ਇਹ ਜੋ ਤੁਸੀਂ ਜੀਵ ਨੂੰ ਮਰਦਾ ਜਾਣਹੁ = ਜਾਣਦੇ ਹੋ, ਸੋ ਇਹ ਗੱਲ ਨਾਹਿ = ਨਹੀਂ ਹੈ, ਭਾਵ ਜੀਵਾਤਮਾ ਵਿਚ ਜੰਮਣਾ ਮਰਣਾ ਨਹੀਂ ਹੈ।

ਐਸੇ ਗਿਆਨ ਤਾਈਂ ਜਾਨਣਹਾਰੇ = ਜਾਨਣ ਵਾਲੇ ਕਉ = ਦੇ ਉਪਰੋਂ ਅਸੀਂ ਬਲਿ = ਕੁਰਬਾਨ ਜਾਉ = ਜਾਂਦੇ ਹਾਂ।

## ਕਹੁ ਨਾਨਕ; ਗੁਰਿ ਭਰਮੁ ਚੁਕਾਇਆ ॥
## ਨਾ ਕੋਈ ਮਰੈ; ਨ ਆਵੈ ਜਾਇਆ ॥੪॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਨੇ ਜਿਨ੍ਹਾਂ ਦਾ ਸਾਰਾ ਭਰਮ ਚੁਕਾਇਆ = ਚੁਕਾ ਦਿੱਤਾ ਹੈ।

ਉਨ੍ਹਾਂ ਦੀ ਦ੍ਰਿਸ਼ਟੀ ਵਿਚ ਨਾ ਕੋਈ ਮੌਤ ਦਾ ਮਾਰਿਆ ਹੋਇਆ ਮਰੈ = ਮਰਦਾ ਹੈ ਅਤੇ ਨਾ ਹੀ ਕੋਈ ਜਨਮ ਧਾਰ ਕੇ ਆਵੈ = ਆਉਂਦਾ ਜਾਇਆ = ਜਾਂਦਾ ਹੈ, ਭਾਵ ਸਭ ਥਾਵਾਂ ਵਿਚ ਇਕ ਰਸ ਅਬਿਨਾਸੀ ਪਰਮਾਤਮਾ ਹੀ ਦ੍ਰਿਸ਼ਟੀ ਵਿਚ ਆਉਂਦਾ ਹੈ॥੪॥੧੦॥

## ਰਾਮਕਲੀ ਮਹਲਾ ੫ ॥

ਇਹ ਉਪਦੇਸ਼ ਸੁਣ ਕੇ ਉਹ ਵਿਦਵਾਨ ਪੰਡਿਤ ਗੁਰਾਂ ਦੇ ਚਰਨੀਂ ਪੈ ਗਿਆ ਅਤੇ ਬੇਨਤੀ ਕੀਤੀ ਕਿ ਮਹਾਰਾਜ ਜੀ! ਮੈਨੂੰ ਕਾਲ ਤੋਂ ਬਚਾਉਣਾ ਕਰੋ, ਤਦੋਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ:

## ਜਪਿ; ਗੋਬਿੰਦੁ ਗੋਪਾਲ ਲਾਲੁ ॥

ਹੇ ਭਾਈ! (ਗੋ + ਬਿੰਦੁ) ਗੋ = ਗਿਆਨ ਕਰਕੇ ਬਿੰਦੁ = ਜਾਨਣੇ ਜੋਗ, ਗੋਪਾਲ = ਪ੍ਰਿਥਵੀ ਦੇ ਪਾਲਕ, ਲਾਲੁ = ਪਿਆਰੇ ਪ੍ਰਭੂ ਨੂੰ ਜਪਿ = ਜਪਣਾ ਕਰ।

## ਰਾਮ ਨਾਮ ਸਿਮਰਿ ਤੂ ਜੀਵਹਿ; ਫਿਰਿ ਨ ਖਾਈ ਮਹਾ ਕਾਲੁ ॥੧॥ਰਹਾਉ॥

ਹੇ ਭਾਈ! ਤੂੰ ਰਾਮ = ਪਰਮਾਤਮਾ ਦੇ ਨਾਮ ਨੂੰ ਸਿਮਰਿ = ਯਾਦ ਕਰ ਕਰਕੇ ਆਤਮ ਜੀਵਨ ਵਿਚ ਜੀਵਹਿ = ਜਿਉਣਾ ਕਰ, ਫਿਰਿ = ਮੁੜਕੇ ਤੈਨੂੰ ਮਹਾ = ਵੱਡਾ ਕਾਲ ਕਰਨ ਵਾਲਾ ਯਮਰਾਜ ਨਹੀਂ ਖਾਈ = ਖਾਵੇਗਾ, ਨਾਸ਼ ਨਹੀਂ ਕਰ ਸਕੇਗਾ, ਅਰਥਾਤ ਜਿਵੇਂ ਜਦੋਂ ਜੰਗਲ ਵਿਚ ਅੱਗ ਲੱਗ ਜਾਂਦੀ ਹੈ ਤਾਂ ਸ਼ੇਰ ਸ਼ੇਰਨੀ ਆਪਣੇ ਦੰਦਾਂ ਨਾਲ ਆਪਣੇ ਬੱਚਿਆਂ ਨੂੰ ਚੁੱਕ ਕੇ ਅੱਗ ਤੋਂ ਦੂਰ ਲੈ ਜਾਂਦੇ ਹਨ, ਭਾਵ ਉਨ੍ਹਾਂ ਨੂੰ ਦੁੱਖ ਨਹੀਂ ਹੋਣ ਦੇਂਦੇ, ਤਿਵੇਂ ਕਾਲ ਤੈਨੂੰ ਦੁੱਖ ਨਹੀਂ ਦੇਵੇਗਾ॥੧॥ਰਹਾਉ॥

[ਅੰਗ ੮੮੬]

## ਕੋਟਿ ਜਨਮ; ਭ੍ਰਮਿ ਭ੍ਰਮਿ ਭ੍ਰਮਿ ਆਇਓ ॥ ਬਡੈ ਭਾਗਿ; ਸਾਧਸੰਗੁ ਪਾਇਓ ॥੧॥

ਹੇ ਭਾਈ! ਤੂੰ ਕੋਟਿ = ਕ੍ਰੋੜਾਂ ਜਨਮ ਭਰਮ ਦਾ ਭ੍ਰਮਿ = ਭਰਮਾਇਆ ਹੋਇਆ ਜੂਨਾਂ ਵਿਚ ਭ੍ਰਮਿ = ਭਰਮਦਾ ਆਇਓ = ਆਇਆ ਹੈਂ।

ਬਡੈ = ਵੱਡੇ ਭਾਗਿ = ਭਾਗਾਂ ਕਰਕੇ ਹੁਣ ਤੂੰ ਸਾਧਸੰਗੁ = ਸ੍ਰੇਸ਼ਟ ਸੰਗਤ ਨੂੰ ਪਾਇਓ = ਪਾਉਣਾ ਕੀਤਾ ਹੈ॥੧॥

## ਬਿਨੁ ਗੁਰ ਪੂਰੇ; ਨਾਹੀ ਉਧਾਰੁ ॥ ਬਾਬਾ ਨਾਨਕੁ; ਆਖੈ ਏਹੁ ਬੀਚਾਰੁ ॥੨॥੧੧॥

ਹੇ ਭਾਈ! ਪਰ ਪੂਰੇ = ਪੂਰਨ ਗੁਰੂ ਤੋਂ ਬਿਨੁ = ਬਗ਼ੈਰ ਤੇਰਾ ਉਧਾਰੁ = ਪਾਰ-ਉਤਾਰਾ ਨਹੀਂ ਹੋਵੇਗਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਬਾਬਾ = ਸ੍ਰੀ ਗੁਰੂ ਨਾਨਕ ਦੇਵ ਜੀ ਏਹੁ = ਇਸ ਬੀਚਾਰੁ = ਵੀਚਾਰ ਨੂੰ ਆਖੈ = ਆਖਦੇ ਹਨ।

**ਅਥਵਾ** ਬਾਬਾ = ਹੇ ਉੱਤਮ ਅਧਿਕਾਰੀ ! ਅਸੀਂ ਤੇਰੇ ਤਾਈਂ ਇਹ ਵੀਚਾਰ ਆਖਦੇ ਹਾਂ ਕਿ ਸਤਸੰਗਤ ਵਿਚ ਮਿਲ ਕੇ ਪੂਰਨ ਗੁਰਾਂ ਦੁਆਰਾ ਗੋਪਾਲ ਪ੍ਰਭੂ ਨੂੰ ਜਪਣਾ ਕਰ॥੨॥੧੧॥

## ਰਾਗੁ ਰਾਮਕਲੀ ਮਹਲਾ ੫ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਮਹੇਸ਼ਾ ਨਾਮੇ ਜੋਗੀ ਸ਼ਿਵਜੀ ਦਾ ਉਪਾਸ਼ਕ ਸੀ। ਇਹ ਬਹੁਤ ਸਮਾਂ ਤਪ ਕਰਦਾ ਰਿਹਾ। ਇਕ ਦਿਨ ਤਪ ਤੋਂ ਉੱਠਿਆ ਅਤੇ ਮਨ ਵਿਚ ਵੀਚਾਰਿਆ ਕਿ ਕਿਸੇ ਟਾਪੂ ਦੀ ਸੈਰ ਕਰਕੇ ਆਈਏ। ਇਉਂ ਸੰਕਲਪ ਕਰਕੇ ਇਹ ਸਮੁੰਦ੍ਰ ਦੇ ਕਿਨਾਰੇ ਇਕ ਜਹਾਜ਼ ਵਿਚ ਆ ਕੇ ਬੈਠ ਗਿਆ। ਜਦੋਂ ਜਹਾਜ਼ ਸਮੁੰਦ੍ਰ ਵਿਚ ਬਹੁਤ ਦੂਰ ਤਕ ਚਲਾ ਗਿਆ ਤਾਂ ਉਥੇ ਚੱਲਦਾ ਚੱਲਦਾ ਹੀ ਅਚਾਨਕ ਰੁਕ ਗਿਆ। ਜਹਾਜ਼ ਦੇ ਮਾਲਕ ਸਮੇਤ ਸਾਰੇ ਯਾਤਰੂ ਬਹੁਤ ਡਰ ਗਏ ਕਿ ਹੁਣ ਕੀ ਹੋਵੇਗਾ। ਉਸ ਜਹਾਜ਼ ਵਿਚ ਕੁਝ ਜੋਤਸ਼ੀ ਵੀ ਸਫ਼ਰ ਕਰ ਰਹੇ ਸਨ। ਤਦੋਂ ਜਹਾਜ਼ ਦੇ ਮਾਲਕ ਨੇ ਜੋਤਸ਼ੀਆਂ ਤੋਂ ਪੁੱਛਿਆ ਕਿ ਹੁਣ ਸਾਡਾ ਬਚਾਉ ਕਿਵੇਂ ਹੋਵੇਗਾ ? ਤਦੋਂ ਜੋਤਸ਼ੀਆਂ ਨੇ ਜੋਤਸ਼ ਲਗਾ ਕੇ ਕਿਹਾ ਕਿ ਜਿਸਦਾ ਕੋਈ ਵੀ ਨਾ ਹੋਵੇ, ਉਸਦੀ ਬਲੀ ਦੇ ਦਿੱਤੀ ਜਾਵੇ ਤਾਂ ਬਚਾਅ ਹੋ ਸਕਦਾ ਹੈ। ਤਦੋਂ ਉਨ੍ਹਾਂ ਨੇ ਮਹੇਸ਼ੇ ਜੋਗੀ ਦਾ ਕੋਈ ਸਾਥੀ ਸੰਗੀ ਨਾਲ ਨਾ ਵੇਖ ਕੇ ਉਸਨੂੰ ਸਮੁੰਦ੍ਰ ਵਿਚ ਧੱਕਾ ਦੇ ਦਿੱਤਾ। ਉਸ ਵੇਲੇ ਇਕ ਬਹੁਤ ਵੱਡੇ ਮੱਛ ਨੇ ਮਹੇਸ਼ੇ ਜੋਗੀ ਨੂੰ ਸਾਬਤ ਹੀ ਨਿਗਲ ਲਿਆ ਅਤੇ ਉਸਦਾ ਇਕ ਕੰਨ ਮੁੰਦ੍ਰਾ ਸਮੇਤ ਕੱਟ ਕੇ ਸਮੁੰਦ੍ਰ ਤੋਂ ਬਾਹਰ ਕਿਨਾਰੇ 'ਤੇ ਉਗਲ ਦਿੱਤਾ।

ਫੇਰ ਇਹ ਜੋਗੀ ਵਿਚਰਦਾ ਹੋਇਆ ਦੁਆਬੇ ਦੇ ਪਾਸ ਇਕ ਗੜ੍ਹਸ਼ੰਕਰ ਨਾਮੇ ਨਗਰ ਵਿਚ ਆ ਕੇ ਰਹਿਣ ਲੱਗਾ। ਏਥੇ ਬਹੁਤ ਸਮਾਂ ਤਪ ਕਰਦਾ ਰਿਹਾ। ਇਕ ਦਿਨ ਬਾਹਰ ਨਿਕਲ ਕੇ ਢੰਡੋਰਾ ਫਿਰਵਾ ਦਿੱਤਾ ਕਿ ਜੋ ਵੀ ਮੇਰੇ ਦਰਸ਼ਨ ਕਰੇਗਾ, ਉਸਨੂੰ ਇਕ ਸਾਲ ਤਕ ਸਵਰਗ ਦੀ ਪ੍ਰਾਪਤੀ ਹੋਵੇਗੀ। ਇਹ ਗੱਲ ਸੁਣ ਕੇ ਨਗਰ ਅਤੇ ਨਗਰ ਦੇ ਆਸ ਪਾਸ ਦੇ ਬਹੁਤ ਲੋਕ ਉਸਦੇ ਦਰਸ਼ਨ ਕਰਨ ਲਈ ਆਉਣ ਲੱਗ ਪਏ। ਇਸ ਪਾਸ ਰੋਜ਼ ਹੀ ਹਜ਼ਾਰਾਂ ਲੋਕਾਂ ਦੀਆਂ ਕਤਾਰਾਂ ਲੱਗੀਆਂ ਰਹਿੰਦੀਆਂ ਸਨ। ਇਸਨੇ ਇਕ ਦਿਨ ਆਪਣੇ ਚੇਲਿਆਂ ਤੋਂ ਪੁੱਛਿਆ ਕਿ ਇਸ ਨਗਰ ਵਿੱਚੋਂ ਕੋਈ ਅਜਿਹਾ ਮਨੁੱਖ ਤਾਂ ਨਹੀਂ ਹੈ, ਜਿਸਨੇ ਮੇਰਾ ਦਰਸ਼ਨ ਨਾ ਕੀਤਾ ਹੋਵੇ, ਤਦੋਂ ਉਸਨੇ ਕਿਹਾ ਕਿ ਇਕ ਤਿਲਕਾ ਨਾਮੇ ਸਿੱਖ ਹੈ, ਉਹ ਤੁਹਾਡੇ ਦਰਸ਼ਨ ਕਰਨ ਲਈ ਨਹੀਂ ਆਇਆ। ਤਦੋਂ ਜੋਗੀ ਨੇ ਕਿਹਾ ਕਿ ਉਸ ਸਿੱਖ ਨੂੰ ਕਹੋ ਕਿ ਮੈਂ ਉਸਨੂੰ ਦੋ ਸਾਲਾਂ ਲਈ ਸਵਰਗ ਦਾ ਸੁੱਖ ਦੇਂਦਾ ਹਾਂ, ਉਹ ਇਕ ਵਾਰ ਮੇਰੇ ਦਰਸ਼ਨ ਕਰ ਲਵੇ, ਪਰ ਉਹ ਸਿੱਖ ਫੇਰ ਵੀ ਨਾ ਆਇਆ। ਇਸ ਨੇ ਤਿੰਨ, ਚਾਰ, ਪੰਜ ਸਾਲਾਂ ਤਕ ਦਾ ਸੁੱਖ ਦੇਣ ਲਈ ਕਹਿ ਭੇਜਿਆ, ਪਰ ਉਹ ਸਿੱਖ ਫੇਰ ਵੀ ਨਾ ਆਇਆ। ਤਦੋਂ ਜੋਗੀ ਨੇ ਕਿਹਾ ਕਿ ਐਸਾ ਕਿਹੋ ਜਿਹਾ ਆਦਮੀ ਹੈ, ਜੋ ਸਵਰਗ ਦੇ ਸੁੱਖ ਦੀ ਇੱਛਾ ਹੀ ਨਹੀਂ ਰੱਖਦਾ। ਉਸ ਵੇਲੇ ਵੀਚਾਰ ਕੇ ਇਹ ਜੋਗੀ ਆਪ ਦਰਸ਼ਨ ਦੇਣ ਲਈ ਭਾਈ ਤਿਲਕਾ ਜੀ ਦੇ ਘਰ ਨੂੰ ਚੱਲ ਪਿਆ। ਜਦੋਂ ਭਾਈ ਤਿਲਕਾ ਜੀ ਨੂੰ ਉਸ ਦੇ ਆਉਣ ਦਾ ਪਤਾ ਲੱਗਿਆ ਤਾਂ ਇਸਨੇ ਆਪਣੇ ਘਰ ਦੇ ਦਰਵਾਜ਼ੇ ਬੰਦ ਕਰ ਦਿੱਤੇ। ਜੋਗੀ ਨੇ ਦਰਵਾਜ਼ੇ ਉਪਰ ਖੜ ਕੇ ਆਪ ਅਵਾਜ਼ ਮਾਰੀ ਕਿ ਸਿੱਖਾ ! ਤੂੰ ਬਾਹਰ ਨਿਕਲ ਕੇ ਮੇਰੇ ਦਰਸ਼ਨ ਕਰ, ਮੈਂ ਤੈਨੂੰ ਸਾਰੀ ਉਮਰ ਹੀ ਸਵਰਗ ਦਾ ਸੁੱਖ ਦੇ ਦੇਂਦਾ ਹਾਂ, ਤਦੋਂ ਸਿੱਖ ਨੇ ਅੰਦਰੋਂ ਅਵਾਜ਼ ਮਾਰ ਕੇ ਕਿਹਾ ਕਿ ਹੇ ਜੋਗੀ ! ਮੈਨੂੰ ਤੇਰੇ ਦਰਸ਼ਨਾਂ ਦੀ ਲੋੜ ਨਹੀਂ ਹੈ, ਕਿਉਂਕਿ ਤੇਰੇ ਦਰਸ਼ਨ ਕਰਕੇ ਸਵਰਗ ਵਿਚ ਜਾਣਾ ਪਵੇਗਾ, ਪਰ ਮੈਂ ਆਪਣੇ ਗੁਰੂ ਦੀ ਕ੍ਰਿਪਾ ਸਦਕਾ ਨਰਕ ਸੁਰਗ ਤੋਂ ਰਹਿਤ ਹੋ ਚੁੱਕਾ ਹਾਂ। ਜੈਸਾ ਕਿ :

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥** *(ਸਲੋਕ ਭਗਤ ਕਬੀਰ ਜੀ, ਅੰਗ ੧੩੭੦)*

ਇਹ ਗੱਲ ਸੁਣ ਕੇ ਜੋਗੀ ਨੇ ਵੀਚਾਰਿਆ ਕਿ ਇਹ ਕੋਈ ਪੂਰਨ ਸਿੱਖ ਹੈ, ਮੈਨੂੰ ਇਸਦੇ ਦਰਸ਼ਨ ਕਰਨੇ ਚਾਹੀਦੇ ਹਨ। ਉਸ ਵੇਲੇ ਜੋਗੀ ਨੇ ਕਿਹਾ ਕਿ ਚੱਲ ਤੂੰ ਹੀ ਮੈਨੂੰ ਆਪਣੇ ਦਰਸ਼ਨ ਦੇਣਾ ਕਰ। ਅੱਗੋਂ ਸਿੱਖ ਨੇ ਕਿਹਾ ਕਿ ਜੇਕਰ ਮੈਂ ਦਰਵਾਜ਼ਾ ਖੋਲ੍ਹਿਆ ਤਾਂ ਤੇਰੇ ਦਰਸ਼ਨ ਦੇਖ ਕੇ ਮੈਨੂੰ ਸਵਰਗ ਵਿਚ ਜਾਣਾ ਪਵੇਗਾ, ਇਸ ਲਈ ਪਹਿਲਾਂ ਤੂੰ ਆਪਣਾ ਵਰ ਰੋਕ। ਜੋਗੀ ਨੇ ਕਿਹਾ ਕਿ ਮੈਂ ਆਪਣੇ ਵਰ ਨੂੰ ਰੋਕਦਾ ਹਾਂ। ਉਸ ਵੇਲੇ ਸਿੱਖ ਬਾਹਰ ਆਇਆ। ਜੋਗੀ ਨੇ ਕਿਹਾ ਕਿ ਇਹ ਆਤਮ ਵੀਚਾਰ ਤੂੰ ਕਿਥੋਂ ਪ੍ਰਾਪਤ ਕੀਤੇ ਹਨ। ਸਿੱਖ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸੋਂ ਇਹ ਅਵਸਥਾ ਪ੍ਰਾਪਤ ਕੀਤੀ ਹੈ। ਜੋਗੀ ਨੇ ਕਿਹਾ ਕਿ ਮੈਨੂੰ ਵੀ ਉਸ ਗੁਰੂ ਦੇ ਦਰਸ਼ਨ ਕਰਵਾ। ਭਾਈ ਤਿਲਕੂ ਜੀ ਪਰਉਪਕਾਰ ਵਾਸਤੇ ਉਸ ਜੋਗੀ ਨੂੰ ਨਾਲ ਲੈ ਕੇ ਤੁਰ ਪਏ। ਜਦੋਂ ਅੰਮ੍ਰਿਤਸਰ ਦੇ ਰਸਤੇ ਵੱਲ ਜਾ ਰਹੇ ਸਨ, ਤਦੋਂ ਜੋਗੀ ਨੇ ਪੁੱਛਿਆ ਕਿ ਤੇਰੇ ਗੁਰੂ ਦੀ ਉਮਰ ਕਿਤਨੀ ਕੁ ਹੈ। ਸਿੱਖ ਨੇ ਕਿਹਾ ਕਿ ਚਾਲ੍ਹੀ ਕੁ ਵਰ੍ਹੇ ਹੋਵੇਗੀ। ਇਹ ਸੁਣ ਕੇ ਜੋਗੀ ਨੇ ਹੰਕਾਰ ਨਾਲ ਕਿਹਾ ਕਿ ਤੇਰੇ ਗੁਰੂ ਨੇ ਕੋਈ ਸਾਧਨਾ ਨਹੀਂ ਕੀਤੀ ਹੋਵੇਗੀ, ਮੇਰੀ ਸਾਢੇ ਚਾਰ ਸੌ ਵਰ੍ਹੇ ਦੀ ਉਮਰ ਹੈ ਅਤੇ ਮੈਂ ਸਾਰੀ ਉਮਰ ਹੀ ਸਾਧਨਾ ਕਰਦਾ ਰਿਹਾ ਹਾਂ। ਸਿੱਖ ਨੇ ਕਿਹਾ ਕਿ ਹੇ ਜੋਗੀ ! ਤੂੰ ਆਪਣੀ ਉਮਰ ਦਾ ਕੀ ਮਾਣ ਕਰਦਾ ਹੈਂ, ਕੀ ਪਤਾ ਤੈਨੂੰ ਮਾਣ ਸਹਿਤ ਜਾਣਦੇ ਗੁਰੂ ਜੀ ਦਰਸ਼ਨ ਦੇਣ ਵੀ ਕਿ ਨਾ ਦੇਣ। ਜੋਗੀ ਨੇ ਸੰਕਲਪ ਕਰ ਲਿਆ ਕਿ ਮੈਨੂੰ ਨਾ ਹੀ ਦਰਸ਼ਨ ਹੋਣ। ਏਧਰ ਅੰਤਰਜਾਮੀ ਸਤਿਗੁਰੂ ਜੀ ਨੇ ਅਠਸਠ ਘਾਟ ਦੇ ਅਸਥਾਨ ਉਪਰ ਆਪਣੇ ਉਦਾਲੇ ਸਿੱਖਾਂ ਪਾਸੋਂ ਕਨਾਤ ਤਨਵਾ ਦਿੱਤੀ। ਜਦੋਂ ਜੋਗੀ ਅਤੇ ਸਿੱਖ ਸਤਿਗੁਰਾਂ ਦੇ ਪਾਸ ਪਹੁੰਚੇ ਤਾਂ ਸਿੱਖ ਅੰਦਰ ਚਲਾ ਗਿਆ ਅਤੇ ਜੋਗੀ ਨੂੰ ਅੰਦਰ ਜਾਣ ਦੀ ਆਗਿਆ ਨਾ ਮਿਲੀ। ਇਹ ਕਨਾਤ ਦੇ ਬਾਹਰ ਹੀ ਬੈਠ ਗਿਆ। ਅੰਤਰਜਾਮੀ ਸਤਿਗੁਰਾਂ ਨੇ ਕਨਾਤ ਦੇ ਅੰਦਰੋਂ ਅਵਾਜ਼ ਮਾਰ ਕੇ ਕਿਹਾ ਕਿ ਹੇ ਜੋਗੀ ! ਤੇਰਾ ਕੰਨ ਅਤੇ ਤੇਰੀ ਮੁੰਦ੍ਰਾ ਕਿਥੇ ਹੈ। ਜੋਗੀ ਇਹ ਸੁਣ ਕੇ ਬਹੁਤ ਹੈਰਾਨ ਹੋਇਆ ਕਿ ਇਨ੍ਹਾਂ ਨੂੰ ਕਿਵੇਂ ਪਤਾ ਕਿ ਮੇਰਾ ਇਕ ਕੰਨ ਨਹੀਂ ਹੈ, ਕਿਉਂਕਿ ਮੈਂ ਤਾਂ ਆਪਣੇ ਕੰਨ ਕੱਪੜੇ ਨਾਲ ਲਪੇਟਿਆ ਹੋਇਆ ਹੈ, ਉਸ ਵੇਲੇ ਸਤਿਗੁਰਾਂ ਨੇ ਕਨਾਤ ਥਾਣੀਂ ਹੱਥ ਬਾਹਰ ਕੱਢ ਕੇ ਉਸਦਾ ਕੰਨ ਅਤੇ ਮੁੰਦ੍ਰਾ ਉਸਦੀ ਝੋਲੀ ਵਿਚ ਸੁੱਟ ਦਿੱਤੀ ਅਤੇ ਕਿਹਾ ਕਿ ਹੇ ਜੋਗੀ ! ਪਛਾਣ ਕਰ ਇਹ ਤੇਰਾ ਹੀ ਕੰਨ ਤੇ ਮੁੰਦ੍ਰਾ ਹੈ। ਇਹ ਅੰਤਰਜਾਮਤਾ ਨੂੰ ਸਮਝ ਕੇ ਜੋਗੀ ਦਾ ਮਾਣ ਟੁੱਟ ਗਿਆ ਅਤੇ ਨਿਮਰਤਾ ਵਿਚ ਆ ਕੇ ਸਤਿਗੁਰਾਂ ਨੂੰ ਦਰਸ਼ਨ ਦੇਣ ਲਈ ਕਿਹਾ। ਤਦੋਂ ਸਤਿਗੁਰਾਂ ਨੇ ਕਨਾਤ ਹਟਾ ਦਿੱਤੀ ਅਤੇ ਇਹ ਜੋਗੀ ਸਤਿਗੁਰਾਂ ਦੇ ਚਰਨਾਂ ਉਪਰ ਡਿੱਗ ਪਿਆ। ਫੇਰ ਸਤਿਗੁਰਾਂ ਪਾਸੋਂ ਉਪਦੇਸ਼ ਦੀ ਯਾਚਨਾ ਕੀਤੀ। ਉਸ ਵੇਲੇ ਜੋਗੀ ਦੇ ਪ੍ਰਥਾਏ ਰਾਗ ਰਾਮਕਲੀ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਘਰੁ ੨ = ਦੂਸਰੇ ਸੁਰਤਾਲ ਦੇ ਵਿਚ ਪਹਿਲਾਂ ਮੰਗਲ ਕਰਦਿਆਂ ਇਹ ਅੱਗੇ ਦੋ ਸ਼ਬਦ ਉਚਾਰਣ ਕਰਕੇ ਉਪਦੇਸ਼ ਬਖ਼ਸ਼ਿਸ਼ ਕੀਤਾ :

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਚਾਰਿ ਪੁਕਾਰਹਿ; ਨਾ ਤੂ ਮਾਨਹਿ ॥ ਖਟੁ ਭੀ; ਏਕਾ ਬਾਤ ਵਖਾਨਹਿ ॥

ਹੇ ਜੋਗੀ ! ਚਾਰ ਬੇਦ ਵੀ ਪ੍ਰਭੂ ਦੇ ਜਿਸ ਸਿਧਾਂਤ ਨੂੰ ਪੁਕਾਰਹਿ = ਪੁਕਾਰ-ਪੁਕਾਰ ਕੇ ਆਖ ਰਹੇ ਹਨ, ਉਹ ਤੂੰ ਮਾਨਹਿ = ਮੰਨਣਾ ਨਹੀਂ ਕਰਦਾ।

ਖਟੁ = ਛੇ ਸ਼ਾਸਤ੍ਰ ਭੀ = ਵੀ ਏਕਾ = ਇਕ ਇਹੋ ਹੀ ਬਾਤ = ਗੱਲ ਵਖਾਨਹਿ = ਕਥਨ ਕਰ ਰਹੇ ਹਨ **ਅਥਵਾ** ਚਾਰ ਬੇਦਾਂ ਵਿਚ ਬ੍ਰਹਮਾ ਪੁਕਾਰ ਰਿਹਾ ਹੈ, ਪਰ ਤੂੰ ਉਹ ਗਿਆਨ ਮੰਨਣਾ ਨਹੀਂ ਕਰਦਾ। ਫੇਰ ਛੇ ਸ਼ਾਸਤ੍ਰਾਂ ਵਾਲੇ ਰਿਖੀ ਮੁਨੀ ਵੀ ਇਕ ਇਹੋ ਹੀ ਗੱਲ ਕਹਿ ਰਹੇ ਹਨ।

## ਦਸ ਅਸਟੀ ਮਿਲਿ; ਏਕੋ ਕਹਿਆ ॥ ਤਾ ਭੀ ਜੋਗੀ; ਭੇਦੁ ਨ ਲਹਿਆ ॥੧॥

ਦਸ ਅਸਟੀ = ਦਸ + ਅੱਠ ਭਾਵ ਅਠਾਰਾਂ ਪੁਰਾਣਾਂ ਨੇ ਮਿਲ ਕੇ **ਵਾ:** ਅਠਾਰਾਂ ਪੁਰਾਣਾਂ ਨੂੰ ਲਿਖਣ ਵਾਲੇ ਬਿਆਸ ਆਦਿਕਾਂ ਨੇ ਵੀ ਇਕ ਪਰਮਾਤਮਾ ਦੀ ਪ੍ਰਾਪਤੀ ਕਰਨ ਨੂੰ ਕਿਹਾ ਹੈ।

ਹੇ ਜੋਗੀ ! ਤੂੰ ਤਾਂ ਭੀ = ਵੀ ਪ੍ਰਭੂ ਦੀ ਪ੍ਰਾਪਤੀ ਦੇ ਭੇਦੁ = ਭੇਤ ਨੂੰ ਲਹਿਆ = ਜਾਨਣਾ ਨਹੀਂ ਕੀਤਾ ॥੧॥

## ਕਿੰਕੁਰੀ; ਅਨੂਪ ਵਾਜੈ ॥ ਜੋਗੀਆ; ਮਤਵਾਰੋ ਰੇ ॥੧॥ਰਹਾਉ॥

ਜਿਹੜੀ ਬਾਹਰੀ ਕਿੰਕੁਰੀ = ਕਿੰਗਰੀ (ਤੂਤਨੀ) ਵਾਜੈ = ਵੱਜ ਰਹੀ ਹੈ, ਤੂੰ ਇਸਨੂੰ ਬਹੁਤ ਅਨੂਪ = ਸੁੰਦਰ ਮੰਨੀ ਬੈਠਾ ਹੈਂ।

ਰੇ = ਹੇ ਜੋਗੀਆ ! ਤੂੰ ਇਸ ਬਾਹਰੀ ਕਿੰਗਰੀ ਸੁਣਨ ਦੇ ਵਿਚ ਹੀ ਮਤਵਾਰੋ = ਮਸਤ, ਕਮਲਾ ਹੋਇਆ ਫਿਰਦਾ ਹੈਂ।

**ਅਥਵਾ** ਤੇਰੇ ਹਿਰਦੇ ਅੰਦਰ ਚੇਤਨ ਸੱਤਾ, ਸਤਿਨਾਮ ਵਾਹਿਗੁਰੂ ਜਾਂ ਅਜਪਾ ਜਾਪ ਦੀ ਜਾਂ ਸਜਾਤੀ ਬਿਰਤੀ ਦਾ ਪ੍ਰਵਾਹ ਤੇ ਵਿਜਾਤੀ ਬਿਰਤੀ ਦਾ ਤਿਆਗ ਰੂਪ ਅਨੂਪ = ਉਪਮਾ ਤੋਂ ਰਹਿਤ ਸੁੰਦਰ ਕਿੰਗਰੀ ਵੱਜ ਰਹੀ ਹੈ।

ਹੇ ਜੋਗੀਆ ! ਤੂੰ ਦੇਹ ਅਧਿਆਸ ਵਿਚ ਹੀ ਮਤਵਾਰੋ = ਕਮਲਾ ਹੋਇਆ ਫਿਰਦਾ ਹੈਂ **ਵਾ:** ਜੇਕਰ ਤੂੰ ਐਸੀ ਕਿੰਗਰੀ ਨੂੰ ਆਪਣੇ ਅੰਦਰ ਵਜਾ ਲਵੇਂਗਾ ਤਾਂ ਤੂੰ ਅਨੰਦ ਵਿਚ ਮਸਤ ਹੋ ਜਾਵੇਂਗਾ ॥੧॥ਰਹਾਉ॥

## ਪ੍ਰਥਮੇ; ਵਸਿਆ ਸਤ ਕਾ ਖੇੜਾ ॥ ਤ੍ਰਿਤੀਏ ਮਹਿ; ਕਿਛੁ ਭਇਆ ਦੁਤੇੜਾ ॥

ਹੇ ਜੋਗੀ ! ਪ੍ਰਥਮੇ = ਪਹਿਲਾਂ ਸਤਜੁਗ ਦੇ ਵਿਚ ਸਤ = ਸੱਚ ਕਾ = ਦਾ ਖੇੜਾ = ਨਗਰ ਵੱਸਿਆ ਸੀ, ਭਾਵ ਸਭ ਲੋਕ ਸਤ ਪ੍ਰਤੱਗੀ ਸਨ।

ਤ੍ਰਿਤੀਏ = ਤ੍ਰੇਤੇ ਜੁਗ ਵਿਚ ਕਿਛੁ = ਕੁਝ ਦੁਤੇੜਾ = ਦੂਜਾ ਭਾਵ ਭਇਆ = ਹੋ ਗਿਆ, ਭਾਵ ਲੋਕਾਂ ਨੇ ਸੱਚ ਨੂੰ ਤਿਆਗ ਦਿੱਤਾ ਅਤੇ ਝੂਠ ਤੇ ਪਖੰਡ ਦਾ ਬੋਲ-ਬਾਲਾ ਹੋ ਗਿਆ।

## ਦੁਤੀਆ; ਅਰਧੋ ਅਰਧਿ ਸਮਾਇਆ ॥ ਏਕੁ ਰਹਿਆ; ਤਾ ਏਕੁ ਦਿਖਾਇਆ ॥੨॥

ਦੁਤੀਆ = ਦੁਆਪੁਰ ਜੁਗ ਵਿਚ ਅਰਧੋ ਅਰਧਿ = ਅੱਧੋ-ਅੱਧ ਤਪ (ਜਗ) ਦੇ ਦਾਨ ਰਹਿ ਗਿਆ ਅਤੇ ਸਤ ਤੇ ਸੌਚ ਸਮਾਇਆ = ਸਮਾਅ ਗਿਆ, ਭਾਵ ਧਰਮ ਦਾ ਅੱਧਾ ਹਿੱਸਾ ਰਹਿ ਗਿਆ।

ਹੁਣ ਕਲਜੁਗ ਦੇ ਸਮੇਂ ਵਿਚ ਜਦੋਂ ਧਰਮ ਦਾ ਇਕ ਦਾਨ ਰੂਪੀ ਪੈਰ ਰਹਿ ਗਿਆ ਹੈ ਤਾਂ ਏਕ ਦਾਨ ਹੀ ਦਿਖਾਇਆ = ਦੇਖਣ ਵਿਚ ਆਇਆ ਹੈ ॥੨॥

### ਦੂਸਰਾ ਅਰਥ

**ਪ੍ਰਥਮੇ; ਵਸਿਆ ਸਤ ਕਾ ਖੇੜਾ ॥ ਤ੍ਰਿਤੀਏ ਮਹਿ; ਕਿਛੁ ਭਇਆ ਦੁਤੇੜਾ ॥**

ਹੇ ਜੋਗੀ ! ਜਿਸਦੇ ਹਿਰਦੇ ਵਿਚ ਪ੍ਰਥਮੇ = ਪਹਿਲਾਂ ਸਤ ਸੰਤੋਖ ਆਦਿ ਗੁਣਾਂ ਦਾ ਖੇੜਾ = ਨਗਰ ਵੱਸਿਆ ਹੈ, ਭਾਵ ਅੰਤਹਕਰਨ ਰੂਪੀ ਨਗਰ ਗੁਣਾਂ ਨਾਲ ਭਰਪੂਰ ਹੈ।

ਫੇਰ ਉਸ ਨੂੰ ਤ੍ਰਿਤੀਏ = ਤਿੰਨਾਂ ਗੁਣਾਂ **ਵਾ:** ਤਿੰਨਾਂ ਗੁਣਾਂ ਵਾਲੇ ਸੰਸਾਰ ਵਿਚ ਕੁਝ ਦੁਤੇੜਾ = ਨਯੂਨਤਾ ਪੈਦਾ ਹੋ ਜਾਂਦੀ ਹੈ।

**ਦੁਤੀਆ; ਅਰਧੋ ਅਰਧਿ ਸਮਾਇਆ ॥ ਏਕੁ ਰਹਿਆ; ਤਾ ਏਕੁ ਦਿਖਾਇਆ ॥੨॥**

ਦੁਤੀਆ = ਦੋ ਜੀਵ ਤੇ ਈਸ਼ਰ ਇਨ੍ਹਾਂ ਦਾ ਅੱਧਾ ਭਾਗ ਜੋ ਮਾਇਆ, ਅਵਿੱਦਿਆ ਹੈ, ਉਹ ਦੂਰ ਕਰ ਦੇਂਦਾ ਹੈ ਅਤੇ ਅੱਧਾ ਭਾਗ ਜੋ ਚੇਤਨ ਹੈ, ਉਸ ਵਿਚ ਸਮਾਅ ਜਾਂਦਾ ਹੈ।

ਫੇਰ ਜਦੋਂ ਏਕ = ਇਕ ਚੇਤਨ ਹੀ ਰਹਿ ਜਾਂਦਾ ਹੈ, ਤਦੋਂ ਇਕ ਹੀ ਦੇਖਣ ਵਿਚ ਆਉਂਦਾ ਹੈ **ਵਾ:** ਜਦੋਂ ਜੀਵ ਈਸ਼ ਦੇ ਭੇਦ ਗਿਆਨ ਨੂੰ ਮੇਟ ਕੇ ਇਕ ਆਤਮਾ ਹੀ ਰਹਿ ਗਿਆ ਨਿਸਚੇ ਹੁੰਦਾ ਹੈ ਤਾਂ ਸਤਿਗੁਰੂ ਜੀ ਉਸ ਸਮੇਂ ਉਸ ਆਤਮ ਸਰੂਪ ਨੂੰ ਪ੍ਰਗਟ ਕਰਕੇ ਵਿਖਾਈ ਦੇਂਦੇ ਹਨ ॥੨॥

## ਏਕੈ ਸੂਤਿ; ਪਰੋਏ ਮਣੀਏ ॥ ਗਾਠੀ ਭਿਨਿ ਭਿਨਿ; ਭਿਨਿ ਭਿਨਿ ਤਣੀਏ ॥

ਹੇ ਜੋਗੀ ! ਉਸ ਪ੍ਰਭੂ ਨੇ ਏਕੈ = ਇਕ ਪ੍ਰਾਣਾਂ, ਹੁਕਮ, ਪ੍ਰਾਲਬਧ, ਚੇਤਨ ਸੱਤਾ ਰੂਪੀ ਸੂਤਿ = ਧਾਗੇ ਵਿਚ ਜੀਵਾਂ ਰੂਪੀ ਮਣੀਏ = ਮਣਕੇ ਪਰੋਏ ਹੋਏ ਹਨ।

ਜੋ ਚਾਰ ਬਰਨ, ਚਾਰੇ ਖਾਣੀਆਂ ਰੂਪੀ ਭਿਨਿ ਭਿਨਿ = ਵੱਖੋ-ਵੱਖ ਅਤੇ ਭਿਨਿ ਭਿਨਿ = ਵੱਖੋ-ਵੱਖ ਗਾਠੀ = ਗੰਢਾਂ ਵਿਚ ਤਣੀਏ = ਤਣੇ ਹੋਏ ਹਨ।

## ਫਿਰਤੀ ਮਾਲਾ; ਬਹੁ ਬਿਧਿ ਭਾਇ ॥ ਖਿੰਚਿਆ ਸੂਤੁ; ਤ ਆਈ ਥਾਇ ॥੩॥

ਇਹ ਜੀਵਾਂ ਰੂਪੀ ਮਾਲਾ ਬਹੁ = ਬਹੁਤ ਬਿਧਿ = ਤਰ੍ਹਾਂ ਨਾਲ ਬਹੁਤ ਭਾਇ = ਪ੍ਰਕਾਰ ਕਰਕੇ ਫਿਰਤੀ = ਫਿਰਦੀ ਹੈ।

ਜਦੋਂ ਪ੍ਰਭੂ ਨੇ ਆਪਣੀ ਸੱਤਾ ਰੂਪੀ ਸੂਤੁ = ਧਾਗੇ ਨੂੰ ਖਿੰਚਿਆ = ਖਿੱਚਣਾ ਕੀਤਾ, ਤਾ = ਤਦੋਂ ਸਭ ਆਪਣੀ ਥਾਇ = ਥਾਂ ਆਈ = ਆ ਜਾਂਦੀ ਹੈ, ਭਾਵ ਸਾਰੇ ਸਰੀਰਾਂ ਦਾ ਨਾਸ਼ ਹੋ ਜਾਂਦਾ ਹੈ।

**ਅਥਵਾ** ਇਹ ਜੀਵਾਂ ਦੀ ਮਾਲਾ = ਪੰਗਤੀ ਬਹੁਤ ਤਰ੍ਹਾਂ ਦੀ ਵਾਸ਼ਨਾ ਨਾਲ ਬਹੁਤ ਪ੍ਰਕਾਰ ਕਰਕੇ ਮਾਇਆ ਵਿਚ ਫਿਰ ਰਹੀ ਹੈ।

ਜਿਸ ਨੇ ਆਪਣੇ ਚਿੱਤ ਨੂੰ ਖਿੱਚ ਕੇ ਸੂਤ ਦੀ ਨਿਆਈਂ ਚੇਤਨ ਸਰੂਪ ਵਿਚ ਜੋੜਨਾ ਕੀਤਾ ਹੈ, ਉਨ੍ਹਾਂ ਦੀ ਇਹ ਮਾਇਆ ਥਾਂ ਆ ਗਈ ਹੈ, ਭਾਵ ਅਧੀਨ ਹੋ ਗਈ ਹੈ ਅਤੇ ਸਭ ਵਿਚ ਬ੍ਰਹਮ ਰੂਪ ਹੀ ਦਿਸਣ ਲੱਗ ਜਾਂਦਾ ਹੈ ॥੩॥

## ਚਹੁ ਮਹਿ; ਏਕੈ ਮਟੁ ਹੈ ਕੀਆ ॥ ਤ ਹ ਬਿਖੜੇ ਥਾਨ; ਅਨਿਕ ਖਿੜਕੀਆ ॥

ਚਹੁ = ਚਾਰ ਜੁਗਾਂ ਮਹਿ = ਵਿਚ **ਵਾ:** ਚਾਰ ਤੱਤ, ਭਾਵ ਪਾਣੀ, ਹਵਾ, ਅੱਗ, ਧਰਤੀ ਅਤੇ ਪੰਜਵਾਂ ਅਕਾਸ਼ (ਜਾਂ ਚਾਰ ਵਾਕੀਏ ਅਤੇ ਮੁਸਲਮਾਨ ਪਹਿਲੇ ਚਾਰ ਤੱਤਾਂ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਮੰਨਦੇ ਹਨ) ਦੁਆਰਾ ਏਕੈ = ਇਕ ਹਰੀ ਨੇ ਇਹ ਸਰੀਰ ਰੂਪ ਮਟ ਬਣਾਉਣਾ ਕੀਆ = ਕੀਤਾ ਹੈ।

ਤਹ = ਤਿਸ ਵਿਚ ਪੰਜਾਂ ਕੋਸ਼ਾਂ ਰੂਪੀ ਬਿਖੜੇ ਥਾਨ = ਅਸਥਾਨ ਹਨ ਅਤੇ ਵਾਸ਼ਨਾ ਰੂਪੀ ਜਾਂ ਬਹੱਤਰ ਕੋਠੜੀਆਂ ਰੂਪੀ ਅਨਿਕ = ਅਨੇਕਾਂ ਖਿੜਕੀਆਂ ਹਨ **ਵਾ:** ਬਹੱਤਰ ਕ੍ਰੋੜ, ਬਹੱਤਰ ਲੱਖ ਬਹੱਤਰ ਹਜ਼ਾਰ ਦੋ ਸੌ ਦੋ ਜਾਂ ਕਈ ਵਿਦਵਾਨਾਂ ਅਨੁਸਾਰ ਬਹੱਤਰ ਕ੍ਰੋੜ, ਬਹੱਤਰ ਲੱਖ, ਦਸ ਹਜ਼ਾਰ ਦੋ ਸੌ ਇਕ ਸੂਖਮ ਨਾੜਾਂ ਰੂਪੀ ਅਨੇਕਾਂ ਖਿੜਕੀਆਂ ਹਨ।

## ਖੋਜਤ ਖੋਜਤ; ਦੁਆਰੇ ਆਇਆ ॥
## ਤਾ ਨਾਨਕ ਜੋਗੀ; ਮਹਲੁ ਘਰੁ ਪਾਇਆ ॥੪॥

ਹੇ ਜੋਗੀ ! ਜਦ ਕੋਈ ਬੇਦਾਂ ਸ਼ਾਸਤ੍ਰਾਂ, ਮਹਾਂਪੁਰਖਾਂ ਦੀ ਸੰਗਤ ਦੁਆਰਾ ਖੋਜਤ ਖੋਜਤ = ਲੱਭਦਾ ਲੱਭਦਾ ਸਤਸੰਗਤ, ਗੁਰੂ ਦੀ ਸ਼ਰਨ ਦੇ ਦੁਆਰੇ ਉਪਰ ਆਇਆ = ਆਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੋਗੀ ! ਤਾ = ਤਦੋਂ ਉਸ ਨੇ ਮਹਲੁ = ਸਰੂਪ ਰੂਪੀ ਘਰ ਪਾਇਆ = ਪਾਉਣਾ ਕੀਤਾ **ਵਾ:** ਸਰੂਪ ਰੂਪੀ ਮਹੱਲ ਅਤੇ ਤੁਰੀਆ ਪਦ ਰੂਪੀ ਘਰ ਨੂੰ ਪਾਉਣਾ ਕੀਤਾ ਹੈ ॥੪॥

## ਇਉ; ਕਿੰਕੁਰੀ ਆਨੂਪ ਵਾਜੈ ॥

ਹੇ ਜੋਗੀ ! ਇਉ = ਇਸ ਪ੍ਰਕਾਰ ਚੇਤਨ ਸੱਤਾ, ਅਜਪਾ ਜਾਪ ਰੂਪੀ ਆਨੂਪ = ਸੁੰਦਰ ਕਿੰਕੁਰੀ = ਕਿੰਗਰੀ ਵਾਜੈ = ਵੱਜਦੀ ਹੈ।

## ਸੁਣਿ; ਜੋਗੀ ਕੈ ਮਨਿ, ਮੀਠੀ ਲਾਗੈ ॥੧॥ਰਹਾਉ ਦੂਜਾ॥੧॥੧੨॥

ਜੋ ਸੁਣ ਕਰਕੇ ਹਰੇਕ ਜੋਗੀ **ਵਾ:** ਪ੍ਰਭੂ ਵਿਚ ਜੋਗੀ = ਜੁੜਨ ਵਾਲੇ ਹਰੇਕ ਮਨੁੱਖ ਕੈ = ਦੇ ਮਨਿ = ਹਿਰਦੇ ਵਿਚ ਮੀਠੀ = ਪਿਆਰੀ ਲਾਗੈ = ਲੱਗਦੀ ਹੈ ॥੧॥ਰਹਾਉ ਦੂਜਾ॥੧॥੧੨॥

## ਰਾਮਕਲੀ ਮਹਲਾ ੫ ॥

ਜੋਗੀ ਨੇ ਜੋ ਬਾਹਰੀ ਜੋਗ ਦੇ ਚਿੰਨ੍ਹ ਧਾਰਨ ਕੀਤੇ ਸਨ, ਉਨ੍ਹਾਂ ਨੂੰ ਦੇਖ ਕੇ ਅਤੇ ਉਸਦੇ ਹੰਕਾਰ ਨੂੰ ਨਵਿਰਤ ਕਰਨ ਲਈ ਇਹ ਦੂਸਰਾ ਸ਼ਬਦ ਉਸਦੇ ਪ੍ਰਥਾਏ ਉਚਾਰਣ ਕੀਤਾ :

## ਤਾਗਾ ਕਰਿ ਕੈ; ਲਾਈ ਥਿਗਲੀ ॥ ਲਉ ਨਾੜੀ; ਸੂਆ ਹੈ ਅਸਤੀ ॥

ਹੇ ਜੋਗੀ ! ਸੂਖਮ ਸਰੀਰ ਰੂਪੀ ਧਾਗੇ ਕਰਕੇ ਪ੍ਰਭੂ ਨੇ ਅਸਥੂਲ ਸਰੀਰ ਰੂਪੀ ਥਿਗਲੀ = ਟਾਕੀ ਲਾਈ ਹੋਈ ਹੈ।

ਲਉ = ਸਮੂਹ **ਵਾ:** ਲਉ = ਲਵੀਆਂ, ਕੋਮਲ ਨਾੜੀਆਂ ਤ੍ਰੋਪੇ ਹਨ ਅਤੇ ਅਸਤੀ = ਹੱਡੀਆਂ, ਮੋਟੀਆਂ ਨਾੜਾਂ ਸੂਆ = ਸੂਈਆਂ ਦੀ ਨਿਆਈਂ ਹਨ।

**ਅਥਵਾ** ਅਸਥੂਲ ਸਰੀਰ ਖਿੰਥਾ ਦੀ ਨਿਆਈਂ ਹੈ, ਅਸਤੀ = ਮੋਟੀਆਂ ਨਾੜਾਂ, ਹੱਡੀਆਂ ਸੂਆ ਰੂਪ ਹਨ, ਲਉ = ਲਵੀਆਂ, ਭਾਵ ਸੂਖਮ ਨਾੜੀਆਂ ਰੂਪੀ ਤਾਗੇ ਕਰਕੇ ਇਹ ਤੁਚਾ (ਚਮੜੀ) ਰੂਪੀ ਥਿਗਲੀ = ਟਾਕੀ ਲਗਾਉਣਾ ਕੀਤੀ ਹੈ।

## ਅੰਭੈ ਕਾ; ਕਰਿ ਡੰਡਾ ਧਰਿਆ ॥ ਕਿਆ ਤੂ ਜੋਗੀ; ਗਰਬਹਿ ਪਰਿਆ ॥੧॥

ਪ੍ਰਭੂ ਨੇ ਅੰਭੈ = ਜਲ ਆਦਿ ਪੰਜਾਂ ਤੱਤਾਂ ਕਾ = ਦਾ **ਵਾ:** ਅੰਭੈ = ਪਾਣੀ ਭਾਵ ਮਾਂ ਦਾ ਰਕਤ ਤੇ ਪਿਤਾ ਦੇ ਬਿੰਦ ਤੋਂ ਇਹ ਸਰੀਰ ਰੂਪੀ ਡੰਡਾ ਬਣਾ ਕਰਕੇ ਧਰਿਆ = ਰੱਖਿਆ ਹੈ **ਵਾ:** ਪ੍ਰਭੂ ਦੇ ਪ੍ਰੇਮ ਰੂਪੀ ਪਾਣੀ ਅਤੇ ਚਿੱਤ ਨੂੰ ਵਿਕਾਰਾਂ ਵੱਲੋਂ ਰੋਕ ਕੇ ਸਿੱਧਾ ਕਰਨ ਰੂਪ ਡੰਡਾ ਧਾਰਨ ਕਰ।

ਹੇ ਜੋਗੀ ! ਤੂੰ ਕੀ ਇਸ ਨਾਸ਼ਮਾਨ ਸਰੀਰ ਦੇ ਗਰਬਹਿ = ਹੰਕਾਰ ਵਿਚ ਪਰਿਆ = ਪਿਆ ਹੋਇਆ ਹੈਂ ॥੧॥

## ਜਪਿ ਨਾਥੁ; ਦਿਨੁ ਰੈਨਾਈ ॥ ਤੇਰੀ ਖਿੰਥਾ; ਦੋ ਦਿਹਾਈ ॥੧॥ਰਹਾਉ॥

ਹੇ ਜੋਗੀ ! ਤੂੰ ਦਿਨ ਰੈਨਾਈ = ਰਾਤ ਨਾਥੁ = ਮਾਲਕ ਪ੍ਰਭੂ ਨੂੰ ਜਪਿ = ਜਪਣਾ ਕਰ।

ਇਹ ਤੇਰੀ ਦੇਹ ਰੂਪੀ ਖਿੰਥਾ = ਗੋਦੜੀ ਦੋ ਕੁ ਦਿਹਾਈ = ਦਿਨਾਂ ਦੀ ਹੀ ਹੈ **ਵਾ:** ਦੋ ਦਿਹਾਈ = (ਦੋ x ਦਸ) ਵੀਹ ਕੁ ਦਿਨਾਂ ਦੀ ਹੈ **ਵਾ:** ਦੋ ਦਿਹਾਈ = (ਦੋ + ਦਸ) ਬਾਰ੍ਹਾਂ ਕੁ ਦਿਨ ਭਾਵ ਥੋੜ੍ਹੇ ਕੁ ਚਿਰ ਦੀ ਮਹਿਮਾਨ ਹੈ, ਛੇਤੀ ਹੀ ਨਾਸ਼ ਹੋ ਜਾਵੇਗੀ ॥੧॥ਰਹਾਉ॥

## ਗਹਰੀ ਬਿਭੂਤ; ਲਾਇ ਬੈਠਾ ਤਾੜੀ ॥ ਮੇਰੀ ਤੇਰੀ; ਮੁੰਦ੍ਰਾ ਧਾਰੀ ॥

ਹੇ ਜੋਗੀ ! ਤੂੰ ਸਰੀਰ ਉਪਰ ਗਹਰੀ = ਗਾੜ੍ਹੀ ਭਾਵ ਸੰਘਣੀ ਬਿਭੂਤ = ਸੁਆਹ ਮਲੀ ਹੋਈ ਹੈ ਅਤੇ ਤਾੜੀ = ਸਮਾਧੀ ਲਾਇ = ਲਾ ਕੇ ਬੈਠਾ ਰਹਿੰਦਾ ਹੈਂ **ਵਾ:** ਬਾਹਰੋਂ ਤਾਂ ਸਮਾਧੀ ਲਾਈ ਬੈਠਾ ਹੈਂ, ਪਰ ਅੰਦਰ ਬਿਭੂਤ = ਮਾਇਆ ਦੀ ਗਹਰੀ ਇੱਛਾ ਲੱਗੀ ਹੋਈ ਹੈ।

ਮੇਰੀ ਤੇਰੀ = ਮੇਰ ਤੇਰ ਰੂਪੀ ਮੁੰਦ੍ਰਾ ਧਾਰੀਆਂ ਹੋਈਆਂ ਹਨ **ਵਾ:** ਕੰਨਾਂ ਵਿਚ ਮੁੰਦ੍ਰਾਂ ਪਾਈਆਂ ਹੋਈਆਂ ਹਨ ਅਤੇ ਹਿਰਦੇ ਅੰਦਰ ਮੇਰ-ਤੇਰ ਕਰਦਾ ਹੈਂ।

## ਮਾਗਹਿ ਟੂਕਾ; ਤ੍ਰਿਪਤਿ ਨ ਪਾਵੈ ॥ ਨਾਥੁ ਛੋਡਿ ਜਾਚਹਿ; ਲਾਜ ਨ ਆਵੈ ॥੨॥

ਹੇ ਜੋਗੀ ! ਤੂੰ ਘਰ ਘਰ ਵਿਚ ਜਾ ਕੇ ਟੂਕਾ = ਟੁੱਕਰ, ਭਾਵ ਭਿੱਖਿਆ ਮਾਗਹਿ = ਮੰਗਦਾ ਹੈਂ, ਪਰ ਤ੍ਰਿਸ਼ਨਾ ਦੇ ਕਾਰਨ ਤੂੰ ਤ੍ਰਿਪਤੀ ਨਹੀਂ ਪਾਵੈ = ਪਾਉਣਾ ਕਰਦਾ।

ਨਾਥੁ = ਮਾਲਕ ਪ੍ਰਭੂ ਨੂੰ ਛੋਡਿ = ਛੱਡ ਕਰਕੇ ਹੋਰ ਪਦਾਰਥ ਆਦਿ ਜਾਚਹਿ = ਮੰਗਦਾ ਹੈਂ, ਤੈਨੂੰ ਲਾਜ = ਸ਼ਰਮ ਨਹੀਂ ਆਵੈ = ਆਉਂਦੀ ॥੨॥

## ਚਲ ਚਿਤ ਜੋਗੀ; ਆਸਣੁ ਤੇਰਾ ॥ ਸਿੰਙੀ ਵਾਜੈ; ਨਿਤ ਉਦਾਸੇਰਾ ॥

ਹੇ ਜੋਗੀ ! ਤੇਰਾ ਚਿੱਤ ਤਾਂ ਚਲ = ਚੰਚਲ ਹੈ, ਇਸ ਲਈ ਤੇਰਾ ਆਸਣ ਲਾਉਣਾ ਕਿਸ ਅਰਥ ਹੈ ? ਭਾਵ ਤੇਰਾ ਚਿੱਤ ਤਾਂ ਇਸਥਿਤ ਨਹੀਂ ਹੈ, ਫੇਰ ਬ੍ਰਹਮ ਵਿਖੇ ਜਾਂ ਦਸਮ ਦੁਆਰ ਵਿਖੇ ਕਿਵੇਂ ਇਸਥਿਤੀ ਪਾਵੇਂਗਾ, ਭਾਵ ਨਹੀਂ ਪਾ ਸਕੇਂਗਾ **ਵਾ:** ਆਸਣ ਭਾਵ ਅਧਿਸ਼ਠਾਨ ਸਰੂਪ ਦੀ ਪ੍ਰਾਪਤੀ ਕਰ ਸਕੇਂਗਾ, ਭਾਵ ਨਹੀਂ ਕਰ ਸਕੇਂਗਾ।

ਲੋਕਾਂ ਦੇ ਭਾਣੇ ਤੇਰੀ ਸਿੰਙੀ ਵਾਜੈ = ਵੱਜ ਰਹੀ ਹੈ, ਪਰ ਤੂੰ ਨਿਤ = ਨਿਤਾਪ੍ਰਤੀ ਪ੍ਰਭੂ ਦੀ ਪ੍ਰਾਪਤੀ, ਸਿਮਰਨ ਭਜਨ ਵੱਲੋਂ ਉਦਾਸੇਰਾ = ਉਪਰਾਮ ਹੀ ਰਹਿੰਦਾ ਹੈਂ **ਵਾ:** ਜੋ ਸਤਿਨਾਮ, ਚੇਤਨ ਸੱਤਾ ਰੂਪੀ ਸਿੰਙੀ ਵੱਜ ਰਹੀ ਹੈ, ਤੂੰ ਉਸ ਵੱਲੋਂ ਉਪਰਾਮ ਰਹਿੰਦਾ ਹੈਂ **ਵਾ:** ਜੇਕਰ ਨਿਤਾਪ੍ਰਤੀ ਸੰਸਾਰ ਦੇ ਮੋਹ ਵੱਲੋਂ ਉਪਰਾਮ ਹੋਣਾ ਕਰੇਂ ਤਾਂ ਤੇਰੇ ਅੰਦਰ ਸਤਿਨਾਮ, ਅਜਪਾ ਜਾਪ ਰੂਪੀ ਸਿੰਙੀ ਵਾਜੈ = ਪ੍ਰਗਟ ਹੋਵੇਗੀ।

## ਗੁਰ ਗੋਰਖ ਕੀ; ਤੈ ਬੂਝ ਨ ਪਾਈ ॥ ਫਿਰਿ ਫਿਰਿ ਜੋਗੀ; ਆਵੈ ਜਾਈ ॥੩॥

ਗੁਰ = ਵੱਡੇ ਤੇ ਗੋਰਖ = ਇੰਦ੍ਰੀਆਂ, ਧਰਤੀ ਦੇ ਜੀਵਾਂ ਦੀ ਰੱਖਿਆ ਕਰਨ ਵਾਲੇ ਪਰਮਾਤਮਾ ਕੀ = ਦੀ ਤੈ = ਤੂੰ ਬੂਝ = ਸਮਝ ਨਹੀਂ ਪਾਈ = ਪਾਉਣਾ ਕੀਤੀ।

ਹੇ ਜੋਗੀ ! ਇਸ ਲਈ ਤੂੰ ਫਿਰਿ ਫਿਰਿ = ਮੁੜ ਮੁੜ ਸੰਸਾਰ ਵਿਚ ਆਵੈ ਜਾਈ = ਆਉਂਦਾ ਜਾਂਦਾ ਰਹੇਂਗਾ ॥੩॥

## ਜਿਸ ਨੋ ਹੋਆ; ਨਾਥੁ ਕ੍ਰਿਪਾਲਾ ॥ ਰਹਰਾਸਿ ਹਮਾਰੀ; ਗੁਰ ਗੋਪਾਲਾ ॥

ਜਿਸ ਮਨੁੱਖ ਦੇ ਨੋ = ਤਾਈਂ ਨਾਥੁ = ਮਾਲਕ ਪ੍ਰਭੂ ਕ੍ਰਿਪਾਲਾ = ਮਿਹਰਵਾਨ ਹੋਆ = ਹੋਇਆ ਹੈ।

ਉਸ ਨੇ ਐਸਾ ਨਿਸਚਾ ਕੀਤਾ ਹੈ ਕਿ ਗੁਰੂ ਅਤੇ ਗੋਪਾਲਾ = ਪਰਮਾਤਮਾ ਅੱਗੇ ਹੀ ਹਮਾਰੀ = ਸਾਡੀ ਰਹਰਾਸਿ = ਅਰਦਾਸ ਹੈ **ਵਾ:** ਗੁਰੂ ਅਤੇ ਗੋਪਾਲਾ = ਪ੍ਰਭੂ ਇਕ ਰੂਪ ਹਨ, ਐਸਾ ਨਿਸਚਾ ਹੀ ਸਾਡੀ ਰਹਰਾਸਿ = ਰਹੁ-ਰੀਤੀ ਹੈ।

## ਨਾਮੈ ਖਿੰਥਾ; ਨਾਮੈ ਬਸਤਰੁ ॥ ਜਨ ਨਾਨਕ; ਜੋਗੀ ਹੋਆ ਅਸਥਿਰੁ ॥੪॥

ਹੇ ਜੋਗੀ ! ਜਿਸ ਨੇ ਪਰਮਾਤਮਾ ਦੇ ਨਾਮੈ = ਨਾਮ ਦੀ ਹੀ ਖਿੰਥਾ = ਗੋਦੜੀ ਪਹਿਨੀ ਹੈ ਅਤੇ ਨਾਮੈ = ਨਾਮ ਨੂੰ ਬਸਤ੍ਰ ਰੂਪ ਸਮਝਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸਾ ਜੋਗੀ ਜਨ ਬ੍ਰਹਮ ਸਰੂਪ ਵਿਚ ਅਸਥਿਰੁ = ਇਸਥਿਤ ਹੋਆ = ਹੋਇਆ, ਹੁੰਦਾ ਹੈ ॥੪॥

## ਇਉ ਜਪਿਆ ਨਾਥੁ; ਦਿਨੁ ਰੈਨਾਈ ॥

ਇਉ = ਇਸ ਪ੍ਰਕਾਰ ਜਿਸ ਨੇ ਦਿਨੁ ਰੈਨਾਈ = ਰਾਤ ਨਾਥੁ = ਮਾਲਕ ਦੇ ਨਾਮ ਨੂੰ ਜਪਿਆ = ਸਿਮਰਨਾ ਕੀਤਾ ਹੈ।

## ਹੁਣਿ ਪਾਇਆ; ਗੁਰੁ ਗੋਸਾਈ ॥੧॥ਰਹਾਉ ਦੂਜਾ॥੨॥੧੩॥

ਉਸਨੇ ਹੁਣ ਭਾਵ ਇਸ ਮਨੁੱਖਾ ਜਨਮ ਵਿਚ ਗੁਰੁ = ਵੱਡੇ ਗੋਸਾਈ = ਮਾਲਕ ਪ੍ਰਭੂ ਨੂੰ **ਵਾ:** ਗੁਰੂ ਦੁਆਰਾ ਮਾਲਕ ਪ੍ਰਭੂ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥ਰਹਾਉ ਦੂਜਾ॥੨॥੧੩॥

## ਰਾਮਕਲੀ ਮਹਲਾ ੫ ॥

## ਕਰਨ ਕਰਾਵਨ; ਸੋਈ ॥ ਆਨ; ਨ ਦੀਸੈ ਕੋਈ ॥

ਹੇ ਗੁਰਸਿੱਖੋ! ਐਸਾ ਨਿਸਚਾ ਕਰੋ ਕਿ ਸੋਈ = ਉਹ ਪਰਮਾਤਮਾ ਹੀ ਸਾਰੇ ਕਾਰਜਾਂ ਨੂੰ ਆਪ ਕਰਨ ਤੇ ਹੋਰਨਾਂ ਤੋਂ ਕਰਾਵਨ = ਕਰਾਉਣ ਵਾਲਾ ਹੈ।

ਉਸ ਤੋਂ ਬਿਨਾਂ ਉਸ ਵਰਗਾ ਆਨ = ਹੋਰ ਕੋਈ ਵੀ ਦੀਸੈ = ਦਿਖਦਾ ਨਹੀਂ ਹੈ।

## ਠਾਕੁਰੁ ਮੇਰਾ; ਸੁਘੜੁ ਸੁਜਾਨਾ ॥ ਗੁਰਮੁਖਿ ਮਿਲਿਆ; ਰੰਗੁ ਮਾਨਾ ॥੧॥

ਹੇ ਭਾਈ! ਮੇਰਾ ਠਾਕੁਰੁ = ਮਾਲਕ ਪ੍ਰਭੂ ਸੁਘੜੁ = ਸ੍ਰੇਸ਼ਟ ਗਿਆਨ ਦੀਆਂ ਘਾੜਤਾਂ ਨੂੰ ਘੜਨ ਵਾਲਾ ਅਤੇ ਸੁਜਾਨਾ = ਅੰਤਰਜਾਮੀ ਹੈ।

ਜਿਨ੍ਹਾਂ ਗੁਰਮੁਖਾਂ ਨੂੰ ਗੁਰਾਂ ਦੁਆਰਾ ਉਹ ਮਿਲਿਆ, ਭਾਵ ਸਾਖਸ਼ਾਤ ਹੋਇਆ ਹੈ, ਉਨ੍ਹਾਂ ਨੇ ਉਸਦੇ ਰੰਗੁ = ਅਨੰਦ ਨੂੰ ਮਾਨਾ = ਮਾਨਣਾ ਕੀਤਾ ਹੈ ॥੧॥

## ਐਸੋ ਰੇ; ਹਰਿ ਰਸੁ ਮੀਠਾ ॥ ਗੁਰਮੁਖਿ; ਕਿਨੈ ਵਿਰਲੈ ਡੀਠਾ ॥੧॥ਰਹਾਉ॥

ਰੇ = ਹੇ ਭਾਈ! ਐਸੋ = ਅਜਿਹਾ ਹਰਿ = ਪ੍ਰਭੂ ਦਾ ਨਾਮ, ਬ੍ਰਹਮਾਨੰਦ ਰੂਪੀ ਰਸ ਬੇਅੰਤ ਮੀਠਾ = ਮਿੱਠਾ ਹੈ।

ਜੋ ਕਿਨੈ = ਕਿਸੇ ਵਿਰਲੈ = ਟਾਵੇਂ ਟਾਵੇਂ ਗੁਰਮੁਖ ਜਨ ਨੇ ਗੁਰਾਂ ਦੁਆਰਾ ਚੱਖ ਕੇ ਡੀਠਾ = ਵੇਖਿਆ ਹੈ ॥੧॥ਰਹਾਉ॥

[ਅੰਗ ੮੮੭]

## ਨਿਰਮਲ ਜੋਤਿ; ਅੰਮ੍ਰਿਤੁ ਹਰਿ ਨਾਮ ॥ ਪੀਵਤ; ਅਮਰ ਭਏ ਨਿਹਕਾਮ ॥

ਹੇ ਭਾਈ! ਉਸ ਪ੍ਰਭੂ ਦੀ ਨਿਰਮਲ = ਉੱਜਲ ਜੋਤਿ = ਜੋਤੀ, ਪ੍ਰਕਾਸ਼ ਹੈ **ਵਾ:** ਨਿਰਮਲ = ਉੱਜਲ ਸਰੂਪ ਤੇ ਜੋਤਿ = ਪ੍ਰਕਾਸ਼ ਸਰੂਪ ਹਰੀ ਦਾ ਨਾਮ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਦੇਣ ਵਾਲਾ ਹੈ।

ਜਿਸ ਨਾਮ ਅੰਮ੍ਰਿਤ ਨੂੰ ਪੀਵਤ = ਪੀਂਦਿਆਂ ਹੀ ਨਿਹਕਾਮ = ਨਿਸ਼ਕਾਮੀ ਪੁਰਖ ਅਮਰ = ਮ੍ਰਿਤੂ ਤੋਂ ਰਹਿਤ ਭਏ = ਹੋ ਗਏ ਹਨ।

## ਤਨੁ ਮਨੁ ਸੀਤਲੁ; ਅਗਨਿ ਨਿਵਾਰੀ ॥ ਅਨਦ ਰੂਪ; ਪ੍ਰਗਟੇ ਸੰਸਾਰੀ ॥੨॥

ਉਨ੍ਹਾਂ ਦਾ ਤਨੁ = ਸਰੀਰ ਤੇ ਮਨ ਵੀ ਸੀਤਲੁ = ਠੰਢਾ ਹੋ ਗਿਆ ਹੈ ਅਤੇ ਪ੍ਰਭੂ ਨੇ ਉਨ੍ਹਾਂ ਦੀ ਤ੍ਰਿਸ਼ਨਾ, ਈਰਖਾ ਰੂਪੀ ਅਗਨਿ = ਅੱਗ ਵੀ ਨਿਵਾਰੀ = ਨਵਿਰਤ ਕਰ ਦਿੱਤੀ ਹੈ।

ਉਨ੍ਹਾਂ ਨੂੰ ਇਸ ਸੰਸਾਰੀ = ਸੰਸਾਰ ਵਿਚ ਰਹਿੰਦਿਆਂ ਹੀ ਅਨੰਦ ਸਰੂਪ ਪ੍ਰਭੂ ਜੀ ਪ੍ਰਗਟੇ = ਪ੍ਰਗਟ,

ਸਾਖਸ਼ਾਤ ਹੋ ਗਏ ਹਨ **ਵਾ:** ਸੰਸਾਰੀ ਭਾਵ ਗ੍ਰਿਹਸਥੀ ਰਹਿੰਦਿਆਂ **ਵਾ:** ਜਦੋਂ (ਸੰਸ + ਆਰੀ) ਸੰਸ = ਸੰਸਿਆਂ ਦੇ ਆਰੀ = ਵੈਰੀ ਹੋਏ ਤਦੋਂ ਅਨੰਦ ਸਰੂਪ ਪ੍ਰਭੂ ਹਿਰਦੇ ਅੰਦਰੋਂ ਪ੍ਰਗਟ ਹੋ ਆਏ ॥੨॥

## ਕਿਆ ਦੇਵਉ; ਜਾ ਸਭੁ ਕਿਛੁ ਤੇਰਾ ॥ ਸਦ ਬਲਿਹਾਰਿ ਜਾਉ; ਲਖ ਬੇਰਾ ॥

ਹੇ ਪ੍ਰਭੂ ! ਮੈਂ ਕਿਆ = ਕੀ ਪਦਾਰਥ, ਭੇਟਾ ਆਦਿ ਆਪ ਜੀ ਨੂੰ ਦੇਵਉ = ਦੇਣਾ ਕਰਾਂ ਜਾ = ਜਦੋਂ ਸਭੁ = ਸਾਰਾ ਕਿਛੁ = ਕੁਝ ਤੇਰਾ ਹੀ ਦਿੱਤਾ ਹੋਇਆ ਹੈ।

ਮੈਂ ਲਖ = ਲੱਖਾਂ ਬੇਰਾ = ਵਾਰ ਸਦ = ਹਮੇਸ਼ਾਂ ਆਪ ਜੀ ਤੋਂ ਬਲਿਹਾਰਿ = ਕੁਰਬਾਨ ਜਾਉ = ਜਾਣਾ ਕਰਦਾ ਹਾਂ।

## ਤਨੁ ਮਨੁ; ਜੀਉ ਪਿੰਡੁ ਦੇ ਸਾਜਿਆ ॥ ਗੁਰ ਕਿਰਪਾ ਤੇ; ਨੀਚੁ ਨਿਵਾਜਿਆ ॥੩॥

ਹੇ ਪ੍ਰਭੂ ! ਤੂੰ ਸਾਨੂੰ ਤਨ ਮਨ ਜੀਉ = ਜਿੰਦ ਤੇ ਪਿੰਡੁ = ਸਰੀਰ ਦੇ ਕੇ ਸਾਜਿਆ = ਸਾਜਨਾ ਕੀਤਾ ਹੈ **ਵਾ:** ਆਪਣੀ ਜੀਉ = ਚੇਤਨ ਸੱਤਾ ਪਾ ਕੇ ਤਨੁ = ਸੂਖਮ ਮਨ ਤੇ ਪਿੰਡੁ = ਅਸਥੂਲ ਸਰੀਰ ਦੇ ਕੇ ਸਾਜਨਾ ਕੀਤਾ ਹੈ।

ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਮੈਂ ਨੀਚੁ = ਨੀਵੇਂ ਨੂੰ ਆਪਣੇ ਨਾਲ ਮੇਲ ਕੇ ਨਿਵਾਜਿਆ = ਵਡਿਆਉਣਾ ਕੀਤਾ ਹੈ ॥੩॥

## ਖੋਲਿ ਕਿਵਾਰਾ; ਮਹਲਿ ਬੁਲਾਇਆ ॥ ਜੈਸਾ ਸਾ; ਤੈਸਾ ਦਿਖਲਾਇਆ ॥

ਹੇ ਪ੍ਰਭੂ ! ਤੂੰ ਮੇਰੇ ਪੰਜਾਂ ਕੋਸ਼ਾਂ **ਵਾ:** ਆਸਾ ਅੰਦੇਸਾ ਰੂਪੀ ਕਿਵਾਰਾ = ਤਖ਼ਤੇ ਖੋਲ੍ਹ ਕੇ ਆਪਣੇ ਮਹਲਿ = ਸਰੂਪ ਵਿਚ ਬੁਲਾਇਆ = ਬੁਲਾਉਣਾ ਕੀਤਾ ਹੈ।

ਜੈਸਾ = ਜਿਹੋ ਜਿਹਾ ਤੇਰਾ ਸਤ ਚਿੱਤ ਅਨੰਦ ਸਰੂਪ ਸਾ = ਸੀ, ਤੈਸਾ = ਉਹੋ ਜਿਹਾ ਹੀ ਪ੍ਰਗਟ ਕਰਕੇ ਦਿਖਲਾਇਆ = ਵਿਖਾਲ ਅਨੁਭਵ ਕਰਵਾ ਦਿੱਤਾ ਹੈ **ਵਾ:** ਸਰਗੁਨ ਸਰੂਪ ਵਿਖਾਲ ਦਿੱਤਾ ਹੈ।

## ਕਹੁ ਨਾਨਕ; ਸਭੁ ਪੜਦਾ ਤੂਟਾ ॥
## ਹਉ ਤੇਰਾ; ਤੂ ਮੈ ਮਨਿ ਵੂਠਾ ॥੪॥੩॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਹੁਣ ਮੇਰਾ ਦੇਹ ਅਧਿਆਸ, ਅਗਿਆਨ ਰੂਪੀ ਸਭੁ = ਸਾਰਾ ਪੜਦਾ ਤੂਟਾ = ਟੁੱਟ, ਪਾਟ ਗਿਆ ਹੈ।

ਹਉ = ਮੈਂ ਤੇਰਾ ਦਾਸ ਹਾਂ ਅਤੇ ਤੂੰ ਮੈ = ਮੇਰੇ ਮਨਿ = ਹਿਰਦੇ ਵਿਚ ਵੂਠਾ = ਵੱਸਿਆ ਹੈਂ **ਅਥਵਾ** ਤੂੰ ਮੇਰੇ ਹਿਰਦੇ ਵਿਚ ਵੱਸ ਗਿਆ ਹੈਂ, ਇਸ ਲਈ ਮੈਂ ਤੇਰਾ ਹੀ ਸਰੂਪ ਹੋ ਗਿਆ ਹਾਂ, ਭਾਵ ਤੇਰੇ ਸਰੂਪ ਵਿਚ ਲੀਨਤਾ ਪਾਈ ਹੈ ॥੪॥੩॥੧੪॥

## ਰਾਮਕਲੀ ਮਹਲਾ ੫ ॥
## ਸੇਵਕੁ ਲਾਇਓ; ਅਪੁਨੀ ਸੇਵ ॥ ਅੰਮ੍ਰਿਤੁ ਨਾਮੁ; ਦੀਓ ਮੁਖਿ ਦੇਵ ॥

ਹੇ ਭਾਈ ! ਮੈਂ ਸੇਵਕੁ = ਦਾਸ ਨੂੰ ਗੁਰਾਂ ਨੇ ਅਪੁਨੀ = ਆਪ ਦੀ ਸੇਵ = ਟਹਿਲ ਵਿਚ ਲਾਇਓ = ਲਾਉਣਾ ਕੀਤਾ ਹੈ।

ਗੁਰਾਂ ਨੇ ਮੇਰੇ ਮੁਖਿ = ਮੂੰਹ ਵਿਚ ਦੇਵ = ਪ੍ਰਕਾਸ਼ ਸਰੂਪ ਪ੍ਰਭੂ ਦਾ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਦੀਓ = ਦੇਣਾ ਕੀਤਾ ਹੈ।

## ਸਗਲੀ ਚਿੰਤਾ; ਆਪਿ ਨਿਵਾਰੀ ॥ ਤਿਸੁ ਗੁਰ ਕਉ; ਹਉ ਸਦ ਬਲਿਹਾਰੀ ॥੧॥

ਸਤਿਗੁਰਾਂ ਨੇ ਮੇਰੀ ਸਗਲੀ = ਸਾਰੀ ਚਿੰਤਾ ਆਪ ਹੀ ਨਿਵਾਰੀ = ਨਵਿਰਤ ਕਰ ਦਿੱਤੀ ਹੈ।

ਤਿਸ ਗੁਰੂ ਕਉ = ਦੇ ਉਪਰੋਂ ਹਉ = ਮੈਂ ਸਦ = ਹਮੇਸ਼ਾਂ, ਸੈਂਕੜੇ ਵਾਰੀ ਬਲਿਹਾਰੀ = ਕੁਰਬਾਨ ਜਾਂਦਾ ਹਾਂ ॥੧॥

## ਕਾਜ ਹਮਾਰੇ; ਪੂਰੇ ਸਤਗੁਰ ॥ ਬਾਜੇ; ਅਨਹਦ ਤੂਰੇ ਸਤਗੁਰ ॥੧॥ਰਹਾਉ॥

ਸਤਿਗੁਰੂ ਜੀ ਨੇ ਮੇਰੇ ਵਿਵਹਾਰਕ ਤੇ ਪਰਮਾਰਥ ਦੇ ਸਾਰੇ ਕਾਜ = ਕੰਮ ਪੂਰੇ = ਸੰਪੂਰਨ ਕਰ ਦਿੱਤੇ ਹਨ।

ਸਤਿਗੁਰੂ ਜੀ ਦੀ ਮਿਹਰ ਤੋਂ ਮੇਰੇ ਅੰਦਰ ਅਜਪਾ ਜਾਪ, ਸਤਨਾਮ ਰੂਪੀ ਅਨਹਦ = ਹੱਦ ਤੋਂ ਰਹਿਤ ਤੂਰੇ = ਵਾਜੇ ਬਾਜੇ = ਵੱਜ ਆਏ ਹਨ ॥੧॥ਰਹਾਉ॥

## ਮਹਿਮਾ ਜਾ ਕੀ; ਗਹਿਰ ਗੰਭੀਰ ॥ ਹੋਇ ਨਿਹਾਲੁ; ਦੇਇ ਜਿਸੁ ਧੀਰ ॥

ਜਾ = ਜਿਸ ਗੁਰੂ ਕੀ = ਦੀ ਮਹਿਮਾ = ਵਡਿਆਈ ਗਹਿਰ ਗੰਭੀਰ = ਡੂੰਘੀ ਤੋਂ ਡੂੰਘੀ ਅਥਾਹ ਹੈ।

ਜਿਸ ਮਨੁੱਖ ਨੂੰ ਗੁਰੂ ਜੀ ਧੀਰੁ = ਧੀਰਜਤਾ ਦੇਇ = ਦੇਣਾ ਕਰਦੇ ਹਨ, ਉਹ ਨਿਹਾਲੁ = ਅਨੰਦ-ਪ੍ਰਸੰਨ, ਦੁੱਖਾਂ ਤੋਂ ਰਹਿਤ ਹੋਇ = ਹੋ ਜਾਂਦਾ ਹੈ।

## ਜਾ ਕੇ ਬੰਧਨ; ਕਾਟੇ ਰਾਇ ॥ ਸੋ ਨਰੁ; ਬਹੁਰਿ ਨ ਜੋਨੀ ਪਾਇ ॥੨॥

ਰਾਇ = ਰਾਜਾ ਰੂਪ, ਪ੍ਰਕਾਸ਼ ਸਰੂਪ ਗੁਰੂ **ਵਾ:** ਪ੍ਰਭੂ ਨੇ ਜਾ = ਜਿਸ ਮਨੁੱਖ ਦੇ ਹੰਗਤਾ ਮਮਤਾ, ਆਸਾ ਅੰਦੇਸਾ ਦੇ ਬੰਧਨ = ਜੰਜਾਲ ਕਾਟੇ = ਕੱਟ ਦਿੱਤੇ ਹਨ।

ਸੋ = ਉਹ ਨਰੁ = ਮਨੁੱਖ ਬਹੁਰਿ = ਮੁੜ ਕੇ ਜੋਨੀ = ਜੂਨਾਂ ਵਿਚ ਨਹੀਂ ਪਾਇ = ਪੈਂਦਾ ॥੨॥

## ਜਾ ਕੈ ਅੰਤਰਿ; ਪ੍ਰਗਟਿਓ ਆਪ ॥ ਤਾ ਕਉ; ਨਾਹੀ ਦੂਖ ਸੰਤਾਪ ॥

ਹੇ ਭਾਈ! ਜਾ = ਜਿਸ ਮਨੁੱਖ ਕੈ = ਦੇ ਅੰਤਰਿ = ਹਿਰਦੇ ਵਿਚ ਗੁਰੂ ਦੁਆਰਾ ਪ੍ਰਭੂ ਆਪ ਪ੍ਰਗਟਿਓ = ਪ੍ਰਗਟ ਹੋਇਆ ਹੈ।

ਤਾ = ਉਸ ਕਉ = ਨੂੰ ਜੰਮਣ ਮਰਣ ਦਾ ਕੋਈ ਦੁੱਖ ਅਤੇ ਆਧੀ ਬਿਆਧੀ ਉਪਾਧੀ ਰੂਪ ਸੰਤਾਪ = ਭਲੀ ਪ੍ਰਕਾਰ ਲੱਗਣ ਵਾਲੇ ਤਾਪ ਨਹੀਂ ਵਿਆਪਦੇ।

## ਲਾਲੁ ਰਤਨੁ; ਤਿਸੁ ਪਾਲੈ ਪਰਿਆ ॥ ਸਗਲ ਕੁਟੰਬ; ਓਹੁ ਜਨੁ ਲੈ ਤਰਿਆ ॥੩॥

ਤਿਸੁ = ਉਸ ਮਨੁਖ ਦੇ ਹਿਰਦੇ ਰੂਪੀ ਪਾਲੈ = ਪੱਲੇ ਵਿਚ ਲਾਲ ਅਤੇ ਰਤਨਾਂ ਰੂਪੀ ਹਰੀ **ਵਾ:** ਹਰੀ ਦਾ ਨਾਮ ਪਰਿਆ = ਪਿਆ ਹੈ **ਵਾ:** ਲਾਲੁ = ਪ੍ਰੇਮ ਅਤੇ ਰਤਨੁ = ਵੈਰਾਗ ਪਿਆ ਹੈ।

ਉਹ ਜਨ = ਮਨੁੱਖ ਆਪਣਾ ਸਗਲ = ਸਾਰਾ ਪ੍ਰਤੱਖ ਕੁਟੰਬ = ਪਰਿਵਾਰ **ਵਾ:** ਇੰਦ੍ਰੀਆ, ਦੈਵੀ ਸੰਪਦਾ ਰੂਪੀ ਪਰਿਵਾਰ ਨੂੰ ਲੈ ਕੇ ਇਸ ਸੰਸਾਰ-ਸਮੁੰਦ੍ਰ ਤੋਂ ਤਰਿਆ = ਪਾਰ ਹੋ ਗਿਆ ਹੈ ॥੩॥

## ਨਾ ਕਿਛੁ ਭਰਮੁ; ਨ ਦੁਬਿਧਾ ਦੂਜਾ ॥ ਏਕੋ ਏਕੁ; ਨਿਰੰਜਨ ਪੂਜਾ ॥

ਉਸਨੂੰ ਨਾ ਹੀ ਕਿਛੁ = ਕੁਝ ਸਰੂਪ ਦਾ ਭਰਮ ਰਹਿ ਜਾਂਦਾ ਹੈ ਅਤੇ ਨਾ ਹੀ ਦੂਜਾ = ਦ੍ਵੈਤ-ਭਾਵ ਕਰਕੇ ਦੁਬਿਧਾ = ਦੁਚਿੱਤਾ ਪੁਣਾ ਰਹਿ ਜਾਂਦਾ ਹੈ।

ਉਹ ਏਕੋ ਏਕੁ = ਇੱਕੋ ਇਕ ਨਿਰੰਜਨ = ਸ਼ੁੱਧ ਸਰੂਪ ਹਰੀ ਦੀ ਪੂਜਾ ਕਰਦਾ ਹੈ **ਵਾ:** ਇੱਕੋ ਨਿਰਗੁਨ ਸਰੂਪ ਤੇ ਇੱਕੋ ਸਰਗੁਨ ਸਰੂਪ ਹੈ, ਇਉਂ ਨਿਸਚਾ ਕਰਕੇ ਸ਼ੁੱਧ ਰੂਪ ਹਰੀ ਕੋਲ ਪੂਜਾ = ਪੁੱਜ ਗਿਆ, ਭਾਵ ਉਸਦੇ ਸਰੂਪ ਨਾਲ ਅਭੇਦ ਹੋਇਆ ਹੈ।

## ਜਤ ਕਤ ਦੇਖਉ; ਆਪਿ ਦਇਆਲ ॥
## ਕਹੁ ਨਾਨਕ; ਪ੍ਰਭ ਮਿਲੇ ਰਸਾਲ ॥੪॥੪॥੧੫॥

ਉਸ ਦੀ ਐਸੀ ਦ੍ਰਿਸ਼ਟੀ ਜਾਗੀ ਹੈ ਕਿ ਉਹ ਜਤ ਕਤ = ਜਿਥੇ ਕਿਤੇ ਵੀ ਦੇਖਉ = ਦੇਖਦਾ ਹੈ, ਉਸਨੂੰ ਉਥੇ ਆਪ ਦਇਆਲ = ਦਇਆ ਦਾ ਘਰ ਪ੍ਰਭੂ ਹੀ ਪ੍ਰਤੀਤ ਹੁੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸਨੂੰ ਰਸਾਲ = ਸੁੰਦਰ ਪ੍ਰਭੂ ਜੀ ਮਿਲੇ = ਪ੍ਰਾਪਤ ਹੋ ਗਏ ਹਨ ॥੪॥੪॥੧੫॥

## ਰਾਮਕਲੀ ਮਹਲਾ ੫ ॥

## ਤਨ ਤੇ ਛੁਟਕੀ; ਅਪਨੀ ਧਾਰੀ ॥ ਪ੍ਰਭ ਕੀ ਆਗਿਆ; ਲਗੀ ਪਿਆਰੀ ॥

ਹੇ ਭਾਈ ! ਜਿਹੜੀ ਅਪਨੀ = ਅਪਣੱਤ ਧਾਰੀ = ਧਾਰਨ ਕੀਤੀ ਹੋਈ ਸੀ, ਉਹ ਇਸ ਤਨ = ਸਰੀਰ ਤੇ = ਤੋਂ ਛੁਟਕੀ = ਛੁੱਟ ਗਈ ਹੈ।

ਪ੍ਰਭ = ਪਰਮਾਤਮਾ ਕੀ = ਦੀ ਆਗਿਆ ਮੈਨੂੰ ਪਿਆਰੀ ਲਗੀ = ਲੱਗ ਆਈ ਹੈ।

## ਜੋ ਕਿਛੁ ਕਰੈ; ਸੁ ਮਨਿ ਮੇਰੈ ਮੀਠਾ ॥ ਤਾ ਇਹੁ ਅਚਰਜੁ; ਨੈਨਹੁ ਡੀਠਾ ॥੧॥

ਅੰਤਰਜਾਮੀ ਪ੍ਰਭੂ ਜੋ ਕਿਛੁ = ਕੁਝ ਵੀ ਤਿੰਨਾਂ ਕਾਲਾਂ ਵਿਚ ਕਰੈ = ਕਰਦਾ ਹੈ, ਸੁ = ਉਹ ਜਦੋਂ ਮੇਰੇ ਮਨਿ = ਹਿਰਦੇ ਵਿਚ ਮੀਠਾ = ਪਿਆਰਾ ਲੱਗਣ ਲੱਗ ਪਿਆ।

ਤਾ = ਤਦੋਂ ਇਹ ਅਚਰਜ = ਅਸਚਰਜ ਸਰੂਪ ਪ੍ਰਭੂ ਨੂੰ ਆਪਣੇ ਮਨ ਬੁੱਧ ਰੂਪੀ ਨੈਨਹੁ = ਨੇਤ੍ਰਾਂ ਨਾਲ ਅਨੁਭਵ ਕਰਨ ਰੂਪ ਡੀਠਾ = ਦੇਖ ਲਿਆ ॥੧॥

## ਅਬ ਮੋਹਿ ਜਾਨੀ ਰੇ; ਮੇਰੀ ਗਈ ਬਲਾਇ ॥

ਰੇ = ਹੇ ਭਾਈ ! ਅਬ = ਹੁਣ ਇਸ ਕਾਲ ਵਿਚ ਮੋਹਿ = ਮੈਂ ਇਹ ਗੱਲ ਜਾਨੀ = ਜਾਨਣਾ ਕੀਤੀ ਹੈ ਕਿ ਮੇਰੀ ਅਵਿੱਦਿਆ ਰੂਪੀ ਬਲਾਇ = ਬਲਾਅ ਚਲੀ ਗਈ ਹੈ।

## ਬੁਝਿ ਗਈ ਤ੍ਰਿਸਨ, ਨਿਵਾਰੀ ਮਮਤਾ; ਗੁਰਿ ਪੂਰੈ ਲੀਓ ਸਮਝਾਇ ॥੧॥ਰਹਾਉ॥

ਅਵਿੱਦਿਆ ਦੇ ਜਾਣ ਨਾਲ ਤ੍ਰਿਸ਼ਨਾ ਰੂਪੀ ਅੱਗ ਵੀ ਬੁੱਝ ਗਈ, ਮਮਤਾ = ਮੇਰ ਤੇਰ ਵੀ ਨਿਵਾਰੀ = ਨਵਿਰਤ ਹੋ ਗਈ ਹੈ, ਪੂਰੈ = ਪੂਰਨ ਸਤਿਗੁਰਾਂ ਨੇ ਮੈਨੂੰ ਸ਼ੁੱਭ ਸਿੱਖਿਆ ਸਮਝਾਇ = ਸਮਝਾ ਕੇ ਆਪਣੀ ਸ਼ਰਨ ਵਿਚ ਲੀਓ = ਲੈਣਾ ਕੀਤਾ ਹੈ ॥੧॥ਰਹਾਉ॥

## ਕਰਿ ਕਿਰਪਾ; ਰਾਖਿਓ ਗੁਰਿ ਸਰਨਾ ॥ ਗੁਰਿ ਪਕਰਾਏ; ਹਰਿ ਕੇ ਚਰਨਾ ॥

ਹੇ ਭਾਈ ! ਗੁਰਾਂ ਨੇ ਕਿਰਪਾ = ਮਿਹਰ ਕਰਕੇ ਮੈਨੂੰ ਆਪਣੀ ਸਰਨਾ = ਓਟ ਵਿਚ ਰਾਖਿਓ = ਰੱਖਣਾ ਕੀਤਾ ਹੈ।

ਗੁਰਾਂ ਨੇ ਮੈਨੂੰ ਹਰਿ = ਪ੍ਰਭੂ ਕੇ = ਦੇ ਚਰਨਾ = ਚਰਨ ਪਕਰਾਏ = ਫੜਾਉਣਾ ਕੀਤੇ ਹਨ, ਭਾਵ ਨਾਮ ਦੀ ਦਾਤ ਦੇ ਕੇ ਪ੍ਰਭੂ ਦੇ ਨਾਲ ਸੁਰਤ ਜੋੜ ਦਿੱਤੀ ਹੈ।

## ਬੀਸ ਬਿਸੁਏ; ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ; ਏਕੈ ਹੀ ਜਾਨੇ ॥੨॥

ਨਾਮ ਦੀ ਬਰਕਤ ਨਾਲ ਜਾ = ਜਦੋਂ ਬੀਸ ਬਿਸੁਏ = ਨਿਸਚੇ ਕਰਕੇ **ਵਾ:** ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਪੰਜ ਸ਼ਬਦ ਸਪਰਸ਼ ਤੇ ਪੰਜ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਚੰਗੀ ਤਰ੍ਹਾਂ ਰੋਕ ਕੇ ਜਦੋਂ ਮਨ ਠਹਰਾਨੇ = ਠਹਿਰ, ਇਸਥਿਤ ਹੋ ਗਿਆ।

ਤਦੋਂ ਗੁਰੂ ਅਤੇ ਪਾਰਬ੍ਰਹਮ = ਪ੍ਰਭੂ ਨੂੰ ਏਕੈ = ਇਕ ਸਰੂਪ ਕਰਕੇ ਹੀ ਜਾਨੇ = ਜਾਨਣਾ ਕੀਤਾ ॥੨॥

## ਜੋ ਜੋ ਕੀਨੋ; ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ; ਸਗਲ ਨਿਵਾਸ ॥

ਹੇ ਭਾਈ! ਪ੍ਰਭੂ ਨੇ ਜੋ ਜੋ = ਜਿਹੜਾ ਜਿਹੜਾ ਵੀ ਕਰਤੱਬ ਕੀਨੋ = ਕੀਤਾ ਹੈ, ਉਹੀ ਭਲਾ ਹੈ, ਹਮ = ਅਸੀਂ ਤਿਸ = ਉਸ ਪ੍ਰਭੂ ਕੇ = ਦੇ ਦਾਸ = ਸੇਵਕ ਹਾਂ।

ਹੇ ਭਾਈ! ਮੇਰੇ ਪ੍ਰਭੁ = ਪਰਮਾਤਮਾ ਕੋ = ਦੇ ਸਗਲ = ਸਾਰੇ ਘਟਾਂ ਘਟਾਂ ਵਿਚ ਨਿਵਾਸ = ਵਾਸਾ ਹੈ।

## ਨਾ ਕੋ ਦੂਤੁ; ਨਹੀ ਬੈਰਾਈ ॥ ਗਲਿ ਮਿਲਿ ਚਾਲੇ; ਏਕੈ ਭਾਈ ॥੩॥

ਜਿਨ੍ਹਾਂ ਦਾ ਨਾ ਕੋਈ ਹੁਣ ਦੂਤੁ = ਚੁਗ਼ਲੀ ਕਰਨ ਵਾਲਾ ਹੈ ਅਤੇ ਨਾ ਹੀ ਕੋਈ ਬੈਰਾਈ = ਵੈਰੀ ਰਿਹਾ ਹੈ **ਵਾ:** ਦੂਤ ਭਾਵ ਇੰਦ੍ਰੇ ਵਾਸ਼ਨਾਵਾਂ ਦੇ ਅਧੀਨ ਨਹੀਂ ਰਹੇ ਅਤੇ ਵੈਰੀ ਭਾਵ ਕਾਮ ਕ੍ਰੋਧ ਆਦਿ ਵਿਕਾਰ ਵੀ ਤੰਗ ਨਹੀਂ ਕਰਦੇ ਹਨ।

ਹੇ ਭਾਈ! ਹੁਣ ਅਸੀਂ ਪ੍ਰਭੂ ਦੇ ਅਭੇਦ ਨਿਸਚੇ ਰੂਪੀ ਗਲਿ = ਕੰਠ ਨਾਲ ਮਿਲ ਕੇ ਉਸਦੇ ਇਕ ਸਰੂਪ ਰੂਪੀ ਘਰ ਵਿਚ ਚੱਲੇ ਹਾਂ **ਵਾ:** ਪ੍ਰਭੂ ਦੀਆਂ ਪ੍ਰਾਪਤੀ ਵਾਲੀਆਂ ਗਲਿ = ਗੱਲਾਂ ਨਾਲ ਮਿਲ ਕੇ ਤੁਰੀਆ ਪਦ ਵਿਚ ਚੱਲੇ ਹਾਂ, ਸਾਨੂੰ ਏਕੈ = ਏਕਤਾ ਹੀ ਭਾਈ = ਭਾਉਂਦੀ ਹੈ ॥੩॥

## ਜਾ ਕਉ; ਗੁਰਿ ਹਰਿ ਦੀਏ ਸੂਖਾ ॥
## ਤਾ ਕਉ; ਬਹੁਰਿ ਨ ਲਾਗਹਿ ਦੂਖਾ ॥

ਹੇ ਭਾਈ! ਜਾ = ਜਿਸ ਮਨੁੱਖ ਕਉ = ਨੂੰ ਗੁਰਾਂ ਨੇ ਹਰਿ = ਹਰੀ ਦੀ ਪ੍ਰਾਪਤੀ ਦੇ **ਵਾ:** ਹਰਿ = ਹਰੇਕ ਸੂਖਾ = ਸੁੱਖ ਦੀਏ = ਦੇਣਾ ਕੀਤੇ ਹਨ।

ਤਾ = ਉਸ ਕਉ = ਨੂੰ ਬਹੁਰਿ = ਮੁੜ ਕੇ ਕੋਈ ਵੀ ਦੂਖਾ = ਕਸ਼ਟ ਨਹੀਂ ਲਾਗਹਿ = ਲੱਗਦਾ।

## ਆਪੇ ਆਪਿ; ਸਰਬ ਪ੍ਰਤਿਪਾਲ ॥
## ਨਾਨਕ ਰਾਤਉ; ਰੰਗਿ ਗੋਪਾਲ ॥੪॥੫॥੧੬॥

ਉਸਨੂੰ ਐਸਾ ਨਿਸਚਾ ਬੱਝਦਾ ਹੈ ਕਿ ਪ੍ਰਭੂ ਆਪੇ = ਆਪ ਹੀ ਸਰਬ = ਸਾਰਿਆਂ ਦੇ ਪ੍ਰਤਿ = ਤਾਈਂ ਪਾਲ = ਪਾਲਣਾ ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੋਪਾਲ = ਪ੍ਰਿਥਵੀ ਦੇ ਮਾਲਕ ਪ੍ਰਭੂ ਦੇ ਰੰਗਿ = ਅਨੰਦ ਵਿਚ ਰਾਤਉ = ਰੰਗਿਆ ਰਹਿੰਦਾ ਹੈ ॥੪॥੫॥੧੬॥

# ਰਾਮਕਲੀ ਮਹਲਾ ੫ ॥

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਰੋਵਰ ਦੀਆਂ ਪਰਿਕਰਮਾਂ ਕਰ ਰਹੇ ਸਨ ਅਤੇ ਨਾਲ ਭਾਈ ਗੁਰਦਾਸ, ਭਾਈ ਧਿਰਾਣਾ, ਭਾਈ ਮੰਝ ਤੇ ਬਾਬਾ ਬੁੱਢਾ ਜੀ ਆਦਿਕ ਗੁਰਸਿੱਖ ਸਨ, ਜਦੋਂ ਬਾਬਾ ਬੁੱਢਾ ਜੀ ਦੀ ਬੇਰੀ ਦੇ ਪਾਸ ਪਹੁੰਚੇ ਤਾਂ ਉਥੇ ਇਕ ਬ੍ਰਾਹਮਣ ਸਾਲਗਿਰਾਮ ਰੱਖੀ ਬੈਠਾ ਸੀ ਤੇ ਹੱਥ ਵਿਚ ਇਕ ਗੀਤਾ ਆਦਿ ਪੋਥੀ ਪਕੜੀ ਹੋਈ ਸੀ, ਸਤਿਗੁਰੂ ਜੀ ਉਸ ਵੱਲ ਵੇਖ ਕੇ ਚੁੱਪ ਕਰਕੇ ਅੱਗੇ ਲੰਘ ਗਏ, ਜਦੋਂ ਦੂਸਰੀ ਪਰਿਕਰਮਾ ਕਰ ਰਹੇ ਸਨ, ਤਦੋਂ ਉਹ ਬ੍ਰਾਹਮਣ ਸਤਿਗੁਰਾਂ ਦੀ ਨਿੰਦਿਆ ਕਰਨ ਲੱਗ ਪਿਆ ਤੇ ਕਹਿੰਦਾ ਕਿ ਮਹਾਰਾਜ! ਅਸੀਂ ਬ੍ਰਾਹਮਣ ਚੌਹਾਂ ਜੁਗਾਂ ਦੇ ਗੁਰੂ ਹਾਂ, ਤੁਸੀਂ ਸਾਨੂੰ ਪੂਜਣਾ ਨਹੀਂ ਕਰਦੇ, ਸਾਡੀ ਤਾਂ ਕੀ ਤੁਸੀਂ ਸਾਲਗਿਰਾਮ ਦੀ ਵੀ ਪੂਜਾ ਨਹੀਂ ਕਰਦੇ ਹੋ, ਇਹ ਸੁਣ ਕੇ ਸਤਿਗੁਰਾਂ ਨੇ ਇਕ ਆਸਾ ਰਾਗ ਵਿਚ **"ਆਠ ਪਹਰ ਉਦਕ ਇਸਨਾਨੀ"** (ਅੰਗ ੩੯੩) ਵਾਲਾ ਸ਼ਬਦ ਉਚਾਰਿਆ ਅਤੇ ਦੂਸਰਾ ਇਹ ਸ਼ਬਦ ਉਚਾਰਣ ਕਰਦੇ ਹਨ:

## ਮੁਖ ਤੇ ਪੜਤਾ; ਟੀਕਾ ਸਹਿਤ ॥ ਹਿਰਦੈ ਰਾਮੁ; ਨਹੀ ਪੂਰਨ ਰਹਤ ॥

ਹੇ ਪੰਡਿਤ! ਤੂੰ ਆਪਣੇ ਮੁਖ = ਮੂੰਹ ਤੇ = ਤੋਂ ਗੀਤਾ, ਵੇਦਾਂ ਆਦਿ ਪੁਸਤਕਾਂ ਨੂੰ ਟੀਕਾ = ਅਰਥਾਂ ਦੇ ਸਹਿਤ = ਸੰਜੁਗਤ ਪੜਤਾ = ਪੜ੍ਹਦਾ ਹੈਂ।

ਪਰ ਤੇਰੇ ਹਿਰਦੈ = ਮਨ ਵਿਚ ਰਾਮ = ਪਰਮਾਤਮਾ ਦੀ ਪ੍ਰਾਪਤੀ ਦੀ ਪੂਰਨ ਰਹਤ = ਰਹਿਣੀ ਨਹੀਂ ਹੈ **ਵਾ:** ਜੋ ਹਿਰਦੇ ਵਿਚ ਰਾਮ ਵੱਸ ਰਿਹਾ ਹੈ, ਉਸਦੀ ਪ੍ਰਾਪਤੀ ਲਈ ਤੇਰੇ ਕੋਲ ਪੂਰਨ ਰਹਿਣੀ ਨਹੀਂ ਹੈ।

## ਉਪਦੇਸੁ ਕਰੇ ਕਰਿ; ਲੋਕ ਦ੍ਰਿੜਾਵੈ ॥ ਅਪਨਾ ਕਹਿਆ; ਆਪਿ ਨ ਕਮਾਵੈ ॥੧॥

ਹੇ ਪੰਡਿਤ! ਤੂੰ ਵੇਦਾਂ ਆਦਿ ਦਾ ਉਪਦੇਸ਼ ਕਰੇ ਕਰਿ = ਕਰ ਕਰਕੇ ਲੋਕਾਂ ਨੂੰ ਦ੍ਰਿੜਾਵੈ = ਦ੍ਰਿੜ੍ਹ ਕਰਵਾਉਂਦਾ ਹੈ।

ਪਰ ਅਪਨਾ = ਆਪ ਦਾ ਕਹਿਆ = ਆਖਿਆ ਹੋਇਆ ਆਪ ਹੀ ਕਮਾਵੈ = ਕਮਾਉਣਾ, ਦ੍ਰਿੜ੍ਹ ਨਹੀਂ ਕਰਦਾ ॥੧॥

## ਪੰਡਿਤ; ਬੇਦੁ ਬੀਚਾਰਿ ਪੰਡਿਤ ॥ ਮਨ ਕਾ ਕ੍ਰੋਧੁ; ਨਿਵਾਰਿ ਪੰਡਿਤ ॥੧॥ਰਹਾਉ॥

ਹੇ ਪੰਡਿਤ! ਪੰਡਿਤ = ਵਿਦਵਾਨ, ਗਿਆਨਵਾਨ ਤਤ ਬੇਤਿਆਂ ਨਾਲ ਮਿਲ ਕੇ ਬੇਦਾਂ ਨੂੰ ਬੀਚਾਰਿ = ਵੀਚਾਰਨਾ ਕਰ **ਵਾ:** ਗਿਆਨ ਦੀ ਵੀਚਾਰ ਕਰ ਤਾਂ ਤੂੰ ਸ੍ਰੇਸ਼ਟ ਪੰਡਿਤ ਹੋਵੇਂਗਾ।

ਹੇ ਪੰਡਿਤ! ਆਪਣੇ ਮਨ ਕਾ = ਦਾ ਕ੍ਰੋਧੁ = ਗ਼ੁੱਸਾ ਨਿਵਾਰਿ = ਨਵਿਰਤ ਕਰ ॥੧॥ਰਹਾਉ॥

**[ਅੰਗ ੮੮੮]**

## ਆਗੈ ਰਾਖਿਓ; ਸਾਲਗਿਰਾਮੁ ॥ ਮਨੁ ਕੀਨੋ; ਦਹ ਦਿਸ ਬਿਸ੍ਰਾਮੁ ॥

ਹੇ ਪੰਡਿਤ! ਤੂੰ ਆਪਣੇ ਆਗੈ = ਅੱਗੇ, ਸਾਹਮਣੇ ਸਾਲਗਿਰਾਮੁ = ਠਾਕੁਰ ਦੀ ਮੂਰਤੀ ਨੂੰ ਰਾਖਿਓ = ਰੱਖਣਾ ਕੀਤਾ ਹੈ।

ਪਰ ਤੂੰ ਆਪਣੇ ਮਨ ਨੂੰ ਦਹ ਦਿਸ = ਦਸੇ ਦਿਸ਼ਾਵਾਂ ਵਿਚ ਬਿਸ੍ਰਾਮੁ = ਇਸਥਿਤ ਕੀਨੋ = ਕੀਤਾ ਹੋਇਆ ਹੈ, ਭਾਵ ਦਸੇ ਦਿਸ਼ਾਵਾਂ ਦੇ ਪਦਾਰਥਾਂ ਦੀ ਇੱਛਾ ਵਿਚ ਭਟਕ ਰਿਹਾ ਹੈਂ।

## ਤਿਲਕੁ ਚਰਾਵੈ; ਪਾਈ ਪਾਇ ॥ ਲੋਕ ਪਚਾਰਾ; ਅੰਧੁ ਕਮਾਇ ॥੨॥

ਹੇ ਪੰਡਿਤ! ਤੂੰ ਪੱਥਰ ਦੀ ਮੂਰਤੀ ਨੂੰ ਤਿਲਕ ਚਰਾਵੈ = ਚੜ੍ਹਾਉਂਦਾ, ਲਗਾਉਂਦਾ ਹੈਂ ਅਤੇ ਉਸਦੇ ਪਾਈ = ਪੈਰੀਂ ਪਾਇ = ਪੈਂਦਾ ਹੈਂ।

ਲੋਕਾਂ ਦੇ ਪਚਾਰਾ = ਪਤਿਆਵੇ ਵਾਸਤੇ ਅੰਧੁ = ਅੰਧਤਾਈ ਵਾਲੇ ਕਰਮ ਕਮਾਇ = ਕਮਾਉਂਦਾ ਹੈਂ **ਵਾ:** ਲੋਕਾਂ ਵਿਚ ਪਚਾਰਾ = ਪ੍ਰਚਾਰ ਕਰਦਾ ਹੈਂ ਕਿ ਇਹ ਪੱਥਰ ਵਿਸ਼ਨੂੰ ਦੀ ਮੂਰਤੀ ਹੈ, ਇਉਂ ਅੰਧੁ = ਅਗਿਆਨਤਾ ਵਾਲੇ ਕਰਮ ਕਮਾ ਰਿਹਾ ਹੈਂ ॥੨॥

## ਖਟੁ ਕਰਮਾ; ਅਰੁ ਆਸਣੁ ਧੋਤੀ ॥ ਭਾਗਠਿ ਗ੍ਰਿਹਿ; ਪੜੈ ਨਿਤ ਪੋਥੀ ॥

ਤੂੰ ਸੰਧਿਆ, ਤਰਪਣ, ਗਾਇਤ੍ਰੀ, ਇਸ਼ਨਾਨ, ਅਥਿਤੀ ਪੂਜਨ, ਦੇਵ ਅਰਚਨ ਰੂਪ **ਵਾ:** ਵਿੱਦਿਆ ਪੜ੍ਹਨੀ ਤੇ ਪੜ੍ਹਾਉਣੀ, ਦਾਨ ਦੇਣਾ ਤੇ ਲੈਣਾ, ਜਗ ਕਰਨਾ ਤੇ ਕਰਾਉਣਾ ਇਹ ਖਟੁ = ਛੇ ਕਰਮਾਂ ਨੂੰ ਕਰਦਾ ਹੈਂ ਅਰੁ = ਅਤੇ ਹੇਠਾਂ ਆਸਣ ਵਿਛਾਉਂਦਾ ਹੈਂ ਤੇ ਤੇੜ ਧੋਤੀ ਬੰਨ੍ਹਦਾ ਹੈਂ **ਵਾ:** ਇਕ ਧੋਤੀ ਖੋਲ੍ਹ ਕੇ ਹੇਠਾਂ ਆਸਣ ਵਿਛਾਉਣਾ ਕਰਦਾ ਹੈਂ।

ਮਾਇਆ ਲਈ ਭਾਗਠਿ = ਧਨੀ, ਸ਼ਾਹੂਕਾਰਾਂ ਦੇ ਗ੍ਰਿਹਿ = ਘਰ ਵਿਚ ਜਾ ਕੇ ਨਿਤ = ਨਿਤਾਪ੍ਰਤੀ ਧਾਰਮਿਕ ਪੋਥੀਆਂ ਪੜੈ = ਪੜ੍ਹਦਾ ਹੈਂ।

## ਮਾਲਾ ਫੇਰੈ; ਮੰਗੈ ਬਿਭੂਤ ॥ ਇਹ ਬਿਧਿ; ਕੋਇ ਨ ਤਰਿਓ ਮੀਤ ॥੩॥

ਬਾਹਰੋਂ ਹੱਥਾਂ ਨਾਲ ਮਾਲਾ ਫੇਰੈ = ਫੇਰਦਾ ਹੈਂ ਅਤੇ ਅੰਦਰੋਂ ਸ਼ਾਹੂਕਾਰਾਂ ਪਾਸੋਂ ਬਿਭੂਤ = ਮਾਇਆ ਮੰਗੈ = ਮੰਗਦਾ ਹੈਂ, ਭਾਵ ਅੰਦਰੋਂ ਬਿਰਤੀ ਮਾਇਆ ਵਿਚ ਗ਼ਲਤਾਨ ਹੋਈ ਪਈ ਹੈ।

ਹੇ ਮੀਤ = ਮਿੱਤਰ! ਇਹ ਬਿਧਿ = ਇਸ ਤਰ੍ਹਾਂ ਕਰਕੇ ਕੋਇ = ਕੋਈ ਵੀ ਸੰਸਾਰ-ਸਮੁੰਦ੍ਰ ਤੋਂ ਤਰਿਓ = ਪਾਰ ਨਹੀਂ ਹੋਇਆ ॥੩॥

## ਸੋ ਪੰਡਿਤੁ; ਗੁਰ ਸਬਦੁ ਕਮਾਇ ॥ ਤ੍ਰੈਗੁਣ ਕੀ; ਓਸੁ ਉਤਰੀ ਮਾਇ ॥

ਹੇ ਭਾਈ! ਸਾਡੇ ਸਿਧਾਂਤ ਅਨੁਸਾਰ ਸੋ = ਉਹੋ ਹੀ ਅਸਲ ਪੰਡਿਤ ਹੈ, ਜੋ ਗੁਰਾਂ ਦੇ ਸਬਦੁ = ਉਪਦੇਸ਼ ਦੀ ਕਮਾਇ = ਕਮਾਈ ਕਰਦਾ ਹੈ।

ਤ੍ਰੈ ਗੁਣ = ਤਿੰਨਾਂ ਗੁਣਾਂ ਵਾਲੀ ਮਾਇ = ਮਾਇਆ ਕੀ = ਦੀ ਇੱਛਾ ਓਸੁ = ਉਸਦੇ ਅੰਦਰੋਂ ਉਤਰੀ = ਲਹਿ ਜਾਂਦੀ ਹੈ।

## ਚਤੁਰ ਬੇਦ ਪੂਰਨ; ਹਰਿ ਨਾਇ ॥ ਨਾਨਕ; ਤਿਸ ਕੀ ਸਰਣੀ ਪਾਇ ॥੪॥੬॥੧੭॥

ਹੇ ਪੰਡਿਤ! ਜਿਸ ਹਰਿ = ਪਰਮਾਤਮਾ ਦੇ ਨਾਇ = ਨਾਮ ਕਰਕੇ ਚਤੁਰ = ਚਾਰੇ ਬੇਦ ਪੂਰਨ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ = ਉਸ ਪਰਮਾਤਮਾ ਕੀ = ਦੀ ਸਰਣੀ = ਓਟ ਵਿਚ ਆਪਣੇ ਆਪ ਨੂੰ ਪਾਇ = ਪਾਉਣਾ ਕਰ ॥੪॥੬॥੧੭॥

## ਰਾਮਕਲੀ ਮਹਲਾ ੫ ॥

## ਕੋਟਿ ਬਿਘਨ; ਨਹੀ ਆਵਹਿ ਨੇਰਿ ॥ ਅਨਿਕ ਮਾਇਆ; ਹੈ ਤਾ ਕੀ ਚੇਰਿ ॥

ਹੇ ਭਾਈ! ਉਸ ਮਨੁੱਖ ਦੇ ਕੋਟਿ = ਕ੍ਰੋੜਾਂ ਵਿਘਨ ਨੇਰਿ = ਨੇੜੇ ਨਹੀਂ ਆਵਹਿ = ਆਉਂਦੇ।

ਅਨਿਕ = ਅਨੇਕ ਪ੍ਰਕਾਰ ਦੀ ਮਾਇਆ **ਵਾ:** ਅਨੇਕ ਪ੍ਰਕਾਰ ਦੀ ਮਾਇਕੀ ਵਸਤੂ ਤਾ = ਉਸ ਮਨੁੱਖ ਕੀ = ਦੀ ਚੇਰਿ = ਦਾਸੀ ਹੈ।

## ਅਨਿਕ ਪਾਪ; ਤਾ ਕੇ ਪਾਨੀਹਾਰ ॥ ਜਾ ਕਉ; ਮਇਆ ਭਈ ਕਰਤਾਰ ॥੧॥

ਅਨਿਕ = ਅਨੇਕਾਂ ਪਾਪ ਤਾ = ਉਸ ਕੇ = ਦੇ ਪਾਨੀਹਾਰ = ਪਾਣੀ ਭਰਨ ਵਾਲੇ ਦਾਸ ਹਨ, ਭਾਵ ਅਨੇਕਾਂ ਪਾਪ ਨਾਸ਼ ਹੋ ਗਏ ਹਨ ਅਤੇ ਪਾਪਾਂ ਵਿਚ ਪਰਵਿਰਤ ਕਰਨ ਵਾਲੇ ਵਿਘਨ ਉਸਦੇ ਦਾਸ ਬਣ ਜਾਂਦੇ ਹਨ।

ਜਾ = ਜਿਸ ਮਨੁੱਖ ਕਉ = ਦੇ ਉੱਤੇ ਕਰਤਾਰ = ਪਰਮਾਤਮਾ ਦੀ ਮਇਆ = ਮਿਹਰ ਭਈ = ਹੋਈ ਹੈ ॥੧॥

## ਜਿਸਹਿ ਸਹਾਈ; ਹੋਇ ਭਗਵਾਨ ॥
## ਅਨਿਕ ਜਤਨ; ਉਆ ਕੈ ਸਰੰਜਾਮ ॥੧॥ਰਹਾਉ॥

ਹੇ ਭਾਈ! ਜਿਸਹਿ = ਜਿਸ ਮਨੁੱਖ ਦਾ ਭਗਵਾਨ = ਪਰਮਾਤਮਾ ਆਪ ਸਹਾਈ = ਸਹਾਇਕ ਹੋਇ = ਹੁੰਦਾ ਹੈ।

ਉਆ = ਉਸ ਕੈ = ਦੇ ਅਨਿਕ = ਅਨੇਕਾਂ ਜਤਨਾਂ ਦਾ ਸਰੰਜਾਮ = ਪ੍ਰਬੰਧ, ਬੰਦੋਬਸਤ ਹੋ ਗਿਆ ਹੈ ॥੧॥ਰਹਾਉ॥

## ਕਰਤਾ ਰਾਖੈ; ਕੀਤਾ ਕਉਨੁ ॥ ਕੀਰੀ ਜੀਤੋ; ਸਗਲਾ ਭਵਨੁ ॥

ਹੇ ਭਾਈ! ਜਿਸ ਨੂੰ ਕਰਤਾ = ਪ੍ਰਭੂ ਆਪ ਰਾਖੈ = ਰੱਖਦਾ ਹੈ, ਫੇਰ ਪ੍ਰਭੂ ਦਾ ਕੀਤਾ ਹੋਇਆ ਜੀਵ ਕਉਨੁ = ਕਿਹੜਾ ਹੈ ਜੋ ਉਸਨੂੰ ਦੁਖ ਦੇ ਸਕੇ, ਭਾਵ ਕੋਈ ਉਸਦਾ ਕੁਝ ਵਿਗਾੜ ਨਹੀਂ ਸਕਦਾ।

ਕੀਰੀ = ਕੀੜੀ ਦੀ ਨਿਆਈਂ ਨਿਮਰਤਾ ਵਾਲੇ ਨੇ ਸਗਲਾ = ਸਾਰਾ ਭਵਨੁ = ਘਰ, ਸੰਸਾਰ ਹੀ ਜੀਤੋ = ਜਿੱਤ ਲਿਆ ਹੈ **ਵਾ:** ਕੀੜੀ ਭਾਵ ਬ੍ਰਹਮਾਕਾਰ ਬਿਰਤੀ ਵਾਲੇ ਨੇ ਸਾਰੇ ਸੰਸਾਰ ਨੂੰ ਮਿਥਿਆ ਨਿਸਚੇ ਕਰਨ ਰੂਪ ਜਿੱਤ ਲਿਆ ਹੈ।

**ਅਥਵਾ** ਕੀੜੀ ਬਾਦਸ਼ਾਹ ਨੇ ਸਾਰੇ ਭਵਨਾਂ ਦੇ ਬਾਦਸ਼ਾਹ ਅਦਨ ਨੂੰ ਜਿੱਤ ਲਿਆ ਸੀ, ਅਰਥਾਤ ਅਦਨ ਬਾਦਸ਼ਾਹ ਆਪਣੀਆਂ ਫ਼ੌਜਾਂ ਸਮੇਤ ਕੀੜੀ ਬਾਦਸ਼ਾਹ ਦੇ ਕੋਲ ਆਇਆ ਤੇ ਉਸਨੂੰ ਆਪਣੇ ਅਧੀਨ ਹੋਣ ਲਈ ਕਿਹਾ। ਤਦੋਂ ਕੀੜੀ ਬਾਦਸ਼ਾਹ ਨੇ ਕਿਹਾ ਕਿ ਪਹਿਲਾਂ ਤੂੰ ਆਪਣੀਆਂ ਫ਼ੌਜਾਂ ਨੂੰ ਸਾਥੋਂ ਭੋਜਨ ਲੈ ਕੇ ਛਕਾਉਣਾ ਕਰ, ਬਾਕੀ ਗੱਲ ਫੇਰ ਕਰਾਂਗੇ। ਅਦਨ ਬਾਦਸ਼ਾਹ ਨੇ ਇਹ ਗੱਲ ਨਾ ਮੰਨੀ ਅਤੇ ਕਿਹਾ ਕਿ ਤੂੰ ਸਾਡੀਆਂ ਫ਼ੌਜਾਂ ਨੂੰ ਕੀ ਭੋਜਨ ਛਕਾਵੇਂਗਾ? ਤਦੋਂ ਕੀੜੀ ਬਾਦਸ਼ਾਹ ਦੀਆਂ ਫ਼ੌਜਾਂ ਨੇ ਜ਼ਹਿਰ ਲਿਆ ਕੇ ਰਾਜੇ ਦੀਆਂ ਸਾਰੀਆਂ ਫ਼ੌਜਾਂ ਨੂੰ ਮੂਰਛਾ ਕਰ ਦਿੱਤਾ, ਇਕੱਲੇ ਰਾਜੇ ਨੂੰ ਛੱਡ ਦਿੱਤਾ। ਤਦੋਂ ਕੀੜੀ ਬਾਦਸ਼ਾਹ ਨੇ ਪੁੱਛਿਆ ਕਿ ਹੁਣ ਭੋਜਨ ਛਕੇਂਗਾ ਕਿ ਨਹੀਂ, ਤਦੋਂ ਰਾਜੇ ਨੇ ਹਾਂ ਕਰ ਦਿੱਤੀ, ਉਸ ਵੇਲੇ ਕੀੜੀ ਬਾਦਸ਼ਾਹ ਨੇ ਮਾਇਆਵੀ ਸ਼ਕਤੀ ਦੁਆਰਾ ਸਾਰੀਆਂ ਫ਼ੌਜਾਂ ਨੂੰ ਹੋਸ਼ ਵਿਚ ਲੈ ਆਂਦਾ। ਜਦੋਂ ਰਾਜਾ ਫ਼ੌਜਾਂ ਸਮੇਤ ਭੋਜਨ ਖਾਣ ਲੱਗਾ ਤਾਂ ਭੋਜਨ ਬੇਹਾ ਸੀ। ਰਾਜੇ ਨੇ ਕਿਹਾ ਕਿ ਇਹ ਬੇਹਾ ਭੋਜਨ ਸਾਨੂੰ ਦੇ ਦਿੱਤਾ ਹੈ, ਅੱਗੋਂ ਕੀੜੀ ਬਾਦਸ਼ਾਹ ਨੇ ਕਿਹਾ ਕਿ ਤੁਹਾਡੇ ਤੋਂ ਪਹਿਲਾਂ ਏਥੋਂ ਮਾਨਧਾਤਾ ਰਾਜਾ ਹੋ ਕੇ ਗਿਆ ਸੀ, ਇਹ ਭੋਜਨ ਉਸ ਲਈ ਤਿਆਰ ਕਰਵਾਇਆ ਸੀ, ਉਸ ਕੋਲੋਂ ਜਿਤਨਾ ਬਚਿਆ ਸੀ, ਉਹੋ ਹੀ ਅਸੀਂ ਤੁਹਾਡੇ ਅੱਗੇ ਪਰੋਸ ਦਿੱਤਾ ਹੈ ਕਿ ਤੁਸੀਂ ਇਤਨੇ ਕੁ ਭੋਜਨ ਨਾਲ ਤ੍ਰਿਪਤ ਹੋ ਜਾਵੋਗੇ, ਉਸ ਵੇਲੇ ਅਦਨ ਬਾਦਸ਼ਾਹ ਦਾ ਹੰਕਾਰ ਟੁੱਟ ਗਿਆ ਸੀ। ਸੋ ਇਸ ਪ੍ਰਕਾਰ ਕੀੜੀ ਬਾਦਸ਼ਾਹ ਨੇ ਸਾਰੇ ਭਵਨਾਂ ਦੇ ਮਾਲਕ ਅਦਨ ਬਾਦਸ਼ਾਹ ਨੂੰ ਜਿੱਤਣਾ ਕੀਤਾ।

**ਬੇਅੰਤ ਮਹਿਮਾ ਤਾ ਕੀ; ਕੇਤਕ ਬਰਨ ॥**
**ਬਲਿ ਬਲਿ ਜਾਈਐ; ਤਾ ਕੇ ਚਰਨ ॥੨॥**

ਹੇ ਭਾਈ ! ਤਾ = ਉਸ ਪਰਮਾਤਮਾ ਕੀ = ਦੀ ਬੇਅੰਤ ਮਹਿਮਾ = ਵਡਿਆਈ ਹੈ, ਅਸੀਂ ਕੇਤਕ = ਕਿਤਨੀ ਕੁ ਬਰਨ = ਵਰਣਨ ਕਰੀਏ ? ਭਾਵ ਸੰਪੂਰਨ ਰੂਪ ਵਿਚ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ।

ਇਸ ਲਈ ਤਾ = ਉਸ ਪਰਮਾਤਮਾ ਕੇ = ਦੇ ਚਰਨ ਕਮਲਾਂ ਤੋਂ ਮਨ, ਬਾਣੀ, ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਈਐ = ਜਾਣਾ ਕਰੀਏ ॥੨॥

**ਤਿਨ ਹੀ ਕੀਆ; ਜਪੁ ਤਪੁ ਧਿਆਨੁ ॥ ਅਨਿਕ ਪ੍ਰਕਾਰ; ਕੀਆ ਤਿਨਿ ਦਾਨੁ ॥**

ਹੇ ਭਾਈ ! ਤਿਨ = ਉਸ ਮਨੁੱਖ ਨੇ ਹੀ ਬਾਣੀ ਕਰਕੇ ਜਪ, ਸਰੀਰ ਕਰਕੇ ਤਪ ਅਤੇ ਮਨ ਕਰਕੇ ਧਿਆਨ ਲਾਉਣਾ ਕੀਆ = ਕੀਤਾ ਹੈ।

ਉਸੇ ਮਨੁੱਖ ਨੇ ਹੀ ਅਨਿਕ = ਅਨੇਕ ਪ੍ਰਕਾਰ = ਤਰ੍ਹਾਂ ਦਾ ਦਾਨ ਦੇਣਾ ਕੀਆ = ਕੀਤਾ ਹੈ।

**ਭਗਤੁ ਸੋਈ; ਕਲਿ ਮਹਿ ਪਰਵਾਨੁ ॥ ਜਾ ਕਉ; ਠਾਕੁਰਿ ਦੀਆ ਮਾਨੁ ॥੩॥**

ਹੇ ਭਾਈ ! ਸੋਈ = ਉਹੋ ਹੀ ਅਸਲ ਭਗਤੁ = ਭਗਤੀ ਕਰਨ ਵਾਲਾ ਸੇਵਕ ਹੈ ਅਤੇ ਕਲਿ = ਕਲਜੁਗ ਦੇ ਮਹਿ = ਵਿਚ ਪਰਵਾਨੁ = ਸਫਲ ਜੀਵਨ ਵਾਲਾ ਹੈ।

ਜਾ = ਜਿਸ ਮਨੁੱਖ ਕਉ = ਨੂੰ ਠਾਕੁਰਿ = ਮਾਲਕ ਪ੍ਰਭੂ ਨੇ ਮਾਨ = ਆਦਰ ਦੀਆ = ਦੇਣਾ ਕੀਤਾ ਹੈ **ਵਾ:** ਮਾਨੁ = ਮੰਨਣ ਗਿਆਨ ਦੇਣਾ ਕੀਤਾ ਹੈ ॥੩॥

**ਸਾਧਸੰਗਿ ਮਿਲਿ; ਭਏ ਪ੍ਰਗਾਸ ॥ ਸਹਜ ਸੂਖ; ਆਸ ਨਿਵਾਸ ॥**

ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਉਹ ਮਨੁੱਖ ਗਿਆਨ ਦੇ ਪ੍ਰਗਾਸ = ਚਾਨਣ ਦੇ ਸਹਿਤ ਭਏ = ਹੋਏ ਹਨ।

ਸਹਜ = ਸ਼ਾਂਤ, ਸਰੂਪ ਦੀ ਪ੍ਰਾਪਤੀ ਕਰਕੇ ਸੁੱਖ ਪ੍ਰਾਪਤ ਹੋਇਆ ਹੈ ਅਤੇ ਆਸਾਂ ਤੇ ਨਿਵਾਸ = ਵਾਸ਼ਨਾਵਾਂ ਤੋਂ ਰਹਿਤ ਹੋਏ ਹਨ **ਵਾ:** ਪ੍ਰਭੂ ਦੀ ਪ੍ਰਾਪਤੀ ਦੀ ਆਸਾ ਦਾ ਨਿਵਾਸ ਹੋਇਆ ਹੈ।

**ਪੂਰੈ ਸਤਿਗੁਰਿ; ਦੀਆ ਬਿਸਾਸ ॥ ਨਾਨਕ; ਹੋਏ ਦਾਸਨਿ ਦਾਸ ॥੪॥੭॥੧੮॥**

ਹੇ ਭਾਈ ! ਪੂਰੈ = ਪੂਰਨ ਸਤਿਗੁਰਾਂ ਨੇ ਉਨ੍ਹਾਂ ਨੂੰ ਬਿਸਾਸ = ਭਰੋਸਾ, ਨਿਸਚਾ ਦੀਆ = ਦੇਣਾ ਕੀਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਦਾਸਨਿ ਦਾਸ = ਸੇਵਕਾਂ ਦੇ ਸੇਵਕ ਹੋਏ ਹਨ ॥੪॥੭॥੧੮॥

## ਰਾਮਕਲੀ ਮਹਲਾ ੫ ॥

**ਦੋਸੁ ਨ ਦੀਜੈ; ਕਾਹੂ ਲੋਗ ॥ ਜੋ ਕਮਾਵਨੁ; ਸੋਈ ਭੋਗ ॥**

ਹੇ ਭਾਈ ! ਕਾਹੂ = ਕਿਸੇ ਲੋਗ = ਲੋਕਾਂ, ਜੀਵਾਂ ਨੂੰ ਦੋਸ਼ ਨਹੀਂ ਦੀਜੈ = ਦੇਣਾ ਚਾਹੀਦਾ।

ਜੀਵਾਂ ਨੇ ਪੂਰਬਲੇ ਜਨਮਾਂ ਵਿਚ ਜੋ ਕਰਮ ਕਮਾਵਨੁ = ਕਮਾਉਣਾ ਕੀਤੇ ਹਨ, ਸੋਈ = ਉਹੋ ਹੀ ਫਲ ਭੋਗ = ਭੋਗਣਾ ਕਰਦੇ ਹਨ।

**ਆਪਨ ਕਰਮ; ਆਪੇ ਹੀ ਬੰਧ ॥ ਆਵਨੁ ਜਾਵਨੁ; ਮਾਇਆ ਧੰਧ ॥੧॥**

ਜੀਵ ਆਪਨ = ਆਪ ਹੀ ਹੰਗਤਾ ਦੇ ਸਹਿਤ ਕਰਮ ਕਰਦਾ ਹੈ ਅਤੇ ਆਪੇ = ਆਪ ਹੀ ਉਨ੍ਹਾਂ ਵਿਚ ਬੰਧ = ਬੱਝ ਜਾਂਦਾ ਹੈ।

ਮਾਇਆ ਦੇ ਧੰਧ = ਧੰਦਿਆਂ ਵਿਚ ਲੱਗਣ ਕਰਕੇ ਜੀਵਾਂ ਦਾ ਆਵਨੁ ਜਾਵਨੁ = ਆਉਣਾ ਜਾਣਾ, ਭਾਵ ਜੰਮਣਾ ਮਰਣਾ ਬਣਿਆ ਰਹਿੰਦਾ ਹੈ ॥੧॥

**ਐਸੀ ਜਾਨੀ; ਸੰਤ ਜਨੀ ॥ ਪਰਗਾਸੁ ਭਇਆ; ਪੂਰੇ ਗੁਰ ਬਚਨੀ ॥੧॥ਰਹਾਉ॥**

ਹੇ ਭਾਈ ! ਐਸੀ = ਅਜਿਹੀ ਗੱਲ ਸੰਤ ਜਨੀ = ਸ਼ਾਂਤ ਚਿੱਤ ਮਹਾਤਮਾ ਜਨਾਂ ਨੇ ਜਾਨੀ = ਜਾਨਣਾ ਕੀਤੀ ਹੈ।

ਪੂਰੇ = ਪੂਰਨ ਗੁਰਾਂ ਦੇ ਬਚਨੀ = ਬਚਨਾਂ ਦੀ ਕਮਾਈ ਕਰਕੇ ਉਨ੍ਹਾਂ ਨੂੰ ਗਿਆਨ ਦਾ ਪਰਗਾਸੁ = ਚਾਨਣਾ ਭਇਆ = ਹੋਇਆ ਹੈ ॥੧॥ਰਹਾਉ॥

**ਤਨੁ ਧਨੁ ਕਲਤੁ; ਮਿਥਿਆ ਬਿਸਥਾਰ ॥ ਹੈਵਰ ਗੈਵਰ; ਚਾਲਨਹਾਰ ॥**

ਹੇ ਭਾਈ ! ਇਹ ਤਨੁ = ਸਰੀਰ, ਧਨੁ = ਦੌਲਤ ਅਤੇ ਕਲਤੁ = ਇਸਤ੍ਰੀ ਆਦਿ ਦਾ ਬਿਸਥਾਰ = ਪਸਾਰਾ ਮਿਥਿਆ = ਝੂਠਾ ਹੀ ਹੈ।

(ਹੈ + ਵਰ) ਵਰ = ਸ੍ਰੇਸ਼ਟ ਹੈ = ਘੋੜੇ ਅਤੇ (ਗੈ + ਵਰ) ਵਰ = ਸ੍ਰੇਸ਼ਟ ਗੈ = ਹਾਥੀ ਆਦਿ ਵੀ ਚਾਲਨਹਾਰ = ਚਲੇ ਜਾਣ ਵਾਲੇ, ਨਾਸ਼ਵਾਨ ਹਨ।

**ਰਾਜ ਰੰਗ; ਰੂਪ ਸਭਿ ਕੂਰ ॥ ਨਾਮ ਬਿਨਾ; ਹੋਇ ਜਾਸੀ ਧੂਰ ॥੨॥**

ਰਾਜ ਭਾਗ ਦਾ ਰੰਗ = ਅਨੰਦ, ਰੂਪ = ਅਕਾਰ ਆਦਿ ਵੀ ਸਭਿ = ਸਾਰੇ ਕੂਰ = ਝੂਠੇ ਹਨ।

ਪਰਮਾਤਮਾ ਦੇ ਨਾਮ ਤੋਂ ਬਿਨਾ = ਬਗ਼ੈਰ ਇਹ ਸਾਰੇ ਧੂਰ = ਧੂੜ, ਮਿੱਟੀ ਰੂਪ ਹੀ ਹੋਇ = ਹੋਈ ਜਾਸੀ = ਜਾਂਦੇ ਹਨ ॥੨॥

**ਭਰਮਿ ਭੂਲੇ; ਬਾਦਿ ਅਹੰਕਾਰੀ ॥ ਸੰਗਿ ਨਾਹੀ ਰੇ; ਸਗਲ ਪਸਾਰੀ ॥**

ਕਈ ਜੀਵ ਭਰਮ ਵਿਚ ਭੂਲੇ = ਭੁੱਲੇ ਹੋਏ ਹਨ ਅਤੇ ਬਾਦਿ = ਵਿਅਰਥ ਹੀ ਅਹੰਕਾਰੀ = ਝਗੜੇ ਕਰਦੇ ਫਿਰਦੇ ਹਨ **ਵਾ:** ਬਾਦਿ = ਝਗੜੇ ਕਰਦੇ ਅਤੇ ਅਭਿਮਾਨੀ ਹੋ ਰਹੇ ਹਨ।

ਰੇ = ਹੇ ਭਾਈ ! ਇਹ ਸਗਲ = ਸਾਰਾ ਪਸਾਰੀ = ਪਸਾਰਾ ਸੰਗਿ = ਨਾਲ ਨਹੀਂ ਜਾਣਾ ਕਰਦਾ।

**ਸੋਗ ਹਰਖ ਮਹਿ; ਦੇਹ ਬਿਰਧਾਨੀ ॥ ਸਾਕਤ; ਇਵ ਹੀ ਕਰਤ ਬਿਹਾਨੀ ॥੩॥**

ਸੋਗ = ਗ਼ਮੀ ਤੇ ਹਰਖ = ਖ਼ੁਸ਼ੀ ਦੇ ਮਹਿ = ਵਿਚ ਇਹ ਦੇਹ ਬਿਰਧਾਨੀ = ਬ੍ਰਿਧ ਹੋ ਰਹੀ ਹੈ।

ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਖਾਂ ਦੀ ਉਮਰ ਇਵ = ਇਸੇ ਪ੍ਰਕਾਰ, ਭਾਵ ਵਿਅਰਥ ਝਗੜੇ ਕਰਤ = ਕਰਦੇ ਹੋਇਆਂ ਹੀ ਬਿਹਾਨੀ = ਬਤੀਤ ਹੋ ਗਈ ਹੈ ॥੩॥

**ਹਰਿ ਕਾ ਨਾਮੁ; ਅੰਮ੍ਰਿਤੁ ਕਲਿ ਮਾਹਿ ॥ ਏਹੁ ਨਿਧਾਨਾ; ਸਾਧੂ ਪਾਹਿ ॥**

ਹੇ ਭਾਈ ! ਹਰਿ = ਪਰਮਾਤਮਾ ਕਾ = ਦਾ ਨਾਮ ਇਸ ਕਲਿ = ਕਲਜੁਗ ਦੇ ਮਾਹਿ = ਵਿਚ ਅੰਮ੍ਰਿਤ ਰੂਪ ਹੈ।

ਏਹੁ = ਇਹ ਨਾਮ ਰੂਪੀ ਅੰਮ੍ਰਿਤ ਦਾ ਨਿਧਾਨਾ = ਖ਼ਜ਼ਾਨਾ ਸਾਧੂ = ਸ੍ਰੇਸ਼ਟ ਮਹਾਤਮਾ ਜਨਾਂ, ਸਤਿਗੁਰਾਂ ਦੇ ਪਾਹਿ = ਪਾਸ ਹੈ।

## ਨਾਨਕ; ਗੁਰੁ ਗੋਵਿਦੁ ਜਿਸੁ ਤੂਠਾ ॥
## ਘਟਿ ਘਟਿ ਰਮਈਆ; ਤਿਨ ਹੀ ਡੀਠਾ ॥੪॥੮॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੋਵਿਦੁ = ਪਰਮਾਤਮਾ ਸਰੂਪ ਗੁਰੂ ਜਿਸ ਉਪਰ ਤੂਠਾ = ਪ੍ਰਸੰਨ ਹੋਇਆ ਹੈ।

ਤਿਨ = ਉਸੇ ਨੇ ਹੀ ਸਾਰੇ ਘਟਿ ਘਟਿ = ਸਰੀਰਾਂ ਸਰੀਰਾਂ ਵਿਚ ਰਮਈਆ = ਰਮਿਆ ਹੋਇਆ ਪ੍ਰਭੂ ਡੀਠਾ = ਵੇਖਣਾ ਕੀਤਾ ਹੈ ॥੪॥੮॥੧੯॥

## ਰਾਮਕਲੀ ਮਹਲਾ ੫ ॥
## ਪੰਚ ਸਬਦ ਤਹ; ਪੂਰਨ ਨਾਦ ॥ ਅਨਹਦ ਬਾਜੇ; ਅਚਰਜ ਬਿਸਮਾਦ ॥

ਹੇ ਭਾਈ! ਤਹ = ਤਿਥੇ ਸੰਤ ਜਨਾਂ ਦੀ ਸੰਗਤ ਵਿਚ ਪੰਚ ਸਬਦ = ਪੰਜ ਵਾਜੇ, ਭਾਵ ਜੋੜੀਆਂ, ਸਰੰਦੇ, ਤਾਊਸ, ਰਬਾਬ ਤੇ ਕੈਂਸੀਆਂ ਆਦਿ ਦੀ ਪੂਰਨ ਨਾਦ = ਧੁਨੀ ਹੋ ਰਹੀ ਹੈ **ਅਥਵਾ** ਗੁਰਾਂ ਦੇ ਸ਼ਬਦ ਦੁਆਰਾ ਪੰਚ = ਚੇਤਨ ਤੇ ਪੂਰਨ ਨਾਦ = ਬ੍ਰਹਮ ਪ੍ਰਗਟ ਹੁੰਦਾ ਹੈ।

ਸੰਤਾਂ ਦੀ ਸੰਗਤ ਵਿਚ ਅਚਰਜ ਬਿਸਮਾਦ = ਅਸਚਰਜ ਤੋਂ ਅਸਚਰਜ ਅਨਹਦ = ਇਕ ਰਸ ਨਾਮ ਰੂਪੀ ਵਾਜੇ ਵੀ ਬਾਜੇ = ਵੱਜ ਰਹੇ ਹਨ।

## ਕੇਲ ਕਰਹਿ; ਸੰਤ ਹਰਿ ਲੋਗ ॥ ਪਾਰਬ੍ਰਹਮ; ਪੂਰਨ ਨਿਰਜੋਗ ॥੧॥

ਹਰਿ ਲੋਗ = ਪ੍ਰਭ ਦੇ ਲੋਕ ਸੰਤ = ਸ਼ਾਂਤ ਚਿੱਤ ਮਹਾਤਮਾ ਜਨ ਹਰੀ ਨਾਲ ਮਿਲ ਕੇ ਕੇਲ = ਖ਼ੁਸ਼ੀਆਂ, ਅਨੰਦ ਮਾਨਣਾ ਕਰਹਿ = ਕਰਦੇ ਹਨ।

ਅਤੇ ਉਨ੍ਹਾਂ ਨੂੰ ਨਿਰਜੋਗ = ਬੰਧਨਾਂ ਤੋਂ ਰਹਿਤ ਪੂਰਨ ਪਾਰਬ੍ਰਹਮ = ਪ੍ਰਭੂ ਪ੍ਰਾਪਤ ਹੋਇਆ ਹੈ **ਵਾ:** ਉਹ ਪੂਰਨ ਪਾਰਬ੍ਰਹਮ ਵਿਚ (ਨਿਰ + ਜੋਗ) ਨਿਰ = ਵਿਸ਼ੇਸ਼ ਕਰਕੇ ਜੋਗ = ਜੁੜੇ ਰਹਿੰਦੇ ਹਨ ॥੧॥

## ਸੂਖ ਸਹਜ; ਆਨੰਦ ਭਵਨ ॥

ਉਹ ਸੂਖ = ਸੁਖ, ਸਹਜ = ਸ਼ਾਂਤ ਸਰੂਪ ਪ੍ਰਭੂ ਦੇ ਅਨੰਦ ਦੇ ਭਵਨ = ਘਰ ਹੋਏ ਹਨ **ਵਾ:** ਉਨ੍ਹਾਂ ਨੂੰ ਸੰਤ ਜਨਾਂ ਦੀ ਸੰਗਤ ਰੂਪੀ ਭਵਨ = ਘਰ ਵਿਚ ਸਹਿਜੇ ਹੀ ਸੁਖ ਸਰੂਪ ਪ੍ਰਭੂ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ।

## ਸਾਧਸੰਗਿ ਬੈਸਿ ਗੁਣ ਗਾਵਹਿ;
## ਤਹ ਰੋਗ ਸੋਗ ਨਹੀ ਜਨਮ ਮਰਨ ॥੧॥ਰਹਾਉ॥

ਹੇ ਭਾਈ! ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਬੈਸਿ = ਬੈਠ ਕੇ ਜੋ ਪਰਮਾਤਮਾ ਦੇ ਗੁਣ ਗਾਵਹਿ = ਗਾਉਣਾ ਕਰਦੇ ਹਨ, ਉਨ੍ਹਾਂ ਨੂੰ ਤਹ = ਉਥੇ ਸੰਗਤ ਵਿਚ ਅਗਿਆਨ ਆਦਿ ਦਾ ਰੋਗ, ਵਿਛੋੜੇ ਦਾ ਸੋਗ = ਗ਼ਮ ਅਤੇ ਜੰਮਣ ਮਰਣ ਦਾ ਦੁਖ ਨਹੀਂ ਲੱਗਦਾ ॥੧॥ਰਹਾਉ॥

## ਊਹਾ ਸਿਮरਹਿ; ਕੇਵਲ ਨਾਮੁ ॥ ਬਿਰਲੇ ਪਾਵਹਿ; ਓਹੁ ਬਿਸ੍ਰਾਮੁ ॥

ਊਹਾ = ਉਸ ਸਾਧਸੰਗਤ ਵਿਚ ਸੰਤ ਜਨ ਕੇਵਲ = ਸਿਰਫ਼ **ਵਾ:** ਕੈਵਲ ਮੋਖ ਦੀ ਪ੍ਰਾਪਤੀ ਵਾਸਤੇ ਪਰਮਾਤਮਾ ਦਾ ਨਾਮ ਹੀ ਸਿਮਰਹਿ = ਸਿਮਰਦੇ ਹਨ।

ਕੋਈ ਬਿਰਲੇ = ਟਾਵੇਂ ਟਾਵੇਂ ਮਨੁੱਖ ਹੀ ਓਹੁ = ਉਸ ਸਾਧਸੰਗਤ ਵਿਚ ਬਿਸ੍ਰਾਮੁ = ਇਸਥਿਤੀ ਪਾਵਹਿ = ਪਾਉਣਾ ਕਰਦੇ ਹਨ।

[ਅੰਗ ੮੯੯]

## ਭੋਜਨੁ ਭਾਉ; ਕੀਰਤਨ ਆਧਾਰੁ ॥ ਨਿਹਚਲ ਆਸਨੁ; ਬੇਸੁਮਾਰੁ ॥੨॥

ਸੰਤ ਜਨਾਂ ਨੂੰ ਭਾਉ = ਪ੍ਰੇਮ, ਗਿਆਨ ਦੇ ਭਜਨ ਅਤੇ ਕੀਰਤਨ = ਜਸ ਦਾ ਆਧਾਰੁ = ਆਸਰਾ ਹੈ।

ਉਨ੍ਹਾਂ ਦਾ ਨਿਹਚਲ = ਅਚੱਲ ਸਰੂਪ ਵਿਚ ਆਸਨ ਹੈ, ਜੋ ਬੇਸੁਮਾਰੁ = ਗਿਣਤੀ ਮਿਣਤੀ ਤੋਂ ਰਹਿਤ ਹੈ ॥੨॥

## ਡਿਗੈ[੧] ਨ ਡੋਲੈ; ਕਤਹੂ ਨ ਧਾਵੈ ॥ ਗੁਰਪ੍ਰਸਾਦਿ; ਕੋ ਇਹੁ ਮਹਲੁ ਪਾਵੈ ॥

ਉਨ੍ਹਾਂ ਦਾ ਮਨ ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਡਿਗੈ = ਡਿੱਗਦਾ ਨਹੀਂ ਹੈ, ਨਾ ਹੀ ਜੜ੍ਹ ਚੇਤਨ ਮਾਇਆ ਵਿਚ ਡੋਲੈ = ਡੋਲਦਾ ਹੈ ਅਤੇ ਨਾ ਹੀ ਸੰਕਲਪਾਂ-ਵਿਕਲਪਾਂ ਵਿਚ ਕਤਹੂ = ਕਿਤੇ ਧਾਵੈ = ਦੌੜਦਾ ਹੈ **ਵਾ:** ਡਿਗੈ = ਵਿੰਗੇ, ਭਾਵ ਕੁਸੰਗਤ ਦੇ ਰਸਤੇ ਵਿਚ ਡੋਲਦਾ ਨਹੀਂ ਹੈ ਅਤੇ ਵਾਸ਼ਨਾ ਵਿਚ ਕਿੱਧਰੇ ਦੌੜਦਾ ਨਹੀਂ ਹੈ।

ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਕੋ = ਕੋਈ ਵਿਰਲਾ ਹੀ ਇਹ ਸੰਤਾਂ ਦੀ ਸੰਗਤ ਰੂਪੀ ਮਹੱਲ ਨੂੰ ਪਾਵੈ = ਪਾਉਣਾ ਕਰਦਾ ਹੈ **ਵਾ:** ਸਰੂਪ ਰੂਪੀ ਮਹੱਲ ਨੂੰ ਕੋਈ ਵਿਰਲਾ ਹੀ ਪਾਉਂਦਾ ਹੈ।

## ਭ੍ਰਮ ਭੈ ਮੋਹ; ਨ ਮਾਇਆ ਜਾਲ ॥ ਸੁੰਨ ਸਮਾਧਿ; ਪ੍ਰਭੂ ਕਿਰਪਾਲ ॥੩॥

ਸੰਤਾਂ ਦੀ ਸੰਗਤ ਵਿਚ ਪੰਜ ਪ੍ਰਕਾਰ ਦਾ ਭਰਮ, ਸੱਤ ਪ੍ਰਕਾਰ ਦਾ ਭੈ = ਡਰ, ਪਦਾਰਥਾਂ, ਸਰੀਰਾਂ ਦਾ ਮੋਹ ਅਤੇ ਮਾਇਆ ਦਾ ਜਾਲ = ਫਾਹਾ ਨਹੀਂ ਵਿਆਪਦਾ।

ਸੰਤ ਜਨਾਂ ਦੀ ਸੁੰਨ = ਅਫੁਰ ਸਰੂਪ ਵਿਚ ਸਮਾਧਿ = ਸਮਾਧੀ ਲੱਗੀ ਰਹਿੰਦੀ ਹੈ ਅਤੇ ਪ੍ਰਭੂ = ਪਰਮਾਤਮਾ ਉਨ੍ਹਾਂ ਉਪਰ ਕਿਰਪਾਲ = ਮਿਹਰਵਾਨ ਹੋਇਆ ਰਹਿੰਦਾ ਹੈ ॥੩॥

## ਤਾ ਕਾ; ਅੰਤੁ ਨ ਪਾਰਾਵਾਰੁ ॥ ਆਪੇ ਗੁਪਤੁ; ਆਪੇ ਪਾਸਾਰੁ ॥

ਤਾ = ਤਿਸ ਹਰੀ ਕਾ = ਦਾ ਪਾਰਾਵਾਰੁ = ਪਾਰ ਉਰਾਰ ਕਰਕੇ ਕੋਈ ਅੰਤੁ = ਅਖ਼ੀਰ ਨਹੀਂ ਆਉਂਦਾ **ਵਾ:** ਉਨ੍ਹਾਂ ਸੰਤ ਜਨਾਂ ਦਾ ਪਾਰਾਵਾਰੁ = ਲੋਕ-ਪ੍ਰਲੋਕ ਕਰਕੇ ਅੰਤ ਨਹੀਂ ਪਾਇਆ ਜਾਂਦਾ, ਭਾਵ ਉਨ੍ਹਾਂ ਨੂੰ ਬੇਅੰਤ ਅਨੰਦ ਪ੍ਰਾਪਤ ਹੋਇਆ ਰਹਿੰਦਾ ਹੈ।

ਉਨ੍ਹਾਂ ਦੇ ਨਿਸਚੇ ਵਿਚ ਪ੍ਰਭੂ ਆਪੇ = ਆਪ ਹੀ ਨਿਰਗੁਣ ਸਰੂਪ ਕਰਕੇ ਗੁਪਤੁ = ਲੁਕਿਆ ਹੋਇਆ ਹੈ ਅਤੇ ਆਪੇ = ਆਪ ਹੀ ਸਰਗੁਨ ਸਰੂਪ ਕਰਕੇ ਪਾਸਾਰੁ = ਪਸਾਰੇ ਵਾਲਾ ਹੈ।

**ਅਥਵਾ** ਆਪ ਹੀ ਅਗਿਆਨੀਆਂ ਨੂੰ ਗੁਪਤ ਹੋ ਰਿਹਾ ਹੈ ਅਤੇ ਆਪ ਹੀ ਸੰਤ ਜਨਾਂ ਨੂੰ ਪਾਸਾਰੁ = ਪਸਰਿਆ ਹੋਇਆ ਦ੍ਰਿਸ਼ਟੀ ਵਿਚ ਆਉਂਦਾ ਹੈ।

---

੧. ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ 'ਡਿਗਿ' ਪਾਠ ਵੀ ਹੈ।

## ਜਾ ਕੈ ਅੰਤਰਿ; ਹਰਿ ਹਰਿ ਸੁਆਦੁ ॥
## ਕਹਨੁ ਨ ਜਾਈ; ਨਾਨਕ ਬਿਸਮਾਦੁ ॥੪॥੯॥੨੦॥

ਜਾ = ਜਿਸ ਮਨੁੱਖ ਦੇ ਅੰਤਰਿ = ਹਿਰਦੇ ਵਿਚ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ਦੇ ਨਾਮ ਦਾ ਸੁਆਦੁ = ਰਸ ਪ੍ਰਾਪਤ ਹੋਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਬਾਬਤ ਕੁਝ ਕਹਨੁ = ਕਿਹਾ ਨਹੀਂ ਜਾਈ = ਜਾ ਸਕਦਾ ਕਿ ਉਸਨੂੰ ਕਿਤਨਾ ਕੁ ਅਨੰਦ ਪ੍ਰਾਪਤ ਹੋਇਆ ਹੈ, ਉਹ ਤਾਂ ਬਿਸਮਾਦੁ = ਅਸਚਰਜ ਰੂਪ ਹੀ ਹੋ ਜਾਂਦਾ ਹੈ ॥੪॥੯॥੨੦॥

## ਰਾਮਕਲੀ ਮਹਲਾ ੫ ॥
## ਭੇਟਤ ਸੰਗਿ; ਪਾਰਬ੍ਰਹਮੁ ਚਿਤਿ ਆਇਆ ॥
## ਸੰਗਤਿ ਕਰਤ; ਸੰਤੋਖੁ ਮਨਿ ਪਾਇਆ ॥

ਹੇ ਭਾਈ ! ਜਿਨ੍ਹਾਂ ਸੰਤ ਜਨਾਂ ਦੇ ਸੰਗਿ = ਨਾਲ ਭੇਟਤ = ਮਿਲਣ ਕਰਕੇ ਪਾਰਬ੍ਰਹਮੁ = ਪ੍ਰਭੂ ਚਿਤਿ = ਚੇਤੇ ਆਇਆ ਹੈ।

ਉਨ੍ਹਾਂ ਦੀ ਸੰਗਤ ਕਰਤ = ਕਰਦਿਆਂ ਮਨਿ = ਹਿਰਦੇ ਵਿਚ ਸੰਤੋਖੁ = ਭਲੀ ਪ੍ਰਕਾਰ ਤ੍ਰਿਪਤੀ ਨੂੰ ਪਾਇਆ = ਪਾਉਣਾ ਕੀਤਾ ਹੈ।

## ਸੰਤਹ ਚਰਨ; ਮਾਥਾ ਮੇਰੋ ਪਉਤ ॥ ਅਨਿਕ ਬਾਰ; ਸੰਤਹ ਡੰਡਉਤ ॥੧॥

ਅਜਿਹੇ ਸੰਤਹ = ਸੰਤ ਜਨਾਂ ਦੇ ਚਰਨਾਂ ਉਪਰ ਮੇਰੋ = ਮੇਰਾ ਮਾਥਾ = ਮੱਥਾ, ਸਿਰ ਪਉਤ = ਪਿਆ ਰਹੇ।

ਮੈਂ ਅਨਿਕ = ਅਨੇਕਾਂ ਬਾਰ = ਵਾਰੀ ਅਜਿਹੇ ਸੰਤਹ = ਸੰਤ ਜਨਾਂ ਨੂੰ ਡੰਡਉਤ = ਡੰਡੇ ਵਤ ਲੰਮੇ ਪੈ ਕੇ ਨਮਸਕਾਰ ਕਰਦਾ ਹਾਂ ॥੧॥

## ਇਹੁ ਮਨੁ; ਸੰਤਨ ਕੈ ਬਲਿਹਾਰੀ ॥

ਹੇ ਭਾਈ ! ਮੇਰਾ ਇਹ ਮਨ ਸੰਤਨ = ਸੰਤ ਜਨਾਂ ਕੈ = ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਂਦਾ ਹੈ।

## ਜਾ ਕੀ ਓਟ ਗਹੀ, ਸੁਖੁ ਪਾਇਆ; ਰਾਖੇ ਕਿਰਪਾ ਧਾਰੀ ॥੧॥ਰਹਾਉ॥

ਜਾ = ਜਿਨ੍ਹਾਂ ਸੰਤ ਜਨਾਂ ਕੀ = ਦੀ ਓਟ = ਸ਼ਰਨ ਗਹੀ = ਗ੍ਰਹਿਣ ਕਰਕੇ ਆਤਮਿਕ ਸੁਖ ਪਾਇਆ = ਪ੍ਰਾਪਤ ਕਰੀਦਾ ਹੈ, ਉਹ ਆਪਣੀ ਕਿਰਪਾ = ਮਿਹਰ ਧਾਰੀ = ਧਾਰਨ ਕਰਕੇ ਰਾਖੇ = ਰੱਖ ਲੈਂਦੇ ਹਨ ॥੧॥ਰਹਾਉ॥

## ਸੰਤਹ ਚਰਣ; ਧੋਇ ਧੋਇ ਪੀਵਾ ॥ ਸੰਤਹ ਦਰਸੁ; ਪੇਖਿ ਪੇਖਿ ਜੀਵਾ ॥

ਹੇ ਭਾਈ ! ਮੈਂ ਅਜਿਹੇ ਸੰਤਹ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਚਰਨ ਕਮਲਾਂ ਨੂੰ ਧੋਇ ਧੋਇ = ਧੋ ਧੋ ਕੇ ਪੀਵਾ = ਪੀਣਾ ਕਰਦਾ ਹਾਂ **ਅਥਵਾ** ਸੰਤਹ = ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਮਹਾਤਮਾ ਜਨਾਂ ਦੇ ਪੂਜਨੀਕ ਸੱਜੇ ਖੱਬੇ ਚਰਨਾਂ ਨੂੰ ਨੇਤ੍ਰਾਂ ਵਿਚਲੇ ਵੈਰਾਗ ਦੇ ਜਲ ਨਾਲ ਧੋ ਧੋ ਕੇ ਸ਼ਰਧਾ ਧਾਰਨ ਰੂਪ ਪੀਣਾ ਕਰਦਾ ਹਾਂ।

ਸੰਤਹ = ਸੰਤ ਜਨਾਂ ਦੇ ਦਰਸੁ = ਦੀਦਾਰ ਪੇਖਿ ਪੇਖਿ = ਵੇਖ ਵੇਖ ਜੀਵਾ = ਜਿਉਂਦਾ ਹਾਂ।

## ਸੰਤਹ ਕੀ; ਮੇਰੈ ਮਨਿ ਆਸ ॥ ਸੰਤ ਹਮਾਰੀ; ਨਿਰਮਲ ਰਾਸਿ ॥੨॥

ਸੰਤਹ = ਸੰਤ ਜਨਾਂ ਕੀ = ਦੀ ਹੀ ਮੇਰੇ ਮਨਿ = ਹਿਰਦੇ ਵਿਚ ਆਸ = ਉਮੀਦ ਹੈ।

ਸੰਤ ਜਨ ਹਮਾਰੀ = ਸਾਡੀ ਨਿਰਮਲ = ਉੱਜਲ ਰਾਸਿ = ਪੂੰਜੀ ਹੈ **ਵਾ:** ਬ੍ਰਹਮ ਵਿੱਦਿਆ, ਸ਼ਰਧਾ ਰੂਪੀ ਉੱਜਲ ਪੂੰਜੀ ਹੈ ॥੨॥

## ਸੰਤ ਹਮਾਰਾ; ਰਾਖਿਆ ਪੜਦਾ ॥ ਸੰਤ ਪ੍ਰਸਾਦਿ; ਮੋਹਿ ਕਬਹੂ ਨ ਕੜਦਾ ॥

ਹੇ ਭਾਈ ! ਸੰਤ ਜਨਾਂ ਨੇ ਹਮਾਰਾ = ਸਾਡਾ ਪੜਦਾ ਰਾਖਿਆ = ਰੱਖ ਲਿਆ, ਭਾਵ ਇੱਜ਼ਤ ਰੱਖ ਲਈ ਹੈ।

ਸੰਤ ਜਨਾਂ ਦੀ ਪ੍ਰਸਾਦਿ = ਕਿਰਪਾ ਕਰਕੇ ਮੋਹਿ = ਮੈਨੂੰ ਕਬਹੂ = ਕਦੇ ਵੀ ਕੜਦਾ = ਝੋਰਾ ਨਹੀਂ ਹੁੰਦਾ **ਵਾ:** ਮੈਂ ਕੜਦਾ = ਝੂਰਦਾ ਨਹੀਂ ਹਾਂ।

## ਸੰਤਹ ਸੰਗੁ; ਦੀਆ ਕਿਰਪਾਲ ॥ ਸੰਤ ਸਹਾਈ; ਭਏ ਦਇਆਲ ॥੩॥

ਸੰਤਹ = ਸੰਤ ਜਨਾਂ ਦਾ ਸੰਗੁ = ਸਾਥ ਕਿਰਪਾਲ = ਦਿਆਲੂ ਪ੍ਰਭੂ ਨੇ ਦੀਆ = ਦੇਣਾ ਕੀਤਾ ਹੈ।

ਸਹਾਈ = ਸਹਾਇਤਾ ਕਰਨ ਵਾਲੇ ਸੰਤ ਜਨ ਦਇਆਲਾ = ਦਿਆਲੂ ਭਏ = ਹੋਏ ਹਨ **ਵਾ:** ਜਦੋਂ ਸੰਤ ਸਹਾਈ ਹੋਏ ਤਾਂ ਪ੍ਰਭੂ ਜੀ ਵੀ ਦਿਆਲੂ ਹੋਏ ਹਨ ॥੩॥

## ਸੁਰਤਿ ਮਤਿ; ਬੁਧਿ ਪਰਗਾਸੁ ॥ ਗਹਿਰ ਗੰਭੀਰ; ਅਪਾਰ ਗੁਣਤਾਸੁ ॥

ਸੰਤਾਂ ਦੀ ਕਿਰਪਾ ਕਰਕੇ ਸ਼ਾਸਤ੍ਰਾਂ ਦੀ ਸੁਰਤਿ = ਸੁਰਤੀ, ਵਿਵਹਾਰਾਂ ਦੀ ਮਤ ਤੇ ਪਰਮਾਰਥ ਦੀ ਬੁੱਧੀ ਦਾ ਪਰਗਾਸੁ = ਚਾਨਣ ਹੋਇਆ ਹੈ **ਵਾ:** ਸੁਰਤਿ = ਸ੍ਰੇਸ਼ਟ ਪ੍ਰੀਤੀ ਕਰਕੇ ਬੁੱਧੀ ਅੰਦਰ ਸਤਿਗੁਰਾਂ ਦੀ ਮਤਿ = ਸਿੱਖਿਆ ਦਾ ਚਾਨਣਾ ਹੋਇਆ ਹੈ **ਵਾ:** ਸੁਰਤਿ = ਗਿਆਤ ਸਰੂਪ ਬ੍ਰਹਮ ਦੀ ਮਤਿ = ਸਿੱਖਿਆ ਪ੍ਰਾਪਤ ਹੋਣ ਕਰਕੇ ਆਤਮ ਵਿਸ਼ੈਣੀ ਬੁੱਧ ਦਾ ਪ੍ਰਕਾਸ਼ ਹੋਇਆ ਹੈ।

ਉਹ ਪ੍ਰਭੂ ਗਹਿਰ = ਨਿਰਹਲ ਗੰਭੀਰ = ਡੂੰਘਾ, ਅਪਾਰ = ਪਾਰਾਵਾਰ ਤੋਂ ਰਹਿਤ ਅਤੇ ਗੁਣਤਾਸੁ = ਗੁਣਾਂ ਦਾ ਖ਼ਜ਼ਾਨਾ ਹੈ ਤੇ ਸੰਤ ਜਨ ਉਸੇ ਦਾ ਸਰੂਪ ਹਨ।

## ਜੀਅ ਜੰਤ; ਸਗਲੇ ਪ੍ਰਤਿਪਾਲ ॥ ਨਾਨਕ; ਸੰਤਹ ਦੇਖਿ ਨਿਹਾਲ ॥੪॥੧੦॥੨੧॥

ਉਹ ਪ੍ਰਭੂ ਜੀਅ = ਅਸਥੂਲ ਜੀਵਾਂ ਤੇ ਜੰਤ = ਸੂਖਮ ਜੀਵਾਂ ਆਦਿ ਸਗਲੇ = ਸਾਰਿਆਂ ਦੀ ਪ੍ਰਤਿਪਾਲ = ਪਾਲਣਾ ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤਹ = ਸੰਤ ਜਨਾਂ ਦੁਆਰਾ ਉਸ ਪ੍ਰਭੂ ਨੂੰ ਦੇਖਿ = ਵੇਖ ਕੇ ਅਸੀਂ ਨਿਹਾਲ = ਅਨੰਦ ਪ੍ਰਸੰਨ ਹੋਏ ਹਾਂ **ਵਾ:** ਅਜਿਹੇ ਸੰਤ ਜਨਾਂ ਦੇ ਦਰਸ਼ਨ ਦੇਖ ਕੇ ਨਿਹਾਲ ਹੋਏ ਹਾਂ ॥੪॥੧੦॥੨੧॥

## ਰਾਮਕਲੀ ਮਹਲਾ ੫ ॥

ਸਤਿਗੁਰੂ ਜੀ ਵੈਰਾਗਮਈ ਉਪਦੇਸ਼ ਦੇਂਦੇ ਹਨ :

## ਤੇਰੈ ਕਾਜਿ ਨ; ਗ੍ਰਿਹੁ ਰਾਜੁ ਮਾਲੁ ॥ ਤੇਰੈ ਕਾਜਿ ਨ; ਬਿਖੈ ਜੰਜਾਲੁ ॥

ਹੇ ਭਾਈ ! ਗ੍ਰਿਹੁ = ਘਰ, ਰਾਜ ਭਾਗ ਅਤੇ ਮਾਲੁ = ਬਿਭੂਤੀ, ਧਨ-ਦੌਲਤ ਆਦਿ ਤੇਰੇ ਪ੍ਰਲੋਕ ਲਈ ਕਿਸੇ ਕਾਜਿ = ਕੰਮ ਨਹੀਂ ਆਉਣੇ।

ਬਿਖੈ = ਵਿਸ਼ੇ ਅਤੇ ਜੰਜਾਲੁ = ਬੰਧਨ **ਵਾ:** ਬੰਧਨ ਰੂਪ ਵਿਸ਼ੇ ਵੀ ਤੇਰੇ ਕਿਸੇ ਕਾਜਿ = ਕੰਮ ਨਹੀਂ ਆਉਣੇ।

## ਇਸਟ ਮੀਤ; ਜਾਣੁ ਸਭ ਛਲੈ ॥ ਹਰਿ ਹਰਿ ਨਾਮੁ; ਸੰਗਿ ਤੇਰੈ ਚਲੈ ॥੧॥

ਹੇ ਭਾਈ! ਇਹ ਇਸਟ = ਪਿਆਰੇ ਮੀਤ = ਮਿੱਤਰ ਆਦਿ ਸਭ = ਸਾਰੇ ਵੀ ਛਲੈ = ਛਲ ਰੂਪ ਜੀਣੁ = ਜਾਨਣਾ ਕਰ **ਵਾ:** ਜੋ ਪਿਆਰੇ ਮਿੱਤਰ, ਭਾਵ ਦੇਵੀ ਦੇਵਤੇ ਮੰਨੇ ਹੋਏ ਹਨ, ਉਹ ਆਪਣੀ ਪੂਜਾ ਵਿਚ ਲਾ ਕੇ ਵਾਹਿਗੁਰੂ ਤੋਂ ਬੇਮੁਖ ਕਰਨ ਰੂਪ ਛਲ ਰਹੇ ਹਨ, ਤੂੰ ਇਹ ਗੱਲ ਜਾਣ ਲੈਣਾ ਕਰ।

ਹੇ ਭਾਈ! ਕੇਵਲ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦਾ ਨਾਮ ਹੀ ਤੇਰੇ ਸੰਗਿ = ਨਾਲ ਪ੍ਰਲੋਕ ਵਿਚ ਚਲੈ = ਚੱਲੇਗਾ ॥੧॥

## ਰਾਮ ਨਾਮ ਗੁਣ ਗਾਇ ਲੇ ਮੀਤਾ; ਹਰਿ ਸਿਮਰਤ ਤੇਰੀ ਲਾਜ ਰਹੈ ॥

ਹੇ ਮੀਤਾ = ਮਿੱਤਰ! ਰਾਮ = ਪਰਮਾਤਮਾ ਦੇ ਨਾਮ ਦੇ ਗੁਣ ਗਾਇ = ਗਾ ਲੇ = ਲੈਣਾ ਕਰ, ਹਰਿ = ਪਰਮਾਤਮਾ ਨੂੰ ਸਿਮਰਤ = ਸਿਮਰਦਿਆਂ ਹੀ ਤੇਰੀ ਲਾਜ = ਲੱਜਿਆ, ਪਤ-ਆਬਰੋ ਰਹੈ = ਰਹਿ ਆਵੇਗੀ।

## ਹਰਿ ਸਿਮਰਤ; ਜਮੁ ਕਛੁ ਨ ਕਹੈ ॥੧॥ਰਹਾਉ॥

ਹਰਿ = ਪਰਮਾਤਮਾ ਦੇ ਨਾਮ ਨੂੰ ਸਿਮਰਤ = ਸਿਮਰਦਿਆਂ ਜਮੁ = ਜਮਦੂਤ, ਯਮਰਾਜ ਵੀ ਕਛੁ = ਕੁਝ ਨਹੀਂ ਕਹੈ = ਕਹਿੰਦਾ ॥੧॥ਰਹਾਉ॥

## ਬਿਨੁ ਹਰਿ; ਸਗਲ ਨਿਰਾਰਥ ਕਾਮ ॥ ਸੁਇਨਾ ਰੁਪਾ; ਮਾਟੀ ਦਾਮ ॥

ਹੇ ਭਾਈ! ਹਰਿ = ਪਰਮਾਤਮਾ ਦੇ ਨਾਮ ਤੋਂ ਬਿਨੁ = ਬਗ਼ੈਰ, ਸਗਲ = ਸਾਰੇ ਕਾਮ = ਕਾਰਜ ਨਿਰਾਰਥ = ਵਿਅਰਥ ਹੀ ਹਨ।

ਸੁਇਨਾ = ਸੋਨਾ, ਰੁਪਾ = ਚਾਂਦੀ ਅਤੇ ਦਾਮ = ਦਮੜੇ ਆਦਿਕ ਮਾਟੀ = ਮਿੱਟੀ ਰੂਪ, ਭਾਵ ਮਿਥਿਆ ਹੀ ਹਨ **ਵਾ:** ਜਦੋਂ ਤੇਰੇ ਦਾਮ = ਦਮ, ਸ੍ਵਾਸ ਨਿਕਲ ਗਏ, ਤਦੋਂ ਇਹ ਸਰੀਰ ਮਿੱਟੀ ਰੂਪ ਹੀ ਹੋ ਜਾਵੇਗਾ ਅਤੇ ਸੋਨਾ, ਚਾਂਦੀ ਆਦਿ ਨੂੰ ਸੰਬੰਧੀ ਹੀ ਲੈ ਜਾਣਗੇ।

## ਗੁਰ ਕਾ ਸਬਦੁ ਜਾਪਿ; ਮਨ ਸੁਖਾ ॥ ਈਹਾ ਊਹਾ; ਤੇਰੋ ਊਜਲ ਮੁਖਾ ॥੨॥

ਹੇ ਭਾਈ! ਗੁਰਾਂ ਕਾ = ਦਾ ਸਬਦੁ = ਉਪਦੇਸ਼ ਜਾਪਿ = ਜਪਣਾ ਕਰ, ਤਦ ਤੇਰੇ ਮਨ ਨੂੰ ਸੁਖਾ = ਸੁਖ ਪ੍ਰਾਪਤ ਹੋਵੇਗਾ।

ਈਹਾ ਊਹਾ = ਲੋਕ-ਪ੍ਰਲੋਕ ਵਿਚ ਤੇਰੋ = ਤੇਰਾ ਮੁਖਾ = ਮੁੱਖ ਵੀ ਜਸ ਰੂਪ ਊਜਲ = ਉਜਾਲੇ ਵਾਲਾ ਹੋ ਜਾਵੇਗਾ ॥੨॥

## ਕਰਿ ਕਰਿ ਥਾਕੇ; ਵਡੇ ਵਡੇਰੇ ॥ ਕਿਨ ਹੀ ਨ ਕੀਏ; ਕਾਜ ਮਾਇਆ ਪੂਰੇ ॥

ਹੇ ਭਾਈ! ਦੁਨੀਆਂ ਦੇ ਵਡੇ ਵਡੇਰੇ = ਵੱਡਿਆਂ ਤੋਂ ਵੱਡੇ ਮਨੁੱਖ ਇਸ ਮਾਇਆ ਨੂੰ ਇਕੱਤ੍ਰ ਕਰ ਕਰ ਕੇ ਥਾਕੇ = ਥੱਕ ਗਏ ਹਨ।

ਪਰ ਕਿਨਹੀ = ਕਿਸੇ ਨੇ ਵੀ ਮਾਇਆ ਦੇ ਕਾਜ = ਕੰਮ ਪੂਰੇ = ਪੂਰਨ ਨਹੀਂ ਕੀਏ = ਕੀਤੇ।

## ਹਰਿ ਹਰਿ ਨਾਮੁ; ਜਪੈ ਜਨੁ ਕੋਇ ॥ ਤਾ ਕੀ ਆਸਾ; ਪੂਰਨ ਹੋਇ ॥੩॥

ਹੇ ਭਾਈ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਨੂੰ ਜਿਹੜਾ ਕੋਇ = ਕੋਈ ਜਨੁ = ਮਨੁੱਖ ਵੀ ਜਪੈ = ਜਪਣਾ ਕਰਦਾ ਹੈ।

ਤਾ = ਉਸ ਕੀ = ਦੀ ਸਭ ਆਸਾ = ਇੱਛਾ ਪੂਰਨ = ਪੂਰੀ ਹੋਇ = ਹੋ ਜਾਂਦੀ ਹੈ ॥੩॥

## ਹਰਿ ਭਗਤਨ ਕੋ; ਨਾਮੁ ਅਧਾਰੁ ॥ ਸੰਤੀ ਜੀਤਾ; ਜਨਮੁ ਅਪਾਰੁ ॥

ਹਰਿ = ਪਰਮਾਤਮਾ ਦੇ ਭਗਤਨ = ਭਗਤ ਜਨਾਂ ਕੋ = ਨੂੰ ਪਰਮਾਤਮਾ ਦੇ ਨਾਮ ਦਾ ਹੀ ਅਧਾਰੁ = ਆਸਰਾ ਹੁੰਦਾ ਹੈ।

ਉਨ੍ਹਾਂ ਸੰਤੀ = ਸੰਤ ਜਨਾਂ ਨੇ ਇਹ ਅਪਾਰੁ = ਸ੍ਰੇਸ਼ਟ ਮਨੁੱਖਾ ਜਨਮ **ਵਾ:** ਅਪਾਰ ਸਰੂਪ ਦੀ ਪ੍ਰਾਪਤੀ ਕਰਕੇ ਇਹ ਮਨੁੱਖਾ ਜਨਮ ਜੀਤਾ = ਜਿੱਤਣਾ ਕੀਤਾ ਹੈ।

## ਹਰਿ ਸੰਤੁ ਕਰੇ; ਸੋਈ ਪਰਵਾਣੁ ॥ ਨਾਨਕ ਦਾਸੁ; ਤਾ ਕੈ ਕੁਰਬਾਣੁ ॥੪॥੧੧॥੨੨॥

ਹਰਿ = ਪਰਮਾਤਮਾ ਦੇ ਸੰਤ ਜਨ ਜੋ ਕੁਝ ਵੀ ਕਰੇ = ਕਰਦੇ ਹਨ, ਸੋਈ ਪਰਵਾਣ ਹੁੰਦਾ ਹੈ **ਵਾ:** ਹਰੀ ਜੋ ਕੁਝ ਕਰਦਾ ਹੈ, ਸੰਤ ਜਨ ਉਹੋ ਹੀ ਪਰਵਾਣੁ = ਸਫਲ ਮੰਨਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਾਸੁ = ਦਾਸਾ-ਭਾਵ ਧਾਰਨ ਕਰਕੇ ਤਾ = ਉਨ੍ਹਾਂ ਸੰਤ ਜਨਾਂ **ਵਾ:** ਹਰੀ ਕੈ = ਦੇ ਉਪਰੋਂ ਕੁਰਬਾਣੁ = ਬਲਿਹਾਰ ਜਾਂਦੇ ਹਾਂ ॥੪॥੧੧॥੨੨॥

## ਰਾਮਕਲੀ ਮਹਲਾ ੫ ॥

## ਸਿੰਚਹਿ ਦਰਬੁ; ਦੇਹਿ ਦੁਖੁ ਲੋਗ ॥ ਤੇਰੈ ਕਾਜਿ ਨ; ਅਵਰਾ ਜੋਗ ॥

ਹੇ ਭਾਈ! ਤੂੰ ਲੋਗ = ਲੋਕਾਂ ਨੂੰ ਦੁਖ ਦੇਹਿ = ਦੇ ਕੇ ਜੋ ਦਰਬੁ = ਧਨ ਸਿੰਚਹਿ = ਇਕੱਤ੍ਰ ਕਰਦਾ ਹੈਂ।

ਉਹ ਧਨ ਤੇਰੇ ਪ੍ਰਲੋਕ ਦੇ ਕਿਸੇ ਕਾਜਿ = ਕੰਮ ਨਹੀਂ ਆਵੇਗਾ, ਅਵਰਾ = ਹੋਰਨਾਂ ਸੰਬੰਧੀਆਂ ਆਦਿ ਦੇ ਹੀ ਜੋਗ = ਜੋਗਾ ਹੋ ਜਾਵੇਗਾ।

## ਕਰਿ ਅਹੰਕਾਰੁ; ਹੋਇ ਵਰਤਹਿ ਅੰਧ ॥ ਜਮ ਕੀ ਜੇਵੜੀ; ਤੂ ਆਗੈ ਬੰਧ ॥੧॥

ਹੇ ਜੀਵ! ਤੂੰ ਵਿਅਰਥ ਹੀ ਅਹੰਕਾਰੁ = ਅਭਿਮਾਨ ਕਰਿ = ਕਰਕੇ ਅੰਧ = ਅਗਿਆਨੀ ਹੋਇ = ਹੋ ਕੇ ਵਰਤਹਿ = ਵਰਤ ਰਿਹਾ ਹੈਂ।

ਪਰ ਆਗੈ = ਅੱਗੇ ਪ੍ਰਲੋਕ ਵਿਚ ਤੂੰ ਜਮਾਂ ਕੀ = ਦੀ ਜੇਵੜੀ = ਰੱਸੀ ਨਾਲ ਬੰਧ = ਬੰਨ੍ਹਿਆ ਜਾਵੇਂਗਾ ॥੧॥

## ਛਾਡਿ; ਵਿਡਾਣੀ ਤਾਤਿ ਮੂੜੇ ॥ ਈਹਾ ਬਸਨਾ; ਰਾਤਿ ਮੂੜੇ ॥

ਹੇ ਮੂੜੇ = ਮੂਰਖ ਜੀਵ! ਵਿਡਾਣੀ = ਬਿਗਾਨੀ ਤਾਤਿ = ਈਰਖਾ, ਖ੍ਵਾਹਿਸ਼ ਛਾਡਿ = ਛੱਡਣਾ ਕਰ।

ਹੇ ਮੂੜੇ = ਮੂਰਖ ਜੀਵ! ਈਹਾ = ਇਸ ਸੰਸਾਰ ਵਿਚ ਪੰਛੀਆਂ, ਮਹਿਮਾਨਾਂ ਵਾਂਗ ਉਮਰਾ ਰੂਪੀ ਰਾਤ 'ਚ ਹੀ ਬਸਨਾ = ਵੱਸਣਾ ਹੈ, ਭਾਵ ਥੋੜ੍ਹਾ ਕੁ ਚਿਰ ਦਾ ਹੀ ਨਿਵਾਸ ਹੈ।

## ਮਾਇਆ ਕੇ ਮਾਤੇ; ਤੈ ਉਠਿ ਚਲਨਾ ॥
## ਰਾਚਿ ਰਹਿਓ ਤੂ; ਸੰਗਿ ਸੁਪਨਾ ॥੧॥ਰਹਾਉ॥

ਹੇ ਜੀਵ! ਤੈ = ਤੂੰ ਮਾਇਆ ਕੇ = ਦੇ ਵਿਚ ਮਾਤੇ ਮਸਤ ਹੋਏ, ਹੋਏ ਨੇ ਹੀ ਉੱਠ ਕੇ ਚਲਨਾ = ਚਲੇ ਜਾਣਾ ਹੈ।

ਹੁਣ ਤੂੰ ਸੁਪਨੇ ਰੂਪ ਸੰਸਾਰ ਦੇ ਸੰਗਿ = ਨਾਲ ਰਾਚਿ = ਖਚਿਤ, ਮਸਤ ਹੋ ਰਹਿਓ = ਰਿਹਾ ਹੈਂ ॥੧॥ਰਹਾਉ॥

**ਬਾਲ ਬਿਵਸਥਾ; ਬਾਰਿਕੁ ਅੰਧ ॥ ਭਰਿ ਜੋਬਨਿ; ਲਾਗਾ ਦੁਰਗੰਧ ॥**

ਹੇ ਜੀਵ! ਤੂੰ ਬਾਲ ਬਿਵਸਥਾ = ਬਾਲਕ ਉਮਰੇ ਬਾਰਿਕੁ = ਬੱਚਿਆਂ ਵਾਂਗ ਸਰੂਪ ਗਿਆਨ ਤੋਂ ਰਹਿਤ ਅੰਧ = ਅਗਿਆਨੀ ਸੀ।

ਭਰ ਜੋਬਨਿ = ਜਵਾਨੀ ਵਿਚ ਦੁਰਗੰਧ = ਦੁਰਗੰਧੀ ਵਾਲੇ ਵਿਸ਼ਿਆਂ ਵਿਚ ਲਾਗਾ = ਲੱਗ ਗਿਆ ਹੈਂ।

[ਅੰਗ ੮੯੦]

**ਤ੍ਰਿਤੀਅ ਬਿਵਸਥਾ; ਸਿੰਚੇ ਮਾਇ ॥**
**ਬਿਰਧਿ ਭਇਆ; ਛੋਡਿ ਚਲਿਓ ਪਛੁਤਾਇ ॥੨॥**

ਤ੍ਰਿਤੀਅ = ਤੀਸਰੀ ਅਧਖੜ (ਢਲਦੀ ਜਵਾਨੀ ਦੀ) ਬਿਵਸਥਾ = ਅਵਸਥਾ ਵਿਚ ਮਨੁੱਖ ਮਾਇ = ਮਾਇਆ ਨੂੰ ਸਿੰਚੇ = ਇਕੱਤ੍ਰ ਕਰਨ ਲੱਗ ਪੈਂਦਾ ਹੈ।

ਜਦੋਂ ਬਿਰਧਿ = ਬੁੱਢਾ ਭਇਆ = ਹੋ ਜਾਂਦਾ ਹੈ, ਤਦੋਂ ਇਹ ਇਕੱਤ੍ਰ ਕੀਤੀ ਮਾਇਆ ਏਥੇ ਛੋਡਿ = ਛੱਡ ਕੇ ਪ੍ਰਲੋਕ ਨੂੰ ਚਲਿਓ = ਜਾਂਦਾ ਹੋਇਆ ਪਛੁਤਾਇ = ਪਸ਼ਚਾਤਾਪ ਕਰਦਾ ਹੈ ॥੨॥

**ਚਿਰੰਕਾਲ; ਪਾਈ ਦ੍ਰੁਲਭ ਦੇਹ ॥ ਨਾਮ ਬਿਹੂਣੀ; ਹੋਈ ਖੇਹ ॥**

ਹੇ ਜੀਵ! ਚਿਰੰਕਾਲ = ਬਹੁਤ ਚਿਰ ਪਿੱਛੋਂ ਇਹ ਦ੍ਰੁਲਭ = ਕਠਨਤਾਈ ਨਾਲ ਪ੍ਰਾਪਤ ਹੋਣ ਵਾਲੀ ਮਨੁੱਖਾ ਦੇਹ = ਦੇਹੀ ਪਾਈ ਜਾਂਦੀ ਹੈ।

ਪਰਮਾਤਮਾ ਦੇ ਨਾਮ ਤੋਂ ਬਿਹੂਣੀ = ਖ਼ਾਲੀ ਹੋਣ ਕਰਕੇ ਖੇਹ = ਮਿੱਟੀ ਰੂਪ ਹੋਈ = ਹੋ ਜਾਂਦੀ ਹੈ, ਭਾਵ ਨਿਸਫਲ ਹੀ ਚਲੀ ਜਾਂਦੀ ਹੈ।

**ਪਸੂ ਪਰੇਤ; ਮੁਗਧ ਤੇ ਬੁਰੀ ॥ ਤਿਸਹਿ ਨ ਬੂਝੈ; ਜਿਨਿ ਏਹ ਸਿਰੀ ॥੩॥**

ਮੂਰਖ ਪੁਰਖਾਂ ਦੀ ਨਾਮ ਤੋਂ ਹੀਣੀ ਦੇਹੀ ਪਸ਼ੂ, ਪਰੇਤ ਅਤੇ ਮੁਗਧ = ਪਾਂਬਰ, ਪੱਥਰਾਂ ਤੇ = ਤੋਂ ਵੀ ਬੁਰੀ = ਭੈੜੀ ਹੈ। ਅਰਥਾਤ ਪਸ਼ੂ ਘਾਹ ਖਾ ਕੇ ਅੰਮ੍ਰਿਤ ਵਰਗਾ ਮਿੱਠਾ ਦੁੱਧ ਦੇਂਦੇ ਹਨ ਅਤੇ ਨਾਮ ਤੋਂ ਹੀਣੇ ਛੱਤੀ ਪ੍ਰਕਾਰ ਦੇ ਪਦਾਰਥ ਖਾ ਕੇ ਵੀ ਬਿਸਟਾ ਹੀ ਕਰਦੇ ਹਨ। ਪਰੇਤ ਬੇਮੁਖ ਮਨੁੱਖਾਂ ਨੂੰ ਮਾਰਦਾ ਹੈ ਤੇ ਗੁਰਮੁਖਾਂ ਦੇ ਤਾਂ ਨੇੜੇ ਵੀ ਨਹੀਂ ਜਾਂਦਾ, ਪਰ ਮੂਰਖ ਗੁਰਮੁਖਾਂ ਦੀ ਸਦਾ ਨਿੰਦਿਆ ਕਰਦਾ ਰਹਿੰਦਾ ਹੈ। ਮੁਗਧ ਭਾਵ ਪਾਂਬਰ ਜਿਨ੍ਹਾਂ ਨੂੰ ਪਰਮਾਰਥ ਦੀ ਕੋਈ ਗਿਆਤ ਨਹੀਂ ਜਾਂ ਪੱਥਰਾਂ ਨੂੰ ਰਾਮਚੰਦ੍ਰ ਨੇ ਸਮੁੰਦ੍ਰ ਤੋਂ ਤਾਰ ਦਿੱਤਾ ਸੀ, ਪਰ ਇਹ ਮੂਰਖ ਜੀਵ ਪੱਥਰਾਂ ਨਾਲੋਂ ਵੀ ਜੜ੍ਹ ਬਿਰਤੀ ਵਾਲੇ ਹਨ, ਇਸ ਪ੍ਰਕਾਰ ਇਨ੍ਹਾਂ ਦੀ ਦੇਹੀ ਉਨ੍ਹਾਂ ਤੋਂ ਭੈੜੀ ਹੈ।

ਜਿਨਿ = ਜਿਸ ਪਰਮਾਤਮਾ ਨੇ ਇਹ ਦੇਹੀ ਸਿਰੀ = ਸਿਰਜਨਾ ਕੀਤੀ ਹੈ, ਤਿਸਹਿ = ਉਸਨੂੰ ਗੁਰਾਂ ਦੁਆਰਾ ਬੂਝੈ = ਬੁੱਝਣਾ ਨਹੀਂ ਕਰਦਾ ॥੩॥

**ਸੁਣਿ ਕਰਤਾਰ; ਗੋਵਿੰਦ ਗੋਪਾਲ ॥ ਦੀਨ ਦਇਆਲ; ਸਦਾ ਕਿਰਪਾਲ ॥**

ਇਸ ਲਈ ਇਉਂ ਬੇਨਤੀ ਕਰ ਕਿ ਹੇ ਗੋਵਿੰਦ = ਪ੍ਰਿਥਵੀ ਦੇ ਰੱਖਿਅਕ, ਗੋਪਾਲ = ਪ੍ਰਿਥਵੀ ਦੇ ਪਾਲਕ ਕਰਤਾਰ = ਕਰਤਾ ਪੁਰਖ! ਤੂੰ ਮੇਰੀ ਬੇਨਤੀ ਸੁਣਿ = ਸੁਣਨਾ ਕਰ।

ਤੂੰ ਦੀਨ = ਗ਼ਰੀਬਾਂ ਉਪਰ ਦਇਆਲ = ਦਿਆਲਤਾ ਕਰਨ ਵਾਲਾ ਹੈਂ ਅਤੇ ਸਦਾ = ਹਮੇਸ਼ਾਂ ਕਿਰਪਾਲ = ਕ੍ਰਿਪਾਲੂ ਸਰੂਪ ਹੈਂ।

## ਤੁਮਹਿ ਛਡਾਵਹੁ; ਛੁਟਕਹਿ ਬੰਧ ॥
## ਬਖਸਿ ਮਿਲਾਵਹੁ; ਨਾਨਕ ਜਗ ਅੰਧ ॥੪॥੧੨॥੨੩॥

ਹੇ ਪ੍ਰਭੂ ! ਤੁਮਹਿ = ਤੂੰ ਆਪ ਹੀ ਛਡਾਵਹੁ = ਛਡਾਉਣਾ ਕਰੇਂ ਤਾਂ ਹੀ ਸਭ ਦੇ ਬੰਧ = ਬੰਧਨ ਛੁਟਕਹਿ = ਛੁੱਟ ਸਕਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੂੰ ਸਾਡੇ ਔਗੁਣ ਬਖ਼ਸ਼ ਕੇ ਆਪਣੇ ਨਾਲ ਮਿਲਾਵਹੁ = ਮਿਲਾ ਲੈਣਾ ਕਰ, ਜਗ = ਸੰਸਾਰ ਦੇ ਜੀਵ ਅੰਧ = ਅਗਿਆਨੀ ਹੋ ਰਹੇ ਹਨ ॥੪॥੧੨॥੨੩॥

## ਰਾਮਕਲੀ ਮਹਲਾ ੫ ॥

ਸਤਿਗੁਰੂ ਜੀ ਦੇਹ ਦੇ ਬਾਬਤ ਕਥਨ ਕਰਦੇ ਹਨ :

## ਕਰਿ ਸੰਜੋਗੁ; ਬਨਾਈ ਕਾਛਿ ॥
## ਤਿਸੁ ਸੰਗਿ; ਰਹਿਓ ਇਆਨਾ ਰਾਚਿ ॥

ਹੇ ਭਾਈ ! ਪਰਮਾਤਮਾ ਨੇ ਪੂਰਬਲੇ ਕਰਮਾਂ ਦੇ ਸੰਜੋਗ ਕਰਕੇ ਇਹ ਮਨੁੱਖਾ ਦੇਹ ਰੂਪੀ ਕਾਛਿ = ਬਨਾਵਟ ਬਨਾਈ = ਬਣਾਉਣਾ ਕੀਤੀ ਹੈ **ਅਥਵਾ** ਮਾਤਾ ਪਿਤਾ ਦੇ ਰਕਤ ਬਿੰਦ **ਵਾ**: ਤੱਤਾਂ ਦਾ ਸੰਜੋਗ ਕਰਕੇ ਇਹ ਜੀਵਾਂ ਦੀ ਦੇਹ (ਆਪੋ-ਆਪਣੇ ਸਾਢੇ ਕੁ ਤਿੰਨ ਹੱਥ) ਕਾਛਿ = ਮਿਣ ਕੇ ਬਣਾਉਣਾ ਕੀਤੀ ਹੈ।

ਇਆਨਾ = ਅਗਿਆਤ ਜੀਵ ਤਿਸੁ = ਉਸ ਦੇਹੀ ਦੇ ਮੋਹ ਸੰਗਿ = ਨਾਲ ਹੀ ਰਾਚਿ = ਰਚ ਰਹਿਓ = ਰਿਹਾ ਹੈ।

## ਪ੍ਰਤਿਪਾਰੈ; ਨਿਤ ਸਾਰਿ ਸਮਾਰੈ ॥ ਅੰਤ ਕੀ ਬਾਰ; ਊਠਿ ਸਿਧਾਰੈ ॥੧॥

ਇਸ ਦੇਹੀ ਨੂੰ ਪ੍ਰਤਿਪਾਰੈ = ਪਾਲਣਾ ਕਰਦਾ ਹੈ ਅਤੇ ਨਿਤ = ਨਿਤਾਪ੍ਰਤੀ ਤਿਸ ਦੀ ਸਾਰਿ ਸਮਾਰੈ = ਸਾਰ-ਸੰਭਾਲ ਕਰਦਾ ਰਹਿੰਦਾ ਹੈ।

ਪਰ ਅੰਤ = ਅਖ਼ੀਰ ਕੀ = ਦੀ ਬਾਰ = ਵਾਰੀ, ਭਾਵ ਮਰਨ ਵੇਲੇ ਜੀਵ ਇਸ ਵਿੱਚੋਂ ਊਠਿ = ਉੱਠ ਕੇ ਪ੍ਰਲੋਕ ਨੂੰ ਸਿਧਾਰੈ = ਚਲਿਆ ਜਾਂਦਾ ਹੈ ॥੧॥

## ਨਾਮ ਬਿਨਾ; ਸਭੁ ਝੂਠੁ ਪਰਾਨੀ ॥

ਹੇ ਪਰਾਨੀ = ਪ੍ਰਾਣਾਧਾਰੀ ਜੀਵ ! ਪਰਮਾਤਮਾ ਦੇ ਨਾਮ ਤੋਂ ਬਿਨਾ = ਬਗ਼ੈਰ ਸਭੁ = ਸਾਰਾ ਦੇਹਾਂ ਦਾ ਮੋਹ, ਪਦਾਰਥ ਆਦਿ ਝੂਠੁ = ਝੂਠਾ ਨਾਸ਼ਮਾਨ ਹੀ ਹੈ।

## ਗੋਵਿਦ ਭਜਨ ਬਿਨੁ, ਅਵਰ ਸੰਗਿ ਰਾਤੇ;
## ਤੇ ਸਭਿ ਮਾਇਆ ਮੂਠੁ ਪਰਾਨੀ ॥੧॥ਰਹਾਉ॥

ਹੇ ਪਰਾਨੀ = ਪ੍ਰਾਣਾਧਾਰੀ ਜੀਵ ! ਜਿਹੜੇ ਗੋਵਿਦ = ਪਰਮਾਤਮਾ ਦੇ ਭਜਨ = ਸਿਮਰਨ ਤੋਂ ਬਿਨੁ = ਬਗ਼ੈਰ ਅਵਰ = ਹੋਰ ਦੇਹ, ਦੇ ਮੋਹ ਸੰਗਿ = ਨਾਲ ਰਾਤੇ = ਰੰਗੇ ਹੋਏ ਹਨ, ਤੇ = ਉਹ ਸਭਿ = ਸਾਰੇ ਮਾਇਆ ਦੇ ਹੀ ਮੂਠੁ = ਲੁੱਟੇ ਹੋਏ ਹਨ ॥੧॥ਰਹਾਉ॥

## ਤੀਰਥ ਨਾਇ; ਨ ਉਤਰਸਿ ਮੈਲੁ ॥ ਕਰਮ ਧਰਮ; ਸਭਿ ਹਉਮੈ ਫੈਲੁ ॥

ਹੇ ਭਾਈ! ਤੀਰਥਾਂ ਆਦਿ ਉਪਰ ਨਾਇ = ਨਹਾਉਣ ਕਰਕੇ ਜੀਵ ਦੇ ਅਵਿੱਦਿਆ, ਪਾਪਾਂ ਆਦਿ ਦੀ ਮੈਲ ਨਹੀਂ ਉਤਰਸਿ = ਉਤਰਦੀ।

ਨਿੱਤ ਨਮਿੱਤ ਆਦਿ ਕਰਮ ਕਾਂਡ ਤੇ ਜਗ ਆਦਿ ਧਰਮ ਸਭਿ = ਸਾਰੇ ਹਉਮੈ = ਹੰਗਤਾ ਮਮਤਾ ਦਾ ਹੀ ਫੈਲੁ = ਪਸਾਰਾ ਹਨ **ਵਾ:** ਕਰਮਾਂ ਧਰਮਾਂ ਤੇ ਫੈਲੁ = ਪਦਾਰਥ ਵਿਚ ਜੀਵ ਹੰਗਤਾ ਕਰਦਾ ਹੈ।

## ਲੋਕ ਪਚਾਰੈ; ਗਤਿ ਨਹੀ ਹੋਇ ॥ ਨਾਮ ਬਿਹੂਣੇ; ਚਲਸਹਿ ਰੋਇ ॥੨॥

ਲੋਕਾਂ ਦੇ ਪਚਾਰੈ = ਪਰਚਾਵਨੇ ਨਾਲ **ਵਾ:** ਪਰਚਾਵੇ ਮਾਤ੍ਰ ਕਰਮ ਕਰਨ ਨਾਲ ਗਤਿ = ਮੁਕਤੀ ਦੀ ਪ੍ਰਾਪਤੀ ਨਹੀਂ ਹੋਇ = ਹੁੰਦੀ।

ਪਰਮਾਤਮਾ ਦੇ ਨਾਮ ਤੋਂ ਬਿਹੂਣੇ = ਖ਼ਾਲੀ ਜੀਵ ਅੰਤ ਨੂੰ ਰੋਇ = ਰੋ ਰੋ ਕੇ ਪ੍ਰਲੋਕ ਨੂੰ ਚਲਸਹਿ = ਚੱਲਦੇ ਹਨ ॥੨॥

## ਬਿਨੁ ਹਰਿ ਨਾਮ; ਨ ਟੂਟਸਿ ਪਟਲ ॥ ਸੋਧੇ ਸਾਸਤ੍ਰ; ਸਿਮ੍ਰਿਤਿ ਸਗਲ ॥

ਹੇ ਭਾਈ! ਪਰਮਾਤਮਾ ਦੇ ਨਾਮ ਤੋਂ ਬਿਨੁ = ਬ਼ਗੈਰ ਕਿਸੇ ਦਾ ਹਉਮੈ, ਮਾਇਆ, ਭਰਮ ਆਦਿ ਦਾ ਪਟਲ = ਪੜਦਾ ਟੂਟਸਿ = ਟੁੱਟਦਾ, ਪਾੜਦਾ ਨਹੀਂ ਹੈ।

ਸਗਲ = ਸਾਰੇ ਸ਼ਾਸਤ੍ਰ ਤੇ ਸਿਮ੍ਰਿਤਿ = ਸਿੰਮ੍ਰਿਤੀਆਂ ਆਦਿ ਨੂੰ ਸੋਧੇ = ਖੋਜ ਕੇ ਵੇਖ ਲਿਆ ਹੈ।

## ਸੋ ਨਾਮੁ ਜਪੈ; ਜਿਸੁ ਆਪਿ ਜਪਾਏ ॥ ਸਗਲ ਫਲਾ; ਸੇ ਸੂਖਿ ਸਮਾਏ ॥੩॥

ਹੇ ਭਾਈ! ਸੋ = ਉਹੋ ਹੀ ਮਨੁੱਖ ਇਸ ਮਨੁੱਖਾ ਦੇਹੀ ਵਿਚ ਪਰਮਾਤਮਾ ਦਾ ਨਾਮ ਜਪੈ = ਜਪਦਾ ਹੈ, ਜਿਸਨੂੰ ਪ੍ਰਭੂ ਆਪ ਜਪਾਏ = ਜਪਾਉਣਾ ਕਰਦਾ ਹੈ।

ਸੇ = ਉਹ ਸਗਲ = ਸਾਰੇ ਧਰਮ ਅਰਥ ਕਾਮ ਮੋਖ ਰੂਪੀ ਫਲ ਵੀ ਪਾ ਲਵੇਗਾ ਅਤੇ ਸੁਖ ਸਰੂਪ ਵਿਚ ਵੀ ਸਮਾਏ = ਲੀਨ ਹੋ ਜਾਵੇਗਾ ॥੩॥

## ਰਾਖਨਹਾਰੇ; ਰਾਖਹੁ ਆਪਿ ॥ ਸਗਲ ਸੁਖਾ; ਪ੍ਰਭ ਤੁਮਰੈ ਹਾਥਿ ॥

ਇਸ ਲਈ ਬੇਨਤੀ ਕਰੋ ਕਿ ਹੇ ਰਾਖਨਹਾਰੇ = ਰੱਖਿਆ ਕਰਨ ਵਾਲੇ ਪ੍ਰਭੂ! ਸਾਨੂੰ ਆਪ ਹੀ ਆਪਣੀ ਸ਼ਰਨ ਵਿਚ ਰਾਖਹੁ = ਰੱਖਣਾ ਕਰ।

ਹੇ ਪ੍ਰਭ = ਪ੍ਰਭੂ! ਤੁਮਰੈ = ਤੇਰੇ ਹੱਥ ਵਿਚ ਹੀ ਸਗਲ = ਸਾਰੇ ਸੁਖਾ = ਸੁਖ ਹਨ, ਭਾਵ ਤੇਰੇ ਹੀ ਅਧੀਨ ਹਨ।

## ਜਿਤੁ ਲਾਵਹਿ; ਤਿਤੁ ਲਾਗਹ ਸੁਆਮੀ ॥
## ਨਾਨਕ; ਸਾਹਿਬੁ ਅੰਤਰਜਾਮੀ ॥੪॥੧੩॥੨੪॥

ਹੇ ਸੁਆਮੀ = ਮਾਲਕ ਪ੍ਰਭੂ! ਜਿਤੁ = ਜਿਸ ਪਾਸੇ ਵੱਲ ਤੂੰ ਸਾਡੀ ਪ੍ਰਾਲਬਧ ਅਨੁਸਾਰ ਲਾਵਹਿ = ਲਾਉਣਾ ਕਰਦਾ ਹੈਂ, ਅਸੀਂ ਉਸ ਪਾਸੇ ਵੱਲ ਹੀ ਲਾਗਹ = ਲੱਗਦੇ ਹਾਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਹਿਬੁ = ਮਾਲਕ ਪ੍ਰਭੂ! ਤੂੰ ਸਭ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈਂ ॥੪॥੧੩॥੨੪॥

## ਰਾਮਕਲੀ ਮਹਲਾ ੫ ॥

## ਜੋ ਕਿਛੁ ਕਰੈ; ਸੋਈ ਸੁਖੁ ਜਾਨਾ ॥ ਮਨੁ ਅਸਮਝੁ; ਸਾਧਸੰਗਿ ਪਤੀਆਨਾ ॥

ਪਰਮਾਤਮਾ ਜੋ = ਜਿਹੜਾ ਕਿਛੁ = ਕੁਝ ਵੀ ਕਰਤਬ ਕਰੈ = ਕਰਦਾ ਹੈ, ਮਹਾਤਮਾ ਜਨਾਂ ਦੇ ਸੋਈ = ਉਸੇ ਵਿਚ ਹੀ ਸੁਖ ਜਾਨਾ = ਜਾਨਣਾ ਕੀਤਾ ਹੈ।

ਅਸਮਝੁ = ਸਮਝ ਤੋਂ ਹੀਣਾ ਮਨ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਕਰਕੇ ਪਤੀਆਨਾ = ਪਤੀਜਿਆ ਹੈ।

## ਡੋਲਨ ਤੇ ਚੂਕਾ; ਠਹਰਾਇਆ ॥ ਸਤਿ ਮਾਹਿ ਲੇ; ਸਤਿ ਸਮਾਇਆ ॥੧॥

ਇਹ ਮਨ ਪਦਾਰਥਾਂ ਵਿਚ ਡੋਲਣ ਤੇ = ਤੋਂ ਚੂਕਾ = ਹੱਟ ਗਿਆ ਹੈ ਅਤੇ ਤੁਰੀਆ ਪਦ ਵਿਚ ਠਹਰਾਇਆ = ਇਸਥਿਤ ਹੋਇਆ ਹੈ।

ਸਤਿਗੁਰਾਂ ਤੋਂ ਸਤ ਸਰੂਪ ਦੀ ਸਿੱਖਿਆ ਲੇ = ਲੈ ਕਰਕੇ ਸਤ ਸਰੂਪ ਵਿਚ ਸਮਾਇਆ = ਲੀਨ ਹੋਇਆ ਹੈ ॥੧॥

## ਦੂਖੁ ਗਇਆ; ਸਭੁ ਰੋਗੁ ਗਇਆ ॥

ਹੇ ਭਾਈ ! ਹੁਣ ਸਾਡਾ ਜੰਮਣ ਮਰਣ ਦਾ ਦੂਖੁ = ਕਸ਼ਟ ਵੀ ਚਲਿਆ ਗਿਆ ਹੈ, ਅਤੇ ਅਗਿਆਨ, ਅਵਿੱਦਿਆ ਆਦਿ ਦਾ ਸਭੁ = ਸਾਰਾ ਰੋਗ ਵੀ ਚਲਿਆ ਗਿਆ ਹੈ।

## ਪ੍ਰਭ ਕੀ ਆਗਿਆ, ਮਨ ਮਹਿ ਮਾਨੀ;
## ਮਹਾ ਪੁਰਖ ਕਾ ਸੰਗੁ ਭਇਆ ॥੧॥ਰਹਾਉ॥

ਕਿਉਂਕਿ ਅਸੀਂ ਪ੍ਰਭ = ਪਰਮਾਤਮਾ ਕੀ = ਦੀ ਆਗਿਆ ਆਪਣੇ ਮਨ = ਹਿਰਦੇ ਮਹਿ = ਵਿਚ ਮਾਨੀ = ਮੰਨਣਾ ਕੀਤੀ ਹੈ ਅਤੇ ਸਾਨੂੰ ਮਹਾਪੁਰਖ = ਤਤ ਬੇਤੇ ਮਹਾਤਮਾ ਜਨਾਂ ਕਾ = ਦਾ ਸੰਗੁ = ਸਾਥ ਪ੍ਰਾਪਤ ਭਇਆ = ਹੋਇਆ ਹੈ ॥੧॥ਰਹਾਉ॥

## ਸਗਲ ਪਵਿਤ੍ਰ; ਸਰਬ ਨਿਰਮਲਾ ॥ ਜੋ ਵਰਤਾਏ; ਸੋਈ ਭਲਾ ॥

ਸਗਲ = ਸਾਰੇ ਮਹਾਪੁਰਖ ਹੀ ਪਵਿਤ੍ਰ = ਉੱਜਲ ਜੀਵਨ ਵਾਲੇ ਹਨ ਅਤੇ ਨਾਮ ਦਾ ਉਪਦੇਸ਼ ਦੇ ਕੇ ਸਰਬ = ਸਾਰਿਆਂ ਜੀਵਾਂ ਨੂੰ ਵੀ ਨਿਰਮਲਾ = ਉੱਜਲ ਜੀਵਨ ਵਾਲੇ ਬਣਾ ਦੇਂਦੇ ਹਨ **ਅਥਵਾ** ਪਿਛਲੇ ਜੁਗਾਂ ਦੇ ਵੀ ਸਾਰੇ ਭਗਤ ਜਨ ਪਵਿੱਤ੍ਰ ਸਨ ਅਤੇ ਹੁਣ ਵੀ ਬੰਦਗੀ ਕਰਨ ਵਾਲੇ ਸਾਰੇ ਮਹਾਪੁਰਖ ਨਿਰਮਲਾ = ਉੱਜਲ ਜੀਵਨ ਵਾਲੇ ਹਨ।

ਪ੍ਰਭੂ ਜੋ = ਜਿਹੜਾ ਵੀ ਹੁਕਮ, ਭਾਣਾ ਵਰਤਾਏ = ਵਰਤਾਉਂਦਾ ਹੈ, ਮਹਾਤਮਾ ਜਨ ਸੋਈ = ਉਹੋ ਹੀ ਭਲਾ ਕਰਕੇ ਮੰਨਦੇ ਹਨ।

## ਜਹ ਰਾਖੈ; ਸੋਈ ਮੁਕਤਿ ਥਾਨੁ ॥ ਜੋ ਜਪਾਏ; ਸੋਈ ਨਾਮੁ ॥੨॥

ਪ੍ਰਭੂ ਜਹ = ਜਿਥੇ ਵੀ ਰਾਖੈ = ਰੱਖਦਾ ਹੈ, ਉਨ੍ਹਾਂ ਮਹਾਤਮਾ ਜਨਾਂ ਵਾਸਤੇ ਸੋਈ = ਉਹੋ ਹੀ ਮੁਕਤਿ = ਮੁਕਤੀ ਦਾ ਥਾਨੁ = ਅਸਥਾਨ ਹੈ, ਭਾਵ ਉੱਥੇ ਹੀ ਅਮੀਰੀ ਗ਼ਰੀਬੀ ਵਿਚ ਬੰਦਗੀ ਕਰਕੇ ਮੁਕਤ ਹੋ ਜਾਂਦੇ ਹਨ।

ਜੋ ਗੁਰੂ ਸਾਹਿਬ ਜੀ ਨਾਮ ਜਪਾਏ = ਜਪਾਉਂਦੇ ਹਨ, ਸੋਈ = ਉਹੋ ਹੀ ਨਾਮ ਨੂੰ ਨਿਸਚਾ ਕਰਕੇ ਜਪਦੇ ਹਨ **ਵਾ:** ਉਹ ਪਰਮਾਤਮਾ ਦਾ ਨਾਮ ਹੀ ਜਪਦੇ ਜਪਾਉਂਦੇ ਰਹਿੰਦੇ ਹਨ ॥੨॥

**ਅਠਸਠਿ ਤੀਰਥ; ਜਹ ਸਾਧ ਪਗ ਧਰਹਿ ॥ ਤਹ ਬੈਕੁੰਠੁ; ਜਹ ਨਾਮੁ ਉਚਰਹਿ ॥**

ਜਹ = ਜਿਥੇ ਵੀ ਸਾਧ = ਸ੍ਰੇਸ਼ਟ ਮਹਾਤਮਾ ਜਨ ਆਪਣੇ ਪਗ = ਚਰਨ ਧਰਹਿ = ਰੱਖਦੇ ਹਨ, ਉਹ ਥਾਂ ਅਠਸਠਿ ਤੀਰਥ = ਅਠਾਹਠ ਤੀਰਥਾਂ ਦੇ ਸਮਾਨ ਪਵਿੱਤ੍ਰ ਬਣ ਜਾਂਦੀ ਹੈ।

ਜਹ = ਜਿਥੇ ਬੈਠ ਕੇ ਮਹਾਤਮਾ ਜਨ ਪਰਮਾਤਮਾ ਦਾ ਨਾਮ ਉਚਰਹਿ = ਉਚਾਰਦੇ ਹਨ, ਤਹ = ਉਥੇ ਬੈਕੁੰਠੁ = ਸਵਰਗ ਬਣ ਜਾਂਦਾ ਹੈ।

**ਸਰਬ ਅਨੰਦ; ਜਬ ਦਰਸਨੁ ਪਾਈਐ ॥**
**ਰਾਮ ਗੁਣਾ; ਨਿਤ ਨਿਤ ਹਰਿ ਗਾਈਐ ॥੩॥**

ਹੇ ਭਾਈ ! ਜਬ = ਜਦੋਂ ਐਸੇ ਮਹਾਤਮਾ ਜਨਾਂ ਦਾ ਦਰਸਨੁ = ਦੀਦਾਰ ਪਾਈਐ = ਪ੍ਰਾਪਤ ਕਰੀਦਾ ਹੈ, ਤਦੋਂ ਸਰਬ = ਸਭ ਅਨੰਦ ਪ੍ਰਾਪਤ ਹੋ ਜਾਂਦੇ ਹਨ।

ਇਸ ਲਈ ਸੰਤ ਜਨਾਂ ਨਾਲ ਮਿਲ ਕੇ ਰਾਮ = ਰਮੇ ਹੋਏ ਹਰੀ ਦੇ ਗੁਣਾਂ ਨੂੰ ਨਿਤ ਨਿਤ = ਨਿਤਾਪ੍ਰਤੀ ਗਾਈਐ = ਗਾਉਣਾ ਕਰੀਏ ॥੩॥

**ਆਪੇ ਘਟਿ ਘਟਿ; ਰਹਿਆ ਬਿਆਪਿ ॥ ਦਇਆਲ ਪੁਰਖ; ਪਰਗਟ ਪਰਤਾਪ ॥**

ਹੇ ਭਾਈ ! ਪ੍ਰਭੂ ਆਪੇ = ਆਪ ਹੀ ਘਟਿ ਘਟਿ = ਸਰੀਰਾਂ ਸਰੀਰਾਂ ਵਿਚ ਬਿਆਪਿ = ਵਿਆਪਕ ਹੋ ਰਹਿਆ = ਰਿਹਾ ਹੈ।

ਦਇਆਲ = ਦਿਆਲੂ ਤੇ ਪੁਰਖ = ਪੂਰਨ ਪ੍ਰਭੂ ਦਾ ਪਰਤਾਪ = ਤੇਜ ਪ੍ਰਭਾਵ ਸਾਰੇ ਹੀ ਪ੍ਰਗਟ ਹੋ ਰਿਹਾ ਹੈ।

**ਕਪਟ ਖੁਲਾਨੇ; ਭ੍ਰਮ ਨਾਠੇ ਦੂਰੇ ॥ ਨਾਨਕ ਕਉ; ਗੁਰ ਭੇਟੇ ਪੂਰੇ ॥੪॥੧੪॥੨੫॥**

ਉਸ ਪ੍ਰਭੂ ਨੇ ਆਪਣੇ ਜਨਾਂ ਦੇ ਪੰਜਾਂ ਕੋਸ਼ਾਂ ਰੂਪੀ ਕਪਟ = ਤਖ਼ਤੇ ਖੁਲਾਨੇ = ਖੋਲ੍ਹ ਦਿੱਤੇ ਹਨ ਅਤੇ ਜਨਾਂ ਦੇ ਅੰਦਰੋਂ ਭਰਮ ਵੀ ਦੂਰੇ = ਦੂਰ ਨਾਠੇ = ਭੱਜ ਗਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਜਨਾਂ ਕਉ = ਨੂੰ ਪੂਰੇ = ਪੂਰਨ ਗੁਰੂ ਜੀ ਭੇਟੇ = ਮਿਲੇ ਹਨ ॥੪॥੧੪॥੨੫॥

**ਰਾਮਕਲੀ ਮਹਲਾ ੫ ॥**
**ਕੋਟਿ; ਜਾਪ ਤਾਪ ਬਿਸ੍ਰਾਮ ॥ ਰਿਧਿ ਬੁਧਿ ਸਿਧਿ; ਸੁਰਗਿਆਨ ॥**

ਹੇ ਭਾਈ ! ਉਸ ਮਨੁੱਖ ਦੇ ਹਿਰਦੇ ਅੰਦਰ ਕੋਟਿ = ਕ੍ਰੋੜਾਂ ਜਪ, ਤਪ ਤੇ ਬਿਸ੍ਰਾਮ = ਸੁਖ, ਸ਼ਾਂਤੀ ਆਦਿ ਦੇ ਫਲ ਪ੍ਰਾਪਤ ਹੋਏ ਹਨ।

ਰਿਧਿ = ਰਿੱਧੀਆਂ, ਆਤਮ ਵਿਸ਼ੈਣੀ ਬੁਧਿ = ਮਤ, ਅਠਾਰਾਂ ਸਿਧਿ = ਸਿੱਧੀਆਂ ਅਤੇ ਸੁਰਗਿਆਨ = ਸ੍ਰੇਸ਼ਟ ਗਿਆਨ **ਵਾ:** ਦਿਬਯ ਗਿਆਨ ਵੀ ਪ੍ਰਾਪਤ ਹੋ ਗਿਆ ਹੈ।

**ਅਨਿਕ ਰੂਪ ਰੰਗ; ਭੋਗ ਰਸੈ ॥ ਗੁਰਮੁਖਿ; ਨਾਮੁ ਨਿਮਖ ਰਿਦੈ ਵਸੈ ॥੧॥**

ਅਨਿਕ = ਅਨੇਕਾਂ ਰੂਪ = ਅਕਾਰ, ਰੰਗ = ਕੌਤਕ ਤੇ ਭੋਗਾਂ ਦੇ ਰਸੈ = ਰਸ ਉਸ ਨੂੰ ਪ੍ਰਾਪਤ ਹੋਏ ਹਨ **ਵਾ:** ਇਨ੍ਹਾਂ ਦੇ ਸੁਆਦਾਂ ਵੱਲੋਂ ਉਸਦਾ ਮਨ ਤ੍ਰਿਪਤ ਹੋਇਆ ਹੈ।

ਜਿਸਦੇ ਰਿਦੈ = ਹਿਰਦੇ ਅੰਦਰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਿਮਖ ਮਾਤ੍ਰ ਵੀ ਪ੍ਰਭੂ ਦਾ ਨਾਮ ਵਸੈ = ਵੱਸ ਗਿਆ ਹੈ ॥੧॥

**ਹਰਿ ਕੇ ਨਾਮ ਕੀ; ਵਡਿਆਈ ॥ ਕੀਮਤਿ; ਕਹਣੁ ਨ ਜਾਈ ॥੧॥ਰਹਾਉ॥**

ਹੇ ਭਾਈ ! ਹਰਿ = ਪਰਮਾਤਮਾ ਕੇ = ਦੇ ਨਾਮ ਕੀ = ਦੀ ਅਜਿਹੀ ਵਡਿਆਈ = ਮਹਿਮਾ ਹੈ।

ਜਿਸਦੀ ਕਿਸੇ ਪਾਸੋਂ ਵੀ ਕੀਮਤ ਕਹਣੁ = ਆਖੀ ਨਹੀਂ ਜਾਈ = ਜਾਂਦੀ ॥੧॥ਰਹਾਉ॥

**[ਅੰਗ ੮੯੧]**

**ਸੂਰਬੀਰ; ਧੀਰਜ ਮਤਿ ਪੂਰਾ ॥ ਸਹਜ ਸਮਾਧਿ; ਧੁਨਿ ਗਹਿਰ ਗੰਭੀਰਾ ॥**

ਉਹ ਮਨ ਨੂੰ ਜਿੱਤਣ ਵਾਲਾ ਸੂਰਬੀਰ = ਸੂਰਮਾ, ਅਤੇ ਮਤਿ = ਬੁੱਧ ਦਾ ਪੂਰਾ = ਪੂਰਨ ਧੀਰਜ = ਧੀਰਜਵਾਨ ਹੈ।

ਉਸ ਦੀ ਸਹਜ = ਸ਼ਾਂਤ ਸਰੂਪ ਵਿਚ ਸਮਾਧਿ = ਸਮਾਧੀ ਲੱਗੀ ਰਹਿੰਦੀ ਹੈ।

ਧੁਨਿ = ਸੁੰਦਰ ਪ੍ਰਭੂ ਦਾ ਇਕ ਰਸ ਜਾਪ ਹੁੰਦਾ ਹੈ ਅਤੇ ਉਸਦਾ ਮਨ ਗਹਿਰ = ਨਿਰਹਲ ਤੇ ਗੰਭੀਰਾ = ਗੰਭੀਰਤਾ ਵਾਲਾ ਹੋ ਜਾਂਦਾ ਹੈ **ਵਾ:** ਉਸਦੀ ਧੁਨਿ = ਬਾਣੀ ਗਹਿਰ ਗੰਭੀਰਾ = ਡੂੰਘੇ ਤੋਂ ਡੂੰਘੇ ਸਿਧਾਂਤ ਦੀ ਜਣਾਇਕ ਹੋ ਜਾਂਦੀ ਹੈ **ਵਾ:** ਗਹਿਰ ਗੰਭੀਰ ਪ੍ਰਭੂ ਦੀ ਪ੍ਰਾਪਤੀ ਵਾਲੀ ਹੋ ਜਾਂਦੀ ਹੈ।

**ਸਦਾ ਮੁਕਤੁ; ਤਾ ਕੇ ਪੂਰੇ ਕਾਮ ॥ ਜਾ ਕੈ ਰਿਦੈ; ਵਸੈ ਹਰਿ ਨਾਮ ॥੨॥**

ਉਹ ਸਦਾ = ਹਮੇਸ਼ਾਂ ਹੀ ਮੁਕਤ ਸਰੂਪ ਹੋ ਜਾਂਦਾ ਹੈ ਅਤੇ ਤਾ = ਉਸ ਕੇ = ਦੇ ਵਿਵਹਾਰਕ, ਪਰਮਾਰਥਕ ਸਾਰੇ ਕਾਮ = ਕੰਮ ਹੀ ਪੂਰੇ = ਪੂਰਨ ਹੋ ਜਾਂਦੇ ਹਨ।

ਜਾ = ਜਿਸ ਮਨੁੱਖ ਕੈ = ਦੇ ਰਿਦੈ = ਹਿਰਦੇ ਅੰਦਰ ਗੁਰਾਂ ਦੁਆਰਾ ਹਰਿ = ਪਰਮਾਤਮਾ ਦਾ ਨਾਮ ਵਸੈ = ਵੱਸ ਜਾਂਦਾ ਹੈ ॥੨॥

**ਸਗਲ ਸੂਖ; ਆਨੰਦ ਅਰੋਗ ॥ ਸਮਦਰਸੀ; ਪੂਰਨ ਨਿਰਜੋਗ ॥**

ਉਸ ਮਨੁੱਖ ਨੂੰ ਸਗਲ = ਸਾਰੇ ਸੂਖ = ਸੁੱਖ ਤੇ ਅਨੰਦ ਪ੍ਰਾਪਤ ਹੋਏ ਹਨ ਅਤੇ ਉਹ ਸਰੀਰ, ਮਨ ਕਰਕੇ ਅਰੋਗ = ਰੋਗਾਂ ਤੋਂ ਰਹਿਤ ਹੋਇਆ ਹੈ **ਵਾ:** ਅਨੰਦ ਸਰੂਪ ਦੀ ਪ੍ਰਾਪਤੀ ਕਰਕੇ ਅਗਿਆਨ ਰੂਪੀ ਰੋਗ ਤੋਂ ਰਹਿਤ ਹੋਇਆ ਹੈ।

ਉਹੋ ਹੀ ਸੁਖ ਦੁਖ ਵਿਚ ਸਮਦਰਸੀ = ਸਮਾਨ ਦ੍ਰਿਸ਼ਟੀ ਵਾਲਾ, ਗੁਣਾਂ ਵਿਚ ਪੂਰਨ ਅਤੇ ਨਿਰਜੋਗ = ਬੰਧਨਾਂ ਤੋਂ ਰਹਿਤ ਹੋਇਆ ਹੈ **ਵਾ:** (ਨਿਰ + ਜੋਗ) ਨਿਰ = ਵਿਸ਼ੇਸ਼ ਕਰਕੇ ਪ੍ਰਭੂ ਦੇ ਧਿਆਨ ਵਿਚ ਜੋਗ = ਜੁੜਿਆ ਹੈ।

**ਆਇ ਨ ਜਾਇ; ਡੋਲੈ ਕਤ ਨਾਹੀ ॥ ਜਾ ਕੈ; ਨਾਮੁ ਬਸੈ ਮਨ ਮਾਹੀ ॥੩॥**

ਉਹ ਮਨੁੱਖ ਪੁਨਾ ਜਨਮ ਧਾਰ ਕੇ ਆਇ = ਆਉਂਦਾ ਤੇ ਵਾਸ਼ਨਾ ਦਾ ਬੱਧਾ ਹੋਇਆ ਮਰ ਕੇ ਜਾਇ = ਜਾਂਦਾ ਨਹੀਂ ਹੈ ਅਤੇ ਪਦਾਰਥਾਂ ਵਿਚ ਕਤ = ਕਿਤੇ ਵੀ ਡੋਲੈ = ਡੋਲਦਾ ਨਹੀਂ ਹੈ।

ਜਾ = ਜਿਸ ਮਨੁੱਖ ਕੈ = ਦੇ ਮਨ = ਹਿਰਦੇ ਮਾਹੀ = ਵਿਚ ਪਰਮਾਤਮਾ ਦਾ ਨਾਮ ਬਸੈ = ਵੱਸ ਜਾਂਦਾ ਹੈ ॥੩॥

## ਦੀਨ ਦਇਆਲ; ਗੁੋਪਾਲ ਗੋਵਿੰਦ ॥ ਗੁਰਮੁਖਿ ਜਪੀਐ; ਉਤਰੈ ਚਿੰਦ ॥

ਜੋ ਦੀਨ = ਗ਼ਰੀਬਾਂ ਉਪਰ ਦਇਆਲ = ਦਿਆਲਤਾ ਕਰਨ ਵਾਲਾ, ਗੁੋਪਾਲ = ਪ੍ਰਿਥਵੀ ਦਾ ਪਾਲਕ ਅਤੇ ਗੋਵਿੰਦ = ਬਾਣੀ ਕਰਕੇ ਜਾਨਣੇ ਜੋਗ ਪ੍ਰਭੂ ਹੈ।

ਉਸ ਦੇ ਨਾਮ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖ ਬਣ ਕੇ ਜਪੀਐ = ਜਪਨਾ ਕਰੀਏ ਤਾਂ ਸਾਰੀ ਚਿੰਦ = ਚਿੰਤਾ ਉਤਰੈ = ਲਹਿ ਜਾਂਦੀ ਹੈ।

## ਨਾਨਕ ਕਉ; ਗੁਰਿ ਦੀਆ ਨਾਮੁ ॥ ਸੰਤਨ ਕੀ ਟਹਲ; ਸੰਤ ਕਾ ਕਾਮੁ ॥੪॥੧੫॥੨੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਜਨਾਂ ਕਉ = ਨੂੰ ਗੁਰਾਂ ਨੇ ਪਰਮਾਤਮਾ ਦਾ ਨਾਮ ਦੀਆ = ਦੇਣਾ ਕੀਤਾ ਹੈ।

ਇਸ ਕਰਕੇ ਅਸੀਂ ਸੰਤਨ = ਸ਼ਾਂਤ ਚਿੱਤ ਮਹਾਤਮਾ, ਗੁਰੂ ਜੀ ਕੀ = ਦੀ ਟਹਿਲ = ਸੇਵਾ ਕਰਦੇ ਹਾਂ ਅਤੇ ਸੰਤਾਂ ਦਾ ਹੀ ਵਿਵਹਾਰ ਆਦਿ ਕਾ = ਦਾ ਕਾਮੁ = ਕੰਮ ਕਰਦੇ ਹਾਂ **ਵਾ:** ਜੋ ਸੰਤਾਂ ਦੀ ਸੇਵਾ ਕਰਨੀ ਹੈ, ਇਹੋ ਹੀ ਸੰਤਾਂ ਦਾ ਕੰਮ ਕਰਦੇ ਹਾਂ ॥੪॥੧੫॥੨੬॥

## ਰਾਮਕਲੀ ਮਹਲਾ ੫ ॥

## ਬੀਜ ਮੰਤ੍ਰੁ; ਹਰਿ ਕੀਰਤਨੁ ਗਾਉ ॥ ਆਗੈ ਮਿਲੀ; ਨਿਥਾਵੇ ਥਾਉ ॥

ਹੇ ਭਾਈ! ਸਭ ਮੰਤ੍ਰਾਂ ਦਾ ਬੀਜ = ਮੂਲ, ਕਾਰਨ ਰੂਪ ਹਰੀ ਦਾ ਕੀਰਤਨੁ = ਜਸ ਗਾਉ = ਗਾਉਣਾ ਕਰੋ **ਵਾ:** ਬੀਜ ਮੰਤ੍ਰ = ੧ਓ ਸਰੂਪ ਹਰੀ ਦਾ ਜਸ ਗਾਉਣਾ ਕਰੋ।

ਤਦੋਂ ਨਿਥਾਵੇ = ਨਿਆਸਰੇ ਜੀਵ ਨੂੰ ਆਗੈ = ਅੱਗੇ ਪ੍ਰਲੋਕ ਵਿਚ ਥਾਉ = ਥਾਂ ਮਿਲੀ = ਮਿਲ ਜਾਵੇਗੀ, ਭਾਵ ਉਥੇ ਆਦਰ ਮਾਨ ਹੋਵੇਗਾ **ਵਾ:** ਅੱਗੇ ਦਰਗਾਹ ਵਿਚ ਸਰੂਪ ਦੀ ਪ੍ਰਾਪਤੀ ਰੂਪ ਥਾਂ ਮਿਲ ਜਾਵੇਗੀ।

## ਗੁਰ ਪੂਰੇ ਕੀ; ਚਰਣੀ ਲਾਗੁ ॥ ਜਨਮ ਜਨਮ ਕਾ; ਸੋਇਆ ਜਾਗੁ ॥੧॥

ਹੇ ਭਾਈ! ਇਸ ਕਰਕੇ ਪੂਰੇ = ਪੂਰਨ ਗੁਰੂ ਕੀ = ਦੀ ਚਰਣੀ ਲਾਗੁ = ਲੱਗਣਾ ਕਰ।

ਜੋ ਤੂੰ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕਾ = ਦਾ ਅਵਿੱਦਿਆ ਦੀ ਨੀਂਦ ਵਿਚ ਸੋਇਆ = ਸੁੱਤਾ ਹੋਇਆ ਹੈਂ, ਉਸ ਨੀਂਦ ਤੋਂ ਹੁਣ ਗਿਆਨ ਅਵਸਥਾ ਵਿਚ ਜਾਗੁ = ਜਾਗਣਾ ਕਰ ॥੧॥

## ਹਰਿ ਹਰਿ ਜਾਪੁ; ਜਪਲਾ ॥

ਹੇ ਭਾਈ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਾਮ ਦੇ ਜਾਪ ਨੂੰ ਜਪਲਾ = ਜਪ ਲੈਣਾ ਕਰ।

## ਗੁਰ ਕਿਰਪਾ ਤੇ ਹਿਰਦੈ ਵਾਸੈ; ਭਉਜਲੁ ਪਾਰਿ ਪਰਲਾ ॥੧॥ਰਹਾਉ॥

ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਜਿਸਦੇ ਵੀ ਹਿਰਦੇ ਵਿਚ ਇਹ ਨਾਮ ਵਾਸੈ = ਵੱਸ ਜਾਂਦਾ ਹੈ, ਉਹ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਪਰਲਾ = ਪੈ ਜਾਂਦਾ ਹੈ ॥੧॥ਰਹਾਉ॥

## ਨਾਮੁ ਨਿਧਾਨੁ; ਧਿਆਇ ਮਨ ਅਟਲ ॥ ਤਾ ਛੂਟਹਿ; ਮਾਇਆ ਕੇ ਪਟਲ ॥

ਹੇ ਭਾਈ ! ਪ੍ਰਭੂ ਦੇ ਨਾਮ ਦੇ ਅਟਲ = ਟਲਣ ਤੋਂ ਰਹਿਤ ਨਿਧਾਨੁ = ਖ਼ਜ਼ਾਨੇ ਨੂੰ ਆਪਣੇ ਮਨ ਅੰਦਰ ਧਿਆਇ = ਸਿਮਰਨਾ ਕਰ **ਵਾ:** ਨਿਧੀਆਂ ਦੇ ਖ਼ਜ਼ਾਨੇ ਨਾਮ ਨੂੰ ਗੁਰਾਂ ਦੁਆਰਾ ਸਿਮਰ ਤਾਂ ਤੇਰਾ ਮਨ ਅਟਲ = ਟਲਣ ਤੋਂ ਰਹਿਤ ਇਸਥਿਤ ਹੋਵੇਗਾ।

ਜਦੋਂ ਮਨ ਇਸਥਿਤ ਹੋ ਗਿਆ ਤਾ = ਤਦੋਂ ਤੂੰ ਮਾਇਆ ਕੇ = ਦੇ ਪਟਲ = ਪੜਦੇ ਤੋਂ ਛੂਟਹਿ = ਛੁੱਟੇਂਗਾ **ਵਾ:** ਮਾਇਆ ਦੇ ਕੋਸ਼ਾਂ ਰੂਪੀ ਪੜਦਿਆਂ ਤੋਂ ਛੁੱਟੇਂਗਾ।

## ਗੁਰ ਕਾ ਸਬਦੁ; ਅੰਮ੍ਰਿਤ ਰਸੁ ਪੀਉ ॥ ਤਾ ਤੇਰਾ; ਹੋਇ ਨਿਰਮਲ ਜੀਉ ॥੨॥

ਹੇ ਭਾਈ ! ਗੁਰਾਂ ਕਾ = ਦਾ ਸਬਦੁ = ਉਪਦੇਸ਼ ਅੰਮ੍ਰਿਤ ਰੂਪ ਬ੍ਰਹਮਾਨੰਦ ਦੇ ਰਸ ਨੂੰ ਦੇਣ ਵਾਲਾ ਹੈ, ਇਸ ਨੂੰ ਪ੍ਰੇਮ ਨਾਲ ਪੀਉ = ਪੀਣਾ ਕਰ।

ਤਾ = ਤਦੋਂ ਤੇਰਾ ਜੀਉ = ਹਿਰਦਾ ਪਾਪਾਂ ਦੀ ਮੈਲ ਤੋਂ ਰਹਿਤ ਨਿਰਮਲ = ਉੱਜਲ ਹੋਇ = ਹੋ ਜਾਵੇਗਾ ॥੨॥

## ਸੋਧਤ ਸੋਧਤ; ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ; ਨਹੀ ਛੁਟਕਾਰਾ ॥

ਹੇ ਭਾਈ ! ਅਸੀਂ ਬੇਦਾਂ ਨੂੰ ਸੋਧਤ = ਖੋਜਦਿਆਂ, ਸ਼ਾਸਤ੍ਰਾਂ ਨੂੰ ਸੋਧਤ = ਖੋਜਦਿਆਂ, ਸਿੰਮ੍ਰਿਤੀਆਂ ਨੂੰ ਸੋਧਿ = ਖੋਜਦਿਆਂ ਅਤੇ ਆਪਣੇ ਅਨੁਭਵ ਦੁਆਰਾ ਇਹ ਵੀਚਾਰਨਾ ਕੀਤਾ ਹੈ।

ਕਿ ਹਰਿ = ਪਰਮਾਤਮਾ ਦੀ ਭਗਤਿ = ਭਗਤੀ ਤੋਂ ਬਿਨੁ = ਬਗ਼ੈਰ, ਕਿਸੇ ਦਾ ਵੀ ਜਮਾਂ ਆਦਿ ਬੰਧਨਾਂ ਤੋਂ ਛੁਟਕਾਰਾ ਨਹੀਂ ਹੋ ਸਕਦਾ।

## ਸੋ ਹਰਿ ਭਜਨੁ; ਸਾਧ ਕੈ ਸੰਗਿ ॥ ਮਨੁ ਤਨੁ ਰਾਪੈ; ਹਰਿ ਕੈ ਰੰਗਿ ॥੩॥

ਹੇ ਭਾਈ ! ਸੋ = ਉਹ ਹਰਿ = ਪਰਮਾਤਮਾ ਦਾ ਭਜਨੁ = ਸਿਮਰਨ ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਦੇ ਸੰਗਿ = ਨਾਲ ਮਿਲ ਕੇ ਪ੍ਰਾਪਤ ਹੁੰਦਾ ਹੈ।

ਅਤੇ ਸਿਮਰਨ ਕਰਕੇ ਮਨੁ = ਹਿਰਦਾ ਤੇ ਤਨੁ = ਸਰੀਰ ਹਰਿ = ਪ੍ਰਭੂ ਕੈ = ਦੇ ਰੰਗਿ = ਪ੍ਰੇਮ ਵਿਚ ਰਾਪੈ = ਰੰਗਿਆ ਜਾਂਦਾ ਹੈ ॥੩॥

## ਛੋਡਿ ਸਿਆਣਪ; ਬਹੁ ਚਤੁਰਾਈ ॥ ਮਨ ਬਿਨੁ ਹਰਿ ਨਾਵੈ; ਜਾਇ ਨ ਕਾਈ ॥

ਹੇ ਭਾਈ ! ਆਪਣੀ ਬੁੱਧ ਦੀ ਸਿਆਣਪ ਤੇ ਵਾਕਾਂ ਦੀ ਬਹੁ = ਬੇਅੰਤ ਚਤੁਰਾਈ ਨੂੰ ਛੋਡਿ = ਛੱਡਣਾ ਕਰ।

ਹੇ ਭਾਈ ! ਪਰਮਾਤਮਾ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮਨ ਨੂੰ ਕਾਈ = ਕੋਈ ਵੀ ਸੁਖ ਦੀ ਜਾਈ = ਜਗ੍ਹਾ ਪ੍ਰਾਪਤ ਨਹੀਂ ਹੁੰਦੀ।

## ਦਇਆ ਧਾਰੀ; ਗੋਵਿਦ ਗੋੁਸਾਈ ॥
## ਹਰਿ ਹਰਿ ਨਾਨਕ; ਟੇਕ ਟਿਕਾਈ ॥੪॥੧੬॥੨੭॥

ਹੇ ਭਾਈ ! ਗੋਵਿਦ = ਪ੍ਰਿਥਵੀ ਦੇ ਰੱਖਿਅਕ, ਗੋੁਸਾਈ = ਪ੍ਰਿਥਵੀ ਦੇ ਪਾਲਕ ਪ੍ਰਭੂ ਨੇ ਜਨਾਂ ਉਪਰ ਦਇਆ = ਮਿਹਰ ਧਾਰੀ = ਧਾਰਨਾ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਅਸੀਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ਦੀ ਟੇਕ = ਓਟ ਆਪਣੇ ਚਿੱਤ ਵਿਚ ਟਿਕਾਈ = ਟਿਕਾਉਣਾ ਕੀਤੀ ਹੈ ॥੪॥੧੬॥੨੭॥

## ਰਾਮਕਲੀ ਮਹਲਾ ੫ ॥

## ਸੰਤ ਕੈ ਸੰਗਿ; ਰਾਮ ਰੰਗ ਕੇਲ ॥ ਆਗੈ ਜਮ ਸਿਉ; ਹੋਇ ਨ ਮੇਲ ॥

ਹੇ ਭਾਈ ! ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਕੈ = ਦੇ ਸੰਗਿ = ਨਾਲ ਮਿਲ ਕੇ ਰਾਮ = ਪਰਮਾਤਮਾ ਦੇ ਰੰਗ = ਅਨੰਦ ਵਿਚ ਕੇਲ = ਖ਼ੁਸ਼ੀ ਮਾਨਣਾ ਕਰੋ **ਵਾ:** ਰੰਗ = ਪ੍ਰੇਮ ਵਿਚ ਕੇਲ = ਅਨੰਦ ਮਾਨਣਾ ਕਰੋ।

ਫੇਰ ਆਗੈ = ਅੱਗੇ ਪ੍ਰਲੋਕ ਵਿਚ ਜਮ ਦੇ ਸਿਉ = ਨਾਲ ਮੇਲ = ਮਿਲਾਪ ਨਹੀਂ ਹੋਇ = ਹੋਵੇਗਾ।

## ਅਹੰਬੁਧਿ ਕਾ; ਭਇਆ ਬਿਨਾਸ ॥ ਦੁਰਮਤਿ; ਹੋਈ ਸਗਲੀ ਨਾਸ ॥੧॥

ਸੰਤਾਂ ਦੀ ਸੰਗਤ ਕਰਨ ਵਾਲਿਆਂ ਦੀ ਅਹੰਬੁਧਿ = ਹੰਕਾਰ ਵਾਲੀ ਬੁੱਧੀ ਕਾ = ਦਾ ਬਿਨਾਸ = ਨਾਸ਼ ਭਇਆ = ਹੋਇਆ ਹੈ।

ਉਨ੍ਹਾਂ ਦੀ ਦੁਰਮਤਿ = ਖੋਟੀ ਮਤ ਸਗਲੀ = ਸਾਰੀ ਨਾਸ਼ ਹੋਈ = ਹੋ ਗਈ ਹੈ ॥੧॥

## ਰਾਮ ਨਾਮ; ਗੁਣ ਗਾਇ ਪੰਡਿਤ ॥

ਹੇ ਪੰਡਿਤ ! ਰਾਮ = ਪਰਮਾਤਮਾ ਦੇ ਨਾਮ ਦੇ ਗੁਣ ਗਾਇ = ਗਾਉਣਾ ਕਰ।

## ਕਰਮ ਕਾਂਡ, ਅਹੰਕਾਰੁ ਨ ਕਾਜੈ;
## ਕੁਸਲ ਸੇਤੀ, ਘਰਿ ਜਾਹਿ ਪੰਡਿਤ ॥੧॥ਰਹਾਉ॥

ਹੇ ਪੰਡਿਤ ! ਇਹ ਨਿੱਤ ਨਮਿਤ ਆਦਿ ਕਰਮ ਕਾਂਡ ਦਾ ਅਹੰਕਾਰੁ = ਅਭਿਮਾਨ ਕਿਸੇ ਕਾਜੈ = ਕੰਮ ਨਹੀਂ ਆਵੇਗਾ, ਰਾਮ ਨਾਮ ਦੇ ਗੁਣ ਗਾਉਣੇ ਕਰਕੇ ਕੁਸਲ = ਅਨੰਦ ਦੇ ਸੇਤੀ = ਸਹਿਤ ਆਪਣੇ ਸਰੂਪ ਰੂਪੀ ਘਰ ਦੇ ਵਿਚ ਜਾਹਿ = ਜਾਣਾ ਕਰ ॥੧॥ਰਹਾਉ॥

## ਹਰਿ ਕਾ ਜਸੁ ਨਿਧਿ; ਲੀਆ ਲਾਭ ॥ ਪੂਰਨ ਭਏ; ਮਨੋਰਥ ਸਾਭ ॥

ਹੇ ਭਾਈ ! ਹਰਿ = ਪ੍ਰਭੂ ਕਾ = ਦਾ ਜਸੁ = ਕੀਰਤਨ ਨਿਧਿ = ਖ਼ਜ਼ਾਨੇ ਵਾਂਗ ਹੈ, ਜਿਸਨੇ ਇਸਦਾ ਜਪਣ ਰੂਪ ਲਾਭ = ਲਾਹਾ, ਨਫ਼ਾ ਲੀਆ = ਲੈਣਾ ਕੀਤਾ ਹੈ।

ਉਸਦੇ ਸਾਭ = ਸਾਰੇ ਮਨੋਰਥ = ਸੰਕਲਪ ਪੂਰਨ = ਪੂਰੇ ਭਏ = ਹੋ ਗਏ ਹਨ।

## ਦੂਖੁ ਨਾਠਾ; ਸੁਖੁ ਘਰ ਮਹਿ ਆਇਆ ॥
## ਸੰਤ ਪ੍ਰਸਾਦਿ; ਕਮਲੁ ਬਿਗਸਾਇਆ ॥੨॥

ਉਸਦਾ ਸਾਰਾ ਦੁਖ ਵੀ ਨਾਠਾ = ਨਾਸ਼ ਹੋ ਗਿਆ ਹੈ ਅਤੇ ਸੁੱਖ ਸਰੂਪ ਪ੍ਰਭੂ ਹਿਰਦੇ ਰੂਪੀ ਘਰ ਮਹਿ = ਵਿਚ ਆਇਆ = ਆ ਕੇ ਸਾਖਸ਼ਾਤ ਹੋਇਆ ਹੈ।

ਸੰਤ ਜਨਾਂ ਦੀ ਪ੍ਰਸਾਦਿ = ਕਿਰਪਾ ਕਰਕੇ ਉਸਦਾ ਹਿਰਦਾ ਰੂਪੀ ਕਮਲ ਸ਼ੁੱਭ ਗੁਣਾਂ ਰੂਪੀ ਪੰਖੜੀਆਂ ਦੇ ਸਹਿਤ ਬਿਗਸਾਇਆ = ਖਿੜ ਗਿਆ ਹੈ ॥੨॥

**ਨਾਮ ਰਤਨੁ; ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ; ਸਗਲ ਨਿਧਾਨ ॥**

ਹੇ ਭਾਈ! ਇਹ ਪ੍ਰਭੂ ਦੇ ਨਾਮ ਰੂਪੀ ਰਤਨ ਦਾ ਜਿਨਿ = ਜਿਸ ਮਨੁੱਖ ਨੇ ਗੁਰਾਂ ਪਾਸੋਂ ਦਾਨ ਪਾਇਆ = ਪ੍ਰਾਪਤ ਕੀਤਾ ਹੈ।

ਤਿਸੁ = ਉਸ ਜਨ = ਮਨੁੱਖ ਨੂੰ ਸਗਲ = ਸਾਰੇ ਨਿਧਾਨ = ਖ਼ਜ਼ਾਨੇ ਹੀ ਪ੍ਰਾਪਤ ਹੋਏ = ਹੋ ਗਏ ਹਨ।

**ਸੰਤੋਖੁ ਆਇਆ; ਮਨਿ ਪੂਰਾ ਪਾਇ ॥ ਫਿਰਿ ਫਿਰਿ; ਮਾਗਨ ਕਾਹੇ ਜਾਇ ॥੩॥**

ਉਸ ਨੂੰ ਮਨਿ = ਹਿਰਦੇ ਵਿਚ ਪੂਰਾ = ਪੂਰਨ ਗਿਆਨ ਪਾਇ = ਪ੍ਰਾਪਤ ਕਰਕੇ ਸੰਤੋਖ ਆਇਆ ਹੈ।

ਹੁਣ ਫਿਰਿ ਫਿਰਿ = ਮੁੜ ਮੁੜ ਕੇ ਕਿਸੇ ਭੇਦਵਾਦੀ, ਦੇਵੀ ਦੇਵਤੇ ਪਾਸ ਇਸ ਗਿਆਨ, ਨਾਮ ਨੂੰ ਮਾਗਨ = ਮੰਗਣ ਵਾਸਤੇ ਕਾਹੇ = ਕਿਸ ਲਈ ਜਾਇ = ਜਾਵੇਗਾ ? ਭਾਵ ਨਹੀਂ ਜਾਣਾ ਪਵੇਗਾ ॥੩॥

**ਹਰਿ ਕੀ ਕਥਾ; ਸੁਨਤ ਪਵਿਤ ॥ ਜਿਹਵਾ ਬਕਤ; ਪਾਈ ਗਤਿ ਮਤਿ ॥**

ਹੇ ਭਾਈ ! ਉਹ ਹਰਿ = ਪ੍ਰਭੂ ਕੀ = ਦੀ ਪ੍ਰਾਪਤੀ ਵਾਲੀ ਕਥਾ ਸੁਨਤ = ਸੁਣ ਕਰਕੇ ਪਵਿਤ = ਪਵਿੱਤ੍ਰ ਜੀਵਨ ਵਾਲਾ ਹੋਇਆ ਹੈ।

ਜਿਹਵਾ = ਜੀਭਾ ਦੁਆਰਾ ਕਥਾ, ਨਾਮ ਨੂੰ ਬਕਤ = ਉਚਾਰਨ ਕਰਕੇ ਉਸ ਨੇ ਪ੍ਰਭੂ ਦੀ ਗਤਿ = ਪ੍ਰਾਪਤੀ ਵਾਲੀ ਆਤਮ ਵਿਸ਼ੈਣੀ ਮਤਿ = ਬੁੱਧ ਪਾਈ = ਪਾਉਣਾ ਕੀਤੀ ਹੈ।

**ਸੋ ਪਰਵਾਣੁ; ਜਿਸੁ ਰਿਦੈ ਵਸਾਈ ॥ ਨਾਨਕ; ਤੇ ਜਨ, ਊਤਮ ਭਾਈ ॥੪॥੧੭॥੨੮॥**

ਹੇ ਭਾਈ ! ਜਿਸ ਨੇ ਇਹ ਪ੍ਰਾਪਤੀ ਵਾਲੀ ਕਥਾ ਆਪਣੇ ਰਿਦੈ = ਅੰਤਹਕਰਨ ਵਿਚ ਵਸਾਈ = ਵਸਾ ਲਈ ਹੈ, ਸੋ = ਉਹ ਮਨੁੱਖ ਪਰਵਾਣੁ = ਪ੍ਰਮਾਣਿਤ, ਸਫਲ ਜੀਵਨ ਵਾਲਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤੇ = ਉਹ ਜਨ = ਮਨੁੱਖ ਸਾਰਿਆਂ ਵਿੱਚੋਂ ਊਤਮ = ਸ੍ਰੇਸ਼ਟ ਜੀਵਨ ਵਾਲੇ ਹਨ ॥੪॥੧੭॥੨੮॥

## ਰਾਮਕਲੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਮਾਇਆ ਦੇ ਪ੍ਰਕਰਣ ਦੁਆਰਾ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :

**ਗਹੁ ਕਰਿ ਪਕਰੀ; ਨ ਆਈ ਹਾਥਿ ॥ ਪ੍ਰੀਤਿ ਕਰੀ; ਚਾਲੀ ਨਹੀ ਸਾਥਿ ॥**

ਹੇ ਭਾਈ ! ਜਿਨ੍ਹਾਂ ਨੇ ਇਹ ਮਾਇਆ ਗਹੁ = ਖ਼ਿਆਲ ਕਰਿ = ਕਰਕੇ ਪਕਰੀ = ਪਕੜਨਾ, ਫੜਨਾ ਕੀਤੀ ਹੈ, ਉਨ੍ਹਾਂ ਦੇ ਤਾਂ ਇਹ ਹਾਥਿ = ਹੱਥ ਵਿਚ ਨਹੀਂ ਆਈ = ਆਉਂਦੀ।

ਜਿਨ੍ਹਾਂ ਨੇ ਇਸ ਮਾਇਆ ਨਾਲ ਮਨ, ਤਨ ਕਰਕੇ ਪ੍ਰੀਤਿ = ਪ੍ਰੀਤੀ ਕਰੀ = ਕੀਤੀ ਹੈ, ਉਨ੍ਹਾਂ ਦੇ ਵੀ ਇਹ ਸਾਥਿ = ਨਾਲ ਨਹੀਂ ਚਾਲੀ = ਚੱਲਦੀ।

**ਕਹੁ ਨਾਨਕ; ਜਉ ਤਿਆਗਿ ਦਈ ॥ ਤਬ ਓਹ; ਚਰਣੀ ਆਇ ਪਈ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਉ = ਜਦੋਂ ਕਿਸੇ ਨੇ ਇਸ ਮਾਇਆ ਦੀ ਇੱਛਾ ਤਿਆਗਿ = ਛੱਡ ਦਈ = ਦਿੱਤੀ।

ਤਬ = ਤਦੋਂ ਉਹ ਮਾਇਆ ਉਸ ਮਨੁੱਖ ਦੇ ਚਰਣੀ ਆਇ = ਆ ਕੇ ਪਈ = ਪੈ ਜਾਂਦੀ ਹੈ ॥੧॥

## ਸੁਣਿ ਸੰਤਹੁ; ਨਿਰਮਲ ਬੀਚਾਰ ॥

ਹੇ ਸੰਤਹੁ = ਸੰਤ ਜਨੋਂ ! ਸੁਣਿ = ਸੁਣਨਾ ਕਰੋ, ਅਸੀਂ ਮਨ ਨੂੰ ਨਿਰਮਲ = ਉੱਜਲ ਕਰਨ ਵਾਲੀ ਵੀਚਾਰ ਕਹਿੰਦੇ ਹਾਂ।

## ਰਾਮ ਨਾਮ ਬਿਨੁ, ਗਤਿ ਨਹੀ ਕਾਈ; ਗੁਰੁ ਪੂਰਾ ਭੇਟਤ, ਉਧਾਰ ॥੧॥ਰਹਾਉ॥

ਰਾਮ = ਪਰਮਾਤਮਾ ਦੇ ਨਾਮ ਤੋਂ ਬਿਨੁ = ਬਗ਼ੈਰ ਕਾਈ = ਕਿਸੇ ਦੀ **ਵਾ:** ਕਿਸੇ ਪ੍ਰਕਾਰ ਦੀ ਗਤਿ = ਮੁਕਤੀ ਪ੍ਰਾਪਤ ਨਹੀਂ ਹੋ ਸਕਦੀ, ਪੂਰਾ = ਪੂਰਨ ਸਤਿਗੁਰਾਂ ਦੇ ਭੇਟਤ = ਮਿਲਨ ਨਾਲ ਹੀ ਸੰਸਾਰ ਤੋਂ ਉਧਾਰ = ਪਾਰ-ਉਤਾਰਾ ਹੁੰਦਾ ਹੈ ॥੧॥ਰਹਾਉ॥

[ਅੰਗ ੮੯੨]

## ਜਬ ਉਸ ਕਉ; ਕੋਈ ਦੇਵੈ ਮਾਨੁ ॥ ਤਬ ਆਪਸ ਊਪਰਿ; ਰਖੈ ਗੁਮਾਨੁ ॥

ਜਬ = ਜਦੋਂ ਉਸ ਜੜ੍ਹ ਚੇਤਨ ਮਾਇਆ ਕਉ = ਨੂੰ ਕੋਈ ਮਾਨੁ = ਆਦਰ ਦੇਵੈ = ਦੇਂਦਾ ਹੈ।

ਤਬ = ਤਦੋਂ ਉਹ ਮਾਇਆ ਆਪਸ = ਆਪਣੇ ਊਪਰਿ = ਉੱਤੇ ਗੁਮਾਨੁ = ਹੰਕਾਰ ਰਖੈ = ਰੱਖਦੀ ਹੈ ਕਿ ਇਹ ਜੀਵ ਹੁਣ ਮੇਰੇ ਅਧੀਨ ਹੋ ਗਿਆ ਹੈ ਅਤੇ ਉਸਨੂੰ ਪ੍ਰਾਪਤ ਨਹੀਂ ਹੁੰਦੀ।

## ਜਬ ਉਸ ਕਉ; ਕੋਈ ਮਨਿ ਪਰਹਰੈ ॥ ਤਬ ਓਹ ਸੇਵਕਿ; ਸੇਵਾ ਕਰੈ ॥੨॥

ਜਬ = ਜਦੋਂ ਉਸ ਮਾਇਆ ਦੀ ਇੱਛਾ ਕਉ = ਨੂੰ ਕੋਈ ਮਨੁੱਖ ਆਪਣੇ ਮਨਿ = ਅੰਤਹਕਰਨ ਵਿੱਚੋਂ ਪਰਹਰੈ = ਤਿਆਗ ਦੇਂਦਾ ਹੈ।

ਤਬ = ਤਦੋਂ ਉਹ ਮਾਇਆ ਸੇਵਕਿ = ਦਾਸੀ ਹੋ ਕੇ ਉਸ ਮਨੁੱਖ ਦੀ ਸੇਵਾ = ਟਹਿਲ ਕਰੈ = ਕਰਨ ਲੱਗ ਪੈਂਦੀ ਹੈ ॥੨॥

## ਮੁਖਿ ਬੇਰਾਵੈ; ਅੰਤਿ ਠਗਾਵੈ ॥ ਇਕਤੁ ਠਉਰ; ਓਹ ਕਹੀ ਨ ਸਮਾਵੈ ॥

ਉਹ ਜੜ੍ਹ ਚੇਤਨ ਮਾਇਆ ਆਪਣਾ ਮੁਖਿ = ਮੂੰਹ ਦਿਖਾ ਕੇ ਬੇਰਾਵੈ = ਪਰਚਾ ਲੈਂਦੀ ਹੈ (ਚੇਤਨ ਮਾਇਆ ਪ੍ਰਤੱਖ ਮੂੰਹ ਦਿਖਾ ਕੇ ਅਤੇ ਜੜ੍ਹ ਮਾਇਆ ਆਪਣੀ ਕੀਮਤ ਦਿਖਾ ਕੇ ਪਰਚਾ ਲੈਂਦੀ ਹੈ) ਪਰ ਅੰਤਿ = ਅਖ਼ੀਰ ਨੂੰ ਠਗਾਵੈ = ਠੱਗ ਲੈਂਦੀ ਹੈ।

ਇਕਤੁ = ਇਕ ਠਉਰ = ਥਾਂ 'ਤੇ ਤਾਂ ਉਹ ਮਾਇਆ ਕਹੀ = ਕਿਤੇ, ਕਦੇ ਵੀ ਨਹੀਂ ਸਮਾਵੈ = ਸਮਾਉਂਦੀ, ਟਿਕਦੀ।

## ਉਨਿ ਮੋਹੇ; ਬਹੁਤੇ ਬ੍ਰਹਮੰਡ ॥ ਰਾਮ ਜਨੀ; ਕੀਨੀ ਖੰਡ ਖੰਡ ॥੩॥

ਉਨਿ = ਉਸ ਮਾਇਆ ਨੇ ਬਹੁਤੇ = ਬੇਅੰਤ ਬ੍ਰਹਿਮੰਡ **ਵਾ:** ਬ੍ਰਹਿਮੰਡਾਂ ਦੇ ਬੇਅੰਤ ਜੀਵ ਮੋਹੇ = ਮੋਹ ਵਿਚ ਫਸਾਏ ਹੋਏ ਹਨ।

ਪਰ ਰਾਮ = ਪਰਮਾਤਮਾ ਦੇ ਜਨੀ = ਜਨਾਂ, ਸੇਵਕਾਂ ਨੇ ਖੰਡ ਖੰਡ = ਟੁਕੜੇ ਟੁਕੜੇ ਕੀਨੀ = ਕਰ ਦਿੱਤੀ ਹੈ, ਭਾਵ ਮਾਇਆ ਦੀ ਇੱਛਾ ਹੀ ਨਹੀਂ ਕਰਦੇ, ਜੇਕਰ ਆ ਜਾਵੇ ਤਾਂ ਪਰਉਪਕਾਰ ਹਿੱਤ ਸਾਰੀ ਵਰਤ ਦੇਂਦੇ ਹਨ ॥੩॥

## ਜੋ ਮਾਗੈ; ਸੋ ਭੂਖਾ ਰਹੈ ॥ ਇਸੁ ਸੰਗਿ ਰਾਚੈ; ਸੁ ਕਛੂ ਨ ਲਹੈ ॥

ਜੋ = ਜਿਹੜਾ ਮਨੁੱਖ ਵੀ ਇਹ ਮਾਇਆ ਮਾਗੈ = ਮੰਗਦਾ ਹੈ, ਸੋ = ਉਹ ਭੂਖਾ = ਭੁੱਖਾ ਹੀ ਰਹੈ = ਰਹਿੰਦਾ ਹੈ, ਭਾਵ ਉਸਨੂੰ ਮਾਇਆ ਦੀ ਤ੍ਰਿਸ਼ਨਾ ਵੱਧਦੀ ਹੀ ਜਾਂਦੀ ਹੈ।

ਜੋ ਇਸ ਮਾਇਆ ਦੇ ਸੰਗਿ = ਨਾਲ ਰਾਚੈ = ਰਚ ਜਾਂਦਾ ਹੈ, ਭਾਵ ਮਾਇਆ ਵਿਚ ਆਪਣੇ ਚਿੱਤ ਨੂੰ ਪਰਚਾ ਲੈਂਦਾ ਹੈ, ਸੁ = ਉਹ ਕਛੂ = ਕੁਝ ਵੀ ਲਹੈ = ਪ੍ਰਾਪਤ ਨਹੀਂ ਕਰ ਸਕਦਾ।

## ਇਸਹਿ ਤਿਆਗਿ; ਸਤਸੰਗਤਿ ਕਰੈ ॥
## ਵਡਭਾਗੀ ਨਾਨਕ; ਓਹੁ ਤਰੈ ॥੪॥੧੮॥੨੯॥

ਇਸਹਿ = ਇਸ ਮਾਇਆ ਦੀ ਇੱਛਾ ਨੂੰ ਤਿਆਗਿ = ਛੱਡ ਕੇ ਜੋ ਮਨੁੱਖ ਸਤਸੰਗਤ ਕਰੈ = ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਵਡਭਾਗੀ = ਵੱਡੇ ਭਾਗਾਂ ਵਾਲਾ ਮਨੁੱਖ ਸੰਸਾਰ ਸਮੁੰਦ੍ਰ **ਵਾ:** ਮਾਇਆ ਰੂਪੀ ਨਦੀ ਤੋਂ ਤਰੈ = ਪਾਰ ਹੋ ਜਾਂਦਾ ਹੈ ॥੪॥੧੮॥੨੯॥

## ਰਾਮਕਲੀ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਗੁਰਸਿੱਖਾਂ ਨੂੰ ਸਰੂਪ ਦਾ ਗਿਆਨ ਬਖ਼ਸ਼ਣ ਹਿੱਤ ਉਪਦੇਸ਼ ਕਥਨ ਕਰਦੇ ਹਨ।

## ਆਤਮ ਰਾਮੁ; ਸਰਬ ਮਹਿ ਪੇਖੁ ॥ ਪੂਰਨ ਪੂਰਿ ਰਹਿਆ; ਪ੍ਰਭ ਏਕੁ ॥

ਹੇ ਭਾਈ! ਆਤਮ = ਨਿਜ ਸਰੂਪ ਰੂਪੀ ਰਾਮੁ = ਪ੍ਰਭੂ ਨੂੰ **ਵਾ:** ਆਤਮ = ਸਭ ਦਾ ਆਪਣਾ ਆਪ ਰੂਪ ਤੇ ਰਾਮੁ = ਰਮਿਆ ਹੋਇਆ ਪ੍ਰਭੂ **ਵਾ:** ਰਾਮ ਹੀ ਆਤਮਾ ਤੇ ਆਤਮਾ ਹੀ ਰਾਮ ਹੈ, ਇਉਂ ਆਪਣੇ ਸਰੂਪ ਨੂੰ ਸਰਬ = ਸਾਰਿਆਂ ਮਹਿ = ਵਿਚ ਪੇਖੁ = ਵੇਖਣਾ ਕਰ।

ਇਹ ਨਿਸਚੇ ਕਰ ਕਿ ਏਕੁ = ਅਦੁੱਤੀ ਪ੍ਰਭ = ਪਰਮਾਤਮਾ ਹੀ ਸਭ ਥਾਈਂ ਪੂਰਨ ਹੋ ਕੇ ਪੂਰਿ = ਵਿਆਪਕ ਹੋ ਰਿਹਾ ਹੈ **ਵਾ:** ਇਕ ਪ੍ਰਭੂ ਹੀ ਪੂਰਨ ਹੋ ਕੇ ਸਭ ਦੀ ਪੂਰਤੀ ਕਰ ਰਿਹਾ ਹੈ।

## ਰਤਨੁ ਅਮੋਲੁ; ਰਿਦੇ ਮਹਿ ਜਾਨੁ ॥
## ਅਪਨੀ ਵਸਤੁ; ਤੂ ਆਪਿ ਪਛਾਨੁ ॥੧॥

ਨਾਮ ਰੂਪੀ ਅਮੋਲੁ = ਅਮੋਲਕ ਰਤਨ **ਵਾ:** ਆਤਮਾਨੰਦ ਦੇ ਗਿਆਨ ਰੂਪੀ ਅਮੋਲਕ ਰਤਨ ਤੂੰ ਆਪਣੇ ਰਿਦੇ = ਹਿਰਦੇ ਮਹਿ = ਵਿਚ ਹੀ ਜਾਨੁ = ਜਾਨਣਾ ਕਰ।

ਹੇ ਭਾਈ! ਅਪਨੀ = ਆਪਦੀ ਆਤਮ ਵਸਤੁ = ਵਸਤੂ ਨੂੰ **ਵਾ:** ਸਰੂਪ, ਸੱਤਾ ਰੂਪੀ ਵਸਤੂ ਨੂੰ ਤੂੰ ਆਪ ਹੀ ਗੁਰਾਂ ਦੁਆਰਾ ਪਛਾਨੁ = ਪਛਾਨਣਾ ਕਰ ॥੧॥

## ਪੀ ਅੰਮ੍ਰਿਤੁ; ਸੰਤਨ ਪਰਸਾਦਿ ॥

ਸੰਤਨ = ਸ਼ਾਂਤ ਚਿੱਤ ਮਹਾਤਮਾ, ਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਨਾਮ, ਆਤਮਾਨੰਦ ਰੂਪੀ ਅੰਮ੍ਰਿਤ ਨੂੰ ਪੀ = ਪੀਣਾ ਕਰ।

## ਵਡੇ ਭਾਗ ਹੋਵਹਿ ਤਉ ਪਾਈਐ; ਬਿਨੁ ਜਿਹਵਾ, ਕਿਆ ਜਾਣੈ ਸੁਆਦੁ ॥੧॥ਰਹਾਉ॥

ਹੇ ਭਾਈ ! ਜੇਕਰ ਵੱਡੇ, ਸ੍ਰੇਸ਼ਟ ਭਾਗ = ਲੇਖ, ਕਰਮ ਹੋਵਹਿ = ਹੋਣ ਤਾਂ ਹੀ ਇਹ ਨਾਮ ਰੂਪੀ ਅੰਮ੍ਰਿਤ ਸਤਿਗੁਰਾਂ ਪਾਸੋਂ ਪਾਈਐ = ਪ੍ਰਾਪਤ ਕਰੀਦਾ ਹੈ, ਜਿਵੇਂ ਕੋਈ ਪ੍ਰਤੱਖ ਜਿਹਵਾ = ਜੀਭਾ ਤੋਂ ਬਿਨੁ = ਬਗ਼ੈਰ ਕਿਸੇ ਪਦਾਰਥ ਦੇ ਸੁਆਦੁ = ਰਸ ਨੂੰ ਕਿਆ = ਕੀ ਜਾਣੈ = ਜਾਣ ਸਕਦਾ ਹੈ, ਤਿਵੇਂ ਪ੍ਰੀਤੀ ਰੂਪੀ ਜੀਭਾ ਤੋਂ ਬਿਨਾਂ ਕੋਈ ਇਸ ਨਾਮ ਅੰਮ੍ਰਿਤ, ਆਤਮਾਨੰਦ ਦੇ ਸੁਆਦ ਨੂੰ ਕੀ ਜਾਣ ਸਕਦਾ ਹੈ, ਭਾਵ ਨਹੀਂ ਜਾਣ ਸਕਦਾ ॥੧॥ਰਹਾਉ॥

## ਅਠ ਦਸ ਬੇਦ; ਸੁਨੇ ਕਹ ਡੋਰਾ ॥ ਕੋਟਿ ਪ੍ਰਗਾਸ; ਨ ਦਿਸੈ ਅੰਧੇਰਾ ॥

ਹੇ ਭਾਈ ! ਅਠ ਦਸ = ਅਠਾਰਾਂ ਪੁਰਾਣ ਅਤੇ ਚਾਰ ਬੇਦਾਂ ਨੂੰ ਡੋਰਾ = ਬੋਲ਼ਾ ਮਨੁੱਖ ਕਹ = ਕਿਸ ਪ੍ਰਕਾਰ ਸੁਨੇ = ਸੁਣ ਸਕਦਾ ਹੈ, ਭਾਵ ਨਹੀਂ ਸੁਣ ਸਕਦਾ **ਵਾ:** ਏਸੇ ਪ੍ਰਕਾਰ ਅਠਾਰਾਂ ਪੁਰਾਣਾਂ ਤੇ ਚਾਰ ਬੇਦਾਂ ਦੇ ਸਿਧਾਂਤ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਤੋਂ ਹੀਣਾ ਬੋਲ਼ਾ ਜੀਵ ਕਿਸ ਪ੍ਰਕਾਰ ਸੁਣ ਸਕਦਾ ਹੈ, ਭਾਵ ਨਹੀਂ ਸੁਣ ਸਕਦਾ।

ਜਿਵੇਂ ਕੋਟਿ = ਕ੍ਰੋੜਾਂ ਦੀਵੇ, ਚੰਦ, ਸੂਰਜ ਆਦਿ ਦਾ ਪ੍ਰਗਾਸ = ਚਾਨਣਾ ਹੋਵੇ, ਪਰ ਅੰਧੇਰਾ = ਅੰਨ੍ਹੇ ਮਨੁੱਖ ਨੂੰ ਉਹ ਚਾਨਣਾ ਨਹੀਂ ਦਿਸੈ = ਦਿਸਦਾ, ਤਿਵੇਂ ਵਿਵੇਕ ਵੈਰਾਗ ਰੂਪ ਨੇਤ੍ਰਾਂ ਤੋਂ ਹੀਣੇ ਅਗਿਆਨੀ ਮਨੁੱਖ ਨੂੰ ਕੋੜਾਂ ਗ੍ਰੰਥਾਂ ਦਾ ਗਿਆਨ ਰੂਪੀ ਚਾਨਣਾ ਨਹੀਂ ਦਿਸਦਾ।

## ਪਸੂ ਪਰੀਤਿ; ਘਾਸ ਸੰਗਿ ਰਚੈ ॥ ਜਿਸੁ ਨਹੀ ਬੁਝਾਵੈ; ਸੋ ਕਿਤੁ ਬਿਧਿ ਬੁਝੈ ॥੨॥

ਜਿਵੇਂ ਪਸ਼ੂ ਪਰੀਤਿ = ਪ੍ਰੀਤੀ ਕਰਕੇ ਘਾਸ = ਘਾਹ ਦੇ ਸੰਗਿ = ਨਾਲ ਰਚੈ = ਰਚਦਾ, ਖੱਚਿਤ ਹੋ ਜਾਂਦਾ ਹੈ, ਤਿਵੇਂ ਜੀਵ ਰੂਪੀ ਪਸ਼ੂ ਵਿਸ਼ਿਆਂ ਰੂਪੀ ਘਾਹ ਨਾਲ ਪ੍ਰੀਤੀ ਕਰਕੇ ਉਸਦੇ ਭੋਗਣ ਵਿਚ ਹੀ ਰਚੇ, ਖੱਚਤ ਹੋਏ ਰਹਿੰਦੇ ਹਨ।

ਹੇ ਭਾਈ ! ਜਿਸ ਨੂੰ ਹਰੀ ਆਪਣਾ ਸਰੂਪ ਗੁਰਾਂ ਦੁਆਰਾ ਨਹੀਂ ਬੁਝਾਵੈ = ਸਮਝਾਉਂਦਾ, ਸੋ = ਉਹ ਮਨੁੱਖ ਕਿਤੁ = ਕਿਸ ਬਿਧਿ = ਤਰ੍ਹਾਂ ਬੁਝੈ = ਬੁੱਝ ਸਕਦਾ ਹੈ, ਭਾਵ ਨਹੀਂ ਬੁੱਝ ਸਕਦਾ ॥੨॥

## ਜਾਨਣਹਾਰੁ; ਰਹਿਆ ਪ੍ਰਭੁ ਜਾਨਿ ॥ ਓਤਿ ਪੋਤਿ; ਭਗਤਨ ਸੰਗਾਨਿ ॥

ਜਾਨਣਹਾਰੁ = ਜਾਨਣ ਵਾਲਾ ਅੰਤਰਜਾਮੀ ਪ੍ਰਭੁ = ਪਰਮਾਤਮਾ ਸਭ ਕੁਝ ਜਾਣ ਰਹਿਆ = ਰਿਹਾ ਹੈ। ਉਹ ਓਤਿ ਪੋਤਿ = ਤਾਣੇ ਪੇਟੇ ਵਤ ਭਗਤਨ = ਭਗਤ ਜਨਾਂ ਦੇ ਸੰਗਾਨਿ = ਨਾਲ ਮਿਲ ਰਿਹਾ ਹੈ।

## ਬਿਗਸਿ ਬਿਗਸਿ; ਅਪੁਨਾ ਪ੍ਰਭੁ ਗਾਵਹਿ ॥ ਨਾਨਕ; ਤਿਨ ਜਮ ਨੇੜਿ ਨ ਆਵਹਿ ॥੩॥੧੯॥੩੦॥

ਉਹ ਬਿਗਸਿ ਬਿਗਸਿ = ਖਿੜ ਖਿੜ ਕੇ, ਭਾਵ ਅਨੰਦ ਦੇ ਸਹਿਤ ਹੋ ਕੇ ਅਪੁਨਾ = ਆਪਦੇ ਪ੍ਰਭੂ ਦੇ ਜਸ, ਨਾਮ ਨੂੰ ਗਾਵਹਿ = ਗਾਉਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਭਗਤ ਜਨਾਂ ਦੇ ਜਮ = ਜਮਰਾਜ ਨੇੜਿ = ਨੇੜੇ ਵੀ ਨਹੀਂ ਆਵਹਿ = ਆਉਂਦਾ ॥੩॥੧੯॥੩੦॥

## ਰਾਮਕਲੀ ਮਹਲਾ ੫ ॥

## ਦੀਨੋ ਨਾਮੁ; ਕੀਓ ਪਵਿਤੁ ॥ ਹਰਿ ਧਨੁ ਰਾਸਿ; ਨਿਰਾਸ ਇਹ ਬਿਤੁ ॥

ਹੇ ਭਾਈ ! ਜਨਾਂ ਨੂੰ ਗੁਰਾਂ ਨੇ ਪ੍ਰਭੂ ਦਾ ਨਾਮ ਦੀਨੋ = ਦੇਣਾ ਕੀਤਾ ਹੈ ਅਤੇ ਹਿਰਦੇ ਨੂੰ ਪਵਿਤੁ = ਪਵਿੱਤ੍ਰ ਕੀਓ = ਕਰ ਦਿੱਤਾ ਹੈ।

ਗੁਰਾਂ ਦੁਆਰਾ ਹਰਿ = ਹਰੀ ਦੇ ਨਾਮ ਰੂਪੀ ਧਨ ਦੀ ਰਾਸਿ = ਰਾਸ਼ੀ ਨੂੰ ਪ੍ਰਾਪਤ ਕਰਕੇ ਗੁਰਮੁਖ ਜਨ ਇਹ ਬਾਹਰੀ ਬਿਤੁ = ਧਨ ਦੀ ਇੱਛਾ ਵੱਲੋਂ ਨਿਰਾਸ਼ ਰਹਿੰਦੇ ਹਨ **ਵਾ:** ਇਹ ਨਾਮ ਰੂਪੀ ਬਿਤੁ = ਧਨ ਕਰਕੇ ਉਹ ਗੁਰਮੁਖ ਸੰਸਾਰ ਦੇ ਮੋਹ ਵੱਲੋਂ ਨਿਰਾਸ਼ ਹੋਏ ਹਨ।

## ਕਾਟੀ ਬੰਧਿ; ਹਰਿ ਸੇਵਾ ਲਾਏ ॥ ਹਰਿ ਹਰਿ ਭਗਤਿ; ਰਾਮ ਗੁਣ ਗਾਏ ॥੧॥

ਗੁਰਾਂ ਨੇ ਉਨ੍ਹਾਂ ਦੀ ਸਾਰੀ ਬੰਧਿ = ਰੁਕਾਵਟ **ਵਾ:** ਬੰਧਨਾਂ ਦੀ ਫਾਹੀ ਕਾਟੀ = ਕੱਟ ਦਿੱਤੀ ਹੈ ਅਤੇ ਹਰਿ = ਪ੍ਰਭੂ ਦੀ ਭਗਤੀ ਰੂਪੀ ਸੇਵਾ = ਟਹਿਲ ਵਿਚ ਲਾਏ = ਲਾਉਣਾ ਕੀਤੇ ਹਨ।

ਗੁਰਮੁਖ ਜਨ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪ੍ਰਭੂ ਦੀ ਭਗਤਿ = ਭਗਤੀ ਕਰਦੇ ਹਨ ਅਤੇ ਰਾਮ = ਪ੍ਰਭੂ ਦੇ ਹੀ ਗੁਣ ਗਾਉਂਦੇ ਰਹਿੰਦੇ ਹਨ ॥੧॥

## ਬਾਜੇ; ਅਨਹਦ ਬਾਜਾ ॥

ਉਨ੍ਹਾਂ ਦੇ ਅੰਦਰ ਅਨਹਦ = ਇਕ ਰਸ ਸਤਿਨਾਮ, ਅਜਪਾ ਜਾਪ ਰੂਪੀ ਵਾਜੇ ਬਾਜੇ = ਵੱਜ ਰਹੇ ਹਨ।

## ਰਸਕਿ ਰਸਕਿ ਗੁਣ ਗਾਵਹਿ ਹਰਿਜਨ;
## ਅਪਨੈ ਗੁਰਦੇਵਿ ਨਿਵਾਜਾ ॥੧॥ਰਹਾਉ॥

ਹਰਿਜਨ = ਪ੍ਰਭ ਦੇ ਸੇਵਕ ਰਸਨਾ ਨੂੰ ਰਸਕਿ ਰਸਕਿ = ਰਸਾ ਰਸਾ ਕੇ **ਵਾ:** ਰਸਕਿ = ਪ੍ਰੇਮ ਪੂਰਬਕ ਰਸਕਿ = ਤਦਾਕਾਰ ਹੋ ਕੇ ਪ੍ਰਭੂ ਦੇ ਗੁਣ ਗਾਵਹਿ = ਗਾਉਣਾ ਕਰਦੇ ਹਨ, ਉਨ੍ਹਾਂ ਨੂੰ ਅਪਨੈ = ਆਪ ਦੇ ਗੁਰਦੇਵਿ = ਪੂਜਨੀਕ ਗੁਰਾਂ ਨੇ ਨਿਵਾਜਾ = ਵਡਿਆਉਣਾ ਕੀਤਾ ਹੈ ॥੧॥ਰਹਾਉ॥

## ਆਇ ਬਨਿਓ; ਪੂਰਬਲਾ ਭਾਗੁ ॥ ਜਨਮ ਜਨਮ ਕਾ; ਸੋਇਆ ਜਾਗੁ ॥

ਹੇ ਭਾਈ ! ਉਨ੍ਹਾਂ ਗੁਰਮੁਖ ਜਨਾਂ ਦਾ ਕੋਈ ਪੂਰਬਲਾ = ਪਹਿਲੇ ਜਨਮਾਂ ਦਾ ਸ੍ਰੇਸ਼ਟ ਭਾਗੁ = ਕਰਮ ਫਲ ਦੇਣ ਲਈ ਆਇ = ਆ ਬਨਿਓ = ਬਣਿਆ ਹੈ, ਭਾਵ ਫਲ ਦੇਣ ਨੂੰ ਸਨਮੁਖ ਹੋਇਆ ਹੈ।

ਜਿਸ ਕਰਕੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕਾ = ਦਾ ਅਵਿੱਦਿਆ ਦੀ ਨੀਂਦ ਵਿਚ ਸੋਇਆ = ਸੁੱਤਾ ਹੋਇਆ ਮਨ ਗਿਆਨ ਅਵਸਥਾ ਵਿਚ ਜਾਗ ਪਿਆ ਹੈ।

## ਗਈ ਗਿਲਾਨਿ; ਸਾਧ ਕੈ ਸੰਗਿ ॥ ਮਨੁ ਤਨੁ ਰਾਤੋ; ਹਰਿ ਕੈ ਰੰਗਿ ॥੨॥

ਸਾਧ = ਸ੍ਰੇਸ਼ਟ ਮਹਾਤਮਾ ਜਨਾਂ ਕੈ = ਦੇ ਸੰਗਿ = ਮਿਲਾਪ ਕਰਕੇ ਉਨ੍ਹਾਂ ਦੀ ਨਾਮ ਜਪਣ ਵੱਲੋਂ ਅਸ਼ਰਧਾ, ਅਵਿੱਦਿਆ, ਵਿਕਾਰਾਂ ਦੀ ਪ੍ਰੀਤੀ ਰੂਪ ਗਿਲਾਨਿ = ਗਿਲਾਨੀ ਚਲੀ ਗਈ ਹੈ।

ਉਨ੍ਹਾਂ ਦਾ ਮਨੁ = ਹਿਰਦਾ ਤੇ ਤਨੁ = ਸਰੀਰ ਹਰਿ = ਪ੍ਰਭੂ ਕੈ = ਦੇ ਰੰਗਿ = ਪ੍ਰੇਮ ਵਿਚ ਰਾਤੋ = ਰੰਗਿਆ ਗਿਆ ਹੈ ॥੨॥

## ਰਾਖੇ; ਰਾਖਨਹਾਰ ਦਇਆਲ ॥ ਨਾ ਕਿਛੁ ਸੇਵਾ; ਨਾ ਕਿਛੁ ਘਾਲ ॥

ਰਾਖਨਹਾਰ = ਰੱਖਿਆ ਕਰਨ ਵਾਲੇ ਦਇਆਲ = ਦਿਆਲੂ ਪ੍ਰਭੂ ਨੇ ਆਪ ਹੀ ਬਚਾ ਕੇ ਰਾਖੇ = ਰੱਖਣਾ ਕੀਤੇ ਹਨ। ਉਹ ਗੁਰਮੁਖ ਜਨ ਨਿਮਰਤਾ ਵਿਚ ਆਖਦੇ ਹਨ ਕਿ :

ਨਾ ਹੀ ਅਸੀਂ ਸਰੀਰ ਕਰਕੇ ਗੁਰਾਂ ਦੀ ਕਿਛੁ = ਕੁਝ ਸੇਵਾ = ਟਹਿਲ ਕੀਤੀ ਹੈ ਅਤੇ ਨਾ ਹੀ ਮਨ, ਬਾਣੀ ਕਰਕੇ ਜਪ ਤਪ ਰੂਪ ਘਾਲ = ਘਾਲਣਾ ਘਾਲੀ ਹੈ।

## ਕਰਿ ਕਿਰਪਾ ਪ੍ਰਭਿ; ਕੀਨੀ ਦਇਆ ॥ ਬੂਡਤ ਦੁਖ ਮਹਿ; ਕਾਢਿ ਲਇਆ ॥੩॥

ਹੇ ਭਾਈ ! ਪ੍ਰਭਿ = ਪ੍ਰਭੂ ਨੇ ਆਪ ਹੀ ਕਿਰਪਾ = ਮਿਹਰ ਕਰਿ = ਕਰਕੇ ਸਾਡੇ ਉਪਰ ਦਇਆ = ਦਿਆਲਤਾ ਕੀਤੀ ਹੈ।

ਸਾਨੂੰ ਦੁਖਾਂ ਦੇ ਸਮੁੰਦ੍ਰ ਵਿਚ ਬੂਡਤ = ਡੁੱਬਦੇ ਹੋਇਆਂ ਨੂੰ ਪ੍ਰਭੂ ਨੇ ਕਾਢਿ = ਕੱਢ ਲਇਆ = ਲੈਣਾ ਕੀਤਾ ਹੈ ॥੩॥

## ਸੁਣਿ ਸੁਣਿ ਉਪਜਿਓ; ਮਨ ਮਹਿ ਚਾਉ ॥ ਆਠ ਪਹਰ; ਹਰਿ ਕੇ ਗੁਣ ਗਾਉ ॥

ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਗੁਰਾਂ ਦੇ ਬਚਨ ਸੁਣ ਸੁਣ ਕੇ ਗੁਰਮੁਖ ਜਨਾਂ ਦੇ ਮਨ = ਹਿਰਦੇ ਮਹਿ = ਵਿਚ ਚਾਉ = ਉਤਸ਼ਾਹ ਉਪਜਿਓ = ਪੈਦਾ ਹੋਇਆ ਹੈ।

ਉਹ ਆਠ ਪਹਰ = ਅੱਠੇ ਪਹਿਰ, ਭਾਵ ਰਾਤ ਦਿਨ ਹਰਿ = ਪ੍ਰਭੂ ਕੇ = ਦੇ ਗੁਣ ਗਾਉਣਾ ਕਰਦੇ ਹਨ।

## ਗਾਵਤ ਗਾਵਤ; ਪਰਮਗਤਿ ਪਾਈ ॥
## ਗੁਰਪ੍ਰਸਾਦਿ; ਨਾਨਕ ਲਿਵ ਲਾਈ ॥੪॥੨੦॥੩੧॥

ਗੁਣਾਂ ਨੂੰ ਗਾਵਤ ਗਾਵਤ = ਗਾਉਂਦਿਆਂ ਗਾਉਂਦਿਆਂ ਪਰਮ = ਵੱਡੀ ਗਤਿ = ਗਤੀ, ਭਾਵ ਕੈਵਲ ਮੋਖ ਦੀ ਪਾਈ = ਪ੍ਰਾਪਤੀ ਕੀਤੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਗੁਰਮੁਖ ਜਨਾਂ ਨੇ ਗੁਰਪ੍ਰਸਾਦਿ = ਗੁਰਾਂ ਦੀ ਕਿਰਪਾ ਸਦਕਾ ਪ੍ਰਭੂ ਵਿਚ ਆਪਣੀ ਲਿਵ = ਬਿਰਤੀ, ਪ੍ਰੀਤੀ ਲਾਈ = ਲਾਉਣਾ ਕੀਤੀ ਹੈ ॥੪॥੨੦॥੩੧॥

## ਰਾਮਕਲੀ ਮਹਲਾ ੫ ॥
## ਕਉਡੀ ਬਦਲੈ; ਤਿਆਗੈ ਰਤਨੁ ॥ ਛੋਡਿ ਜਾਇ; ਤਾਹੂ ਕਾ ਜਤਨੁ ॥

ਹੇ ਭਾਈ ! ਮੂਰਖ ਪੁਰਖ ਕਉਡੀ = ਮਾਇਆ ਦੀ ਪ੍ਰਾਪਤੀ ਦੇ ਬਦਲੈ = ਵੱਟੇ ਰਤਨਾਂ ਵਾਂਗ ਅਮੋਲਕ ਨਾਮ ਨੂੰ ਤਿਆਗੈ = ਛੱਡ ਦੇਂਦੇ ਹਨ।

ਜੋ ਮਾਇਆ, ਪਦਾਰਥ ਦੇਖਦਿਆਂ ਹੀ ਛੋਡਿ = ਛੱਡ ਕੇ ਚਲੇ ਜਾਇ = ਜਾਂਦੇ ਹਨ, ਤਾਹੂ = ਉਨ੍ਹਾਂ ਦੀ ਪ੍ਰਾਪਤੀ ਕਾ = ਦਾ ਜਤਨੁ = ਉੱਦਮ ਕਰਦੇ ਰਹਿੰਦੇ ਹਨ।

**ਸਾਖੀ—ਇਕ ਲਾਲਚੀ ਪੁਰਖ ਦੀ :** ਇਕ ਲਾਲਚੀ ਪੁਰਖ ਨਦੀ ਦੇ ਕਿਨਾਰੇ ਤੁਰਿਆ ਜਾ ਰਿਹਾ ਸੀ। ਉਸ ਕੋਲ ਗੁਥਲੀ ਵਿਚ ਇਕ ਹੀਰਾ ਸੀ। ਉਸਨੇ ਨਦੀ ਵਿਚ ਇਕ ਹੋਰ ਗੁਥਲੀ ਰੁੜ੍ਹਦੀ ਆਉਂਦੀ ਹੋਈ ਦੇਖੀ। ਉਸਨੇ ਸੋਚਿਆ ਕਿ ਇਸ ਵਿਚ ਜ਼ਰੂਰ ਕੋਈ ਕੀਮਤੀ ਵਸਤੂ ਹੋਵੇਗੀ। ਲਾਲਚ ਵੱਸ ਹੋ ਕੇ ਉਸਨੇ ਬਿਨਾਂ ਦੇਰੀ ਕੀਤਿਆਂ ਨਦੀ ਵਿਚ ਛਾਲ ਮਾਰ ਦਿੱਤੀ। ਪਾਣੀ ਵਿਚ ਛਾਲ ਮਾਰਨ ਕਰਕੇ ਉਸਦੀ

ਆਪਣੀ ਗੁਥਲੀ ਪਾਣੀ ਵਿਚ ਹੀ ਰੁੜ੍ਹ ਗਈ ਤੇ ਉਹ ਦੂਸਰੀ ਗੁਥਲੀ ਨੂੰ ਬੜੇ ਜਤਨ ਕਰਕੇ ਬਾਹਰ ਲੈ ਆਇਆ। ਬਾਹਰ ਆ ਕੇ ਉਸਨੇ ਦੇਖਿਆ ਕਿ ਉਸਦੀ ਗੁਥਲੀ, ਜਿਸ ਵਿਚ ਇਕ ਹੀਰਾ ਸੀ, ਉਹ ਤਾਂ ਨਦੀ ਵਿਚ ਹੀ ਰੁੜ੍ਹ ਗਈ ਹੈ। ਫਿਰ ਮਨ ਨੂੰ ਧੀਰਜ ਦੇਂਦਾ ਹੋਇਆ ਕਹਿਣ ਲੱਗਾ ਕਿ ਕੋਈ ਗੱਲ ਨਹੀਂ, ਜੇਕਰ ਇਕ ਹੀਰਾ ਚਲਿਆ ਗਿਆ ਹੈ, ਪਰ ਹੋ ਸਕਦਾ ਹੈ ਕਿ ਇਸ ਗੁਥਲੀ ਵਿਚ ਉਸ ਤੋਂ ਵੀ ਬਹੁਤ ਕੀਮਤੀ ਵਸਤੂਆਂ ਹੋਣ। ਜਦ ਉਸਨੇ ਉਹ ਗੁਥਲੀ ਖੋਲ੍ਹੀ ਤਾਂ ਉਹ ਖੋਟੀਆਂ ਕੌਡੀਆਂ ਦੀ ਭਰੀ ਹੋਈ ਸੀ, ਇਹ ਦੇਖ ਕੇ ਉਸਨੇ ਬਹੁਤ ਪਛਤਾਵਾ ਕੀਤਾ।

## ਸੋ ਸੰਚੈ; ਜੋ ਹੋਛੀ ਬਾਤ ॥ ਮਾਇਆ ਮੋਹਿਆ; ਟੇਢਉ ਜਾਤ ॥੧॥

ਜੀਵ ਸੋ = ਉਹ ਮਾਇਆ, ਪਦਾਰਥ ਸੰਚੈ = ਇਕੱਤਰ ਕਰਦਾ ਹੈ, ਜੋ = ਜਿਹੜੀ ਹੋਛੀ = ਤੁੱਛ ਜਿਹੀ ਬਾਤ = ਗੱਲ ਹੈ, ਭਾਵ ਜਿਨ੍ਹਾਂ ਦਾ ਸੁਖ ਤੁਛ ਮਾਤ੍ਰ ਹੀ ਹੈ।

ਜੀਵ ਮਾਇਆ ਦਾ ਮੋਹਿਆ = ਮੋਹਿਤ ਕੀਤਾ ਹੋਇਆ ਕੁਸੰਗਤ ਦੇ ਟੇਢਉ = ਵਿੰਗੇ ਰਸਤੇ ਹੀ ਜਾਤ = ਜਾਂਦਾ ਹੈ ॥੧॥

## ਅਭਾਗੇ; ਤੈ ਲਾਜ ਨਾਹੀ ॥

ਹੇ ਅਭਾਗੇ = ਭਾਗਾਂ ਤੋਂ ਹੀਣੇ ਮਨੁੱਖ! ਤੈਨੂੰ ਆਪਣੇ ਜੀਵਨ ਉਪਰ ਲਾਜ = ਲੱਜਾ, ਸ਼ਰਮ ਨਹੀਂ ਆਉਂਦੀ।

## ਸੁਖ ਸਾਗਰ ਪੂਰਨ ਪਰਮੇਸਰੁ; ਹਰਿ ਨ ਚੇਤਿਓ ਮਨ ਮਾਹੀ ॥੧॥ਰਹਾਉ॥

ਜੋ ਸੁਖਾਂ ਦਾ ਸਾਗਰ = ਸਮੁੰਦ੍ਰ, ਸਭ ਥਾਵਾਂ ਵਿਚ ਪੂਰਨ = ਵਿਆਪਕ (ਪਰਮ + ਏਸਰ) ਪਰਮ = ਵੱਡਾ ਤੇ ਏਸਰ = ਈਸ਼ਰ ਰੂਪ ਹੈ, ਉਸ ਹਰਿ = ਪ੍ਰਭੂ ਨੂੰ ਤੂੰ ਕਦੇ ਆਪਣੇ ਮਨ = ਹਿਰਦੇ ਮਾਹੀ = ਵਿਚ ਚੇਤਿਓ = ਯਾਦ ਹੀ ਨਹੀਂ ਕੀਤਾ ॥੧॥ਰਹਾਉ॥

## ਅੰਮ੍ਰਿਤੁ ਕਉਰਾ; ਬਿਖਿਆ ਮੀਠੀ ॥ ਸਾਕਤ ਕੀ ਬਿਧਿ; ਨੈਨਹੁ ਡੀਠੀ ॥

ਜੀਵ ਨੂੰ ਨਾਮ ਰੂਪੀ ਅੰਮ੍ਰਿਤੁ ਕਉਰਾ = ਕੌੜਾ ਲੱਗਦਾ ਹੈ ਅਤੇ ਬਿਖਿਆ = ਮਾਇਆ **ਵਾ:** ਵਿਸ਼ਿਆਂ ਦੀ ਵਿਹੁ ਮੀਠੀ = ਮਿੱਠੀ, ਪਿਆਰੀ ਲੱਗਦੀ ਹੈ।

ਇਹ ਸਾਕਤ = ਕਠੋਰ ਚਿੱਤ ਵਾਲੇ ਪਤਿਤ ਪੁਰਖਾਂ ਕੀ = ਦੀ ਬਿਧਿ = ਵਿਧੀ ਨੈਨਹੁ = ਨੇਤ੍ਰਾਂ ਨਾਲ ਡੀਠੀ = ਵੇਖਣਾ ਕੀਤੀ ਹੈ **ਵਾ:** ਵੈਰਾਗ ਰੂਪੀ ਨੇਤ੍ਰਾਂ ਨਾਲ ਦੇਖਣਾ ਕੀਤੀ ਹੈ।

[ਅੰਗ ੮੯੩]

## ਕੂੜਿ ਕਪਟਿ; ਅਹੰਕਾਰਿ ਰੀਝਾਨਾ ॥
## ਨਾਮੁ ਸੁਨਤ; ਜਨੁ ਬਿਛੂਅ ਡਸਾਨਾ ॥੨॥

ਜੀਵ, ਕੂੜਿ = ਝੂਠ ਬੋਲਣ, ਕਪਟਿ = ਛਲ ਕਰਨ ਅਤੇ ਅਹੰਕਰਿ = ਅਭਿਮਾਨ ਵਿਚ ਹੀ ਰੀਝਾਨਾ = ਪ੍ਰਸੰਨ ਰਹਿੰਦਾ ਹੈ।

ਪਰਮਾਤਮਾ ਦਾ ਨਾਮ ਸੁਨਤ = ਸੁਣਦਿਆਂ ਐਸਾ ਦੁਖ ਮੰਨਦਾ ਹੈ, ਜਨੁ = ਮਾਨੋ ਜਿਵੇਂ ਬਿਛੂਅ = ਬਿੱਛੂ ਨੇ ਡਸਾਨਾ = ਡੰਗ ਮਾਰਿਆ ਹੋਵੇ ॥੨॥

**ਮਾਇਆ ਕਾਰਣਿ; ਸਦ ਹੀ ਝੂਰੈ ॥ ਮਨਿ ਮੁਖਿ; ਕਬਹਿ ਨ ਉਸਤਤਿ ਕਰੈ ॥**

ਜੀਵ ਮਾਇਆ ਦੀ ਪ੍ਰਾਪਤੀ ਕਾਰਣਿ = ਵਾਸਤੇ ਸਦ = ਹਮੇਸ਼ਾਂ ਹੀ ਝੂਰੈ = ਝੂਰਦਾ ਰਹਿੰਦਾ ਹੈ।

ਉਹ ਆਪਣੇ ਮਨ ਤੇ ਮੁਖ ਕਰਕੇ ਕਬਹਿ = ਕਦੇ ਵੀ ਹਰੀ ਦੀ ਉਸਤਤਿ = ਮਹਿਮਾ ਨਹੀਂ ਕਰੈ = ਕਰਦਾ।

**ਨਿਰਭਉ ਨਿਰੰਕਾਰ; ਦਾਤਾਰੁ ॥ ਤਿਸੁ ਸਿਉ ਪ੍ਰੀਤਿ; ਨ ਕਰੈ ਗਵਾਰੁ ॥੩॥**

ਜੋ ਨਿਰਭਉ = ਭੈ ਤੋਂ ਰਹਿਤ, ਨਿਰੰਕਾਰ = ਅਕਾਰਾਂ ਤੋਂ ਰਹਿਤ, ਦਾਤਾਰੁ = ਦਾਤਾ ਪ੍ਰਭੂ ਹੈ।

ਤਿਸ = ਉਸ ਪ੍ਰਭੂ ਦੇ ਸਿਉ = ਨਾਲ ਗਵਾਰੁ = ਮੂਰਖ ਜੀਵ ਪ੍ਰੀਤਿ = ਪ੍ਰੀਤੀ ਨਹੀਂ ਲਾਉਣੀ ਕਰੈ = ਕਰਦਾ ॥੩॥

**ਸਭ ਸਾਹਾ ਸਿਰਿ; ਸਾਚਾ ਸਾਹੁ ॥ ਵੇਮੁਹਤਾਜੁ; ਪੂਰਾ ਪਾਤਿਸਾਹੁ ॥**

ਹੇ ਪ੍ਰਭੂ! ਤੂੰ ਸਭ = ਸਾਰੇ ਸਾਹਾ = ਸ਼ਾਹੂਕਾਰਾਂ ਦੇ ਸਿਰ ਉਪਰ **ਵਾ:** ਸਿਰਿ = ਸ਼੍ਰੋਮਣੀ ਸਾਚਾ = ਸੱਚਾ ਸਾਹੁ = ਸ਼ਾਹੂਕਾਰ ਹੈਂ।

ਵੇਮੁਹਤਾਜੁ = ਬੇ-ਮੁਥਾਜ ਅਤੇ ਪੂਰਾ = ਪੂਰਨ ਪਾਤਸ਼ਾਹ ਰੂਪ ਹੈਂ।

**ਮੋਹ ਮਗਨ; ਲਪਟਿਓ ਭ੍ਰਮ ਗਿਰਹ ॥**
**ਨਾਨਕ ਤਰੀਐ; ਤੇਰੀ ਮਿਹਰ ॥੪॥੨੧॥੩੨॥**

ਹੇ ਪ੍ਰਭੂ! ਇਹ ਜੀਵ ਮੋਹ ਵਿਚ ਮਗਨ = ਮਸਤ ਹੋਇਆ ਭਰਮ ਦੇ ਸਹਿਤ ਗਿਰਹ = ਘਰ ਬਾਰ ਵਿਚ ਹੀ ਲਪਟਿਓ = ਲੰਪਟ ਰਹਿੰਦਾ ਹੈ **ਵਾ:** ਭਰਮ ਰੂਪੀ ਗਿਰਹ = ਘਰ ਵਿਚ ਫਸਿਆ ਰਹਿੰਦਾ ਹੈ **ਵਾ:** ਭਰਮ ਦਾ ਗਿਰਹ = ਗ੍ਰਸਿਆ ਹੋਇਆ ਮੋਹ ਦੀ ਮਸਤੀ ਅੰਦਰ ਹੀ ਲੰਪਟ ਰਹਿੰਦਾ ਹੈ **ਵਾ:** ਗਿਰਹ = ਨੌਂ ਗ੍ਰਹਿਆਂ ਦੀ ਪੂਜਾ ਕਰਨ ਦੇ ਭਰਮ ਵਿਚ ਹੀ ਫਸਿਆ ਰਹਿੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ! ਤੇਰੀ ਮਿਹਰ = ਕਿਰਪਾ ਕਰਕੇ ਹੀ ਇਸ ਸੰਸਾਰ ਤੋਂ ਤਰੀਐ = ਪਾਰ ਹੋਈਦਾ ਹੈ ॥੪॥੨੧॥੩੨॥

## ਰਾਮਕਲੀ ਮਹਲਾ ੫ ॥

**ਉਥਾਨਕਾ :** ਸਿੱਖਾਂ ਨੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ! ਪਰਮਾਤਮਾ ਦਾ ਨਾਮ ਕਿਤਨਾ ਕੁ ਚਿਰ ਜਪਣਾ ਕਰੀਏ ਅਤੇ ਇਸਦੇ ਜਪਣ ਦਾ ਕੀ ਲਾਭ ਹੋਵੇਗਾ? ਤਦ ਉੱਤਰ ਵਿਚ ਸਤਿਗੁਰੂ ਜੀ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ :

**ਰੈਣਿ ਦਿਨਸੁ; ਜਪਉ ਹਰਿ ਨਾਉ ॥ ਆਗੈ ਦਰਗਹ; ਪਾਵਉ ਥਾਉ ॥**

ਹੇ ਭਾਈ! ਰੈਣਿ = ਰਾਤ ਦਿਨਸੁ = ਦਿਨ ਲਗਾਤਾਰ ਹਰਿ = ਪਰਮਾਤਮਾ ਦਾ ਨਾਉ = ਨਾਮ ਜਪਉ = ਜਪਣਾ ਕਰੋ।

ਇਸ ਤਰ੍ਹਾਂ ਤੁਸੀਂ ਆਗੈ = ਅੱਗੇ ਪ੍ਰਭੂ ਦੀ ਦਰਗਾਹ ਦੇ ਵਿਚ ਥਾਉ = ਥਾਂ ਪਾਵਉ = ਪਾ ਲਵੋਗੇ **ਵਾ:** (ਦਰ + ਗਹ) ਦਰ = ਅੰਦਰ ਜੋ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸ ਵਿਚ ਥਾਉ = ਥਾਂ, ਇਸਥਿਤੀ ਪਾ ਲਵੋਗੇ।

## ਸਦਾ ਅਨੰਦੁ; ਨ ਹੋਵੀ ਸੋਗੁ ॥ ਕਬਹੂ ਨ ਬਿਆਪੈ; ਹਉਮੈ ਰੋਗੁ ॥੧॥

ਫੇਰ ਸਦਾ = ਹਮੇਸ਼ਾਂ ਅਨੰਦ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ ਅਤੇ ਕਦੇ ਵੀ ਵਿਛੋੜੇ ਆਦਿ ਕਰਕੇ ਸੋਗੁ = ਗ਼ਮ ਨਹੀਂ ਹੋਵੀ = ਹੋਵੇਗਾ।

ਪੁਨਾ ਕਬਹੂ = ਕਦੇ ਵੀ ਹਉਮੈ = ਹੰਗਤਾ ਮਮਤਾ ਦਾ ਰੋਗ ਵੀ ਨਹੀਂ ਬਿਆਪੈ = ਲੱਗੇਗਾ ॥੧॥

## ਖੋਜਹੁ ਸੰਤਹੁ; ਹਰਿ ਬ੍ਰਹਮ ਗਿਆਨੀ ॥

ਹੇ ਸੰਤਹੁ = ਸੰਤ ਜਨੋਂ ! ਹਰਿ = ਪਰਮਾਤਮਾ ਦੇ ਪਿਆਰੇ ਬ੍ਰਹਮ ਗਿਆਨੀਆਂ ਨੂੰ ਖੋਜਹੁ = ਲੱਭਣਾ, ਖੋਜਣਾ ਕਰੋ **ਵਾ:** ਹੇ ਬ੍ਰਹਮ ਦੇ ਗਿਆਨੀ = ਗਿਆਨ ਦੀ ਪ੍ਰਾਪਤੀ ਕਰਨ ਵਾਲੇ ਸੰਤ ਜਨੋਂ ! ਹਰੀ ਨੂੰ ਖੋਜਣਾ ਕਰੋ **ਵਾ:** ਹੇ ਭਾਈ ! ਬ੍ਰਹਮ ਗਿਆਨੀ ਸੰਤ ਜਨਾਂ ਨਾਲ ਮਿਲ ਕੇ ਹਰੀ ਨੂੰ ਲੱਭਣਾ ਕਰੋ।

## ਬਿਸਮਨ ਬਿਸਮ ਭਏ ਬਿਸਮਾਦਾ;
## ਪਰਮ ਗਤਿ ਪਾਵਹਿ, ਹਰਿ ਸਿਮਰਿ ਪਰਾਨੀ ॥੧॥ਰਹਾਉ॥

ਜੋ ਸੰਤ ਜਨ ਬਿਸਮਾਦਾ = ਵਿਸਮਾਦ ਰੂਪ ਹਰੀ ਦੀ ਪ੍ਰਾਪਤੀ ਕਰਕੇ ਬਿਸਮਨ ਬਿਸਮ = ਅਸਚਰਜ ਤੋਂ ਅਸਚਰਜ ਰੂਪ ਭਏ = ਹੋਏ ਹਨ, ਇਸ ਲਈ ਹੇ ਪਰਾਨੀ = ਪ੍ਰਾਣਾਧਾਰੀ ਜੀਵ ! ਤੂੰ ਵੀ ਉਨ੍ਹਾਂ ਨਾਲ ਮਿਲ ਕੇ ਹਰਿ = ਪਰਮਾਤਮਾ ਨੂੰ ਸਿਮਰਿ = ਸਿਮਰਨਾ ਕਰ, ਜਿਸ ਕਰਕੇ ਤੂੰ ਪਰਮ = ਵੱਡੀ ਗਤਿ = ਮੁਕਤੀ, ਭਾਵ ਕੈਵਲ ਮੋਖ ਨੂੰ ਪਾਵਹਿ = ਪਾ ਲਵੇਂਗਾ ॥੧॥ਰਹਾਉ॥

## ਗਨਿ ਮਿਨਿ ਦੇਖਹੁ; ਸਗਲ ਬੀਚਾਰਿ ॥ ਨਾਮ ਬਿਨਾ; ਕੋ ਸਕੈ ਨ ਤਾਰਿ ॥

ਹੇ ਭਾਈ ! ਅੱਖਰਾਂ ਨਾਲ ਗਨਿ = ਗਿਣਤੀ ਕਰਕੇ ਅਤੇ ਸਾਲਾਂ, ਮਹੀਨਿਆਂ ਆਦਿ ਨਾਲ ਮਿਨਿ = ਮਿਣਤੀ ਕਰਕੇ **ਵਾ:** ਆਪਣੇ ਸੁਆਸਾਂ ਦੀ ਗਿਣਤੀ ਕਰਕੇ ਵੇਦਾਂ ਸ਼ਾਸਤ੍ਰਾਂ ਦੇ ਪ੍ਰਮਾਣ ਰੂਪੀ ਗਜ਼ਾਂ ਨਾਲ ਮਿਣਤੀ ਕਰਕੇ ਸਗਲ = ਸਾਰੇ ਬੀਚਾਰਿ = ਨਿਰਣਾ ਕਰਕੇ ਦੇਖਹੁ = ਵੇਖ ਲਵੋ।

ਪਰਮਾਤਮਾ ਦੇ ਨਾਮ ਤੋਂ ਬਿਨਾ = ਬਗ਼ੈਰ ਕੋ = ਕੋਈ ਸੰਸਾਰ ਤੋਂ ਤਾਰਿ = ਪਾਰ ਨਹੀਂ ਕਰ ਸਕੈ = ਸਕਦਾ।

## ਸਗਲ ਉਪਾਵ; ਨ ਚਾਲਹਿ ਸੰਗਿ ॥ ਭਵਜਲੁ ਤਰੀਐ; ਪ੍ਰਭ ਕੈ ਰੰਗਿ ॥੨॥

ਹੇ ਭਾਈ ! ਹੋਰ ਦੁਨੀਆਂ ਦੇ ਜਗ ਆਦਿ ਕਰਮ ਕਾਂਡ ਰੂਪੀ ਸਗਲ = ਸਾਰੇ ਉਪਾਵ = ਯਤਨ ਪ੍ਰਲੋਕ ਲਈ ਸੰਗਿ = ਨਾਲ ਨਹੀਂ ਚਾਲਹਿ = ਚੱਲਦੇ।

ਪ੍ਰਭ = ਪਰਮਾਤਮਾ ਕੈ = ਦੇ ਨਾਲ ਰੰਗਿ = ਪ੍ਰੇਮ ਕਰਕੇ ਹੀ ਇਹ ਭਵਜਲੁ = ਸੰਸਾਰ-ਸਮੁੰਦ੍ਰ ਤਰੀਐ = ਤਰੀਦਾ ਹੈ ॥੨॥

## ਦੇਹੀ ਧੋਇ; ਨ ਉਤਰੈ ਮੈਲੁ ॥ ਹਉਮੈ ਬਿਆਪੈ; ਦੁਬਿਧਾ ਫੈਲੁ ॥

ਤੀਰਥਾਂ ਆਦਿ ਉਪਰ ਦੇਹੀ = ਸਰੀਰ ਧੋਇ = ਧੋਣ ਨਾਲ ਅੰਤਹਕਰਨ ਦੀ ਪਾਪਾਂ ਰੂਪ ਮੈਲ ਨਹੀਂ ਉਤਰੈ = ਲਹਿੰਦੀ।

ਉਥੇ ਸਗੋਂ ਹਉਮੈ = ਹੰਗਤਾ ਮਮਤਾ ਬਿਆਪੈ = ਵਿਆਪਦੀ ਹੈ ਅਤੇ ਜੀਵ ਦੁਬਿਧਾ = ਦੁਚਿੱਤੇ ਪੁਣੇ ਵਾਲੇ ਫੈਲੁ = ਕਰਮ ਕਰਦਾ ਹੈ।

**ਹਰਿ ਹਰਿ ਅਉਖਧੁ; ਜੋ ਜਨੁ ਖਾਇ ॥ ਤਾ ਕਾ ਰੋਗੁ; ਸਗਲ ਮਿਟਿ ਜਾਇ ॥੩॥**

ਹੇ ਭਾਈ ! ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੀ ਨਾਮ ਰੂਪੀ ਅਉਖਧੁ = ਦਵਾਈ ਨੂੰ ਜੋ = ਜਿਹੜਾ ਵੀ ਜਨੁ = ਮਨੁੱਖ ਖਾਇ = ਖਾਂਦਾ ਹੈ।

ਤਾ = ਉਸ ਕਾ = ਦਾ ਜਨਮਾਂ ਜਨਮਾਤ੍ਰਾਂ ਦਾ ਸਗਲ = ਸਾਰਾ ਹਉਮੈ ਆਦਿ ਦਾ ਰੋਗ ਮਿਟਿ = ਨਵਿਰਤ ਹੋ ਜਾਇ = ਜਾਂਦਾ ਹੈ ॥੩॥

**ਕਰਿ ਕਿਰਪਾ; ਪਾਰਬ੍ਰਹਮ ਦਇਆਲ ॥ ਮਨ ਤੇ; ਕਬਹੁ ਨ ਬਿਸਰੁ ਗੋੁਪਾਲ ॥**

ਇਸ ਪ੍ਰਕਾਰ ਬੇਨਤੀ ਕਰੀਏ ਕਿ ਹੇ ਦਇਆਲੂ = ਦਇਆ ਦੇ ਘਰ ਪਾਰਬ੍ਰਹਮ = ਪ੍ਰਭੂ ! ਸਾਡੇ ਉਪਰ ਆਪਣੀ ਕਿਰਪਾ = ਮਿਹਰ ਕਰ।

ਹੇ ਗੋੁਪਾਲ = ਪ੍ਰਿਥਵੀ ਦੇ ਪਾਲਕ ਪ੍ਰਭੂ ! ਤੂੰ ਸਾਡੇ ਮਨ ਤੇ = ਤੋਂ ਕਬਹੁ = ਕਦੇ ਵੀ ਬਿਸਰੁ = ਭੁੱਲਣਾ ਨਾ ਕਰ।

**ਤੇਰੇ ਦਾਸ ਕੀ; ਹੋਵਾ ਧੂਰਿ ॥ ਨਾਨਕ ਕੀ; ਪ੍ਰਭ ਸਰਧਾ ਪੂਰਿ ॥੪॥੨੨॥੩੩॥**

ਹੇ ਪ੍ਰਭੂ ! ਮੈਂ ਤੇਰੇ ਦਾਸ = ਸੇਵਕਾਂ ਦੇ ਚਰਨਾਂ ਕੀ = ਦੀ ਧੂਰਿ = ਧੂੜ ਹੋਵਾ = ਹੋਣਾ ਕਰਾਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੂੰ ਸਾਡੇ ਜਨਾਂ ਦੀ ਇਹ ਸ਼ਰਧਾ ਪੂਰਿ = ਪੂਰੀ ਕਰ ॥੪॥੨੨॥੩੩॥

## ਰਾਮਕਲੀ ਮਹਲਾ ੫ ॥

**ਤੇਰੀ ਸਰਣਿ; ਪੂਰੇ ਗੁਰਦੇਵ ॥ ਤੁਧੁ ਬਿਨੁ; ਦੂਜਾ ਨਾਹੀ ਕੋਇ ॥**

ਹੇ ਗੁਰਦੇਵ = ਗੁਰੂ ਨਾਨਕ ਦੇਵ ਰੂਪ ਪੂਰੇ = ਪੂਰਨ ਪ੍ਰਭੂ ! ਮੈਂ ਤੇਰੀ ਸਰਣਿ = ਓਟ ਵਿਚ ਪਿਆ ਹਾਂ।

ਤੁਧੁ = ਤੇਰੇ ਤੋਂ ਬਿਨੁ = ਬਗ਼ੈਰ ਤੇਰੇ ਵਰਗਾ ਹੋਰ ਕੋਈ ਦੂਜਾ = ਦੂਸਰਾ ਨਹੀਂ ਹੈ।

**ਤੂ ਸਮਰਥੁ; ਪੂਰਨ ਪਾਰਬ੍ਰਹਮੁ ॥ ਸੋ ਧਿਆਏ; ਪੂਰਾ ਜਿਸੁ ਕਰਮੁ ॥੧॥**

ਹੇ ਪੂਰਨ = ਵਿਆਪਕ ਪਾਰਬ੍ਰਹਮੁ = ਪ੍ਰਭੂ ! ਤੂੰ ਸਮਰਥੁ = ਸਰਬ ਸ਼ਕਤੀਵਾਨ ਹੈਂ।

ਤੈਨੂੰ ਸੋ = ਉਹੋ ਹੀ ਧਿਆਏ = ਅਰਾਧਨਾ ਕਰਦਾ ਹੈ, ਜਿਸ ਦਾ ਪੂਰਾ = ਪੂਰਨ ਕਰਮੁ = ਭਾਗ ਹੁੰਦਾ ਹੈ ॥੧॥

**ਤਰਣ ਤਾਰਣ; ਪ੍ਰਭ ਤੇਰੋ ਨਾਉ ॥**

ਹੇ ਪ੍ਰਭੂ ! ਤੇਰੋ = ਤੇਰਾ ਨਾਉ = ਨਾਮ ਸੰਸਾਰ-ਸਮੁੰਦ੍ਰ ਤੋਂ ਜੀਵਾਂ ਨੂੰ ਤਾਰਣ = ਪਾਰ ਕਰਨ ਲਈ ਤਰਣ = ਜਹਾਜ਼ ਰੂਪ ਹੈ।

**ਏਕਾ ਸਰਣਿ ਗਹੀ ਮਨ ਮੇਰੈ; ਤੁਧੁ ਬਿਨੁ ਦੂਜਾ ਨਾਹੀ ਠਾਉ ॥੧॥ਰਹਾਉ॥**

ਇਸ ਕਰਕੇ ਮੇਰੇ ਮਨ ਨੇ ਏਕਾ = ਇਕ ਤੇਰੀ ਹੀ ਸਰਣਿ = ਓਟ ਗਹੀ = ਗ੍ਰਹਿਣ ਕੀਤੀ ਹੈ।

ਤੁਧੁ = ਤੇਰੇ ਤੋਂ ਬਿਨੁ = ਬਗ਼ੈਰ ਮੈਨੂੰ ਹੋਰ ਕੋਈ ਦੂਜਾ = ਦੂਸਰਾ ਠਾਉ = ਥਾਂ ਨਹੀਂ ਹੈ ॥੧॥ਰਹਾਉ॥

## ਜਪਿ ਜਪਿ ਜੀਵਾ; ਤੇਰਾ ਨਾਉ ॥ ਆਗੈ ਦਰਗਹ; ਪਾਵਉ ਠਾਉ ॥

ਹੇ ਪ੍ਰਭੂ! ਮੈਂ ਤੇਰਾ ਨਾਉ = ਨਾਮ ਜਪ ਜਪ ਕੇ ਹੀ ਆਤਮਿਕ ਜੀਵਨ ਵਿਚ ਜੀਵਾ = ਜਿਉਣਾ ਕਰਦਾ ਹਾਂ।

ਤੇਰੇ ਨਾਮ ਕਰਕੇ ਹੀ ਅੱਗੇ ਤੇਰੀ ਦਰਗਾਹ ਦੇ ਵਿਚ ਠਾਉ = ਥਾਂ ਪਾਵਉ = ਪ੍ਰਾਪਤ ਕਰ ਸਕਾਂਗਾ।

## ਦੂਖੁ ਅੰਧੇਰਾ; ਮਨ ਤੇ ਜਾਇ ॥
## ਦੁਰਮਤਿ ਬਿਨਸੈ; ਰਾਚੈ ਹਰਿ ਨਾਇ ॥੨॥

ਹੇ ਪ੍ਰਭੂ! ਤੇਰਾ ਨਾਮ ਜਪਣ ਕਰਕੇ ਜੰਮਣ ਮਰਣ ਦਾ ਦੁਖ ਤੇ ਅਗਿਆਨਤਾ ਦਾ ਅੰਧੇਰਾ = ਹਨੇਰਾ ਮਨ ਤੇ = ਤੋਂ ਚਲਿਆ ਜਾਇ = ਜਾਂਦਾ ਹੈ।

ਤੇਰੇ ਹਰਿ ਨਾਮ ਵਿਚ ਰਾਚੈ = ਰਚਣ ਕਰਕੇ ਦੁਰਮਤਿ = ਖੋਟੀ ਮਤ ਬਿਨਸੈ = ਨਾਸ਼ ਹੋ ਜਾਂਦੀ ਹੈ ॥੨॥

## ਚਰਨ ਕਮਲ ਸਿਉ; ਲਾਗੀ ਪ੍ਰੀਤਿ ॥ ਗੁਰ ਪੂਰੇ ਕੀ; ਨਿਰਮਲ ਰੀਤਿ ॥

ਜਨਾਂ ਦੀ ਗੁਰਾਂ ਦੇ ਚਰਨ ਕਮਲਾਂ ਦੇ ਸਿਉ = ਨਾਲ ਪ੍ਰੀਤਿ = ਪ੍ਰੀਤੀ, ਲਿਵ ਲਾਗੀ = ਲੱਗੀ ਹੋਈ ਹੈ।

ਪੂਰੇ = ਪੂਰਨ ਗੁਰੂ ਕੀ = ਦੀ ਨਾਮ ਜਪਣ ਜਪਾਉਣ ਰੂਪ ਨਿਰਮਲ = ਉੱਜਲ ਰੀਤਿ = ਰੀਤੀ, ਮਰਯਾਦਾ ਹੈ।

## ਭਉ ਭਾਗਾ; ਨਿਰਭਉ ਮਨਿ ਬਸੈ ॥
## ਅੰਮ੍ਰਿਤ ਨਾਮੁ; ਰਸਨਾ ਨਿਤ ਜਪੈ ॥੩॥

ਗੁਰਾਂ ਦੀ ਕਿਰਪਾ ਕਰਕੇ ਮੇਰਾ ਸਾਰਾ ਭਉ = ਡਰ ਭਾਗਾ = ਭੱਜ ਗਿਆ ਹੈ ਅਤੇ ਨਿਰਭਉ = ਭੈ ਤੋਂ ਰਹਿਤ ਸਰੂਪ ਮਨਿ = ਹਿਰਦੇ ਵਿਚ ਬਸੈ = ਵੱਸ ਗਿਆ ਹੈ।

ਪ੍ਰਭੂ ਦਾ ਅੰਮ੍ਰਿਤ = ਅਮਰ ਕਰਨ ਵਾਲਾ ਨਾਮ ਮੇਰੀ ਰਸਨਾ = ਜੀਭਾ ਨਿਤ = ਨਿਤਾਪ੍ਰਤੀ ਜਪੈ = ਜਪਨਾ ਕਰਦੀ ਹੈ ॥੩॥

## ਕੋਟਿ ਜਨਮ ਕੇ; ਕਾਟੇ ਫਾਹੇ ॥ ਪਾਇਆ ਲਾਭੁ; ਸਚਾ ਧਨੁ ਲਾਹੇ ॥

ਪ੍ਰਭੂ ਨੇ ਕੋਟਿ = ਕ੍ਰੋੜਾਂ ਜਨਮਾਂ ਕੇ = ਦੇ ਵਾਸ਼ਨਾ, ਬੰਧਨ ਰੂਪ ਫਾਹੇ ਕੱਟ ਦਿੱਤੇ ਹਨ।

ਮੈਂ ਸਾਰੇ ਲਾਹੇ = ਲਾਹਿਆਂ ਵਿੱਚੋਂ ਸੱਚੇ ਨਾਮ ਰੂਪੀ ਧਨ ਦਾ ਲਾਭੁ = ਲਾਹਾ ਪਾਇਆ = ਪ੍ਰਾਪਤ ਕੀਤਾ ਹੈ।

## ਤੋਟਿ ਨ ਆਵੈ; ਅਖੁਟ ਭੰਡਾਰ ॥
## ਨਾਨਕ; ਭਗਤ ਸੋਹਹਿ ਹਰਿ ਦੁਆਰ ॥੪॥੨੩॥੩੪॥

ਨਾਮ ਦੇ ਅਖੁਟ = ਕਦੇ ਨਾ ਮੁੱਕਣ ਵਾਲੇ ਭੰਡਾਰ = ਖ਼ਜ਼ਾਨੇ ਭਰੇ ਹੋਏ ਹਨ, ਜਿਨ੍ਹਾਂ ਦਾ ਕਦੇ ਵੀ ਤੋਟਿ = ਘਾਟਾ ਨਹੀਂ ਆਵੈ = ਆਉਂਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਨਾਮ ਨੂੰ ਜਪਣ ਵਾਲੇ ਭਗਤ ਜਨ ਹਰਿ = ਪ੍ਰਭੂ ਦੇ ਦੁਆਰ = ਦਰਬਾਰ ਵਿਚ ਸੋਹਹਿ = ਸ਼ੋਭਦੇ ਹਨ ॥੪॥੨੩॥੩੪॥

## ਰਾਮਕਲੀ ਮਹਲਾ ੫ ॥

## ਰਤਨ ਜਵੇਹਰ; ਨਾਮ ॥ ਸਤੁ ਸੰਤੋਖੁ; ਗਿਆਨ ॥

ਪ੍ਰਭੂ ਦਾ ਨਾਮ ਰਤਨ ਵਤ ਵੈਰਾਗ ਅਤੇ ਜਵੇਹਰ ਦੀ ਨਿਆਈਂ ਪ੍ਰੋਖ ਗਿਆਨ ਦੇਣ ਵਾਲਾ ਹੈ।
ਸਤ, ਸੰਤੋਖ ਅਤੇ ਅਪ੍ਰੋਖ ਗਿਆਨ ਵੀ ਦੇਣ ਵਾਲਾ ਹੈ।

## ਸੂਖ ਸਹਜ; ਦਇਆ ਕਾ ਪੋਤਾ ॥ ਹਰਿ ਭਗਤਾ; ਹਵਾਲੈ ਹੋਤਾ ॥੧॥

ਪ੍ਰਭੂ ਦਾ ਨਾਮ ਸੂਖ = ਆਤਮਿਕ ਅਨੰਦ ਸਹਜ = ਸ਼ਾਂਤੀ ਤੇ ਦਇਆ ਕਾ = ਦਾ ਪੋਤਾ = ਖ਼ਜ਼ਾਨਾ, ਜਹਾਜ਼ ਰੂਪ ਹੈ।
ਇਹ ਹਰਿ = ਪਰਮਾਤਮਾ ਦੇ ਭਗਤਾ = ਸੇਵਕ ਜਨਾਂ ਦੇ ਹਵਾਲੈ = ਸਪੁਰਦ ਹੋਤਾ = ਹੁੰਦਾ ਹੈ ॥੧॥

## ਮੇਰੇ ਰਾਮ ਕੋ; ਭੰਡਾਰੁ ॥

ਹੇ ਭਾਈ! ਇਹ ਨਾਮ ਮੇਰੇ ਰਾਮ = ਪ੍ਰਭੂ ਕੋ = ਦਾ ਐਸਾ ਭੰਡਾਰੁ = ਖ਼ਜ਼ਾਨਾ ਹੈ।

## ਖਾਤ ਖਰਚਿ ਕਛੁ ਤੋਟਿ ਨ ਆਵੈ; ਅੰਤੁ ਨਹੀ ਹਰਿ ਪਾਰਾਵਾਰੁ ॥੧॥ਰਹਾਉ॥

ਜਿਸ ਖ਼ਜ਼ਾਨੇ ਨੂੰ ਭਗਤ ਜਨ ਆਪ ਜਪਣ ਰੂਪ ਖਾਤ = ਖਾਂਦੇ ਤੇ ਜਗਿਆਸੂਆਂ ਨੂੰ ਜਪਾਉਣ ਰੂਪ ਖ਼ਰਚ ਕਰਦੇ ਹਨ, ਪਰ ਫੇਰ ਵੀ ਕਛੁ = ਕੁਝ ਤੋਟਿ = ਘਾਟਾ ਨਹੀਂ ਆਵੈ = ਆਉਂਦਾ ਅਤੇ ਹਰਿ = ਹਰੀ ਦੇ ਨਾਮ ਦਾ ਪਾਰਾਵਾਰੁ = ਪਾਰ ਉਤਾਰ ਕਰਕੇ ਕੋਈ ਅੰਤ ਵੀ ਨਹੀਂ ਪਾਇਆ ਜਾਂਦਾ ॥੧॥ਰਹਾਉ॥

## ਕੀਰਤਨੁ; ਨਿਰਮੋਲਕ ਹੀਰਾ ॥ ਆਨੰਦ; ਗੁਣੀ ਗਹੀਰਾ ॥

ਹੇ ਭਾਈ! ਪ੍ਰਭੂ ਦਾ ਕੀਰਤਨੁ = ਜਸ ਨਿਰਮੋਲਕ = ਅਮੋਲਕ ਹੀਰਾ ਰੂਪ ਹੈ।
ਜੋ ਆਤਮਿਕ ਅਨੰਦ ਦੇਣ ਵਾਲਾ ਅਤੇ ਗੁਣੀ = ਗੁਣਾਂ ਦਾ ਗਹੀਰਾ = ਸਮੁੰਦ੍ਰ, ਖ਼ਜ਼ਾਨਾ ਹੈ।

## ਅਨਹਦ ਬਾਣੀ; ਪੂੰਜੀ ॥ ਸੰਤਨ ਹਥਿ; ਰਾਖੀ ਕੂੰਜੀ ॥੨॥

ਅਨਹਦ = ਹੱਦ ਤੋਂ ਰਹਿਤ ਇਕ ਰਸ ਲਿਵ ਲਾਉਣ ਵਾਲੀ ਬਾਣੀ ਬ੍ਰਹਮ ਵਿੱਦਿਆ ਰੂਪੀ ਪੂੰਜੀ ਹੈ।
ਇਸ ਦੀ ਭਗਤੀ, ਸ਼ਰਧਾ **ਵਾ:** ਪ੍ਰੀਤੀ ਰੂਪੀ ਕੂੰਜੀ = ਚਾਬੀ ਸੰਤਨ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਹੱਥ ਵਿਚ ਰਾਖੀ = ਰੱਖੀ ਹੋਈ ਹੈ ॥੨॥

[ਅੰਗ ੮੯੪]

## ਸੁੰਨ ਸਮਾਧਿ ਗੁਫਾ; ਤਹ ਆਸਨੁ ॥ ਕੇਵਲ ਬ੍ਰਹਮ ਪੂਰਨ; ਤਹ ਬਾਸਨੁ ॥

ਜੋ ਸੁੰਨ = ਅਫੁਰ ਅਵਸਥਾ ਰੂਪੀ ਗੁਫ਼ਾ ਵਿਚ ਸੰਤ ਜਨਾਂ ਨੇ ਸਮਾਧਿ = ਸਮਾਧੀ ਲਾਈ ਹੋਈ ਹੈ **ਵਾ:** ਜੋ ਅੰਤਹਕਰਨ ਰੂਪੀ ਗੁਫ਼ਾ ਵਿਚ ਸੁੰਨ = ਅਫੁਰ ਸਰੂਪ ਪ੍ਰਭੂ ਸਮਾਧੀ ਲਾਈ ਬੈਠਾ ਹੈ, ਤਹ = ਉਥੇ, ਭਾਵ ਉਸ ਸਰੂਪ ਵਿਚ ਸੰਤ ਜਨ ਆਸਨੁ = ਇਸਥਿਤੀ ਕਰਦੇ ਹਨ।
ਜਿਥੇ ਕੇਵਲ = ਸਿਰਫ਼ ਪੂਰਨ ਬ੍ਰਹਮ ਹੀ ਵਿਆਪਕ ਹੈ, ਤਹ = ਉਸ ਸਰੂਪ ਵਿਚ ਸੰਤ ਜਨ ਬਾਸਨੁ = ਵੱਸਣਾ ਕਰਦੇ ਹਨ।

## ਭਗਤ ਸੰਗਿ; ਪ੍ਰਭੁ ਗੋਸਟਿ ਕਰਤ ॥
## ਤਹ ਹਰਖ ਨ ਸੋਗ; ਨ ਜਨਮ ਨ ਮਰਤ ॥੩॥

ਆਪਣੇ ਭਗਤ ਜਨਾਂ ਦੇ ਸੰਗਿ = ਨਾਲ ਪ੍ਰਭੁ = ਪਰਮਾਤਮਾ ਆਪ ਗੋਸਟਿ = ਵੀਚਾਰ, ਚਰਚਾ ਕਰਤ = ਕਰਦਾ ਹੈ। ਸਰਗੁਣ ਸਰੂਪ ਵਿਚ ਪ੍ਰਤੱਖ ਵੀਚਾਰ ਕਰਦਾ ਹੈ ਅਤੇ ਨਿਰਗੁਣ ਸਰੂਪ ਵਿਚ ਤੁਰੀਆ ਅਵਸਥਾ ਅੰਦਰ ਚਿੱਤ ਦੀ ਚਿਤਵਨੀ ਵਿਚ ਬਾਣੀ ਰੂਪ ਹੋ ਕੇ ਵੀਚਾਰ ਕਰਦਾ ਹੈ।

ਤਹ = ਉਸ ਬ੍ਰਹਮ ਨਾਲ ਅਭੇਦਤਾ ਦੀ ਅਵਸਥਾ ਵਿਚ ਪਦਾਰਥ ਆਏ ਤੋਂ ਕੋਈ ਹਰਖ = ਖ਼ੁਸ਼ੀ ਨਹੀਂ ਹੁੰਦੀ ਅਤੇ ਗਏ ਤੋਂ ਸੋਗ = ਗ਼ਮੀ ਨਹੀਂ ਹੁੰਦੀ, ਨਾ ਹੀ ਜਨਮ ਹੁੰਦਾ ਹੈ ਅਤੇ ਨਾ ਹੀ ਮਰਤ = ਮਰਨ ਦਾ ਭੈ ਹੁੰਦਾ ਹੈ, ਭਾਵ ਸੰਤ ਜਨ ਹਰਖ ਸੋਗ, ਜੰਮਣ ਮਰਣ ਤੋਂ ਰਹਿਤ ਹੋ ਜਾਂਦੇ ਹਨ ॥੩॥

## ਕਰਿ ਕਿਰਪਾ; ਜਿਸੁ ਆਪਿ ਦਿਵਾਇਆ ॥
## ਸਾਧਸੰਗਿ; ਤਿਨਿ ਹਰਿ ਧਨੁ ਪਾਇਆ ॥

ਪ੍ਰਭੂ ਨੇ ਕਿਰਪਾ = ਮਿਹਰ ਕਰਿ = ਕਰਕੇ ਜਿਸਨੂੰ ਆਪ ਇਹ ਨਾਮ ਰੂਪੀ ਧਨ ਦਿਵਾਇਆ = ਦਿਵਾਉਣਾ ਕੀਤਾ ਹੈ।

ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕੇ ਤਿਨਿ = ਉਸ ਨੇ ਇਹ ਹਰਿ = ਹਰੀ ਦਾ ਨਾਮ ਰੂਪੀ ਧਨ ਪਾਇਆ = ਪਾਉਣਾ ਕੀਤਾ ਹੈ।

## ਦਇਆਲ ਪੁਰਖ; ਨਾਨਕ ਅਰਦਾਸਿ ॥
## ਹਰਿ ਮੇਰੀ ਵਰਤਣਿ; ਹਰਿ ਮੇਰੀ ਰਾਸਿ ॥੪॥੨੪॥੩੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਦਇਆਲ = ਦਇਆ ਦੇ ਘਰ ਪੁਰਖ = ਪੂਰਨ ਪ੍ਰਭੂ ! ਮੇਰੀ ਤੇਰੇ ਅੱਗੇ ਇਹ ਅਰਦਾਸਿ = ਬੇਨਤੀ ਹੈ।

ਹੇ ਹਰੀ ! ਤੂੰ ਹੀ ਮੇਰੀ ਵਰਤਣਿ = ਵਸਤ ਵਲੇਵਾ, ਵਰਤੋਂ-ਵਿਹਾਰ ਹੋਣਾ ਕਰ, ਹੇ ਹਰੀ ! ਤੂੰ ਮੇਰੀ ਸ਼ਰਧਾ ਰੂਪੀ ਰਾਸਿ = ਪੂੰਜੀ ਹੋਣਾ ਕਰ ॥੪॥੨੪॥੩੫॥

## ਰਾਮਕਲੀ ਮਹਲਾ ੫ ॥
## ਮਹਿਮਾ ਨ ਜਾਨਹਿ; ਬੇਦ ॥ ਬ੍ਰਹਮੇ ਨਹੀ ਜਾਨਹਿ; ਭੇਦ ॥

ਹੇ ਭਾਈ ! ਜਿਸ ਪ੍ਰਭੂ ਦੀ ਸਮੱਗਰ ਮਹਿਮਾ = ਵਡਿਆਈ, ਸ਼ੋਭਾ ਨੂੰ ਚਾਰੇ ਬੇਦ ਵੀ ਨਹੀਂ ਜਾਨਹਿ = ਜਾਣਦੇ।

ਬ੍ਰਹਮਾ ਨੇ ਵੀ ਉਸਦੇ ਭੇਦ ਨੂੰ ਨਹੀਂ ਜਾਨਹਿ = ਜਾਨਣਾ ਕੀਤਾ।

## ਅਵਤਾਰ; ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ; ਬੇਅੰਤੁ ॥੧॥

ਜਿਸ ਪ੍ਰਭੂ ਦਾ ਵਿਸ਼ਨੂੰ ਦੇ ਚੌਵੀ ਅਵਤਾਰ ਵੀ ਅੰਤੁ = ਅਖ਼ੀਰ ਨਹੀਂ ਜਨਹਿ = ਜਾਣਦੇ।

ਉਹ ਪਰਮੇਸਰੁ = ਪ੍ਰਭੂ (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ, ਬ੍ਰਹਮ = ਵਿਆਪਕ ਅਤੇ ਬੇਅੰਤੁ = ਅੰਤ ਤੋਂ ਰਹਿਤ ਸਰੂਪ ਹੈ ॥੧॥

**ਅਪਨੀ ਗਤਿ; ਆਪਿ ਜਾਨੈ ॥ ਸੁਣਿ ਸੁਣਿ; ਅਵਰ ਵਖਾਨੈ ॥੧॥ਰਹਾਉ॥**

ਹੇ ਭਾਈ ! ਉਹ ਪ੍ਰਭੂ ਅਪਨੀ = ਆਪ ਦੀ ਗਤਿ = ਰੀਤੀ, ਮਰਯਾਦਾ ਨੂੰ ਆਪ ਹੀ ਜਾਨੈ = ਜਾਣਦਾ ਹੈ।

ਅਵਰ = ਹੋਰ ਲੋਕ ਤਾਂ ਬੇਦਾਂ ਸ਼ਾਸਤ੍ਰਾਂ ਆਦਿ ਦੀਆਂ ਗੱਲਾਂ ਸੁਣ ਸੁਣ ਕੇ ਤੁਛ ਮਾਤ੍ਰ ਹੀ ਵਖਾਨੈ = ਕਥਨ ਕਰਦੇ ਹਨ ॥੧॥ਰਹਾਉ॥

**ਸੰਕਰਾ; ਨਹੀ ਜਾਨਹਿ ਭੇਵ ॥ ਖੋਜਤ; ਹਾਰੇ ਦੇਵ ॥**

ਸੰਕਰਾ = ਸ਼ਿਵਜੀ ਵੀ ਉਸ ਪ੍ਰਭੂ ਦੇ ਭੇਵ = ਭੇਦ ਨੂੰ ਨਹੀਂ ਜਾਨਹਿ = ਜਾਣਦਾ।

ਤੇਤੀ ਕ੍ਰੋੜ ਦੇਵ = ਦੇਵਤੇ ਵੀ ਉਸ ਪ੍ਰਭੂ ਨੂੰ ਖੋਜਤ = ਲੱਭਦੇ ਹੋਏ ਹਾਰੇ = ਥੱਕ ਗਏ ਹਨ।

**ਦੇਵੀਆ; ਨਹੀ ਜਾਨੈ ਮਰਮ ॥ ਸਭ ਊਪਰਿ; ਅਲਖ ਪਾਰਬ੍ਰਹਮ ॥੨॥**

ਦੇਵੀਆ = ਦੇਵੀਆਂ ਵੀ ਉਸ ਪ੍ਰਭੂ ਦਾ ਮਰਮ = ਭੇਦ ਨਹੀਂ ਜਾਨੈ = ਜਾਣਦੀਆਂ।

ਉਹ ਅਲਖ = ਲਖਨ ਤੋਂ ਰਹਿਤ ਪਾਰਬ੍ਰਹਮ = ਪ੍ਰਭੂ ਸਭ = ਸਾਰਿਆਂ ਤੋਂ ਊਪਰਿ = ਉੱਤੇ ਹੈ ॥੨॥

**ਅਪਨੈ ਰੰਗਿ; ਕਰਤਾ ਕੇਲ ॥ ਆਪਿ ਬਿਛੋਰੈ; ਆਪੇ ਮੇਲ ॥**

ਪ੍ਰਭੂ ਅਪਨੈ = ਆਪਦੇ ਰੰਗਿ = ਅਨੰਦ ਵਿਚ ਕੇਲ = ਖ਼ੁਸ਼ੀਆਂ ਮਾਨਣਾ ਕਰਤਾ = ਕਰਦਾ ਹੈ।

ਪ੍ਰਭੂ ਆਪ ਹੀ ਮਨਮੁਖਾਂ ਨੂੰ ਆਪਣੇ ਨਾਲੋਂ ਬਿਛੋਰੈ = ਵਿਛੋੜ ਦੇਂਦਾ ਹੈ ਅਤੇ ਆਪ ਹੀ ਗੁਰਮੁਖਾਂ ਨੂੰ ਗੁਰਾਂ ਦੁਆਰਾ ਆਪਣੇ ਨਾਲ ਮੇਲ ਲੈਂਦਾ ਹੈ।

**ਇਕਿ ਭਰਮੇ; ਇਕਿ ਭਗਤੀ ਲਾਏ ॥ ਅਪਣਾ ਕੀਆ; ਆਪਿ ਜਣਾਏ ॥੩॥**

ਇਕ ਮਨਮੁਖ ਸੰਸਾਰ, ਪਦਾਰਥਾਂ ਵਿਚ ਹੀ ਭਰਮੇ = ਭਰਮਦੇ ਰਹਿੰਦੇ ਹਨ ਅਤੇ ਇਕ ਗੁਰਮੁਖ ਜਨ ਪ੍ਰਭੂ ਨੇ ਆਪ ਆਪਣੀ ਭਗਤੀ ਵਿਚ ਲਾਏ = ਲਾਉਣਾ ਕੀਤੇ ਹਨ।

ਜਿਹੜਾ ਪ੍ਰਭੂ ਦਾ ਅਪਣਾ = ਆਪ ਦਾ ਜਗਤ ਪੈਦਾ ਕੀਤਾ ਹੋਇਆ ਹੈ, ਇਸਦੇ ਵਿਚ ਪ੍ਰਭੂ ਆਪ ਹੀ ਗੁਰੂ ਸਰੂਪ ਧਾਰ ਕੇ ਆਪਣਾ ਸਰੂਪ ਜਣਾਏ = ਜਣਾਉਂਦਾ ਹੈ ॥੩॥

**ਸੰਤਨ ਕੀ ਸੁਣਿ; ਸਾਚੀ ਸਾਖੀ ॥ ਸੋ ਬੋਲਹਿ; ਜੋ ਪੇਖਹਿ ਆਖੀ ॥**

ਹੇ ਭਾਈ ! ਸੰਤਨ = ਸੰਤ ਜਨਾਂ ਕੀ = ਦੀ ਸਾਚੀ = ਸੱਚੀ ਸਾਖੀ = ਸਿੱਖਿਆ ਸੁਣਿ = ਸੁਣਨਾ ਕਰੋ।

ਉਹ ਸੋ = ਉਹੋ ਕੁਝ ਹੀ ਬੋਲਹਿ = ਬੋਲਦੇ ਹਨ, ਜੋ = ਜਿਹੜਾ ਕੁਝ ਆਪਣੀਆਂ ਪ੍ਰਤੱਖ **ਵਾ:** ਪੋਖ ਅਪੋਖ ਗਿਆਨ ਰੂਪੀ ਆਖੀ = ਅੱਖਾਂ ਨਾਲ ਪੇਖਹਿ = ਵੇਖਦੇ ਹਨ।

**ਨਹੀ ਲੇਪੁ ਤਿਸੁ; ਪੁੰਨਿ ਨ ਪਾਪਿ ॥ ਨਾਨਕ ਕਾ ਪ੍ਰਭੁ; ਆਪੇ ਆਪਿ ॥੪॥੨੫॥੩੬॥**

ਤਿਸੁ = ਉਸ ਪ੍ਰਭੂ ਨੂੰ ਪਦਾਰਥਾਂ ਆਦਿ ਦੀ ਕੋਈ ਲੇਪੁ = ਲਿਪਾਇਮਾਨਗੀ ਨਹੀਂ ਹੈ ਅਤੇ ਨਾ ਹੀ ਉਸਨੂੰ ਪਾਪ ਪੁੰਨ ਲੱਗਦਾ ਹੈ **ਵਾ:** ਨਾ ਹੀ ਪੁੰਨਾਂ ਦੀ ਲਿਪਾਇਮਾਨਗੀ ਲੱਗਦੀ ਹੈ ਅਤੇ ਨਾ ਹੀ ਪਾਪਾਂ ਦੀ ਲਿਪਾਇਮਾਨਗੀ ਲੱਗਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕਾ = ਦਾ ਪ੍ਰਭੁ = ਪ੍ਰਭੂ ਆਪੇ ਆਪਿ = ਆਪਣਾ ਆਪ ਰੂਪ ਹੀ ਹੈ **ਵਾ:** ਆਪ ਹੀ ਨਿਰਗੁਣ ਸਰੂਪ ਹੈ ਅਤੇ ਆਪ ਹੀ ਸਰਗੁਣ ਸਰੂਪ ਹੈ ॥੪॥੨੫॥੩੬॥

## ਰਾਮਕਲੀ ਮਹਲਾ ੫ ॥

## ਕਿਛਹੂ ਕਾਜੁ; ਨ ਕੀਓ ਜਾਨਿ ॥ ਸੁਰਤਿ ਮਤਿ; ਨਾਹੀ ਕਿਛੁ ਗਿਆਨਿ ॥

ਹੇ ਪ੍ਰਭੂ! ਮੈਂ ਕਿਛਹੂ = ਕੁਝ ਵੀ ਨਿਸ਼ਕਾਮ ਕਰਮ, ਉਪਾਸ਼ਨਾ, ਸਾਧਨ ਰੂਪੀ ਕਾਜੁ = ਕੰਮ ਨੂੰ ਜਾਨਿ = ਜਾਣ ਕਰਕੇ ਨਹੀਂ ਕੀਓ = ਕੀਤਾ।

ਹੇ ਪ੍ਰਭੂ! ਸ਼ਾਸਤ੍ਰਾਂ ਦੀ ਸੁਰਤਿ = ਗਿਆਤ ਵਿਵਹਾਰਾਂ ਵਾਲੀ **ਵਾ:** ਆਤਮ ਵਿਸ਼ੈਣੀ ਮਤਿ = ਬੁੱਧ ਅਤੇ ਸਰੂਪ ਦਾ ਗਿਆਨ ਆਦਿਕ ਕਿਛੁ = ਕੁਝ ਵੀ ਨਹੀਂ ਹੈ।

## ਜਾਪ ਤਾਪ; ਸੀਲ ਨਹੀ ਧਰਮ ॥ ਕਿਛੂ ਨ ਜਾਨਉ; ਕੈਸਾ ਕਰਮ ॥੧॥

ਹੇ ਪ੍ਰਭੂ! ਬਾਣੀ ਕਰਕੇ ਜਾਪ = ਜਪ, ਸਰੀਰ ਕਰਕੇ ਤਾਪ = ਤਪੱਸਿਆ, ਸੀਲ = ਨਰਮ ਸੁਭਾਅ ਅਤੇ ਸਰੂਪ ਲੱਖਣਾ ਵਾਲਾ ਧਰਮ ਵੀ ਮੇਰੇ ਪਾਸ ਨਹੀਂ ਹੈ।

ਹੇ ਪ੍ਰਭੂ! ਮੈਂ ਕਿਛੁ = ਕੁਝ ਵੀ ਨਹੀਂ ਜਾਨਉ = ਜਾਣਦਾ ਕਿ ਤੇਰੀ ਪ੍ਰਾਪਤੀ ਵਾਲਾ ਸੁਖਦਾਈ ਕਰਮ ਕੈਸਾ = ਕਿਹੋ ਜਿਹਾ ਹੈ ॥੧॥

## ਠਾਕੁਰ; ਪ੍ਰੀਤਮ ਪ੍ਰਭ ਮੇਰੇ ॥

ਹੇ ਮੇਰੇ ਪ੍ਰੀਤਮ = ਪਿਆਰੇ ਠਾਕੁਰ = ਮਾਲਕ ਪ੍ਰਭੂ!

## ਤੁਝ ਬਿਨੁ ਦੂਜਾ ਅਵਰੁ ਨ ਕੋਈ; ਭੂਲਹ ਚੂਕਹ ਪ੍ਰਭ ਤੇਰੇ ॥੧॥ਰਹਾਉ॥

ਹੇ ਪ੍ਰਭੂ! ਤੁਝ = ਤੇਰੇ ਤੋਂ ਬਿਨੁ = ਬਗ਼ੈਰ ਤੇਰੇ ਵਰਗਾ ਦੂਜਾ = ਦੂਸਰਾ ਅਵਰੁ = ਹੋਰ ਕੋਈ ਨਹੀਂ ਹੈ, ਅਸੀਂ ਭੂਲਹ ਚੂਕਹ = ਭੁੱਲੇ ਚੁੱਕੇ ਹੋਏ ਤੇਰੇ ਹੀ ਦੁਆਰੇ 'ਤੇ ਆਏ ਹਾਂ ॥੧॥ਰਹਾਉ॥

## ਰਿਧਿ ਨ ਬੁਧਿ; ਨ ਸਿਧਿ ਪ੍ਰਗਾਸੁ ॥ ਬਿਖੈ ਬਿਆਧਿ ਕੇ; ਗਾਵ ਮਹਿ ਬਾਸੁ ॥

ਹੇ ਪ੍ਰਭੂ! ਮੇਰੇ ਵਿਚ ਨਾ ਕੋਈ ਰਿਧਿ = ਅੰਨ ਦੀ ਅਤੋਟਤਾ ਰੂਪੀ ਸ਼ਕਤੀ ਹੈ, ਨਾ ਹੀ ਆਤਮ ਵਿਸ਼ੈਣੀ ਬੁਧਿ = ਬੁੱਧੀ ਹੈ ਅਤੇ ਨਾ ਹੀ ਸਿਧਿ = ਸਿਧੀ ਦਾ ਪ੍ਰਗਾਸੁ = ਚਾਨਣਾ ਹੈ।

ਬਿਖੈ = ਵਿਸ਼ਿਆਂ ਅਤੇ ਬਿਆਧਿ = ਰੋਗਾਂ ਕੇ = ਦੇ ਗਾਵ = ਪਿੰਡ ਭਾਵ ਸਰੀਰ, ਸੰਸਾਰ ਮਹਿ = ਵਿਚ ਮੇਰਾ ਬਾਸੁ = ਨਿਵਾਸ ਹੋਇਆ ਪਿਆ ਹੈ।

## ਕਰਣਹਾਰ; ਮੇਰੇ ਪ੍ਰਭ ਏਕ ॥ ਨਾਮ ਤੇਰੇ ਕੀ; ਮਨ ਮਹਿ ਟੇਕ ॥੨॥

ਹੇ ਮੇਰੇ ਪ੍ਰਭ = ਪ੍ਰਭੂ! ਏਕ = ਇਕ ਤੂੰ ਹੀ ਸਾਰੇ ਕਾਰਜਾਂ ਦੇ ਕਰਣਹਾਰ = ਕਰਨ ਵਾਲਾ ਹੈਂ।

ਤੇਰੇ ਨਾਮ ਕੀ = ਦੀ ਹੀ ਮੇਰੇ ਮਨ = ਹਿਰਦੇ ਮਹਿ = ਵਿਚ ਟੇਕ = ਓਟ ਹੈ ॥੨॥

## ਸੁਣਿ ਸੁਣਿ ਜੀਵਉ; ਮਨਿ ਇਹੁ ਬਿਸ੍ਰਾਮੁ ॥ ਪਾਪ ਖੰਡਨ; ਪ੍ਰਭ ਤੇਰੋ ਨਾਮੁ ॥

ਹੇ ਪ੍ਰਭੂ! ਤੇਰੇ ਨਾਮ ਨੂੰ ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਨਾਲ ਸੁਣ ਸੁਣ ਕੇ ਮੈਂ ਆਤਮਿਕ ਜੀਵਨ ਵੱਲ ਜੀਵਉ = ਜਿਉਣਾ ਕਰਦਾ ਹਾਂ, ਮੇਰੇ ਮਨਿ = ਹਿਰਦੇ ਵਿਚ ਇਹ ਹੀ ਬਿਸ੍ਰਾਮੁ = ਇਸਥਿਤੀ, ਧੀਰਜਤਾ ਦੇਣ ਵਾਲਾ ਹੈ।

ਹੇ ਪ੍ਰਭੂ! ਤੇਰਾ ਨਾਮ ਸਾਰੇ ਪਾਪਾਂ ਨੂੰ ਖੰਡਨ = ਨਾਸ਼ ਕਰਨ ਵਾਲਾ ਹੈ।

**ਤੂ ਅਗਨਤੁ; ਜੀਅ ਕਾ ਦਾਤਾ ॥ ਜਿਸਹਿ ਜਣਾਵਹਿ; ਤਿਨਿ ਤੂ ਜਾਤਾ ॥੩॥**

ਹੇ ਪ੍ਰਭੂ ! ਤੂੰ ਅਗਨਤੁ = ਗਿਣਤੀ-ਮਿਣਤੀ ਤੋਂ ਰਹਿਤ ਹੈਂ ਅਤੇ ਸਾਰੇ ਜੀਅ = ਜੀਵਾਂ ਕਾ = ਦਾ ਦਾਤਾ ਹੈਂ, ਭਾਵ ਸਭ ਨੂੰ ਰੋਜੀ, ਪਦਾਰਥ ਆਦਿ ਦੇਣਾ ਕਰਦਾ ਹੈਂ।

ਹੇ ਪ੍ਰਭੂ ! ਜਿਸਹਿ = ਜਿਸ ਮਨੁੱਖ ਨੂੰ ਤੂੰ ਗੁਰਾਂ ਦੁਆਰਾ ਆਪਣਾ ਸਰੂਪ ਜਣਾਵਹਿ = ਜਣਾ ਦੇਂਦਾ ਹੈਂ ਤਿਨਿ = ਉਸ ਨੇ ਹੀ ਤੇਰੇ ਸਰੂਪ ਨੂੰ ਜਾਤਾ = ਜਾਨਣਾ ਕੀਤਾ ਹੈ ॥੩॥

**ਜੋ ਉਪਾਇਓ; ਤਿਸੁ ਤੇਰੀ ਆਸ ॥ ਸਗਲ ਅਰਾਧਹਿ; ਪ੍ਰਭ ਗੁਣਤਾਸ ॥**

ਹੇ ਪ੍ਰਭੂ ! ਜੋ ਕੋਈ ਵੀ ਸੰਸਾਰ ਵਿਚ ਜੀਵ ਉਪਾਇਓ = ਪੈਦਾ ਕੀਤਾ ਹੈ, ਤਿਸੁ = ਉਸ ਨੂੰ ਤੇਰੀ ਹੀ ਆਸ = ਓਟ, ਉਮੀਦ ਹੈ।

ਹੇ ਗੁਣਤਾਸ = ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਸਗਲ = ਸਾਰੇ ਜੀਵ ਤੈਨੂੰ ਅਰਾਧਹਿ = ਸਿਮਰਨਾ ਕਰਦੇ ਹਨ।

**ਨਾਨਕ ਦਾਸ; ਤੇਰੈ ਕੁਰਬਾਣੁ ॥**

**ਬੇਅੰਤ ਸਾਹਿਬੁ ਮੇਰਾ; ਮਿਹਰਵਾਣੁ ॥੪॥੨੯॥੩੭॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਅਸੀਂ ਦਾਸ = ਸੇਵਕ ਤੇਰੇ ਉਪਰੋਂ ਕੁਰਬਾਣੁ = ਬਲਿਹਾਰ ਜਾਂਦੇ ਹਾਂ।

ਹੇ ਪ੍ਰਭੂ ! ਤੂੰ ਮੇਰਾ ਸਾਹਿਬੁ = ਮਾਲਕ ਹੈਂ, ਬੇਅੰਤ = ਅੰਤ ਤੋਂ ਰਹਿਤ ਅਤੇ ਮਿਹਰਵਾਣੁ = ਕਿਰਪਾ ਦੇ ਕਰਨ ਵਾਲਾ ਹੈਂ ॥੪॥੨੯॥੩੭॥

**ਰਾਮਕਲੀ ਮਹਲਾ ੫ ॥**

**ਰਾਖਨਹਾਰ; ਦਇਆਲ ॥ ਕੋਟਿ ਭਵ ਖੰਡੇ; ਨਿਮਖ ਖਿਆਲ ॥**

ਹੇ ਭਾਈ ! ਦਇਆਲ = ਦਿਆਲੂ ਪ੍ਰਭੂ ਹੀ ਸਭ ਨੂੰ ਰਾਖਨਹਾਰ = ਰੱਖਣ ਵਾਲਾ ਹੈ **ਵਾ:** ਸਭ ਦੀ ਰੱਖਿਆ ਕਰਨ ਵਾਲਾ ਹੈ।

ਜਿਨ੍ਹਾਂ ਨੇ ਇਕ ਨਿਮਖ = ਅੱਖ ਦੇ ਝਮਕਣ ਜਿਤਨਾ ਸਮਾਂ ਵੀ ਪ੍ਰਭੂ ਦੇ ਚਰਨਾਂ ਦਾ ਖਿਆਲ = ਚਿੰਤਨ, ਧਿਆਨ ਲਾਉਣਾ ਕੀਤਾ ਹੈ, ਉਨ੍ਹਾਂ ਦੇ ਕੋਟਿ = ਕ੍ਰੋੜਾਂ ਜਨਮਾਂ ਦੇ ਗੇੜੇ ਖੰਡੇ = ਕੱਟ ਦੇਂਦਾ ਹੈ।

**ਸਗਲ ਅਰਾਧਹਿ; ਜੰਤ ॥ ਮਿਲੀਐ ਪ੍ਰਭ; ਗੁਰ ਮਿਲਿ ਮੰਤ ॥੧॥**

ਸਗਲ = ਸਾਰੇ ਜੰਤ = ਜੀਵ ਹੀ ਪ੍ਰਭੂ ਨੂੰ ਅਰਾਧਹਿ = ਸਿਮਰਨਾ ਕਰਦੇ ਹਨ।

ਪਰੰਤੂ ਜਿਨ੍ਹਾਂ ਨੂੰ ਗੁਰਾਂ ਦਾ ਮੰਤ = ਮੰਤ੍ਰ, ਉਪਦੇਸ਼ ਮਿਲ ਜਾਂਦਾ ਹੈ, ਉਹ ਪ੍ਰਭੂ ਨਾਲ ਮਿਲੀਐ = ਮਿਲ ਜਾਂਦੇ ਹਨ ॥੧॥

**ਜੀਅਨ ਕੋ ਦਾਤਾ; ਮੇਰਾ ਪ੍ਰਭੁ ॥**

ਹੇ ਭਾਈ ! ਮੇਰਾ ਪ੍ਰਭੁ = ਪਰਮਾਤਮਾ ਸਾਰੇ ਜੀਅਨ = ਜੀਵਾਂ ਕੋ = ਦਾ ਦਾਤਾ ਹੈ।

**ਪੂਰਨ ਪਰਮੇਸੁਰ ਸੁਆਮੀ; ਘਟਿ ਘਟਿ ਰਾਤਾ ਮੇਰਾ ਪ੍ਰਭੁ ॥੧॥ਰਹਾਉ॥**

ਹੇ ਭਾਈ ! ਜੋ ਪੂਰਨ = ਵਿਆਪਕ, ਸੁਆਮੀ = ਮਾਲਕ ਅਤੇ ਪਰਮੇਸੁਰ = ਵੱਡਾ ਈਸ਼ਰ, ਪਰਮ ਬਿਭੂਤੀ

ਵਾਲਾ ਹੈ, ਉਹ ਮੇਰਾ ਪ੍ਰਭੁ = ਪ੍ਰਭੂ ਸਾਰੇ ਘਟਿ ਘਟਿ = ਸਰੀਰਾਂ ਸਰੀਰਾਂ **ਵਾ:** ਚਾਰੇ ਖਾਣੀਆਂ ਦੇ ਘਟਾਂ ਘਟਾਂ ਵਿਚ ਰਾਤਾ = ਰੰਗਿਆ, ਮਿਲਿਆ ਹੋਇਆ ਹੈ ॥੧॥ਰਹਾਉ॥

## ਤਾ ਕੀ; ਗਹੀ ਮਨ ਓਟ ॥ ਬੰਧਨ ਤੇ; ਹੋਈ ਛੋਟ ॥

ਤਾ = ਤਿਸ ਪ੍ਰਭੂ ਕੀ = ਦੀ ਮੈਂ ਆਪਣੇ ਮਨ ਅੰਦਰ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੋਈ ਹੈ।

ਜਿਸ ਕਰਕੇ ਕਰਤਾ ਭੋਗਤਾ ਆਦਿ ਸਾਰੇ ਬੰਧਨ = ਜੰਜਾਲਾਂ ਤੇ = ਤੋਂ ਛੋਟ = ਬੰਦ-ਖ਼ਲਾਸੀ ਹੋਈ = ਹੋ ਗਈ ਹੈ।

## ਹਿਰਦੈ ਜਪਿ; ਪਰਮਾਨੰਦ ॥ ਮਨ ਮਾਹਿ; ਭਏ ਅਨੰਦ ॥੨॥

ਹੇ ਭਾਈ ! ਆਪਣੇ ਹਿਰਦੈ = ਮਨ ਅੰਦਰ ਪਰਮਾਨੰਦ = ਪਰਮੇਸ਼ਰ ਨੂੰ ਜਪਿ = ਜਪਣਾ ਕਰ।

ਤਦੋਂ ਤੇਰੇ ਮਨ = ਹਿਰਦੇ ਮਾਹਿ = ਵਿਚ ਅਨੰਦ ਹੀ ਅਨੰਦ ਪ੍ਰਾਪਤ ਭਏ = ਹੋ ਜਾਣਗੇ ॥੨॥

## ਤਾਰਣ ਤਰਣ; ਹਰਿ ਸਰਣ ॥ ਜੀਵਨ ਰੂਪ; ਹਰਿ ਚਰਣ ॥

ਹੇ ਭਾਈ ! ਹਰਿ = ਪਰਮਾਤਮਾ ਦੀ ਸਰਣ = ਓਟ ਸੰਸਾਰ-ਸਮੁੰਦ੍ਰ ਤੋਂ ਤਾਰਣ = ਪਾਰ ਕਰਨ ਵਾਸਤੇ ਤਰਣ = ਜਹਾਜ਼ ਰੂਪ ਹੈ।

ਹਰਿ = ਪਰਮਾਤਮਾ ਦੇ ਚਰਣ ਹੀ ਜੀਵਨ ਰੂਪ ਹਨ, ਭਾਵ ਜੀਵਨ ਮੁਕਤ ਦੀ ਪਦਵੀ ਦੇਣ ਵਾਲੇ ਹਨ।

[ਅੰਗ ੮੯੫]

## ਸੰਤਨ ਕੇ; ਪ੍ਰਾਣ ਅਧਾਰ ॥ ਊਚੇ ਤੇ ਊਚ; ਅਪਾਰ ॥੩॥

ਪ੍ਰਭ ਦੇ ਚਰਨ ਹੀ ਸੰਤਨ = ਸੰਤ ਜਨਾਂ ਕੇ = ਦੇ ਪ੍ਰਾਣਾਂ ਦਾ ਅਧਾਰ = ਆਸਰਾ ਰੂਪ ਹਨ।

ਉਹ ਪ੍ਰਭੂ ਆਪ ਊਚੇ ਤੇ ਊਚ = ਉੱਚਿਆਂ ਤੋਂ ਵੀ ਉੱਚਾ ਤੇ ਅਪਾਰ = ਪਾਰਾਵਾਰ ਤੋਂ ਰਹਿਤ ਬਿਅੰਤ ਸਰੂਪ ਹੈ ॥੩॥

## ਸੁ ਮਤਿ ਸਾਰੁ; ਜਿਤੁ ਹਰਿ ਸਿਮਰੀਜੈ ॥ ਕਰਿ ਕਿਰਪਾ; ਜਿਸੁ ਆਪੇ ਦੀਜੈ ॥

ਹੇ ਭਾਈ ! ਸੁ = ਉਹੋ ਮਤਿ = ਬੁੱਧ ਹੀ ਸਾਰੁ = ਸ੍ਰੇਸ਼ਟ ਹੈ, ਜਿਤੁ = ਜਿਸ ਕਰਕੇ ਹਰਿ = ਪਰਮਾਤਮਾ ਨੂੰ ਸਿਮਰੀਜੈ = ਸਿਮਰਦੇ ਰਹੀਦਾ ਹੈ।

ਪਰ ਇਹ ਸ੍ਰੇਸ਼ਟ ਆਤਮ ਵਿਸ਼ੈਣੀ ਬੁੱਧ ਉਸਨੂੰ ਪ੍ਰਾਪਤ ਹੁੰਦੀ ਹੈ, ਜਿਸ ਨੂੰ ਪ੍ਰਭੂ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਆਪ ਦੀਜੈ = ਦੇਣਾ ਕਰਦਾ ਹੈ।

## ਸੂਖ ਸਹਜ ਆਨੰਦ; ਹਰਿ ਨਾਉ ॥
## ਨਾਨਕ ਜਪਿਆ; ਗੁਰ ਮਿਲਿ ਨਾਉ ॥੪॥੨੭॥੩੮॥

ਹੇ ਭਾਈ ! ਹਰਿ = ਪਰਮਾਤਮਾ ਦੇ ਨਾਉ = ਨਾਮ ਕਰਕੇ ਆਤਮਿਕ ਸੂਖ = ਸੁੱਖ, ਸਹਜ = ਸ਼ਾਂਤੀ, ਗਿਆਨ ਅਤੇ ਅਨੰਦ ਸਰੂਪ ਹਰੀ ਪ੍ਰਾਪਤ ਹੁੰਦਾ ਹੈ **ਵਾ:** ਸੂਖ ਸਹਜ = ਅਚੁੱਤ ਸੁੱਖ ਦਾ ਅਨੰਦ ਪ੍ਰਾਪਤ ਹੁੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮਾਤਮਾ ਦਾ ਨਾਉ = ਨਾਮ ਗੁਰਾਂ ਨਾਲ ਮਿਲ ਕੇ ਹੀ ਜਪਿਆ ਜਾਂਦਾ ਹੈ ॥੪॥੨੭॥੩੮॥

## ਰਾਮਕਲੀ ਮਹਲਾ ੫ ॥

## ਸਗਲ ਸਿਆਨਪ; ਛਾਡਿ ॥ ਕਰਿ ਸੇਵਾ; ਸੇਵਕ ਸਾਜਿ ॥

ਹੇ ਭਾਈ ! ਆਪਣੀ ਬੁੱਧ ਦੀਆਂ ਸਗਲ = ਸਾਰੀਆਂ ਸਿਆਨਪ = ਚਤੁਰਾਈਆ ਛਾਡਿ = ਤਿਆਗਣਾ ਕਰ।

ਗੁਰਾਂ ਦੀ ਸੇਵਾ = ਟਹਿਲ ਕਰ ਅਤੇ ਸੇਵਕ = ਦਾਸਾਂ ਵਾਲਾ ਨਿਮਰਤਾ ਰੂਪੀ ਸਾਜਿ = ਸਾਜ਼ੋ-ਸਮਾਨ ਬਣਾਉਣਾ ਕਰ।

## ਅਪਨਾ ਆਪੁ; ਸਗਲ ਮਿਟਾਇ ॥ ਮਨ ਚਿੰਦੇ; ਸੇਈ ਫਲ ਪਾਇ ॥੧॥

ਹੇ ਭਾਈ ! ਜੋ ਆਪਣਾ ਆਪ, ਭਾਵ ਹੰਕਾਰ ਆਦਿ ਸਗਲ = ਸਾਰਾ ਹੀ ਮਿਟਾਇ = ਨਵਿਰਤ ਕਰ ਦੇਂਦਾ ਹੈ।

ਉਹ ਮਨ ਚਿੰਦੇ = ਮਨ ਇੱਛਤ ਸਾਰੇ ਫਲ ਪਾਇ = ਪਾ ਲੈਂਦਾ ਹੈ ॥੧॥

## ਹੋਹੁ ਸਾਵਧਾਨ; ਅਪੁਨੇ ਗੁਰ ਸਿਉ ॥

ਹੇ ਭਾਈ ! ਅਪਨੇ = ਆਪਦੇ ਆਸਰਾ ਰੂਪ ਗੁਰੂ ਦੇ ਸਿਉ = ਨਾਲ ਮਿਲ ਕੇ ਪਰਮਾਰਥ ਵੱਲ ਸਾਵਧਾਨ = ਹੋਸ਼ਿਆਰ, ਚਿੱਤ ਦੀ ਇਕਾਗਰਤਾ ਸਹਿਤ ਹੋਹੁ = ਹੋਣਾ ਕਰ।

## ਆਸਾ ਮਨਸਾ ਪੂਰਨ ਹੋਵੈ; ਪਾਵਹਿ ਸਗਲ ਨਿਧਾਨ ਗੁਰ ਸਿਉ ॥੧॥ਰਹਾਉ॥

ਫੇਰ ਤੇਰੀ ਪੂਰਬਲੇ ਸਮੇਂ ਦੀ ਚਿਤਵੀ ਹੋਈ ਆਸਾ ਅਤੇ ਖਿਨ-ਖਿਨ ਕਾਲ ਵਿਚ ਸਫੁਰਨ ਹੋਣ ਵਾਲੀ ਮਨਸਾ = ਕਾਮਨਾ ਪੂਰਨ = ਪੂਰੀ ਹੋਵੈ = ਹੋ ਜਾਵੇਗੀ ਅਤੇ ਗੁਰਾਂ ਦੇ ਸਿਉ = ਨਾਲ ਮਿਲ ਕੇ ਸਗਲ = ਸਾਰੇ ਨਿਧਾਨ = ਖ਼ਜ਼ਾਨੇ ਪਾਵਹਿ = ਪਾ ਲਵੇਂਗਾ ॥੧॥ਰਹਾਉ॥

## ਦੂਜਾ ਨਹੀ; ਜਾਨੈ ਕੋਇ ॥ ਸਤਗੁਰੁ; ਨਿਰੰਜਨੁ ਸੋਇ ॥

ਗੁਰਾਂ ਤੋਂ ਬਿਨਾਂ ਦੂਜਾ = ਦੂਸਰਾ ਕੋਇ = ਕੋਈ ਵੀ ਹਰੀ ਨੂੰ ਨਹੀਂ ਜਾਨੈ = ਜਾਣ ਸਕਦਾ।

ਸਤਿਗੁਰੂ ਸੋਇ = ਉਸ ਨਿਰੰਜਨੁ = ਸ਼ੁੱਧ ਸਰੂਪ ਹਰੀ ਦਾ ਹੀ ਸਰੂਪ ਹੈ **ਵਾ:** ਉਹ ਨਿਰੰਜਨ ਪ੍ਰਭੂ ਸਤਿਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ।

## ਮਾਨੁਖ ਕਾ; ਕਰਿ ਰੂਪੁ ਨ ਜਾਨੁ ॥ ਮਿਲੀ; ਨਿਮਾਨੇ ਮਾਨੁ ॥੨॥

ਹੇ ਭਾਈ ! ਸਤਿਗੁਰੂ ਨੂੰ ਕੋਈ ਮਨੁੱਖ ਕਾ = ਦਾ ਰੂਪ ਕਰਿ = ਕਰਕੇ ਨਾ ਜਾਨਣਾ ਕਰ।

ਗੁਰੂ ਦੇ ਦਰ ਤੋਂ ਨਿਮਾਨੇ = ਮਾਣ ਤੋਂ ਹੀਣਿਆਂ ਨੂੰ ਵੀ ਮਾਨੁ = ਮਾਣਤਾ, ਵਡਿਆਈ ਮਿਲੀ = ਮਿਲਦੀ ਹੈ ॥੨॥

## ਗੁਰ ਕੀ ਹਰਿ; ਟੇਕ ਟਿਕਾਇ ॥ ਅਵਰ ਆਸਾ; ਸਭ ਲਾਹਿ ॥

ਹੇ ਭਾਈ ! ਗੁਰੂ ਅਤੇ ਹਰਿ = ਹਰੀ ਕੀ = ਦੀ **ਵਾ:** ਹਰੀ ਸਰੂਪ ਗੁਰੂ ਦੀ ਟੇਕ = ਓਟ ਨੂੰ ਟਿਕਾਇ = ਟਿਕਾਉਣਾ ਕਰ।

ਅਵਰ = ਹੋਰ ਸਭ = ਸਾਰੀਆਂ ਆਸਾ = ਉਮੀਦਾਂ ਲਾਹਿ = ਲਾਹੁਣੀਆਂ ਕਰ।

## ਹਰਿ ਕਾ ਨਾਮੁ; ਮਾਗੁ ਨਿਧਾਨੁ ॥ ਤਾ ਦਰਗਹ; ਪਾਵਹਿ ਮਾਨੁ ॥੩॥

ਹੇ ਭਾਈ ! ਗੁਰਾਂ ਪਾਸੋਂ ਹਰਿ = ਪਰਮਾਤਮਾ ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਮਾਗੁ = ਮੰਗਣਾ ਕਰ।

ਤਾ = ਤਦ ਤੂੰ ਪ੍ਰਭੂ ਦੀ ਦਰਗਾਹ ਵਿਚ ਮਾਨੁ = ਆਦਰ ਪਾਵਹਿ = ਪਾਉਣਾ ਕਰੇਂਗਾ **ਵਾ:** (ਦਰ + ਗਹ) ਦਰ = ਅੰਦਰ ਜੋ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸਦੇ ਮੰਨਣ ਗਿਆਨ ਨੂੰ ਪਾ ਲਵੇਂਗਾ ॥੩॥

## ਗੁਰ ਕਾ ਬਚਨੁ; ਜਪਿ ਮੰਤੁ ॥ ਏਹਾ ਭਗਤਿ; ਸਾਰ ਤਤੁ ॥

ਹੇ ਭਾਈ ! ਜੋ ਸਤਿਗੁਰਾਂ ਕਾ = ਦਾ ਬਚਨੁ = ਉਪਦੇਸ਼ ਹੈ, ਇਹੋ ਮੰਤੁ = ਮੰਤ੍ਰ ਜਪਿ = ਜਪਣਾ ਕਰ, ਜੋ ਇਸ ਮੰਤ੍ਰ ਦੀ ਕਮਾਈ ਕਰਨੀ ਹੈ :

ਏਹਾ = ਇਹੋ ਹੀ ਸਾਰ = ਸ੍ਰੇਸ਼ਟ, ਤਤ ਸਰੂਪ ਦੇ ਗਿਆਨ ਦੇਣ ਵਾਲੀ ਭਗਤਿ = ਭਗਤੀ ਹੈ।

## ਸਤਿਗੁਰ; ਭਏ ਦਇਆਲ ॥ ਨਾਨਕ ਦਾਸ; ਨਿਹਾਲ ॥੪॥੨੮॥੩੯॥

ਹੇ ਭਾਈ ! ਜਿਨ੍ਹਾਂ ਉਪਰ ਸਤਿਗੁਰੂ ਜੀ ਦਇਆਲ = ਦਿਆਲੂ ਭਏ = ਹੋਏ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਦਾਸ = ਸੇਵਕ ਨਿਹਾਲ = ਅਨੰਦ ਪ੍ਰਸੰਨ, ਦੁਖਾਂ ਤੋਂ ਰਹਿਤ ਹੋਏ ਹਨ ॥੪॥੨੮॥੩੯॥

## ਰਾਮਕਲੀ ਮਹਲਾ ੫ ॥

## ਹੋਵੈ; ਸੋਈ ਭਲ ਮਾਨੁ ॥ ਆਪਨਾ; ਤਜਿ ਅਭਿਮਾਨੁ ॥

ਹੇ ਭਾਈ ! ਪਰਮਾਤਮਾ ਵੱਲੋਂ ਜੋ ਵੀ ਹੋਵੈ = ਹੋ ਰਿਹਾ ਹੈ, ਭਾਵ ਜੋ ਵੀ ਵਰਤਾਰਾ ਵਰਤ ਰਿਹਾ ਹੈ, ਸੋਈ = ਉਹੋ ਹੀ ਭਲ = ਚੰਗਾ ਕਰਕੇ ਮਾਨੁ = ਮੰਨਣਾ ਕਰ।

ਅਪਨਾ = ਆਪ ਦਾ ਸਾਰਾ ਅਭਿਮਾਨੁ = ਹੰਕਾਰ ਤਜਿ = ਤਿਆਗਣਾ ਕਰ।

## ਦਿਨੁ ਰੈਨਿ; ਸਦਾ ਗੁਨ ਗਾਉ ॥ ਪੂਰਨ; ਏਹੀ ਸੁਆਉ ॥੧॥

ਹੇ ਭਾਈ ! ਦਿਨ ਤੇ ਰੈਨਿ = ਰਾਤ **ਵਾ:** ਇਕ ਰਸ ਸਦਾ = ਹਮੇਸ਼ਾਂ, ਸੈਂਕੜੇ ਵਾਰ ਪਰਮਾਤਮਾ ਦੇ ਗੁਣ ਗਾਉ = ਗਾਉਣਾ ਕਰ।

ਏਹੀ = ਇਹੋ ਹੀ ਪੂਰਨ = ਪੂਰਾ ਸੁਆਉ = ਪ੍ਰਯੋਜਨ, ਲਾਭ ਹੈ ॥੧॥

## ਆਨੰਦ ਕਰਿ; ਸੰਤ ਹਰਿ ਜਪਿ ॥

ਹੇ ਭਾਈ ! ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੀ ਸੰਗਤ ਕਰਕੇ ਹਰਿ = ਪਰਮਾਤਮਾ ਦਾ ਨਾਮ ਜਪ ਕਰਕੇ ਉਸਦੇ ਅਨੰਦ ਨੂੰ ਮਾਨਣਾ ਕਰ।

## ਛਾਡਿ ਸਿਆਨਪ ਬਹੁ ਚਤੁਰਾਈ;
## ਗੁਰ ਕਾ ਜਪਿ ਮੰਤੁ ਨਿਰਮਲ ॥੧॥ਰਹਾਉ॥

ਹੇ ਭਾਈ ! ਆਪਣੀ ਬੁੱਧ ਦੀ ਸਿਆਣਪ ਅਤੇ ਵਾਕਾਂ ਆਦਿ ਦੀ ਬਹੁ = ਬੇਅੰਤ ਚਤੁਰਾਈ ਨੂੰ ਛਾਡਿ = ਤਿਆਗ ਕਰਕੇ ਗੁਰਾਂ ਕਾ = ਦਾ ਨਿਰਮਲ = ਉੱਜਲ ਮੰਤੁ = ਉਪਦੇਸ਼ ਜਪਿ = ਜਪਣਾ ਕਰ ॥੧॥ਰਹਾਉ॥

## ਏਕ ਕੀ; ਕਰਿ ਆਸ ਭੀਤਰਿ ॥ ਨਿਰਮਲ ਜਪਿ; ਨਾਮੁ ਹਰਿ ਹਰਿ ॥

ਹੇ ਭਾਈ ! ਏਕ = ਇਕ ਪਰਮਾਤਮਾ ਕੀ = ਦੀ ਆਸਾ = ਉਮੀਦ ਆਪਣੇ ਹਿਰਦੇ ਭੀਤਰਿ = ਵਿਚ ਕਰ।

ਅਤੇ ਗੁਰਾਂ ਦੁਆਰਾ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮਾਤਮਾ ਦੇ ਨਿਰਮਲ = ਉੱਜਲ ਨਾਮ ਨੂੰ ਜਪਿ = ਜਪਣਾ ਕਰ।

## ਗੁਰ ਕੇ ਚਰਨ; ਨਮਸਕਾਰਿ ॥ ਭਵਜਲੁ; ਉਤਰਹਿ ਪਾਰਿ ॥੨॥

ਹੇ ਭਾਈ ! ਗੁਰੂ ਕੇ = ਦੇ ਪੂਜਨੀਕ ਚਰਨ ਕਮਲਾਂ ਉਪਰ ਨਮਸਕਾਰਿ = ਬੰਦਨਾ ਕਰ।

ਤਦ ਤੂੰ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਉਤਰਹਿ = ਉੱਤਰ ਜਾਵੇਂਗਾ ॥੨॥

## ਦੇਵਨਹਾਰ; ਦਾਤਾਰ ॥ ਅੰਤੁ ਨ; ਪਾਰਾਵਾਰ ॥

ਜੋ ਸਭ ਪਦਾਰਥਾਂ ਦੇ ਦੇਵਨਹਾਰ = ਦੇਣ ਵਾਲਾ ਦਾਤਾਰ = ਦਾਤਾ ਪ੍ਰਭੂ ਹੈ।

ਉਸਦੇ ਪਾਰਾਵਾਰ = ਪਾਰ ਉਰਾਰ ਦਾ ਅੰਤੁ = ਅਖ਼ੀਰ ਨਹੀਂ ਪਾਇਆ ਜਾ ਸਕਦਾ।

## ਜਾ ਕੈ ਘਰਿ; ਸਰਬ ਨਿਧਾਨ ॥ ਰਾਖਨਹਾਰ; ਨਿਦਾਨ ॥੩॥

ਜਾ = ਜਿਸ ਪਰਮਾਤਮਾ ਕੈ = ਦੇ ਸਤਸੰਗਤ, ਸਚਖੰਡ ਰੂਪੀ ਘਰ ਵਿਚ ਸਰਬ = ਸਾਰੇ ਹੀ ਨਿਧਾਨ = ਖ਼ਜ਼ਾਨੇ ਹਨ।

ਉਹੋ ਪ੍ਰਭੂ ਹੀ ਨਿਦਾਨ = ਅੰਤ ਦੇ ਵੇਲੇ ਰਾਖਨਹਾਰ = ਰੱਖਿਆ ਕਰਨ ਵਾਲਾ ਹੈ ॥੩॥

## ਨਾਨਕ; ਪਾਇਆ ਏਹੁ ਨਿਧਾਨ ॥ ਹਰੇ ਹਰਿ; ਨਿਰਮਲ ਨਾਮ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਨਾਂ ਨੇ ਗੁਰਾਂ ਪਾਸੋਂ ਏਹੁ = ਇਹ ਨਿਧਾਨ = ਖ਼ਜ਼ਾਨਾ ਪਾਇਆ = ਪਾਉਣਾ ਕੀਤਾ ਹੈ।

ਜੋ ਹਰੇ ਭਰੇ ਕਰਨ ਵਾਲੇ ਹਰਿ = ਹਰੀ ਦਾ ਨਿਰਮਲ = ਉੱਜਲ ਨਾਮ ਹੈ।

## ਜੋ ਜਪੈ; ਤਿਸ ਕੀ ਗਤਿ ਹੋਇ ॥
## ਨਾਨਕ; ਕਰਮਿ ਪਰਾਪਤਿ ਹੋਇ ॥੪॥੨੯॥੪੦॥

ਜੋ = ਜਿਹੜਾ ਵੀ ਇਸ ਨਾਮ ਨੂੰ ਜਪੈ = ਜਪਦਾ ਹੈ, ਤਿਸ = ਉਸੇ ਕੀ = ਦੀ ਗਤਿ = ਕਲਿਆਣ ਹੋਇ = ਹੋ ਜਾਂਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਨਾਮ ਗੁਰਾਂ, ਹਰੀ ਦੀ ਕਰਮਿ = ਕਿਰਪਾ **ਵਾ:** ਨਿਸ਼ਕਾਮ ਕਰਮਾਂ ਕਰਕੇ ਪ੍ਰਾਪਤ ਹੋਇ = ਹੁੰਦਾ ਹੈ ॥੪॥੨੯॥੪੦॥

## ਰਾਮਕਲੀ ਮਹਲਾ ੫ ॥
## ਦੁਲਭ ਦੇਹ; ਸਵਾਰਿ ॥ ਜਾਹਿ ਨ; ਦਰਗਹ ਹਾਰਿ ॥

ਹੇ ਭਾਈ ! ਇਹ ਦੁਲਭ = ਕਠਨਤਾਈ ਨਾਲ ਪ੍ਰਾਪਤ ਹੋਣ ਵਾਲੀ ਮਨੁੱਖਾ ਦੇਹ ਨੂੰ ਹਰੀ ਦੇ ਨਾਮ ਨਾਲ ਸਵਾਰਿ = ਸੰਵਾਰਨਾ, ਸਫਲੀ ਕਰ।

ਫੇਰ ਤੂੰ ਪਰਮਾਤਮਾ ਦੀ ਦਰਗਾਹ ਦੇ ਵਿਚ ਹਾਰ ਕੇ ਨਹੀਂ ਜਾਹਿ = ਜਾਵੇਂਗਾ, ਭਾਵ ਤੇਰਾ ਮਨੁੱਖਾ ਜਨਮ ਵਿਅਰਥ ਨਹੀਂ ਜਾਵੇਗਾ।

## ਹਲਤਿ ਪਲਤਿ; ਤੁਧੁ ਹੋਇ ਵਡਿਆਈ ॥ ਅੰਤ ਕੀ ਬੇਲਾ; ਲਏ ਛਡਾਈ ॥੧॥

ਨਾਮ ਕਰਕੇ ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਤੁਧੁ = ਤੈਨੂੰ ਵਡਿਆਈ = ਸ਼ੋਭਾ ਦੀ ਪ੍ਰਾਪਤੀ ਹੋਇ = ਹੋਵੇਗੀ।

ਪੁਨਾ ਇਹ ਨਾਮ ਅੰਤ = ਅਖ਼ੀਰ ਕੀ = ਦੀ ਬੇਲਾ = ਘੜੀ ਵੇਲੇ ਜਮਦੂਤਾਂ ਆਦਿ ਤੋਂ ਵੀ ਛਡਾਈ = ਛੁਡਾ ਲਵੇਗਾ ॥੧॥

## ਰਾਮ ਕੇ; ਗੁਨ ਗਾਉ ॥

ਹੇ ਭਾਈ! ਰਾਮ = ਪਰਮਾਤਮਾ ਕੇ = ਦੇ ਗੁਣ ਗਾਉ = ਗਾਉਣਾ ਕਰ।

## ਹਲਤੁ ਪਲਤੁ ਹੋਹਿ ਦੋਵੈ ਸੁਹੇਲੇ; ਅਚਰਜ ਪੁਰਖੁ ਧਿਆਉ ॥੧॥ਰਹਾਉ॥

ਫੇਰ ਤੇਰੇ ਹਲਤੁ = ਇਹ ਲੋਕ ਅਤੇ ਪਲਤੁ = ਪ੍ਰਲੋਕ ਦੋਵੈ = ਦੋਵੇਂ ਹੀ ਸੁਹੇਲੇ = ਸੁਖੀ ਹੋਹਿ = ਹੋ ਜਾਣਗੇ, ਇਸ ਲਈ ਅਚਰਜ = ਅਸਚਰਜ ਤੇ ਪੁਰਖੁ = ਪੂਰਨ, ਵਿਆਪਕ ਪ੍ਰਭੂ ਨੂੰ ਧਿਆਉ = ਅਰਾਧਨਾ ਕਰ ॥੧॥ਰਹਾਉ॥

## ਊਠਤ ਬੈਠਤ; ਹਰਿ ਜਾਪੁ ॥ ਬਿਨਸੈ; ਸਗਲ ਸੰਤਾਪੁ ॥

ਹੇ ਭਾਈ! ਪ੍ਰਤੱਖ ਊਠਤ = ਉੱਠਦਿਆਂ ਅਤੇ ਬੈਠਤ = ਬੈਠਦਿਆਂ **ਵਾ:** ਉੱਠਦਿਆਂ, ਭਾਵ ਸੰਸਾਰ ਵੱਲੋਂ ਉਪਰਾਮ ਹੁੰਦਿਆਂ ਅਤੇ ਬੈਠਤ, ਭਾਵ ਨਿਰਵਿਕਲਪ ਸਮਾਧੀ ਵਿਚ ਇਸਥਿਤ ਹੁੰਦਿਆਂ ਹਰਿ = ਪਰਮਾਤਮਾ ਦਾ ਨਾਮ ਹੀ ਜਾਪੁ = ਜਪਣਾ ਕਰ।

ਨਾਮ ਜਪਣ ਕਰਕੇ ਤੇਰੇ ਸਗਲ = ਸਾਰੇ ਸੰਤਾਪੁ = ਦੁਖ ਬਿਨਸੈ = ਨਾਸ਼ ਹੋ ਜਾਣਗੇ।

## ਬੈਰੀ ਸਭਿ; ਹੋਵਹਿ ਮੀਤ ॥ ਨਿਰਮਲੁ; ਤੇਰਾ ਹੋਵੈ ਚੀਤ ॥੨॥

ਨਾਮ ਦੇ ਜਪਣ ਕਰਕੇ ਤੇਰੇ ਪ੍ਰਤੱਖ **ਵਾ:** ਕਾਮ ਕ੍ਰੋਧ ਰੂਪੀ ਸਭਿ = ਸਾਰੇ ਬੈਰੀ = ਦੁਸ਼ਮਣ ਮੀਤ = ਮਿੱਤਰ ਰੂਪ ਹੋਵਹਿ = ਹੋ ਜਾਣਗੇ।

ਤੇਰਾ ਚੀਤ = ਚਿੱਤ ਵੀ ਨਿਰਮਲੁ = ਉੱਜਲ ਹੋਵਹਿ = ਹੋ ਜਾਵੇਗਾ ॥੨॥

## ਸਭ ਤੇ ਊਤਮ; ਇਹੁ ਕਰਮੁ ॥ ਸਗਲ ਧਰਮ ਮਹਿ; ਸ੍ਰੇਸਟ ਧਰਮੁ ॥

ਹੇ ਭਾਈ! ਇਹ ਨਾਮ ਜਪਣ ਰੂਪੀ ਕਰਮ ਸਭ = ਸਾਰੇ ਨਿੱਤ ਨਮਿੱਤ ਆਦਿ ਕਰਮਾਂ ਤੋਂ ਊਤਮ = ਸ੍ਰੇਸ਼ਟ ਹੈ।

ਸਗਲ = ਸਾਰੇ ਧਰਮਾਂ ਮਹਿ = ਵਿੱਚੋਂ ਵੀ ਇਹ ਨਾਮ ਜਪਣਾ ਸ੍ਰੇਸ਼ਟ = ਉੱਤਮ ਧਰਮ ਹੈ।

## ਹਰਿ ਸਿਮਰਨਿ; ਤੇਰਾ ਹੋਇ ਉਧਾਰੁ ॥ ਜਨਮ ਜਨਮ ਕਾ; ਉਤਰੈ ਭਾਰੁ ॥੩॥

ਹੇ ਭਾਈ! ਹਰਿ = ਪਰਮਾਤਮਾ ਦੇ ਸਿਮਰਨਿ = ਚਿੰਤਨ ਕਰਕੇ ਤੇਰਾ ਉਧਾਰੁ = ਪਾਰ-ਉਤਾਰਾ ਹੋਇ = ਹੋਵੇਗਾ।

ਅਤੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕਾ = ਦਾ ਪਾਪਾਂ ਰੂਪੀ ਭਾਰੁ = ਬੋਝ ਉਤਰੈ = ਲਹਿ ਜਾਵੇਗਾ ॥੩॥

## ਪੂਰਨ; ਤੇਰੀ ਹੋਵੈ ਆਸ ॥ ਜਮ ਕੀ ਕਟੀਐ; ਤੇਰੀ ਫਾਸ ॥

ਹੇ ਭਾਈ ! ਤੇਰੀ ਸਭ ਆਸ = ਇੱਛਾ ਵੀ ਪੂਰਨ = ਪੂਰੀ ਹੋਵੈ = ਹੋ ਜਾਵੇਗੀ।
ਅਤੇ ਤੇਰੀ ਜਮ = ਜਮਦੂਤਾਂ ਕੀ = ਦੀ ਫਾਸ = ਫਾਹੀ ਵੀ ਕਟੀਐ = ਕੱਟੀ ਜਾਵੇਗੀ।

## ਗੁਰ ਕਾ ਉਪਦੇਸੁ; ਸੁਨੀਜੈ ॥
## ਨਾਨਕ; ਸੁਖਿ ਸਹਜਿ ਸਮੀਜੈ ॥੪॥੩੦॥੪੧॥

ਹੇ ਭਾਈ ! ਗੁਰੂ ਕਾ = ਦਾ ਨਾਮ ਜਪਣ ਰੂਪ ਉਪਦੇਸ਼ ਸੁਨੀਜੈ = ਸੁਣਨਾ ਕਰ।
ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਸਹਜਿ = ਸੁਭਾਵਿਕ ਹੀ ਸੁਖ ਸਰੂਪ ਵਿਚ ਸਮੀਜੈ = ਸਮਾਅ ਜਾਵੇਂਗਾ ॥੪॥੩੦॥੪੧॥

[ਅੰਗ ੮੯੬]

## ਰਾਮਕਲੀ ਮਹਲਾ ੫ ॥
## ਜਿਸ ਕੀ; ਤਿਸ ਕੀ ਕਰਿ ਮਾਨੁ ॥ ਆਪਨ ਲਾਹਿ; ਗੁਮਾਨੁ ॥

ਜਿਸ ਵਾਹਿਗੁਰੂ ਕੀ = ਦੀ ਸਾਨੂੰ ਦੇਹ **ਵਾ:** ਪੁੱਤਰ, ਧੀਆਂ, ਧਨ ਪਦਾਰਥ ਆਦਿ ਸਭ ਦਾਤ ਦਿੱਤੀ ਹੋਈ ਹੈ, ਇਹ ਸਭ ਦਾਤ, ਤਿਸ = ਉਸ ਪਰਮੇਸ਼ਰ ਕੀ = ਦੀ ਹੀ, ਮਾਨੁ = ਮੰਨਣਾ ਕਰ। ਅਤੇ ਆਪਨ = ਆਪ ਦੇ ਅੰਦਰੋਂ ਦੇਹ, ਪਦਾਰਥਾਂ, ਗੁਣਾਂ ਦਾ ਗੁਮਾਨੁ = ਹੰਕਾਰ ਲਾਹਿ = ਉਤਾਰ ਦੇਣਾ ਕਰ।

## ਜਿਸ ਕਾ ਤੂ; ਤਿਸ ਕਾ ਸਭੁ ਕੋਇ ॥ ਤਿਸਹਿ ਅਰਾਧਿ; ਸਦਾ ਸੁਖੁ ਹੋਇ ॥੧॥

ਜਿਸ ਵਾਹਿਗੁਰੂ ਕਾ = ਦਾ ਤੂੰ ਪੈਦਾ ਕੀਤਾ ਹੋਇਆ ਹੈਂ, ਤਿਸ = ਉਸ ਕਾ = ਦਾ ਹੀ ਸਭੁ = ਹਰ ਕੋਇ = ਕੋਈ ਪੈਦਾ ਕੀਤਾ ਹੋਇਆ ਹੈ।
ਇਸ ਕਰਕੇ ਤਿਸਹਿ = ਉਸ ਪਰਮੇਸ਼ਰ ਨੂੰ ਅਰਾਧਿ = ਧਿਆਉਣਾ ਕਰ, ਫੇਰ ਤੈਨੂੰ ਸਦਾ = ਹਮੇਸ਼ਾਂ ਵਾਸਤੇ ਸੁਖੁ = ਅਨੰਦ ਦੀ ਪ੍ਰਾਪਤੀ ਹੋਇ = ਹੋਵੇਗੀ ॥੧॥

## ਕਾਹੇ ਭ੍ਰਮਿ ਭ੍ਰਮਹਿ; ਬਿਗਾਨੇ ॥

ਹੇ ਜੀਵ ! ਤੂੰ ਬਿਗਾਨੇ = ਪਰਾਏ ਭਾਵ ਵਿਕਾਰੀ ਪੁਰਖਾਂ ਨਾਲ ਮਿਲ ਕੇ ਕਾਹੇ = ਕਿਸ ਵਾਸਤੇ ਭਰਮ ਵਿਚ ਪੈ ਕੇ ਜੂਨਾਂ ਵਿਚ ਭ੍ਰਮਹਿ = ਭਰਮਦਾ ਫਿਰਦਾ ਹੈਂ।
ਵਾ = ਹੇ ਬਿਗਾਨੇ = ਬੇ-ਸਮਝ, ਅਗਿਆਤ ਜੀਵ ! ਪਰਮੇਸ਼ਰ ਦੇ ਜਸ ਗਾਉਣ ਤੋਂ ਬਗ਼ੈਰ ਤੂੰ ਦਵੈਤ ਨੂੰ ਗਾਉਣ ਵਿਚ ਲੱਗ ਕੇ ਕਿਸ ਵਾਸਤੇ ਭਰਮ ਦਾ ਭਰਮਾਇਆ ਹੋਇਆ ਜੂਨਾਂ ਵਿਚ ਭਰਮਦਾ ਫਿਰਦਾ ਹੈਂ।

## ਨਾਮ ਬਿਨਾ, ਕਿਛੁ ਕਾਮਿ ਨ ਆਵੈ;
## ਮੇਰਾ ਮੇਰਾ ਕਰਿ, ਬਹੁਤੁ ਪਛੁਤਾਨੇ ॥੧॥ਰਹਾਉ॥

ਪਰਮੇਸ਼ਰ ਦੇ ਨਾਮ ਜਪਣ ਤੋਂ ਬਿਨਾਂ = ਬਗ਼ੈਰ ਤੇਰੇ ਕੋਈ ਪਦਾਰਥ ਕਿਛੁ = ਕੁਝ ਕਾਮਿ = ਕੰਮ ਨ = ਨਹੀਂ ਆਵੈ = ਆਵੇਗਾ, ਇਹ ਮੇਰਾ ਧਨ ਹੈ ਇਹ ਮੇਰਾ ਪਦਾਰਥ ਹੈ, ਇਸ ਤਰ੍ਹਾਂ ਕਰਿ = ਕਰਕੇ ਬਹੁਤੁ = ਬੇਅੰਤ

ਪੁਰਖ ਪਛੁਤਾਨੇ = ਪਸ਼ਚਾਤਾਪ ਕਰਦੇ ਹੋਏ ਚਲੇ ਗਏ ਹਨ **ਵਾ:** ਪਦਾਰਥਾਂ ਦੀ ਮੇਰ ਕਰ ਕਰਕੇ ਰਾਵਣ, ਦੁਰਯੋਧਨ ਵਰਗੇ ਅਨੇਕਾਂ ਪਛੁਤਾਉਂਦੇ ਹੋਏ ਖ਼ਾਲੀ ਹੱਥ ਦੁਨੀਆਂ ਤੋਂ ਕੂਚ ਕਰਕੇ ਚਲੇ ਗਏ ਹਨ ॥੧॥ਰਹਾਉ॥

## ਜੋ ਜੋ ਕਰੈ; ਸੋਈ ਮਾਨਿ ਲੇਹੁ ॥ ਬਿਨੁ ਮਾਨੇ; ਰਲਿ ਹੋਵਹਿ ਖੇਹ ॥

ਜੋ ਜੋ = ਜਿਹੜਾ ਜਿਹੜਾ ਕੁਝ ਪਰਮੇਸ਼ਰ ਆਪਣੀ ਰਜ਼ਾ ਵਿਚ ਕਰੈ = ਕਰਦਾ ਹੈ, ਸੋਈ = ਉਸ ਨੂੰ ਭਲਾ ਕਰਕੇ ਮਾਨਿ = ਮੰਨ ਲੇਹੁ = ਲੈਣਾ ਕਰ।

ਪਰਮੇਸ਼ਰ ਦੀ ਰਜ਼ਾ ਮਾਨੇ = ਮੰਨਣ ਤੋਂ ਬਿਨੁ = ਬਗ਼ੈਰ ਖੇਹ = ਮਿੱਟੀ ਵਿਚ ਰਲਿ = ਮਿਲਣ ਵਾਲੀਆਂ ਸੱਪ, ਕਿਰਲੀ ਆਦਿ ਟੇਢੀਆਂ ਜੂਨਾਂ ਵਿਚ ਜਾਣਾ ਹੋਵਹਿ = ਹੋਵੇਗਾ। **ਵਾ:** ਮਿੱਟੀ ਵਿਚ ਹੀ ਰਲਣਾ ਹੁੰਦਾ ਹੈ।

## ਤਿਸ ਕਾ ਭਾਣਾ; ਲਾਗੈ ਮੀਠਾ ॥ ਗੁਰਪ੍ਰਸਾਦਿ ਵਿਰਲੇ; ਮਨਿ ਵੂਠਾ ॥੨॥

ਜੇਕਰ ਤੈਨੂੰ ਤਿਸ = ਉਸ ਪਰਮੇਸ਼ਰ ਕਾ = ਦਾ ਭਾਣਾ = ਹੁਕਮ ਮੀਠਾ = ਮਿੱਠਾ, ਪਿਆਰਾ ਲਾਗਾ = ਲੱਗੇਗਾ। ਤਦ ਹੀ ਅਨੰਦ ਪ੍ਰਾਪਤ ਹੋਵੇਗਾ।

ਪਰੰਤੂ ਗੁਰ ਪ੍ਰਸਾਦਿ = ਸਤਿਗੁਰਾਂ ਦੀ ਕਿਰਪਾ ਦੁਆਰਾ ਕਿਸੇ ਵਿਰਲੇ = ਟਾਵੇਂ ਪੁਰਖ ਦੇ ਮਨਿ = ਚਿੱਤ ਵਿਚ ਹੀ ਪ੍ਰਭੂ ਦਾ ਭਾਣਾ ਮੰਨਣਾ ਵੂਠਾ = ਵੱਸਿਆ ਹੈ ॥੨॥

## ਵੇਪਰਵਾਹੁ; ਅਗੋਚਰੁ ਆਪਿ ॥ ਆਠ ਪਹਰ; ਮਨ ਤਾ ਕਉ ਜਾਪਿ ॥

ਜੋ ਪਰਮੇਸ਼ਰ ਵੇਪਰਵਾਹੁ = ਬੇਮੁਥਾਜ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਤੇ ਆਪਣਾ ਆਪ ਰੂਪ ਹੈ। ਹੇ ਮੇਰੇ ਪਿਆਰੇ! ਜੇ ਨਿਹਾਲ ਹੋਣਾ ਚਾਹੁੰਦਾ ਹੈਂ ਤਾਂ ਆਠ = ਅੱਠੇ ਪਹਰ ਤਾ ਕਉ = ਉਸ ਪਰਮੇਸ਼ਰ ਨੂੰ ਜਪਿ = ਜਪਣਾ ਕਰ।

## ਜਿਸੁ ਚਿਤਿ ਆਏ; ਬਿਨਸਹਿ ਦੁਖਾ ॥ ਹਲਤਿ ਪਲਤਿ; ਤੇਰਾ ਊਜਲ ਮੁਖਾ ॥੩॥

ਜਿਸ ਪਰਮੇਸ਼ਰ ਦੇ ਚਿਤਿ = ਯਾਦ ਆਏ = ਆਉਣ ਤੋਂ ਜੰਮਣ ਮਰਣ ਦੇ ਦੁਖਾ = ਦੁੱਖ ਬਿਨਸਹਿ = ਨਾਸ਼ ਹੋ ਜਾਂਦੇ ਹਨ। ਅਤੇ:

ਹਲਤਿ ਪਲਤਿ = ਲੋਕ-ਪ੍ਰਲੋਕ ਵਿਚ ਤੇਰਾ ਊਜਲ = ਨਿਰਮਲ ਮੁਖਾ = ਮੁਖੜਾ ਹੋ ਜਾਵੇਗਾ ॥੩॥

## ਕਉਨ ਕਉਨ ਉਧਰੇ; ਗੁਨ ਗਾਇ ॥ ਗਨਣੁ ਨ ਜਾਈ; ਕੀਮ ਨ ਪਾਇ ॥

ਪਰਮੇਸ਼ਰ ਦੇ ਗੁਣ ਗਾਇ = ਗਾ ਕੇ ਕਉਨ ਕਉਨ = ਕਿਹੜੇ ਕਿਹੜੇ ਉਧਰੇ = ਤਰੇ ਹਨ।

ਜੇਕਰ ਤਰਨ ਵਾਲਿਆਂ ਨੂੰ ਗਿਣਨਾ ਕਰੀਏ ਤਾਂ ਗਨਣੁ = ਗਿਣੇ ਨਹ = ਨਹੀਂ ਜਾਈ = ਜਾਂਦੇ ਅਤੇ ਨਾ ਹੀ ਉਨ੍ਹਾਂ ਦੀ ਕੀਮ = ਕੀਮਤ ਪਾਇ = ਪੈਂਦੀ ਹੈ।

## ਬੂਡਤ ਲੋਹ; ਸਾਧਸੰਗਿ ਤਰੈ ॥
## ਨਾਨਕ; ਜਿਸਹਿ ਪਰਾਪਤਿ ਕਰੈ ॥੪॥੩੧॥੪੨॥

ਜਿਵੇਂ ਸਮੁੰਦ੍ਰ ਵਿਚ ਡੂਬਤ = ਡੁੱਬਦਾ ਹੋਇਆ ਲੋਹ = ਲੋਹਾ ਬੇੜੀ ਦੀ ਸੰਗਤ ਕਰਕੇ ਸਮੁੰਦ੍ਰ ਤੋਂ ਤਰ ਜਾਂਦਾ ਹੈ, ਇਸੇ ਪ੍ਰਕਾਰ ਜੋ ਲੋਹੇ ਵਤ ਪਾਪ ਕਰਮਾਂ ਕਰਕੇ ਭਰੇ ਹੋਏ ਜੀਵ ਸੰਸਾਰ-ਸਮੁੰਦ੍ਰ ਵਿਚ ਡੁੱਬ ਰਹੇ ਸਨ, ਉਹ ਸਾਧ ਸੰਗਤ ਰੂਪੀ ਬੇੜੀ ਦੀ ਸੰਗਤ ਕਰਕੇ ਸਮੁੰਦ੍ਰ ਤੋਂ ਤਰੈ = ਤਰ ਜਾਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਪਰ ਜਿਸਹਿ = ਜਿਸ ਨੂੰ ਗੁਰੂ, ਪਰਮੇਸ਼ਰ ਕਿਰਪਾ ਕਰਕੇ ਸਾਧ ਸੰਗਤ ਰੂਪੀ ਬੇੜੇ ਨਾਲ ਪਰਾਪਤਿ = ਮਿਲਾਉਣਾ ਕਰੈ = ਕਰਦਾ ਹੈ, ਉਹੋ ਹੀ ਤਰਦਾ ਹੈ ॥੪॥੩੧॥੪੨॥

## ਰਾਮਕਲੀ ਮਹਲਾ ੫ ॥

## ਮਨ ਮਾਹਿ; ਜਾਪਿ ਭਗਵੰਤੁ ॥ ਗੁਰਿ ਪੂਰੈ; ਇਹੁ ਦੀਨੋ ਮੰਤੁ ॥

ਹੇ ਭਾਈ! ਜੋ ਪਰਮੇਸ਼ਰ ਤੇਰੇ ਮਨਾ = ਚਿੱਤ ਮਾਹਿ = ਵਿਚ ਹੈ, ਉਸ ਭਗਵੰਤ = ਪਰਮੇਸ਼ਰ ਨੂੰ ਜਾਪਿ = ਜਪਣਾ ਕਰ **ਵਾ:** ਆਪਣੇ ਰਿਦੇ ਵਿਚ ਖਟਾਂ ਭਗਾਂ ਸੰਪੰਨ ਪਰਮੇਸ਼ਰ ਨੂੰ ਜਪਣਾ ਕਰ।

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਸਾਨੂੰ **ਵਾ:** ਤਮਾਮ ਜੀਵਾਂ ਨੂੰ ਇਹੋ ਮੰਤੁ = ਉਪਦੇਸ਼ ਦੀਨੋ = ਦੇਣਾ ਕੀਤਾ ਹੈ।

## ਮਿਟੇ ਸਗਲ; ਭੈ ਤ੍ਰਾਸ ॥ ਪੂਰਨ ਹੋਈ; ਆਸ ॥੧॥

ਜਿਨ੍ਹਾਂ ਜਿਨ੍ਹਾਂ ਨੇ ਵੀ ਪਰਮੇਸ਼ਰ ਦੇ ਨਾਮ ਨੂੰ ਗੁਰ ਉਪਦੇਸ਼ ਦੁਆਰਾ ਜਪਣਾ ਕੀਤਾ ਹੈ, ਉਨ੍ਹਾਂ ਦੇ ਸਗਲ = ਸਾਰੇ, ਭੈ = ਇਸ ਲੋਕ ਦੇ ਡਰ ਤੇ ਸਾਰੇ ਪ੍ਰਲੋਕ ਦੇ ਤ੍ਰਾਸ = ਡਰ ਮਿਟੇ = ਦੂਰ ਹੋ ਗਏ ਹਨ, **ਵਾ:** ਮਨ ਬਾਨੀ ਦੇ **ਵਾ:** ਭੈਦਾਇਕ ਸੰਸਾਰ ਦੇ ਸਾਰੇ, ਇਸ ਲੋਕ ਦੇ ਭੈ = ਡਰ ਮਿਟ ਗਏ ਹਨ **ਵਾ:** ਮਾਤਾ ਦੇ ਗਰਭ ਦੇ ਡਰ ਤੇ ਲੋਕ-ਪ੍ਰਲੋਕ ਦੇ ਸਾਰੇ ਡਰ ਮਿਟ ਗਏ ਹਨ। ਅਤੇ

ਸਾਰੀ ਆਸ = ਉਮੀਦ ਪੂਰਨ = ਪੂਰੀ ਹੋਈ = ਹੋ ਗਈ ਹੈ ॥੧॥

## ਸਫਲ ਸੇਵਾ; ਗੁਰਦੇਵਾ ॥

ਗੁਰਦੇਵਾ = ਸਤਿਗੁਰੂ ਨਾਨਕ ਦੇਵ ਜੀ ਦੀ ਭਗਤੀ ਰੂਪ ਸੇਵਾ = ਟਹਿਲ ਕੀਤੀ ਹੋਈ ਸਫਲ ਹੈ **ਵਾ:** (ਸ+ਫਲ) ਸ = ਸਹਿਤ ਗਿਆਨ ਰੂਪੀ ਫਲ ਦੇ ਕਰਨ ਵਾਲੀ ਹੈ।

## ਕੀਮਤਿ ਕਿਛੁ ਕਹਣੁ ਨ ਜਾਈ; ਸਾਚੇ ਸਚੁ ਅਲਖ ਅਭੇਵਾ ॥੧॥ਰਹਾਉ॥

ਪਰਮੇਸ਼ਰ ਦੇ ਗੁਣਾਂ ਦੀ ਕੀਮਤਿ = ਕਦਰ ਕਿਛੁ = ਕੁਝ ਵੀ ਸ਼ਬਦ ਰਾਹੀਂ ਕਹਣੁ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ, ਕਿਉਂਕਿ ਉਹ ਸਾਚੇ = ਸੱਚਾ ਪਰਮੇਸ਼ਰ, ਸਚੁ = ਸਤ ਸਰੂਪ, ਅਲਖ = ਲਖਣ ਤੋਂ ਰਹਿਤ ਅਤੇ ਅਭੇਵਾ = ਭੇਦ ਤੋਂ ਰਹਿਤ ਹੈ **ਵਾ:** ਸਚੁ = ਨਿਸਚੇ ਕਰਕੇ ਗੁਰੂ ਨਾਨਕ ਦੇਵ ਜੀ ਸਾਚੇ = ਸੱਚੇ ਅਲਖ ਅਭੇਵਾ = ਪਰਮੇਸ਼ਰ ਦਾ ਸਰੂਪ ਹੈ **ਵਾ:** ਜੋ ਪਰਮੇਸ਼ਰ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ, ਮਨੁੱਖਾਂ ਦੇ ਭੇਦ ਤੋਂ ਪਾਉਣ ਤੋਂ ਰਹਿਤ ਹੈ, ਉਸ ਸਾਚੇ = ਸੱਚੇ ਪਰਮੇਸ਼ਰ ਦੀ ਸਚੁ = ਸੱਚਾ ਗੁਰੂ ਪ੍ਰਾਪਤੀ ਕਰਾਉਣ ਵਾਲਾ ਹੈ **ਵਾ:** ਜੋ ਸੱਚੇ ਨਾਮ ਨੂੰ ਜਪਦੇ ਹਨ ਉਹ, ਸੱਚੇ ਦਾ ਸਰੂਪ ਹੀ ਹੋ ਜਾਂਦੇ ਹਨ ਜੋ ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ ਤੇ ਭੇਦ ਪਾਉਣ ਤੋਂ ਰਹਿਤ ਹੈ ॥੧॥ਰਹਾਉ॥

## ਕਰਨ ਕਰਾਵਨ; ਆਪਿ ॥ ਤਿਸ ਕਉ; ਸਦਾ ਮਨ ਜਾਪਿ ॥

ਜੋ ਸਾਰਿਆਂ ਕਾਰਜਾਂ ਨੂੰ ਆਪ ਕਰਨ ਵਾਲਾ ਤੇ ਜੀਵਾਂ ਤੋਂ ਆਪ ਹੀ ਪ੍ਰੇਰ ਕੇ ਕਰਾਵਨ = ਕਰਾਉਣ ਵਾਲਾ ਪਰਮੇਸ਼ਰ ਹੈ।

ਹੇ ਮਨਾਂ! ਆਪਣੀ ਮਨਮਤ ਛੱਡ ਕੇ ਤਿਸ = ਉਸ ਪਰਮੇਸ਼ਰ ਕਉ = ਨੂੰ ਸਦਾ = ਹਮੇਸ਼ਾ ਜਾਪਿ = ਜਪਣਾ, ਅਰਾਧਨਾ ਕਰ।

## ਤਿਸ ਕੀ ਸੇਵਾ; ਕਰਿ ਨੀਤ ॥ ਸਚੁ ਸਹਜੁ; ਸੁਖੁ ਪਾਵਹਿ ਮੀਤ ॥੨॥

ਤਿਸ = ਉਸ ਪਰਮੇਸ਼ਰ ਕੀ = ਦੀ ਭਗਤੀ ਰੂਪ ਸੇਵਾ = ਟਹਿਲ ਨੀਤ = ਨਿਤਾਪ੍ਰਤੀ ਕਰਿਆ ਕਰ।

ਹੇ ਮੇਰੇ ਮੀਤ = ਮਿੱਤਰਾ ! ਫੇਰ ਤੂੰ ਸਹਜੁ = ਸੁਤੇ-ਸਿੱਧ ਹੀ ਸੱਚਾ ਸੁਖੁ = ਅਨੰਦ ਪਾਵਹਿ = ਪਾ ਲਵੇਂਗਾ **ਵਾ:** ਸੱਚ ਸਰੂਪ ਦੀ ਪ੍ਰਾਪਤੀ ਦਾ ਸੁਖ ਤੇ ਸਹਜੁ = ਗਿਆਨ ਪਾ ਲਵੇਂਗਾ ॥੨॥

## ਸਾਹਿਬੁ ਮੇਰਾ; ਅਤਿ ਭਾਰਾ ॥ ਖਿਨ ਮਹਿ; ਥਾਪਿ ਉਥਾਪਨਹਾਰਾ ॥

ਮੇਰਾ = ਸਾਡਾ ਸਾਹਿਬੁ = ਮਾਲਕ ਪਰਮੇਸ਼ਰ ਅਤਿ = ਅਤਿਅੰਤ ਭਾਰਾ ਹੈ ਭਾਵ ਸਾਰਿਆਂ ਦਾ ਅਧਿਸ਼ਠਾਨ ਸਰੂਪ ਹੋਣ ਕਾਰਨ ਦੇਸ਼ ਕਾਲ ਵਸਤੂ ਦੇ ਭੇਦ ਤੋਂ ਰਹਿਤ ਹੈ **ਵਾ:** ਅਤਿਅੰਤ ਭਾਰਾ ਭਾਵ ਸਾਰਿਆਂ ਦਾ ਅਧਿਸ਼ਠਾਨ ਸਰੂਪ ਹੈ।

ਇਕ ਖਿਨ = ਛਿਨ ਮਹਿ = ਵਿਚ, ਸੰਸਾਰ ਨੂੰ ਥਾਪਿ = ਪੈਦਾ ਕਰਕੇ ਪਾਲਣਾ ਕਰ ਲੈਂਦਾ ਹੈ ਤੇ ਖਿਨ ਵਿਚ ਉਥਾਪਨਹਾਰਾ = ਪੁੱਟਣ ਵਾਲਾ ਭਾਵ ਪਰਲੋ ਕਰਨ ਵਾਲਾ ਹੈ **ਵਾ:** ਇਕ ਛਿਨ ਵਿਚ ਥਾਪੇ ਹੋਏ ਵਿਕਾਰਾਂ ਨੂੰ ਰਿਦੇ ਵਿੱਚੋਂ ਪੁੱਟਣ, ਨਾਸ ਕਰਨ ਵਾਲਾ ਹੈ **ਵਾ:** ਇਕ ਛਿਨ ਵਿਚ ਬ੍ਰਹਮ ਗਿਆਨ ਨੂੰ ਅਧਿਕਾਰੀ ਜਗਿਆਸੂ ਦੇ ਅੰਦਰ ਥਾਪਿ = ਪੈਦਾ ਕਰ ਦਿੰਦਾ ਹੈ ਤੇ ਇਕ ਛਿਨ ਵਿਚ ਅਗਿਆਨ ਨੂੰ ਰਿਦੈ ਵਿੱਚੋਂ ਪੁੱਟਣ, ਨਾਸ਼ ਕਰਨ ਵਾਲਾ ਹੈ।

## ਤਿਸੁ ਬਿਨੁ; ਅਵਰੁ ਨ ਕੋਈ ॥ ਜਨ ਕਾ ਰਾਖਾ; ਸੋਈ ॥੩॥

ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਸਰਬ ਕਲਾ ਸਮਰੱਥ ਨ = ਨਹੀਂ ਹੈ।

ਆਪਣੇ ਪਿਆਰੇ ਜਨ = ਦਾਸਾ ਕਾ = ਦਾ ਸੋਈ = ਉਹ ਪਰਮੇਸ਼ਰ ਆਪ ਹੀ ਰਾਖਾ = ਰੱਖਿਅਕ ਹੈ ॥੩॥

ਉਸ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੀਏ ਕਿ :

## ਕਰਿ ਕਿਰਪਾ; ਅਰਦਾਸਿ ਸੁਣੀਜੈ ॥ ਅਪਣੇ ਸੇਵਕ ਕਉ; ਦਰਸਨੁ ਦੀਜੈ ॥

ਹੇ ਪਰਮੇਸ਼ਰ ! ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੇਰੀ ਅਰਦਾਸਿ = ਬੇਨਤੀ ਸੁਣੀਜੈ = ਸੁਣਨਾ ਕਰੋ।

ਮੈਨੂੰ ਆਪਣੇ = ਆਪ ਦੇ ਸੇਵਕ = ਦਾਸ ਕਉ = ਨੂੰ ਆਪਣਾ ਦਰਸਨੁ = ਦੀਦਾਰ ਬਖਸ਼ ਦੀਜੈ = ਦੇਣਾ ਕਰੋ।

## ਨਾਨਕ; ਜਾਪੀ ਜਪੁ ਜਾਪੁ ॥ ਸਭ ਤੇ ਊਚ; ਜਾ ਕਾ ਪਰਤਾਪੁ ॥੪॥੩੨॥੪੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਾਪੀ = ਜਾਪਕ ਬਣ ਕੇ ਉਸ ਪਰਮੇਸ਼ਰ ਦੇ ਜਾਪ ਨੂੰ ਜਪੁ = ਜਪਣਾ ਕਰ **ਵਾ:** ਜਪੁ = ਜਪਣੇ ਯੋਗ ਪਰਮੇਸ਼ਰ ਨੂੰ ਜਪਣਾ ਕਰ।

ਜਾ = ਜਿਸ ਪਰਮੇਸ਼ਰ ਕਾ = ਦਾ ਪਰਤਾਪ = ਤੇਜ ਪ੍ਰਭਾਵ ਸਭ = ਸਾਰਿਆਂ ਤੇ = ਤੋਂ ਊਚ = ਉੱਚਾ, ਸ੍ਰੇਸ਼ਟ ਹੈ ॥੪॥੩੨॥੪੩॥

## ਰਾਮਕਲੀ ਮਹਲਾ ੫ ॥

## ਬਿਰਥਾ ਭਰਵਾਸਾ; ਲੋਕ ॥ ਠਾਕੁਰ ਪ੍ਰਭ; ਤੇਰੀ ਟੇਕ ॥

ਹੇ ਪ੍ਰਭੂ ! ਲੋਕ = ਦੁਨਿਆਵੀ ਪੁਰਖਾਂ ਦਾ ਭਰਵਾਸਾ = ਭਰੋਸਾ ਕਰਨਾ ਕਿ ਮੇਰੀ ਰੱਖਿਆ ਕਰਨਗੇ, ਇਹ ਬਿਰਥਾ = ਵਿਅਰਥ ਹੈ।

ਹੇ ਮੇਰੇ ਠਾਕੁਰ = ਮਾਲਕ ਪ੍ਰਭ = ਪਰਮੇਸ਼ਰ ! ਸਾਨੂੰ ਤਾਂ ਇਕ ਤੇਰੀ = ਆਪ ਜੀ ਦੀ ਟੇਕ = ਓਟ ਹੈ।

## ਅਵਰ; ਛੂਟੀ ਸਭ ਆਸ ॥ ਅਚਿੰਤ ਠਾਕੁਰ; ਭੇਟੇ ਗੁਣਤਾਸ ॥੧॥

ਉਸ ਅੰਦਰੋਂ ਅਵਰ = ਹੋਰ ਸਭ = ਸਾਰੀ ਆਸ = ਉਮੀਦ ਛੂਟੀ = ਛੁਟ, ਮਿਟ ਗਈ ਹੈ।

ਜਿਸ ਨੂੰ (ਗੁਣ + ਤਾਸ) ਗੁਣ = ਸ਼ੁਭ ਗੁਣਾਂ ਦੇ ਤਾਸ = ਖ਼ਜ਼ਾਨੇ ਠਾਕੁਰ = ਮਾਲਕ ਪਰਮੇਸ਼ਰ ਜੀ ਅਚਿੰਤ = ਅਕਸ ਮਾਤ੍ਰ, ਅਚਾਨਕ ਹੀ ਆ ਕੇ ਭੇਟੇ=ਮਿਲ ਗਏ ਹਨ **ਵਾ:** ਜਿਸਨੂੰ ਅਚਿੰਤ = ਚਿੰਤਾ ਤੋਂ ਰਹਿਤ ਤੇ ਸ਼ੁਭ ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਜੀ ਮਿਲੇ ਹਨ ॥੧॥

## ਏਕੋ ਨਾਮੁ ਧਿਆਇ; ਮਨ ਮੇਰੇ ॥

ਹੇ ਮੇਰੇ ਪਿਆਰੇ ਮਨਾਂ! ਏਕੋ = ਇਕ ਪਰਮੇਸ਼ਰ ਦੇ ਨਾਮ ਨੂੰ ਧਿਆਇ = ਅਰਾਧਨਾ ਕਰ।

## ਕਾਰਜੁ ਤੇਰਾ ਹੋਵੈ ਪੂਰਾ; ਹਰਿ ਹਰਿ ਹਰਿ ਗੁਣ, ਗਾਇ ਮਨ ਮੇਰੇ ॥੧॥ਰਹਾਉ॥

ਹੇ ਮੇਰੇ ਪਿਆਰੇ ਮਨਾਂ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾਉਣਾ ਕਰ **ਵਾ:** ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ, ਹਰਿ = ਹਰੇਕ ਤੇ ਗੁਣ = ਉਪਕਾਰ ਕਰਨ ਵਾਲੇ ਤੇ ਹਰਿ = ਹਰੇਕ ਗੁਣਾਂ ਦੇ ਮਾਲਕ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰ, ਫੇਰ ਤੇਰਾ ਲੋਕ-ਪ੍ਰਲੋਕ ਦਾ, ਗਿਆਨ ਪ੍ਰਾਪਤੀ ਦਾ, ਮੁਕਤੀ ਦੀ ਪ੍ਰਾਪਤੀ ਦਾ ਆਦਿ ਸਾਰਾ ਕਾਰਜੁ = ਕੰਮ ਪੂਰਾ = ਪੂਰਨ ਹੋਵੈ = ਹੋ ਜਾਵੇਗਾ ॥੧॥ਰਹਾਉ॥

ਅਤੇ ਇਉ ਬੇਨਤੀ ਕਰ ਕਿ :

## ਤੁਮ ਹੀ; ਕਾਰਨ ਕਰਨ ॥ ਚਰਨ ਕਮਲ; ਹਰਿ ਸਰਨ ॥

ਹੇ ਪਰਮੇਸ਼ਰ! ਤੁਮ = ਤੂੰ ਆਪ ਹੀ ਸਾਰਿਆਂ ਕਾਰਜ = ਕਾਰਜਾਂ ਦੇ ਕਰਨ ਵਾਲਾ ਹੈਂ।

ਇਸੇ ਕਰਕੇ ਹੇ ਹਰਿ = ਪਰਮੇਸ਼ਰ! ਮੈਂ ਆਪ ਜੀ ਦੇ ਚਰਨਾਂ ਕਮਲਾਂ ਦੀ ਸਰਨ = ਓਟ ਲੈਣਾ ਕੀਤੀ ਹੈ।

## ਮਨਿ ਤਨਿ; ਹਰਿ ਓਹੀ ਧਿਆਇਆ ॥ ਆਨੰਦ; ਹਰਿ ਰੂਪ ਦਿਖਾਇਆ ॥੨॥

ਹੇ ਹਰਿ = ਪਰਮੇਸ਼ਰ! ਮਨਿ ਤਨ ਕਰਕੇ ਉਹੀ ਜੋ ਤੇਰਾ ਸਾਰਿਆਂ ਵਿਚ ਪ੍ਰਕਾਸ਼ ਰੂਪ ਹੈ, ਉਸ ਤੱਤ ਪਦ ਦੇ ਲਖ ਅਰਥ ਨੂੰ ਮੈਂ ਧਿਆਇਆ = ਅਰਾਧਨਾ ਕੀਤਾ ਹੈ।

ਹੇ ਹਰਿ = ਪਰਮੇਸ਼ਰ! ਆਪ ਜੀ ਨੇ ਆਪਣਾ ਆਨੰਦ ਰੂਪ = ਸਰੂਪ ਕਿਰਪਾ ਕਰਕੇ ਮੈਨੂੰ ਅੰਦਰੋਂ ਹੀ ਪ੍ਰਗਟ ਕਰਕੇ ਦਿਖਾਇਆ = ਦਿਖਾ ਦਿੱਤਾ ਹੈ।

**ਅਥਵਾ** ਉਹ ਹਰੀ ਜੋ ਮਾਤਾ ਦੇ ਗਰਭ ਵਿਚ ਰੱਖਿਆ ਕਰਦਾ ਹੈ, ਉਸ ਨੂੰ ਮੈਂ ਮਨ ਤਨ ਕਰਕੇ ਅਰਾਧਨਾ ਕੀਤਾ ਹੈ। ਇਸੇ ਕਰਕੇ ਉਸ ਅਨੰਦ ਸਰੂਪ ਹਰੀ ਨੇ ਮੈਨੂੰ ਆਪਣਾ ਆਪ ਦਿਖਾ ਦਿੱਤਾ ਹੈ ॥੨॥

## ਤਿਸ ਹੀ ਕੀ ਓਟ; ਸਦੀਵ ॥ ਜਾ ਕੇ ਕੀਨੇ; ਹੈ ਜੀਵ ॥

ਹੇ ਭਾਈ! ਸਾਨੂੰ ਸਦੀਵ = ਹਮੇਸ਼ਾਂ ਵਾਸਤੇ ਤਿਸ = ਉਸ ਪਰਮੇਸ਼ਰ ਕੀ = ਦੀ ਓਟ = ਟੇਕ ਹੈ। ਜਾ = ਜਿਸ ਪਰਮੇਸ਼ਰ ਕੇ = ਦੇ ਸਾਰੇ ਜੀਵ ਜੰਤ ਪੈਦਾ ਕੀਨੇ = ਕੀਤੇ ਹੋਏ ਹੈ = ਹਨ।

## ਸਿਮਰਤ ਹਰਿ; ਕਰਤ ਨਿਧਾਨ ॥ ਰਾਖਨਹਾਰ; ਨਿਦਾਨ ॥੩॥

ਜੋ ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਦਾ ਹੈ, ਉਸ ਨੂੰ ਪਰਮੇਸ਼ਰ ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਦੇ ਨਿਧਾਨ = ਖ਼ਜ਼ਾਨੇ ਪ੍ਰਾਪਤ ਕਰਤ = ਕਰਾ ਦਿੰਦਾ ਹੈ। ਅਤੇ

ਨਿਦਾਨ = ਅੰਤ ਨੂੰ ਆਪਣੇ ਸੇਵਕਾਂ, ਬਾਲਕਾਂ ਦੀ ਰਾਖਨਹਾਰ = ਰੱਖਿਆ ਕਰਨ ਵਾਲਾ ਹੈ ॥੩॥

## ਸਰਬ ਕੀ ਰੇਣ; ਹੋਵੀਜੈ ॥ ਆਪੁ ਮਿਟਾਇ; ਮਿਲੀਜੈ ॥

ਹੇ ਭਾਈ! ਸਰਬ = ਸਾਰਿਆਂ ਕੀ = ਦੀ ਚਰਨ ਰੇਣ = ਧੂੜੀ ਹੋਵੀਜੈ = ਹੋਣਾ ਕਰੀਏ। ਅਤੇ

ਆਪੁ = ਆਪਾ-ਭਾਵ (ਹੰਕਾਰ) ਆਪਣੇ ਅੰਦਰੋਂ ਮਿਟਾਇ = ਮਿਟਾ ਕੇ ਗੁਰੂ, ਪਰਮੇਸ਼ਰ ਦੇ ਨਾਲ ਮਿਲੀਜੈ = ਮਿਲਣਾ ਕਰੀਏ।

## ਅਨਦਿਨੁ; ਧਿਆਈਐ ਨਾਮੁ ॥ ਸਫਲ ਨਾਨਕ; ਇਹੁ ਕਾਮੁ ॥੪॥੩੩॥੪੪॥

ਹੇ ਭਾਈ! ਅਨਦਿਨੁ = ਰਾਤ ਦਿਨੇ ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਅਰਾਧਨਾ ਕਰੀਏ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਨਾਮ ਜਪਣ ਵਾਲਾ ਕਾਮੁ = ਕਾਰਜ ਸਫਲ = ਸਫਲਾ **ਵਾ:** ਸਹਿਤ ਗਿਆਨ ਰੂਪੀ ਫਲ ਦੇ ਹੈ ॥੪॥੩੩॥੪੪॥

## ਰਾਮਕਲੀ ਮਹਲਾ ੫ ॥[੧]

## ਕਾਰਨ ਕਰਨ; ਕਰੀਮ ॥ ਸਰਬ ਪ੍ਰਤਿਪਾਲ; ਰਹੀਮ ॥

ਹੇ ਭਾਈ! ਹਿੰਦੂ ਲੋਕ ਪਰਮੇਸ਼ਰ ਨੂੰ ਸਾਰਿਆਂ ਕਾਰਨ = ਕਾਰਜਾਂ ਦੇ ਕਰਨ ਵਾਲਾ ਕਥਨ ਕਰਦੇ ਹਨ ਤੇ ਮੁਸਲਮਾਨ ਕਰੀਮ = ਕਰਮਬਖਸ਼ੀ ਕਰਨ ਵਾਲਾ ਕਥਨ ਕਰਦੇ ਹਨ।

ਹਿੰਦੂ ਲੋਕ ਪਰਮੇਸ਼ਰ ਨੂੰ ਸਰਬ = ਸਾਰਿਆਂ ਦੀ ਪ੍ਰਤਿਪਾਲ = ਪ੍ਰਤਿਪਾਲਣਾ ਕਰਨ ਵਾਲਾ ਕਹਿੰਦੇ ਹਨ, ਮੁਸਲਮਾਨ ਪਰਮੇਸ਼ਰ ਨੂੰ (ਫ਼ਾਰਸੀ ਵਿਚ) ਰਹੀਮ = ਰਹਿਮ ਦਿਲ ਵਾਲੇ ਕਹਿੰਦੇ ਹਨ, ਇਉਂ ਉਸ ਪਰਮੇਸ਼ਰ ਦੇ ਹੀ ਸਾਰੇ ਨਾਮ ਹਨ।

## ਅਲਹ; ਅਲਖ ਅਪਾਰ ॥ ਖੁਦਿ ਖੁਦਾਇ; ਵਡ ਬੇਸੁਮਾਰ ॥੧॥

ਮੁਸਲਮਾਨ ਲੋਕ ਪਰਮੇਸ਼ਰ ਨੂੰ ਅਲਹ = ਅੱਲ੍ਹਾ[੨] ਕਹਿੰਦੇ ਹਨ। ਹਿੰਦੂ ਲੋਕ, ਪਰਮੇਸ਼ਰ ਨੂੰ ਅਲਖ = ਲਖਣ ਤੋਂ ਰਹਿਤ ਤੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਕਹਿੰਦੇ ਹਨ।

ਮੁਸਲਮਾਨ ਪਰਮੇਸ਼ਰ ਨੂੰ ਖੁਦਿ ਖੁਦਾਇ = ਆਪਣੇ ਆਪ ਆਇਆ ਹੋਇਆ ਕਹਿੰਦੇ ਹਨ ਤੇ ਹਿੰਦੂ ਲੋਕ ਵਡ = ਵੱਡਾ ਤੇ ਬੇਸੁਮਾਰ = ਗਿਣਤੀ ਤੋਂ ਰਹਿਤ ਕਹਿੰਦੇ ਹਨ ॥੧॥

ਅੱਗੇ ਸਤਿਗੁਰੂ ਜੀ ਹਿੰਦੂ ਤੇ ਮੁਸਲਮਾਨ ਬਾਬਤ ਇਕ ਇਕ ਪੰਗਤੀ ਉਚਾਰਨ ਕਰਦੇ ਹਨ।

[ਅੰਗ ੮੯੭]

## ਓੁਂ ਨਿਮੋ[੩]; ਭਗਵੰਤ ਗੁਸਾਈ ॥

## ਖਾਲਕੁ ਰਵਿ ਰਹਿਆ; ਸਰਬ ਠਾਈ ॥੧॥ਰਹਾਉ॥

ਜੋ ਭਗਵੰਤ = ਖਟ ਭਗਾਂ ਸੰਪੰਨ ਅਤੇ ਗੁਸਾਈ = ਪ੍ਰਿਥਵੀ ਦਾ ਮਾਲਕ, ਪਰਮੇਸ਼ਰ ਹੈ, ਉਸ

---

੧. ਜਦ ਸਤਿਗੁਰੂ ਛੇਵੇਂ ਪਾਤਸ਼ਾਹ ਜੀ ਦਿੱਲੀ ਵਿਚ ਸੰਗਤਾਂ ਨੂੰ ਨਿਹਾਲ ਕਰਨ ਵਾਸਤੇ ਗਏ ਸਨ, ਤਦ ਜਹਾਂਗੀਰ ਬਾਦਸ਼ਾਹ ਨੇ ਸਤਿਗੁਰਾਂ ਦੇ ਨਾਲ ਮੁਲਾਕਾਤ ਕੀਤੀ ਅਤੇ ਸਤਿਗੁਰਾਂ ਨੂੰ ਪੁੱਛਣ ਲੱਗਾ ਕਿ ਸੰਸਾਰ ਵਿਚ ਹਿੰਦੂ ਤੇ ਮੁਸਲਮਾਨ ਦੋ ਮਜ਼ਬ ਹਨ, ਇਨ੍ਹਾਂ ਵਿਚੋਂ ਹਿੰਦੂ ਚੰਗੇ ਹਨ ਜਾਂ ਮੁਸਲਮਾਨ ਚੰਗੇ ਹਨ। ਭਾਵ ਹਿੰਦੂਆਂ ਦੇ ਮਤ ਅਨੁਸਾਰ ਰਾਮ ਵੱਡਾ ਹੈ ਜਾਂ ਮੁਸਲਮਾਨਾਂ ਦੇ ਮਤ ਅਨੁਸਾਰ ਅੱਲ੍ਹਾ ਦਾ ਨਾਮ ਵੱਡਾ ਹੈ, ਇਹ ਸੁਣ ਕੇ ਛੇਵੇਂ ਸਤਿਗੁਰਾਂ ਨੇ ਇਸ ਸ਼ਬਦ ਦੇ ਅਰਥ ਜਹਾਂਗੀਰ ਨੂੰ ਸੁਣਾਉਣੇ ਕੀਤੇ ਸਨ।

੨. ਮੁਹੰਮਦੀ ਲੋਕ ਅੱਲ੍ਹਾ ਤੇ ਜਹੂਦੀ ਖ਼ੁਦਾ ਕਹਿੰਦੇ ਹਨ।

੩. *ਨੋਟ:* 'ਨਿਮੋ' ਪਾਠ ਹੀ ਸ਼ੁੱਧ ਹੈ, ਇਸ ਲਈ 'ਨਿਮੋ' ਪਾਠ ਹੀ ਕਰਨਾ ਹੈ ਪਰੰਤੂ ਸੈਂਚੀਆਂ ਵਿਚ 'ਨਮੋ' ਪਾਠ ਵੀ ਆਉਂਦਾ ਹੈ।

ਓੁਂ = ਓਅੰਕਾਰ ਮੰਗਲ ਰੂਪ ਪਰਮੇਸ਼ਰ ਨੂੰ ਨਿਮੋ = ਨਮਸਕਾਰ ਹੈ **ਵਾ:** ਜਿਸ ਦਾ ਨਾਮ ਭਗਵੰਤ ਤੇ ਪ੍ਰਿਥਵੀ ਦਾ ਮਾਲਕ ਪਰਮੇਸ਼ਰ ਹੈ **ਵਾ:** ਜੋ ਓੁਂ = ਸੁੰਦਰ ਸਰੂਪ ਵਾਲਾ ਹੈ **ਵਾ:** ਜੋ ਓ ਨਾਮ ਉਚਾਰਨ ਕਰਨ ਮਾਤ੍ਰ ਰੱਖਿਆ ਕਰਨ ਵਾਲਾ ਹੈ, ਉਸ ਨੂੰ ਨਮਸਕਾਰ ਹੈ, ਇਸ ਤਰ੍ਹਾਂ ਹਿੰਦੂ ਲੋਕ ਕਹਿੰਦੇ ਹਨ। ਮੁਸਲਮਾਨ ਕਹਿੰਦੇ ਹਨ—ਖਾਲਕੁ = ਖ਼ਲਕਤ ਦਾ ਮਾਲਕ ਪਰਮੇਸ਼ਰ ਸਰਬ = ਸਾਰੀਆਂ ਠਾਈ = ਥਾਵਾਂ ਉਤੇ ਰਵਿ = ਵਿਆਪਕ ਹੋ ਰਿਹਾ ਹੈ ॥੧॥ਰਹਾਉ॥

ਅੱਗੇ ਸਤਿਗੁਰੂ ਜੀ ਇਕ ਇਕ ਪਉੜੀ ਕਥਨ ਕਰਦੇ ਹਨ।

## ਜਗੰਨਾਥ; ਜਗਜੀਵਨ ਮਾਧੋ ॥ ਭਉ ਭੰਜਨ; ਰਿਦ ਮਾਹਿ ਅਰਾਧੋ ॥

ਹਿੰਦੂ ਲੋਕ ਕਹਿੰਦੇ ਹਨ ਕਿ ਉਹ ਪਰਮੇਸ਼ਰ ਜਗੰਨਾਥ = ਜਗਤ ਦਾ ਸੁਆਮੀ ਹੈ, ਸਾਰੇ ਜਗਜੀਵਨ = ਜਗਤ ਦਾ ਜੀਵਨ ਰੂਪ ਤੇ ਮਾਧੋ = ਮਾਇਆ ਦਾ ਪਤੀ ਹੈ।

ਪੁਨਾ ਉਹ ਜੰਮਣ ਮਰਨ ਦੇ ਭਉ = ਡਰ ਨੂੰ ਭੰਜਨ = ਭੰਨਣ, ਨਾਸ਼ ਕਰਨ ਵਾਲਾ ਹੈ, ਇਸ ਕਰਕੇ ਉਸ ਨੂੰ ਰਿਦ = ਚਿੱਤ ਮਾਹਿ = ਵਿਚ ਅਰਾਧੋ = ਧਿਆਉਣਾ ਕਰੋ।

## ਰਿਖੀਕੇਸ; ਗੋਪਾਲ ਗੋੁਵਿੰਦ ॥ ਪੂਰਨ ਸਰਬਤ੍ਰ; ਮੁਕੰਦ ॥੨॥

ਉਹ ਸਾਰੇ ਰਿਖੀਕੇਸ = ਰਿਖੀਆਂ ਦਾ ਈਸ਼ਰ ਹੈ **ਵਾ:** ਰਿਖੀ = ਇੰਦ੍ਰੀਆਂ ਦਾ ਚੇਤਨ ਈਸ਼ਰ ਹੈ, ਪ੍ਰਕਾਸ਼ਕ ਹੈ, ਗੋਪਾਲ = ਪ੍ਰਿਥਵੀ ਦਾ ਪਾਲਕ ਹੈ **ਵਾ:** ਗੋ = ਗਊ ਰੂਪ ਧਰਤੀ ਦੀ ਪਾਲਣਾ ਕਰਨ ਵਾਲਾ ਹੈ, (ਗੋੁ + ਵਿੰਦ) ਗੋੁ = ਇੰਦ੍ਰੀਆਂ ਦਾ ਵਿੰਦ = ਪ੍ਰਕਾਸ਼ਕ ਹੈ **ਵਾ:** ਗੋੁ = ਵੇਦਾਂ ਕਰਕੇ ਵਿੰਦ = ਜਾਨਣੇ ਯੋਗ ਹੈ।

ਸਾਰਿਆਂ ਥਾਵਾਂ ਵਿਚ ਪੂਰਨ = ਵਿਆਪਕ ਹੈ, ਜੋ ਸੰਸਾਰ ਨੇਤ੍ਰਾਂ ਦਾ ਵਿਸ਼ਾ ਹੈ, ਉਹ ਸਰਬਤ੍ਰ = ਸਾਰਿਆਂ ਵਿਚ ਆਇਆ ਹੋਇਆ ਹੈ, ਮੁਕੰਦ = ਮੁਕਤੀ ਦਾ ਦਾਤਾ ਹੈ ॥੨॥

## ਮਿਹਰਵਾਨ ਮਉਲਾ; ਤੂਹੀ ਏਕ ॥ ਪੀਰ ਪੈਕਾਂਬਰ; ਸੇਖ ॥

ਮੁਸਲਮਾਨ ਕਹਿੰਦੇ ਹਨ ਕਿ ਹੇ ਖ਼ੁਦਾ ਏਕ = ਇਕ ਤੂਹੀ = ਤੂ ਆਪ ਹੀ ਮਿਹਰਵਾਨ = ਮਿਹਰ ਕਰਨ ਵਾਲਾ ਤੇ ਮਉਲਾ = ਮੌਲਾਣਾ ਰੂਪ ਹੈਂ **ਵਾ:** ਮਉਲਾ = ਪ੍ਰਫੁਲਿਤ ਰੂਪ ਹੈਂ **ਵਾ:** ਸਾਰਿਆਂ ਵਿਚ ਮਉਲਾ = ਮਿਲਿਆ ਹੋਇਆ ਹੈਂ।

ਮੁਸਲਮਾਨਾਂ ਦੇ ਪੀਰ = ਗੁਰੂ, ਪੈਕਾਂਬਰ[੧] = ਪੈਗ਼ੰਬਰ ਭਾਵ ਨਵੇਂ ਮਤ ਦੇ ਪ੍ਰਵਿਰਤਕ, ਸੇਖ = ਬਿਰਧ ਜਾਤੀ ਵਾਲੇ ਆਦਿ ਸਭ ਤੂੰ ਆਪ ਹੀ ਹੈਂ।

## ਦਿਲਾ ਕਾ ਮਾਲਕੁ; ਕਰੇ ਹਾਕੁ ॥ ਕੁਰਾਨ ਕਤੇਬ ਤੇ; ਪਾਕੁ ॥੩॥

ਸਾਰਿਆਂ ਦੇ ਦਿਲਾਂ = ਹਿਰਦਿਆਂ ਕਾ = ਦਾ ਮਾਲਕ = ਸੁਆਮੀ ਵੀ ਤੂੰ ਆਪ ਹੀ ਹੈਂ ਅਤੇ ਸਭਨਾਂ ਦਾ ਹਾਕੁ = ਹੱਕ (ਇਨਸਾਫ਼) ਕਰੇ = ਕਰਦਾ ਹੈਂ ਭਾਵ ਸੱਚੇ ਨੂੰ ਸੱਚ ਦੀ ਪ੍ਰਾਪਤੀ ਕਰਾਉਣ ਵਾਲਾ ਹੈਂ **ਵਾ:** ਸਭ ਹਾਕੁ = ਆਵਾਜ਼ ਦੇਣਾ ਕਰਦਾ ਹੈਂ, ਭਾਵ ਜਦ ਕੋਈ ਬੁਰਾ ਕੰਮ ਕਰਦਾ ਹੈ ਤਦ ਉਸ ਦੇ ਦਿਲ ਵਿਚ ਹਰਕਤ ਹੁੰਦੀ ਹੈ ਕਿ ਤੂੰ ਬੁਰਾ ਕੰਮ ਕਰਦਾ ਹੈਂ, ਤੈਨੂੰ ਇਸ ਬੁਰੇ ਕੰਮ ਦਾ ਦੁੱਖ ਹੋਵੇਗਾ, ਪਰ ਜੀਵ ਬੁਰਾਈ ਦੇ ਵੱਸ ਪਿਆ ਹੋਇਆ ਬੁਰਾ ਕਰਮ ਕਰਨ ਤੋਂ ਹਟਦਾ ਨਹੀਂ ਹੈ, ਅੰਦਰੋਂ ਤਾਂ ਆਵਾਜ਼ ਜ਼ਰੂਰ ਆਉਂਦੀ ਹੈ,

---

੧. ਜਿਸ ਨੂੰ (ਪੈਕ + ਅੰਬਰ) ਅੰਬਰ = ਅਕਾਸ਼ ਤੋਂ ਪੈਕ = ਪੈਗ਼ਾਮ ਆਵੇ ਜਾਂ ਅਕਾਸ਼ ਬਾਣੀ ਦੁਆਰਾ ਇਲਹਾਮ ਉਤਰੇ, ਉਸਨੂੰ ਪੈਕਾਂਬਰ (ਪੈਗ਼ੰਬਰ) ਕਹਿੰਦੇ ਹਨ।

ਇਸੇ ਨੂੰ ਹਾਕ ਮਾਰਨਾ ਕਹਿੰਦੇ ਹਨ, ਇਸੇ ਤਰ੍ਹਾਂ ਜੀਵ ਜਦ ਕੋਈ ਚੰਗਾ ਕਰਮ ਕਰਦਾ ਹੈ ਤਦ ਹਿਰਦੇ ਵਿਚ ਉਤਸ਼ਾਹ ਹੁੰਦਾ ਹੈ ਕਿ ਠੀਕ ਕੰਮ ਹੋ ਗਿਆ ਹੈ, ਜਿਹੜਾ ਅੰਦਰੋਂ ਰੈਅ (ਸਲਾਹ) ਦੇ ਰਿਹਾ ਹੈ, ਉਸ ਨੂੰ ਹਾਕ ਮਾਰਨਾ ਕਹਿੰਦੇ ਹਨ।

ਕੁਰਾਨ ਸ਼ਰੀਫ਼ ਤੇ ਸਭ ਕਤੇਬ = ਕਿਤਾਬਾਂ, ਕਤੇਬਾਂ ਤੇ = ਤੋਂ ਤੂੰ ਪਾਕੁ = ਪਵਿੱਤ੍ਰ ਹੈਂ ॥੩॥

## ਨਾਰਾਇਣ ਨਰਹਰ; ਦਇਆਲ ॥ ਰਮਤ ਰਾਮ; ਘਟ ਘਟ ਆਧਾਰ ॥

ਹਿੰਦੂ ਕਹਿੰਦੇ ਹਨ ਕਿ ਨਾਰਾਇਣ = ਨਰਾਂ ਨਰਾਂ ਵਿਚ ਤੇਰਾ ਹੀ ਘਰ ਹੈ **ਵਾ:** ਤੇਰੇ ਵਿਚ (ਨਾ + ਰਾਇਣੁ) ਅਵਿਦਿਆ ਰੂਪ ਰਾਇਣ = ਰਾਤ ਨਾ = ਨਹੀਂ ਹੈ, ਨਰਹਰ = ਨਰ ਸਿੰਘ ਆਦਿਕ ਰੂਪਾਂ ਨੂੰ ਧਾਰਨ ਵਾਲਾ ਹੈਂ **ਵਾ:** ਸਾਰਿਆਂ ਨਰਾਂ ਨੂੰ ਆਪਣੀ ਚੇਤਨ ਸਤਾ ਦੇ ਨਾਲ ਹਰੇ ਭਰੇ ਕਰਨ ਵਾਲਾ ਹੈਂ, ਤੂੰ ਆਪ ਹੀ ਦਇਆਲ = ਦਇਆ ਦਾ ਘਰ ਹੈਂ।

ਹੇ ਪਰਮੇਸ਼ਰ! ਤੂੰ ਰਮਤ = ਸੁੰਦਰ ਸਰੂਪ ਵਾਲਾ ਹੈਂ **ਵਾ:** ਤੂੰ ਸਾਰਿਆਂ ਥਾਵਾਂ ਵਿਚ ਰਮਤ = ਰਮਿਆ ਹੋਇਆ ਤੇ ਘਟ ਘਟ = ਘਟਾਂ ਘਟਾਂ ਦਾ ਆਧਾਰ = ਆਸਰਾ ਰੂਪ ਹੈਂ।

## ਬਾਸੁਦੇਵ; ਬਸਤ ਸਭ ਠਾਇ ॥ ਲੀਲਾ; ਕਿਛੁ ਲਖੀ ਨ ਜਾਇ ॥੪॥

ਤੂੰ ਹੀ ਬਾਸੁਦੇਵ ਰੂਪ ਹੈਂ **ਵਾ:** ਤੂੰ (ਬਾਸ + ਦੇਵ) ਸਾਰਿਆਂ ਨੂੰ ਬਾਸੁ = ਵਾਸਾ ਦੇਣ ਵਾਲਾ ਤੇ ਸਭਨਾਂ ਦਾ ਦੇਵ = ਪ੍ਰਕਾਸ਼ ਰੂਪ ਹੈਂ **ਵਾ:** ਤੂੰ ਆਪ ਹੀ ਸਾਰਿਆਂ ਵਿਚ ਵਾਸੁ = ਵੱਸਦਾ ਹੈਂ ਤੇ ਸਭਨਾਂ ਨੂੰ ਆਪਣੀ ਚੇਤਨਾ ਸੱਤਾ ਨਾਲ ਦੇਵ = ਪ੍ਰਕਾਸ਼ਦਾ ਹੈਂ ਅਤੇ ਚਾਰ ਖਾਣੀਆਂ, ਲੋਕ-ਪ੍ਰਲੋਕ ਦੀਆਂ ਸਭ = ਸਾਰੀਆਂ ਠਾਇ = ਥਾਵਾਂ ਵਿਚ ਬਸਤ = ਵੱਸ ਰਿਹਾ ਹੈਂ।

ਤੇਰੀ ਲੀਲਾ = ਖੇਡ, ਕਿਛੁ = ਕੁਝ ਵੀ ਲਖੀ = ਜਾਣੀ ਨਹੀਂ ਜਾਇ = ਜਾ ਸਕਦੀ ॥੪॥

## ਮਿਹਰ ਦਇਆ ਕਰਿ; ਕਰਨੈਹਾਰ ॥
## ਭਗਤਿ ਬੰਦਗੀ ਦੇਹਿ; ਸਿਰਜਣਹਾਰ ॥

ਮੁਸਲਮਾਨ ਕਹਿੰਦੇ ਹਨ ਕਿ ਹੇ ਖ਼ੁਦਾ! ਤੂੰ ਮਿਹਰ = ਮੇਹਰਬਾਨੀ ਕਰਨ ਵਾਲਾ ਹੈਂ।

ਹਿੰਦੂ ਕਹਿੰਦੇ ਹਨ ਕਿ ਹੇ ਪ੍ਰਭੂ! ਤੂੰ ਦਇਆ ਦ੍ਰਿਸ਼ਟੀ ਕਰਨੈਹਾਰ = ਕਰਨ ਵਾਲਾ ਹੈਂ **ਵਾ:** ਤੂੰ ਦਇਆ ਦੀ ਆਕਰਿ = ਖਾਣੀ 'ਤੇ ਮੇਹਰਵਾਨੀ ਕਰਨ ਵਾਲਾ ਹੈਂ।

ਹਿੰਦੂ ਕਹਿੰਦੇ ਹਨ ਕਿ ਹੇ ਸਿਰਜਣਹਾਰ = ਰਚਨਹਾਰ ਪਰਮੇਸ਼ਰ! ਤੂੰ ਸਾਨੂੰ ਆਪਣੀ ਕੀਰਤਨ ਭਗਤੀ ਤੇ ਆਪਣੀ ਬੰਦਗੀ, ਸਿਮਰਨ ਕਰਨ ਦੀ ਦਾਤ ਬਖਸ਼ ਦੇਣਾ ਕਰੋ, ਕਿਉਂਕਿ ਤੂੰ ਹੀ ਸਭਨਾਂ ਨੂੰ ਸਿਰਜਣਹਾਰ = ਰਚਨਹਾਰ ਹੈਂ।

## ਕਹੁ ਨਾਨਕ; ਗੁਰਿ ਖੋਏ ਭਰਮ ॥
## ਏਕੋ; ਅਲਹੁ ਪਾਰਬ੍ਰਹਮ ॥੫॥੩੪॥੪੫॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਗੁਰਿ = ਸਤਿਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਦੇ ਹਿਰਦਿਆਂ ਵਿਚੋਂ ਇਹ ਭਰਮ = ਭੁਲੇਖਾ ਖੋਏ = ਦੂਰ ਕਰ ਦਿੱਤਾ ਹੈ। ਅਤੇ

ਏਕ ਅਲਹੁ = ਖ਼ੁਦਾ ਤੇ ਪਾਰਬ੍ਰਹਮ = ਪਰਮੇਸ਼ਰ ਨੂੰ ਏਕੋ = ਇਕੋ ਰੂਪ ਕਥਨ ਕੀਤਾ ਹੈ **ਅਥਵਾ** ਜਿਨ੍ਹਾਂ ਦੇ ਹਿਰਦੇ ਵਿੱਚੋਂ ਗੁਰਾਂ ਨੇ ਭਰਮ ਖੋਹ, ਮੇਟ ਦਿੱਤਾ ਹੈ।

ਉਨ੍ਹਾਂ ਨੇ ਅੱਲ੍ਹਾ ਤੇ ਪਰਮੇਸ਼ਰ ਨੂੰ ਇਕ ਸਰੂਪ ਹੀ ਨਿਸਚੇ ਕੀਤਾ ਹੈ ॥੫॥੩੪॥੪੫॥

## ਰਾਮਕਲੀ ਮਹਲਾ ੫ ॥

## ਕੋਟਿ ਜਨਮ ਕੇ; ਬਿਨਸੇ ਪਾਪ ॥ ਹਰਿ ਹਰਿ ਜਪਤ; ਨਾਹੀ ਸੰਤਾਪ ॥

ਪਰਮੇਸ਼ਰ ਦਾ ਜਸ ਗਾਉਣ ਨਾਲ ਕੋਟਿ = ਕ੍ਰੋੜਾਂ ਜਨਮਾਂ ਕੇ = ਦੇ ਪਾਪ = ਗੁਨਾਹ ਬਿਨਸੇ = ਨਾਸ਼ ਹੋ ਜਾਂਦੇ ਹਨ।

ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪਤ = ਜਪਦੇ ਹਨ, ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਸੰਤਾਪ = ਦੁੱਖ ਨਾਹੀ = ਨਹੀਂ ਹੁੰਦਾ।

## ਗੁਰ ਕੇ ਚਰਨ ਕਮਲ; ਮਨਿ ਵਸੇ ॥ ਮਹਾ ਬਿਕਾਰ; ਤਨ ਤੇ ਸਭਿ ਨਸੇ ॥੧॥

ਜਿਨ੍ਹਾਂ ਦੇ ਮਨਿ = ਚਿੱਤ ਵਿਚ ਗੁਰ = ਸਤਿਗੁਰਾਂ ਕੇ = ਦੇ ਚਰਨ ਕਮਲ **ਵਾ:** ਗੁਰ = ਪੂਜਨੀਕ ਪਰਮੇਸ਼ਰ ਦੇ ਚਰਨ ਕਮਲ ਵਸੇ = ਵੱਸ ਗਏ ਹਨ।

ਉਨ੍ਹਾਂ ਦੇ ਤਨ = ਸਥੂਲ ਸਰੀਰ ਤੇ = ਤੋਂ ਜੰਮਣ ਮਰਣ ਵਿਚ ਭਰਮਾਉਣ ਵਾਲੇ ਮਹਾ = ਵੱਡੇ ਕਾਮਾਦਿ ਵਿਕਾਰ ਸਭਿ = ਸਾਰੇ ਨਸੇ = ਨੱਸ ਜਾਂਦੇ ਹਨ ਭਾਵ ਨਾਸ਼ ਹੋ ਜਾਂਦੇ ਹਨ॥੧॥

## ਗੋਪਾਲ ਕੋ ਜਸੁ; ਗਾਉ ਪ੍ਰਾਣੀ ॥

ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ! ਇਸ ਕਰਕੇ ਹਰ ਵਕਤ ਤੂੰ ਗੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਕੋ = ਦਾ ਜਸੁ = ਕੀਰਤਨ ਗਾਉ = ਗਾਉਣਾ ਕਰ।

## ਅਕਥ ਕਥਾ ਸਾਚੀ ਪ੍ਰਭ ਪੂਰਨ; ਜੋਤੀ ਜੋਤਿ ਸਮਾਣੀ ॥੧॥ਰਹਾਉ॥

ਜਿਸ ਪ੍ਰਭ = ਪਰਮੇਸ਼ਰ ਦੀ ਅਕਥ = ਕਥਨ ਤੋਂ ਰਹਿਤ ਕਥਾ = ਵਾਰਤਾ ਸਾਚੀ = ਸੱਚੀ ਹੈ ਤੇ ਜੋ ਸਭਨਾਂ ਥਾਵਾਂ ਵਿਚ ਪੂਰਨ = ਵਿਆਪਕ ਹੈ, ਜਿਸ ਨੇ ਉਸ ਦੇ ਜਸ ਨੂੰ ਗਾਉਣਾ ਕੀਤਾ ਹੈ, ਉਸ ਦੀ ਪ੍ਰਤਕ ਜੋਤ ਉਸ ਜੋਤੀ ਸਰੂਪ, ਅਦੈਵਤ ਅਨੰਦ ਸਰੂਪ ਪਰਮੇਸ਼ਰ ਵਿਚ ਸਮਾਣੀ = ਸਮਾਅ, ਲੀਨ ਹੋ ਗਈ ਹੈ॥੧॥ਰਹਾਉ॥

## ਤ੍ਰਿਸਨਾ ਭੂਖ; ਸਭ ਨਾਸੀ ॥ ਸੰਤ ਪ੍ਰਸਾਦਿ; ਜਪਿਆ ਅਬਿਨਾਸੀ ॥

ਉਸ ਗੁਰਮੁਖ ਦੀ ਰਸਾਂ ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ ਤੇ ਪਦਾਰਥਾਂ ਦੀ ਪ੍ਰਾਪਤੀ ਰੂਪ **ਵਾ:** ਆਸਾ ਰੂਪ ਭੂਖ = ਭੁੱਖ ਸਭ = ਸਾਰੀ ਨਾਸੀ = ਨੱਸ, ਨਾਸ਼ ਹੋ ਗਈ ਹੈ।

ਜਿਸ ਨੇ ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ ਦੁਆਰਾ ਅਬਿਨਾਸ਼ੀ = ਨਾਸ਼ ਤੋਂ ਰਹਿਤ ਪਰਮੇਸ਼ਰ ਨੂੰ ਜਪਿਆ = ਅਰਾਧਨਾ ਕੀਤਾ ਹੈ।

## ਰੈਨਿ ਦਿਨਸੁ; ਪ੍ਰਭ ਸੇਵ ਕਮਾਨੀ ॥ ਹਰਿ ਮਿਲਣੈ ਕੀ; ਏਹ ਨੀਸਾਨੀ ॥੨॥

ਜੋ ਰੈਨਿ = ਰਾਤ ਦਿਨਸੁ = ਦਿਨ ਪ੍ਰਭ = ਪਰਮੇਸ਼ਰ ਦੀ ਭਾਉ-ਭਗਤੀ ਰੂਪ ਸੇਵ = ਟਹਿਲ **ਵਾ:** ਪਰਮੇਸ਼ਰ ਸਰੂਪ ਗੁਰਾਂ ਦੀ ਪ੍ਰਤੱਖ ਟਹਿਲ ਕਮਾਨੀ = ਕਮਾਉਣੀ ਹੈ।

ਹਰਿ = ਪਰਮੇਸ਼ਰ ਨੂੰ ਮਿਲਣੈ = ਪ੍ਰਾਪਤ ਕਰਨ ਕੀ = ਦੀ ਇਹ ਸੱਚੀ ਨੀਸਾਨੀ = ਪਹਿਚਾਣ ਹੈ॥੨॥

## ਮਿਟੇ ਜੰਜਾਲ; ਹੋਏ ਪ੍ਰਭ ਦਇਆਲ ॥ ਗੁਰ ਕਾ ਦਰਸਨੁ; ਦੇਖਿ ਨਿਹਾਲ ॥

ਜਿਸ ਦੀ ਭਾਉ-ਭਗਤੀ ਵੇਖ ਕੇ ਪ੍ਰਭ = ਪਰਮੇਸ਼ਰ ਜੀ ਦਇਆਲ = ਕ੍ਰਿਪਾਲੂ ਹੋਏ = ਹੋ ਗਏ ਹਨ, ਉਸ

ਦੇ ਜੰਮਣ ਮਰਣ, ਕਰਤਾ ਭੋਗਤਾ ਆਦਿ ਦੇ ਸਾਰੇ ਜੰਜਾਲ = ਬੰਧਨ ਮਿਟੇ = ਦੂਰ, ਨਵਿਰਤ ਹੋ ਗਏ ਹਨ। ਅਤੇ :

ਉਹ ਗੁਰਮੁਖ ਗੁਰ = ਸਤਿਗੁਰਾਂ ਕਾ = ਦਾ ਪਵਿੱਤ੍ਰ ਦਰਸਨੁ = ਦੀਦਾਰ ਦੇਖਿ = ਵੇਖ ਕੇ ਨਿਹਾਲ = ਅਨੰਦ ਦੇ ਸਹਿਤ ਹੋ ਗਿਆ ਹੈ **ਵਾ:** ਬੰਧਨਾਂ ਤੋਂ ਮੁਕਤ ਹੋ ਗਿਆ ਹੈ।

## ਪਰਾ ਪੂਰਬਲਾ ਕਰਮੁ; ਬਣਿ ਆਇਆ ॥
## ਹਰਿ ਕੇ ਗੁਣ; ਨਿਤ ਰਸਨਾ ਗਾਇਆ ॥੩॥

ਜਦ ਪਰਾ = ਉਤਕ੍ਰਿਸ਼ਟ ਭਾਵ ਵੱਡਾ ਪੂਰਬਲਾ = ਪਿਛਲੇ ਜਨਮ ਦਾ ਕੀਤਾ ਹੋਇਆ ਕੋਈ ਸ੍ਰੇਸ਼ਟ ਕਰਮ ਫਲ ਦੇਣ ਵਾਸਤੇ ਇਸ ਮਨੁੱਖਾ ਜਨਮ ਵਿਚ ਸਨਮੁਖ ਆਇਆ = ਆ ਬਣਿਆ।

ਤਦ ਹੀ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਨਿਤ = ਨਿਤਾਪ੍ਰਤੀ ਕੀਰਤਨ ਵਿਚ ਪਾ ਕੇ ਰਸਨਾ = ਜਿਹਵਾ ਨਾਲ ਗਾਇਆ = ਗਾਉਣਾ ਕੀਤਾ ॥੩॥

## ਹਰਿ ਕੇ ਸੰਤ; ਸਦਾ ਪਰਵਾਣੁ ॥ ਸੰਤ ਜਨਾ; ਮਸਤਕਿ ਨੀਸਾਣੁ ॥

ਹਰਿ = ਪਰਮੇਸ਼ਰ ਕੇ = ਦੇ ਪਿਆਰੇ ਸਾਸ ਗਿਰਾਸ ਨਾਮ ਜਪਣ ਵਾਲੇ ਸੰਤ = ਮਹਾਤਮਾ ਜਨ ਸਦਾ = ਹਮੇਸ਼ਾ ਹੀ ਵਾਹਿਗੁਰੂ ਦੇ ਦਰ ਉਤੇ ਪਰਵਾਣੁ = ਪ੍ਰਮਾਣਿਤ ਹਨ। ਕਿਉਂਕਿ :

ਸੰਤ = ਮਹਾਤਮਾ ਜਨਾਂ ਦੇ ਮਸਤਕਿ = ਮੱਥੇ ਉਤੇ ਨੀਸਾਣੁ = ਲੇਖ ਹੀ ਐਸੇ ਲਿਖੇ ਹਨ **ਵਾ:** ਮਹਾਤਮਾ ਜਨਾਂ ਦੇ ਅੰਤਹਕਰਣ ਰੂਪੀ ਮੱਥੇ ਵਿਚ ਪਰਮੇਸ਼ਰ ਨੀਸਾਣੁ = ਪ੍ਰਗਟ ਹੋ ਜਾਂਦਾ ਹੈ **ਵਾ:** ਜੇਕਰ ਮਸਤਕਿ = ਮੱਥੇ ਉਤੇ ਸ੍ਰੇਸ਼ਟ ਨੀਸਾਣੁ = ਲੇਖ ਲਿਖੇ ਹੋਣ ਤਾਂ ਹੀ ਪਰਮੇਸ਼ਰ ਦੇ ਪਿਆਰੇ ਸੰਤ ਜਨਾਂ ਨਾਲ ਮਿਲਾਪ ਹੁੰਦਾ ਹੈ।

## ਦਾਸ ਕੀ ਰੇਣੁ; ਪਾਏ ਜੇ ਕੋਇ ॥
## ਨਾਨਕ; ਤਿਸ ਕੀ ਪਰਮਗਤਿ ਹੋਇ ॥੪॥੩੫॥੪੬॥

ਐਸੇ ਪ੍ਰਭੂ ਦੇ ਦਾਸ = ਸੇਵਕਾਂ ਕੀ = ਦੀ ਚਰਨ ਰੇਣੁ = ਧੂੜੀ ਜੇ = ਜੇਕਰ ਕੋਇ = ਕੋਈ ਪਾਏ = ਪ੍ਰਾਪਤ ਕਰ ਲਵੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ = ਉਸ ਕੀ = ਦੀ ਪਰਮਗਤਿ = ਵੱਡੀ ਗਤੀ ਹੋਇ = ਹੁੰਦੀ ਹੈ ਭਾਵ ਉਸ ਨੂੰ ਕੈਵਲ ਮੋਖ ਦੀ ਪ੍ਰਾਪਤੀ ਹੋ ਜਾਂਦੀ ਹੈ ॥੪॥੩੫॥੪੬॥

## ਰਾਮਕਲੀ ਮਹਲਾ ੫ ॥

ਸਤਿਗੁਰੂ ਜੀ ਵੱਡੇ ਗੁਰੂ ਸਾਹਿਬਾਨਾਂ ਦੀ ਵਡਿਆਈ ਕਥਨ ਕਰਦੇ ਹੋਏ ਉਪਦੇਸ਼ ਦਿੰਦੇ ਹਨ।

## ਦਰਸਨ ਕਉ; ਜਾਈਐ ਕੁਰਬਾਨੁ ॥
## ਚਰਨ ਕਮਲ; ਹਿਰਦੈ ਧਰਿ ਧਿਆਨੁ ॥

ਹੇ ਭਾਈ! ਗੁਰਾਂ, ਪਰਮੇਸ਼ਰ ਕਉ = ਦੇ ਪਵਿੱਤ੍ਰ ਦਰਸਨ = ਦੀਦਾਰਾਂ ਤੋਂ ਕੁਰਬਾਨੁ = ਬਲਿਹਾਰ ਜਾਈਐ = ਜਾਣਾ ਕਰੀਏ। ਅਤੇ

ਹਿਰਦੈ = ਚਿੱਤ ਦੇ ਵਿਚ ਗੁਰਾਂ, ਪਰਮੇਸ਼ਰ ਦੇ ਚਰਨਾਂ ਕਮਲਾਂ ਦਾ ਧਿਆਨੁ = ਖ਼ਿਆਲ ਧਰਿ = ਧਰਨਾ ਕਰੀਏ।

## ਧੂਰਿ ਸੰਤਨ ਕੀ; ਮਸਤਕਿ ਲਾਇ ॥
## ਜਨਮ ਜਨਮ ਕੀ; ਦੁਰਮਤਿ ਮਲੁ ਜਾਇ ॥੧॥

ਸੰਤਨ = ਮਹਾਤਮਾ ਜਨਾਂ ਦੇ ਚਰਨਾਂ ਕੀ = ਦੀ ਧੂਰਿ = ਧੂੜ ਨੂੰ **ਵਾ:** ਮਹਾਤਮਾ ਜਨਾਂ ਦੇ ਹਿਰਦੇ ਵਿਚ ਵੱਸਦੇ ਹੋਏ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਧੂੜ ਨੂੰ ਆਪਣੇ ਮਸਤਕਿ = ਮੱਥੇ ਉਤੇ ਲਾਇ = ਲਾਉਣਾ ਕਰੀਏ।

ਫੇਰ ਜਨਮ ਜਨਮ = ਜਨਮਾਂ-ਜਨਮਾਂਤ੍ਰਾਂ ਕੀ = ਦੀ ਦੁਰਮਤਿ = ਖੋਟੀ ਮਤ ਰੂਪ ਮਲੁ = ਮੈਲ ਅੰਦਰੋਂ ਚਲੀ ਜਾਇ = ਜਾਵੇਗੀ ॥੧॥

## ਜਿਸੁ ਭੇਟਤ; ਮਿਟੈ ਅਭਿਮਾਨੁ ॥

ਜਿਸ ਗੁਰੂ ਦੇ ਨਾਲ ਭੇਟਤ = ਮਿਲਣੇ ਕਰਕੇ ਦਿਲ ਦਾ ਅਭਿਮਾਨ = ਹੰਕਾਰ ਮਿਟੈ = ਮਿਟ, ਨਵਿਰਤ ਹੋ ਜਾਵੇ।

## ਪਾਰਬ੍ਰਹਮੁ ਸਭੁ ਨਦਰੀ ਆਵੈ; ਕਰਿ ਕਿਰਪਾ ਪੂਰਨ ਭਗਵਾਨ ॥੧॥ਰਹਾਉ॥

ਫੇਰ ਪਾਰਬ੍ਰਹਮ (ਪਾਰ+ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮੁ = ਵਿਆਪਕ ਪਰਮੇਸ਼ਰ ਹੀ ਸਭੁ = ਸਾਰਿਆਂ ਵਿਚ ਨਦਰੀ = ਦ੍ਰਿਸ਼ਟੀ ਆਵੈ = ਆਉਂਦਾ ਹੈ, ਪਰੰਤੂ, ਪੂਰਾ ਗੁਰੂ ਪੂਰਨ = ਵਿਆਪਕ ਭਗਵਾਨ = ਪਰਮੇਸ਼ਰ ਦੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਹੀ ਪ੍ਰਾਪਤ ਹੁੰਦਾ ਹੈ **ਵਾ:** ਹੇ ਪੂਰਨ ਪਰਮੇਸ਼ਰ ਕਿਰਪਾ ਕਰਕੇ ਐਸੇ ਗੁਰਾਂ ਦੀ ਚਰਨ ਧੂੜੀ ਸਾਨੂੰ ਬਖ਼ਸ਼ ਦੇਣਾ ਕਰ ॥੧॥ਰਹਾਉ॥

## ਗੁਰ ਕੀ ਕੀਰਤਿ; ਜਪੀਐ ਹਰਿ ਨਾਉ ॥ ਗੁਰ ਕੀ ਭਗਤਿ; ਸਦਾ ਗੁਣ ਗਾਉ ॥

ਹੇ ਭਾਈ! ਗੁਰ = ਸਤਿਗੁਰਾਂ ਕੀ = ਦੀ ਕੀਰਤਿ = ਮਹਿਮਾ ਕਰਦਿਆਂ ਹਰਿ = ਪਰਮੇਸ਼ਰ ਦਾ ਨਾਉ = ਨਾਮ ਜਪੀਐ = ਚੇਤੇ ਕਰਨਾ ਚਾਹੀਦਾ ਹੈ **ਵਾ:** ਗੁਰਾਂ ਦੀ ਕੀਰਤਿ = ਮਹਿਮਾ ਬਾਬਤ ਬਚਨ ਕਥਨ ਕਰਿਆ ਕਰੋ ਤੇ ਸਤਿਗੁਰਾਂ ਦਾ ਦਿੱਤਾ ਹੋਇਆ ਪਰਮੇਸ਼ਰ ਦਾ ਨਾਮ ਅੰਮ੍ਰਿਤ ਜਪਣਾ ਕਰੋ।

ਗੁਰ = ਸਤਿਗੁਰਾਂ ਕੀ = ਦੀ ਸਿੱਖੀ ਕਮਾਉਣ ਰੂਪ ਭਗਤਿ = ਭਗਤੀ ਕਰਕੇ ਸਦਾ = ਹਮੇਸ਼ਾ ਪਰਮੇਸ਼ਰ ਦੇ ਗੁਣ ਗਾਉ = ਗਾਇਆ ਕਰੋ।

## ਗੁਰ ਕੀ ਸੁਰਤਿ; ਨਿਕਟਿ ਕਰਿ ਜਾਨੁ ॥ ਗੁਰ ਕਾ ਸਬਦੁ; ਸਤਿ ਕਰਿ ਮਾਨੁ ॥੨॥

ਗੁਰ = ਸਤਿਗੁਰਾਂ ਕੀ = ਦੀ ਸੁਰਤਿ = ਗਿਆਤ, ਸਿੱਖਿਆ ਦੁਆਰਾ ਸੱਚ ਸਰੂਪ ਨੂੰ ਨਿਕਟਿ = ਨਜ਼ਦੀਕ ਕਰਿ = ਕਰਕੇ ਜਾਨੁ = ਜਾਨਣਾ ਕਰੋ **ਵਾ:** ਗੁਰਾਂ ਦੀ ਸਿੱਖਿਆ ਦੁਆਰਾ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਕਰਕੇ ਪ੍ਰਭੂ ਨੂੰ ਸਦਾ ਨੇੜੇ ਜਾਨਣਾ ਕਰੋ।

ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਸਤਿ = ਸੱਚਾ ਕਰਿ = ਕਰਕੇ ਮਾਨੁ = ਮੰਨਣਾ ਕਰੋ ॥੨॥

## ਗੁਰ ਬਚਨੀ; ਸਮਸਰਿ ਸੁਖ ਦੂਖ ॥ ਕਦੇ ਨ ਬਿਆਪੈ; ਤ੍ਰਿਸਨਾ ਭੂਖ ॥

ਗੁਰ ਬਚਨੀ = ਸਤਿਗੁਰਾਂ ਦੇ ਵਾਕਾਂ ਨੂੰ ਕਮਾ ਕੇ ਦੂਖ = ਦੁਖ ਸੁਖ ਵਿਚ ਸਮਸਰਿ = ਇੱਕੋ ਜਿਹੀ, ਬਰਾਬਰ ਬਿਰਤੀ ਰੱਖਣਾ ਕਰੋ।

ਫੇਰ ਕਦੇ = ਕਦਾਚਿਤ ਵੀ ਰਸਾਂ ਕਸਾਂ ਦੇ ਭੋਗਾਂ ਦੀ ਤ੍ਰਿਸ਼ਨਾ ਤੇ ਪਦਾਰਥਾਂ, ਆਸਾ ਰੂਪ ਭੂਖ = ਭੁੱਖ ਨ = ਨਹੀਂ ਬਿਆਪੈ = ਲੱਗੇਗੀ।

## ਮਨਿ ਸੰਤੋਖੁ; ਸਬਦਿ ਗੁਰ ਰਾਜੇ ॥ ਜਪਿ ਗੋਬਿੰਦੁ; ਪੜਦੇ ਸਭਿ ਕਾਜੇ ॥੩॥

('ਰਾੱਜੇ' ਕੱਸ ਕੇ ਉਚਾਰਣ ਹੈ)

ਜਿਨ੍ਹਾਂ ਦੇ ਚਿੱਤ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਪਦਾਰਥਾਂ ਵੱਲੋਂ ਰਾਜੇ = ਤ੍ਰਿਪਤ ਹੋ ਗਏ ਹਨ, ਉਨ੍ਹਾਂ ਦੇ ਮਨਿ = ਚਿੱਤ ਸੰਤੋਖੁ = ਸਬਰ ਦੇ ਸਹਿਤ ਹੋ ਗਏ ਹਨ।

ਜਿਨ੍ਹਾਂ ਨੇ ਗੋਬਿੰਦੁ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਹੈ, ਉਨ੍ਹਾਂ ਦੇ ਪਰਮੇਸ਼ਰ ਨੇ ਸਭਿ = ਸਾਰੇ ਪੜਦੇ ਕਾਜੇ = ਢਕ, ਕੱਜ ਲਏ ਹਨ, ਭਾਵ ਉਨ੍ਹਾਂ ਦੇ ਸਾਰੇ ਔਗੁਣ ਮਿਟ ਗਏ ਹਨ ॥੩॥

## ਗੁਰੁ ਪਰਮੇਸਰੁ; ਗੁਰੁ ਗੋਵਿੰਦੁ ॥ ਗੁਰੁ ਦਾਤਾ; ਦਇਆਲ ਬਖਸਿੰਦੁ ॥

ਗੁਰੁ = ਸਤਿਗੁਰੂ ਸਾਹਿਬ ਜੀ ਪਰਮੇਸ਼ਰ ਰੂਪ ਹੈ ਤੇ ਗੋਬਿੰਦੁ = ਪਰਮੇਸ਼ਰ ਗੁਰੁ = ਸਤਿਗੁਰੂ ਰੂਪ ਹੈ।

ਗੁਰੁ = ਸਤਿਗੁਰੂ ਸਾਹਿਬ ਜੀ ਸਾਰੇ ਪਦਾਰਥਾਂ, ਨਾਮ, ਮੁਕਤੀ, ਬ੍ਰਹਮ ਗਿਆਨ ਆਦਿ ਦਾ ਦਾਤਾ ਹੈ, ਦਇਆਲ = ਦਇਆ ਦਾ ਘਰ ਹੈ, ਸਦਾ ਔਗੁਣਾਂ ਨੂੰ ਬਖਸਿੰਦੁ = ਬਖ਼ਸ਼ਣ ਵਾਲਾ ਹੈ।

## ਗੁਰ ਚਰਨੀ; ਜਾ ਕਾ ਮਨੁ ਲਾਗਾ ॥
## ਨਾਨਕ ਦਾਸ; ਤਿਸੁ ਪੂਰਨ ਭਾਗਾ ॥੪॥੩੬॥੪੭॥

ਐਸੇ ਗੁਰ = ਸਤਿਗੁਰੂ ਸਾਹਿਬ ਜੀ ਦੀ ਚਰਨੀ = ਚਰਨਾਂ ਕਮਲਾਂ ਵਿਚ ਜਾ = ਜਿਸ ਕਾ = ਦਾ ਮਨੁ = ਚਿੱਤ ਲਾਗਾ = ਲੱਗ ਗਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਦਾਸ = ਸੇਵਕ ਦੇ ਪੂਰਨ = ਪੂਰੇ, ਸ੍ਰੇਸ਼ਟ ਭਾਗਾ = ਕਰਮ ਹਨ **ਵਾ:** ਉਸ ਦੇ ਸ਼੍ਰੋਮਣੀ ਕਰਮ ਹਨ ॥੪॥੩੬॥੪੭॥

[ਅੰਗ ੮੯੮]

## ਰਾਮਕਲੀ ਮਹਲਾ ੫ ॥
## ਕਿਸੁ ਭਰਵਾਸੈ; ਬਿਚਰਹਿ ਭਵਨ ॥ ਮੂੜ ਮੁਗਧ; ਤੇਰਾ ਸੰਗੀ ਕਵਨ ॥

ਹੇ ਜੀਵ! ਤੂੰ ਕਿਸ = ਕੀਹਦੇ ਭਰਵਾਸੈ = ਭਰੋਸੇ ਕਰਕੇ ਭਵਨ = ਸੰਸਾਰ ਵਿਚ ਬਿਚਰਹਿ = ਵਿਚਰਦਾ, ਤੁਰਿਆ ਫਿਰਦਾ ਹੈਂ **ਵਾ:** ਪਰਾਏ ਦੇਵੀ ਦੇਵਤਿਆਂ ਦੇ ਭਵਨ = ਘਰ ਵਿਚ ਤੁਰਿਆ, ਮੱਥੇ ਟੇਕਦਾ ਫਿਰਦਾ ਹੈਂ।

ਹੇ ਸ਼ਾਸਤਰ ਗਿਆਨ ਤੋਂ ਹੀਣੇ ਮੂੜ = ਮੂਰਖ ਤੇ ਵਿਵਹਾਰਾਂ ਤੋਂ ਹੀਣੇ ਮੁਗਧ = ਬੇ-ਸਮਝ ਜੀਵ! ਤੇਰਾ ਪ੍ਰਲੋਕ ਵਿਚ ਕਵਨ = ਕੌਣ ਸੰਗੀ = ਸਾਥੀ ਹੋਵੇਗਾ ਭਾਵ ਇਸ ਦੁਨੀਆਂ ਵਿੱਚੋਂ ਤੇਰਾ ਕੋਈ ਵੀ ਸਾਥੀ ਨਹੀਂ ਹੋਵੇਗਾ।

## ਰਾਮੁ ਸੰਗੀ; ਤਿਸੁ ਗਤਿ ਨਹੀ ਜਾਨਹਿ ॥
## ਪੰਚ ਬਟਵਾਰੇ; ਸੇ ਮੀਤ ਕਰਿ ਮਾਨਹਿ ॥੧॥

ਹੇ ਜੀਵ! ਤੇਰਾ ਲੋਕ-ਪ੍ਰਲੋਕ ਵਿਚ ਕੇਵਲ ਰਾਮੁ = ਪਰਮੇਸ਼ਰ ਹੀ ਸੰਗੀ = ਸਾਥੀ ਹੈ, ਪਰ ਤੂੰ ਤਿਸੁ = ਉਸ ਦੀ ਗਤਿ = ਪ੍ਰਾਪਤੀ ਬਾਬਤ ਜਾਨਹਿ = ਜਾਣਦਾ ਨਹੀਂ ਹੈਂ।

ਜੋ ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰ ਬਟਵਾਰੇ = ਰਾਹ ਮਾਰ ਠੱਗ ਹਨ ਸੋ = ਉਨ੍ਹਾਂ ਨੂੰ ਤੂੰ ਮੀਤ = ਮਿੱਤਰ ਕਰਿ = ਕਰਕੇ ਮਾਨਹਿ = ਮੰਨਦਾ ਹੈਂ ॥੧॥

**ਸੋ ਘਰੁ ਸੇਵਿ; ਜਿਤੁ ਉਧਰਹਿ ਮੀਤ ॥**

ਹੇ ਮੀਤ = ਮਿੱਤਰਾ ! ਤੂੰ ਸੋ = ਉਸ ਗੁਰੂ ਸਾਹਿਬ ਜੀ ਦੀ ਸੰਗਤ **ਵਾ:** ਸਾਧ ਸੰਗਤ ਰੂਪੀ ਘਰ ਨੂੰ ਸੇਵਿ = ਸੇਵਨਾ ਕਰ, ਜਿਤੁ = ਜਿਸ ਦੇ ਸੇਵਨ ਕਰਕੇ ਤੂੰ ਸੰਸਾਰ-ਸਮੁੰਦ੍ਰ ਤੋਂ ਉਧਰਹਿ = ਉਧਰ, ਮੁਕਤ ਹੋ ਜਾਵੇਂ।

**ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ;**
**ਸਾਧਸੰਗਿ ਕਰਿ ਮਨ ਕੀ ਪ੍ਰੀਤਿ ॥੧॥ਰਹਾਉ॥**

ਦਿਨ ਰਾਤੀ = ਰਾਤ ਗੋਵਿੰਦ (ਗੋ+ਵਿੰਦ) ਗੋ = ਵੇਦਾਂ ਕਰਕੇ ਵਿੰਦ = ਜਾਨਣਯੋਗ ਪਰਮੇਸ਼ਰ ਦੇ ਗੁਣਾਂ ਨੂੰ ਰਵੀਅਹਿ = ਉਚਾਰਨਾ ਕਰ, ਅਤੇ ਸਾਧਸੰਗਿ = ਸ੍ਰੇਸ਼ਟ ਗੁਰਾਂ ਦੀ ਸੰਗਤ **ਵਾ:** ਸਤਸੰਗਤ ਦੇ ਨਾਲ ਮਨ = ਚਿੱਤ ਕੀ = ਦੀ ਪ੍ਰੀਤਿ = ਪ੍ਰੀਤੀ ਲਾਉਣਾ ਕਰ ॥੧॥ਰਹਾਉ॥

**ਜਨਮੁ ਬਿਹਾਨੋ; ਅਹੰਕਾਰਿ ਅਰੁ ਵਾਦਿ ॥ ਤ੍ਰਿਪਤਿ ਨ ਆਵੈ; ਬਿਖਿਆ ਸਾਦਿ ॥**

ਹੇ ਜੀਵ ! ਦੇਹ ਦੀ ਅਹੰਕਾਰਿ = ਹੰਗਤਾ ਅਰੁ = ਅਤੇ ਵਾਦਿ = ਝਗੜਾ ਕਰਦਿਆਂ ਤੇਰਾ ਮਨੁੱਖਾ ਜਨਮ ਬੇਅਰਥ ਹੀ ਬਿਹਾਨੋ = ਗੁਜ਼ਰ ਗਿਆ ਹੈ।

ਤੈਨੂੰ ਬਿਖਿਆ = ਵਿਸ਼ਿਆਂ ਦੇ ਸਾਦਿ = ਸੁਆਦ ਵਿਚ ਫਸੇ ਹੋਏ ਨੂੰ ਕਦੇ ਵੀ ਤ੍ਰਿਪਤਿ = ਰੱਜ ਨ = ਨਹੀਂ ਆਵੈ = ਆਉਂਦਾ।

**ਭਰਮਤ ਭਰਮਤ; ਮਹਾ ਦੁਖੁ ਪਾਇਆ ॥ ਤਰੀ ਨ ਜਾਈ; ਦੁਤਰ ਮਾਇਆ ॥੨॥**

ਪ੍ਰਤੱਖ **ਵਾ:** ਜੂਨਾਂ ਵਿਚ ਭਰਮਤ ਭਰਮਤ = ਭਰਮਦਿਆਂ ਭਰਮਦਿਆਂ ਤੂੰ ਮਹਾ = ਬੜਾ ਭਾਰੀ ਦੁਖੁ = ਕਸ਼ਟ ਪਾਇਆ = ਪਾਉਣਾ ਕੀਤਾ ਹੈ।

ਜੋ ਦੁਤਰ = ਕਠਨ ਮਾਇਆ ਪਰਬਲ ਹੈ, ਇਹ ਤੇਰੇ ਕੋਲੋਂ ਆਪਣੇ ਆਪ ਤਰੀ = ਪਾਰ ਨ = ਨਹੀਂ ਕੀਤੀ ਜਾਈ = ਜਾਣੀ ॥੨॥

**ਕਾਮਿ ਨ ਆਵੈ; ਸੁ ਕਾਰ ਕਮਾਵੈ ॥ ਆਪਿ ਬੀਜਿ; ਆਪੇ ਹੀ ਖਾਵੈ ॥**

ਜੋ ਕਰਮ ਪ੍ਰਲੋਕ ਵਿਚ ਕਾਮਿ = ਕੰਮ ਨ = ਨਹੀਂ ਆਵੈ = ਆਉਂਦੇ, ਸੁ = ਉਹ ਮੰਦ ਕਾਰ = ਕਰਮ ਤੂੰ ਕਮਾਵੈ = ਕਮਾਉਂਦਾ ਹੈਂ।

ਤੂੰ ਆਪਣੇ ਬੀਜੇ ਹੋਏ ਚੰਗੇ ਮੰਦੇ ਕਰਮਾਂ ਦਾ ਫਲ ਆਪੇ = ਆਪ ਹੀ ਖਾਵੈ = ਖਾਣਾ, ਭੋਗਣਾ ਕਰਦਾ ਹੈਂ।

**ਰਾਖਨ ਕਉ; ਦੂਸਰ ਨਹੀ ਕੋਇ ॥ ਤਉ ਨਿਸਤਰੈ; ਜਉ ਕਿਰਪਾ ਹੋਇ ॥੩॥**

ਹੇ ਭਾਈ ! ਪਰਮੇਸ਼ਰ ਤੋਂ ਬਗ਼ੈਰ ਰਾਖਨ = ਰੱਖਿਆ ਕਰਨ ਕਉ = ਵਾਸਤੇ ਹੋਰ ਦੂਸਰ = ਦੂਜਾ ਕੋਇ = ਕੋਈ ਵੀ ਨਹੀਂ ਹੈ।

ਜਉ = ਜਦ ਪਰਮੇਸ਼ਰ ਦੀ ਕਿਰਪਾ = ਦਇਆ ਦ੍ਰਿਸ਼ਟੀ ਹੋਇ = ਹੋਵੇ, ਤਉ = ਤਦ ਹੀ ਗੁਰਾਂ ਦੁਆਰਾ ਨਾਮ ਜਪ ਕੇ ਸੰਸਾਰ-ਸਮੁੰਦ੍ਰ ਤੋਂ ਨਿਸਤਰੈ = ਤਰਨਾ ਹੁੰਦਾ ਹੈ ॥੩॥

**ਪਤਿਤ ਪੁਨੀਤ; ਪ੍ਰਭ ਤੇਰੋ ਨਾਮੁ ॥ ਅਪਨੇ ਦਾਸ ਕਉ; ਕੀਜੈ ਦਾਨੁ ॥**

ਹੇ ਪ੍ਰਭ = ਪਰਮੇਸ਼ਰ ! ਤੇਰੋ = ਆਪ ਜੀ ਦਾ ਨਾਮ ਪਤਿਤ = ਪਾਪੀ ਪੁਰਖਾਂ ਨੂੰ ਪੁਨੀਤ = ਪਵਿੱਤ੍ਰ ਕਰਨ ਵਾਲਾ ਹੈ।

ਇਸ ਲਈ ਮੈਨੂੰ ਅਪਨੇ = ਆਪ ਦੇ ਦਾਸ = ਸੇਵਕ ਕਉ = ਨੂੰ ਆਪਣਾ ਨਾਮ ਦਾਨ ਬਖ਼ਸ਼ਣਾ ਕੀਜੈ = ਕਰੋ।

## ਕਰਿ ਕਿਰਪਾ ਪ੍ਰਭ; ਗਤਿ ਕਰਿ ਮੇਰੀ ॥
## ਸਰਣਿ ਗਹੀ; ਨਾਨਕ ਪ੍ਰਭ ਤੇਰੀ ॥੪॥੩੭॥੪੮॥

ਹੇ ਪ੍ਰਭ = ਪਰਮੇਸ਼ਰ! ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਮੇਰੀ ਗਤਿ = ਕਲਿਆਣ ਕਰਿ = ਕਰਨਾ ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ! ਮੈਂ ਇਕ ਤੇਰੀ = ਆਪ ਜੀ ਦੀ ਸਰਣਿ = ਓਟ ਗਹੀ = ਗ੍ਰਹਿਣ ਕੀਤੀ ਹੈ॥੪॥੩੭॥੪੮॥

## ਰਾਮਕਲੀ ਮਹਲਾ ੫ ॥
## ਇਹ ਲੋਕੇ; ਸੁਖੁ ਪਾਇਆ॥ ਨਹੀ ਭੇਟਤ; ਧਰਮਰਾਇਆ॥

ਜਿਨ੍ਹਾਂ ਨੇ ਸ਼ਾਂਤ ਆਤਮਾ ਵਾਲੇ ਗੁਰਾਂ, ਸੰਤਾਂ ਦੇ ਸੰਗ ਸਦਕਾ ਇਹ = ਇਸ ਲੋਕ ਵਿਚ ਆਤਮਿਕ ਸੁਖੁ = ਅਨੰਦ ਪਾਇਆ = ਪ੍ਰਾਪਤ ਕੀਤਾ ਹੈ।

ਉਨ੍ਹਾਂ ਨੂੰ ਮੁੜ ਕੇ ਪ੍ਰਲੋਕ ਵਿਚ ਧਰਮਰਾਇਆ = ਧਰਮ ਰਾਜੇ ਦੇ ਨਾਲ ਹਿਸਾਬ ਕਿਤਾਬ ਕਰਨ ਲਈ ਭੇਟਤ = ਮਿਲਣਾ ਨਹੀਂ ਪੈਂਦਾ।

## ਹਰਿ ਦਰਗਹ; ਸੋਭਾਵੰਤ॥ ਫੁਨਿ ਗਰਭਿ; ਨਾਹੀ ਬਸੰਤ ॥੧॥

ਉਹ ਹਰਿ = ਪਰਮੇਸ਼ਰ ਦੀ ਦਰਗਹ = ਨਿਆਏ ਸਭਾ **ਵਾ:** ਪਰਮੇਸ਼ਰ ਦੇ ਸਚਖੰਡ ਵਿਚ ਭਗਤੀ ਕਰਕੇ ਸੋਭਾਵੰਤ = ਸ਼ੋਭਾ ਵਾਲੇ ਹੋਣਗੇ।

ਫੁਨਿ = ਪੁਨਾ, ਫੇਰ ਉਨ੍ਹਾਂ ਨੂੰ ਮਾਤਾ ਦੇ ਗਰਭਿ = ਪੇਟ ਵਿਚ ਬਸੰਤ = ਵੱਸਣਾ ਨਾਹੀ = ਨਹੀਂ ਪਵੇਗਾ॥੧॥

## ਜਾਨੀ; ਸੰਤ ਕੀ ਮਿਤ੍ਰਾਈ॥

ਜਾਨੀ = ਜਾਨਣਾ ਕਰੋ, ਇਹ ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ **ਵਾ:** ਮਹਾਤਮਾ ਜਨਾਂ ਕੀ = ਦੀ ਮਿਤ੍ਰਾਈ = ਮਿੱਤਰਤਾਈ ਦਾ ਫਲ ਹੈ।

## ਕਰਿ ਕਿਰਪਾ ਦੀਨੋ ਹਰਿ ਨਾਮਾ; ਪੂਰਬਿ ਸੰਜੋਗਿ ਮਿਲਾਈ॥੧॥ਰਹਾਉ ॥

ਗੁਰਾਂ, ਸੰਤ ਜਨਾਂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਦੀਨੋ = ਦੇਣਾ ਕੀਤਾ ਹੈ ਪਰੰਤੂ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦੇ ਸੰਜੋਗਿ = ਸੰਬੰਧ, ਮੇਲ ਕਰਕੇ ਗੁਰਾਂ ਦੀ ਸੰਗਤ ਨਾਲ ਮਿਲਾਈ = ਮਿਲਾਪਤਾ ਹੁੰਦੀ ਹੈ॥੧॥ਰਹਾਉ॥

## ਗੁਰ ਕੈ ਚਰਣਿ; ਚਿਤੁ ਲਾਗਾ ॥ ਧੰਨਿ ਧੰਨਿ; ਸੰਜੋਗੁ ਸਭਾਗਾ॥

ਸਾਡਾ ਜਨਾਂ ਦਾ ਗੁਰ = ਸਤਿਗੁਰਾਂ ਕੈ = ਦੇ ਚਰਨਾਂ ਕਮਲਾਂ ਵਿਚ ਚਿਤੁ = ਮਨ ਲਾਗਾ = ਲੱਗ, ਜੁੜ ਗਿਆ ਹੈ। ਇਸ ਕਰਕੇ ਗੁਰਾਂ, ਸੰਤਾਂ ਦਾ ਸੰਜੋਗੁ = ਮੇਲ ਧੰਨਿ ਧੰਨਿ = ਧੰਨਤਾ ਦੇ ਯੋਗ ਹੈ ਤੇ ਸਭਾਗਾ = ਸ੍ਰੇਸ਼ਟ ਕਰਮਾਂ ਵਾਲਾ ਹੈ **ਵਾ:** ਉਹ ਸੰਜੋਗ ਕਰਮ ਧੰਨਤਾ ਦੇ ਯੋਗ ਤੇ ਸੁਭਾਗਾ ਹੈ **ਵਾ:** ਜਿਸ ਕਰਕੇ ਮੈਂ ਦਾਸ ਧੰਨਤਾ ਦੇ ਯੋਗ ਤੇ ਸ੍ਰੇਸ਼ਟ ਭਾਗਾਂ ਵਾਲਾ ਹੋਇਆ ਹਾਂ।

## ਸੰਤ ਕੀ ਧੂਰਿ; ਲਾਗੀ ਮੇਰੈ ਮਾਥੇ ॥ ਕਿਲਵਿਖ ਦੂਖ; ਸਗਲੇ ਮੇਰੇ ਲਾਥੇ ॥੨॥

ਸੰਤ = ਸ਼ਾਂਤ ਆਤਮਾ ਵਾਲੇ ਗੁਰਾਂ **ਵਾ:** ਸੰਤਾਂ ਮਹਾਤਮਾ ਕੀ = ਦੀ ਚਰਨ ਧੂਰਿ = ਧੂੜੀ ਮੇਰੇ ਮਾਥੇ = ਮੱਥੇ ਉੱਤੇ ਲਾਗੀ = ਲੱਗੀ ਹੈ।

ਇਸ ਕਰਕੇ ਕਿਲਵਿਖ = ਚਾਰ ਪ੍ਰਕਾਰ ਦੇ ਪਾਪ ਤੇ ਜੰਮਣ ਮਰਣ ਦੇ ਦੁੱਖ ਸਗਲੇ = ਸਾਰੇ ਮੇਰੇ ਲਾਥੇ, ਲਹਿ ਗਏ ਹਨ ॥੨॥

## ਸਾਧ ਕੀ; ਸਚੁ ਟਹਲ ਕਮਾਨੀ ॥ ਤਬ ਹੋਏ; ਮਨ ਸੁਧ ਪਰਾਨੀ ॥

ਹੇ ਜੀਵ! ਜਦ ਸਾਧ = ਸ੍ਰੇਸ਼ਟ ਗੁਰਾਂ ਕੀ = ਦੀ ਸਚੁ = ਸੱਚੀ ਭਗਤੀ ਰੂਪ ਟਹਲ = ਸੇਵਾ ਕਮਾਨੀ = ਕਮਾਉਣੀ ਕੀਤੀ। ਹੇ ਪਰਾਨੀ = ਪ੍ਰਾਣਾਧਾਰੀ ਜੀਵ! ਤਬ = ਤਦ ਮਹਾਰਾਜ ਦੀ ਕਿਰਪਾ ਨਾਲ ਮਨ ਆਦਿਕ ਸਾਰੇ ਇੰਦਰੇ ਸੁਧ = ਉੱਜਲ ਹੋਏ = ਹੋ ਗਏ।

## ਜਨ ਕਾ; ਸਫਲ ਦਰਸੁ ਡੀਠਾ ॥ ਨਾਮੁ ਪ੍ਰਭੂ ਕਾ; ਘਟਿ ਘਟਿ ਵੂਠਾ ॥੩॥

ਜਦ ਪ੍ਰਭੂ ਦੇ ਪਿਆਰੇ ਜਨ = ਦਾਸਾਂ ਕਾ = ਦਾ, ਸੰਤ ਜਨਾਂ ਦਾ ਦਰਸੁ = ਦੀਦਾਰ ਸਫਲ = ਸਹਿਤ ਗਿਆਨ ਰੂਪੀ ਫਲ ਦੇ ਡੀਠਾ = ਦੇਖਣਾ ਕੀਤਾ।

ਤਦ ਪ੍ਰਭੂ = ਪਰਮੇਸ਼ਰ ਕਾ = ਦਾ ਨਾਮੁ ਜਪਿਆ ਘਟਿ ਘਟਿ = ਘਟਾਂ ਘਟਾਂ ਵਿਚ ਵੂਠਾ = ਵੱਸਦਾ ਦਿਸ ਪਿਆ **ਵਾ:** ਜੋ ਪ੍ਰਭੂ ਘਟਾ ਘਟਾ ਵਿਚ ਮੌਜੂਦ ਹੈ, ਉਸ ਦਾ ਨਾਮ ਰਿਦੇ ਵਿਚ ਵੱਸ ਗਿਆ ਹੈ ॥੩॥

## ਮਿਟਾਨੇ; ਸਭਿ ਕਲਿ ਕਲੇਸ ॥ ਜਿਸ ਤੇ ਉਪਜੇ; ਤਿਸੁ ਮਹਿ ਪਰਵੇਸ ॥

ਸਭਿ = ਸਾਰੀ ਕਲਿ = ਕਲਪਨਾ ਤੇ ਰਾਗ, ਦ੍ਵੈਸ਼, ਅਵਿਦਿਆ, ਅਸਮਤਾ, ਅਭੀਨਿਵੇਸ਼ ਆਦਿ ਕਲੇਸ ਵੀ ਪਰਮੇਸ਼ਰ ਨੇ ਕਿਰਪਾ ਕਰਕੇ ਅੰਦਰੋਂ ਮਿਟਾਨੇ = ਮਿਟਾ ਦਿੱਤੇ ਹਨ।

ਜਿਸ ਵਾਹਿਗੁਰੂ ਤੇ = ਤੋਂ ਅਗਿਆਨ ਕਾਰਨ ਅਲਪੱਗ ਪੁਣੇ ਕਰਕੇ ਉਪਜੇ = ਪੈਦਾ ਹੋਏ ਸੀ, ਤਿਸੁ = ਉਸ ਵਾਹਿਗੁਰੂ ਮਹਿ = ਵਿਚ ਗਿਆਨ ਦੀ ਪ੍ਰਾਪਤੀ ਕਰਕੇ ਪਰਵੇਸ਼ = ਅਭੇਦ ਹੋ ਗਏ ਹਾਂ।

## ਪ੍ਰਗਟੇ; ਆਨੂਪ ਗੋੁਵਿੰਦ ॥ ਪ੍ਰਭ ਪੂਰੇ ਨਾਨਕ; ਬਖਸਿੰਦ ॥੪॥੩੮॥੪੯॥

ਜਿਸ ਹਿਰਦੇ ਵਿਚ ਜੀਵਪੁਣਾ ਮੰਨੀ ਬੈਠੇ ਸੀ, ਉਸ ਹਿਰਦੇ ਦੇ ਵਿਚ ਅਨੂਪ = ਉਪਮਾ ਤੋਂ ਰਹਿਤ ਗੋੁਵਿੰਦ = ਪਰਮੇਸ਼ਰ ਜੀ ਆਪ ਪ੍ਰਗਟੇ = ਸਾਖਿਆਤ ਹੋ ਗਏ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਮੇਰੇ ਪੂਰੇ = ਪੂਰਨ ਪ੍ਰਭ = ਪਰਮੇਸ਼ਰ ਜੀ ਔਗੁਣਾਂ ਦੇ ਬਖ਼ਸ਼ਿੰਦ = ਬਖ਼ਸ਼ਣ ਵਾਲੇ ਹਨ **ਵਾ:** ਬਖ਼ਸ਼ਿਸ਼ਾਂ ਦੇ ਕਰਨ ਵਾਲੇ ਹਨ ॥੪॥੩੮॥੪੯॥

## ਰਾਮਕਲੀ ਮਹਲਾ ੫ ॥

## ਗਊ ਕਉ; ਚਾਰੇ ਸਾਰਦੂਲੁ ॥

ਹੇ ਭਾਈ! ਜੇਕਰ ਪਰਮੇਸ਼ਰ ਚਾਹੇ ਤਾਂ ਗਊ = ਗਾਂ ਦੇ ਕਉ = ਤਾਈਂ ਸਾਰਦੂਲੁ[੧] = ਸ਼ੇਰ ਤੋਂ ਚਾਰੇ = ਚਰਾ

---

੧. ੨੧ ਝੋਟੀਆਂ ਜਿਤਨਾ ਬਲ ਇਕ ਸ਼ੇਰ ਵਿਚ ਹੁੰਦਾ ਹੈ, ਜਿਸ ਵਿਚ ੨੧ ਸ਼ੇਰਾਂ ਜਿਤਨਾ ਬਲ ਹੁੰਦਾ ਹੈ, ਉਹੀ ਕੇਹਰੀ ਸ਼ੇਰ ਹੁੰਦਾ ਹੈ, ੨੧ ਕੇਹਰੀ ਸ਼ੇਰਾਂ ਜਿਤਨਾ ਬਲ ਇਕ ਬੱਬਰ ਸ਼ੇਰ ਵਿਚ ਹੁੰਦਾ ਹੈ, ੨੧ ਬੱਬਰ ਸ਼ੇਰਾਂ ਜਿਤਨਾ ਬਲ ਇਕ ਸਾਰਦੂਲ ਵਿਚ ਹੁੰਦਾ ਹੈ।

ਲੈਣਾ ਕਰੇ। ਇਸ ਤੁਕ ਦੇ ਅਰਥ ਨੂੰ ਸਪੱਸ਼ਟ ਕਰਨ ਲਈ ਬਾਹਝ ਦ੍ਰਿਸ਼ਟਾਂਤ ਵਿਚ ਇਕ ਲੌਕਿਕ ਪ੍ਰਮਾਣ ਦਿੱਤਾ ਜਾ ਰਿਹਾ ਹੈ ਕਿਉਂਕਿ ਲੌਕਿਕ ਵਾਰਤਾ ਵਿਚ ਇਹ ਕਹਾਣੀਆਂ ਆਮ ਹੀ ਪ੍ਰਸਿੱਧ ਹਨ।

**ਸਾਖੀ—ਗਊ ਤੇ ਸ਼ੇਰ ਦੀ :** ਇਕ ਵਾਰ ਗਵਾਲਾ ਜੰਗਲ ਵਿਚ ਗਾਵਾਂ ਚਾਰ ਰਿਹਾ ਸੀ, ਉਨ੍ਹਾਂ ਗਾਵਾਂ ਦੇ ਨਾਲ ਇਕ ਨਵੀਂ ਸੂਈ ਹੋਈ ਬਹੁਲਾ ਨਾਮੇ ਗਊ ਵੀ ਚਰ ਰਹੀ ਸੀ, ਜਿਸ ਦਾ ਵੱਛਾ ਅਜੇ ਘਾਹ ਚਰਨ ਜੋਗਾ ਵੀ ਨਹੀਂ ਹੋਇਆ ਸੀ। ਉਸ ਸਮੇਂ ਜੰਗਲ ਵਿੱਚੋਂ ਇਕ ਸ਼ੇਰ ਆ ਕੇ ਗਰਜਿਆ, ਜਿਸ ਦੀ ਗਰਜ ਸੁਣ ਕੇ ਗਾਵਾਂ ਦੇ ਸਮੇਤ ਗਵਾਲਾ ਭੱਜ ਗਿਆ, ਪਰ ਇਹ ਬਹੁਲਾ ਨਾਮੇ ਗਾਂ ਕੋਲੋਂ ਭੱਜਿਆ ਨਾ ਗਿਆ। ਇਹ ਉਦਾਸ ਜਿਹੀ ਹੋ ਕੇ ਆਪ ਹੀ ਸ਼ੇਰ ਕੋਲ ਚਲੀ ਗਈ ਅਤੇ ਸ਼ੇਰ ਨੂੰ ਕਹਿਣ ਲੱਗੀ ਤੂੰ ਇਕ ਮਰਦ ਹੈਂ ਅਤੇ ਸ਼ਰਨ ਵਿਚ ਪਏ ਦੀ ਰੱਖਿਆ ਕਰਦਾ ਹੈਂ। ਇਸ ਲਈ ਮੇਰੀ ਰੱਖਿਆ ਕਰ। ਸ਼ੇਰ ਨੇ ਕਿਹਾ ਕਿ ਮੈਂ ਬਹੁਤ ਦਿਨਾਂ ਦਾ ਭੁੱਖਾ ਹਾਂ ਤੇ ਤੂੰ ਅੱਜ ਮੇਰੀ ਖ਼ੁਰਾਕ ਹੈਂ। ਇਸਨੇ ਕਿਹਾ ਕਿ ਫੇਰ ਮੈਨੂੰ ਆਪਣੇ ਵੱਛੇ ਨੂੰ ਦੁੱਧ ਚੁੰਘਾਅ ਲੈਣ ਦੇ, ਮੈਂ ਪ੍ਰਣ ਕਰਦੀ ਹਾਂ ਕਿ ਮੈਂ ਦੁੱਧ ਚੁੰਘਾਅ ਕਿ ਤੇਰੇ ਕੋਲ ਵਾਪਸ ਜ਼ਰੂਰ ਆਵਾਂਗੀ। ਸ਼ੇਰ ਨੇ ਕਿਹਾ ਕਿ ਇਸ ਪ੍ਰਕਾਰ ਦਾ ਪ੍ਰਣ ਕਰਕੇ ਤਾਂ ਫੇਰ ਹਰ ਕੋਈ ਚਲਿਆ ਜਾਇਆ ਕਰੇਗਾ। ਅੱਗੋਂ ਗਊ ਨੇ ਕਿਹਾ ਕਿ ਮੇਰਾ ਪ੍ਰਣ ਪੱਕਾ ਹੈ। ਸ਼ੇਰ ਨੇ ਉਸ ਉੱਪਰ ਭਰੋਸਾ ਕਰਕੇ ਉਸਨੂੰ ਭੇਜ ਦਿੱਤਾ ਅਤੇ ਆਪ ਉਥੇ ਹੀ ਉਸ ਦੀ ਉਡੀਕ ਵਿਚ ਬੈਠ ਗਿਆ। ਗਊ ਨੇ ਆ ਕੇ ਆਪਣੇ ਵੱਛੇ ਨੂੰ ਦੁੱਧ ਚੁੰਘਾਇਆ ਅਤੇ ਸਭ ਨੂੰ ਕਿਹਾ ਕਿ ਮੈਨੂੰ ਆਗਿਆ ਦੇਵੋ ਮੈਂ ਸ਼ੇਰ ਨਾਲ ਵਾਪਸ ਮੁੜ ਕੇ ਆਉਣ ਦਾ ਪ੍ਰਣ ਕਰਕੇ ਆਈ ਹਾਂ, ਤੁਸੀਂ ਮੇਰੇ ਬੱਚੇ ਦਾ ਖ਼ਿਆਲ ਰੱਖਣਾ। ਸਭ ਨੇ ਰੋਕਣ ਦੀ ਕੋਸ਼ਿਸ਼ ਕੀਤੀ ਪਰ ਗਾਈਂ ਨਾ ਰੁਕੀ ਤੇ ਉਹ ਸ਼ੇਰ ਕੋਲ ਪਹੁੰਚ ਗਈ। ਸ਼ੇਰ ਨੇ ਪ੍ਰਣ ਦੀ ਪੱਕੀ ਅਤੇ ਆਪਣੀ ਸ਼ਰਨ ਵਿਚ ਆਈ ਜਾਣ ਕੇ ਉਸਨੂੰ ਕਿਹਾ ਕਿ ਮੈਂ ਤੈਨੂੰ ਨਹੀਂ ਮਾਰਾਂਗਾ। ਤੂੰ ਨਿਰਭਉ ਹੋ ਕੇ ਇਥੇ ਜੰਗਲ ਵਿਚ ਵਿਚਰਨਾ ਕਰ, ਮੈਂ ਤੈਨੂੰ ਆਪ ਹਰਿਆਵਲਤਾ ਵਾਲੇ ਅਸਥਾਨਾਂ 'ਤੇ ਲੈ ਕੇ ਜਾਇਆ ਕਰਾਂਗਾ।

ਸੋ, ਇਸ ਪ੍ਰਕਾਰ ਇਸ ਲੌਕਿਕ ਵਾਰਤਾ ਅਨੁਸਾਰ ਇਕ ਸ਼ੇਰ ਗਾਈਂ ਨੂੰ ਚਾਰਦਾ ਰਿਹਾ ਸੀ।

## ਕਉਡੀ ਕਾ; ਲਖ ਹੂਆ ਮੂਲੁ ॥

ਜੇਕਰ ਪਰਮੇਸ਼ਰ ਚਾਹੇ ਤਾਂ ਕਉਡੀ ਕਾ = ਦਾ ਲੱਖਾਂ ਰੁਪਏ ਮੂਲੁ = ਮੁੱਲ ਹੂਆ = ਹੋ ਜਾਂਦਾ ਹੈ।

## ਬਕਰੀ ਕਉ; ਹਸਤੀ ਪ੍ਰਤਿਪਾਲੇ ॥

ਜੇਕਰ ਪਰਮੇਸ਼ਰ ਚਾਹੇ ਤਾਂ ਬੱਕਰੀ ਕਉ = ਨੂੰ ਹਸਤੀ = ਹਾਥੀ ਪ੍ਰਤਿਪਾਲੇ = ਪਾਲਣਾ ਕਰਦਾ ਹੈ।

**ਸਾਖੀ—ਬੱਕਰੀ ਤੇ ਹਾਥੀ ਦੀ :** ਇਕ ਅਯਾਲੀ ਜੰਗਲ ਵਿਚ ਬੱਕਰੀਆਂ ਚਾਰ ਰਿਹਾ ਸੀ, ਉਨ੍ਹਾਂ ਬੱਕਰੀਆਂ ਵਿਚ ਇਕ ਬਹੁਤ ਹੀ ਬਿਰਧ ਬੱਕਰੀ ਸੀ, ਜੋ ਇਕ ਪਾਸੇ ਹੋ ਕੇ ਲੰਮੇ ਪਈ ਹੋਈ ਸੀ। ਉਥੇ ਅਚਾਨਕ ਇਕ ਸ਼ੇਰ ਨਿਕਲ ਆਇਆ। ਸ਼ੇਰ ਨੂੰ ਦੇਖ ਕੇ ਅਯਾਲੀ ਤੇ ਬੱਕਰੀਆਂ ਸਭ ਭੱਜ ਗਏ। ਪਰ ਉਹ ਬਿਰਧ ਬੱਕਰੀ ਉਥੇ ਲੰਮੇ ਪਈ ਰਹੀ। ਸ਼ੇਰ ਨੂੰ ਵੇਖ ਕੇ ਉਹ ਡਿੱਗਦੀ ਢਹਿੰਦੀ ਸ਼ੇਰ ਦੇ ਪਾਸ ਆਈ ਅਤੇ ਉਸਦੇ ਪੈਰਾਂ ਉੱਪਰ ਡਿੱਗ ਪਈ। ਸ਼ੇਰ ਨੇ ਸ਼ਰਨ ਆਈ ਜਾਣ ਕੇ ਕਿਹਾ ਕਿ ਦੱਸ ਮੈਂ ਤੇਰੀ ਕੀ ਸੇਵਾ ਕਰਾਂ। ਅੱਗੋਂ ਬੱਕਰੀ ਨੇ ਕਿਹਾ ਕਿ ਮੈਂ ਬਹੁਤ ਬਿਰਧ ਹੋ ਗਈ ਹਾਂ, ਜਿਸ ਕਰਕੇ ਮੇਰੇ ਕੋਲੋਂ ਬ੍ਰਿਛਾਂ ਦੀਆਂ ਸਖ਼ਤ ਟਾਹਣੀਆਂ ਚੱਬੀਆਂ ਨਹੀਂ ਜਾਂਦੀਆਂ ਅਤੇ ਨਦੀ ਦਾ ਪਾਣੀ ਵੀ ਪੀਤਾ ਨਹੀਂ ਜਾਂਦਾ ਕਿਉਂਕਿ ਕਿਨਾਰਿਆਂ 'ਤੇ ਨਦੀ ਦਾ ਪਾਣੀ ਤੇਜ਼ ਚੱਲਦਾ ਹੈ ਅਤੇ ਨਦੀ ਦੇ ਵਿਚ ਮੈਂ ਜਾ ਨਹੀਂ ਸਕਦੀ। ਇਸ ਲਈ ਮੈਂ ਬਹੁਤ ਭੁੱਖੀ ਹੀ ਰਹਿੰਦੀ ਹਾਂ। ਉਸ ਵੇਲੇ ਸ਼ੇਰ ਬੱਕਰੀ ਨੂੰ ਨਾਲ ਲੈ ਕੇ ਹਾਥੀਆਂ ਦੇ ਝੁੰਡ ਪਾਸ ਗਿਆ। ਹਾਥੀ ਸ਼ੇਰ ਨੂੰ ਵੇਖ ਕੇ ਸਹਿਮ ਗਏ। ਸ਼ੇਰ ਨੇ ਕਿਹਾ ਕਿ ਤੁਸੀਂ ਡਰੋ ਨਾ। ਮੈਂ ਤੁਹਾਡੇ ਪਾਸ ਇਸ ਬੱਕਰੀ ਨੂੰ ਲੈ ਕੇ ਆਇਆ

ਹਾਂ ਜੋ ਬਿਰਧ ਹੋਣ ਕਰਕੇ ਭੁੱਖੀ ਪਿਆਸੀ ਹੈ, ਤੁਸੀਂ ਇਸਨੂੰ ਆਪਣੀ ਪਿੱਠ ਉੱਪਰ ਬਿਠਾ ਕੇ ਬ੍ਰਿੱਛਾਂ ਦੀਆਂ ਹਰੀਆਂ-ਹਰੀਆਂ ਕਰੁੰਬਲਾਂ ਖਵਾਇਆ ਕਰੋ ਅਤੇ ਨਦੀ ਦੇ ਵਿਚਕਾਰ ਲਿਜਾ ਕੇ ਪਾਣੀ ਪਿਲਾਇਆ ਕਰੋ। ਤਦੋਂ ਹਾਥੀਆਂ ਨੇ ਸ਼ੇਰ ਦੀ ਗੱਲ ਮੰਨ ਕੇ ਉਸ ਬੱਕਰੀ ਨੂੰ ਪਾਲਣਾ ਸ਼ੁਰੂ ਕੀਤਾ।

ਸੋ, ਇਸ ਪ੍ਰਕਾਰ ਹਾਥੀ ਬੱਕਰੀ ਦੀ ਪਾਲਣਾ ਕਰਦਾ ਸੀ।

## ਅਪਨਾ ਪ੍ਰਭੁ; ਨਦਰਿ ਨਿਹਾਲੇ ॥੧॥

ਅਪਨਾ = ਆਪ ਦਾ ਪ੍ਰਭੁ = ਵਾਹਿਗੁਰੂ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇ ਤਾਂ ਨਿਹਾਲੇ = ਅਨੰਦਿਤ, ਦੁੱਖਾਂ ਤੋਂ ਰਹਿਤ ਕਰ ਦਿੰਦਾ ਹੈ ॥੧॥

## ਕ੍ਰਿਪਾ ਨਿਧਾਨ; ਪ੍ਰੀਤਮ ਪ੍ਰਭ ਮੇਰੇ ॥
## ਬਰਨਿ ਨ ਸਾਕਉ; ਬਹੁ ਗੁਨ ਤੇਰੇ ॥੧॥ਰਹਾਉ॥

ਹੇ ਮੇਰੇ ਪ੍ਰੀਤਮ = ਪਿਆਰੇ **ਵਾ:** ਪਰਮ ਪ੍ਰੇਮ ਦੇ ਅਸਪਦ ਰੂਪ ਪਿਆਰੇ ਪ੍ਰਭ = ਪਰਮੇਸ਼ਰ ! ਤੂੰ ਕ੍ਰਿਪਾ = ਦਇਆ ਦਾ ਨਿਧਾਨ = ਖ਼ਜ਼ਾਨਾ ਹੈਂ। ਅਤੇ

ਤੇਰੇ ਵਿਚ ਬਹੁ = ਬਹੁਤੇ ਗੁਣ ਹਨ, ਮੈਂ ਤੇਰਾ ਇਕ ਵੀ ਗੁਣ ਬਰਨਿ = ਵਰਣਨ, ਕਥਨ ਨ = ਨਹੀਂ ਕਰ ਸਾਕਉ = ਸਕਦਾ ॥੧॥ਰਹਾਉ॥

## ਦੀਸਤ ਮਾਸੁ; ਨ ਖਾਇ ਬਿਲਾਈ ॥ ਮਹਾ ਕਸਾਬਿ; ਛੁਰੀ ਸਟਿ ਪਾਈ ॥

ਜੇਕਰ ਪਰਮੇਸ਼ਰ ਚਾਹੇ ਤਾਂ ਦੀਸਤ = ਦਿਸਦਾ ਹੋਇਆ ਚੂਹੇ ਆਦਿ ਦਾ ਮਾਸ ਬਿਲਾਈ = ਬਿੱਲੀ ਨ = ਨਹੀਂ ਖਾਇ = ਖਾਂਦੀ। ਅਰਥਾਤ ਕਲਕੱਤੇ ਵੱਲ ਐਸੀਆਂ ਬਿੱਲੀਆਂ ਵੇਖੀਆਂ ਜਾਂਦੀਆਂ ਹਨ ਕਿ ਉਹ ਮਾਸ ਨਹੀਂ ਖਾਂਦੀਆਂ, ਚੌਲ ਖਾਣਾ ਗਿੱਜੀਆਂ ਹੋਈਆਂ ਹਨ।

ਜਦ ਪਰਮੇਸ਼ਰ ਮੇਹਰ ਭਰੀ ਦ੍ਰਿਸ਼ਟੀ ਨਾਲ ਵੇਖਣਾ ਕਰਦਾ ਹੈ **ਵਾ:** ਜੇਕਰ ਚਾਹੇ ਤਾਂ ਮਹਾ = ਵੱਡੇ ਕਸਾਬਿ = ਕਸਾਈ ਸਧਨੇ ਵਰਗੇ ਨੂੰ ਛੁਰੀ ਸਟਿ = ਸੁੱਟਣਾ ਪਾਈ = ਪੈਂਦੀ ਹੈ।[੧]

## ਕਰਣਹਾਰ ਪ੍ਰਭੁ; ਹਿਰਦੈ ਵੂਠਾ ॥ ਫਾਥੀ ਮਛੁਲੀ ਕਾ; ਜਾਲਾ ਤੂਟਾ ॥੨॥

ਜਦ ਕਿਰਪਾ ਕਰਣਹਾਰ = ਕਰਨ ਵਾਲਾ ਪ੍ਰਭੁ = ਪਰਮੇਸ਼ਰ ਹਿਰਦੈ = ਚਿੱਤ ਵਿਚ ਵੂਠਾ = ਵੱਸ ਗਿਆ।

ਤਦ ਜਾਲ ਵਿਚ ਫਾਥੀ = ਫਸੀ ਹੋਈ ਮਛੁਲੀ = ਮੱਛੀ ਕਾ = ਦਾ ਜਾਲਾ = ਫਾਹਾ ਤੂਟਾ = ਟੁੱਟ ਗਿਆ ॥੨॥

**ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੀ (ਜਪਾਨ ਜਾਣ ਦੀ) :** ਜਿਵੇਂ ਜਦ ਗੁਰੂ ਨਾਨਕ ਦੇਵ ਸਾਹਿਬ ਜੀ ਦੇਸ਼ਾਂ-ਦਿਸ਼ਾਂਤਰਾਂ ਨੂੰ ਤਾਰਦੇ ਹੋਏ, ਜਪਾਨ ਦੀ ਧਰਤੀ 'ਤੇ ਜਾ ਕੇ ਸਮੁੰਦ੍ਰ ਦੇ ਕਿਨਾਰੇ ਬੈਠੇ ਸਨ, ਉਸ ਵਕਤ ਫੰਧਕ ਸਮੁੰਦ੍ਰ ਦੇ ਕਿਨਾਰੇ ਮੱਛੀਆਂ ਨੂੰ ਪਕੜਨ ਲਈ ਜਾਲ ਪਾਈ ਬੈਠੇ ਸਨ, ਉਸ ਜਾਲ ਵਿਚ ਕਾਫ਼ੀ ਮੱਛੀਆਂ ਫਸ ਗਈਆਂ ਸਨ, ਜਦ ਮੱਛੀਆਂ ਜਾਲ ਵਿਚ ਫਸ ਗਈਆਂ ਤਦ ਸਤਿਗੁਰਾਂ ਦੇ ਚਰਨਾਂ ਦੀਆਂ ਉਂਗਲਾਂ ਦੇ ਨਹੁੰਆਂ ਦੀ ਚਮਕ ਵੇਖ ਕੇ ਮੱਛੀਆਂ ਦਾ ਸਾਰਾ ਜਾਲ ਟੁੱਟ ਗਿਆ ਸੀ ਤੇ ਸਾਰੀਆਂ ਮੱਛੀਆਂ ਸਤਿਗੁਰਾਂ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਪਰੀਆਂ ਦਾ ਰੂਪ ਬਣ ਕੇ ਸਵਰਗ ਨੂੰ ਚਲੀਆਂ ਗਈਆਂ ਸਨ, ਇਹ ਉਪ੍ਰੋਕਤ ਗਾਥਾ ਜਪਾਨ ਦੇ ਵਿਚ ਕਾਫ਼ੀ ਮਸ਼ਹੂਰ ਹੈ।

---

੧. *ਨੋਟ:* ਇਸ ਤੁਕ ਉਤੇ ਸਧਨਾ ਭਗਤ ਜੀ ਦੀ ਸਾਖੀ ਪੜ੍ਹਨ ਲਈ ਬਿਲਾਵਲੁ ਰਾਗ ਦੇ "ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥" (ਅੰਗ ੮੫੮) 'ਤੇ ਹੈ।

# ਸੂਕੇ ਕਾਸਟ; ਹਰੇ ਚਲੂਲ ॥

ਜੇਕਰ ਪਰਮੇਸਰ ਚਾਹੇ ਤਾਂ ਸੂਕੇ = ਸੁੱਕੇ ਹੋਏ ਕਾਸਟ = ਕਾਠ ਵੀ ਚਲੂਲ = ਚੁਹ ਚੁਹੇ ਭਾਵ ਗਾੜ੍ਹੇ ਰੰਗ ਵਾਲੇ ਹਰੇ = ਹਰਿਆਵਲਤਾ ਦੇ ਸਹਿਤ ਹੋ ਜਾਂਦੇ ਹਨ।

**ਸਾਖੀ—ਮਾਧੋਦਾਸ ਜੀ ਦੀ :** ਭਾਈ ਮਾਧੋਦਾਸ ਜੀ ਕਸ਼ਮੀਰ ਵਿਚ ਗੁਰਮਤਿ ਦਾ ਪ੍ਰਚਾਰ ਕਰਿਆ ਕਰਦੇ ਸਨ। ਹਰ ਰੋਜ਼ ਸੰਗਤਾਂ ਨੂੰ ਕਥਾ ਸੁਣਾਇਆ ਕਰਦੇ ਸਨ। ਦੇਰ ਰਾਤ ਤਕ ਕਥਾ ਦਾ ਪ੍ਰਵਾਹ ਚੱਲਦਾ ਰਹਿੰਦਾ ਸੀ। ਇਕ ਰਾਤ ਚੋਰਾਂ ਨੇ ਕਿਸੇ ਦੇ ਘਰ ਵਿਚ ਚੋਰੀ ਕਰ ਲਈ ਅਤੇ ਉਸ ਨੇ ਰਾਜੇ ਪਾਸ ਜਾ ਕੇ ਫ਼ਰਿਆਦ ਕੀਤੀ। ਰਾਜੇ ਨੇ ਪੁਲਸ ਨੂੰ ਚੋਰ ਲੱਭਣ ਦਾ ਹੁਕਮ ਦਿੱਤਾ ਤੇ ਨਾਲ ਹੀ ਢੰਡੋਰਾ ਫਿਰਵਾ ਦਿੱਤਾ ਕਿ ਅੱਧੀ ਰਾਤ ਤੋਂ ਬਾਅਦ ਕੋਈ ਵੀ ਆਦਮੀ ਘਰ ਤੋਂ ਬਾਹਰ ਨਜ਼ਰ ਨਾ ਆਏ, ਐਸਾ ਕਰਨ ਵਾਲੇ ਨੂੰ ਸਜ਼ਾ-ਏ-ਮੌਤ ਦਿੱਤੀ ਜਾਵੇਗੀ। ਉਸ ਦਿਨ ਤੋਂ ਮਾਧੋਦਾਸ ਜੀ ਅੱਧੀ ਰਾਤ ਤੋਂ ਪਹਿਲਾਂ ਹੀ ਕਥਾ ਦੀ ਸਮਾਪਤੀ ਕਰਕੇ ਸੰਗਤਾਂ ਨੂੰ ਵਿਦਾ ਕਰ ਦਿੰਦੇ ਸਨ। ਇਕ ਰਾਤ ਨੂੰ ਐਸਾ ਪ੍ਰਸੰਗ ਚੱਲਿਆ ਕਿ ਭਾਈ ਸਾਹਿਬ ਜੀ ਨੂੰ ਸਮੇਂ ਦਾ ਖ਼ਿਆਲ ਹੀ ਨਾ ਰਿਹਾ ਤੇ ਸਾਰੀ ਸੰਗਤ ਸਮਾਂ ਉੱਤੇ ਹੁੰਦਾ ਵੇਖ ਕੇ ਡਰਦੀ ਮਾਰੀ ਉੱਠ ਕੇ ਚਲੀ ਗਈ। ਇਕ ਸ਼ਰਧਾਲੂ ਪੁਰਖ ਸਮਾਧੀ ਲਾ ਕੇ ਬੈਠਾ ਰਿਹਾ ਕਿਉਂਕਿ ਉਸ ਦਾ ਨਿਯਮ ਸੀ ਕਿ ਉਹ ਕਥਾ ਦੇ ਭੋਗ ਤੋਂ ਪਹਿਲਾਂ ਉੱਠਦਾ ਨਹੀਂ ਸੀ। ਜਦੋਂ ਉਹ ਲੜਕਾ ਦੇਰ ਰਾਤ ਨਾਲ ਘਰ ਵੱਲ ਚੱਲਿਆ ਤਾਂ ਰਾਜੇ ਦੇ ਸਿਪਾਹੀਆਂ ਨੇ ਹੁਕਮ ਦੀ ਉਲੰਘਣਾ ਵਿਚ ਫੜ ਲਿਆ ਤੇ ਦੂਸਰੇ ਦਿਨ ਰਾਜੇ ਸਾਹਮਣੇ ਪੇਸ਼ ਕੀਤਾ। ਰਾਜੇ ਨੇ ਉਸ ਦੇ ਪਰਿਵਾਰ ਨੂੰ ਬੁਲਾ ਕੇ ਉਸ ਦੇ ਗੁਨਾਹ ਬਾਰੇ ਦੱਸਿਆ ਤੇ ਸਭ ਨੂੰ ਕਿਹਾ ਕਿ ਇਸ ਨੂੰ ਹੁਣ ਦੰਡ ਮਿਲੇਗਾ। ਤੁਸੀਂ ਸਫ਼ਾਈ ਵਿਚ ਕੁਝ ਕਹਿਣਾ ਹੈ ਤਾਂ ਕਹੋ। ਸਭ ਤੋਂ ਪਹਿਲਾਂ ਮਾਤਾ ਪਿਤਾ ਨੇ ਕਿਹਾ ਕਿ ਮਹਾਰਾਜ! ਇਹ ਸਾਡਾ ਵੀ ਕਹਿਣਾ ਨਹੀਂ ਮੰਨਦਾ, ਜਿਵੇਂ ਆਪ ਜੀ ਦੀ ਮਰਜ਼ੀ ਹੋਵੇ, ਇਸ ਨੂੰ ਦੰਡ ਦਿਓ। ਇਸ ਵਿਚ ਸਾਡਾ ਕੋਈ ਕਸੂਰ ਨਹੀਂ ਹੈ। ਫਿਰ ਉਸ ਦੀ ਪਤਨੀ ਨੂੰ ਪੁੱਛਿਆ ਤਾਂ ਉਸ ਨੇ ਵੀ ਕਿਹਾ ਕਿ ਮਹਾਰਾਜ! ਇਸ ਦੀ ਗ਼ਲਤੀ ਵਿਚ ਮੇਰਾ ਕੋਈ ਕਸੂਰ ਨਹੀਂ ਹੈ। ਜੋ ਆਪ ਜੀ ਦੀ ਮਰਜ਼ੀ ਹੋਵੇ, ਇਸ ਨੂੰ ਸਜ਼ਾ ਦਿਓ। ਵੈਸੇ ਵੀ ਇਹ ਘਰ ਦੇ ਕੰਮ ਦਾ ਤਾਂ ਰਿਹਾ ਨਹੀਂ। ਫਿਰ ਬੱਚਿਆਂ ਨੇ ਵੀ ਰਾਜੇ ਦੇ ਪੁੱਛਣ 'ਤੇ ਇਹੋ ਕਿਹਾ ਕਿ ਮਹਾਰਾਜ! ਸਾਨੂੰ ਤਾਂ ਕਦੇ ਕੋਈ ਚੀਜ਼ ਲਿਆ ਕੇ ਨਹੀਂ ਦਿੰਦਾ। ਅਸੀਂ ਕੀ ਕਹਿ ਸਕਦੇ ਹਾਂ। ਆਪ ਜੀ ਦੀ ਮਰਜ਼ੀ ਹੈ। ਅਖ਼ੀਰ ਰਾਜੇ ਨੇ ਉਸ ਪੁਰਖ ਨੂੰ ਪੁੱਛਿਆ ਕਿ ਤੇਰਾ ਕੋਈ ਹੋਰ ਸੰਬੰਧੀ ਹੋਵੇ ਤਾਂ ਤੂੰ ਮਿਲ ਸਕਦਾ ਹੈਂ। ਤਾਂ ਉਸ ਨੇ ਭਾਈ ਮਾਧੋਦਾਸ ਜੀ ਨੂੰ ਮਿਲਣ ਦੀ ਇੱਛਾ ਪ੍ਰਗਟਾਈ ਤੇ ਰਾਜੇ ਨੇ ਆਦਮੀ ਭੇਜ ਕੇ ਮਾਧੋਦਾਸ ਨੂੰ ਬੁਲਾ ਕੇ ਪੁੱਛਿਆ ਕਿ ਇਹ ਪੁਰਖ ਤੁਹਾਡਾ ਕੀ ਲੱਗਦਾ ਹੈ। ਮਾਧੋਦਾਸ ਜੀ ਨੇ ਕਿਹਾ ਕਿ ਰਾਜਨ! ਆਪ ਨੇ ਸਵਾਲ ਹੀ ਉਲਟਾ ਕਰ ਦਿੱਤਾ ਹੈ, ਜਿਸ ਦਾ ਉੱਤਰ ਬੜਾ ਲੰਬਾ ਹੋ ਜਾਵੇਗਾ। ਤੁਸੀਂ ਪੁੱਛੋ ਕਿ ਇਹ ਮੇਰਾ ਕੀ ਨਹੀਂ ਲੱਗਦਾ? ਭਾਵ ਮੇਰੇ ਇਸ ਨਾਲ ਬਹੁਤ ਰਿਸ਼ਤੇ ਹਨ। ਇਹ ਸਤਸੰਗੀ ਹੈ, ਕਥਾ ਦਾ ਸਰੋਤਾ ਹੈ ਤੇ ਨਿਤਨੇਮੀ ਹੈ। ਗੁਰੂ ਦਾ ਪ੍ਰੇਮੀ ਹੈ, ਇਹ ਮੇਰੇ ਪੁੱਤਰ ਸਮਾਨ ਹੈ। ਹੋਰ ਤੁਸੀਂ ਕੀ ਪੁੱਛਣਾ ਚਾਹੁੰਦੇ ਹੋ? ਰਾਜੇ ਨੇ ਕਿਹਾ ਕਿ ਇਸ ਨੇ ਰਾਤ ਸਮੇਂ ਹੁਕਮ ਦੀ ਉਲੰਘਣਾ ਕੀਤੀ ਹੈ, ਇਸ ਲਈ ਇਹ ਸਜ਼ਾ ਦਾ ਹੱਕਦਾਰ ਹੈ। ਤਦ ਮਾਧੋਦਾਸ ਜੀ ਨੇ ਕਿਹਾ ਕਿ ਮਹਾਰਾਜ! ਸਮੇਂ ਦੀ ਉਲੰਘਣਾ ਵਿਚ ਇਸ ਦਾ ਕਸੂਰ ਨਹੀਂ ਹੈ। ਕਸੂਰ ਤਾਂ ਮੇਰਾ ਹੈ ਜੇਕਰ ਮੈਂ ਕਥਾ ਦਾ ਭੋਗ ਸਮੇਂ ਸਿਰ ਪਾ ਦਿੰਦਾ ਤਾਂ ਅੱਜ ਇਹ ਆਪ ਜੀ ਦੇ ਦਰਬਾਰ ਵਿਚ ਮੁਜਰਿਮ ਬਣ ਕੇ ਨਾ ਖੜਾ ਹੁੰਦਾ। ਇਸ ਲਈ ਤੁਸੀਂ ਇਸਨੂੰ ਛੱਡ ਦੇਣਾ ਕਰੋ। ਇਹ ਬੇਗੁਨਾਹ ਹੈ। ਜੇਕਰ ਸਜ਼ਾ ਦੇਣੀ ਹੀ ਹੈ ਤਾਂ ਮੈਨੂੰ ਸਜ਼ਾ ਦੇਵੋ ਕਿਉਂਕਿ ਸਮੇਂ ਦੀ ਉਲੰਘਣਾ ਮੇਰੇ ਕੋਲੋਂ ਹੋਈ ਹੈ। ਪਰ ਰਾਜੇ ਨੇ ਕਿਹਾ ਕਿ ਨਹੀਂ, ਜੋ ਪਕੜਿਆ ਗਿਆ ਹੈ, ਉਹੋ ਹੀ ਗੁਨਾਹਗਾਰ ਹੈ ਤੇ ਉਸੇ ਨੂੰ ਹੀ ਸਜ਼ਾ ਮਿਲੇਗੀ। ਰਾਜੇ ਨੇ ਉਸ ਨੂੰ ਸੂਲੀ ਉਤੇ ਚੜ੍ਹਾਉਣ ਦਾ ਹੁਕਮ ਦੇ ਦਿੱਤਾ ਤੇ ਸੁੱਕੇ ਲੱਕੜ

ਦੀ ਤਿੱਖੀ ਸੂਲੀ ਜ਼ਮੀਨ ਵਿਚ ਗੱਡੀ ਗਈ। ਜਦ ਉਸ ਨੂੰ ਪੇਟ ਪਰਨੇ ਉਸ ਉਪਰ ਪਾ ਕੇ ਭਾਰ ਦੇ ਕੇ ਸੂਲੀ ਚੜ੍ਹਾਉਣ ਲੱਗੇ ਤਾਂ ਉਸ ਸਮੇਂ ਮਾਧੋਦਾਸ ਨੇ ਸਤਿਗੁਰੂ ਸਾਹਿਬ ਦੇ ਚਰਨਾਂ ਦਾ ਧਿਆਨ ਧਰ ਕੇ ਅਰਦਾਸ ਕੀਤੀ ਕਿ ਇਸ ਬੇਗੁਨਾਹ ਨੂੰ ਬਚਾਉਣਾ ਕਰੋ। ਸਿੱਖ ਦੀ ਅਰਦਾਸ ਸੁਣੀ ਗਈ ਤੇ ਰੱਬੀ ਕ੍ਰਿਸ਼ਮਾ ਵਾਪਰਿਆ। ਉਹ ਲੱਕੜ ਦੀ ਸੂਲੀ ਹਰੀ ਹੋ ਗਈ ਤੇ ਸਾਰੇ ਹੈਰਾਨ ਹੋ ਗਏ। ਰਾਜਾ ਮਾਧੋਦਾਸ ਦੇ ਚਰਨੀਂ ਡਿੱਗ ਪਿਆ ਤੇ ਖਿਮਾ ਮੰਗੀ। ਉਸ ਪੁਰਖ ਨੂੰ ਛੱਡ ਦਿੱਤਾ ਗਿਆ। ਤਦ ਮਾਧੋਦਾਸ ਨੇ ਰਾਜੇ ਨੂੰ ਕਿਹਾ ਕਿ ਇਹ ਸਾਰੀ ਮੇਰੇ ਸਤਿਗੁਰੂ ਜੀ ਦੀ ਕਿਰਪਾ ਹੋਈ ਹੈ, ਇਉਂ ਸਤਿਗੁਰਾਂ ਦੀ ਕਿਰਪਾ ਸਦਕਾ ਸੁੱਕੀ ਹੋਈ ਲੱਕੜ ਵੀ ਹਰੀ ਭਰੀ ਹੋ ਗਈ ਸੀ।

## ਊਚੈ ਥਲਿ; ਫੂਲੇ ਕਮਲ ਅਨੂਪ ॥

ਜੇਕਰ ਪਰਮੇਸ਼ਰ ਚਾਹੇ ਤਾਂ ਊਚੈ = ਉੱਚੇ ਥਲਿ = ਖ਼ੁਸ਼ਕ ਥਾਵਾਂ ਉਤੇ ਅਨੂਪ = ਉਪਮਾ ਤੋਂ ਰਹਿਤ ਬੜੇ ਸੁੰਦਰ ਕਮਲ ਫੁੱਲ ਖਿੜ, ਪ੍ਰਫੁੱਲਤ ਹੋ ਜਾਂਦੇ ਹਨ।

## ਅਗਨਿ ਨਿਵਾਰੀ; ਸਤਿਗੁਰ ਦੇਵ ॥ ਸੇਵਕੁ; ਅਪਨੀ ਲਾਇਓ ਸੇਵ ॥੩॥

ਸਤਿਗੁਰੂ ਨਾਨਕ ਦੇਵ ਜੀ ਨੇ ਅਗਨਿ = ਅੱਗ ਨਿਵਾਰੀ = ਮੇਟ ਦਿੱਤੀ ਸੀ ਭਾਵ, ਜਦ ਸਤਿਗੁਰੂ ਨਾਨਕ ਦੇਵ ਜੀ ਅੱਚਲ ਵਟਾਲੇ ਗਏ ਸਨ ਤਦ ਇਕ ਕਾਰੀਗਰ ਸਿੱਖ ਨੂੰ ਸਤਿਗੁਰਾਂ ਦੀ ਕਿਰਪਾ ਸਦਕਾ ਅੱਗ ਸਾੜ ਨਹੀਂ ਸਕੀ ਸੀ। ਇਸੇ ਪ੍ਰਕਾਰ ਜਦ ਵੇਸ਼ਵਾ ਨੇ ਈਰਖਾ ਵੱਸ ਹੋ ਕੇ ਕਬੀਰ ਸਾਹਿਬ ਜੀ ਦੇ ਮੰਦਰ ਨੂੰ ਅੱਗ ਲਗਾ ਦਿੱਤੀ ਸੀ, ਤਦ ਉਹ ਅੱਗ ਪਰਮੇਸ਼ਰ ਜੀ ਨੇ ਕਿਰਪਾ ਕਰਕੇ ਨਵਿਰਤ ਕਰ ਦਿੱਤੀ ਸੀ।

ਸਤਿਗੁਰੂ ਜੀ ਨੇ ਸੇਵਕ = ਦਾਸ ਬਣਾ ਕੇ ਸਾਨੂੰ ਅਪਨੀ = ਆਪਦੀ ਪ੍ਰਤੱਖ **ਵਾ:** ਭਗਤੀ ਰੂਪ ਸੇਵ = ਟਹਿਲ ਵਿਚ ਲਾਇਓ = ਲਾਉਣਾ ਕੀਤਾ ਹੈ ॥੩॥

### ਦੂਜਾ ਅਰਥ

### ਗਊ ਕਉ; ਚਾਰੇ ਸਾਰਦੂਲੁ ॥

ਸ਼ੁੱਧ ਹੰਕਾਰ ਰੂਪੀ ਸਾਰਦੂਲੁ = ਸ਼ੇਰ **ਵਾ:** ਚੇਤਨ ਬ੍ਰਹਮ ਰੂਪੀ ਸ਼ੇਰ ਆਪ ਗੁਰਾਂ ਦੁਆਰਾ ਇੰਦ੍ਰੀਆਂ ਰੂਪੀ ਗਊਆਂ ਨੂੰ ਸਤਸੰਗਤ ਰੂਪੀ ਬਗ਼ੀਚੀ ਵਿਚ ਮੇਲ ਕੇ ਸ਼ੁਭ ਗੁਣਾਂ ਰੂਪੀ ਘਾਹ ਚੁਰਾਉਂਦਾ ਹੈ।

ਅਰਥਾਤ ਸਾਡੀਆਂ ਇੰਦ੍ਰੀਆਂ ਰੂਪ ਗਊਆਂ ਹਰ ਵਕਤ ਵਿਸ਼ੇ ਰੂਪ ਘਾਹ ਨੂੰ ਖਾ ਖਾ ਕੇ ਹਰ੍ਹਿਆ ਪਸੂ ਦੀ ਨਿਆਈਂ ਹੋ ਗਈਆਂ ਸਨ, ਜਦ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ ਤਦ ਚੇਤਨ ਬ੍ਰਹਮ ਰੂਪ ਸ਼ੇਰ ਨੇ ਇੰਦ੍ਰੀਆਂ ਰੂਪ ਗਊਆਂ ਨੂੰ ਸਤਸੰਗਤ ਰੂਪੀ ਬਗ਼ੀਚੀ ਵਿਚ ਮੇਲ ਕੇ ਸ਼ੁਭ ਗੁਣਾਂ ਰੂਪੀ ਘਾਹ ਚੁਰਾਉਣਾ ਕੀਤਾ।

### ਕਉਡੀ ਕਾ; ਲਖ ਹੂਆ ਮੂਲੁ ॥

ਇਹ ਜੀਵ ਅਲਪਗ ਹੋਣ ਕਾਰਨ ਜਾਂ ਮਾਇਆ ਵਿਚ ਲੱਗਣੇ ਕਰਕੇ ਕਉਡੀ ਮੁੱਲ ਦਾ ਸੀ, ਉਹ ਲੱਖਾਂ ਮੁੱਲ ਦਾ ਹੋ ਗਿਆ ਭਾਵ ਅਲੱਖ ਸਰੂਪ ਪਰਮੇਸ਼ਰ ਦਾ ਸਰੂਪ ਹੋ ਗਿਆ **ਵਾ:** ਕਉਡੀ ਮੁੱਲ ਵਾਲਾ ਜੀਵ ਮੂਲੁ = ਕਾਰਨ ਰੂਪ ਬ੍ਰਹਮ ਦੇ ਲਖ = ਲਖਣੇ, ਜਾਨਣੇ ਵਾਲਾ ਹੋ ਗਿਆ।

### ਬਕਰੀ ਕਉ; ਹਸਤੀ ਪ੍ਰਤਿਪਾਲੇ ॥

ਬਿਰਤੀ ਰੂਪ ਬੱਕਰੀ ਕਉ = ਨੂੰ ਸੁਧ ਮਨ ਰੂਪ ਹਾਥੀ ਪ੍ਰਤਿਪਾਲੇ = ਪਾਲਣਾ ਕਰਦਾ ਹੈ ਭਾਵ ਸ੍ਵੈ ਸਰੂਪ ਵਿਚ ਇਸਥਿਤ ਕਰਦਾ ਹੈ ਜਾਂ ਜੋ ਬਿਰਤੀ ਵਿਸ਼ੇਕਾਰ, ਸੰਸਾਰਾਕਾਰ ਸੀ, ਉਸ ਨੂੰ ਬ੍ਰਹਮਾਕਾਰ ਕਰਕੇ ਪਾਲਦਾ ਹੈ।

**ਅਪਨਾ ਪ੍ਰਭੁ; ਨਦਰਿ ਨਿਹਾਲੇ ॥੧॥**

ਜਿਸ ਉਤੇ ਆਪ ਦਾ ਪ੍ਰਭੁ = ਪਰਮੇਸ਼ਰ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹ ਸਭਨਾਂ ਵਿਚ ਨਦਰਿ = ਨਦਰੀ ਭਾਵ ਗਿਆਨ ਸਰੂਪ ਪਰਮੇਸ਼ਰ ਨੂੰ ਨਿਹਾਲੇ = ਵੇਖਦਾ ਹੈ ॥੧॥

**ਕ੍ਰਿਪਾ ਨਿਧਾਨ; ਪ੍ਰੀਤਮ ਪ੍ਰਭ ਮੇਰੇ ॥**

ਹੇ ਮੇਰੇ ਪ੍ਰੀਤਮ = ਪਿਆਰੇ ਪ੍ਰਭ = ਪਰਮੇਸ਼ਰ ! ਤੂੰ ਕਿਰਪਾ ਦਾ ਖ਼ਜ਼ਾਨਾ ਹੈਂ।

**ਬਰਨਿ ਨ ਸਾਕਉ; ਬਹੁ ਗੁਨ ਤੇਰੇ ॥੧॥ਰਹਾਉ॥**

ਤੇਰੇ = ਆਪ ਜੀ ਦੇ ਵਿਚ ਬਹੁਤ ਗੁਣ ਹਨ, ਮੈਂ ਇਕ ਵੀ ਗੁਣ ਆਪ ਜੀ ਦਾ ਕਥਨ ਨਹੀਂ ਕਰ ਸਕਦਾ ॥੧॥ਰਹਾਉ॥

**ਦੀਸਤ ਮਾਸੁ; ਨ ਖਾਇ ਬਿਲਾਈ ॥**

ਜੋ ਦੁਨੀਆਂ ਵਿਚ ਪਦਾਰਥਾਂ ਰੂਪੀ ਮਾਸ ਦੀਸਤ = ਦਿਸਦਾ ਹੈ, ਉਸ ਨੂੰ ਆਤਮ ਵਿਸ਼ੈਣੀ ਬੁੱਧ ਰੂਪ ਬਿੱਲੀ ਖਾਣਾ, ਧਾਰਨ ਨਹੀਂ ਕਰਦੀ ਭਾਵ ਪਦਾਰਥਾਂ ਨੂੰ ਮਿਥਿਆ ਨਿਸਚੇ ਕਰਦੀ ਹੈ।

**ਮਹਾ ਕਸਾਬਿ; ਛੁਰੀ ਸਟਿ ਪਾਈ ॥**

ਜੋ ਜਨਮਾਂ-ਜਨਮਾਂਤ੍ਰਾਂ ਦਾ ਵੈਰੀ ਮਹਾ = ਵੱਡਾ ਕ੍ਰੋਧ ਰੂਪੀ ਕਸਾਈ ਸੀ ਇਸ ਨੇ ਹਿੰਸਾ ਰੂਪ ਛੁਰੀ ਸੁੱਟ ਪਾਈ ਹੈ; ਭਾਵ ਜਿਹੜਾ ਕ੍ਰੋਧ ਸੀ ਉਸ ਦੇ ਖਿਮਾ ਵਿਚ ਆਉਣ ਕਰਕੇ ਤੇ ਦੈਵੀ ਸੰਪਦਾ ਨਾਲ ਵਾਹਿਗੁਰੂ ਦੀ ਪ੍ਰਾਪਤੀ ਹੋਈ ਹੈ।

**ਕਰਣਹਾਰ ਪ੍ਰਭੁ; ਹਿਰਦੈ ਵੂਠਾ ॥**

ਜਿਸ ਦੇ ਹਿਰਦੇ ਵਿਚ ਕਰਣਹਾਰ = ਜਗਤ ਨੂੰ ਪੈਦਾ ਕਰਨ ਵਾਲਾ ਪ੍ਰਭੁ = ਪਰਮੇਸ਼ਰ ਵੂਠਾ = ਵੱਸ ਗਿਆ ਹੈ।

**ਫਾਥੀ ਮਛੁਲੀ ਕਾ; ਜਾਲਾ ਤੂਟਾ ॥੨॥**

ਉਸ ਫਾਥੀ = ਫਸੀ ਹੋਈ ਜਿੰਦ ਰੂਪੀ ਮਛੁਲੀ = ਮੱਛੀ ਦਾ ਮੋਹ ਰੂਪੀ ਜਾਲਾ ਤੂਟਾ = ਟੁੱਟ ਗਿਆ ਹੈ। **ਵਾ:** ਮੋਹ ਵਿਚ ਫਸੀ ਹੋਈ ਜਿੰਦ ਰੂਪੀ ਮੱਛੀ ਦਾ ਕਾਲ ਰੂਪੀ ਫਾਹਾ ਟੁੱਟ ਗਿਆ ਹੈ ॥੨॥

**ਸੂਕੇ ਕਾਸਟ; ਹਰੇ ਚਲੂਲ ॥**

ਸੁੱਕੇ ਕਾਠ ਵਤ ਨਾਸਤਿਕਪੁਣੇ ਵਾਲਾ ਮਨ ਗੁਰਾਂ ਦੀ ਕਿਰਪਾ ਸਦਕਾ ਚੁਹ ਚੁਹੇ ਰੰਗਵਤ ਸ਼ੁਭ ਗੁਣਾਂ ਰੂਪੀ ਹਰਿਆਵਲਤਾ ਦੇ ਸਹਿਤ ਹਰਾ ਭਰਾ ਹੋ ਗਿਆ ਹੈ।

**ਊਚੈ ਥਲਿ; ਫੂਲੇ ਕਮਲ ਅਨੂਪ ॥**

ਉੱਚੇ ਥਲ ਭਾਵ ਖ਼ੁਸ਼ਕ ਅੰਤਹਕਰਣ **ਵਾ:** ਹੰਕਾਰ ਵਸ਼ਿਸ਼ਟ ਅੰਤਹਕਰਣ ਵਿਚ ਉਪਮਾ ਤੋਂ ਰਹਿਤ ਸ਼ੁਭ ਗੁਣਾਂ ਰੂਪੀ ਕਮਲ ਫੁੱਲ ਪ੍ਰਫੁੱਲਤ ਹੋ ਗਏ ਹਨ।

**ਅਗਨਿ ਨਿਵਾਰੀ; ਸਤਿਗੁਰ ਦੇਵ ॥**

ਸਤਿਗੁਰੂ ਨਾਨਕ ਦੇਵ ਜੀ ਨੇ ਕਿਰਪਾ ਕਰਕੇ ਮੇਰੇ, ਗੁਰਮੁਖ ਜਨਾਂ ਦੇ ਅੰਦਰੋਂ ਤ੍ਰਿਸ਼ਨਾ, ਕਾਲ, ਈਰਖਾ ਰੂਪੀ ਅੱਗ ਨਵਿਰਤ ਕਰ ਦਿੱਤੀ ਹੈ। ਅਤੇ

**ਸੇਵਕੁ ਅਪਨੀ; ਲਾਇਓ ਸੇਵ ॥੩॥**

ਸੇਵਕ ਨੂੰ ਆਪਦੀ ਭਾਉ-ਭਗਤੀ ਰੂਪ ਟਹਿਲ ਵਿਚ ਲਾਉਣਾ ਕੀਤਾ ਹੈ ॥੩॥

## ਅਕਿਰਤਘਣਾ ਕਾ; ਕਰੇ ਉਧਾਰੁ ॥ ਪ੍ਰਭੁ ਮੇਰਾ; ਹੈ ਸਦਾ ਦਇਆਰੁ ॥

ਅਕਿਰਤਘਣਾ = ਕੀਤੇ ਉਪਕਾਰ ਨੂੰ ਭੁਲਾਉਣ ਵਾਲੇ ਪੁਰਖ ਕਾ = ਦਾ ਵੀ ਪਰਮੇਸ਼ਰ ਉਧਾਰੁ = ਪਾਰ ਉਤਾਰਾ ਕਰੇ = ਕਰਦਾ ਹੈ।

ਮੇਰਾ ਪ੍ਰਭੁ = ਪਰਮੇਸ਼ਰ ਸਦਾ = ਹਮੇਸ਼ਾ ਹੀ ਦਇਆਰ = ਦਿਆਲੂ ਹੈ **ਵਾ:** ਦਇਆ ਦਾ ਘਰ ਹੈ।

## ਸੰਤ ਜਨਾ ਕਾ; ਸਦਾ ਸਹਾਈ ॥
## ਚਰਨ ਕਮਲ; ਨਾਨਕ ਸਰਣਾਈ ॥੪॥੩੯॥੫੦॥

ਸੰਤ = ਮਹਾਤਮਾ ਜਨਾਂ ਕਾ = ਦਾ ਪਰਮੇਸ਼ਰ ਸਦਾ = ਹਮੇਸ਼ਾ ਹੀ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਕ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਮੈਂ ਉਸ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਸਰਣਾਈ = ਓਟ ਗ੍ਰਹਿਣ ਕੀਤੀ ਹੈ ॥੪॥੩੯॥੫੦॥

[ਅੰਗ ੮੯੯]

## ਰਾਮਕਲੀ ਮਹਲਾ ੫ ॥
## ਪੰਚ ਸਿੰਘ; ਰਾਖੇ ਪ੍ਰਭਿ ਮਾਰਿ ॥ ਦਸ ਬਿਘਿਆੜੀ; ਲਈ ਨਿਵਾਰਿ ॥

ਉਸ ਪ੍ਰਭਿ = ਪਰਮੇਸ਼ਰ ਨੇ ਪੰਚ = ਪੰਜ ਕਾਮ ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਸਿੰਘ = ਸ਼ੇਰਾਂ ਨੂੰ ਮਾਰ ਕੇ ਸ਼ੁਭ ਗੁਣਾਂ ਨੂੰ ਰਾਖੇ = ਰੱਖਣਾ ਕੀਤਾ ਹੈ ਭਾਵ, ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਦੈਵੀ ਗੁਣਾਂ ਦੀ ਰੱਖਿਆ ਕੀਤੀ ਹੈ।

ਵਿਸ਼ੇ ਰੂਪ ਘਾਹ ਖਾਣ ਵਾਲੀਆਂ ਪੰਜੇ ਗਿਆਨ ਇੰਦ੍ਰੀਆਂ ਪੰਜੇ ਕਰਮ ਇੰਦ੍ਰੀਆਂ ਇਹ ਦਸ ਇੰਦ੍ਰੀਆਂ ਰੂਪ ਬਿਘਿਆੜੀਆਂ ਵੀ ਨਿਵਾਰਿ = ਨਵਿਰਤ ਕਰ ਲਈਆਂ ਹਨ।

## ਤੀਨਿ ਆਵਰਤ ਕੀ; ਚੂਕੀ ਘੇਰ ॥ ਸਾਧਸੰਗਿ; ਚੂਕੇ ਭੈ ਫੇਰ ॥੧॥

(‘ਆ-ਵਰਤ’ ਬੋਲੋ)

ਤੀਨਿ = ਤਿੰਨ ਗੁਣਾਂ ਰੂਪ ਆਵਰਤ = ਘੁੰਮਣਘੇਰੀ ਕੀ = ਦੀ ਘੇਰ = ਘੁਮੇਰੀ ਚੂਕੀ = ਚੁੱਕੀ, ਨਵਿਰਤ ਹੋ ਗਈ ਹੈ **ਵਾ:** ਤਿੰਨੇ ਗੁਣਾਂ **ਵਾ:** ਤਿੰਨੇ ਭੂਤ, ਭਵਿੱਖ, ਵਰਤਮਾਨ ਸਮਿਆਂ **ਵਾ:** ਤਿੰਨੇ ਜਾਗਰਤ, ਸੁਪਨ, ਸੁਖੋਪਤ **ਵਾ:** ਬਾਲ ਜਵਾਨੀ, ਬਿਰਧ ਅਵਸਥਾ ਰੂਪ ਆਵਰਤ = ਵਰਤਲਾਕਾਰ (ਗੋਲਾਕਾਰ) ਦੀ ਘੁੰਮਣਘੇਰੀ ਚੁੱਕੀ ਗਈ ਹੈ। ਅਤੇ

ਹੁਣ ਸਾਧਸੰਗਿ = ਸਤਸੰਗਤ ਦੇ ਕਰਨ ਕਰਕੇ ਸੱਤ ਪ੍ਰਕਾਰ ਦਾ ਭੈ = ਡਰ ਤੇ ਚੌਰਾਸੀ ਲੱਖ ਜੂਨੀਆਂ ਦੇ ਫੇਰ = ਘੇਰੇ (ਗੇੜੇ) ਚੂਕੇ = ਨਵਿਰਤ ਹੋ ਗਏ ਹਨ, ਭਾਵ ਜੰਮਣਾ ਮਰਨਾ ਮਿਟ ਗਿਆ ਹੈ ॥੧॥

## ਸਿਮਰਿ ਸਿਮਰਿ ਜੀਵਾ; ਗੋਵਿੰਦ ॥

ਜੋ ਗੋਵਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਪਰਮੇਸ਼ਰ ਹੈ, ਉਸ ਸਿਮਰਿ = ਸਿਮਰਨੇ ਯੋਗ ਪਰਮੇਸ਼ਰ ਨੂੰ ਸਿਮਰਿ = ਯਾਦ ਕਰਕੇ ਆਤਮਿਕ ਜੀਵਨ ਵੱਲ ਜੀਵਾ = ਜਿਉਂਦੇ ਹੋਈਦਾ ਹੈ।

## ਕਰਿ ਕਿਰਪਾ ਰਾਖਿਓ ਦਾਸੁ ਅਪਨਾ; ਸਦਾ ਸਦਾ ਸਾਚਾ ਬਖਸਿੰਦ ॥੧॥ਰਹਾਉ॥

ਉਸ ਪਰਮੇਸ਼ਰ ਨੇ ਕਿਰਪਾ = ਮੇਹਰ ਭਰੀ ਦ੍ਰਿਸ਼ਟੀ ਕਰਿ = ਕਰਕੇ ਅਪਨਾ = ਆਪ ਦਾ ਦਾਸੁ = ਸੇਵਕ

ਬਣਾ ਕੇ ਲੋਕ-ਪ੍ਰਲੋਕ ਵਿਚ ਰਾਖਿਓ = ਰੱਖਿਆ ਕੀਤੀ ਹੈ **ਵਾ:** ਜੰਮਣ ਮਰਨ **ਵਾ:** ਵਿਕਾਰਾਂ ਤੋਂ ਬਚਾ ਕੇ ਰੱਖਣਾ ਕੀਤਾ ਹੈ, ਜੋ ਸਾਚਾ = ਸੱਚਾ ਪਰਮੇਸ਼ਰ ਸਦਾ ਸਦਾ = ਹਮੇਸ਼ਾ ਹਮੇਸ਼ਾ ਬਖਸਿੰਦ = ਬਖ਼ਸ਼ਿਸ਼ਾਂ ਦੇ ਕਰਨ ਵਾਲਾ ਹੈ **ਵਾ:** ਜੋ ਪਰਮੇਸ਼ਰ ਸਦਾ ਸਦਾ ਔਗੁਣਾਂ ਦੇ ਬਖ਼ਸ਼ਣ ਵਾਲਾ ਹੈ ॥੧॥ਰਹਾਉ॥

## ਦਾਝਿ ਗਏ ਤ੍ਰਿਣ; ਪਾਪ ਸੁਮੇਰ ॥ ਜਪਿ ਜਪਿ ਨਾਮੁ; ਪੂਜੇ ਪ੍ਰਭ ਪੈਰ ॥

ਜੋ ਪਾਪ = ਗੁਨਾਹ ਸੁਮੇਰ ਪਰਬਤ ਵਾਂਗ ਅਟੱਲ ਪਏ ਸੀ, ਉਹ ਗੁਰਾਂ, ਪਰਮੇਸ਼ਰ ਦੀ ਕਿਰਪਾ ਸਦਕਾ ਤ੍ਰਿਣ = ਘਾਹ ਦੇ ਵਤ ਤਦੋਂ ਸਾਰੇ ਦਾਝਿ = ਸੜ ਗਏ।

ਜਦੋਂ ਪਰਮੇਸ਼ਰ ਦੇ ਨਾਮ ਨੂੰ ਜਪਿ ਜਪਿ = ਸਿਮਰ ਸਿਮਰ ਕੇ ਪ੍ਰਭ = ਪਰਮੇਸ਼ਰ ਦੇ ਪੈਰ =ਚਰਨਾਂ ਕਮਲਾਂ ਦਾ ਪੂਜੇ = ਪੂਜਣ ਕੀਤਾ **ਵਾ:** ਜਪਿ = ਜਪਣੇ ਯੋਗ ਪਰਮੇਸ਼ਰ ਦੇ ਨਾਮ ਨੂੰ ਜਪਣਾ ਕੀਤਾ ਤੇ ਪਰਮੇਸ਼ਰ ਦੇ ਚਰਨਾਂ ਕਮਲਾਂ ਨੂੰ ਪੂਜਣਾ ਕੀਤਾ।

## ਅਨਦ ਰੂਪ; ਪ੍ਰਗਟਿਓ ਸਭ ਥਾਨਿ ॥ ਪ੍ਰੇਮ ਭਗਤਿ; ਜੋਰੀ ਸੁਖ ਮਾਨਿ ॥੨॥

ਅਨਦ = ਸੁਖ ਰੂਪ = ਸਰੂਪ, ਪਰਮੇਸ਼ਰ ਨੂੰ ਸਭ = ਸਾਰਿਆਂ ਥਾਨਿ = ਥਾਵਾਂ ਵਿਚ ਪ੍ਰਗਟਿਓ = ਪਰਗਟ, ਪਰੀਪੂਰਨ ਜਾਣਿਆ ਹੈ। ਅਤੇ

ਪ੍ਰੇਮਾ ਭਗਤਿ = ਭਗਤੀ ਵਿਚ ਚਿੱਤ ਦੀ ਬਿਰਤੀ ਜੋਰੀ = ਜੋੜ ਕੇ ਸੁਖ = ਅਨੰਦ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਦੇ ਸੁਖ ਨੂੰ ਮਾਨਿ = ਮਾਣਿਆ ਹੈ ॥੨॥

## ਸਾਗਰੁ ਤਰਿਓ; ਬਾਛਰ ਖੋਜ ॥ ਖੇਦੁ ਨ ਪਾਇਓ; ਨਹ ਫੁਨਿ ਰੋਜ ॥

ਜਿਵੇਂ ਗਊ ਦੇ ਬਾਛਰ = ਵੱਛੇ ਦੇ ਖੋਜ = ਖੁਰ ਵਿਚ ਖੜੇ ਪਾਣੀ ਨੂੰ ਆਦਮੀ ਪਲਾਂਘ (ਕਦਮ) ਭਰ ਕੇ ਸੁਖੈਨ ਹੀ ਟੱਪ ਜਾਂਦਾ ਹੈ, ਤਿਵੇਂ ਮੈਂ ਸੰਸਾਰ ਸਾਗਰੁ = ਸਮੁੰਦ੍ਰ ਤੋਂ ਸੁਖੈਨ ਹੀ ਤਰਿਓ = ਤਰ ਗਿਆ ਹਾਂ।[੧]

**ਵਾ:** ਸੰਸਾਰ ਸਾਗਰ ਨੂੰ ਵੱਛੇ ਦੀ ਪੈੜ ਵਤ ਮਿਥਿਆ ਨਿਸਚੇ ਜਾਣ ਕੇ ਤਰ ਗਏ ਹਾਂ।

ਸੰਸਾਰ ਤੋਂ ਪਾਰ ਹੋਣ ਵਕਤ ਕੋਈ ਵੀ ਖੇਦੁ = ਦੁਖ ਨ = ਨਹੀਂ ਪਾਇਓ = ਪਾਉਣਾ ਕੀਤਾ **ਵਾ:** ਮੁੜ ਜੰਮਣ ਮਰਣ ਦਾ ਦੁੱਖ ਨਹੀਂ ਪਾਉਣਾ ਪਵੇਗਾ ਅਤੇ ਨਹ = ਨਾ ਹੀ ਫੁਨਿ = ਫੇਰ ਹਰ ਰੋਜ਼ ਰੋਣਾ ਪਵੇਗਾ।

## ਸਿੰਧੁ ਸਮਾਇਓ; ਘਟੁ ਕੇ ਮਾਹਿ ॥
## ਕਰਣਹਾਰ ਕਉ; ਕਿਛੁ ਅਚਰਜੁ ਨਾਹਿ ॥੩॥

ਪ੍ਰਤੱਖ ਸਿੰਧੁ ਸਮੁੰਦ੍ਰ ਅਗਸਤ ਮੁਨੀ ਦੇ ਸਰੀਰ ਰੂਪੀ ਘਟੁ = ਘੜੇ ਕੇ = ਦੇ ਮਾਹਿ = ਵਿਚ ਸਮਾਇਓ = ਸਮਾਅ ਗਿਆ ਸੀ।

**ਵਾ:** ਪ੍ਰਤੱਖ ਸਮੁੰਦ੍ਰ, **ਵਾ:** ਸੰਸਾਰ ਸਮੁੰਦਰ ਪਰਮੇਸ਼ਰ ਦੇ ਹੁਕਮ ਰੂਪੀ ਘੜੇ ਦੇ ਵਿਚ ਸਮਾਅ ਰਿਹਾ ਹੈ।

**ਵਾ:** ਜੋ ਪਰਮੇਸ਼ਰ ਸਮੁੰਦ੍ਰ ਦੀ ਨਿਆਈਂ ਸਮਾਅ, ਵਿਆਪਕ ਹੋ ਰਿਹਾ ਹੈ, ਉਹ ਪਰਮੇਸ਼ਰ ਗੁਰਮੁਖ ਜਨਾਂ ਦੇ ਹਿਰਦੇ ਵਿਚ ਗੁਰਾਂ ਦੀ ਕਿਰਪਾ ਕਰਕੇ ਪ੍ਰਗਟ ਹੋ ਆਇਆ ਹੈ।

ਕਰਣਹਾਰ = ਜਗਤ ਨੂੰ ਪੈਦਾ ਕਰਨ ਵਾਲੇ ਪਰਮੇਸ਼ਰ ਕਉ = ਨੂੰ ਕਿਛੁ ਵੀ ਅਚਰਜੁ = ਅਸਚਰਜ ਤਾਈਂ, ਹੈਰਾਨਗੀ ਨਾਹਿ = ਨਹੀਂ ਹੈ ॥੩॥

---

੧. ਜਿਵੇਂ ਮਹਾਰਾਜਾ ਰਣਜੀਤ ਸਿੰਘ ਜੀ ਅਟਕ ਦਰਿਆ ਤੋਂ ਸੁਖੈਨ ਤਰ ਗਏ ਸੀ ਤੇ ਹਨੂੰਮਾਨ ਪ੍ਰਤੱਖ ਸਮੁੰਦਰ ਤੋਂ ਸੁਖੈਨ ਪਾਰ ਹੋ ਗਿਆ ਸੀ।

## ਜਉ ਛੂਟਉ ; ਤਉ ਜਾਇ ਪਇਆਲ ॥ ਜਉ ਕਾਢਿਓ ; ਤਉ ਨਦਰਿ ਨਿਹਾਲ ॥

ਜਉ = ਜਦ ਜੀਵ ਸਾਧ ਸੰਗਤ, ਨਾਮ ਸਿਮਰਨ ਤੋਂ ਛੂਟਉ = ਛੁੱਟ ਜਾਂਦਾ ਹੈ ਭਾਵ ਸਾਧ ਸੰਗਤ ਨਹੀਂ ਕਰਦਾ ਜਾਂ ਨਾਮ ਨਹੀਂ ਜਪਦਾ, ਤਉ = ਤਦ ਪਇਆਲ = ਨਰਕ ਵਿਚ ਜਾਇ = ਜਾਂਦਾ ਹੈ **ਵਾ:** ਜਦ ਸਾਧਸੰਗਤ ਨੂੰ ਛੱਡ ਜਾਂਦਾ ਫੇਰ ਪਇਆਲ ਭਾਵ ਕੁਸੰਗਤ ਵਿਚ ਜਾ ਮਿਲਦਾ ਹੈ ਅਤੇ ਪਤਿਤ ਹੋ ਜਾਂਦਾ ਹੈ।

ਜਉ = ਜਦੋਂ ਪਰਮੇਸ਼ਰ ਸੰਸਾਰ-ਸਮੁੰਦ੍ਰ ਤੋਂ ਕਾਢਿਓ = ਕੱਢ ਕੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚਾ ਦਿੰਦਾ ਹੈ **ਵਾ:** ਜਦੋਂ ਨਰਕਾਂ ਵਿਚੋਂ ਕੱਢਦਾ ਹੈ, ਤਉ = ਤਦ ਮੇਹਰ ਭਰੀ ਨਦਰਿ = ਦ੍ਰਿਸ਼ਟੀ ਕਰਕੇ ਨਿਹਾਲ = ਪ੍ਰਸੰਨ, ਅਨੰਦਿਤ ਕਰ ਦਿੰਦਾ ਹੈ।

## ਪਾਪ ਪੁੰਨ; ਹਮਰੈ ਵਸਿ ਨਾਹਿ ॥
## ਰਸਕਿ ਰਸਕਿ; ਨਾਨਕ ਗੁਣ ਗਾਹਿ ॥੪॥੪੦॥੫੧॥

ਹੇ ਪਰਮੇਸ਼ਰ ! ਪਾਪ = ਭੈੜੇ ਕਰਮ ਦਾ ਤਿਆਗ ਕਰਨਾ ਤੇ ਪੁੰਨ = ਚੰਗੇ ਕਰਮ ਵਿਚ ਪ੍ਰਵਿਰਤ ਹੋਣਾ, ਅਲਪਗ ਹੋਣ ਕਾਰਨ ਇਹ ਹਮਰੈ = ਸਾਡੇ ਵਸਿ = ਅਧੀਨ ਨਾਹਿ = ਨਹੀਂ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਐਸੀ ਕਿਰਪਾ ਕਰੋ ਤਾਂ ਜੋ ਅਸੀਂ ਰਸਨਾ ਨੂੰ ਪ੍ਰੇਮ ਰਸ ਵਿਚ ਰਸਕਿ ਰਸਕਿ = ਰਸਾ ਰਸਾ ਕੇ **ਵਾ:** ਤੇਰੇ ਨਾਮ ਰਸ ਦੇ ਰਸੀਏ ਹੋ ਕੇ ਤੇਰੇ ਗੁਣਾਂ ਨੂੰ ਗਾਹਿ = ਗਾਉਂਦੇ ਰਹੀਏ **ਵਾ:** ਗੁਣਾਂ ਦੀ ਗਾਹਿ = ਜਗ੍ਹਾ ਬਣ ਜਾਈਏ **ਵਾ:** ਗੁਣ = ਵਿਸ਼ਿਆਂ ਨੂੰ ਗਾਹਿ = ਦਬਾ ਲੈਣਾ ਕਰੀਏ ॥੪॥੪੦॥੫੧॥

## ਰਾਮਕਲੀ ਮਹਲਾ ੫ ॥
## ਨਾ ਤਨੁ ਤੇਰਾ; ਨਾ ਮਨੁ ਤੋਹਿ ॥ ਮਾਇਆ ਮੋਹਿ; ਬਿਆਪਿਆ ਧੋਹਿ ॥

ਹੇ ਜੀਵ ! ਨਾ ਤੇਰਾ ਤਨੁ = ਸਥੂਲ ਸਰੀਰ ਹੈ, ਕਿਉਂਕਿ ਤੇਰਾ ਸਥੂਲ ਸਰੀਰ ਮਾਤਾ ਪਿਤਾ ਦੇ ਸੰਬੰਧ ਕਰਕੇ ਰਕਤ ਬੀਜ ਤੇ ਹੱਡ ਚੰਮ ਦਾ ਬਣਿਆ ਹੋਇਆ ਹੈ ਅਤੇ ਨਾ ਹੀ ਤੋਹਿ = ਤੇਰਾ ਸੰਕਲਪਾਂ ਦੀ ਪੰਡ ਮਨੁ = ਸੂਖਮ ਸਰੀਰ ਹੈ।

ਤੂੰ ਮਾਇਆ ਦੇ ਮੋਹ ਕਰਕੇ ਧੋਹਿ = ਛਲ ਵਾਲੇ ਸੁਭਾਅ ਵਿਚ ਬਿਆਪਿਆ = ਵਿਆਪ ਰਿਹਾ ਹੈਂ **ਵਾ:** ਤੂੰ ਮਾਇਆ ਦੇ ਮੋਹ ਵਿਚ ਬਿਆਪਿਆ = ਲੱਗਿਆ ਹੋਇਆ ਹੈਂ, ਇਸ ਕਰਕੇ ਤੂੰ ਧੋਹਿ = ਛਲ, ਕਪਟੀ ਸੁਭਾਅ ਵਾਲਾ ਹੋ ਰਿਹਾ ਹੈਂ।

**ਵਾ:** ਤੂੰ ਧੋਹਿ = ਧੋਖੇ ਵਾਲੀ, ਛਲ ਕਰਨ ਵਾਲੀ ਮਾਇਆ ਦੇ ਮੋਹ ਵਿਚ ਲੱਗਿਆ ਹੋਇਆ ਹੈਂ।

## ਕੁਦਮ ਕਰੈ; ਗਾਡਰ ਜਿਉ ਛੇਲ ॥ ਅਚਿੰਤੁ ਜਾਲੁ ਕਾਲੁ; ਚਕ੍ਰੁ ਪੇਲ ॥੧॥

ਜਿਉ = ਜਿਵੇਂ ਗਾਡਰ = ਭੇਡ ਤੇ ਛੇਲ = ਲੇਲਾ ਆਪਸ ਵਿਚ ਮਿਲ ਕੇ ਕੁਦਮ = ਕਲੋਲ ਕਰੈ = ਕਰਦੇ ਹਨ।

**ਵਾ:** ਜਿਵੇਂ ਕਸਾਈ ਲੋਕ ਭੇਡੂ ਤੇ ਬੱਕਰੇ ਨੂੰ ਵਗ ਵਿਚ ਛੱਡ ਦਿੰਦੇ ਹਨ ਕਿ ਜਦ ਇਹ ਕੁੱਦਣਾ ਕਰਨਗੇ, ਤਦ ਇਨ੍ਹਾਂ ਦਾ ਮਾਸ ਵੱਧ ਜਾਵੇਗਾ। ਅਤੇ

ਇਸੇ ਪ੍ਰਕਾਰ ਹੇ ਜੀਵ ! ਤੈਨੂੰ ਕਾਲ ਰੂਪੀ ਸ਼ਿਕਾਰੀ ਨੇ ਵਿਸ਼ੇ ਰੂਪੀ ਵੱਗ ਵਿਚ ਛੱਡ ਦਿੱਤਾ। ਇਨ੍ਹਾਂ ਵਿਸ਼ਿਆਂ ਦੇ ਅਨੰਦ ਨੂੰ ਤੂੰ ਮਾਨਣਾ ਕਰਦਾ ਹੈਂ।

ਪਰ ਇਕ ਦਿਨ ਅਚਿੰਤੁ = ਅਚਾਨਕ ਹੀ ਤੇਰੇ ਉੱਤੇ ਕਾਲ ਨੇ ਜਾਲ ਰੂਪੀ ਚੱਕਰ ਪੇਲ = ਪਾ ਲੈਣਾ ਹੈ।

ਹੇ ਜੀਵ ! ਜਿਵੇਂ ਭੇਡ ਤੇ ਲੇਲਾ ਆਪਸ ਵਿਚ ਮਿਲ ਕੇ ਕਲੋਲ ਕਰਦੇ ਹਨ, ਤਿਵੇਂ ਤੂੰ ਭੇਡ ਤੇ ਛੇਲੇ ਦੀ ਨਿਆਈਂ ਖੋਟਾ ਉੱਦਮ ਕਰਦਾ ਹੈਂ, ਭੇਡ ਤੇ ਛੇਲਾ ਦੋਨੋਂ ਕੁੱਦਦੇ ਹੋਏ ਇਹ ਜਾਣਦੇ ਨਹੀਂ ਹਨ ਕਿ ਕਿਸ ਵਕਤ ਕਸਾਈ ਨੇ ਛੁਰੀ ਚਲਾ ਦੇਣੀ ਹੈ ਅਤੇ ਅਚਾਨਕ ਹੀ ਕਾਲ ਦਾ ਜਾਲ ਰੂਪੀ ਚੱਕਰ **ਵਾ:** ਕਾਲ ਰੂਪੀ ਚੱਕਰ ਪੇਲ = ਪੈ ਜਾਣਾ ਹੈ **ਵਾ:** ਕਾਲ ਰੂਪੀ ਸ਼ਿਕਾਰੀ ਨੇ ਮੌਤ ਰੂਪੀ ਜਾਲ ਨਾਲ ਪੇਲ = ਦਬਾ ਲੈਣਾ ਹੈ ॥੧॥

## ਹਰਿ ਚਰਨ ਕਮਲ ਸਰਨਾਇ; ਮਨਾ ॥

ਹੇ ਮੇਰਾ ਮਨਾਂ ! ਤੂੰ ਹਰਿ = ਪਰਮੇਸ਼ਰ ਦੇ ਪੂਜਨੀਕ ਚਰਨਾਂ ਕਮਲਾਂ ਦੀ ਸਰਨਾਇ = ਸ਼ਰਨ ਵਿਚ ਪੈਣਾ ਕਰ। ਅਤੇ

## ਰਾਮ ਨਾਮੁ ਜਪਿ ਸੰਗਿ ਸਹਾਈ;
## ਗੁਰਮੁਖਿ ਪਾਵਹਿ ਸਾਚੁ ਧਨਾ ॥੧॥ਰਹਾਉ॥

ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਿ = ਸਿਮਰਿਆ ਕਰ, ਜੋ ਤੇਰਾ ਇਸ ਲੋਕ ਵਿਚ ਵੀ ਸੰਗਿ = ਸੰਗੀ ਹੈ ਤੇ ਤੇਰੀ ਪ੍ਰਲੋਕ ਵਿਚ ਵੀ ਸਹਾਈ = ਸਹਾਇਤਾ ਕਰੇਗਾ, ਅਤੇ ਗੁਰਮੁਖਤਾਈ ਵਾਲਾ ਜੀਵਨ ਬਣਾਉਣਾ ਕਰ, ਫੇਰ ਤੂੰ ਸਾਚੁ = ਸੱਚਾ ਬ੍ਰਹਮਾਨੰਦ, ਆਤਮਾਨੰਦ ਰੂਪੀ ਧਨਾ = ਧਨ ਪਾਵਹਿ = ਪ੍ਰਾਪਤ ਕਰ ਲਵੇਂਗਾ ॥੧॥ਰਹਾਉ॥

## ਊਨੇ ਕਾਜ; ਨ ਹੋਵਤ ਪੂਰੇ ॥ ਕਾਮਿ ਕ੍ਰੋਧਿ ਮਦਿ; ਸਦ ਹੀ ਝੂਰੇ ॥

ਸੰਸਾਰੀ ਮਾਇਆ ਦੇ ਕਾਜ = ਕਾਰਜ ਊਨੇ = ਅਧੂਰੇ ਹੀ ਰਹਿੰਦੇ ਹਨ, ਕਦੇ ਵੀ ਪੂਰੇ = ਪੂਰਨ ਨ = ਨਹੀਂ ਹੋਵਤ = ਹੁੰਦੇ।

ਕਾਮਿ = ਮੰਦ ਵਾਸ਼ਨਾ ਵਾਲਾ, ਕ੍ਰੋਧਿ = ਤੀਖਣ ਬਿਰਤੀ ਵਾਲਾ ਤੇ ਮਦਿ = ਹੰਕਾਰੀ ਪੁਰਖ **ਵਾ:** ਮਦਿ = ਨਸ਼ੇੜੀ, ਸ਼ਰਾਬੀ ਪੁਰਖ ਸਦ = ਹਮੇਸ਼ਾਂ ਹੀ ਝੂਰੇ = ਝੋਰਿਆਂ ਵਿਚ ਪਿਆ ਰਹਿੰਦਾ ਹੈ।

## ਕਰੈ ਬਿਕਾਰ; ਜੀਅਰੇ ਕੈ ਤਾਈ ॥ ਗਾਫਲ ਸੰਗਿ; ਨ ਤਸੂਆ ਜਾਈ ॥੨॥

ਹੇ ਪ੍ਰਾਣੀ ! ਤੂੰ ਆਪਣੇ ਜੀਅਰੇ = ਜੀਵ ਨੂੰ ਪ੍ਰਸੰਨ ਕਰਨ ਕੈ = ਦੇ ਤਾਈ = ਵਾਸਤੇ ਬਿਕਾਰ = ਖੋਟੇ ਕਰਮਾਂ ਨੂੰ ਕਮਾਉਣਾ ਕਰੈ = ਕਰਦਾ ਹੈਂ, ਭਾਵ ਵਿਕਾਰਾਂ ਨੂੰ ਭੋਗਣਾ ਕਰਦਾ ਹੈਂ।

ਹੇ ਗਾਫਲ = ਬੇਖ਼ਬਰ, ਪ੍ਰਮਾਦੀ ਜੀਵ ! ਤੇਰੇ ਸੰਗਿ = ਨਾਲ ਤਸੂਆ = ਦੋ ਸੂਤ ਮਾਤ੍ਰ ਵੀ ਪਦਾਰਥਾਂ ਨੇ ਨ = ਨਹੀਂ ਜਾਈ = ਜਾਣਾ ॥੨॥

***ਨੋਟ :*** ਇਮਾਰਤੀ ਕਾਰੀਗਰ ਗਜ਼ ਦੇ ਚੌਵੀਵੇਂ ਹਿੱਸੇ ਨੂੰ 'ਤਸੂ' ਕਹਿੰਦੇ ਹਨ।

## ਧਰਤ ਧੋਹ; ਅਨਿਕ ਛਲ ਜਾਨੈ ॥ ਕਉਡੀ ਕਉਡੀ ਕਉ; ਖਾਕੁ ਸਿਰਿ ਛਾਨੈ ॥

ਧੋਹ = ਧੋਖੇਬਾਜ਼ੀ ਨੂੰ ਧਰਤ = ਧਾਰਨ ਕਰਦਾ ਹੈਂ ਅਤੇ ਅਨਿਕ = ਬਹੁਤ ਤਰ੍ਹਾਂ ਦੇ ਛਲ = ਕਪਟ ਕਰਨਾ ਜਾਨੈ = ਜਾਣਦਾ ਹੈਂ **ਵਾ:** ਅਨੇਕਾਂ ਪੁਰਖਾਂ ਨੂੰ ਛਲਣਾ ਜਾਣਦਾ ਹੈਂ।

ਕੌਡੀ ਕੌਡੀ ਕਉ = ਨੂੰ ਇਕੱਠੀ ਕਰਨ ਵਾਸਤੇ ਲਾਹਨਤਾਂ ਰੂਪੀ ਖਾਕੁ = ਸੁਆਹ ਸਿਰ ਉਤੇ ਛਾਨੈ = ਛਾਣਦਾ ਹੈਂ **ਵਾ:** ਕੌਡੀ ਕੌਡੀ ਦੇ ਲਈ ਸਿਰ ਉਤੇ ਖਾਕ ਛਾਣਦਾ ਫਿਰਦਾ ਹੈਂ ਭਾਵ ਝੂਠੇ ਬਚਨ ਤੇ ਖੋਟੇ ਕਰਮ ਕਰਦਾ ਹੈਂ।

## ਜਿਨਿ ਦੀਆ; ਤਿਸੈ ਨ ਚੇਤੈ ਮੂਲਿ ॥ ਮਿਥਿਆ ਲੋਭੁ; ਨ ਉਤਰੈ ਸੂਲੁ ॥੩॥

ਜਿਨਿ = ਜਿਸ ਵਾਹਿਗੁਰੂ ਨੇ ਤੈਨੂੰ ਪਦਾਰਥ, ਸਰੀਰ ਆਦਿ ਸਭ ਕੁਝ ਦੀਆ = ਦਿੱਤਾ ਹੈ, ਤਿਸੈ = ਉਸ ਨੂੰ ਤੂੰ ਮੂਲਿ = ਉੱਕਾ ਹੀ, ਕਦਾਚਿਤ ਵੀ ਚੇਤੇ = ਯਾਦ ਨ = ਨਹੀਂ ਕਰਦਾ।

ਇਸ ਕਰਕੇ ਮਿਥਿਆ = ਝੂਠੇ ਪਦਾਰਥਾਂ ਦੇ ਲੋਭੁ = ਲਾਲਚ ਦਾ ਮੂਲੁ = ਦੁੱਖ ਤੇਰੇ ਅੰਦਰੋਂ ਉਤਰੈ = ਉਤਰਦਾ ਨ = ਨਹੀਂ ਹੈ ॥੩॥

## ਪਾਰਬ੍ਰਹਮ; ਜਬ ਭਏ ਦਇਆਲ ॥ ਇਹੁ ਮਨੁ ਹੋਆ; ਸਾਧ ਰਵਾਲ ॥

ਪਾਰਬ੍ਰਹਮ (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮ = ਵਿਆਪਕ ਪਰਮੇਸ਼ਰ ਜੀ ਜਿਨ੍ਹਾਂ ਉੱਤੇ ਜਦ ਦਇਆਲ = ਕ੍ਰਿਪਾਲੂ ਭਏ = ਹੋਏ ਹਨ।

ਤਦ, ਉਨ੍ਹਾਂ ਦਾ ਇਹ ਮਨੁ = ਹਿਰਦਾ ਸਾਧ = ਸੰਤ ਜਨਾਂ, ਸ੍ਰੇਸ਼ਟ ਗੁਰਾਂ, ਸਾਧ ਸੰਗਤ ਦੇ ਚਰਨਾਂ ਦੀ ਰਵਾਲ = ਧੂੜੀ ਹੋਆ = ਹੋ ਜਾਂਦਾ ਹੈ **ਵਾ:** ਉਨ੍ਹਾਂ ਦੇ ਇਸ ਮਨ ਵਿਚ ਸਾਧ ਸੰਗਤ ਪ੍ਰਤੀ ਸ਼ਰਧਾ ਰੂਪ ਧੂੜ ਪ੍ਰਾਪਤ ਹੋ ਜਾਂਦੀ ਹੈ।

## ਹਸਤ ਕਮਲ; ਲੜਿ ਲੀਨੋ ਲਾਇ ॥
## ਨਾਨਕ; ਸਾਚੈ ਸਾਚਿ ਸਮਾਇ ॥੪॥੪੧॥੫੨॥

ਉਨ੍ਹਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਆਪਣੇ ਕਮਲ ਸਰੀਖੇ ਹਸਤ = ਹੱਥਾਂ ਨਾਲ ਪਕੜ ਕੇ ਆਪਣੇ ਲੜਿ = ਪੱਲੇ ਨਾਲ ਲਾਇ = ਲਾ ਲੀਨੋ = ਲੈਣਾ ਕੀਤਾ ਹੈ ਭਾਵ ਉਨ੍ਹਾਂ ਨੂੰ ਆਪਣੀ ਛਾਤੀ ਦੇ ਨਾਲ ਲਾ ਲੈਂਦਾ ਹੈ **ਵਾ:** ਸ਼ਰਨ ਰੂਪ ਪੱਲੇ ਦੇ ਨਾਲ ਲਾ ਲੈਂਦਾ ਹੈ **ਵਾ:** ਨਾਮ ਰੂਪੀ ਪੱਲੇ ਨਾਲ ਲਾ ਲੈਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਉਹ ਸਾਚੈ = ਸੱਚੇ ਨਾਮ ਨੂੰ ਜਪ ਕੇ ਸਾਚਿ = ਸੱਚ ਸਰੂਪ ਵਿਚ ਹੀ ਸਮਾਇ = ਸਮਾਅ, ਮਿਲ ਜਾਂਦੇ ਹਨ ॥੪॥੪੧॥੫੨॥

## ਰਾਮਕਲੀ ਮਹਲਾ ੫ ॥
## ਰਾਜਾ ਰਾਮ ਕੀ; ਸਰਣਾਇ ॥

ਹੇ ਭਾਈ ! ਜੋ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਕੀ = ਦੀ ਸਰਣਾਇ = ਸ਼ਰਨ, ਓਟ ਵਿਚ ਪੈਣਾ ਕਰਦੇ ਹਨ।

## ਨਿਰਭਉ ਭਏ, ਗੋਬਿੰਦ ਗੁਨ ਗਾਵਤ; ਸਾਧਸੰਗਿ ਦੁਖੁ ਜਾਇ ॥੧॥ਰਹਾਉ॥

ਹਰ ਵਕਤ ਗੋਬਿੰਦ = ਪਰਮੇਸ਼ਰ ਦੇ ਗੁਣਾਂ ਨੂੰ ਗਾਵਤ = ਗਾਉਣੇ ਕਰਕੇ ਉਹ ਨਿਰਭਉ = ਭੈ ਤੋਂ ਰਹਿਤ ਭਏ = ਹੋ ਗਏ ਹਨ ਭਾਵ ਉਨ੍ਹਾਂ ਨੂੰ ਕਾਲ ਦਾ ਡਰ ਨਹੀਂ ਰਹਿੰਦਾ, ਅਤੇ ਸਾਧ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਕਰਕੇ ਉਨ੍ਹਾਂ ਦੇ ਜੰਮਣ ਮਰਨ ਆਦਿ ਦੇ ਸਾਰੇ ਦੁਖੁ = ਕਸ਼ਟ ਚਲੇ ਜਾਇ = ਜਾਂਦੇ ਹਨ ॥੧॥ਰਹਾਉ॥

## ਜਾ ਕੈ ਰਾਮੁ ਬਸੈ; ਮਨ ਮਾਹੀ ॥ ਸੋ ਜਨੁ; ਦੁਤਰੁ ਪੇਖਤ ਨਾਹੀ ॥

ਜਾ = ਜਿਨ੍ਹਾਂ ਕੈ = ਦੇ ਮਨ = ਚਿੱਤ ਮਾਹੀ = ਵਿਚ ਰਾਮੁ = ਪਰਮੇਸ਼ਰ ਦਾ ਨਾਮ ਬਸੈ = ਵੱਸ ਜਾਂਦਾ ਹੈ।

ਸੋ = ਉਹ ਜਨੁ = ਪੁਰਖੁ ਦੁਤਰੁ = ਕਠਨ ਸੰਸਾਰ ਨੂੰ ਦੁਬਾਰਾ ਨਾਹੀ = ਨਹੀਂ ਪੇਖਤ = ਵੇਖਦੇ ਭਾਵ ਉਹ ਪੁਰਖ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦੇ ਹਨ।

## ਸਗਲੇ ਕਾਜ; ਸਵਾਰੇ ਅਪਨੇ ॥
## ਹਰਿ ਹਰਿ ਨਾਮੁ; ਰਸਨ ਨਿਤ ਜਪਨੇ ॥੧॥

ਉਨ੍ਹਾਂ ਨੇ ਗੁਰਾਂ, ਪਰਮੇਸ਼ਰ ਦੀ ਕਿਰਪਾ ਸਦਕਾ ਵਿਵਹਾਰਕ ਤੇ ਪ੍ਰਮਾਰਥ ਸਗਲੇ = ਸਾਰੇ ਕਾਜ = ਕਾਰਜ ਅਪਨੇ = ਆਪਦੇ ਸਵਾਰੇ = ਸੰਵਾਰ, ਠੀਕ ਕਰ ਲਏ ਹਨ। ਕਿਉਂਕਿ :

ਉਹ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਨਿਤ = ਨਿਤਾਪ੍ਰਤੀ, ਰਸਨ = ਜਿਹਵਾ ਦੇ ਨਾਲ ਜਪਨੇ = ਚੇਤੇ ਕਰਦੇ ਰਹਿੰਦੇ ਹਨ ॥੧॥

## ਜਿਸ ਕੈ ਮਸਤਕਿ; ਹਾਥੁ ਗੁਰੁ ਧਰੈ ॥ ਸੋ ਦਾਸੁ; ਅਦੇਸਾ ਕਾਹੇ ਕਰੈ ॥

ਜਿਸ ਕੈ = ਦੇ ਮਸਤਕਿ = ਮੱਥੇ ਉਤੇ ਗੁਰੁ = ਸਤਿਗੁਰੂ ਜੀ ਪ੍ਰਤੱਖ ਹਾਥੁ = ਹੱਥ ਧਰੈ = ਧਰ, ਰੱਖ ਦਿੰਦੇ ਹਨ **ਵਾ:** ਜਿਸ ਦੇ ਅੰਤਹਕਰਣ ਰੂਪ ਮੱਥੇ ਉਤੇ ਗੁਰੂ ਜੀ ਕਿਰਪਾ ਰੂਪੀ ਹੱਥ ਧਰ ਦਿੰਦੇ ਹਨ।

ਸੋ = ਉਹ, ਗੁਰਾਂ ਦਾ ਦਾਸੁ = ਸੇਵਕ ਫੇਰ ਕਹੇ = ਕਿਸ ਵਾਸਤੇ ਅਦੇਸਾ = ਸੰਸਾ (ਫ਼ਿਕਰ) ਕਰੈ = ਕਰਦਾ ਹੈ, ਭਾਵ ਕੋਈ ਸੰਸਾ ਨਹੀਂ ਕਰਦਾ।

## ਜਨਮ ਮਰਣ ਕੀ; ਚੂਕੀ ਕਾਣਿ ॥ ਪੂਰੇ ਗੁਰ ਊਪਰਿ; ਕੁਰਬਾਣ ॥੨॥

ਜਿਨ੍ਹਾਂ ਦੀ ਮੇਹਰ ਨਾਲ ਜੰਮਣ ਮਰਨ ਕੀ = ਦੀ ਕਾਣਿ = ਕਨੌਡ ਚੂਕੀ = ਦੂਰ ਹੋ ਗਈ ਹੈ।

ਉਨ੍ਹਾਂ ਪੂਰੇ = ਪੂਰਨ ਗੁਰੂ = ਸਤਿਗੁਰਾਂ ਦੇ ਊਪਰਿ = ਉਤੋਂ ਮੈਂ ਕੁਰਬਾਣ = ਬਲਿਹਾਰ ਜਾਂਦਾ ਹਾਂ ॥੨॥

## ਗੁਰੁ ਪਰਮੇਸਰੁ ਭੇਟਿ; ਨਿਹਾਲ ॥ ਸੋ ਦਰਸਨੁ ਪਾਏ; ਜਿਸੁ ਹੋਇ ਦਇਆਲੁ ॥

ਗੁਰੁ = ਸਤਿਗੁਰੂ ਤੇ ਪਰਮੇਸਰੁ = ਪਰਮਾਤਮਾ **ਵਾ:** ਪਰਮੇਸ਼ਰ ਸਰੂਪ ਸਤਿਗੁਰਾਂ ਨੂੰ ਭੇਟਿ = ਮਿਲ ਕੇ, **ਵਾ:** ਗੁਰਾਂ ਦੁਆਰਾ ਪਰਮੇਸ਼ਰ ਨੂੰ ਮਿਲ ਕੇ ਜੰਮਣ ਮਰਨ ਦੇ ਨਿਹਾਲ = ਦੁੱਖਾਂ ਤੋਂ ਰਹਿਤ ਹੋ ਜਾਈਦਾ ਹੈ **ਵਾ:** ਅਨੰਦਿਤ ਹੋ ਜਾਈਦਾ ਹੈ।

ਸੋ = ਉਹ ਪੁਰਖ ਪੂਰਨ ਗੁਰਾਂ ਦੇ ਦਰਸਨੁ = ਦੀਦਾਰ ਪਾਏ = ਪਾਉਣਾ ਕਰਦਾ ਹੈ, ਜਿਸ ਉਤੇ ਪਰਮੇਸ਼ਰ ਦਇਆਲ = ਦਿਆਲੂ ਹੋਇ = ਹੁੰਦਾ ਹੈ।

## ਪਾਰਬ੍ਰਹਮੁ; ਜਿਸੁ ਕਿਰਪਾ ਕਰੈ ॥ ਸਾਧਸੰਗਿ; ਸੋ ਭਵਜਲੁ ਤਰੈ ॥੩॥

ਪਾਰਬ੍ਰਹਮ (ਪਾਰ+ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮ = ਵਿਆਪਕ ਪਰਮੇਸ਼ਰ ਜਿਸ ਉਤੇ ਕਿਰਪਾ = ਦਇਆ ਦ੍ਰਿਸ਼ਟੀ ਕਰੈ = ਕਰਦਾ ਹੈ।

ਸਾਧ ਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ **ਵਾ:** ਸਤਸੰਗਤ ਕਰਕੇ ਸੋ = ਉਹ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ ॥੩॥

## ਅੰਮ੍ਰਿਤੁ ਪੀਵਹੁ; ਸਾਧ ਪਿਆਰੇ ॥ ਮੁਖ ਊਜਲ; ਸਾਚੈ ਦਰਬਾਰੇ ॥

ਹੇ ਪਿਆਰੇ ਸਾਧ = ਸੰਤ ਜਨੋਂ ! ਤੁਸੀਂ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਪੀਵਹੁ = ਪੀਣਾ ਕਰੋ।

ਫੇਰ ਤੁਹਾਡੇ ਸਾਚੈ = ਸੱਚੇ ਦਰਬਾਰੇ = ਸੱਚਖੰਡ ਸਤਸੰਗਤ ਰੂਪੀ ਦਰ ਵਿਚ ਮੁਖ = ਮੁਖੜੇ ਊਜਲ = ਪਵਿੱਤ੍ਰ ਹੋਣਗੇ।

## ਅਨਦ ਕਰਹੁ; ਤਜਿ ਸਗਲ ਬਿਕਾਰ ॥
## ਨਾਨਕ ਹਰਿ ਜਪਿ; ਉਤਰਹੁ ਪਾਰਿ ॥੪॥੪੨॥੫੩॥

ਸਗਲ = ਸਾਰੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਤਜਿ = ਛੱਡ ਕੇ ਅਨਦ = ਸੁਖ ਸਰੂਪ ਦੀ ਪ੍ਰਾਪਤੀ ਦੇ ਆਦਿ ਨੂੰ ਮਾਨਣਾ ਕਰਹੁ = ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਗੁਰਦੁਆਰਾ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਸਿਮਰ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਕੇ ਮੁਕਤੀ ਰੂਪ ਕਿਨਾਰੇ ਤੇ ਉਤਰਹੁ = ਉਤਰਨਾ ਕਰੋ ॥੪॥੪੨॥੫੩॥

[ਅੰਗ ੯੦੦]

## ਰਾਮਕਲੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਪਰਮੇਸ਼ਰ ਦੀ ਸਮਰੱਥਾ ਬਾਬਤ ਵਰਣਨ ਕਰਦੇ ਹਨ।

## ਈਂਧਨ ਤੇ; ਬੈਸੰਤਰੁ ਭਾਗੈ ॥ ਮਾਟੀ ਕਉ; ਜਲੁ ਦਹ ਦਿਸ ਤਿਆਗੈ ॥

ਹੇ ਭਾਈ! ਉਸ ਪਰਮੇਸ਼ਰ ਦੀ ਸਮਰੱਥਾ ਵੇਖਣਾ ਕਰੋ, ਭਾਵੇਂ ਅਠਾਰਾਂ ਭਾਰ ਸਾਰੀ ਬਨਸਪਤੀ ਵਿਚ ਸਮਾਨ ਅਗਨੀ ਮੌਜੂਦ ਹੈ, ਪਰੰਤੂ ਫੇਰ ਵੀ ਈਂਧਨ = ਲੱਕੜਾਂ ਤੇ = ਤੋਂ ਬੈਸੰਤਰੁ = ਅੱਗ ਪਰੈ ਭਾਗੈ = ਦੌੜਦੀ ਰਹਿੰਦੀ ਹੈ ਭਾਵ ਅੱਗ ਲੱਕੜਾਂ ਨੂੰ ਆਪਣੇ ਆਪ ਸਾੜ ਨਹੀਂ ਸਕਦੀ। ਅਤੇ

ਮਾਟੀ = ਮਿੱਟੀ, ਧਰਤੀ ਕਉ = ਨੂੰ ਜਲੁ = ਪਾਣੀ ਦਹਦਿਸਿ = ਦਸੋਂ ਦਿਸ਼ਾਵਾਂ ਵਿਚ ਤਿਆਗੈ = ਤਿਆਗ ਦਿੰਦਾ ਹੈ, ਧਰਤੀ ਨਾਲੋਂ ਪਾਣੀ ਦਸ ਗੁਣਾ ਜ਼ਿਆਦਾ ਹੈ, ਫੇਰ ਵੀ ਪਾਣੀ ਧਰਤੀ ਦੇ ਚਾਰ ਚੁਫੇਰ ਭੱਜਿਆ ਰਹਿੰਦਾ ਹੈ ਭਾਵ ਧਰਤੀ ਨੂੰ ਤਿਆਗੀ ਰੱਖਦਾ ਹੈ, ਜਿਥੇ ਮਿੱਟੀ ਦਾ ਢੇਰ ਲੱਗ ਜਾਵੇ ਉਥੋਂ ਪਾਣੀ ਪਾਸੇ ਹੋ ਜਾਂਦਾ ਹੈ।

## ਊਪਰਿ ਚਰਨ; ਤਲੈ ਆਕਾਸੁ ॥ ਘਟ ਮਹਿ; ਸਿੰਧੁ ਕੀਓ ਪਰਗਾਸੁ ॥੧॥

ਬ੍ਰਿਛ ਦੇ ਟਾਹਣੇ ਰੂਪ ਚਰਨ ਊਪਰਿ = ਉੱਤੇ ਵਲ ਹਨ ਤੇ ਆਕਾਸ਼ ਭਾਵ ਸਿਰ, ਮੁੱਢ ਤਲੈ = ਹੇਠਲੇ ਪਾਸੇ ਹੈ।

ਪੁਨਾ ਜਿਸ ਪਰਮੇਸ਼ਰ ਨੇ ਅਗਸਤ ਮੁਨੀ ਦੇ ਸਰੀਰ ਰੂਪੀ ਘਟ = ਘੜੇ ਮਹਿ = ਵਿਚ ਸਾਰਾ ਸਿੰਧੁ = ਸਮੁੰਦ੍ਰ ਸਮਾਉਣਾ ਕੀਤਾ ਸੀ, ਭਾਵ ਅਗਸਤ ਮੁਨੀ ਨੇ ਪਰਮੇਸ਼ਰ ਦੀ ਕਿਰਪਾ ਸਦਕਾ ਢਾਈ ਚੂਲੀਆਂ ਵਿਚ ਸਾਰੇ ਸਮੁੰਦ੍ਰ ਦਾ ਪਾਣੀ ਪੀ ਲਿਆ ਸੀ, ਜਦ ਜੀਵ ਜੰਤ ਤੜਫ਼ਣ ਲੱਗੇ ਸਨ, ਤਦ ਫੇਰ ਪਰਮੇਸ਼ਰ ਨੇ ਅਗਸਤ ਮੁਨੀ ਦੇ ਅੰਦਰੋਂ ਸਮੁੰਦ੍ਰ ਨੂੰ ਬਾਹਰ ਪਰਗਾਸੁ = ਪ੍ਰਗਟ ਕੀਓ = ਕੀਤਾ ਸੀ।

**ਵਾ:** ਜਿਸ ਪਰਮੇਸ਼ਰ ਨੇ ਆਪਣੇ ਹੁਕਮ ਰੂਪੀ ਘੜੇ ਵਿਚੋਂ ਇਹ ਸਮੁੰਦ੍ਰ ਪ੍ਰਗਟ ਕੀਤਾ ਹੈ ॥੧॥

## ਐਸਾ ਸੰਮ੍ਰਥੁ; ਹਰਿ ਜੀਉ ਆਪਿ ॥

ਉਹ ਹਰਿ = ਪਰਮੇਸ਼ਰ ਜੀਉ = ਜੀ, ਆਪ ਐਸਾ = ਅਜਿਹਾ ਸੰਮ੍ਰਥੁ = ਸਰਬ ਸ਼ਕਤੀਵਾਨ ਹੈ।

## ਨਿਮਖ ਨ ਬਿਸਰੈ, ਜੀਅ ਭਗਤਨ ਕੈ; ਆਠ ਪਹਰ, ਮਨ ਤਾ ਕਉ ਜਾਪਿ ॥੧॥ਰਹਾਉ॥

ਜੋ ਪਰਮੇਸ਼ਰ ਆਪਣੇ ਪਿਆਰੇ ਭਗਤਨ = ਭਗਤ ਜਨਾਂ ਕੈ = ਦੇ ਜੀਅ = ਹਿਰਦੇ ਵਿੱਚੋਂ ਇਕ

ਨਿਮਖ = ਛਿਨ ਮਾਤ੍ਰ ਵੀ ਬਿਸਰੈ = ਭੁੱਲਦਾ ਨ = ਨਹੀਂ ਹੈ, ਹੇ ਮੇਰੇ ਮਨਾਂ ! ਤੂੰ ਤਾ ਕਉ = ਉਸ ਪਰਮੇਸ਼ਰ ਨੂੰ ਆਠ = ਅੱਠੇ ਪਹਰ ਜਾਪ = ਜਪਣਾ ਕਰ ॥੧॥ਰਹਾਉ॥

**ਦੂਸਰਾ ਅਰਥ**

**ਈਂਧਨ ਤੇ; ਬੈਸੰਤਰੁ ਭਾਗੈ ॥ ਮਾਟੀ ਕਉ; ਜਲੁ ਦਹ ਦਿਸ ਤਿਆਗੈ ॥**

ਮਾਤਾ ਦੇ ਗਰਭ ਵਿਚ ਬੱਚੇ ਦਾ ਲੱਕੜ ਵਾਂਗ ਜੜ੍ਹ ਸਰੀਰ ਹੁੰਦਾ ਹੈ, ਉਸ ਲੱਕੜ ਵਤ ਜੜ੍ਹ ਸਰੀਰ ਤੋਂ ਮਾਤਾ ਦੇ ਪੇਟ ਦੇ ਬੈਸੰਤਰੁ = ਜਠਰ ਅਗਨੀ ਪਰੇ ਦੌੜ ਕੇ ਰਹਿੰਦੀ ਹੈ, ਭਾਵ ਮਾਤਾ ਦੇ ਗਰਭ ਵਿਚ ਖਾਧੇ ਹੋਏ ਅੰਨ ਨੂੰ ਤਾਂ ਹਜ਼ਮ ਕਰਦੀ ਹੈ ਜਾਂ ਖਾਧੇ ਹੋਏ ਰੋੜ ਆਦਿਕਾਂ ਨੂੰ ਤਾਂ ਹਜ਼ਮ ਕਰ ਦਿੰਦੀ ਹੈ ਪਰੰਤੂ ਬੱਚੇ ਨੂੰ ਨਹੀਂ ਸਾੜਦੀ।

ਜੋ ਮਾਟੀ = ਮਿੱਟੀ ਆਦਿ ਜੜ੍ਹ ਪੰਜਾਂ ਤੱਤਾਂ ਦੀ ਦੇਹ ਹੁੰਦੀ ਹੈ, ਉਸਨੂੰ ਮਾਤਾ ਵੱਲੋਂ ਪੀਤਾ ਹੋਇਆ ਪਾਣੀ ਦਹ ਦਿਸ = ਚਾਰ ਚੁਫੇਰੇ ਤੋਂ ਤਿਆਗ ਦਿੰਦਾ ਹੈ ਭਾਵ ਬੱਚੇ ਨੂੰ ਗਾਲਦਾ ਨਹੀਂ ਹੈ।

**ਊਪਰਿ ਚਰਨ; ਤਲੈ ਆਕਾਸੁ ॥ ਘਟ ਮਹਿ; ਸਿੰਧੁ ਕੀਓ ਪਰਗਾਸੁ ॥੧॥**

ਮਾਤਾ ਦੇ ਗਰਭ ਵਿਚ ਬੱਚੇ ਦੇ ਪੈਰ ਉਪਰ ਵੱਲ ਨੂੰ ਹੁੰਦੇ ਹਨ ਅਤੇ ਆਕਾਸ਼ ਭਾਵ ਸਿਰ ਤਲੈ = ਹੇਠਾਂ ਵੱਲ ਹੁੰਦਾ ਹੈ, ਭਾਵ ਮਾਤਾ ਦੇ ਗਰਭ ਵਿਚ ਪੁੱਠਾ ਲਮਕਦਾ ਹੈ।

ਜਦ ਸਿੰਧੁ = ਸਮੁੰਦ੍ਰ ਰੂਪ ਪਰਮੇਸ਼ਰ ਨੇ ਰਕਤ ਬਿੰਦ ਦੇ ਬਣੇ ਸਰੀਰ ਨੂੰ ਮਾਤਾ ਦੇ ਘਟ = ਉਦਰ ਵਿਚ ਆਪਣੀ ਜੋਤ ਪਾ ਕੇ ਪਰਗਾਸੁ = ਪ੍ਰਗਟ ਕੀਤਾ ਹੋਇਆ ਸੀ, ਤਦ ਇਸ ਨੂੰ ਸੌ ਜਨਮ ਦਾ ਗਿਆਨ ਸੀ ਪਰ ਜਦ ਜਨਮ ਲੈ ਕੇ ਸੰਸਾਰ ਵਿਚ ਆਉਂਦਾ ਹੈ, ਤਦ ਪਰਮੇਸ਼ਰ ਨਾਲੋਂ ਲਿਵ ਟੁੱਟਣੇ ਕਰਕੇ ਸਾਰਾ ਗਿਆਨ ਧਿਆਨ ਭੁੱਲ ਜਾਂਦਾ ਹੈ ॥੧॥

**ਐਸਾ ਸੰਮ੍ਰਥੁ; ਹਰਿ ਜੀਉ ਆਪਿ ॥**

ਉਹ ਪਰਮੇਸ਼ਰ ਜੀ ਆਪ ਅਜਿਹਾ ਸਰਬ ਕਲਾ ਸਮਰੱਥ ਹੈ।

**ਨਿਮਖ ਨ ਬਿਸਰੈ, ਜੀਅ ਭਗਤਨ ਕੈ; ਆਠ ਪਹਰ, ਮਨ ਤਾ ਕਉ ਜਾਪਿ ॥੧॥ਰਹਾਉ॥**

ਜੋ ਪਰਮੇਸ਼ਰ ਆਪਣੇ ਭਗਤਾਂ ਦੇ ਦਿਲਾਂ ਵਿੱਚੋਂ ਇਕ ਛਿੰਨ ਮਾਤ੍ਰ ਵੀ ਭੁੱਲਦਾ ਨਹੀਂ ਹੈ, ਹੇ ਮੇਰੇ ਮਨਾਂ ! ਤੂੰ ਉਸ ਪਰਮੇਸ਼ਰ ਨੂੰ ਅੱਠੇ ਪਹਿਰ ਜਪਣਾ ਕਰ ॥੧॥ਰਹਾਉ॥

## ਪ੍ਰਥਮੇ ਮਾਖਨੁ; ਪਾਛੈ ਦੂਧੁ ॥ ਮੈਲੂ ਕੀਨੋ; ਸਾਬੁਨੁ ਸੂਧੁ ॥

ਬੱਚੇ ਦੇ ਜਨਮ ਲੈਣ ਤੋਂ ਪ੍ਰਥਮੇ = ਪਹਿਲਾਂ ਮਾਤਾ ਦੇ ਅਸਥਾਨਾਂ ਵਿਚ ਦੁੱਧ ਮਾਖਨੁ = ਮੱਖਣ ਵਤ ਜੰਮਿਆ ਹੁੰਦਾ ਹੈ, ਬੱਚੇ ਦੇ ਜਨਮ ਲੈਣ ਤੋਂ ਪਾਛੈ = ਪਿੱਛੋਂ ਮਾਤਾ ਦੇ ਅਸਥਨਾਂ ਵਿੱਚੋਂ ਓਹੀ ਮੱਖਣ ਪਤਲਾ ਹੋ ਕੇ ਦੂਧੁ = ਦੁੱਧ ਰੂਪ ਵਿਚ ਨਿਕਲਦਾ ਹੈ।

ਪਰਮੇਸ਼ਰ ਨੇ ਰਕਤ ਬਿੰਦ ਰੂਪ ਮੈਲੂ = ਮੈਲ ਤੋਂ ਇਸ ਸਰੀਰ ਨੂੰ ਕਾਇਮ ਕੀਨੋ = ਕੀਤਾ ਹੈ ਅਤੇ ਇਸ ਮੈਲੇ ਸਰੀਰ ਨੂੰ ਪਰਮੇਸ਼ਰ ਨੇ ਸਾਬਣ ਨਾਲੋਂ ਵੀ ਸੂਧੁ = ਸ਼ੁੱਧ, ਪਵਿੱਤ੍ਰ ਕਰ ਦਿੱਤਾ ਹੈ।

## ਭੈ ਤੇ ਨਿਰਭਉ; ਡਰਤਾ ਫਿਰੈ ॥ ਹੋਂਦੀ ਕਉ; ਅਣਹੋਂਦੀ ਹਿਰੈ ॥੨॥

ਜੀਵ ਮਾਤਾ ਦੇ ਗਰਭ ਵਿਚ ਪਰਮੇਸ਼ਰ ਤੋਂ ਡਰਤਾ = ਡਰਦਾ ਫਿਰੈ = ਫਿਰਦਾ ਸੀ। ਕਿਉਂਕਿ ਜੀਵ ਨੂੰ ਪਰਮੇਸ਼ਰ ਦੇ ਡਰ ਕਰਕੇ ਮਾਤਾ ਦੇ ਗਰਭ ਵਿਚ ਸੌ ਜਨਮ ਦਾ ਗਿਆਨ ਸੀ, ਪਰਮੇਸ਼ਰ ਦੇ ਭੈ ਕਰਕੇ

ਜਠਰ ਅਗਨੀ ਸਾੜ ਨਹੀਂ ਰਹੀ ਸੀ, ਜਦ ਜੀਵ ਮਾਤਾ ਦੇ ਗਰਭ ਵਿਚੋਂ ਬਾਹਰ ਨਿਕਲਿਆ ਤਾਂ ਪਰਮੇਸ਼ਰ ਦੇ ਭੈ = ਡਰ ਤੇ = ਤੋਂ ਨਿਰਭਉ ਹੋ ਗਿਆ ਅਤੇ ਇਥੇ ਸੰਸਾਰ ਵਿਚ ਸਤ ਪ੍ਰਕਾਰ ਦੇ ਭੈ ਤੋਂ ਡਰਤਾ = ਡਰਦਾ ਫਿਰੈ = ਫਿਰਦਾ ਹੈ।

ਹੋਂਦੀ = ਹੋਣ ਵਾਲੀ, ਮੌਤ ਕਉ = ਨੂੰ ਤਾਂ ਅਣਹੋਂਦੀ = ਅਣਹੋਈ ਹਿਰੈ = ਹੇਰਨ, ਵੇਖਦਾ ਹੈ ਤੇ ਅਣਹੋਈ ਜ਼ਿੰਦਗੀ ਨੂੰ ਹੋਂਦ ਰੂਪ ਵੇਖਦਾ ਹੈ, ਭਾਵ ਜੋ ਮੌਤ ਹੋ ਕੇ ਰਹਿਣੀ ਹੈ, ਉਸ ਨੂੰ ਅਣਹੋਈ ਵੇਖਦਾ ਹੈ ਕਿ ਮੈਂ ਨਹੀਂ ਮਰਨਾ ਹੈ॥੨॥

## ਦੇਹੀ ਗੁਪਤ; ਬਿਦੇਹੀ ਦੀਸੈ ॥ ਸਗਲੇ ਸਾਜਿ; ਕਰਤ ਜਗਦੀਸੈ ॥

ਦੇਹੀ = ਦੇਹਾਂ ਦਾ ਮਾਲਕ ਪਰਮੇਸ਼ਰ ਅੰਦਰ ਗੁਪਤ = ਲੁਕ, ਅਲੋਪ ਹੋ ਰਿਹਾ ਹੈ ਭਾਵ ਜਿਸ ਪਰਮੇਸ਼ਰ ਦੀ ਚੇਤਨ ਸੱਤਾ ਨਾਲ ਦੇਹੀ ਹਰਕਤ ਕਰਦੀ ਹੈ, ਉਹ ਅੰਦਰ ਗੁਪਤ ਹੋ ਰਿਹਾ ਹੈ ਅਤੇ ਬਿਦੇਹੀ = ਬਿਨਾ ਦੇਹਾਂ ਤੋਂ ਜੋ ਸਰੀਰ ਹੈ, ਇਹ ਦੀਸੈ = ਦਿਸਦਾ ਹੈ **ਵਾ:** (ਬਿ + ਦੇਹੀ) ਬਿ = ਦਵੈਤ ਕਰਕੇ ਕੇਵਲ ਦੇਹੀ = ਕਾਂਇਆ ਹੀ ਦੀਸੈ = ਦਿਸਦੀ ਹੈ ਭਾਵ ਜੀਵਪੁਣੇ ਕਰਕੇ ਜੀਵ ਆਪਣੇ ਆਪ ਨੂੰ ਇਹ ਦੇਹ ਹੀ ਸਮਝੀ ਬੈਠਾ ਹੈ।

ਸਗਲੇ = ਸਾਰੇ ਜੀਵਾਂ ਨੂੰ ਸਾਜਿ = ਸਿਰਜਣ ਆਦਿ ਦਾ ਕੰਮ ਜਗਦੀਸੈ = ਜਗਤ ਦਾ ਈਸ਼ਰ ਪਰਮੇਸ਼ਰ ਆਪ ਹੀ ਕਰਤ = ਕਰਦਾ ਹੈ ਪਰ ਇਹ ਮਾਇਆ ਦੇ ਮੋਹ ਵਿਚ ਭੁੱਲਿਆ ਹੋਇਆ ਜੀਵ ਉਸ ਪਰਮੇਸ਼ਰ ਨੂੰ ਵਿਸਾਰੀ ਬੈਠਾ ਹੈ **ਵਾ:** ਇਹ ਅਗਿਆਨੀ ਜੀਵ ਕਹਿੰਦਾ ਹੈ ਕਿ ਮੈਂ ਹੀ ਸਾਰੇ ਕੰਮ ਕਰ ਰਿਹਾ ਹਾਂ।

## ਠਗਣਹਾਰ; ਅਣਠਗਦਾ ਠਾਗੈ ॥ ਬਿਨੁ ਵਖਰ; ਫਿਰਿ ਫਿਰਿ ਉਠਿ ਲਾਗੈ ॥੩॥

ਇਹ ਜੀਵ ਸਤ ਚਿਤ ਅਨੰਦ ਸਰੂਪ ਹੋਣ ਕਰਕੇ ਅਣਠਗਦਾ = ਠੱਗਣ ਤੋਂ ਰਹਿਤ ਸੀ, ਪਰ ਠਗਣਹਾਰ = ਠੱਗਣ ਵਾਲੇ ਕਾਮ ਕ੍ਰੋਧ ਆਦਿ ਠੱਗਾਂ ਨੇ ਠਾਗੈ = ਠੱਗ ਲਿਆ ਹੈ, ਭਾਵ ਵਿਸ਼ਿਆਂ ਵਿਚ ਲਾ ਕੇ ਇਸ ਦਾ ਜੀਵਨ ਵਿਅਰਥ ਗੁਆ ਦਿੱਤਾ ਹੈ।

ਨਾਮ ਰੂਪ ਲਾਭਦਾਇਕ ਵਖਰ = ਸੌਦੇ ਤੋਂ ਬਿਨੁ = ਬਗ਼ੈਰ ਹੋਣ ਕਾਰਨ ਫਿਰਿ ਫਿਰਿ = ਮੁੜ ਮੁੜ ਉਠ ਕੇ ਪਦਾਰਥਾਂ ਵੱਲ ਲਾਗੈ = ਲੱਗਦਾ ਹੈ॥੩॥

## ਸੰਤ ਸਭਾ ਮਿਲਿ; ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ; ਬੇਦ ਪੁਰਾਣ ॥

ਸੰਤ = ਮਹਾਤਮਾ ਜਨਾਂ ਦੀ ਸਭਾ = ਇਕੱਤਰਤਾ ਨਾਲ ਮਿਲਿ = ਮਿਲਾਪ ਕਰਕੇ ਸ੍ਵੈ ਰੂਪ ਦਾ ਬਖਿਆਣ = ਕਥਨ ਕਰੋ **ਵਾ:** ਗੁਰਾਂ ਦੇ ਉਪਦੇਸ਼ ਨੂੰ ਬਖਿਆਣ = ਵੀਚਾਰਨਾ ਕਰੋ **ਵਾ:** ਸਰੂਪ ਦੀ ਪ੍ਰਾਪਤੀ ਬਾਬਤ ਨਿਰਣਾ ਕਰੋ।

ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ, ਛੇ ਸਾਸਤ = ਸ਼ਾਸਤ੍ਰਾਂ, ਚਾਰ ਵੇਦ ਤੇ ਅਠਾਰਾਂ ਪੁਰਾਣ ਇਹੋ ਕਥਨ ਕਰਦੇ ਹਨ ਕਿ ਵਾਸਤਵ ਵਿਚ ਜੀਵ ਬ੍ਰਹਮ ਦਾ ਰੂਪ ਹੀ ਹੈ।

## ਬ੍ਰਹਮ ਬੀਚਾਰੁ; ਬੀਚਾਰੇ ਕੋਇ ॥
## ਨਾਨਕ ਤਾ ਕੀ; ਪਰਮਗਤਿ ਹੋਇ ॥੪॥੪੩॥੫੪॥

ਬ੍ਰਹਮ ਦੀ ਵੀਚਾਰ ਨੂੰ ਜੋ ਕੋਇ = ਕੋਈ ਵੀ ਬੀਚਾਰੇ = ਵੀਚਾਰਨਾ ਕਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਤਾ = ਉਸ ਪੁਰਖ ਕੀ = ਦੀ ਪਰਮਗਤਿ = ਵੱਡੀ ਗਤੀ ਹੋਇ = ਹੁੰਦੀ ਹੈ, ਭਾਵ ਉਸ ਨੂੰ ਕੇਵਲ ਮੋਖ ਦੀ ਪ੍ਰਾਪਤੀ ਹੁੰਦੀ ਹੈ॥੪॥੪੩॥੫੪॥

## ਤੀਸਰਾ ਅਰਥ

**ਈਂਧਨ ਤੇ; ਬੈਸੰਤਰੁ ਭਾਗੈ ॥ ਮਾਟੀ ਕਉ; ਜਲੁ ਦਹ ਦਿਸ ਤਿਆਗੈ ॥**

ਲੱਕੜ ਦੀ ਨਿਆਈਂ ਜੀਵ ਦੀ ਬੁੱਧ ਜਦ ਪਦਾਰਥਾਂ ਦੀ ਪ੍ਰਾਪਤੀ ਵਾਲੀ ਚੰਚਲਤਾਈ ਛੱਡ ਕੇ ਬ੍ਰਹਮ ਦੀ ਵੀਚਾਰ ਕਰਦੀ ਹੈ, ਤਦ ਉਸ ਦੇ ਸਿਰ ਤੋਂ ਤ੍ਰਿਸ਼ਨਾ, ਕਾਲ ਰੂਪੀ ਅਗਨੀ ਭੱਜ ਜਾਂਦੀ ਹੈ ਭਾਵ ਨਵਿਰਤ ਹੋ ਜਾਂਦੀ ਹੈ।

ਜਦ ਬੁੱਧ ਰੂਪ ਧਰਤੀ ਬ੍ਰਹਮ ਦੀ ਵੀਚਾਰ ਕਰ ਲਵੇ; ਫੇਰ ਦਸੋਂ ਦਿਸ਼ਾਵਾਂ ਦੇ ਪਦਾਰਥਾਂ ਰੂਪੀ ਪਾਣੀ ਨੂੰ ਤਿਆਗ ਦਿੰਦੀ ਹੈ, ਭਾਵ ਮਿਥਿਆ ਨਿਸਚੇ ਕਰਨ ਲੱਗ ਜਾਂਦੀ ਹੈ।

**ਊਪਰਿ ਚਰਨ; ਤਲੈ ਆਕਾਸੁ ॥ ਘਟ ਮਹਿ; ਸਿੰਧੁ ਕੀਓ ਪਰਗਾਸੁ ॥੧॥**

ਗੁਰਾਂ ਦੇ ਚਰਨਾਂ ਕਮਲਾਂ ਦੇ ਤਲੈ = ਤਲਿਆਂ ਊਪਰਿ = ਉਤੇ ਪੈਣ ਨਾਲ ਆਕਾਸ ਭਾਵ ਬ੍ਰਹਮ ਹਿਰਦੇ ਦੇ ਅੰਦਰੋਂ ਪ੍ਰਗਟ ਹੋ ਜਾਂਦਾ ਹੈ **ਵਾ:** ਜਦ ਜੀਵ ਗੁਰਾਂ ਦੇ ਚਰਨਾਂ ਥੱਲੇ ਆਉਣ ਵਾਲੀ ਖਾਕ ਬਣਦਾ ਹੈ ਤਦ ਸਰੀਰ ਦੇ ਉਪਰ, ਚਰਨਾਂ ਦੇ ਤਲੇ ਭਾਵ ਚਾਰ ਚੁਫੇਰੇ ਆਕਾਸ਼ ਵਤ ਬ੍ਰਹਮ ਹੀ ਵਿਆਪਕ ਦਿਸਦਾ ਹੈ ਭਾਵ ਉਸ ਦਾ ਹਿਰਦੇ ਅੰਦਰ ਪ੍ਰਕਾਸ਼ ਹੋ ਜਾਂਦਾ ਹੈ **ਵਾ:** ਜਦ ਜੀਵ ਸਾਰਿਆਂ ਦੇ ਚਰਨਾਂ ਦੀਆਂ ਤਲੀਆਂ ਦੇ ਥੱਲੇ ਹੋ ਗਿਆ, ਭਾਵ ਚਰਨਾਂ ਦੀ ਧੂੜੀ ਬਣ ਗਿਆ, ਤਦ ਆਕਾਸ਼ ਭਾਵ ਬ੍ਰਹਮ ਦੀ ਸਾਖਿਆਤਤਾ ਹੋਣ ਕਰਕੇ ਸਾਰਿਆਂ ਤੋਂ ਉਪਰ ਹੋ ਜਾਵੇਗਾ **ਵਾ:** ਆਕਾਸ਼ ਰੂਪ ਬ੍ਰਹਮ ਦਾ ਰੂਪ ਹੋ ਜਾਵੇਗਾ।

ਕਿਉਂਕਿ ਗੁਰਾਂ ਨੇ ਕਿਰਪਾ ਕਰਕੇ ਉਸਦੇ ਘਟ = ਹਿਰਦੇ ਵਿਚ ਸਿੰਧੁ = ਸਮੁੰਦ੍ਰ ਰੂਪ ਬ੍ਰਹਮ ਦੀ ਪ੍ਰਾਪਤੀ ਵਾਲੇ ਬ੍ਰਹਮ ਗਿਆਨ ਦਾ ਪ੍ਰਕਾਸ਼ ਕੀਤਾ ਹੈ ॥੧॥

**ਐਸਾ ਸੰਮ੍ਰਥੁ; ਹਰਿ ਜੀਉ ਆਪਿ ॥**

ਅਜਿਹਾ ਸਰਬ ਕਲਾ ਸਮਰੱਥ ਪਰਮੇਸ਼ਰ ਜੀ ਸਾਰਿਆਂ ਦਾ ਆਪਣਾ ਆਪ ਰੂਪ ਹੈ।

**ਨਿਮਖ ਨ ਬਿਸਰੈ, ਜੀਅ ਭਗਤਨ ਕੈ; ਆਠ ਪਹਰ, ਮਨ ਤਾ ਕਉ ਜਾਪਿ ॥੧॥ਰਹਾਉ॥**

ਉਹ ਪਰਮੇਸ਼ਰ ਆਪਣੇ ਪਿਆਰੇ ਭਗਤਾਂ ਦੇ ਹਿਰਦੇ ਵਿੱਚੋਂ ਨਿਮਖ = ਅੱਖ ਦੇ ਝਮਕਣ ਜਿਤਨੇ ਸਮੇਂ ਲਈ ਵੀ ਕੁਝ ਨਹੀਂ ਹੈ, ਇਸ ਲਈ ਹੇ ਮੇਰੇ ਮਨਾਂ! ਤੂੰ ਵੀ ਉਸ ਪਰਮੇਸ਼ਰ ਨੂੰ ਅੱਠੇ ਪਹਿਰ ਜਪਿ = ਜਪਣਾ ਕਰ ॥੧॥ਰਹਾਉ॥

**ਪ੍ਰਥਮੇ ਮਾਖਨੁ; ਪਾਛੈ ਦੂਧੁ ॥ ਮੈਲੂ ਕੀਨੋ; ਸਾਬੁਨੁ ਸੂਧੁ ॥**

ਜਦ ਸਕਾਮ ਕਰਮਾਂ ਰੂਪੀ ਦੂਧੁ = ਦੁੱਧ ਪਾਛੈ = ਪਿੱਛੇ ਪੈ ਗਿਆ, ਤਦ ਮੱਖਣ ਦੀ ਨਿਆਈਂ ਬ੍ਰਹਮ ਗਿਆਨ ਪ੍ਰਥਮੇ = ਪਹਿਲਾਂ ਭਾਵ ਮੁਖ ਹੋ ਗਿਆ।

ਬ੍ਰਹਮ ਗਿਆਨ ਨੇ ਅਵਿੱਦਿਆ, ਸੰਮਤਾ ਰੂਪੀ ਮੈਲੁ = ਮੈਲ ਨੂੰ ਦੂਰ ਕਰ ਦਿੱਤਾ ਤੇ ਅੰਤਹਕਰਣ ਸਾਬਣ ਵਤ ਸੁਧ ਹੋ ਗਿਆ **ਵਾ:** ਨਾਮ ਰੂਪੀ ਸਾਬਣ ਲਾ ਕੇ ਪ੍ਰੇਮ ਰੂਪੀ ਪਾਣੀ ਪਾ ਕੇ ਰਾਗ ਦਵੈਸ਼ ਰੂਪੀ ਮਲੀਨਤਾ ਨਾਲ ਮੈਲਾ ਅੰਤਹਕਰਣ ਸੁੱਧ ਕਰ ਲਿਆ।

**ਭੈ ਤੇ ਨਿਰਭਉ; ਡਰਤਾ ਫਿਰੈ ॥ ਹੋਂਦੀ ਕਉ; ਅਣਹੋਂਦੀ ਹਿਰੈ ॥੨॥**

ਪਹਿਲਾਂ ਇਹ ਜੀਵ ਸੰਸਾਰ ਦੇ ਸੱਤ ਪ੍ਰਕਾਰ ਦੇ ਭੈ ਕਰਕੇ ਡਰਦਾ ਫਿਰਦਾ ਸੀ, ਪਰੰਤੂ ਹੁਣ ਨਿਰਭਉ = ਡਰ ਤੋਂ ਰਹਿਤ ਸਰੂਪ ਨੂੰ ਪਾ ਕੇ ਨਿਰਭਉ ਹੋ ਗਿਆ ਹੈ।

ਪਹਿਲਾਂ ਇਹ ਸ੍ਰਿਸ਼ਟੀ ਅਗਿਆਨ ਕਾਰਨ ਹੋਂਦ ਨੂੰ ਪ੍ਰਤੀਤ ਹੁੰਦੀ ਸੀ, ਪਰ ਹੁਣ ਬ੍ਰਹਮ ਗਿਆਨ ਦੀ ਹੀ ਪ੍ਰਾਪਤੀ ਹੋਣ ਕਾਰਨ ਇਹ ਸ੍ਰਿਸ਼ਟੀ ਅਣਹੋਈ ਦਿਖਦੀ ਪ੍ਰਤੀਤ ਹੁੰਦੀ ਹੈ ॥੨॥

**ਦੇਹੀ ਗੁਪਤ; ਬਿਦੇਹੀ ਦੀਸੈ ॥ ਸਗਲੇ ਸਾਜਿ; ਕਰਤ ਜਗਦੀਸੈ ॥**

ਦੇਹੀ = ਦੇਹ, ਜੀਵ ਭਾਵ ਜੋ ਜੀਵਪੁਣਾ ਸੀ ਇਹ ਗੁਪਤ = ਅਲੋਪ ਹੋ ਗਿਆ, ਜੋ ਬਿਦੇਹੀ = ਦੇਹਾਂ ਤੋਂ ਰਹਿਤ ਹੈ **ਵਾ:** ਜੋ (ਬਿ + ਦੇਹੀ) ਬਿ = ਵਿਸ਼ੇਸ਼ ਕਰਕੇ ਦੇਹੀ = ਦੇਹਾਂ ਦਾ ਪ੍ਰਕਾਸ਼ਕ ਸਾਖੀ ਚੇਤਨ ਰੂਪ ਹੈ, ਉਹ ਦੀਸੈ = ਦਿਸ ਆਇਆ ਹੈ ਭਾਵ ਉਹ ਅੰਦਰ ਸਾਖਿਆਤ ਹੋ ਆਇਆ ਹੈ। ਅਤੇ

ਐਸਾ ਨਿਸਚਾ ਕਰ ਲਿਆ ਹੈ ਕਿ ਸਾਰੇ ਸਾਜ਼ੋ-ਸਮਾਨਾਂ ਨੂੰ ਜਗਤ ਦਾ ਈਸ਼ਰ ਪਰਮੇਸ਼ਰ ਆਪ ਹੀ ਕਰ ਰਿਹਾ ਹੈ **ਵਾ:** ਪੰਜੇ ਤੱਤਾਂ ਦੀ ਧਾਰਨਾ, ਪੰਜੇ ਸਾਧਨ, ਸ੍ਰਵਨ, ਮੰਨਣ, ਨਿਧਿਆਸਣ ਆਦਿ ਸਭਨਾਂ ਸਾਜ਼ਾਂ ਨੂੰ ਜਗਤ ਦਾ ਈਸ਼ਰ ਪਰਮੇਸ਼ਰ ਆਪ ਹੀ ਕਰਦਾ ਹੋਇਆ ਪ੍ਰਤੀਤ ਹੁੰਦਾ ਹੈ।

**ਠਗਣਹਾਰ; ਅਣਠਗਦਾ ਠਾਗੈ ॥ ਬਿਨੁ ਵਖਰ; ਫਿਰਿ ਫਿਰਿ ਉਠਿ ਲਾਗੈ ॥੩॥**

ਜੋ ਪਹਿਲਾ, ਠੱਗਣ ਵਾਲੇ ਕਾਮ ਕ੍ਰੋਧ ਆਦਿ ਵਿਕਾਰ ਸ਼ੁਭ ਗੁਣਾਂ ਨੂੰ ਠੱਗਦੇ ਰਹਿੰਦੇ ਸੀ, ਹੁਣ ਜੀਵ ਸੱਚ ਸਰੂਪ, ਸ੍ਵੈ ਸਰੂਪ ਨੂੰ ਪਾ ਕੇ ਅਣਠੱਗ ਹੋ ਗਿਆ ਭਾਵ ਹੁਣ ਇਸ ਨੂੰ ਕੋਈ ਠੱਗ ਨਹੀਂ ਸਕਦਾ।

ਪਹਿਲਾ ਜੀਵ ਫਿਰਿ ਫਿਰਿ = ਮੁੜ ਮੁੜ ਉੱਠ ਕੇ ਪਦਾਰਥਾਂ ਵਿਚ ਲੱਗਦਾ ਸੀ, ਪਰੰਤੂ ਹੁਣ ਇਹ ਪਦਾਰਥ ਆਤਮਾ ਨੰਦ ਰੂਪ ਲਾਭਦਾਇਕ ਸੌਦੇ ਤੋਂ ਬਗ਼ੈਰ ਸਮਝ ਲਏ ਹਨ, ਭਾਵ ਪਦਾਰਥ ਮਿਥਿਆ ਨਿਸਚੇ ਕਰ ਲਏ ਹਨ॥੩॥

**ਸੰਤ ਸਭਾ ਮਿਲਿ; ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ; ਬੇਦ ਪੁਰਾਣ ॥**

ਸੰਤ = ਮਹਾਤਮਾ ਜਨਾਂ ਦੀ ਸਭਾ = ਇਕੱਤਰਤਾ ਨਾਲ ਮਿਲ ਕੇ ਪਰਮੇਸ਼ਰ ਦਾ ਜਸ ਬਖਿਆਣ = ਕਥਨ ਕਰੋ, ਅਰਥਾਤ ਸ਼ਾਸਤ੍ਰਾਂ ਅਨੁਸਾਰ ਵਖਿਆਣ ਦੇ ੬ (ਛੇ) ਅੰਗ ਹੁੰਦੇ ਹਨ।

ਜਿਵੇਂ ਪਹਿਲਾ ਪਦ ਛੇਦ ਕਰਨਾ, ਦੂਸਰਾ ਪਦ ਅਰਥ ਕਰਨੇ, ਤੀਸਰਾ ਪਦ ਦੀ ਵਿਉਂਤਪਦੀ, ਚੌਥਾ-ਅੰਨਵੇ ਕਰਨਾ, ਪੰਜਵਾਂ ਸ਼ੰਕਾਵਾਦੀ ਵੱਲੋਂ ਆਪ ਸ਼ੰਕਾ ਕਰਨੀ, ਛੇਵਾਂ ਸਮਾਧਾਨ ਕਰਨਾ ਭਾਵ ਉੱਤਰ ਦੇਣਾ। ਇਨ੍ਹਾਂ ਛੇ ਅੰਗਾਂ ਸਮੇਤ ਹੀ ਵਖਿਆਨ ਪੂਰਨ ਕਹਾਉਂਦਾ ਹੈ।

ਸਤਾਈ ਸਿੰਮ੍ਰਿਤੀਆਂ, ਛੇ ਸ਼ਾਸਤ੍ਰ, ਚਾਰ ਵੇਦ ਤੇ ਅਠਾਰਾਂ ਪੁਰਾਣ ਸਾਰੇ ਉਸ ਪਰਮੇਸ਼ਰ ਨੂੰ ਵਿਧੀ ਪੱਖ ਦੁਆਰਾ ਕਥਨ ਕਰਦੇ ਹਨ, **ਵਾ:** ਹੇ ਭਾਈ (ਸਾ + ਸਤ) ਸਾ = ਉਹ ਪਰਮੇਸ਼ਰ ਸਤ = ਸੱਚ ਸਰੂਪ ਹੈ, ਗੁਰਾਂ ਦੁਆਰਾ ਗਿਆਨ ਦੀ ਪ੍ਰਾਪਤੀ ਕਰਕੇ ਬੇਦ = ਜਾਨਣੇ ਯੋਗ ਹੈ, ਪੁਰਾਣ = ਪੁਰਾਤਨ ਸਰੂਪ ਹੈ, ਉਸ ਨੂੰ ਸਿੰਮ੍ਰਿਤਿ = ਸਿਮਰਨਾ ਕਰੋ।

**ਬ੍ਰਹਮ ਬੀਚਾਰੁ; ਬੀਚਾਰੇ ਕੋਇ ॥ ਨਾਨਕ ਤਾ ਕੀ; ਪਰਮਗਤਿ ਹੋਇ ॥੪॥੪੩॥੫੪॥**

ਬ੍ਰਹਮ ਦੀ ਪ੍ਰਾਪਤੀ ਵਾਲੀ ਵੀਚਾਰ ਨੂੰ ਕੋਈ ਵਿਰਲਾ ਅਧਿਕਾਰੀ ਜਗਿਆਸੂ ਹੀ ਬੀਚਾਰਦਾ ਹੈ ਜਿਹੜਾ ਵੀਚਾਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸਦੀ ਵੱਡੀ ਗਤੀ ਹੁੰਦੀ ਹੈ, ਭਾਵ ਉਸ ਨੂੰ ਕੈਵਲ ਮੋਖ ਦੀ ਪ੍ਰਾਪਤੀ ਹੁੰਦੀ ਹੈ॥੪॥੪੩॥੫੪॥

# ਰਾਮਕਲੀ ਮਹਲਾ ੫ ॥

## ਜੋ ਤਿਸੁ ਭਾਵੈ; ਸੋ ਥੀਆ ॥

ਹੇ ਭਾਈ! ਜੋ = ਜਿਹੜਾ ਕੁਝ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਤਿੰਨੇ ਕਾਲਾਂ ਵਿਚ ਥੀਆ = ਹੁੰਦਾ ਹੈ।

## ਸਦਾ ਸਦਾ ਹਰਿ ਕੀ ਸਰਣਾਈ; ਪ੍ਰਭ ਬਿਨੁ ਨਾਹੀ ਆਨ ਬੀਆ ॥੧॥ਰਹਾਉ॥

ਹੇ ਭਾਈ! ਸਦਾ ਸਦਾ = ਹਮੇਸ਼ਾ ਹਮੇਸ਼ਾ ਹਰਿ = ਪਰਮੇਸ਼ਰ ਕੀ = ਦੀ ਸਰਣਾਈ = ਓਟ ਵਿਚ ਪਏ ਰਹਿਣਾ ਕਰੋ ਕਿਉਂਕਿ ਉਸ ਪ੍ਰਭ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਆਨ = ਹੋਰ ਕੋਈ ਵੀ ਬੀਆ = ਦੂਸਰਾ ਰੱਖਿਅਕ ਨਾਹੀ = ਨਹੀਂ ਹੈ ॥੧॥ਰਹਾਉ॥

## ਪੁਤੁ ਕਲਤ੍ਰੁ ਲਖਿਮੀ ਦੀਸੈ; ਇਨ ਮਹਿ ਕਿਛੂ ਨ ਸੰਗਿ ਲੀਆ ॥

ਪੁਤੁ = ਪੁੱਤਰ ਦੀ ਕਲਤ੍ਰ = ਇਸਤ੍ਰੀ ਭਾਵ ਨੂੰਹ ਤੇ ਆਪਣੀ ਲਖਿਮੀ = ਇਸਤ੍ਰੀ ਦੀਸੈ = ਦਿਸਦੀ ਹੈ **ਵਾ:** ਪੁੱਤਰ ਕਲਤ੍ਰ = ਇਸਤ੍ਰੀ ਅਤੇ ਲਖਿਮੀ = ਮਾਇਆ ਆਦਿ ਜੋ ਕੁਝ ਵੀ ਦਿਸਦਾ ਹੈ, ਇਨ = ਇਨ੍ਹਾਂ ਮਹਿ = ਵਿਚੋਂ ਜੀਵ ਨੇ ਅੰਤ ਦੇ ਸਮੇਂ ਪ੍ਰਲੋਕ ਨੂੰ ਜਾਂਦਿਆਂ ਕਿਛੂ = ਕੁਝ ਵੀ ਨ = ਨਹੀ ਲੀਆ = ਲਿਆ।

## ਬਿਖੈ ਠਗਉਰੀ ਖਾਇ ਭੁਲਾਨਾ; ਮਾਇਆ ਮੰਦਰੁ ਤਿਆਗਿ ਗਇਆ ॥੧॥

ਜੀਵ ਬਿਖੈ = ਵਿਸ਼ਿਆਂ ਰੂਪੀ ਠਗਉਰੀ = ਠੱਗ ਬੂਟੀ ਖਾਇ = ਖਾ ਕੇ ਸ੍ਵੈ ਸਰੂਪ ਨੂੰ ਭੁਲਾਨਾ = ਭੁੱਲ ਗਿਆ ਹੈ ਅਤੇ ਅਖ਼ੀਰ ਨੂੰ ਪ੍ਰਲੋਕ ਵੱਲ ਚੱਲਦਿਆਂ ਮਾਇਆ = ਧਨ ਦੌਲਤ ਮੰਦਰੁ = ਪੱਕੇ ਮਕਾਨ ਆਦਿ ਸਭ ਕੁਝ ਇਥੇ ਹੀ ਤਿਆਗਿ = ਛੱਡ ਕੇ ਚਲਿਆ ਗਿਆ।

**ਵਾ:** ਜਿਵੇਂ ਚੋਰ ਲੋਕ ਕਿਸੇ ਪੁਰਖ ਨੂੰ ਠੱਗਣ ਵਾਸਤੇ ਉਸ ਨੂੰ ਠੱਗ ਬੂਟੀ (ਨਸ਼ੀਲੀ) ਬੂਟੀ ਖਵਾ ਦਿੰਦੇ ਸਨ ਜਦ ਉਹ ਪੁਰਖ ਸਭ ਕੁਝ ਭੁੱਲ ਜਾਂਦਾ ਸੀ ਤਾਂ ਉਸ ਦੇ ਕੀਮਤੀ ਬਸਤ੍ਰ ਤੇ ਹੋਰ ਕੀਮਤੀ ਸਾਮਾਨ ਲੁੱਟ ਲੈਂਦੇ ਸਨ, ਇਸੇ ਤਰ੍ਹਾਂ ਮਾਇਆ ਰੂਪੀ ਚੋਰ ਨੇ ਵਿਸ਼ਿਆਂ ਰੂਪੀ ਠੱਗ ਬੂਟੀ ਪਾ ਕੇ ਜੀਵ ਨੂੰ ਆਪਣੇ ਸਰੂਪ ਵੱਲੋਂ ਭੁਲਾ ਦਿੱਤਾ ਹੈ, ਅੰਤ ਨੂੰ ਜੀਵ ਮਾਇਆ 'ਤੇ ਬਣੇ ਹੋਏ ਪੱਕੇ ਮਕਾਨ ਆਦਿ ਸਭ ਕੁਝ ਤਿਆਗ ਕੇ ਪ੍ਰਲੋਕ ਨੂੰ ਚਲਿਆ ਗਿਆ **ਵਾ:** ਮਾਇਆ ਨੂੰ ਮੰਦਿਰਾਂ ਵਿਚ ਹੀ ਤਿਆਗ ਕੇ ਚਲਿਆ ਗਿਆ ॥੧॥

## ਨਿੰਦਾ ਕਰਿ ਕਰਿ ਬਹੁਤੁ ਵਿਗੂਤਾ; ਗਰਭ ਜੋਨਿ ਮਹਿ ਕਿਰਤਿ ਪਇਆ ॥

ਸੇਵਾ ਸਿਮਰਨ ਕਰਨ ਵਾਲੇ ਗੁਰਮੁਖ ਜਨਾਂ ਉੱਪਰ, ਅਣਹੋਏ ਦੋਸ਼ ਅਰੋਪਨ ਕਰਕੇ, **ਵਾ:** ਗੁਰਮੁਖ ਜਨਾਂ ਦੀ ਨਿੰਦਾ = ਅਪਕੀਰਤੀ ਕਰ ਕਰ ਕੇ ਬਹੁਤੁ = ਅਤਿਅੰਤ ਵਿਗੂਤਾ = ਖ਼ਰਾਬ ਹੁੰਦਾ ਹੈ, ਪੁਨਾ ਨਿੰਦਿਆ ਰੂਪੀ ਕੀਤੇ ਕਿਰਤਿ = ਕਰਮਾਂ ਅਨੁਸਾਰ ਮਾਤਾ ਦੇ ਗਰਭ ਜੋਨਿ = ਜੋਨੀ ਵਿਚ ਜਾ ਪਿਆ।

## ਪੁਰਬ ਕਮਾਣੇ, ਛੋਡਹਿ ਨਾਹੀ; ਜਮਦੂਤਿ ਗ੍ਰਾਸਿਓ ਮਹਾ ਭਇਆ ॥੨॥

ਪੁਰਬ = ਪੂਰਬਲੇ ਜਨਮਾਂ ਜਨਮਾਂ ਦੇ ਕਮਾਣੇ = ਕਮਾਏ ਹੋਏ ਕਰਮ ਇਸ ਜੀਵ ਨੂੰ ਛੋਡਹਿ = ਛੱਡਦੇ ਨਾਹੀ = ਨਹੀਂ ਹਨ, ਅੰਤ ਮਹਾ ਭਇਆ = ਭਇਆਨਕ ਜਮਦੂਤਾਂ ਨੇ ਇਸ ਨੂੰ ਗ੍ਰਸਿਓ = ਗ੍ਰਸ, ਪਕੜ ਲੈਣਾ ਹੈ, **ਵਾ:** ਜਦ ਜੀਵ ਨੂੰ ਜਮਦੂਤਾਂ ਨੇ ਆ ਕੇ ਪਕੜ ਲਿਆ, ਤਦ ਬੜਾ ਭੈ-ਭੀਤ ਹੋਇਆ, ਭਾਵ ਜਮਾਂ ਨੂੰ ਵੇਖ ਕੇ ਕੰਬਣ ਲੱਗ ਜਾਂਦਾ ਹੈ ॥੨॥

## ਬੋਲੈ ਝੂਠੁ, ਕਮਾਵੈ ਅਵਰਾ; ਤ੍ਰਿਸਨ ਨ ਬੂਝੈ ਬਹੁਤੁ ਹਇਆ ॥

ਝੂਠੁ = ਕੂੜ ਬੋਲੈ = ਬੋਲਦਾ ਹੈ ਤੇ ਅਵਰਾ = ਹੋਰਨਾਂ ਦਵੈਤ ਵਾਲੇ ਕਰਮਾਂ ਨੂੰ ਕਮਾਵੈ = ਕਮਾਉਂਦਾ ਹੈ ਭਾਵ ਝੂਠ ਦੀ ਕਮਾਈ ਕਰਕੇ ਬੋਲਦਾ ਹੋਰ ਕੁਝ ਹੈ ਤੇ ਕਰਦਾ ਹੋਰ ਕੁਝ ਹੈ ਪਦਾਰਥਾਂ ਦੀ ਪ੍ਰਾਪਤੀ ਰੂਪ ਤ੍ਰਿਸ਼ਨਾ ਅੰਦਰੋਂ ਬੂਝੈ = ਬੁਝਦੀ, ਨਵਿਰਤੀ ਨ = ਨਹੀਂ ਹੁੰਦੀ, ਇਸੇ ਕਰਕੇ ਬਹੁਤ = ਬੇਅੰਤ ਵਾਰ ਤ੍ਰਿਸ਼ਨਾ ਹਇਆ = ਨਾਸ਼ ਕਰ ਰਹੀ ਹੈ **ਵਾ:** ਤ੍ਰਿਸ਼ਨਾ ਕਾਰਨ ਬਹੁਤ ਵਾਰੀ ਨਾਸ਼ ਹੋਇਆ ਹੈ।

**ਅਥਵਾ** ਜੀਵ ਕਮਾਵੈ = ਕਮਾਉਂਦਾ ਕੁਝ ਹੋਰ ਹੈ ਤੇ ਮੁਖ ਨਾਲ ਝੂਠ ਬੋਲਦਾ ਹੈ, ਅੰਦਰੋਂ ਤ੍ਰਿਸ਼ਨਾ ਬਹੁਤ ਹਇਆ = ਹੈ ਜੋ ਨਵਿਰਤ ਨਹੀਂ ਹੁੰਦੀ **ਵਾ:** ਹਇਆ = ਹਾਏ ਹਾਏ ਕਰਦਾ ਹੈ।

## ਅਸਾਧ ਰੋਗੁ ਉਪਜਿਆ ਸੰਤ ਦੂਖਨਿ; ਦੇਹ ਬਿਨਾਸੀ ਮਹਾ ਖਇਆ ॥੩॥

ਨਾਮ ਜਪਣ ਵਾਲੇ ਸੰਤ = ਮਹਾਤਮਾ ਜਨਾਂ ਉਤੇ ਅਣਹੋਏ ਦੂਖਨਿ = ਦੂਸ਼ਣ ਲਾਉਣ ਕਰਕੇ ਅਸਾਧ = ਨਾ ਸਾਧੇ ਜਾਣ ਵਾਲਾ ਕੋਹੜ (ਖਈ) ਦਾ ਰੋਗ **ਵਾ:** ਅਗਿਆਨ ਰੂਪੀ ਰੋਗ ਉਪਜਿਆ = ਪੈਦਾ ਹੁੰਦਾ ਹੈ, ਮਹਾ = ਵੱਡਾ ਖਇਆ = ਖਈ ਰੋਗ ਪੈਦਾ ਹੋਣ ਕਾਰਨ ਦੇਹ = ਕਾਇਆ ਬਿਨਾਸੀ = ਨਾਸ਼ ਹੋ ਗਈ ॥੩॥

## ਜਿਨਹਿ ਨਿਵਾਜੇ, ਤਿਨ ਹੀ ਸਾਜੇ; ਆਪੇ ਕੀਨੇ ਸੰਤ ਜਇਆ ॥

ਜਿਨਹਿ = ਜਿਸ ਵਾਹਿਗੁਰੂ ਨੇ ਕਿਰਪਾ ਕਰਕੇ ਸੰਤ ਜਨ ਸ਼ੁਭ ਗੁਣਾਂ ਨਾਲ ਨਿਵਾਜੇ = ਵਡਿਆਏ ਹਨ, ਤਿਨ = ਉਸੇ ਪਰਮੇਸ਼ਰ ਨੇ ਹੀ ਸਾਜੇ = ਸਾਜਣਾ ਕੀਤੇ ਹਨ **ਵਾ:** ਉਸੇ ਵਾਹਿਗੁਰੂ ਨੇ ਹੀ ਵੈਰਾਗ, ਬਿਬੇਕ, ਖਟ ਸੰਮਤੀ ਆਦਿ ਸਾਧਨ ਸੰਤ ਜਨਾਂ ਦੇ ਹਿਰਦੇ ਅੰਦਰ ਸਾਜਣਾ ਕੀਤੇ ਹਨ।

## ਨਾਨਕ ਦਾਸ ਕੰਠਿ ਲਾਇ ਰਾਖੇ; ਕਰਿ ਕਿਰਪਾ ਪਾਰਬ੍ਰਹਮ ਮਇਆ ॥੪॥੪੪॥੫੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਇਆ = ਮੇਹਰਬਾਨ ਪਾਰਬ੍ਰਹਮ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਆਪਣੇ ਦਾਸ = ਸੇਵਕ ਅਭੇਦ ਨਿਸਚੇ ਰੂਪੀ ਕੰਠਿ = ਗਲ ਨਾਲ ਲਾਏ = ਲਾ ਕੇ ਰਾਖੇ = ਰੱਖਣਾ ਕੀਤੇ ਹਨ ॥੪॥੪੪॥੫੫॥

## ਰਾਮਕਲੀ ਮਹਲਾ ੫ ॥

ਸਤਿਗੁਰੂ ਜੀ ਪੂਰਨ ਗੁਰੂ ਤੇ ਵਾਹਿਗੁਰੂ ਨੂੰ ਇੱਕੋ ਸਰੂਪ ਜਾਣ ਕੇ ਮਹਿਮਾ ਕਥਨ ਕਰਦੇ ਹਨ।

## ਐਸਾ ਪੂਰਾ ਗੁਰਦੇਉ; ਸਹਾਈ ॥ ਜਾ ਕਾ ਸਿਮਰਨੁ; ਬਿਰਥਾ ਨ ਜਾਈ ॥੧॥ਰਹਾਉ॥

ਐਸਾ = ਅਜਿਹਾ ਪੂਰਾ = ਪੂਰਨ ਗੁਰਦੇਉ = ਗੁਰੂ ਨਾਨਕ ਦੇਵ ਜੀ ਸਹਾਈ = ਸਹਾਇਤਾ ਕਰਨ ਵਾਲਾ ਹੈ। ਜਾ = ਜਿਸ ਕਾ = ਦਾ ਸਿਮਰਨੁ = ਭਜਨ ਕੀਤਾ ਹੋਇਆ ਬਿਰਥਾ = ਨਿਸਫਲ ਨ = ਨਹੀਂ ਜਾਈ = ਜਾਂਦਾ ॥੧॥ਰਹਾਉ॥

## ਦਰਸਨੁ ਪੇਖਤ; ਹੋਇ ਨਿਹਾਲੁ ॥ ਜਾ ਕੀ ਧੂਰਿ; ਕਾਟੈ ਜਮ ਜਾਲੁ ॥

ਜਿਸ ਪੂਰਨ ਗੁਰੂ ਦੇ ਦਰਸਨੁ = ਦੀਦਾਰ ਪੇਖਤ = ਵੇਖਣ ਕਰਕੇ ਨਿਹਾਲੁ = ਦੁੱਖਾਂ ਤੋਂ ਰਹਿਤ ਹੋ ਜਾਈਦਾ ਹੈ **ਵਾ:** ਨਿਹਾਲੁ = ਅਨੰਦਿਤ ਹੋ ਜਾਈਦਾ ਹੈ।

ਜਾ = ਜਿਸ ਗੁਰੂ ਕੀ = ਦੀ ਚਰਨ ਧੂਰਿ = ਧੂੜੀ ਜਮ = ਜਮਾਂ ਦੇ ਜਾਲ, ਬੰਧਨਾਂ ਨੂੰ ਕਾਟੈ = ਕੱਟ ਦਿੰਦੀ ਹੈ।

## ਚਰਨ ਕਮਲ ਬਸੇ; ਮੇਰੇ ਮਨ ਕੇ ॥ ਕਾਰਜ ਸਵਾਰੇ; ਸਗਲੇ ਤਨ ਕੇ ॥੧॥

ਹੇ ਭਾਈ ! ਜਦ ਮੇਰੇ = ਸਾਡੇ ਮਨ = ਚਿੱਤ ਕੇ = ਦੇ ਵਿਚ ਐਸੇ ਪੂਰਨ ਗੁਰੂ ਦੇ ਚਰਨ ਕਮਲ ਆ ਕੇ ਬਸੇ = ਵੱਸ ਗਏ।

ਤਦ ਸਾਡੇ ਤਨ = ਸਰੀਰ ਕੇ = ਦੇ ਸਗਲੇ = ਸਾਰੇ ਲੋਕ-ਪ੍ਰਲੋਕ ਦੇ **ਵਾ:** ਸੰਸਾਰਕ ਤੇ ਵਿਵਹਾਰਕ ਕਾਰਜ = ਕੰਮ ਸਵਾਰੇ = ਸੰਵਾਰ, ਠੀਕ ਕਰ ਦਿੱਤੇ ॥੧॥

## ਜਾ ਕੈ ਮਸਤਕਿ; ਰਾਖੈ ਹਾਥੁ ॥ ਪ੍ਰਭੁ ਮੇਰੋ; ਅਨਾਥ ਕੋ ਨਾਥੁ ॥

ਜਾ = ਜਿਸ ਕੈ = ਦੇ ਪ੍ਰਤੱਖ **ਵਾ:** ਅੰਤਹਕਰਣ ਰੂਪੀ ਮਸਤਕਿ = ਮੱਥੇ ਉਤੇ ਗੁਰੂ ਜੀ ਕਿਰਪਾ ਰੂਪੀ ਹਾਥ = ਹੱਥ ਰਾਖੈ = ਰੱਖਣਾ ਕਰਦੇ ਹਨ, ਉਹ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦੇ ਹਨ।

ਉਸ ਨੂੰ ਮੇਰੋ = ਸਾਡਾ ਉਹ ਪਿਆਰਾ ਪ੍ਰਭੁ = ਪਰਮੇਸ਼ਰ ਪ੍ਰਾਪਤ ਹੋ ਜਾਂਦਾ ਹੈ ਜੋ ਅਨਾਥ = ਗ਼ਰੀਬਾਂ ਕੋ = ਦਾ ਨਾਥੁ = ਸੁਆਮੀ ਹੈ।

## ਪਤਿਤ ਉਧਾਰਣੁ; ਕ੍ਰਿਪਾ ਨਿਧਾਨੁ ॥ ਸਦਾ ਸਦਾ; ਜਾਈਐ ਕੁਰਬਾਨੁ ॥੨॥

ਜੋ ਪਰਮੇਸ਼ਰ ਪਤਿਤ = ਪਾਪੀ ਪੁਰਖਾਂ ਦਾ ਉਧਾਰਣੁ = ਉੱਧਾਰ ਕਰਨ ਵਾਲਾ ਹੈ ਤੇ ਕ੍ਰਿਪਾ = ਦਇਆ ਦਾ ਨਿਧਾਨੁ = ਖ਼ਜ਼ਾਨਾ ਹੈ।

ਉਸ ਪਰਮੇਸ਼ਰ ਦੇ ਉਪਰੋਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਵਾਸਤੇ ਕੁਰਬਾਨੁ = ਬਲਿਹਾਰ ਜਾਈਐ = ਜਾਣਾ ਕਰੀਏ ॥੨॥

## ਨਿਰਮਲ ਮੰਤੁ; ਦੇਇ ਜਿਸੁ ਦਾਨੁ ॥ ਤਜਹਿ ਬਿਕਾਰ; ਬਿਨਸੈ ਅਭਿਮਾਨੁ ॥

ਜੋ ਨਿਰਮਲ = ਉੱਜਲ ਵਾਹਿਗੁਰੂ ਗੁਰ ਮੰਤ੍ਰ ਹੈ **ਵਾ:** ਜੋ ਪਾਪਾਂ ਰੂਪੀ ਮੈਲ ਤੋਂ ਰਹਿਤ ਕਰਨ ਵਾਲਾ ਵਾਹਿਗੁਰੂ ਗੁਰਮੰਤ੍ਰ ਹੈ, ਜਿਸ ਨੂੰ ਗੁਰੂ ਸਾਹਿਬ ਜੀ ਇਸ ਗੁਰ ਮੰਤ੍ਰ ਦਾ ਦਾਨ ਦੇਇ = ਦਿੰਦਾ ਹੈ।

ਉਹ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਤਜਹਿ = ਤਿਆਗ ਦਿੰਦਾ ਹੈ ਤੇ ਉਸ ਦੇ ਅੰਦਰੋਂ ਸਾਧਨਾ, ਗੁਣਾਂ ਦਾ ਅਭਿਮਾਨੁ = ਹੰਕਾਰ ਵੀ ਬਿਨਸੈ = ਨਾਸ਼ ਹੋ ਜਾਂਦਾ ਹੈ।

## ਏਕੁ ਧਿਆਈਐ; ਸਾਧ ਕੈ ਸੰਗਿ ॥ ਪਾਪ ਬਿਨਾਸੇ; ਨਾਮ ਕੈ ਰੰਗਿ ॥੩॥

ਹੇ ਭਾਈ ! ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਕੈ = ਦੇ ਸੰਗਿ = ਨਾਲ ਮਿਲ ਕੇ ਏਕ = ਇਕ ਅਕਾਲ ਪੁਰਖ ਨੂੰ ਧਿਆਈਐ = ਅਰਾਧਨਾ ਕਰੀਏ। ਅਤੇ

ਪਰਮੇਸ਼ਰ ਦੇ ਨਾਮ ਕੇ = ਦੇ ਨਾਲ ਰੰਗਿ = ਪ੍ਰੇਮ ਕਰਕੇ ਸਾਰੇ ਪਾਪ = ਗੁਨਾਹ ਬਿਨਾਸੇ = ਨਾਸ਼ ਹੋ ਜਾਂਦੇ ਹਨ ॥੩॥

## ਗੁਰ ਪਰਮੇਸੁਰ; ਸਗਲ ਨਿਵਾਸ ॥ ਘਟਿ ਘਟਿ ਰਵਿ ਰਹਿਆ; ਗੁਣਤਾਸ ॥

ਗੁਰ = ਸਤਿਗੁਰੂ ਤੇ ਪਰਮੇਸੁਰ = ਪਰਮਾਤਮਾ **ਵਾ:** ਪਰਮੇਸ਼ਰ ਸਰੂਪ ਗੁਰੂ **ਵਾ:** ਗੁਰਾਂ ਦਾ ਸਰੂਪ ਪਰਮੇਸ਼ਰ ਸਗਲ = ਸਾਰਿਆਂ ਥਾਵਾਂ ਵਿਚ ਨਿਵਾਸ = ਵਾਸਾ ਕਰਦਾ ਹੈ।

ਗੁਣਤਾਸ = ਸ਼ੁਭ ਗੁਣਾਂ ਦਾ ਖ਼ਜ਼ਾਨਾ ਪਰਮੇਸ਼ਰ, ਗੁਰੂ ਚਾਰ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਰਵਿ = ਮਿਲ ਰਿਹਾ ਹੈ, ਵਿਆਪਕ ਹੋ ਰਿਹਾ ਹੈ।

## ਦਰਸੁ ਦੇਹਿ; ਧਾਰਉ ਪ੍ਰਭ ਆਸ ॥
## ਨਿਤ ਨਾਨਕੁ; ਚਿਤਵੈ ਸਚੁ ਅਰਦਾਸਿ ॥੪॥੪੫॥੫੬॥

ਹੇ ਪ੍ਰਭੂ = ਪਰਮੇਸ਼ਰ ! ਮੈਂ ਬਹੁਤ ਸਮੇਂ ਤੋਂ ਆਪਣੇ ਮਨ ਵਿਚ ਇਹ ਆਸ = ਉਮੀਦ ਧਾਰਉ = ਧਾਰਦਾ ਹਾਂ, ਕਿਰਪਾ ਕਰਕੇ ਆਪ ਜੀ ਮੈਨੂੰ ਆਪਣਾ ਦਰਸੁ = ਦਰਸ਼ਨ ਬਖ਼ਸ਼ ਦੇਹਿ = ਦੇਣਾ ਕਰੋ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਸਚੁ = ਸੱਚੀ ਅਰਦਾਸਿ = ਬੇਨਤੀ ਹੈ ਨਿਤ = ਨਿਤਾਪ੍ਰਤੀ ਆਪ ਜੀ ਨੂੰ ਹੀ ਚਿਤਵੈ = ਯਾਦ ਕਰਦੇ ਰਹਿੰਦੇ ਹਾਂ ॥੪॥੪੫॥੫੬॥

[ਅੰਗ ੯੦੧]

## ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥

ਰਾਗ ਰਾਮਕਲੀ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਦੁਪਦੇ = ਦੋ ਪਦਿਆਂ ਵਾਲੇ ਸ਼ਬਦ ਪਹਿਲਾ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗਾਵਹੁ; ਰਾਮ ਕੇ ਗੁਣ ਗੀਤ ॥

ਹੇ ਭਾਈ! ਰਾਮ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗੀਤ = ਸ਼ਬਦਾਂ, ਛੰਦਾਂ, ਕੀਰਤਨ ਵਿਚ ਪਾ ਪਾ ਕੇ ਗਾਵਹੁ = ਗਾਉਣਾ ਕਰੋ।

## ਨਾਮੁ ਜਪਤ, ਪਰਮ ਸੁਖੁ ਪਾਈਐ; ਆਵਾ ਗਉਣੁ ਮਿਟੈ, ਮੇਰੇ ਮੀਤ ॥੧॥ਰਹਾਉ॥

ਪਰਮੇਸ਼ਰ ਦਾ ਨਾਮ ਜਪਤ = ਸਿਮਰਦਿਆਂ ਪਰਮ = ਵੱਡਾ ਸੁਖੁ = ਅਨੰਦ ਭਾਵ ਬ੍ਰਹਮਾਨੰਦ ਪਾਈਐ = ਪ੍ਰਾਪਤ ਕਰ ਲਈਦਾ ਅਤੇ ਹੇ ਮੇਰੇ ਮੀਤ = ਮਿੱਤਰੋ, ਸੱਜਣੋਂ! ਆਵਾਗਉਣ = ਆਉਣਾ ਜਾਣਾ ਭਾਵ ਜੰਮਣਾ ਮਰਣਾ ਮਿਟੈ = ਨਵਿਰਤ ਹੋ ਜਾਂਦਾ ਹੈ॥੧॥ਰਹਾਉ॥

## ਗੁਣ ਗਾਵਤ; ਹੋਵਤ ਪਰਗਾਸੁ ॥ ਚਰਨ ਕਮਲ ਮਹਿ; ਹੋਇ ਨਿਵਾਸੁ ॥੧॥

ਪਰਮੇਸ਼ਰ ਦੇ ਜਸ ਰੂਪ ਗੁਣ ਗਾਵਤ = ਗਾਉਣੇ ਕਰਕੇ ਹਿਰਦੇ ਅੰਦਰ ਗਿਆਨ ਦਾ ਪਰਗਾਸੁ = ਪ੍ਰਕਾਸ਼ ਹੋਵਤ = ਹੋ ਜਾਂਦਾ ਹੈ। ਅਤੇ

ਪਰਮੇਸ਼ਰ, ਗੁਰਾਂ ਦੇ ਚਰਨਾਂ ਕਮਲਾਂ ਮਹਿ = ਵਿਚ ਨਿਵਾਸ = ਵਾਸਾ ਹੋਇ = ਹੋ ਜਾਂਦਾ ਹੈ॥੧॥

## ਸੰਤਸੰਗਤਿ ਮਹਿ; ਹੋਇ ਉਧਾਰੁ ॥ ਨਾਨਕ; ਭਵਜਲੁ ਉਤਰਸਿ ਪਾਰਿ ॥੨॥੧॥੫੭॥

ਸੰਤ = ਮਹਾਤਮਾ ਜਨਾਂ ਦੀ ਸੰਗਤ ਮਹਿ = ਵਿਚ ਮਿਲਣ ਕਰਕੇ ਸੰਸਾਰ-ਸਮੁੰਦ੍ਰ ਤੋਂ ਉਧਾਰੁ = ਤਰਨਾ ਹੋਇ = ਹੁੰਦਾ ਹੈ॥੨॥੧॥੫੭॥

## ਰਾਮਕਲੀ ਮਹਲਾ ੫ ॥

## ਗੁਰੁ ਪੂਰਾ; ਮੇਰਾ ਗੁਰੁ ਪੂਰਾ ॥

ਹੇ ਭਾਈ! ਮੇਰਾ ਗੁਰੁ = ਸਤਿਗੁਰੂ ਪੂਰਾ = ਪੂਰਨ ਹੈ, ਮੇਰਾ ਗੁਰੁ = ਸਤਿਗੁਰੁ ਪੂਰਾ = ਪੂਰਨ ਹੈ **ਵਾ:** ਪੂਰਾ = ਪੂਰਨ ਗੁਰੁ = ਚੇਤਨ ਬ੍ਰਹਮ ਦਾ ਸਰੂਪ ਮੇਰਾ ਪੂਰਾ ਸਤਿਗੁਰੂ ਹੈ **ਵਾ:** ਚੇਤਨ ਬ੍ਰਹਮ ਦਾ ਸਰੂਪ ਮੇਰਾ ਪੂਰਾ ਸਤਿਗੁਰੂ ਬ੍ਰਹਮ, ਮੁਕਤੀ, ਨਾਮ ਆਦਿ ਦੁਆਰਾ ਸਭਨਾਂ ਨੂੰ ਪੂਰਾ = ਪੂਰਤ ਕਰਨ ਵਾਲਾ ਹੈ।

## ਰਾਮ ਨਾਮ ਜਪਿ ਸਦਾ ਸੁਹੇਲੇ; ਸਗਲ ਬਿਨਾਸੇ ਰੋਗ ਕੂਰਾ ॥੧॥ਰਹਾਉ॥

ਐਸੇ ਪੂਰਨ ਸਤਿਗੁਰੂ ਦੁਆਰਾ ਰਾਮ = ਪਰਮੇਸ਼ਰ ਦਾ ਨਾਮ ਜਪਿ = ਸਿਮਰ ਕੇ ਸਦਾ = ਹਮੇਸ਼ਾ ਸੁਹੇਲੇ = ਸੁਖ ਦੇ ਸਹਿਤ ਹੋਈਦਾ ਹੈ ਅਤੇ ਕੂਰਾ = ਕਰੜਾ ਅਗਿਆਨ ਰੂਪੀ ਰੋਗ ਸਗਲ = ਸਾਰਾ ਬਿਨਾਸੇ = ਨਾਸ਼

ਹੋ ਗਿਆ ਹੈ **ਵਾ:** ਕੂਰਾ = ਝੂਠ ਆਦਿਕ ਸਾਰੇ ਰੋਗ ਨਾਸ਼ ਹੋ ਗਏ ਹਨ **ਵਾ:** ਹੰਕਾਰ ਆਦਿਕ ਰੋਗ ਤੇ ਸੰਕਲਪਾਂ ਵਿਕਲਪਾਂ ਰੂਪੀ ਸਾਰਾ ਕੂੜਾ ਨਾਸ਼ ਹੋ ਗਿਆ ਹੈ ॥੧॥ਰਹਾਉ॥

## ਏਕੁ ਅਰਾਧਹੁ; ਸਾਚਾ ਸੋਇ ॥ ਜਾ ਕੀ ਸਰਨਿ; ਸਦਾ ਸੁਖੁ ਹੋਇ ॥੧॥

ਹੇ ਭਾਈ ! ਜਿਸ ਸਾਚਾ = ਸੱਚ ਸਰੂਪ ਪਰਮੇਸ਼ਰ ਦੀ ਸਾਰਾ ਸੰਸਾਰ ਸੋਇ = ਸ਼ੋਭਾ ਕਰ ਰਿਹਾ ਹੈ, ਉਸ ਏਕੁ = ਇਕ ਪਰਮੇਸ਼ਰ ਨੂੰ ਅਰਾਧਹੁ = ਧਿਆਉਣਾ ਕਰੋ **ਵਾ:** ਕੇਵਲ ਸੋਇ = ਉਸ ਏਕ = ਇਕ ਸੱਚੇ ਪਰਮੇਸ਼ਰ ਨੂੰ ਧਿਆਉਣਾ ਕਰੋ।

ਜਾ = ਜਿਸ ਪਰਮੇਸ਼ਰ ਕੀ = ਦੀ ਸਰਨਿ = ਓਟ ਵਿਚ ਪੈ ਕੇ ਸਦਾ = ਹਮੇਸ਼ਾ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ ॥੧॥

## ਨੀਦ ਸੁਹੇਲੀ; ਨਾਮ ਕੀ ਲਾਗੀ ਭੂਖ ॥ ਹਰਿ ਸਿਮਰਤ; ਬਿਨਸੇ ਸਭ ਦੂਖ ॥੨॥

ਜਦ ਇਕਾਗਰ ਚਿੱਤ ਕਰਕੇ ਨਾਮ ਜਪਣ ਕੀ = ਦੀ ਭੂਖ = ਭੁੱਖ ਲਾਗੀ = ਲੱਗਦੀ ਹੈ, ਤਦ ਸੁਹੇਲੀ = ਸੁਖਦਾਇਕ ਸਮਾਧੀ ਰੂਪ, ਸ਼ਾਂਤੀ ਰੂਪੀ ਨੀਂਦ ਦੀ ਪ੍ਰਾਪਤੀ ਹੋ ਜਾਂਦੀ ਹੈ। ਅਤੇ

ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਕੇ ਸਭ = ਸਾਰੇ ਦੂਖ = ਦੁੱਖ ਬਿਨਸੇ = ਨਾਸ਼ ਹੋ ਜਾਂਦੇ ਹਨ ॥੨॥

## ਸਹਜਿ ਅਨੰਦ ਕਰਹੁ; ਮੇਰੇ ਭਾਈ ॥ ਗੁਰਿ ਪੂਰੈ; ਸਭ ਚਿੰਤ ਮਿਟਾਈ ॥੩॥

ਹੇ ਮੇਰੇ ਭਾਈ = ਭਰਾਵੋ ! ਸਹਜਿ = ਗਿਆਨ ਸਰੂਪ ਦੀ ਪ੍ਰਾਪਤੀ ਦੇ ਅਨੰਦ ਨੂੰ ਆਪਸ ਵਿਚ ਮਿਲ ਕੇ ਮਾਨਣਾ ਕਰੋ।

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਗੁਰਮੁਖ ਜਨਾਂ ਦੇ ਅੰਦਰੋਂ ਸਭ = ਸਾਰੀ ਚਿੰਤ = ਸੋਚ (ਚਿੰਤਾ) ਮਿਟਾਈ = ਮਿਟਾ ਦਿੱਤੀ ਹੈ ॥੩॥

## ਆਠ ਪਹਰ; ਪ੍ਰਭ ਕਾ ਜਪੁ ਜਾਪਿ ॥ ਨਾਨਕ; ਰਾਖਾ ਹੋਆ ਆਪਿ ॥੪॥੨॥੫੮॥

ਹੇ ਭਾਈ ! ਆਠ = ਅੱਠੇ ਪਹਰ = ਪਹਿਰ ਪ੍ਰਭ = ਪਰਮੇਸ਼ਰ ਕਾ = ਦਾ ਜਪੁ = ਜਾਪ ਜਾਪਿ = ਜਪਿਆ ਕਰ, ਭਾਵ ਪਰਮੇਸ਼ਰ ਦਾ ਸਿਮਰਨ ਕਰਿਆ ਕਰ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪ੍ਰਭੂ ਨੂੰ ਜਪਣਾ ਕਰਦਾ ਹੈ, ਉਸ ਦਾ ਪਰਮੇਸ਼ਰ ਆਪ ਰਾਖਾ = ਰਖਵਾਲਾ ਹੋਆ = ਹੋਇਆ ਹੈ ॥੪॥੨॥੫੮॥

## ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩

## ੧ੴ ਸਤਿਗੁਰ ਪ੍ਰਸਾਦਿ ॥

ਰਾਗ ਰਾਮਕਲੀ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਪੜਤਾਲ ਨਾਮੇ ਛੰਦ ਵਿਚ ਘਰੁ ੩ = ਤੀਸਰੇ ਸੁਰਤਾਲ ਅੰਦਰ ਪਹਿਲਾਂ ਮੰਗਲ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਨਰ ਨਰਹ; ਨਮਸਕਾਰੰ ॥

ਜੋ ਨਰ = ਨਰਾਂ ਦਾ ਨਰਹ = ਨਿਅੰਤਾ, ਪ੍ਰੇਰਕ ਪਰਮੇਸ਼ਰ ਹੈ **ਵਾ:** ਜੋ ਨਰ = ਪੁਰਖਾਂ ਤੇ ਨਰਹ = ਨਾਰੀਆਂ ਵਿਚ ਵਿਆਪਕ ਹੈ **ਵਾ:** ਨਰਾਂ ਨਰਾਂ ਦਾ ਨਿਅੰਤਾ, ਪ੍ਰੇਰਕ ਹੈ, ਉਸ ਨੂੰ ਨਮਸਕਾਰੰ = ਬੰਦਨਾ ਕਰੋ।

## ਜਲਨ ਥਲਨ, ਬਸੁਧ ਗਗਨ; ਏਕ ਏਕੰਕਾਰੰ ॥੧॥ਰਹਾਉ॥

ਜਲਨ = ਜਲਾਂ, ਤਰਲ ਥਾਵਾਂ, ਥਲਨ = ਖ਼ੁਸ਼ਕ ਥਾਵਾਂ, ਬਸੁਧ = ਧਰਤੀ ਤੇ ਗਗਨ = ਅਕਾਸ਼ ਆਦਿ ਸਭ ਥਾਵਾਂ ਵਿਚ ਏਕ = ਇਕ ਏਕੰਕਾਰੰ = ਪਰਮੇਸ਼ਰ ਹੀ ਵਿਆਪਕ ਹੈ **ਵਾ:** ਜਲ ਦੀ ਨਿਆਈਂ ਪ੍ਰੇਮੀ ਪੁਰਖਾਂ, ਥਲ ਦੀ ਨਿਆਈਂ ਪਦਾਰਥਾਂ ਦੀ ਇੱਛਾ ਵਾਲੇ ਕਨਿਸ਼ਟ ਅਧਿਕਾਰੀ ਪੁਰਖਾਂ, ਬਸੁਧ = ਸ੍ਰੇਸ਼ਟ ਬੁੱਧੀ ਵਾਲੇ ਪੁਰਖਾਂ ਤੇ ਰਿਦੇ ਵਿਚ ਚਿਦਾਕਸ਼ ਚੇਤਨ ਬ੍ਰਹਮ ਦੇ ਪ੍ਰਕਾਸ਼ ਵਾਲੇ ਪੁਰਖਾਂ ਆਦਿ ਸਭਨਾਂ ਵਿਚ ਇਕ ਪਰਮੇਸ਼ਰ ਹੀ ਪ੍ਰਤੀਤ ਹੁੰਦਾ ਹੈ ॥੧॥ਰਹਾਉ॥

## ਹਰਨ ਧਰਨ; ਪੁਨ ਪੁਨਹ ਕਰਨ ॥ ਨਹ ਗਿਰਹ; ਨਿਰੰਹਾਰੰ ॥੧॥

ਉਹ ਪਰਮੇਸ਼ਰ ਸਾਰੀ ਸ੍ਰਿਸ਼ਟੀ ਨੂੰ ਹਰਨ = ਨਾਸ਼ ਕਰਨ ਵਾਲਾ ਭਾਵ ਸ੍ਰਿਸ਼ਟੀ ਦੀ ਪਰਲੋ ਕਰਨ ਵਾਲਾ ਹੈ, ਅਤੇ ਫੇਰ ਪੈਦਾ ਕਰਕੇ ਸਭਨਾਂ ਦੀ ਧਰਨ = ਇਸਥਿਤੀ, ਪਾਲਣਾ ਕਰਨ ਵਾਲਾ ਹੈ, ਪੁਨ = ਪੁਨਾ ਪੁਨਹ = ਵਾਰ ਵਾਰ ਪੈਦਾ ਕਰਕੇ ਪਾਲਣਾ ਕਰਨ ਵਾਲਾ ਹੈ।

ਉਸ ਦਾ ਆਪਣਾ ਗਿਰਹ = ਘਰ ਨਹ = ਨਹੀਂ ਹੈ, ਸਾਰੇ ਵਿਆਪਕ ਸਰੂਪ ਹੈ ਅਤੇ ਨਿਰੰਹਾਰੰ = ਅਹਾਰ, ਭੋਜਨ ਖਾਣ ਆਦਿ ਤੋਂ ਰਹਿਤ ਹੈ **ਵਾ:** ਉਸ ਦੇ ਚਿਦ ਜੜ ਗ੍ਰੰਥੀ, ਸੰਸੇ ਗ੍ਰੰਥੀ ਆਦਿ ਗਿਰਹ = ਗੰਢਾ ਵੀ ਨਹ = ਨਹੀਂ ਹਨ **ਵਾ:** ਬਰਨਾ ਆਸ਼ਰਮਾਂ ਦੀਆਂ ਗੰਢਾਂ ਵੀ ਨਹੀਂ ਹਨ, ਨਿਰੰਹਾਰੰ = ਨਿਰਾਹਾਰੀ ਹੈ ਭਾਵ ਉਸ ਨੂੰ ਕਿਸੇ ਭੋਜਨ ਦੀ ਲੋੜ ਨਹੀਂ ਹੈ ॥੧॥

## ਗੰਭੀਰ ਧੀਰ ਨਾਮ ਹੀਰ; ਊਚ ਮੂਚ ਅਪਾਰੰ ॥

ਉਹ ਪਰਮੇਸ਼ਰ ਗੰਭੀਰ = ਡੂੰਘੇ ਦਿਲ ਵਾਲਾ ਹੈ, ਧੀਰ = ਧੀਰਜਵਾਨ ਹੈ **ਵਾ:** ਧੀਰਜਤਾ ਦੇਣ ਵਾਲਾ ਹੈ, ਉਸ ਦਾ ਨਾਮ ਹੀਰ = ਹੀਰੇ ਦੀ ਨਿਆਈਂ ਅਮੋਲਕ ਹੈ **ਵਾ:** ਨਾਮ = ਪ੍ਰਸਿੱਧ ਹੈ, ਹੀਰੇ ਦੀ ਨਿਆਈਂ ਬੇ-ਕੀਮਤਾ ਹੈ, ਊਚ = ਉੱਚਿਆਂ ਤੋਂ ਮੂਚ = ਉੱਚਾ **ਵਾ:** ਸਭਨਾਂ ਤੋਂ ਉੱਚਾ ਸ੍ਰੇਸ਼ਟ ਹੈ, ਮੂਚ = ਵਿਸਤਾਰ ਵਾਲਾ ਹੈ, ਅਪਾਰੰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ **ਵਾ:** ਉੱਚੇ ਜੋ ਵਿਰਾਟ ਆਦਿਕ ਹਨ ਉਨ੍ਹਾਂ ਤੋਂ ਵੀ ਉੱਚਾ ਹੈ, ਜੋ ਹਿਰਨ ਗਰਭ ਆਦਿ ਵਿਸਤਾਰ ਵਾਲੇ ਹਨ ਉਨ੍ਹਾਂ ਤੋਂ ਵੀ ਵਿਸਤਾਰ ਵਾਲਾ ਹੈ, ਜੋ ਅੱਭਿਆਕਿਰਤ ਆਦਿ ਪ੍ਰਕਿਰਤੀ ਵਿਚ ਹਨ ਇਨ੍ਹਾਂ ਤੋਂ ਵੀ ਸ੍ਰੇਸ਼ਟ ਹੈ ਕਿਉਂਕਿ ਉਹ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਕਰਨ ਕੇਲ, ਗੁਣ ਅਮੋਲ; ਨਾਨਕ ਬਲਿਹਾਰੰ ॥੨॥੧॥੫੯॥

ਜੋ ਅਨੇਕ ਤਰ੍ਹਾਂ ਦੇ ਕੇਲ = ਕੌਤਕ (ਖੇਲ) ਕਰਨ ਵਾਲਾ ਹੈ **ਵਾ:** ਭਗਤੀ ਕਰਨ ਵਾਲੇ ਭਗਤ ਜਨ ਉਸ ਦੀ ਪ੍ਰਾਪਤੀ ਕਰਕੇ ਆਤਮਿਕ ਕੇਲ = ਅਨੰਦ ਮਾਨਣਾ ਕਰਦੇ ਹਨ **ਵਾ:** ਜਿਸ ਉਤੇ ਕਰਨ = ਕਿਰਪਾ ਕਰਦਾ ਹੈ, ਉਹ ਉਸ ਦੀ ਪ੍ਰਾਪਤੀ ਦੇ ਕੇਲ = ਅਨੰਦ ਨੂੰ ਮਾਨਣਾ ਕਰਦਾ ਹੈ, ਜਿਸ ਦੇ ਵਿਚ ਅਮੋਲ = ਅਮੋਲਕ ਗੁਣ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਉਸ ਪਰਮੇਸ਼ਰ ਤੋਂ ਮਨ, ਬਾਣੀ, ਸਰੀਰ ਕਰਕੇ ਬਲਿਹਾਰੰ = ਕੁਰਬਾਨ ਜਾਂਦਾ ਹਾਂ ॥੨॥੧॥੫੯॥

## ਰਾਮਕਲੀ ਮਹਲਾ ੫ ॥
## ਰੂਪ ਰੰਗ ਸੁਗੰਧ ਭੋਗ, ਤਿਆਗਿ ਚਲੇ, ਮਾਇਆ ਛਲੇ; ਕਨਿਕ ਕਾਮਿਨੀ ॥੧॥ਰਹਾਉ॥

ਕਨਿਕ = ਸੋਨਾ ਕਾਮਿਨੀ = ਇਸਤ੍ਰੀ, ਸੋਹਣਾ ਰੂਪ = ਸਰੂਪ, ਸੁੰਦਰ ਰੰਗ, ਸੁਗੰਧ = ਸੁਗੰਧਤ ਪਦਾਰਥ ਤੇ ਛਲੇ = ਛਲ ਰੂਪ ਮਾਇਆ **ਵਾ:** ਇਹ ਸਾਰੇ ਮਾਇਆ ਦੇ ਛਲ ਹਨ, ਇਨ੍ਹਾਂ ਸਾਰਿਆਂ ਨੂੰ ਤਿਆਗ = ਛੱਡ ਕੇ ਜੀਵ ਦੁਨੀਆਂ ਤੋਂ ਕੂਚ ਕਰਕੇ ਚਲੇ = ਤੁਰ ਜਾਂਦੇ ਹਨ ॥੧॥ਰਹਾਉ॥

## ਭੰਡਾਰ ਦਰਬ ਅਰਬ ਖਰਬ; ਪੇਖਿ ਲੀਲਾ ਮਨੁ ਸਧਾਰੈ ॥ ਨਹ ਸੰਗਿ; ਗਾਮਨੀ ॥੧॥

ਜਿਨ੍ਹਾਂ ਦੇ ਅਰਬ ਤੇ ਖਰਬਾਂ ਦੀ ਗਿਣਤੀ ਨਾਲ ਦਰਬ = ਧਨ ਦੇ ਭੰਡਾਰ = ਖ਼ਜ਼ਾਨੇ ਭਰੇ ਹੋਏ ਹਨ, ਉਨ੍ਹਾਂ ਦਾ ਮਨੁ = ਚਿੱਤ ਧਨ ਦੌਲਤ ਦੀ ਲੀਲਾ = ਖੇਡ ਪੇਖਿ = ਵੇਖ ਕੇ ਸਧਾਰੈ = ਸਹਿਤ ਆਸਰੇ ਦੇ ਹੁੰਦਾ ਹੈ, ਭਾਵ ਅਤਿਅੰਤ ਪ੍ਰਸੰਨ ਹੁੰਦਾ ਹੈ **ਵਾ:** ਉਸ ਧਨ ਦੀ ਤਰਫ਼ ਸਧਾਰੈ = ਜਾਣਾ ਕਰਦਾ ਹੈ, ਭਾਵ ਧਨ ਦੇ ਨਾਲ ਅਤਿਅੰਤ ਪ੍ਰੀਤੀ ਕਰਦਾ ਹੈ।

ਪਰੰਤੂ ਅਖ਼ੀਰ ਦੇ ਸਮੇਂ ਇਨ੍ਹਾਂ ਧਨ ਪਦਾਰਥਾਂ ਆਦਿ ਵਸਤਾਂ ਵਿੱਚੋਂ ਇਕ ਵੀ ਜੀਵ ਦੇ ਸੰਗਿ = ਨਾਲ ਪ੍ਰਲੋਕ ਵੱਲ ਨੂੰ ਨਹ = ਨਹੀਂ ਗਾਮਨੀ = ਚੱਲਦੀ ॥੧॥

## ਸੁਤ ਕਲਤ੍ਰ ਭ੍ਰਾਤ ਮੀਤ, ਉਰਝਿ ਪਰਿਓ ਭਰਮਿ ਮੋਹਿਓ; ਇਹ ਬਿਰਖ ਛਾਮਨੀ ॥

ਸੁਤ = ਪੁੱਤਰ, ਕਲਤ੍ਰ = ਇਸਤ੍ਰੀ, ਭ੍ਰਾਤ = ਭਰਾ, ਮੀਤ = ਮਿੱਤਰ ਆਦਿ ਸੰਬੰਧੀਆਂ ਦੇ ਮੋਹ ਵਿਚ ਜੀਵ ਉਰਝਿ = ਫਸਿਆ ਪਰਿਓ = ਪਿਆ ਹੈ, ਇਉਂ ਇਸ ਨੂੰ ਭਰਮ ਨੇ ਮੋਹਿਓ = ਮੋਹਤ, ਮੂਰਛਾ ਕਰ ਲਿਆ ਹੈ, ਪਰੰਤੂ ਇਹ ਸਾਰੇ ਸੰਬੰਧੀ ਬਿਰਖ = ਬ੍ਰਿਛ ਦੀ ਛਾਮਨੀ = ਛਾਂ ਵਤ ਨਾਸਵੰਤ ਹਨ।

## ਚਰਨ ਕਮਲ ਸਰਨ; ਨਾਨਕ ਸੁਖੁ ਸੰਤ ਭਾਵਨੀ ॥੨॥੨॥੬੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਸੰਤ ਜਨਾਂ ਨੇ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਸਰਨ = ਓਟ ਲੈਣਾ ਕੀਤੀ ਹੈ, ਉਨ੍ਹਾਂ ਸੰਤਾਂ ਉਤੇ ਭਾਵਨੀ = ਸ਼ਰਧਾ ਕਰਕੇ ਪਰਮੇਸ਼ਰ ਦਾ ਨਾਮ ਜਪਣਾ ਕਰ ਫੇਰ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਵੇਗੀ **ਵਾ:** ਹੇ ਭਾਈ ! ਜੇਕਰ ਤੂੰ ਸੁੱਖ ਚਾਹੁੰਦਾ ਹੈਂ ਤਾਂ ਭਾਵਨੀ = ਸ਼ਰਧਾ ਦੇ ਨਾਲ ਸੰਤਾਂ ਦੀ ਸੰਗਤ ਵਿਚ ਮਿਲ ਕੇ ਵਾਹਿਗੁਰੂ ਦੇ ਚਰਨਾਂ ਕਮਲਾਂ ਦੀ ਓਟ ਲੈਣਾ ਕਰ ॥੨॥੨॥੬੦॥

## ੧ਓ ਸਤਿਗੁਰ ਪ੍ਰਸਾਦਿ ॥
## ਰਾਗੁ ਰਾਮਕਲੀ ਮਹਲਾ ੯ ਤਿਪਦੇ ॥

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਰਾਗ ਰਾਮਕਲੀ ਦੇ ਅੰਦਰ ਮਹਲਾ ੯ = ਨੌਵੇਂ ਸਰੂਪ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਨਾ ਸਾਹਿਬ ਦੀ ਧਰਤੀ ਉਤੋਂ ਸਿੱਖ ਸੰਗਤਾਂ ਨੂੰ ਉਪਦੇਸ਼ ਦਿੰਦੇ ਹੋਏ ਦੁਪਦੇ = ਦੋ ਪਦਿਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

## ਰੇ ਮਨ; ਓਟਿ ਲੇਹੁ ਹਰਿ ਨਾਮਾ ॥

ਰੇ = ਹੇ ਮੇਰੇ ਪਿਆਰੇ ਮਨਾਂ ! ਉਸ ਹਰਿ = ਪਰਮੇਸ਼ਰ ਦੇ ਨਾਮਾ = ਨਾਮ ਦੀ ਓਟ = ਟੇਕ ਲੇਹੁ = ਲੈਣਾ ਕਰ।

## ਜਾ ਕੈ ਸਿਮਰਨਿ ਦੁਰਮਤਿ ਨਾਸੈ; ਪਾਵਹਿ ਪਦੁ ਨਿਰਬਾਨਾ ॥੧॥ਰਹਾਉ॥

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰਨਿ = ਭਜਨ ਕਰਕੇ ਤੇਰੀ ਦੁਰਮਤਿ = ਖੋਟੀ ਮਤ ਨਾਸੈ = ਨਾਸ਼ ਹੋ ਜਾਏਗੀ ਅਤੇ ਤੂੰ ਨਿਰਬਾਨਾ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਨੂੰ ਪਾਵਹਿ = ਪ੍ਰਾਪਤ ਕਰ ਲਵੇਂਗਾ ॥੧॥ਰਹਾਉ॥

## ਬਡਭਾਗੀ, ਤਿਹਿ ਜਨ ਕਉ ਜਾਨਉ; ਜੋ ਹਰਿ ਕੇ ਗੁਨ ਗਾਵੈ ॥

ਹੇ ਭਾਈ ! ਤਿਹਿ = ਉਸ ਜਨ = ਪੁਰਖ ਕਉ = ਨੂੰ ਬਡਭਾਗੀ = ਵੱਡਿਆਂ ਭਾਗਾਂ ਵਾਲਾ ਜਾਨਉ = ਜਾਨਣਾ ਕਰੋ, ਜੋ = ਜਿਹੜਾ ਗੁਰਾਂ ਦੁਆਰਾ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਵੈ = ਗਾਉਂਦਾ ਹੈ।

## ਜਨਮ ਜਨਮ ਕੇ ਪਾਪ ਖੋਇ ਕੈ; ਫੁਨਿ ਬੈਕੁੰਠਿ ਸਿਧਾਵੈ ॥੧॥

ਉਹ ਪੁਰਖ ਆਪਣੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਪਾਪ = ਗੁਨਾਹਾਂ ਨੂੰ ਖੋਇ = ਮੇਟ ਕੈ = ਕਰਕੇ ਫੁਨਿ = ਪੁਨਾ ਬੈਕੁੰਠਿ ਵਿਚ **ਵਾ:** ਬੈਕੁੰਠਿ = ਸਚਖੰਡ ਵਿਚ ਸਿਧਾਵੈ = ਜਾ ਪਹੁੰਚਦਾ ਹੈ ॥੧॥

[ਅੰਗ ੯੦੨]

## ਅਜਾਮਲੁ ਕਉ ਅੰਤ ਕਾਲ ਮੈ; ਨਾਰਾਇਨ ਸੁਧਿ ਆਈ ॥

ਅਜਾਮਲ ਪਾਪੀ ਕਉ = ਨੂੰ ਅੰਤ = ਅਖ਼ੀਰ ਦੇ ਕਾਲ = ਸਮੇਂ ਮੈ = ਵਿਚ ਭਾਵ ਪ੍ਰਾਣਾਂ ਦੇ ਵਿਯੋਗ ਸਮੇਂ ਨਾਰਾਇਨ = ਪਰਮੇਸ਼ਰ ਨੂੰ ਚਿੰਤਨ ਕਰਨ ਦੀ ਸੁਧਿ = ਗਿਆਤ ਆਈ = ਆ ਗਈ ਸੀ (ਜਿਸ ਕਰਕੇ ਉਸ ਦਾ ਪਾਰ-ਉਤਾਰਾ ਹੋ ਗਿਆ ਸੀ।)

## ਜਾਂ ਗਤਿ ਕਉ ਜੋਗੀਸੁਰ ਬਾਛਤ; ਸੋ ਗਤਿ ਛਿਨ ਮਹਿ ਪਾਈ ॥੨॥

ਜਾਂ = ਜਿਸ ਗਤਿ = ਕਲਿਆਣ (ਮੁਕਤੀ) ਕਉ = ਨੂੰ ਵੱਡੇ ਵੱਡੇ ਜੋਗੀਸੁਰ = ਜੋਗੀ ਜਨ ਬਾਛਤ = ਚਾਹੁੰਦੇ ਸਨ, ਸੋ = ਉਹ ਗਤਿ = ਕਲਿਆਣ ਅਜਾਮਲ ਨੇ ਇਕ ਛਿਨ = ਖਿਨ ਮਹਿ = ਵਿਚ ਪਾਈ = ਪ੍ਰਾਪਤ ਕਰ ਲਈ ਸੀ ॥੨॥

## ਨਾਹਨ ਗੁਨੁ, ਨਾਹਨਿ ਕਛੁ ਬਿਦਿਆ; ਧਰਮੁ ਕਉਨੁ ਗਜਿ ਕੀਨਾ ॥

ਨਾਹਨ = ਨਾ ਸ਼ੁਭ ਗੁਣ ਸੀ, ਨਾਹਨਿ = ਨਾ ਕਛੁ = ਕੁਝ ਵੇਦ ਸ਼ਾਸਤ੍ਰ ਦੀ ਵਿਦਿਆ ਪੜ੍ਹਿਆ ਸੀ, ਗਜਿ = ਹਾਥੀ ਨੇ ਹਰੀ ਹਰ ਛੇਤਰ ਵਿਚ ਕਉਨੁ = ਕਿਹੜਾ ਧਰਮ ਕੀਨਾ = ਕੀਤਾ ਸੀ ? ਭਾਵ ਕੋਈ ਵੀ ਨਹੀਂ ਕੀਤਾ ਸੀ।

## ਨਾਨਕ ਬਿਰਦੁ ਰਾਮ ਕਾ ਦੇਖੋ; ਅਭੈ ਦਾਨੁ ਤਿਹਿ ਦੀਨਾ ॥੩॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਰਾਮ = ਪਰਮੇਸ਼ਰ ਕਾ = ਦਾ ਬਿਰਦੁ = ਧਰਮ ਦੇਖੋ = ਵੇਖਣਾ ਕਰੋ, ਜੋ ਤਿਹਿ = ਉਸ ਹਾਥੀ ਨੂੰ ਤੰਦੂਏ ਕੋਲੋਂ ਛੁਡਾ ਕੇ ਅਭੈ = ਨਿਰਭੈਤਾ ਦਾ ਦਾਨ ਦੀਨਾ = ਦਿੱਤਾ ॥੩॥੧॥

## ਰਾਮਕਲੀ ਮਹਲਾ ੯ ॥

## ਸਾਧੋ; ਕਉਨੁ ਜੁਗਤਿ ਅਬ ਕੀਜੈ ॥

ਹੇ ਸਾਧੋ = ਸ੍ਰੇਸ਼ਟ ਜਨੋਂ ! ਅਬ = ਹੁਣ ਕਉਨੁ = ਕਿਹੜੀ ਜੁਗਤਿ = ਵਿਧੀ (ਜੁਗਤੀ) ਕੀਜੈ = ਕਰੀਏ।

## ਜਾ ਤੇ ਦੁਰਮਤਿ ਸਗਲ ਬਿਨਾਸੈ; ਰਾਮ ਭਗਤਿ ਮਨੁ ਭੀਜੈ ॥੧॥ਰਹਾਉ॥

ਜਾ = ਜਿਸ ਵਿਧੀ ਕਰਨ ਤੇ = ਤੋਂ ਸਗਲ = ਸਾਰੀ ਦੁਰਮਤਿ = ਖੋਟੀ ਮਤ ਰਿਦੇ ਅੰਦਰੋਂ ਬਿਨਾਸੈ = ਨਾਸ਼ ਹੋ ਜਾਵੇ ਅਤੇ ਰਾਮ = ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਵਿਚ ਸਾਡਾ ਮਨੁ = ਚਿੱਤ ਭੀਜੈ = ਭਿੱਜ ਜਾਵੇ ॥੧॥ਰਹਾਉ॥

## ਮਨੁ ਮਾਇਆ ਮੈ ਉਰਝਿ ਰਹਿਓ ਹੈ; ਬੂਝੈ ਨਹ ਕਛੁ ਗਿਆਨਾ ॥

ਸਾਡਾ ਇਹ ਚੰਚਲਤਾਈ ਕਰਨ ਵਾਲਾ ਮਨੁ = ਚਿੱਤ ਮਾਇਆ ਦੇ ਮੋਹ ਮੈ = ਵਿਚ ਉਰਝਿ = ਉਲਝ, ਫਸ ਰਹਿਓ = ਰਿਹਾ ਹੈ, ਇਸ ਲਈ ਪ੍ਰੋਖ ਅਪ੍ਰੋਖ ਗਿਆਨ ਨੂੰ **ਵਾ:** ਤੂੰ ਪਦ ਦੇ ਲਖ ਅਰਥ ਤੇ ਤੱਤ ਪਦ ਦੇ ਲਖ ਅਰਥ ਦੇ ਗਿਆਨ ਨੂੰ ਕਛੁ = ਕੁਝ ਵੀ ਬੂਝੈ = ਸਮਝਦਾ ਨਹ = ਨਹੀਂ ਹੈ।

## ਕਉਨੁ ਨਾਮੁ, ਜਗੁ, ਜਾਕੈ ਸਿਮਰੈ; ਪਾਵੈ ਪਦੁ ਨਿਰਬਾਨਾ ॥੧॥

ਉਹ ਕਉਨੁ = ਕਿਹੜਾ ਨਾਮ ਹੈ ? ਜਾ = ਜਿਸ ਨਾਮ ਕੈ = ਦੇ ਸਿਮਰੈ = ਚੇਤੇ ਕਰਨੇ ਕਰਕੇ ਜਗ = ਜਗਤ, ਜੀਵ ਨਿਰਬਾਨਾ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਨੂੰ ਪਾਵੈ = ਪਾਉਣਾ ਕਰਦਾ ਹੈ ॥੧॥

## ਭਏ ਦਇਆਲ, ਕ੍ਰਿਪਾਲ ਸੰਤ ਜਨ; ਤਬ ਇਹ ਬਾਤ ਬਤਾਈ ॥

ਜਦ ਕ੍ਰਿਪਾਲ = ਕਿਰਪਾ ਦੇ ਘਰ ਸੰਤ = ਮਹਾਤਮਾ ਜਨ ਦਇਆਲ = ਦਿਆਲੂ ਭਏ = ਹੋਏ, ਤਬ = ਤਦ ਇਹ ਬਾਤ = ਗੱਲ ਉਨ੍ਹਾਂ ਨੇ ਬਤਾਈ = ਦੱਸਣਾ ਕੀਤੀ ਕਿ :

## ਸਰਬ ਧਰਮ ਮਾਨੋ ਤਿਹ ਕੀਏ; ਜਿਹ ਪ੍ਰਭ ਕੀਰਤਿ ਗਾਈ ॥੨॥

ਜਿਹ = ਜਿਸ ਨੇ ਪ੍ਰਭ = ਪਰਮੇਸ਼ਰ ਦੀ ਕੀਰਤਿ = ਮਹਿਮਾ ਇਕਾਗਰ ਚਿੱਤ ਹੋ ਕੇ ਗਾਈ = ਗਾਉਣਾ ਕੀਤੀ ਹੈ, ਮਾਨੋ = ਮੰਨਣਾ ਕਰੋ ਕਿ ਤਿਹ = ਉਸ ਨੇ ਸਰਬ = ਸਾਰੇ ਧਰਮ ਕੀਏ = ਕਰ ਲਏ ਹਨ **ਵਾ:** ਸਾਰੇ ਧਰਮ = ਪੁੰਨ, ਜਪ ਤਪ ਕਰ ਲਏ ਹਨ ॥੨॥

## ਰਾਮ ਨਾਮ ਨਰ ਨਿਸਿ ਬਾਸੁਰ ਮੈ; ਨਿਮਖ ਏਕ ਉਰ ਧਾਰੈ ॥

ਜੋ ਨਰ = ਪੁਰਖ ਨਿਸਿ = ਰਾਤ ਬਾਸੁਰ = ਦਿਨ ਵਿਚ ਏਕ = ਇਕ ਨਿਮਖ = ਛਿਨ ਮਾਤ੍ਰ ਵੀ ਰਾਮ = ਪਰਮੇਸ਼ਰ ਦਾ ਨਾਮ ਉਰਿ = ਹਿਰਦੇ ਵਿਚ ਧਾਰੈ = ਧਾਰਨ ਕਰ ਲਵੇ।

## ਜਮ ਕੋ ਤ੍ਰਾਸੁ ਮਿਟੈ, ਨਾਨਕ ਤਿਹ; ਅਪੁਨੋ ਜਨਮੁ ਸਵਾਰੈ ॥੩॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਹ = ਉਸ ਦੇ ਅੰਦਰੋਂ ਜਮ = ਜਮਦੂਤਾਂ ਕੋ = ਦਾ ਤ੍ਰਾਸ = ਡਰ ਮਿਟੈ = ਦੂਰ ਹੋ ਜਾਂਦਾ ਹੈ ਅਤੇ ਉਹ ਅਪੁਨੋ = ਆਪ ਦਾ ਮਨੁੱਖਾ ਜਨਮ ਸਵਾਰੈ = ਸੰਵਾਰ ਲੈਂਦਾ ਹੈ ॥੩॥੨॥

## ਰਾਮਕਲੀ ਮਹਲਾ ੯ ॥

## ਪ੍ਰਾਨੀ; ਨਾਰਾਇਨਿ ਸੁਧਿ ਲੇਹ ॥

ਹੇ ਪ੍ਰਾਨੀ = ਪ੍ਰਾਣਾਧਾਰੀ ਜੀਵ ! ਨਾਰਾਇਨ = ਪਰਮੇਸ਼ਰ ਦੇ ਸਿਮਰਨ ਕਰਨ ਦੀ ਗੁਰਾਂ ਤੋਂ ਸੁਧਿ = ਖ਼ਬਰ ਲੇਹਿ = ਲੈਣਾ ਕਰ **ਵਾ:** ਜਿਸ ਵਿਚ (ਨਾ+ਰਾਇਨਿ) ਅਵਿੱਦਿਆ ਰੂਪੀ ਰਾਇਨਿ = ਰਾਤ ਨਾ = ਨਹੀਂ ਹੈ **ਵਾ:** ਜਿਸ ਪਰਮੇਸ਼ਰ ਦਾ (ਨਾਰ+ਆਇਨਿ) ਨਾਰ = ਨਰਾਂ ਨਰਾਂ ਵਿਚ ਆਇਨਿ = ਘਰ ਹੈ **ਵਾ:** ਜਿਸ ਵਿਚ (ਨ+ਅਰ+ਆਇਨਿ) ਕਾਮ ਕ੍ਰੋਧ ਰੂਪੀ ਅਰ = ਦੁਸ਼ਮਣਾਂ ਦਾ ਘਰ ਨਹੀਂ ਹੈ, ਉਸ ਦੀ ਪ੍ਰਾਪਤੀ ਦੀ ਗੁਰਾਂ ਤੋਂ ਸੁਧਿ = ਗਿਆਤ ਲੈਣਾ ਕਰ।

## ਛਿਨੁ ਛਿਨੁ ਅਉਧ ਘਟੈ, ਨਿਸ ਬਾਸੁਰ; ਬ੍ਰਿਥਾ ਜਾਤੁ ਹੈ ਦੇਹ ॥੧॥ਰਹਾਉ॥

ਹੇ ਜੀਵ ! ਨਿਸ ਬਾਸੁਰ = ਰਾਤ ਦਿਨ ਰੂਪੀ ਗਜਾ ਦੇ ਨਾਲ ਮਿਣਦਿਆਂ ਛਿਨ ਛਿਨ = ਖਿਨ ਖਿਨ ਕਾਲ ਵਿਚ ਤੇਰੀ ਅਉਧ = ਉਮਰ ਘਟੈ = ਘਟਦੀ ਜਾਂਦੀ ਹੈ ਅਤੇ ਤੇਰਾ ਮਨੁੱਖਾ ਦੇਹ = ਸਰੀਰ ਪ੍ਰਭੂ ਸਿਮਰਨ ਤੋਂ ਬਗ਼ੈਰ ਬ੍ਰਿਥਾ = ਬੇਅਰਥ ਜਾਤੁ = ਜਾ ਰਿਹਾ ਹੈ **ਵਾ:** ਜੰਮਣ ਮਰਣ ਦੀ ਬ੍ਰਿਥਾ = ਪੀੜਾ ਦੇਣ ਵਾਲੀ ਦੇਹੀ ਗੁਜ਼ਰਦੀ ਜਾ ਰਹੀ ਹੈ ॥੧॥ਰਹਾਉ॥

## ਤਰਨਾਪੋ ਬਿਖਿਅਨ ਸਿਉ ਖੋਇਓ; ਬਾਲਪਨੁ ਅਗਿਆਨਾ ॥

ਹੇ ਜੀਵ ! ਤੂੰ ਤਰਨਾਪੋ = ਜਵਾਨੀਪੁਣਾ ਬਿਖਿਆਨ = ਵਿਸ਼ਿਆਂ ਦੇ ਸਿਉ = ਨਾਲ ਲੱਗ ਕੇ ਖੋਇਓ = ਖੋ, ਗਵਾ ਲਿਆ ਹੈ ਅਤੇ ਬਾਲਪਨੁ = ਬਾਲਕਪੁਣੇ ਦੀ ਅਵਸਥਾ ਅਗਿਆਨਾ = ਅਗਿਆਤਤਾਈ ਵਿਚ ਗੁਆ ਲਈ ਸੀ।

## ਬਿਰਧ ਭਇਓ ਅਜਹੂ ਨਹੀ ਸਮਝੈ; ਕਉਨੁ ਕੁਮਤਿ ਉਰਝਾਨਾ ॥੧॥

ਤੇਰਾ ਸਰੀਰ ਬਿਰਧ = ਬੁੱਢਾ ਭਇਓ = ਹੋ ਗਿਆ ਹੈ, ਤੂੰ ਅਜਹੂ = ਅਜੇ ਵੀ ਸਮਝੈ = ਸਮਝਦਾ ਨਹੀਂ ਹੈਂ, ਤੂੰ ਕਉਨੁ = ਕਿਸ ਕੁਮਤਿ = ਖੋਟੀ ਮਤ ਵਿਚ ਉਰਝਾਨਾ = ਉਲਝ, ਫਸ ਰਿਹਾ ਹੈਂ ॥੧॥

## ਮਾਨਸ ਜਨਮੁ ਦੀਓ ਜਿਹ ਠਾਕੁਰ; ਸੋ ਤੈ ਕਿਉ ਬਿਸਰਾਇਓ ॥

ਜਿਹ = ਜਿਸ ਠਾਕੁਰ = ਮਾਲਕ ਅਕਾਲ ਪੁਰਖ ਨੇ ਤੈਨੂੰ ਮਾਨਸ = ਮਨੁੱਖਾ ਜਨਮ ਦੀਓ = ਦਿੱਤਾ ਹੈ, ਸੋ = ਉਹ ਪਰਮੇਸ਼ਰ ਤੈ = ਤੂੰ ਕਿਉ = ਕਿਸ ਵਾਸਤੇ ਬਿਸਰਾਇਓ = ਭੁਲਾ ਦਿੱਤਾ ਹੈ।

## ਮੁਕਤਿ ਹੋਤ ਨਰ, ਜਾ ਕੈ ਸਿਮਰੈ; ਨਿਮਖ ਨ ਤਾ ਕੋ ਗਾਇਓ ॥੨॥

ਜਾ = ਜਿਸ ਪਰਮੇਸ਼ਰ ਕੈ = ਦੇ ਸਿਮਰੈ = ਸਿਮਰਿਆ ਨਰ = ਪੁਰਖ ਮੁਕਤਿ = ਮੋਖ ਨੂੰ ਪ੍ਰਾਪਤ ਹੋਤ = ਹੁੰਦਾ ਹੈ, ਤੂੰ ਤਾ = ਉਸ ਪਰਮੇਸ਼ਰ ਕੋ = ਦਾ ਜਸ ਇਕ ਨਿਮਖ = ਛਿਨ ਮਾਤ੍ਰ ਵੀ ਗਾਇਓ = ਗਾਉਣਾ ਨ = ਨਹੀਂ ਕੀਤਾ ॥੨॥

## ਮਾਇਆ ਕੋ ਮਦੁ ਕਹਾ ਕਰਤੁ ਹੈ; ਸੰਗਿ ਨ ਕਾਹੂ ਜਾਈ ॥

ਹੇ ਜੀਵ ! ਤੂੰ ਮਾਇਆ ਕੋ = ਦਾ ਮਦੁ = ਹੰਕਾਰ ਕਹਾ = ਕੀ ਕਰਤੁ = ਕਰਦਾ ਹੈਂ, ਇਹ ਮਾਇਆ ਤਾਂ ਅੰਤ ਵੇਲੇ ਕਾਹੂ = ਕਿਸੇ ਦੇ ਸੰਗਿ = ਨਾਲ ਨ = ਨਹੀਂ ਜਾਈ = ਜਾਂਦੀ।

## ਨਾਨਕੁ ਕਹਤ ਚੇਤਿ ਚਿੰਤਾਮਨਿ; ਹੋਇ ਹੈ ਅੰਤਿ ਸਹਾਈ ॥੩॥੩॥੮੧॥

ਸਤਿਗੁਰੂ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਚਿੰਤਾਮਨਿ = ਮਨ ਦੀ ਚਿਤਵਣੀ ਨੂੰ ਪੂਰੀ ਕਰਨ ਵਾਲੀ ਮਣੀ ਦੀ ਨਿਆਈਂ ਮਨ ਇੱਛਤ ਫਲ ਦੇਣ ਵਾਲੇ ਪਰਮੇਸ਼ਰ ਦੇ ਨਾਮ ਨੂੰ ਚੇਤਿ = ਯਾਦ ਕਰ, ਜੋ ਅੰਤਿ = ਅਖ਼ੀਰ ਦੇ ਸਮੇਂ ਸਹਾਈ = ਸਹਾਇਕ ਹੋਇ = ਹੁੰਦਾ ਹੈ ॥੩॥੩॥੮੧॥

## ਰਾਮਕਲੀ ਮਹਲਾ ੧ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਦ ਸਤਿਗੁਰੂ ਸਾਹਿਬ ਜੀ ਸੰਗਤਾਂ ਨੂੰ ਤਾਰਦੇ ਹੋਏ ਬਿੰਦ੍ਰਾਬਨ ਵਿਚ ਪਹੁੰਚੇ ਸਨ, ਤਦ, ਸਤਿਗੁਰਾਂ ਨੇ ਉਥੇ ਕੀ ਵੇਖਿਆ ਕਿ ਰਾਸ ਮੰਡਲ ਹੋ ਰਿਹਾ ਹੈ, ਜਿਸ ਵਿਚ ਕ੍ਰਿਸ਼ਨ, ਗੋਪੀਆਂ ਤੇ ਗੁਆਲਿਆਂ ਦੇ ਰੂਪ ਵਿਚ ਹੋ ਕੇ ਲੋਕ ਕਾਮ ਭਾਵਨਾ ਦੇ ਸਹਿਤ ਹੋ ਰਹੇ ਹਨ, ਉਨ੍ਹਾਂ ਦੇ ਐਸੇ ਕੁਕਰਮ ਵੇਖਦਿਆਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ ਕਿ ਕਲਜੁਗ ਦਾ ਭਿਆਨਕ ਸਮਾਂ ਆ ਗਿਆ ਹੈ।

**ਦੂਸਰੀ ਉਥਾਨਕਾ :** ਦੂਸਰਾ ਇਹ ਵੀ ਮੰਨਿਆ ਗਿਆ ਹੈ ਕਿ ਜਗਤ ਗੁਰੂ ਨਾਨਕ ਦੇਵ ਜੀ ਸੰਗਰੂਰ ਦੇ ਕੋਲ ਜਿਥੇ ਸ਼ਹਿਰ ਦੇ ਬਾਹਰਲੇ ਪਾਸੇ ਗੁਰਦੁਆਰਾ ਨਾਨਕਿਆਣਾ ਸਾਹਿਬ ਬਣਿਆ ਹੋਇਆ ਹੈ, ਉਥੇ ਬਿਰਾਜਮਾਨ ਸਨ, ਉਥੇ ਉਜਾੜ ਵਿਚ ਸਤਿਗੁਰਾਂ ਦੀ ਪਰਖ ਕਰਨ ਵਾਸਤੇ ਕਲਜੁਗ ਆਇਆ। ਉਸ ਸਮੇਂ ਬੜੀ ਭਾਰੀ ਹਨੇਰੀ ਉੱਠੀ, ਜਿਸ ਨੂੰ ਦੇਖ ਕੇ ਭਾਈ ਮਰਦਾਨਾ ਜੀ ਬੜੇ ਭੈ-ਭੀਤ ਹੋਏ ਅਤੇ ਸਤਿਗੁਰਾਂ ਨੂੰ ਆਖਣ ਲੱਗੇ ਕਿ ਮਹਾਰਾਜ! ਲੱਗਦਾ ਹੈ ਕਿ ਹਨੇਰੀ ਤਾਂ ਮੇਰੀ ਜਾਨ ਲੈਣ ਵਾਸਤੇ ਆਈ ਹੈ। ਸਤਿਗੁਰਾਂ ਨੇ ਕਿਹਾ ਕਿ ਮਰਦਾਨਿਆਂ ਡਰ ਨਾਹੀ, ਪਰਮੇਸ਼ਰ ਨੂੰ ਚੇਤੇ ਕਰ। 'ਹਨੇਰੀ ਦੇ ਭੈ ਕਾਰਨ ਰੱਬ ਰੱਬ ਕਰਦੇ ਮਰਦਾਨੇ ਨੇ ਮੂੰਹ ਲੁਕਾ ਲਿਆ। ਫਿਰ ਬੜਾ ਭਾਰੀ ਬੱਦਲ ਗਰਜਿਆ, ਬਿਜਲੀ ਕੜਕੀ ਤੇ ਚਾਰ ਚੁਫੇਰੇ ਹਨੇਰਾ ਹੀ ਹਨੇਰਾ ਛਾ ਗਿਆ। ਫਿਰ ਗੜਿਆਂ ਦੀ ਵਰਖਾ ਹੋਈ ਪਰ ਹਜ਼ੂਰ ਪਾਸ ਕੋਈ ਵੀ ਗੜਾ ਨਾ ਗਿਰਿਆ। ਫਿਰ ਕਲਜੁਗ ਆਪਣਾ ਰੂਪ ਧਾਰ ਕੇ ਸਤਿਗੁਰਾਂ ਦੇ ਸਾਹਮਣੇ ਆਇਆ। ਉਸ ਦਾ ਸੋਨੇ ਰੰਗਾ ਸਰੀਰ ਸੀ। ਇਕ ਹੱਥ ਨਾਲ ਜ਼ੁਬਾਨ ਪਕੜੀ ਹੋਈ ਸੀ ਤੇ ਦੂਸਰੇ ਹੱਥ ਨਾਲ ਸ਼ਿਸ਼ਨ (ਲਿੰਗ)। ਇਸ ਨੇ ਸਤਿਗੁਰਾਂ ਉੱਤੇ ਜ਼ੋਰ ਚਲਾਉਣ ਦਾ ਯਤਨ ਕੀਤਾ ਪਰ ਕੋਈ ਜ਼ੋਰ ਨਾ ਚੱਲਿਆ। ਸਤਿਗੁਰਾਂ ਨੇ ਕਲਜੁੱਗ ਦਾ ਐਸਾ ਰੂਪ ਦੇਖ ਕੇ ਇਹ ਸ਼ਬਦ ਉਚਾਰਨ ਕੀਤਾ।

ਰਾਮਕਲੀ ਰਾਗ ਵਿਚ ਅਸਟਪਦੀਆ = ਅੱਠ ਪਦਾਂ ਵਾਲਾ ਸ਼ਬਦ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੋਈ ਚੰਦੁ ਚੜਹਿ, ਸੇ ਤਾਰੇ; ਸੋਈ ਦਿਨੀਅਰੁ ਤਪਤ ਰਹੈ ॥

ਹੇ ਭਾਈ! ਸੋਈ = ਉਹੋ ਹੀ ਸਤਜੁਗ, ਤਰੇਤਾ, ਦੁਆਪੁਰ ਵਾਲਾ ਹੁਣ ਕਲਜੁਗ ਦੇ ਵਿਚ ਚੰਦੁ = ਚੰਦਰਮਾ ਚੜਹਿ = ਚੜ੍ਹਦਾ ਹੈ, ਸੇ = ਉਹੀ ਅਕਾਸ਼ ਵਿਚ ਤਾਰੇ ਹਨ ਅਤੇ ਸੋਈ = ਉਹੀ ਦਿਨੀਅਰੁ = ਸੂਰਜ ਤਪਤ = ਤਪ ਰਿਹਾ ਹੈ, ਗਰਮਾਇਸ਼ ਕਰ ਰਿਹਾ ਹੈ।

## ਸਾ ਧਰਤੀ, ਸੋ ਪਉਣੁ ਝੁਲਾਰੇ; ਜੁਗ ਜੀਅ ਖੇਲੇ, ਥਾਵ ਕੈਸੇ ॥੧॥

ਸਾ = ਉਹੀ ਸਤਜੁਗ, ਤਰੇਤੇ, ਦੁਆਪੁਰ ਵਾਲੀ ਧਰਤੀ = ਪ੍ਰਿਥਵੀ ਹੈ, ਸੋ = ਉਹੀ ਪਉਣੁ = ਹਵਾ ਦੇ ਝੁਲਾਰੇ = ਬੁੱਲ੍ਹੇ ਹਨ, ਫਿਰ ਕਲਜੁਗ ਕਿਵੇਂ ਆਇਆ ਜਾਣੀਏ ? ਗੁਰ ਉੱਤਰ :

ਜੁਗ = ਕਲਜੁਗ ਜੀਅ = ਜੀਵਾਂ ਦੇ ਹਿਰਦਿਆਂ ਵਿਚ ਖੇਲੇ = ਖੇਲਦਾ ਹੈ, ਹੋਰ ਥਾਵ = ਥਾਂ ਕੈਸੇ = ਕਿਸ ਪ੍ਰਕਾਰ ਦੱਸੀਏ ਭਾਵ ਕਲਜੁਗ ਨੇ ਜੀਵਾਂ ਦੇ ਸੁਭਾਅ ਬਦਲ ਦਿੱਤੇ ਹਨ।

**ਵਾ:** ਕਲਜੁਗ ਦੇ ਜੀਵ ਹਰ ਵਕਤ ਕਾਮ, ਕ੍ਰੋਧ ਆਦਿ ਵਿਕਾਰਾਂ ਨੂੰ ਭੋਗਣ ਵਾਲੇ ਹੋਰ ਹੀ ਖੇਲ ਖੇਲਦੇ ਰਹਿੰਦੇ ਹਨ, ਇਸ ਲਈ ਇਹ ਸਰੂਪ ਰੂਪੀ ਥਾਂ ਨੂੰ ਕਿਸ ਪ੍ਰਕਾਰ ਪਾ ਸਕਦੇ ਹਨ ਭਾਵ ਨਹੀਂ ਪਾ ਸਕਦੇ **ਵਾ:** ਕਲਜੁਗ ਸਾਰਿਆਂ ਦੇ ਹਿਰਦਿਆਂ ਵਿਚ ਖੇਲ ਰਿਹਾ ਹੈ, ਇਸ ਲਈ ਕਿਸ ਥਾਂ ਕਲਜੁਗ ਹੈ ਭਾਵ ਸਭ ਥਾਵਾਂ ਵਿਚ ਕਲਜੁਗ ਹੈ।

**ਅਥਵਾ** ਉਹ ਵੈਰਾਗ ਰੂਪੀ ਚੰਦਰਮਾ ਗੁਰਮੁਖ ਜਨਾਂ ਦੇ ਅੰਦਰ ਚੜ੍ਹਿਆ ਹੋਇਆ ਹੈ, ਉਹੀ ਸ਼ੁਭ ਗੁਣਾਂ ਰੂਪੀ ਤਾਰੇ ਹਨ, ਉਹੋ ਹੀ ਅਗਿਆਨ ਰੂਪੀ ਸੂਰਜ ਤਪ ਰਿਹਾ ਹੈ।

ਉਹੋ ਹੀ ਬੁੱਧ ਰੂਪ ਧਰਤੀ ਹੈ, ਉਹੋ ਹੀ ਗੁਰਮੁਖ ਜਨਾਂ ਦੇ ਦੁਨੀਆਂ ਅੰਦਰ, ਇਸ ਕਲਜੁਗ ਦੇ ਸਮੇਂ ਵਿਚ ਜਸ ਰੂਪ ਹਵਾ ਦੇ ਬੁੱਲ੍ਹੇ ਵਗਦੇ ਹਨ, ਪਰੰਤੂ ਕਲਜੁਗੀ ਜੀਵਾਂ ਦੇ ਹਿਰਦੇ ਵਿਚ ਵਿਕਾਰ ਖੇਲ ਰਹੇ ਹਨ, ਇਸ ਲਈ ਕਲਜੁਗੀ, ਵਿਕਾਰੀ ਜੀਵ ਸਰੂਪ ਥਾਂ ਨੂੰ ਕਿਵੇਂ ਪਾ ਸਕਣਗੇ, ਭਾਵ ਨਹੀਂ ਪਾ ਸਕਦੇ ॥੧॥

## ਜੀਵਨ ਤਲਬ; ਨਿਵਾਰਿ ॥

ਹੇ ਭਾਈ ! ਜੀਵਨ = ਜ਼ਿੰਦਗੀ ਦੇਣ ਵਾਲੇ ਪਰਮੇਸ਼ਰ **ਵਾ:** ਜੀਵਨ = ਚੇਤਨ ਸਰੂਪ ਦੀ ਪ੍ਰਾਪਤੀ ਰੂਪ ਤਲਬ = ਇੱਛਾ ਕਲਜੁਗੀ ਜੀਵਾਂ ਨੇ ਅੰਦਰੋਂ ਉੱਕਾ ਹੀ ਨਿਵਾਰਿ = ਨਵਿਰਤ ਕਰ ਦਿੱਤੀ ਹੈ **ਵਾ:** ਹੇ ਭਾਈ ਕਲਜੁਗ ਦੇ ਸਮੇਂ ਵਿਚ ਜੀਵਨ ਦੀ ਇੱਛਾ ਨੂੰ ਅੰਦਰੋਂ ਨਵਿਰਤ ਕਰ ਦੇਣਾ ਕਰੋ, **ਵਾ:** ਜੀਵਾਂ ਨੇ ਪਰਮੇਸ਼ਰ ਦਾ ਭਜਨ ਕਰਨਾ, ਸੇਵਾ ਕਰਨੀ ਆਦਿ ਚੰਗੇ ਪਾਸੇ ਜਾਣ ਵਾਲਾ ਜੀਵਨ ਨਵਿਰਤ ਕਰ ਦਿੱਤਾ ਹੈ।

## ਹੋਵੈ ਪਰਵਾਣਾ, ਕਰਹਿ ਧਿਙਾਣਾ; ਕਲਿ ਲਖਣ ਵੀਚਾਰਿ ॥੧॥ਰਹਾਉ॥

ਜੋ ਧਿਙਾਣਾ = ਧੱਕੇਬਾਜ਼ੀ ਕਰਹਿ = ਕਰਦਾ ਹੈ ਭਾਵ ਆਪਣੀ ਹਕੂਮਤ ਦੇ ਨਸ਼ੇ ਵਿਚ ਜ਼ਬਰਦਸਤੀ ਕਰਦਾ ਹੈ, ਉਹ ਇਸ ਕਲਜੁਗ ਦੇ ਸਮੇਂ ਵਿਚ ਪਰਵਾਣਾ = ਪ੍ਰਮਾਣਿਤ (ਮੁਖੀ) ਹੋਵੈ = ਹੁੰਦਾ ਹੈ, ਇਹ ਕਲਿ = ਕਲਜੁਗ ਦੇ ਲਖਣ = ਲੱਛਣ ਵੀਚਾਰਿ = ਵੀਚਾਰਨਾ ਕਰੋ **ਵਾ:** ਇਹ ਕਲਿ = ਝਗੜੇ ਵਾਲੇ ਲੱਛਣ ਹਨ ॥੧॥ਰਹਾਉ॥

## ਕਿਤੈ ਦੇਸਿ ਨ ਆਇਆ ਸੁਣੀਐ; ਤੀਰਥ ਪਾਸਿ ਨ ਬੈਠਾ ॥

ਇਹ ਕਲਜੁਗ ਕਿਤੈ = ਕਿਸੇ ਇਕ ਦੇਸ਼ ਵਿਚ ਆਇਆ ਹੋਇਆ ਨ = ਨਹੀਂ ਸੁਣੀਐ = ਸੁਣੀਂਦਾ, ਅਤੇ ਨਾ ਹੀ ਕਿਸੇ ਤੀਰਥ ਦੇ ਪਾਸਿ = ਕੋਲ ਬੈਠਾ **ਵਾ:** ਨਾ ਹੀ ਇਹ ਆਪਣੀ ਪੂਜਾ ਕਰਾਉਣ ਵਾਸਤੇ ਕਿਸੇ ਤੀਰਥ ਦੇ ਕੋਲ ਬੈਠਾ ਹੈ।

## ਦਾਤਾ ਦਾਨੁ ਕਰੇ ਤਹ ਨਾਹੀ; ਮਹਲ ਉਸਾਰਿ ਨ ਬੈਠਾ ॥੨॥

ਜਿਥੇ ਕੋਈ ਦਾਤਾ ਬਣ ਕੇ ਦਾਨ ਕਰੇ = ਕਰਦਾ ਹੈ, ਇਹ ਤਹ = ਉਥੇ ਵੀ ਨਾਹੀ = ਨਹੀਂ ਬੈਠਦਾ, ਇਹ ਕਿਸੇ ਥਾਂ ਉਤੇ ਮਹਲ = ਸੁੰਦਰ ਮੰਦਰ (ਮਕਾਨ) ਉਸਾਰ ਕੇ ਵੀ ਨਹੀਂ ਬੈਠਾ ਹੈ ॥੨॥

## ਜੇ ਕੋ ਸਤੁ ਕਰੇ, ਸੋ ਛੀਜੈ; ਤਪ ਘਰਿ, ਤਪੁ ਨ ਹੋਈ ॥

ਜੇ = ਜੇਕਰ ਕੋ = ਕੋਈ ਸਤੁ = ਸੱਚ ਬੋਲਣਾ ਕਰੇ = ਕਰਦਾ ਹੈ, ਉਸਦਾ ਸੋ = ਉਹ ਪ੍ਰਣ ਛੀਜੈ = ਨਾਸ਼ ਹੋ ਜਾਂਦਾ ਹੈ, ਭਾਵ ਉਹ ਝੂਠ ਬੋਲਣ ਲੱਗ ਜਾਂਦਾ ਹੈ, ਤਪ = ਤਪੀ, ਤਪੱਸਵੀ ਪੁਰਖਾਂ ਦੇ ਘਰ ਵਿਚ

ਤਪੁ = ਤਪੱਸਿਆ ਨ = ਨਹੀਂ ਹੋਈ = ਹੁੰਦੀ ਭਾਵ ਕਿਸੇ ਨਾ ਕਿਸੇ ਕਾਰਨ ਬਿਘਨ ਪੈ ਜਾਂਦਾ ਹੈ **ਵਾ:** ਤਪੀਏ ਪੁਰਖਾਂ ਦੇ ਘਰ ਇਕਾਗਰਤਾ ਰੂਪੀ ਤਪ ਨਹੀਂ ਹੁੰਦਾ।

## ਜੇ ਕੋ ਨਾਉ ਲਏ ਬਦਨਾਵੀ; ਕਲਿ ਕੇ ਲਖਣ ਏਈ ॥੩॥

ਜੇ = ਜੇਕਰ ਕੋ = ਕੋਈ ਪੁਰਖ ਪਹਿਲਾਂ ਪਹਿਲਾਂ ਪਰਮੇਸ਼ਰ ਦਾ ਨਾਮ ਲਏ = ਲਵੇ, ਜਪਣਾ ਕਰੇ ਤਾਂ ਲੋਕ ਉਸ ਦੀ ਬਦਨਾਵੀ = ਅਪਕੀਰਤੀ ਕਰਨ ਲੱਗ ਜਾਂਦੇ ਹਨ ਕਿ ਪਹਿਲਾਂ ਇਤਨੇ ਮਾੜੇ ਕਰਮ ਕਰਦਾ ਸੀ ਹੁਣ ਵੇਹਲੜ ਹੋ ਕੇ ਭਜਨ ਕਰਨ ਲੱਗ ਗਿਆ ਜਾਂ ਇਉਂ ਕਹਿੰਦੇ ਹਨ ਕਿ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ ਹੈ, ਏਈ = ਇਹ ਕਲਿ = ਕਲਜੁਗ ਕੇ = ਦੇ ਲਖਣ = ਲੱਛਣ ਹਨ ॥੩॥

## ਜਿਸੁ ਸਿਕਦਾਰੀ ਤਿਸਹਿ ਖੁਆਰੀ; ਚਾਕਰ ਕੇਹੇ ਡਰਣਾ ॥

ਜਿਸ ਦੀ ਸਿਕਦਾਰੀ = ਠਾਣੇਦਾਰੀ, ਸਰਦਾਰੀ ਹੈ ਤਿਸਹਿ = ਉਸੇ ਦੀ ਖੁਆਰੀ = ਖ਼੍ਵਾਰੀ, ਬੇਇਜ਼ਤੀ ਹੁੰਦੀ ਹੈ **ਵਾ:** ਜੀਵ ਜਿਸ ਸਰਦਾਰ ਦੀ ਨੌਕਰੀ ਕਰਨਗੇ, ਉਸੇ ਦੀ ਬਦਨਾਮੀ ਕਰਿਆ ਕਰਨਗੇ ਅਤੇ ਆਖਿਆ ਕਰਨਗੇ ਕਿ ਚਾਕਰ = ਨੌਕਰ ਹੋ ਕੇ ਕੇਹੇ = ਕਿਸ ਵਾਸਤੇ ਡਰਨਾ ਹੈ, ਐਸਾ ਕਲਜੁਗ ਦੇ ਜੀਵਾਂ ਦਾ ਸੁਭਾਅ ਹੋ ਜਾਵੇਗਾ।

## ਜਾ ਸਿਕਦਾਰੈ ਪਵੈ ਜੰਜੀਰੀ; ਤਾ ਚਾਕਰ ਹਥਹੁ ਮਰਣਾ ॥੪॥

ਜਾ = ਜਦੋਂ ਸਿਕਦਾਰੈ = ਠਾਣੇਦਾਰ, ਸਰਦਾਰ, ਨੰਬਰਦਾਰ ਦੇ ਗਲ ਜੰਜੀਰੀ = ਬੇੜੀ ਪਵੈ = ਪੈਂਦੀ ਹੈ ਤਾ = ਤਦ ਚਾਕਰ = ਨੌਕਰ ਦੇ ਹਥਹੁ = ਹੱਥੋਂ ਹੀ ਉਸਦਾ ਮਰਨਾ ਹੁੰਦਾ ਹੈ, ਐਸੀ ਕਲਜੁਗ ਦੇ ਸਮੇਂ ਦੀ ਹਾਲਤ ਹੈ ॥੪॥

### ਅਰਥ ਦੂਜਾ

**ਜਿਸੁ ਸਿਕਦਾਰੀ ਤਿਸਹਿ ਖੁਆਰੀ; ਚਾਕਰ ਕੇਹੇ ਡਰਣਾ ॥**

ਹੇ ਕਲਜੁਗ ! ਜਿਸ ਭਾਵ ਤੇਰੀ ਸਰਦਾਰੀ ਹੁਣ ਇਸ ਸਮੇਂ ਵਿਚ ਹੈ, ਜਦ ਤੂੰ ਪਰਲੋਕ ਵਿਚ ਜਾਵੇਂਗਾ, ਤਦ ਤਿਸਹਿ ਭਾਵ ਤੇਰੀ ਖ਼ਰਾਬੀ ਹੋਵੇਗੀ, ਅਸੀਂ ਤਾਂ ਪਰਮੇਸ਼ਰ ਦੇ ਚਾਕਰ = ਸੇਵਕ ਹਾਂ, ਇਸ ਲਈ ਅਸੀਂ ਤੇਰੇ ਕੋਲੋਂ ਕਿਸ ਵਾਸਤੇ ਡਰਨਾ ਹੈ, ਭਾਵ ਸਾਨੂੰ ਤੇਰਾ ਕਿਸੇ ਪ੍ਰਕਾਰ ਵੀ ਡਰ ਨਹੀਂ ਹੈ।

**ਜਾ ਸਿਕਦਾਰੈ ਪਵੈ ਜੰਜੀਰੀ; ਤਾ ਚਾਕਰ ਹਥਹੁ ਮਰਣਾ ॥੪॥**

ਹੇ ਸਿਕਦਾਰੈ = ਸਰਦਾਰ ਕਹਾਉਣ ਵਾਲੇ ਕਲਜੁਗ ! ਜਾ = ਜਦ ਤੇਰੇ ਗਲ ਵਿਚ ਅੱਗੇ ਪ੍ਲੋਕ ਵਿਚ ਜੰਜ਼ੀਰ ਪਵੇਗੀ, ਤਦ ਸਾਡੇ ਚਾਕਰਾਂ ਦੇ ਹੱਥੋਂ ਤੇਰਾ ਮਰਨਾ ਹੋਵੇਗਾ, ਭਾਵ ਕੁਨਿਆਏ ਕਰਨ ਕਾਰਨ ਤੇਰੇ ਕੁੱਟ ਪੈਣੀ ਹੈ ॥੪॥

ਫੇਰ ਮਰਦਾਨਾ ਕਹਿਣ ਲੱਗਾ ਕਿ ਮਹਾਰਾਰਜ ਕਲਜੁਗ ਦੇ ਲੱਛਣ ਹੋਰ ਦੱਸਣਾ ਕਰੋ।

[ਅੰਗ ੯੦੩]

## ਆਖੁ ਗੁਣਾ; ਕਲਿ ਆਈਐ ॥

ਹੇ ਭਾਈ ! ਇਹ ਅਸੀਂ ਕਲਿ = ਕਲਜੁਗ ਦੇ ਆਈਐ = ਆਉਣ ਦੇ ਗੁਣਾਂ = ਗੁਣ, ਸੁਭਾਉ ਆਖੁ = ਆਖਣਾ ਕੀਤੇ ਹਨ **ਵਾ:** ਇਹ ਕਲਿ = ਕਲਪਨਾ, ਲੜਾਈ ਦਾ ਸਮਾਂ ਆ ਗਿਆ ਹੈ।

## ਤਿਹੁ ਜੁਗ ਕੇਰਾ, ਰਹਿਆ ਤਪਾਵਸੁ; ਜੇ ਗੁਣ ਦੇਹਿ, ਤ ਪਾਈਐ ॥੧॥ਰਹਾਉ॥

ਪਿਛਲੇ ਤਿਹੁ = ਤਿੰਨੇ ਸਤਜੁਗ, ਤਰੇਤਾ, ਦੁਆਪਰ ਕੇਰਾ = ਦਾ ਤਪਾਵਸੁ = ਨਿਆਂ ਰਹਿਆ = ਰਹਿ ਚੁੱਕਾ ਹੈ ਭਾਵ ਸੱਤ ਪ੍ਰਤਗੀ ਹੋਣਾ, ਯਗ ਕਰਨਾ, ਤਪ ਕਰਨਾ ਆਦਿ ਰਹਿ ਗਿਆ ਹੈ, ਜੇ = ਜੇਕਰ ਪਰਮੇਸ਼ਰ ਕਿਰਪਾ ਕਰਕੇ ਗੁਰਾਂ ਦੁਆਰਾ ਆਪਣੇ ਜਸ ਰੂਪ ਗੁਣ ਗਉਣ ਦੀ ਦਾਤ ਦੇਹਿ = ਦੇਣਾ ਕਰੇ ਤ = ਤਦ ਹੀ ਕੈਵਲ ਮੋਖ ਦੀ ਪਾਈਐ = ਪ੍ਰਾਪਤੀ ਹੁੰਦੀ ਹੈ ॥੧॥ਰਹਾਉ॥

## ਕਲਿ ਕਲਵਾਲੀ, ਸਰਾ ਨਿਬੇੜੀ; ਕਾਜੀ, ਕ੍ਰਿਸਨਾ ਹੋਆ ॥

ਇਸ ਕਲਿ = ਕਲਜੁਗ ਦੇ ਸਮੇਂ ਦੀ ਕਲਵਾਲੀ = ਲੜਾਈ ਵਾਲੀ ਕਿਰਿਆ ਹੋ ਰਹੀ ਹੈ, **ਵਾ:** ਜਿਵੇਂ ਨੀਲ ਦੀ ਭਰੀ ਹੋਈ ਕਾਲੀ ਮੱਟੀ ਹੁੰਦੀ ਹੈ, ਤਿਵੇਂ ਕਲਜੁਗ ਦੀ ਕਿਰਿਆ ਇਕ ਮੱਟੀ ਬਣੀ ਹੋਈ ਹੈ ਅਤੇ ਜੋ ਸਰਾ ਨਿਬੇੜੀ = ਨਿਬੇੜਨ ਭਾਵ ਨਿਆਂ ਕਰਨ ਵਾਲਾ ਕਾਜ਼ੀ ਹੈ, ਉਸ ਕਾਜ਼ੀ ਦਾ ਮਨ ਪਰਾਏ ਹੱਕ ਖਾਣ ਰੂਪ ਕ੍ਰਿਸਨਾ = ਕਾਲਾ ਹੋਆ = ਹੋ ਗਿਆ ਹੈ, ਭਾਵ ਕਾਜ਼ੀ ਵੱਢੀ ਲੈ ਕੇ ਨਿਆਂ ਕਰਦੇ ਹਨ।

## ਬਾਣੀ ਬ੍ਰਹਮਾ, ਬੇਦੁ ਅਥਰਬਣੁ; ਕਰਣੀ ਕੀਰਤਿ ਲਹਿਆ ॥੫॥

ਜੋ ਬ੍ਰਹਮਾ ਦੀ ਰਚਤ ਬਾਣੀ ਅਥਰਬਣ ਵੇਦ ਵਿਚ ਪਰਮੇਸ਼ਰ ਦੀ ਕੀਰਤਨ ਭਗਤੀ ਦੀ ਮਹਿਮਾ ਹੈ, ਉਸ ਕੀਰਤਨ ਭਗਤੀ ਨੂੰ ਕਿਸੇ ਕਿਸੇ ਨੇ ਲਹਿਆ = ਲੈਣਾ ਕੀਤਾ ਹੈ ॥੫॥

**ਵਾ:** ਜੋ ਬ੍ਰਹਮਾ = ਬ੍ਰਹਮ ਸੰਬੰਧੀ ਬਾਣੀ ਹੈ, ਬੇਦੁ = ਗਿਆਨ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਜੋ ਅਥਰਬਣੁ (ਅਥਰ+ਬਣੁ) ਅਸਹਿ ਭਾਰ ਵਾਲੀ ਬਾਣੀ ਹੈ, **ਵਾ:** ਜਿਸ ਬਾਣੀ ਦਾ ਕਿਸੇ ਤੋਂ ਤੇਜ ਪ੍ਰਭਾਵ ਸਹਾਰਿਆ ਨਾ ਜਾਵੇ **ਵਾ:** ਜੋ ਗੰਭੀਰਤਾ, ਡੂੰਘਾਈ ਵਾਲੀ ਸ਼ਕਤੀ ਵਾਲੀ ਬਾਣੀ ਹੈ, ਉਸ ਗੁਰਬਾਣੀ ਦੁਆਰਾ ਕਿਸੇ ਵਿਰਲੇ ਨੇ ਹੀ ਕੀਰਤਨ ਭਗਤੀ ਨੂੰ ਲਹਿਆ = ਲਖਿਆ, ਜਾਣਿਆ ਹੈ ॥੫॥

## ਪਤਿ ਵਿਣੁ ਪੂਜਾ, ਸਤ ਵਿਣੁ ਸੰਜਮੁ; ਜਤ ਵਿਣੁ ਕਾਹੇ ਜਨੇਊ ॥

ਪਤਿ = ਪ੍ਰਤਿਸ਼ਟਾ ਤੋਂ ਵਿਣੁ = ਬਗ਼ੈਰ ਪੂਜਾ, ਸਤ = ਸੱਚ ਪ੍ਰਤੱਗੀ ਤੋਂ ਵਿਣੁ = ਬਗ਼ੈਰ ਸੰਜਮੁ = ਨਿਯਮ ਜਤ = ਇੰਦ੍ਰੀਆਂ ਦੇ ਵੱਸ ਰੱਖੇ ਤੋਂ ਵਿਣੁ = ਬਗ਼ੈਰ ਜਨੇਊ = ਜੰਞੂ ਪਹਿਨਿਆ ਕਾਹੇ = ਕਿਸ ਕੰਮ ਹੈ ਭਾਵ ਵਿਅਰਥ ਹੈ **ਵਾ:** ਜਤ ਰੱਖੇ ਤੋਂ ਬਗ਼ੈਰ ਜਨੇਊ ਕਾਹੇ = ਕਾਹਦਾ ਹੈ, ਭਾਵ ਜਨੇਊ ਪਹਿਨਿਆ ਨਿਸਫਲ ਹੈ।

## ਨਾਵਹੁ ਧੋਵਹੁ ਤਿਲਕੁ ਚੜਾਵਹੁ; ਸੁਚ ਵਿਣੁ ਸੋਚ ਨ ਹੋਈ ॥੬॥

ਹੇ ਭਾਈ! ਤੁਸੀਂ ਤੀਰਥਾਂ ਉਤੇ ਜਾ ਕੇ ਨਾਵਹੁ = ਇਸ਼ਨਾਨੁ ਕਰਦੇ ਹੋ, ਬਸਤ੍ਰਾਂ ਨੂੰ ਧੋਂਦੇ ਹੋ ਭਾਵ ਨੇਤੀ ਧੋਤੀ ਕਰਕੇ ਕਰਮ ਕਾਂਡ ਕਰਦੇ ਹੋ, ਆਪਣੇ ਮੱਥੇ ਉਤੇ **ਵਾ:** ਠਾਕੁਰਾਂ ਦੇ ਮੱਥੇ ਉਤੇ = ਟਿੱਕੇ ਚੜਾਵਹੁ = ਚੜ੍ਹਾਉਂਦੇ ਹੋ, ਪਰੰਤੂ ਅੰਤਰੀਵ ਸੁਚ = ਪਵਿੱਤ੍ਰਤਾ ਧਾਰੇ ਤੋਂ ਵਿਣੁ = ਬਗ਼ੈਰ ਬਾਹਰਲੀ ਸੋਚ = ਪਵਿੱਤ੍ਰਤਾ ਪ੍ਰਮਾਣਿਤ ਨ = ਨਹੀਂ ਹੋਈ = ਹੁੰਦੀ **ਵਾ:** ਅੰਤਹਕਰਣ ਦੀ ਸੁੱਚਮਤਾ ਤੋਂ ਬਗ਼ੈਰ ਭਾਵ ਅੰਤਹਕਰਨ ਨੂੰ ਦਵੈਖ ਦੀ ਮੈਲ ਤੋਂ ਰਹਿਤ ਕਰੇ ਤੋਂ ਬਗ਼ੈਰ ਸੋਚ = ਪਵਿਤ੍ਰਤਾ ਨਹੀਂ ਹੋ ਸਕਦੀ ਭਾਵ ਆਤਮ ਸਰੂਪ ਦੀ ਵੀਚਾਰ ਨਹੀਂ ਹੋ ਸਕਦੀ ॥੬॥

## ਕਲਿ ਪਰਵਾਣੁ; ਕਤੇਬ ਕੁਰਾਣੁ ॥ ਪੋਥੀ ਪੰਡਿਤ; ਰਹੇ ਪੁਰਾਣ ॥

ਕਲਿ = ਕਲਜੁਗ ਦੇ ਵਿਚ ਮੁਸਲਮਾਨਾਂ ਦੀ ਹਕੂਮਤ ਹੋਣ ਕਰਕੇ ਕਤੇਬ ਤੇ ਕੁਰਾਣ ਪਰਵਾਣੁ = ਪ੍ਰਮਾਣਿਤ ਹੋ ਰਹੇ ਹਨ।

ਧਾਰਮਿਕ ਪੋਥੀ = ਪੁਸਤਕ ਗੀਤਾ ਆਦਿ ਤੇ ਪੁਰਾਣਾਂ ਦਾ ਸਿਧਾਂਤ ਜਾਨਣ ਵਾਲੇ ਪੰਡਿਤ = ਵਿਦਵਾਨ ਲੋਕ ਵੀ ਰਹਿ ਚੁੱਕੇ ਹਨ **ਵਾ:** ਪੰਡਿਤ ਲੋਕ ਧਾਰਮਿਕ ਪੁਸਤਕਾਂ ਪੁਰਾਣਾਂ ਦੀ ਕਥਾ ਕਰਨ ਵੱਲੋਂ ਰਹਿ ਚੁੱਕੇ ਹਨ।

## ਨਾਨਕ; ਨਾਉ ਭਇਆ ਰਹਮਾਣੁ ॥ ਕਰਿ ਕਰਤਾ; ਤੂ ਏਕੋ ਜਾਣੁ ॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਉ = ਨਾਮ ਰਹਮਾਨ ਭਇਆ = ਹੋ ਗਿਆ ਹੈ **ਵਾ:** ਪਹਿਲਾਂ ਹਿੰਦੂ ਲੋਕ, ਪਰਮੇਸ਼ਰ ਦਾ ਨਾਮ ਰਾਮ ਰਾਮ ਜਾਂ ਹਰੇ ਹਰੇ ਲੈਣਾ ਕਰਦੇ ਸੀ, ਉਥੇ ਹੁਣ ਰਹਮਾਣੁ = ਰਹਿਮ ਦਿਲ ਨਾਮ ਹੋ ਗਿਆ ਹੈ, ਭਾਵ ਹਿੰਦੂ ਲੋਕ ਵੇਦਾਂ ਸ਼ਾਸਤ੍ਰਾਂ ਦਾ ਸਿਧਾਂਤ ਛੱਡ ਕੇ ਮੁਸਲਮਾਨਾਂ ਦੇ ਮਤ ਅਨੁਸਾਰ ਨਾਮ ਜਪਣ ਲੱਗ ਪਏ ਹਨ।

ਹੇ ਭਾਈ! ਜੋ ਕਰਤਾ = ਰਚਨਹਾਰ ਪਰਮੇਸ਼ਰ ਹਿੰਦੂ ਮੁਸਲਮਾਨ ਦੋਹਾਂ ਨੂੰ ਪੈਦਾ ਕਰਨ ਵਾਲਾ ਹੈ, ਤੂੰ ਉਸ ਏਕੋ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਜਾਣੁ = ਜਾਨਣਾ ਕਰ।

**ਵਾ:** ਹੇ ਪਰਮੇਸ਼ਰ! ਤੂੰ ਹੀ ਹਿੰਦੂਆਂ ਤੇ ਤੂੰ ਹੀ ਮੁਸਲਮਾਨਾਂ ਨੂੰ ਪੈਦਾ ਕਰਨ ਵਾਲਾ ਹੈਂ, ਇਸ ਕਰਕੇ ਅਸੀਂ ਸਾਰਿਆਂ ਵਿਚ ਏਕੋ ਤੈਨੂੰ ਹੀ ਜਾਨਣਾ ਕੀਤਾ ਹੈ॥੭॥

## ਨਾਨਕ ਨਾਮੁ ਮਿਲੈ ਵਡਿਆਈ; ਏਦੂ ਉਪਰਿ ਕਰਮੁ ਨਹੀ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਪਰਮੇਸ਼ਰ ਦਾ ਨਾਮ ਜਪਣ ਕਰਕੇ ਹੀ ਸਾਰੇ ਯੁਗਾਂ, ਕਲਜੁਗ ਵਿਚ ਵਡਿਆਈ = ਸ਼ੋਭਾ ਦੀ ਮਿਲੈ = ਪ੍ਰਾਪਤੀ ਹੁੰਦੀ ਹੈ, ਏਦੂ = ਇਸ ਤੋਂ ਉਪਰਿ = ਉਤੇ ਹੋਰ ਕੋਈ ਕਰਮ ਨਹੀਂ ਹੈ।

## ਜੇ ਘਰਿ ਹੋਦੈ ਮੰਗਣਿ ਜਾਈਐ; ਫਿਰਿ ਓਲਾਮਾ ਮਿਲੈ ਤਹੀ ॥੮॥੧॥

ਜੇ = ਜੇਕਰ ਕੋਈ ਪੁਰਖ ਆਪਣੇ ਘਰਿ = ਗ੍ਰਿਹ ਵਿਚ ਪਦਾਰਥ ਹੋਦੈ = ਹੁੰਦਿਆਂ ਕਿਸੇ ਦੂਸਰੇ ਪਾਸੋਂ ਮੰਗਣਿ = ਲੈਣ ਵਾਸਤੇ ਜਾਈਐ = ਜਾਣਾ ਕਰੇ ਤਾਂ ਫਿਰ ਤਹੀ = ਉਸ ਮੰਗਣ ਵਾਲੇ ਪੁਰਖ ਨੂੰ ਬਹੁਤ ਭਾਰੀ ਓਲਾਮਾ = ਉਲਾਂਭਾ ਮਿਲੈ = ਮਿਲਦਾ ਹੈ, ਭਾਵ ਲੋਕ ਕਹਿੰਦੇ ਹਨ ਕਿ ਤੂੰ ਬੜਾ ਬੇਸ਼ਰਮ ਹੈਂ, ਤੇਰੇ ਆਪਣੇ ਘਰ ਵਿਚ ਇਹ ਪਦਾਰਥ ਮੌਜੂਦ ਹੈ, ਫੇਰ ਤੂੰ ਮੰਗਣ ਕਿਸ ਵਾਸਤੇ ਆਇਆ ਹੈਂ।

**ਅਥਵਾ** ਇਸੇ ਤਰ੍ਹਾਂ ਜੇਕਰ ਕੋਈ ਪੁਰਖ ਸਤਸੰਗਤ ਰੂਪੀ ਘਰ ਵਿਚ ਨਾਮ ਰੂਪ ਪਦਾਰਥ ਹੁੰਦਿਆਂ ਕਿਸੇ ਹੋਰ ਦੇਵੀ ਦੇਵਤਿਆਂ ਦੇ ਕੋਲੋਂ ਮੰਗਣ ਵਾਸਤੇ ਜਾਣਾ ਕਰੇ, ਤਾਂ ਫਿਰ ਉਸ ਨੂੰ ਲਾਹਨਤਾਂ ਰੂਪੀ ਓਲਾਂਭਾ ਮਿਲਦਾ ਹੈ, ਭਾਵ ਇਸ ਕਲਜੁਗ ਦੇ ਸਮੇਂ ਵਿਚ ਨਾਮ ਦੀ ਪੁਖ਼ਤਾ ਹੈ, ਇਸ ਨੂੰ ਤਿਆਗ ਕੇ ਜੋ ਯਗ ਆਦਿ ਕਰਮ ਕਰਦਾ ਹੈ, ਉਸ ਨੂੰ ਧਰਮ ਰਾਜਾ ਤਾੜਨਾ ਦੇ ਕੇ ਉਲਾਂਭਾ ਦਿੰਦਾ ਹੈ ਕਿ ਤੂੰ ਨਾਮ ਜਪਣਾ ਛੱਡ ਕੇ ਹੋਰਨਾਂ ਕਰਮਾਂ ਕਾਂਡਾਂ ਵਿਚ ਲੱਗ ਕੇ ਜਾਂ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗ ਕੇ ਆਪਣੇ ਮਨੁੱਖਾ ਜਨਮ ਨੂੰ ਬੇਅਰਥ ਕਿਸ ਲਈ ਗੁਆ ਆਇਆ ਹੈਂ॥੮॥੧॥

## ਰਾਮਕਲੀ ਮਹਲਾ ੧ ॥

ਜਦ ਸਤਿਗੁਰੂ ਸਾਹਿਬ ਜੀ ਗੋਰਖ ਮਤੇ (ਨਾਨਕ ਮਤੇ) ਗਏ ਸਨ, ਉਥੇ ਸਿੱਧਾਂ ਨਾਲ ਚਰਚਾ ਕਰਦਿਆਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਣ ਕੀਤਾ:

## ਜਗੁ ਪਰਬੋਧਹਿ; ਮੜੀ ਬਧਾਵਹਿ ॥ ਆਸਣੁ ਤਿਆਗਿ; ਕਾਹੇ ਸਚੁ ਪਾਵਹਿ ॥

ਹੇ ਸਿੱਧੋ! ਤੁਸੀਂ ਜਗੁ = ਸੰਸਾਰੀ ਜੀਵਾਂ ਨੂੰ ਤਾ (ਪਰ+ਬੋਧਹਿ) ਪਰ = ਵਿਸ਼ੇਸ ਕਰਕੇ ਬੋਧਹਿ = ਗਿਆਨ ਦਿੰਦੇ ਹੋ ਕਿ ਜਗਤ ਮਿਥਿਆ ਹੈ, ਘਰ ਬਾਰ ਕਿਸੇ ਕੰਮ ਨਹੀਂ ਆਉਣੇ, ਪਰੰਤੂ ਆਪ ਤੁਸੀਂ ਮੜੀ = ਮੱਠ

ਬਧਾਵਹਿ = ਬਣਵਾਉਂਦੇ ਹੋ ਭਾਵ ਮਟੀਆ ਬਣਾ ਕੇ ਉਨ੍ਹਾਂ ਵਿਚ ਆਸਣ ਲਾ ਕੇ ਆਪਣੀ ਪੂਜਾ ਕਰਾਉਂਦੇ ਹੋ **ਵਾ:** ਮੜੀ = ਮਸਾਣਾਂ ਦੀ ਪੂਜਾ ਕਰਾ ਕੇ ਲੋਕਾਂ ਨੂੰ ਮਸਾਣਾਂ ਦੀ ਪੂਜਾ ਕਰਨ ਵਿਚ ਬੰਨ੍ਹਦੇ ਹੋ।

**ਅਥਵਾ** ਸੰਸਾਰ ਨੂੰ ਪਰਬੋਧਦੇ ਹੋ ਤੇ ਪਦਾਰਥ ਛਕ ਕੇ ਮੜੀ = ਦੇਹੀ ਨੂੰ ਬਧਾਵਹਿ = ਵਧਾਉਂਦੇ ਹੋ **ਵਾ:** ਜਗ ਨੂੰ ਉਪਦੇਸ਼ ਕਰਦੇ ਹੋ ਕਿ ਦੇਹ ਅਭਿਮਾਨ ਤਿਆਗੋ ਪਰ ਆਪ ਮੜੀ = ਦੇਹ ਦੀ ਹੰਗਤਾ ਵਿਚ ਆਪਣੇ ਆਪ ਨੂੰ ਬੰਧਾਉਂਦੇ ਹੋ।

ਚਿੱਤ ਦੀ ਇਸਥਿਤੀ, ਇਕਾਗਰਤਾ ਰੂਪ ਆਸਣ ਨੂੰ ਤਿਆਗਿ = ਛੱਡ ਕੇ **ਵਾ:** ਬ੍ਰਹਮ ਵਿਦਿਆ ਵਿਚ ਇਸਥਿਤ ਹੋਣ ਰੂਪ ਆਸਣ ਛੱਡ ਕੇ **ਵਾ:** ਆਸਣੁ = ਅਧਿਸ਼ਠਾਨ ਸਰੂਪ ਵਿਚ ਇਸਥਿਤ ਹੋਣਾ ਛੱਡ ਕੇ ਤੁਸੀਂ ਕਾਹੇ = ਕਿਸ ਪ੍ਰਕਾਰ ਸਚੁ = ਸੱਤ ਸਰੂਪ ਨੂੰ ਪਾਵਹਿ = ਪਾ ਲਵੋਗੇ **ਵਾ:** ਸੱਚ ਸਰੂਪ ਦੀ ਪ੍ਰਾਪਤੀ ਦੇ ਸੁਖ ਨੂੰ ਪਾ ਲਵੋਗੇ ਭਾਵ ਨਹੀਂ ਪਾ ਸਕਦੇ।

## ਮਮਤਾ ਮੋਹੁ; ਕਾਮਣਿ ਹਿਤਕਾਰੀ ॥ ਨਾ ਅਉਧੂਤੀ; ਨਾ ਸੰਸਾਰੀ ॥੧॥

ਤੁਹਾਡੇ ਅੰਦਰ ਚੇਲੇ ਬਣਾਉਣ ਦੀ ਮਮਤਾ = ਮੇਰ ਹੈ, ਸਰੀਰ ਦਾ ਮੋਹੁ = ਸਨੇਹ ਜਾਂ ਆਪਣੀ ਪੂਜਾ ਕਰਾਉਣ ਦਾ ਮੋਹ, ਵਿਸ਼ੇ ਭੋਗਣ ਲਈ, ਕਾਮਣਿ = ਇਸਤ੍ਰੀ ਦੇ ਹਿਤਕਾਰੀ = ਪ੍ਰੇਮੀ ਹੋ।

ਇਸ ਕਰਕੇ ਨਾ ਤੁਸੀਂ ਅਉਧੂਤੀ = ਵਿਰਕਤ ਸਾਧੂ ਹੋ, ਨਾ ਹੀ ਸੰਸਾਰੀ = ਗ੍ਰਿਹਸਥੀ ਹੋ ॥੧॥

## ਜੋਗੀ, ਬੈਸਿ ਰਹਹੁ; ਦੁਬਿਧਾ ਦੁਖੁ ਭਾਗੈ ॥
## ਘਰਿ ਘਰਿ ਮਾਗਤ; ਲਾਜ ਨ ਲਾਗੈ ॥੧॥ਰਹਾਉ॥

ਹੇ ਜੋਗੀ = ਜੋਗ ਮਤ ਨੂੰ ਧਾਰਨ ਕਰਨ ਵਾਲੇ ਪੁਰਖੋ ! ਚਿੱਤ ਨੂੰ ਇਸਥਿਤ ਕਰਨ ਰੂਪ **ਵਾ:** ਅੰਤਰ ਮੁਖ ਬਿਰਤੀ ਕਰਨ ਰੂਪ ਆਸਣ ਲਾ ਕੇ ਬੈਸਿ = ਬੈਠੇ ਰਹਹੁ = ਰਹਿਣਾ ਕਰੋ, ਫੇਰ ਤੁਹਾਡੇ ਅੰਦਰੋਂ ਦੁਬਿਧਾ = ਦੁਚਿੱਤੇਪੁਣੇ ਦਾ ਦੁੱਖ ਭਾਗੈ = ਭੱਜ, ਦੌੜ ਜਾਵੇਗਾ।

ਘਰਿ ਘਰਿ = ਘਰਾਂ ਘਰਾਂ ਵਿਚ ਭੋਜਨ ਮਾਗਤ = ਮੰਗਦਿਆਂ ਤੁਹਾਨੂੰ ਲਾਜ = ਲੱਜਿਆ ਨ = ਨਹੀਂ ਲੱਗਦੀ ਭਾਵ ਤੁਹਾਨੂੰ ਸ਼ਰਮ ਨਹੀਂ ਆਉਂਦੀ।

**ਵਾ:** ਤੁਹਾਨੂੰ ਘਰਿ ਘਰਿ = ਸ਼ਾਸਤ੍ਰਾਂ ਸ਼ਾਸਤ੍ਰਾਂ ਤੋਂ **ਵਾ:** ਘਰਿ ਘਰਿ = ਦੇਹਾਂ ਦੇਹਾਂ ਵਿਚ ਮੰਗਤੇ ਬਣ ਕੇ ਪਦਾਰਥਾਂ ਦੀ ਇੱਛਾ ਕਰਦਿਆਂ ਸ਼ਰਮ ਨਹੀਂ ਆਉਂਦੀ ॥੧॥ਰਹਾਉ॥

## ਗਾਵਹਿ ਗੀਤ; ਨ ਚੀਨਹਿ ਆਪੁ ॥ ਕਿਉ ਲਾਗੀ ਨਿਵਰੈ; ਪਰਤਾਪੁ ॥

ਤੁਸੀਂ ਗੀਤ **ਵਾ:** ਬਿਸਨ ਪਦੇ ਤਾਂ ਗਾਵਹਿ = ਗਾਉਂਦੇ ਹੋ **ਵਾ:** ਅਲੱਖ ਹੋ ਅਲੱਖ ਹੋ ਗੀਤ = ਸ਼ਬਦ ਤਾਂ ਗਾਉਂਦੇ ਹੋ, ਪਰੰਤੂ ਅਲੱਖ ਸਰੂਪ ਨੂੰ ਆਪ ਚੀਨਹਿ = ਜਾਣਦੇ ਨ = ਨਹੀਂ ਹੋ।

ਜੋ (ਪਰ+ਤਾਪੁ) ਪਰ = ਵਿਸ਼ੇਸ਼ ਕਰਕੇ ਤੁਹਾਡੇ ਅੰਦਰ ਤ੍ਰਿਸ਼ਨਾ, ਈਰਖਾ ਰੂਪ ਤਾਪੁ = ਤਪਸ਼ ਲੱਗੀ ਹੋਈ ਹੈ **ਵਾ:** ਜੋ ਤੁਹਾਡੇ ਅੰਦਰ ਆਪਣਾ ਪਰਤਾਪ = ਤੇਜ ਪ੍ਰਭਾਵ, ਆਪਣਾ ਜਸ ਕਰਾਉਣ ਦੀ ਇੱਛਾ ਲੱਗੀ ਹੋਈ ਹੈ, ਉਹ ਲਾਗੀ = ਲੱਗੀ ਹੋਈ ਈਰਖਾ, ਤ੍ਰਿਸ਼ਨਾ ਰੂਪੀ ਤਪਸ਼ ਕਿਉ = ਕਿਵੇਂ ਨਿਵਰੈ = ਨਵਿਰਤ ਹੋਵੇਗੀ; ਭਾਵ ਆਪਣੇ ਆਪ ਦੂਰ ਨਹੀਂ ਹੋਣੀ।

## ਗੁਰ ਕੈ ਸਬਦਿ; ਰਚੈ ਮਨ ਭਾਇ ॥ ਭਿਖਿਆ ਸਹਜ; ਵੀਚਾਰੀ ਖਾਇ ॥੨॥

ਜੇਕਰ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਮਨ = ਚਿੱਤ ਭਾਇ = ਪ੍ਰੇਮ ਦੇ ਸਹਿਤ

ਰਚੈ = ਰੰਗਿਆ, ਤਦਾਕਾਰ ਹੋ ਜਾਵੇ **ਵਾ:** ਗੁਰਾਂ ਦੇ ਸ਼ਬਦ ਦੀ ਕਮਾਈ ਕਰਨ ਦੀ ਮਨ ਵਿਚ ਭਾਇ = ਭਾਵਨਾ ਹੋਵੇ **ਵਾ:** ਚਿਤ ਵਿਚ ਮਨ = ਸ਼੍ਰੋਮਣੀ ਪਰਮੇਸ਼ਰ ਦਾ ਭਾਇ = ਪ੍ਰਕਾਸ਼ ਹੋਵੇ। ਅਤੇ

ਸਹਜ = ਸੁਤੇ-ਸਿੱਧ ਹੀ ਸਰੂਪ ਦੀ ਵੀਚਾਰੀ = ਵੀਚਾਰ ਕਰਨ ਰੂਪ ਭਿਖਿਆ = ਭਿਖਸ਼ਾ ਖਾਇ = ਖਾਣਾ ਕਰੇ **ਵਾ:** ਜੋ ਸਹਜ = ਗਿਆਨ ਸਰੂਪ ਦੀ ਵੀਚਾਰ ਕਰਨੀ ਹੈ, ਇਹ ਗੁਰਾਂ ਦੁਆਰਾ ਭਿਖਿਆ ਪ੍ਰਾਪਤ ਹੁੰਦੀ ਹੈ, ਇਸ ਲਈ ਇਸ ਦੇ ਤਾਈਂ ਖਾਣਾ, ਧਾਰਨ ਕਰੇ ਤਾਂ ਈਰਖਾ, ਤ੍ਰਿਸ਼ਨਾ ਰੂਪ ਤਪਸ਼ ਦੀ ਨਵਿਰਤੀ ਹੁੰਦੀ ਹੈ ॥੨॥

## ਭਸਮ ਚੜਾਇ; ਕਰਹਿ ਪਾਖੰਡੁ ॥ ਮਾਇਆ ਮੋਹੁ; ਸਹਹਿ ਜਮ ਡੰਡੁ ॥

ਹੇ ਜੋਗੀ ਜਨੋਂ ! ਤੁਸੀਂ ਸਰੀਰ ਉਤੇ ਭਸਮ = ਸੁਆਹ ਚੜਾਇ = ਚੜ੍ਹਾਅ ਭਾਵ ਮਲ ਕੇ ਪਾਖੰਡ = ਦੰਭ ਕਰਹਿ = ਕਰਦੇ ਹੋ ਅਤੇ ਆਪਣੇ ਆਪ ਨੂੰ ਸੰਸਾਰ ਤੋਂ ਤਿਆਗੀ ਕਹਾਉਂਦੇ ਹੋ।

ਤੁਹਾਡੇ ਅੰਦਰ ਮਾਇਆ ਦਾ ਮੋਹੁ = ਸਨੇਹ ਬਹੁਤਾ ਹੈ ਭਾਵ ਤੁਹਾਡੇ ਅੰਦਰ ਇਹੋ ਇੱਛਾ ਬਣੀ ਰਹਿੰਦੀ ਹੈ ਕਿ ਲੋਕ ਸਾਡੀ ਪੂਜਾ ਕਰਨ, ਬਹੁਤਾ ਚੜ੍ਹਾਵਾ ਚੜ੍ਹਾਉਣ ਆਦਿ, ਇਸ ਕਰਕੇ ਤੁਸੀਂ ਅੰਤ ਸਮੇਂ ਜਮ = ਜਮਦੂਤਾਂ ਦਾ ਡੰਡੁ = ਦੰਡ ਸਹਹਿ = ਸਹਾਰਨਾ ਕਰੋਗੇ।

## ਫੂਟੈ ਖਾਪਰੁ; ਭੀਖ ਨ ਭਾਇ ॥ ਬੰਧਨਿ ਬਾਧਿਆ; ਆਵੈ ਜਾਇ ॥੩॥

ਹੇ ਜੋਗੀ ਜਨੋਂ ! ਤੁਹਾਡਾ ਸਰੀਰ ਰੂਪੀ ਖਾਪਰੁ = ਖੱਪਰ ਫੂਟੈ = ਟੁੱਟ ਰਿਹਾ ਹੈ ਭਾਵ ਤੁਹਾਡੀ ਆਯੂ ਘੱਟ ਰਹੀ ਹੈ ਪਰੰਤੂ ਤੁਸੀਂ ਅਜੇ ਤਕ ਪ੍ਰਭੂ ਪ੍ਰਾਪਤੀ ਵਾਲੀ ਭਾਇ = ਪ੍ਰੇਮ ਰੂਪੀ ਭੀਖ = ਭਿਖਸ਼ਾ ਲਈ ਨ = ਨਹੀਂ ਹੈ **ਵਾ:** ਤੁਸੀਂ ਸਰੀਰਾਂ ਰੂਪੀ ਖੱਪਰ ਵਿਚ ਪੈ ਪੈ ਕੇ ਫੁਟਦੇ ਹੋ ਭਾਵ ਜੰਮਦੇ ਮਰਦੇ ਰਹਿੰਦੇ ਹੋ, ਕਿਉਂਕਿ ਤੁਸੀਂ ਪਰਮੇਸ਼ਰ ਪ੍ਰਾਪਤੀ ਵਾਲੀ ਪ੍ਰੇਮ ਰੂਪੀ ਭਿਖਸ਼ਾ ਲਈ ਨਹੀਂ ਹੈ, ਭਾਵ ਤੁਸੀਂ ਪ੍ਰੇਮ ਭਿਖਿਆ ਲੈ ਲੈਂਦੇ ਤਾਂ ਤੁਹਾਨੂੰ ਜੰਮਣ ਮਰਣ ਵਿਚ ਨਹੀਂ ਆਉਣਾ ਪੈਣਾ ਸੀ।

**ਵਾ:** ਦੇਹ ਅਧਿਆਸ ਰੂਪੀ ਖੱਪਰ ਟੁੱਟ ਜਾਂਦਾ ਹੈ, ਇਸੇ ਕਰਕੇ ਤੁਹਾਨੂੰ ਪ੍ਰਭੂ ਪ੍ਰਾਪਤੀ ਵਾਲੀ ਪ੍ਰੇਮ ਰੂਪ ਭਿਖਸ਼ਾ ਦੀ ਪ੍ਰਾਪਤੀ ਨਹੀਂ ਹੋਈ।

**ਵਾ:** ਤੁਹਾਡਾ ਰਿਦੇ ਰੂਪੀ ਖੱਪਰ ਸ਼ਰਧਾ ਭਾਵਨਾ ਵੱਲੋਂ ਫੁੱਟਿਆ ਹੋਇਆ ਹੈ, ਇਸੇ ਕਰਕੇ ਤੁਹਾਨੂੰ ਪ੍ਰੇਮ ਰੂਪੀ ਭੀਖਿਆ ਮਿਲਦੀ ਨਹੀਂ ਹੈ।

ਇਸ ਕਰਕੇ ਸੰਸਾਰਕ ਬੰਧਨਿ = ਜੰਜਾਲਾਂ ਵਿਚ ਬਾਧਿਆ = ਬੰਨ੍ਹੇ ਹੋਏ **ਵਾ:** ਕਰਮਾਂ ਧਰਮਾਂ ਦੇ ਬੰਧਨ ਵਿਚ ਬੱਝੇ ਹੋਏ ਵਾਸ਼ਨਾ ਕਰਕੇ ਆਵੈ = ਆਉਂਦੇ ਜਾਇ = ਜਾਂਦੇ ਭਾਵ ਜੰਮਦੇ ਮਰਦੇ ਹੋ ॥੩॥

## ਬਿੰਦੁ ਨ ਰਾਖਹਿ; ਜਤੀ ਕਹਾਵਹਿ ॥ ਮਾਈ ਮਾਗਤ; ਤ੍ਰੈ ਲੋਭਾਵਹਿ ॥

ਤੁਸੀਂ ਦਵਾਈਆਂ ਬਹੁਤ ਖਾਂਦੇ ਹੋ ਪਰੰਤੂ ਫੇਰ ਵੀ ਤੁਸੀਂ ਬਿੰਦੁ = ਵੀਰਜ ਨੂੰ ਰੋਕ ਕੇ ਨ = ਨਹੀਂ ਰਾਖਹਿ = ਰੱਖਦੇ ਭਾਵ ਤੁਹਾਡਾ ਬ੍ਰਹਮਚਰਜ ਕਾਇਮ ਨਹੀਂ ਰਹਿੰਦਾ, ਫੇਰ ਵੀ ਤੁਸੀਂ ਲੋਕਾਂ ਕੋਲੋਂ ਆਪਣੇ ਆਪ ਨੂੰ ਜਤੀ = ਜਤ ਰੱਖਣ ਵਾਲੇ ਕਹਾਵਹਿ = ਕਹਾਉਂਦੇ ਹੋ।

ਮਾਈ = ਬੀਬੀਆਂ ਕੋਲੋਂ ਆ ਕੇ ਭਿਖਿਆ ਮਾਗਤ = ਮੰਗਦੇ ਹੋ ਤੇ ਤ੍ਰੈ = ਇਸਤ੍ਰੀ ਜਾਣ ਕੇ ਉਸ ਉਤੇ ਲੋਭਾਵਹਿ = ਲੁਭਾਇਮਾਨ ਹੋ ਜਾਂਦੇ ਹੋ ਕਿ ਸਾਨੂੰ ਭੋਗਣ ਵਾਸਤੇ ਪ੍ਰਾਪਤ ਹੋ ਜਾਵੇ **ਵਾ:** ਤੁਹਾਡੇ ਮਨ, ਕੰਨ ਤੇ ਨੇਤਰ ਇਹ ਤ੍ਰੈ = ਤਿੰਨੇ ਇੰਦਰੇ ਲੁਭਾਇਮਾਨ ਹੋ ਜਾਂਦੇ ਹਨ, ਮਨ ਇਸਤ੍ਰੀ ਦੇ ਤਨ ਨੂੰ ਛੂਹਣਾ ਚਾਹੁੰਦਾ ਹੈ, ਕੰਨ ਇਸਤ੍ਰੀ ਦੇ ਪਿਆਰੇ, ਮਿੱਠੇ ਬੋਲ ਸੁਣਨਾ ਚਾਹੁੰਦੇ ਹਨ ਤੇ ਨੇਤਰ ਇਸਤ੍ਰੀ ਦੇ ਸੋਹਣੇ ਸਰੂਪ ਨੂੰ ਵੇਖਣਾ ਚਾਹੁੰਦੇ ਹਨ **ਵਾ:** ਤ੍ਰੈ ਤਿੰਨ, ਮਨ, ਬਾਣੀ, ਸਰੀਰ ਕਰਕੇ ਲੋਭੀ ਹੋ ਰਹੇ ਹੋ **ਵਾ:** ਤ੍ਰੈ = ਤ੍ਰਿਗੁਣੀ ਮਾਇਆ ਵਿਚ ਲੁਭਾਇਮਾਨ, ਉਰਝੇ ਰਹਿੰਦੇ ਹੋ, **ਵਾ:** ਤਿੰਨੇ ਬਾਲ, ਜੁਆਨੀ, ਬਿਰਧ ਅਵਸਥਾ ਵਿਚ ਉਰਝੇ ਰਹਿੰਦੇ ਹੋ।

## ਨਿਰਦਇਆ; ਨਹੀ ਜੋਤਿ ਉਜਾਲਾ ॥ ਬੂਡਤ ਬੂਡੇ; ਸਰਬ ਜੰਜਾਲਾ ॥੪॥

ਹੇ ਜੋਗੀ ਜਨੋਂ ! ਤੁਸੀਂ ਨਿਰਦਇਆ = ਦਇਆਹੀਨ ਹੋ ਭਾਵ ਤੁਸੀਂ ਆਪਣੇ ਆਪ ਉਤੇ ਦਇਆ ਨਹੀਂ ਕਰਦੇ, ਆਪਣਾ ਘਾਤ ਆਪ ਕਰ ਰਹੇ ਹੋ, ਇਸੇ ਕਰਕੇ ਤੁਹਾਡੇ ਅੰਦਰ ਜੋਤਿ = ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਉਜਾਲਾ = ਪ੍ਰਕਾਸ਼ ਨਹੀਂ ਹੋ ਸਕਦਾ **ਵਾ:** ਜੋਤੀ ਸਰੂਪ ਪਰਮੇਸ਼ਰ ਦਾ ਤੁਹਾਡੇ ਅੰਦਰ ਪ੍ਰਕਾਸ਼ ਨਹੀਂ ਹੋ ਸਕਦਾ।

ਇਸ ਪ੍ਰਕਾਰ ਤੁਸੀਂ ਬੂਡਤ ਬੂਡੇ = ਡੁੱਬਦੇ ਡੁੱਬਦੇ ਸਰਬ = ਸਾਰੇ ਜੰਜਾਲਾ = ਬੰਧਨਾਂ ਵਿਚ ਡੁੱਬ ਹੀ ਗਏ ਹੋ **ਵਾ:** ਜਿਵੇਂ ਪਿਛਲੇ ਡੁੱਬਣੇਯੋਗ ਡੁੱਬ ਗਏ ਹਨ, ਤਿਵੇਂ ਤੁਸੀਂ ਵੀ ਸਾਰੇ ਜੰਜਾਲਾਂ ਵਿਚ ਡੁੱਬ ਰਹੇ ਹੋ **ਵਾ:** ਜੋ ਡੋਬਣੇ ਵਾਲਾ ਵਿਕਾਰਾਂ, ਪਦਾਰਥਾਂ ਰੂਪੀ ਪਾਣੀ ਹੈ, ਇਸ ਵਿਚ ਪਿਛਲੇ ਜੀਵ ਵੀ ਅਨੇਕਾਂ ਡੁੱਬ ਗਏ ਹਨ, ਅਤੇ ਤੁਸੀਂ ਵੀ ਮਨ, ਬਾਣੀ ਸਰੀਰ ਕਰਕੇ ਸਾਰੇ ਬੰਧਨਾਂ ਵਿਚ ਡੁੱਬ ਰਹੇ ਹੋ।

**ਅਥਵਾ** ਡੋਬਣੇ ਯੋਗ ਪਦਾਰਥਾਂ ਦੇ ਵਿਚ ਹੀ ਡੁੱਬ ਰਹੇ ਹੋ ਅਤੇ ਪਦਾਰਥਾਂ ਨੂੰ ਇਕੱਠੇ ਕਰਨ ਵਾਸਤੇ ਕਰਮਾਂ ਧਰਮਾਂ ਦੇ ਸਾਰੇ ਬੰਧਨਾਂ ਵਿਚ ਪੈ ਰਹੇ ਹੋ॥੪॥

## ਭੇਖ ਕਰਹਿ; ਖਿੰਥਾ ਬਹੁ ਥਟੂਆ ॥ ਝੂਠੋ ਖੇਲੁ ਖੇਲੈ; ਬਹੁ ਨਟੂਆ ॥

ਦਿਖਾਵੇ ਮਾਤ੍ਰ ਉਪਰੋਂ ਭੇਖ = ਲਿਬਾਸ ਧਾਰਨਾ ਕਰਹਿ = ਕਰਦੇ ਹੋ, ਖਿੰਥਾ = ਖ਼ਫ਼ਨੀ, ਗੋਦੜੀ ਪਾਉਣਾ ਕਰਦੇ ਹੋ, ਤੇ ਬਹੁ = ਬਹੁਤੇ ਥਟੂਆ = ਠਾਠ-ਬਾਠ ਬਣਾਉਂਦੇ ਹੋ **ਵਾ:** ਬਹੁਤੀਆਂ ਥਟੂਆ = ਬਨਾਵਟਾਂ ਬਣਾਉਂਦੇ ਹੋ।

ਜਿਵੇਂ ਨਟੂਆ = ਮਦਾਰੀ (ਬਾਜ਼ੀਗਰ) ਮਾਇਆ ਦੀ ਪ੍ਰਾਪਤੀ ਵਾਸਤੇ ਬਹੁ = ਬਹੁਤ ਸਾਰਾ ਝੂਠੋ = ਮਿਥਿਆ ਖੇਲੁ = ਖੇਡ ਖੇਲੈ = ਖੇਡਦਾ ਹੈ, ਇਸੇ ਤਰ੍ਹਾਂ ਤੁਹਾਡਾ ਮਨ ਰੂਪ ਮਦਾਰੀ ਬਹੁ = ਬਹੁਤੇ ਪਦਾਰਥਾਂ ਦੀ ਪ੍ਰਾਪਤੀ ਲਈ ਨਿਰਤਕਾਰੀ ਕਰਦਾ ਹੋਇਆ ਝੂਠੇ ਖੇਲਾਂ ਨੂੰ ਖੇਡਦਾ ਹੈ **ਵਾ:** ਤੁਸੀਂ ਨਟ ਦੀ ਨਿਆਈਂ ਬਹੁਤੇ ਝੂਠੇ ਖੇਲਾਂ ਨੂੰ ਖੇਡਦੇ ਹੋ **ਵਾ:** ਝੂਠੇ ਸੰਸਾਰ ਵਿਚ ਨਟ ਦੀ ਨਿਆਈਂ ਬਹੁਤੇ ਖੇਲਾਂ ਨੂੰ ਖੇਲਦੇ ਹੋ।

## ਅੰਤਰਿ ਅਗਨਿ; ਚਿੰਤਾ ਬਹੁ ਜਾਰੇ ॥
## ਵਿਣੁ ਕਰਮਾ; ਕੈਸੇ ਉਤਰਸਿ ਪਾਰੇ ॥੫॥

ਤੁਹਾਡੇ ਰਿਦੇ ਅੰਤਰਿ = ਅੰਦਰੋਂ ਤ੍ਰਿਸ਼ਨਾ ਰੂਪੀ ਅਗਨਿ = ਅੱਗ ਤੇ ਚਿੰਤਾ ਨੇ ਬਹੁ = ਬਹੁਤੇ ਜਾਰੇ = ਸਾੜੇ ਹੋਏ ਹਨ **ਵਾ:** ਚਿੰਤਾ ਰੂਪੀ ਅਗਨੀ ਨੇ ਬਹੁਤੇ ਸਾੜੇ ਹੋਏ ਹਨ।

ਗੁਰਾਂ ਦੀ ਕਰਮਾ = ਕਿਰਪਾ **ਵਾ:** ਸ੍ਰੇਸ਼ਟ ਕਰਮਾਂ ਤੋਂ ਵਿਣੁ = ਬਗ਼ੈਰ ਕੈਸੇ = ਕਿਸ ਪ੍ਰਕਾਰ ਤੁਸੀਂ ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਕੇ ਮੁਕਤੀ ਰੂਪ ਕਿਨਾਰੇ 'ਤੇ ਉਤਰਸਿ = ਉਤਰੋਗੇ ਭਾਵ ਨਹੀਂ ਉਤਰ ਸਕਦੇ॥੫॥

## ਮੁੰਦ੍ਰਾ ਫਟਕ; ਬਨਾਈ ਕਾਨਿ ॥ ਮੁਕਤਿ ਨਹੀ; ਬਿਦਿਆ ਬਿਗਿਆਨਿ ॥

ਹੇ ਜੋਗੀ ਜਨੋਂ ! ਤੁਸੀਂ ਕਾਨਿ = ਕੰਨਾਂ ਨੂੰ ਫਟਕ = ਪਾੜ ਕੇ ਕੱਚ ਦੀਆਂ ਮੁੰਦ੍ਰਾਂ ਬਨਾਈ = ਬਣਾ ਲਈਆਂ ਹਨ, ਭਾਵ ਕੰਨਾਂ ਵਿਚ ਪਹਿਨ ਲਈਆਂ ਹਨ **ਵਾ:** ਫਟਕ = ਬਿਲੌਰ ਦੀਆਂ ਮੁੰਦ੍ਰਾਂ ਬਣਾ ਕੇ ਕੰਨਾਂ ਵਿਚ ਪਹਿਰੀਆਂ ਹੋਈਆਂ ਹਨ।

ਪਰੰਤੂ ਬਿਗਿਆਨਿ (ਬਿ + ਗਿਆਨਿ) ਬਿ = ਵਿਸ਼ੇਸ਼ ਗਿਆਨ, ਭਾਵ ਅਪ੍ਰੋਖ ਗਿਆਨ ਦੇਣ ਵਾਲੀ ਵਿੱਦਿਆ ਤੋਂ ਬਗ਼ੈਰ ਤੁਹਾਡੀ ਮੁਕਤਿ = ਮੁਕਤੀ ਨਹੀਂ ਹੋਣੀ **ਵਾ:** ਅਪ੍ਰੋਖ ਗਿਆਨ ਦੇਣ ਵਾਲੀ ਬ੍ਰਹਮ ਵਿੱਦਿਆ ਤੋਂ ਬਗ਼ੈਰ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ।

## ਜਿਹਵਾ ਇੰਦ੍ਰੀ; ਸਾਦਿ ਲੋੁਭਾਨਾ ॥ ਪਸੂ ਭਏ; ਨਹੀ ਮਿਟੈ ਨੀਸਾਨਾ ॥੬॥

ਤੁਹਾਡੀ ਜਿਹਵਾ = ਜੀਭ ਆਦਿ ਇੰਦਰੀ ਪਦਾਰਥਾਂ ਦੇ ਸਾਦਿ = ਸੁਆਦ ਵਿਚ ਲੋੁਭਾਨਾ = ਲੁਭਾਇਮਾਨ ਹੋ ਰਹੀ ਹੈ **ਵਾ:** ਜੀਭ ਪਦਾਰਥਾਂ ਨੂੰ ਖਾਣ ਦੇ ਤੇ ਇੰਦਰੀ ਵਿਸ਼ੇ ਭੋਗਣ ਦੇ ਸੁਆਦ ਵਿਚ ਲੁਭਾਇਮਾਨ ਹੋ ਰਹੀ ਹੈ।

ਤੁਸੀਂ ਮਨੁੱਖਾਂ ਤੋਂ ਪਸ਼ੂ ਸੁਭਾਅ ਵਾਲੇ ਹੋ ਰਹੇ ਹੋ **ਵਾ:** ਪਸ਼ੂਆਂ ਦੇ ਸਦਰਸ਼ ਭਏ = ਹੋ ਰਹੇ ਹੋ, ਇਸ ਕਰਕੇ ਮਨੁੱਖਾ ਦੇਹੀ ਵਾਲੇ ਚੰਮ ਨੂੰ ਪਾ ਕੇ ਵੀ ਤੁਹਾਡੀਆਂ ਪਸ਼ੂਆਂ ਵਾਲੀਆਂ ਨੀਸਾਨਾ = ਨਿਸ਼ਾਨੀਆਂ ਮਿਟੈ = ਮਿਟ ਨਹੀਂ ਸਕਦੀਆਂ **ਵਾ:** ਤੁਹਾਡਾ ਪੂਰਬਲਾ ਨੀਸਾਨਾ = ਲੇਖ ਭੋਗੇ ਤੋਂ ਬਗ਼ੈਰ ਮਿਟਦਾ ਨਹੀਂ ਹੈ ॥੬॥

## ਤ੍ਰਿਬਿਧਿ ਲੋਗਾ; ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ; ਚੂਕਸਿ ਸੋਗਾ ॥

ਉੱਤਮ, ਮੱਧਮ, ਅਧਮ ਤ੍ਰਿਬਿਧਿ = ਤਿੰਨ ਪ੍ਰਕਾਰ ਦੇ ਲੋਗਾ = ਲੋਕ ਤ੍ਰਿਬਿਧਿ = ਤਿੰਨ ਪ੍ਰਕਾਰ ਦੀ ਰਾਜਸੀ, ਤਾਮਸੀ, ਸਾਤਕੀ ਉਪਾਸ਼ਨਾ ਵਿਚ ਜੋਗਾ = ਜੁੜੇ ਰਹਿੰਦੇ ਹਨ **ਵਾ:** ਰਾਜਸੀ, ਤਾਮਸੀ, ਸਾਤਕੀ ਇਹ ਤਿੰਨ ਪ੍ਰਕਾਰ ਦੇ ਲੋਕ (ਸੁਤ, ਬਿਤ, ਲੋਕ ਈਖਣਾ ਤੀਨੀ) ਤਿੰਨ ਪ੍ਰਕਾਰ ਦੀ ਵਾਸ਼ਨਾ ਵਿਚ ਜੁੜੇ ਰਹਿੰਦੇ ਹਨ।

ਜੋ ਪੁਰਖ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਵੀਚਾਰੈ = ਵੀਚਾਰਦਾ ਹੈ, ਉਸ ਦਾ ਸੋਗਾ = ਗ਼ਮ ਚੂਕਸਿ = ਚੁੱਕਿਆ ਜਾਂਦਾ ਹੈ **ਵਾ:** ਜੇਕਰ ਤੁਸੀਂ ਗੁਰਾਂ ਦੇ ਉਪਦੇਸ਼ ਨੂੰ ਵੀਚਾਰਣਾ ਕਰੋ ਤਾਂ ਤੁਹਾਡੇ ਅੰਦਰੋਂ ਪਦਾਰਥਾਂ ਦੇ ਵਿਛੜਨੇ ਕਰਕੇ ਪਿਆ ਹੋਇਆ ਸੋਗ ਚੁੱਕਿਆ ਜਾਵੇਗਾ।

## ਊਜਲੁ ਸਾਚੁ; ਸੁ ਸਬਦੁ ਹੋਇ ॥ ਜੋਗੀ ਜੁਗਤਿ; ਵੀਚਾਰੇ ਸੋਇ ॥੭॥

ਹੇ ਜੋਗੀ ਜਨੋਂ ! ਜੋ ਸਾਚੁ = ਸੱਚੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰਦਾ ਹੈ, ਸੁ = ਉਸ ਦਾ ਰਿਦਾ ਊਜਲੁ = ਉੱਜਲ, ਨਿਰਮਲ ਹੋਇ = ਹੋ ਜਾਂਦਾ ਹੈ ਤੇ ਉਸ ਨੂੰ ਸੱਚ ਸਰੂਪ ਦੀ ਪ੍ਰਾਪਤੀ ਦਾ ਸੁਖ ਪ੍ਰਾਪਤ ਹੋ ਜਾਂਦਾ ਹੈ।

**ਵਾ:** ਜਿਸ ਦਾ ਸੱਚੇ ਉਪਦੇਸ਼ ਦੀ ਕਮਾਈ ਕਰਕੇ ਰਿਦਾ ਊਜਲੁ = ਨਿਰਮਲ ਹੋ ਜਾਂਦਾ ਹੈ, ਸੁ = ਉਸ ਨੂੰ ਸਬਦੁ = ਬ੍ਰਹਮ ਦੀ ਪ੍ਰਾਪਤੀ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ।

ਸੋਇ = ਉਹੀ ਉੱਜਲ ਚਿੱਤ ਵਾਲਾ ਜੋਗੀ ਜਨ ਪਰਮੇਸ਼ਰ ਨਾਲ ਜੁੜਨ ਦੀ ਜੁਗਤਿ = ਵਿਧੀ ਨੂੰ **ਵਾ:** ਜੀਵ ਈਸ਼ ਦੀ ਏਕਤਾ ਕਰਾਉਣ ਵਾਲੀ ਜੁਗਤੀ ਨੂੰ ਵੀਚਾਰੇ = ਵੀਚਾਰਦਾ ਹੈ ॥੭॥

ਇਹ ਉਪਰੋਕਤ ਵੀਚਾਰ ਸੁਣ ਕੇ ਸਿੱਧ ਸਤਿਗੁਰਾਂ ਦੇ ਚਰਨੀਂ ਪੈ ਗਏ ਅਤੇ ਖਿਮਾ ਜਾਚਨਾ ਕੀਤੀ, ਅੱਗੇ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਤੁਝ ਪਹਿ ਨਉ ਨਿਧਿ; ਤੂ ਕਰਣੈ ਜੋਗੁ ॥ ਥਾਪਿ ਉਥਾਪੇ; ਕਰੇ ਸੁ ਹੋਗੁ ॥

ਹੇ ਪਰਮੇਸ਼ਰ ! ਤੁਝ = ਤੇਰੇ ਪਹਿ = ਕੋਲ ਨਉਨਿਧਿ = ਨੌਂ ਨਿਧੀਆਂ ਰਿਧੀਆਂ ਸਿਧੀਆਂ ਹਨ ਅਤੇ ਤੂੰ ਹੀ ਸਭਨਾਂ ਦੀ ਕਲਿਆਣ ਕਰਨੇ ਜੋਗੁ = ਲਾਇਕ ਹੈਂ **ਵਾ:** ਤੇਰੇ ਕੋਲ ਹੀ ਨਵਧਾ ਭਗਤੀ ਹੈ ਤੇ ਤੂੰ ਅਧਿਕਾਰੀ ਪੁਰਖਾਂ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਨ ਦੇ ਜੋਗ ਬਣਾਉਂਦਾ ਹੈਂ।

ਤੂੰ ਹੀ ਸੰਸਾਰ ਦੀ ਥਾਪਿ = ਇਸਥਿਤੀ (ਉਤਪਤੀ, ਪਾਲਣਾ) ਤੇ ਉਥਾਪੇ = ਲੈਤਾ ਕਰਦਾ ਹੈਂ, ਜੋ ਕੁਝ ਤੂੰ ਕਰੇ = ਕਰਦਾ ਹੈਂ, ਸੁ = ਉਹੋ ਹੀ ਤਿੰਨੇ ਕਾਲਾਂ ਵਿਚ ਹੋਗੁ = ਹੁੰਦਾ ਹੈ **ਵਾ:** ਹੋਵੇਗਾ।

**ਵਾ:** ਤੂੰ ਹੀ ਥਾਪੇ ਹੋਏ ਅਗਿਆਨ ਆਦਿ ਨੂੰ ਅੰਦਰੋਂ ਪੁੱਟ ਦਿੰਦਾ ਹੈਂ ਅਤੇ ਉਥਾਪੇ ਹੋਏ ਗਿਆਨ ਆਦਿਕ ਨੂੰ ਥਾਪ ਦਿੰਦਾ ਹੈਂ, ਜੋ ਕੁਝ ਤੂੰ ਕਰਦਾ ਹੈਂ, ਉਹੋ ਹੀ ਹੁੰਦਾ ਹੈ।

## ਜਤੁ ਸਤੁ ਸੰਜਮੁ; ਸਚੁ ਸੁ ਚੀਤੁ ॥ ਨਾਨਕ; ਜੋਗੀ ਤ੍ਰਿਭਵਣ ਮੀਤੁ ॥੮॥੨॥

ਉਹੋ ਹੀ ਜਤੁ = ਜਤੀ, ਬ੍ਰਹਮਚਾਰੀ, ਸਤੁ = ਸੱਤ ਪ੍ਰਤੱਗੀ ਤੇ ਸੰਜਮੁ = ਇੰਦ੍ਰੀਆਂ ਦਾ ਦਮਨ ਕਰਨ ਵਾਲਾ ਹੈ, ਜਿਸ ਦੇ ਸੁ = ਭਲੀ ਪ੍ਰਕਾਰ ਚੀਤੁ = ਚਿੱਤ ਵਿਚ ਸਚੁ = ਸੱਚਾ ਨਾਮ ਵੱਸਿਆ ਹੋਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜੋਗੀ = ਜੋਗ ਨੂੰ ਧਾਰਨ ਵਾਲਾ ਪੁਰਖ ਤ੍ਰਿਭਵਣ = ਤਿੰਨੇ ਲੋਕਾਂ ਦਾ ਮੀਤੁ = ਮਿੱਤਰ ਹੈ **ਵਾ:** ਤਿੰਨੇ ਭਵਨਾਂ ਦੀ ਮਾਇਆ ਦਾ ਮਿੱਤਰ ਬਨਿਆ ਹੋਇਆ ਹੈ **ਵਾ:** ਤਿੰਨੇ ਭਵਨਾਂ ਦੇ ਮਾਲਕ ਪਰਮੇਸ਼ਰ ਦਾ ਮਿੱਤਰ ਬਨਿਆ ਹੋਇਆ ਹੈ ॥੮॥੨॥

## ਰਾਮਕਲੀ ਮਹਲਾ ੧ ॥

**ਉਥਾਨਕਾ :** ਜਦ ਉਪਰੋਕਤ ਵੀਚਾਰ ਸਿੱਧਾਂ ਨੇ ਸਤਿਗੁਰਾਂ ਤੋਂ ਸੁਣੀ, ਤਦ ਕੁਝ ਸਿੱਧਾਂ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਗ਼ਰੀਬ ਨਿਵਾਜ਼ ਸਤਿਗੁਰੂ ਜੀ ਆਪ ਜੀ ਇਹ ਦੱਸਣਾ ਕਰੋ ਕਿ ਕੋਈ ਮੱਠ ਬਣਾ ਕੇ ਜਾਂ ਵੈਰਾਗੀ ਬਣ ਕੇ ਸੰਸਾਰ ਵਿਚ ਰਹਿਣਾ ਚਾਹੀਦਾ ਹੈ। ਇਹ ਸੁਣ ਕੇ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ :

## ਖਟੁ ਮਟੁ ਦੇਹੀ; ਮਨੁ ਬੈਰਾਗੀ ॥ ਸੁਰਤਿ ਸਬਦੁ; ਧੁਨਿ ਅੰਤਰਿ ਜਾਗੀ ॥

ਹੇ ਭਾਈ ! ਖਟੁ = ਛੇ ਚੱਕਰਾਂ[1] ਵਾਲੀ ਦੇਹੀ = ਕਾਂਇਆ ਨੂੰ ਹੀ ਮਟੁ = ਮੱਠ ਸਮਝਣਾ ਚਾਹੀਦਾ ਹੈ ਅਤੇ ਇਸ ਵਿਚ ਮਨੁ = ਚਿੱਤ ਨੂੰ ਬੈਰਾਗੀ = ਵੈਰਾਗ ਦੇ ਸਹਿਤ ਰਹਿਣਾ ਚਾਹੀਦਾ ਹੈ।

**ਵਾ:** ਪੰਜ ਤੱਤ ਤੇ ਛੇਵਾਂ ਚੇਤਨ ਇਨ੍ਹਾਂ ਛੇਆਂ ਕਰਕੇ ਸੰਸਾਰ ਰੂਪੀ ਮੱਠ ਬਨਿਆ ਹੋਇਆ ਹੈ ਅਤੇ ਇਸ ਦੇ ਬ੍ਰਹਮੰਡ ਅੰਦਰ ਜੋ ਵੈਰਾਟ ਰੂਪੀ ਦੇਹੀ ਹੈ, ਇਸ ਵੈਰਾਟ ਰੂਪੀ ਦੇਹੀ ਵਾਲੇ ਬ੍ਰਹਮੰਡ ਅੰਦਰ ਮਨ ਵੈਰਾਗ ਦੇ ਸਹਿਤ ਰਹਿਣਾ ਚਾਹੀਦਾ ਹੈ, ਹੋਰ ਕਿਸੇ ਪਦਾਰਥ ਨਾਲ ਚਿੱਤ ਨਹੀਂ ਜੋੜਨਾ ਚਾਹੀਦਾ।

**ਵਾ:** ਅਖੰਡ ਚੇਤਨ ਦੇਹੀ ਦੀ ਪ੍ਰਾਪਤੀ ਵਾਸਤੇ ਪੰਜਾਂ ਤੱਤਾਂ ਦੀ ਧਾਰਨਾ ਤੇ ਛੇਵਾਂ ਚਿੱਤ ਬ੍ਰਹਮ ਚੇਤਨ ਵਿਚ ਲਾਉਣ ਰੂਪ ਸੁੰਦਰ ਮੱਠ ਬਨਿਆ ਹੋਇਆ ਹੈ, ਇਸ ਵਿਚ ਮਨ ਵੈਰਾਗੀ ਬਣ ਕੇ ਰਹੇ ਤਾਂ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਵਾ:** ਪੰਜੇ ਗਿਆਨ ਇੰਦਰੀਏ ਤੇ ਛੇਵਾਂ ਮਨ ਇਹ ਇੰਦ੍ਰੀਆਂ ਨਾਲ ਮਿਲ ਕੇ ਸੋਹਣਾ ਮੱਠ ਬਨਿਆ ਹੋਇਆ ਹੈ, ਜੋ ਮਨੁ = ਸ਼੍ਰੋਮਣੀ ਪਰਮੇਸ਼ਰ ਦੇ ਨਾਮ ਵਿਚ ਜੁੜਨਾ ਕਰਦਾ ਹੈ, ਉਸ ਦਾ ਮਨ ਸ਼ੁੱਧ ਹੋ ਕੇ ਵੈਰਾਗ ਦੇ ਸਹਿਤ ਹੋ ਜਾਂਦਾ ਹੈ, ਭਾਵ ਵੈਰਾਗ ਦੇ ਸਹਿਤ ਹੋ ਕੇ ਉਸਨੂੰ ਸਰੂਪ ਦੀ ਸਖਿਆਤਤਾ ਹੋ ਜਾਂਦੀ ਹੈ (ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥) ਗੁਰਾਂ ਦੇ ਉਪਦੇਸ਼ ਨਾਲ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਕਰਕੇ **ਵਾ:** ਧੁਨਿ = ਸੁੰਦਰ ਪਰਮੇਸ਼ਰ ਨੂੰ ਸੁਰਤੀ ਦੇ ਨਾਲ ਉਚਾਰਨ ਕਰਨੇ ਕਰਕੇ ਮੇਰੇ ਅੰਦਰ ਬ੍ਰਹਮਾਕਾਰ ਬਿਰਤੀ ਜਾਗ ਪਈ ਹੈ। ਜੋ ਮੇਰੀ ਸਬਦੁ = ਸੰਸਾਰ ਦੀ ਸੁਰਤਿ = ਗਿਆਤ ਧੁਨਿ = ਅਵਾਜ਼ ਅੰਤਰਿ = ਅੰਦਰ ਜਾਗੀ = ਜਾਗਦੀ ਰਹਿੰਦੀ ਸੀ, ਭਾਵ ਮੇਰੀ ਬਿਰਤੀ ਸੰਸਾਰੀ ਬਣੀ ਰਹਿੰਦੀ ਸੀ। ਇਸੇ ਕਰਕੇ ਮੈਂ ਸੰਸਾਰ ਸਮੁੰਦ੍ਰ ਤੋਂ ਤਰ ਨਹੀਂ ਸਕਦਾ ਸੀ।

**ਵਾ:** ਜਿਸ ਸਬਦੁ = ਪਰਮੇਸ਼ਰ ਤਾਈਂ ਸੁਰਤਿ = ਸੁਰਤੀਆਂ ਸਿੰਮ੍ਰਿਤੀਆਂ ਧੁਨਿ = ਉਚਾਰਨ ਕਰਦੀਆਂ ਹਨ, ਜੇ ਉਸ ਬ੍ਰਹਮ ਦੀ ਮੇਰੇ ਅੰਦਰ ਪ੍ਰੀਤੀ ਜਾਗੀ = ਜਾਗ ਪਵੇ, ਭਾਵ ਉਸ ਦੇ ਨਾਲ ਲਿਵ ਲੱਗ ਜਾਵੇ ਤਾਂ ਫੇਰ ਮੈਨੂੰ ਗਿਆਨ ਅਵਸਥਾ ਦੀ ਪ੍ਰਾਪਤੀ ਹੋ ਜਾਵੇ।

**ਵਾ:** ਮੇਰੀ ਗੁਰਾਂ ਦੇ ਸਬਦੁ = ਉਪਦੇਸ਼ ਦੀ ਧੁਨੀ ਨੂੰ ਸੁਰਤਿ = ਸ੍ਰਵਣ ਕਰਕੇ ਬਿਰਤੀ ਅੰਦਰੋਂ ਜਾਗ

---

੧. ਤਨ ਦੇ ਛੇ ਚੱਕਰ ਇਹ ਹਨ— ਮੂਲਾਧਾਰ, ਸ੍ਵੈਧਿਸ਼ਠਾਨ, ਮਣੀ ਪੂਰਕ, ਆਗਿਆ, ਬਿਸੁਧ ਤੇ ਅਨਾਹਦ।

ਪਵੇ, ਭਾਵ ਬ੍ਰਹਮਾਕਾਰ ਹੋ ਜਾਵੇ **ਵਾ:** ਅਵਿੱਦਿਆ ਰੂਪੀ ਨਿੰਦਰਾ ਵਿੱਚੋਂ ਜਾਗ ਕੇ ਗਿਆਨ ਅਵਸਥਾ ਵਿਚ ਜਾਗ ਪਵੇ, ਤਦ ਮੈਨੂੰ ਗਿਆਨ ਸਰੂਪ ਦੀ ਪ੍ਰਾਪਤੀ ਹੋ ਜਾਵੇ **ਵਾ:** ਜੇਕਰ ਮੇਰੇ ਅੰਦਰ ਗੁਰਾਂ ਦੇ ਸ਼ਬਦ ਕਰਕੇ ਅਜਪਾ ਜਾਪ ਦੀ ਧੁਨੀ ਪਰਾ ਬਾਣੀ ਦੁਆਰਾ ਪ੍ਰਗਟ ਹੋ ਜਾਵੇ, ਤਦ ਮੇਰੀ ਬਿਰਤੀ ਗਿਆਨ ਸਰੂਪ ਵਿਚ ਜਾਗ ਪਵੇ।

## ਵਾਜੈ ਅਨਹਦੁ; ਮੇਰਾ ਮਨੁ ਲੀਣਾ ॥ ਗੁਰ ਬਚਨੀ; ਸਚਿ ਨਾਮਿ ਪਤੀਣਾ ॥੧॥

ਹੁਣ ਮੇਰੇ ਅੰਦਰ ਅਨਹਦੁ = ਹਦ ਤੋਂ ਰਹਿਤ ਸਤਿਨਾਮ ਰੂਪ **ਵਾ:** ਅਜਪਾ ਜਾਪ ਰੂਪ ਵਾਜੇ ਵੱਜਦੇ ਰਹਿੰਦੇ ਹਨ, ਜਿਸ ਵਿਚ ਮੇਰਾ ਮਨੁ = ਚਿੱਤ ਹਰ ਵਕਤ ਲੀਣਾ = ਲੀਨ ਹੋਇਆ ਰਹਿੰਦਾ ਹੈ **ਵਾ:** ਜੋ ਅਨਹਦੁ = ਹੱਦ ਤੋਂ ਰਹਿਤ **ਵਾ:** ਇਕ ਰਸ ਪਰਮੇਸ਼ਰ ਦਾ ਜਸ ਉਚਾਰਨਾ ਹੈ, ਇਹੋ ਵਾਜਾ ਹਰ ਵਕਤ ਵੱਜਦਾ ਹੈ, ਇਸ ਕਰਕੇ ਮੇਰਾ ਮਨ ਸੱਚ ਸਰੂਪ ਵਿਚ ਲੀਨ ਹੋਇਆ ਹੈ **ਵਾ:** ਮਨੁ = ਸ਼ਿਰੋਮਣੀ ਪਰਮੇਸ਼ਰ ਦੇ ਨਾਲ ਲੀਣਾ = ਮਿਲਿਆ ਹੋਇਆ ਹੈ।

ਗੁਰਬਚਨੀ = ਸਤਿਗੁਰਾਂ ਦੇ ਬਚਨਾਂ ਕਰਕੇ ਹੀ ਮੇਰਾ ਚਿੱਤ ਸਰੂਪ ਲਖਣਾ ਵਾਲੇ ਸੱਚੇ ਨਾਮ ਵਿਚ ਪਤੀਣਾ = ਪਤੀਜ, ਮੰਨ ਗਿਆ ਹੈ ॥੧॥

## ਪ੍ਰਾਣੀ; ਰਾਮ ਭਗਤਿ ਸੁਖੁ ਪਾਈਐ ॥

ਹੇ ਪ੍ਰਾਣੀ = ਪ੍ਰਾਣਾਧਾਰੀ ਜੀਵੋ! ਸਾਡੇ ਉਪਦੇਸ਼ ਨੂੰ ਸੁਣਨਾ ਕਰੋ, ਰਾਮ = ਪਰਮੇਸ਼ਰ ਦੀ ਭਗਤਿ = ਭਗਤੀ ਕਰਕੇ ਹੀ ਉਸ ਦੇ ਸੁਖੁ = ਅਨੰਦ ਸਰੂਪ ਨੂੰ ਪਾਈਐ = ਪ੍ਰਾਪਤ ਕਰੀਦਾ ਹੈ।

## ਗੁਰਮੁਖਿ ਹਰਿ ਹਰਿ ਮੀਠਾ ਲਾਗੈ; ਹਰਿ ਹਰਿ ਨਾਮਿ ਸਮਾਈਐ ॥੧॥ਰਹਾਉ॥

ਪਰੰਤੂ ਗੁਰਮੁਖ ਬਣ ਕੇ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਹੀ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਮੀਠਾ = ਮਿੱਠਾ, ਪਿਆਰਾ ਲਾਗੈ = ਲੱਗਦਾ ਹੈ ਅਤੇ ਹਰਿ = ਪਾਪਾਂ ਦੇ ਹਾਰਕ ਨਾਮਿ = ਨਾਮੀ ਹਰਿ = ਪਰਮੇਸ਼ਰ ਵਿਚ ਸਮਾਈਐ = ਅਭੇਦ ਹੋ ਜਾਈਦਾ ਹੈ **ਵਾ:** ਹਰੀ ਪਰਮੇਸ਼ਰ ਦੇ ਨਾਮ ਵਿਚ ਸਮਾਅ, ਲੀਨ ਹੋ ਜਾਈਦਾ ਹੈ ॥੧॥ਰਹਾਉ॥

[ਅੰਗ ੯੦੪]

## ਮਾਇਆ ਮੋਹੁ; ਬਿਵਰਜਿ ਸਮਾਏ ॥ ਸਤਿਗੁਰੁ ਭੇਟੈ; ਮੇਲਿ ਮਿਲਾਏ ॥

('ਬਿ-ਵਰਜਿ' ਬੋਲੋ)

ਜੋ ਮਇਆ ਦਾ ਮੋਹੁ = ਸਨੇਹ ਰਾਜਸੀ, ਤਾਮਸੀ, ਸਾਤਕੀ ਰੂਪ ਹੋ ਕੇ ਅੰਦਰ ਫੁਰ ਰਿਹਾ ਹੈ, ਇਸ ਨੂੰ (ਬਿ + ਵਰਜਿ) ਬਿ = ਵਿਸ਼ੇਸ਼ ਕਰਕੇ ਵਰਜਿ = ਰੋਕ ਕੇ ਮਨ ਦੀ ਬਿਰਤੀ ਬ੍ਰਹਮ ਵਿਚ ਸਮਾਏ = ਲੀਨ ਕਰੇ। ਜੋ ਮਾਇਆ ਦੇ ਮੋਹ ਨੂੰ ਅੰਦਰੋਂ ਰੋਕ ਦੇਵੇ, ਉਹ ਸਾਰੇ ਥਾਵਾਂ ਵਿਚ ਸਮਾਏ = ਵਿਆਪਕ ਪਰਮੇਸ਼ਰ ਦੇ ਨਾਲ ਮਿਲ ਜਾਂਦਾ ਹੈ।

ਤਦ ਸਤਿਗੁਰੁ = ਸੱਚੇ ਗੁਰੂ ਜੀ ਆਪਣੇ ਨਾਲ ਭੇਟੇ = ਮੇਲ ਕੇ ਪ੍ਰਭੂ ਦੇ ਮੇਲ ਨਾਲ ਮਿਲਾਏ = ਮਿਲਾਉਂਦੇ ਹਨ **ਵਾ:** ਸਤਿਗੁਰੂ ਨਾਮ ਦੇ ਮੇਲ ਵਿਚ ਮਿਲਾ ਕੇ ਨਾਮੀ ਪਰਮੇਸ਼ਰ ਨਾਲ ਮਿਲਾ ਦਿੰਦੇ ਹਨ **ਵਾ:** ਜੋ ਅਧਿਕਾਰੀ ਜਨ ਸਤਿਗੁਰਾਂ ਨਾਲ ਮਿਲ ਕੇ ਪਰਮੇਸ਼ਰ ਨਾਲ ਮਿਲ ਗਿਆ ਹੈ, ਉਹ ਅਧਿਕਾਰੀ ਪੁਰਖ ਹੋਰਨਾਂ ਜਗਿਆਸੂਆਂ ਨੂੰ ਵੀ ਪਰਮੇਸ਼ਰ ਦੇ ਨਾਲ ਮਿਲਾ ਦਿੰਦਾ ਹੈ।

## ਨਾਮੁ ਰਤਨੁ; ਨਿਰਮੋਲਕੁ ਹੀਰਾ ॥ ਤਿਤੁ ਰਾਤਾ; ਮੇਰਾ ਮਨੁ ਧੀਰਾ ॥੨॥

ਜੋ ਪਰਮੇਸ਼ਰ ਦਾ ਨਾਮ ਰੂਪੀ ਰਤਨ ਨਿਰਮੋਲਕ ਮੁੱਲ ਤੋਂ ਰਹਿਤ ਹੀਰੇ ਦੀ ਨਿਆਈਂ ਹੈ **ਵਾ:** ਜੋ ਰਤਨ = ਵੈਰਾਗ ਵਾਲੇ ਪੁਰਖ ਪਰਮੇਸ਼ਰ ਦੇ ਨਾਮ ਨੂੰ ਜਪਦੇ ਹਨ, ਉਨ੍ਹਾਂ ਨੂੰ ਨਿਰਮੋਲਕ ਹੀਰੇ ਵਤ ਬੇਕੀਮਤਾ ਸਰੂਪ ਦਾ ਗਿਆਨ ਪ੍ਰਾਪਤ ਹੁੰਦਾ ਹੈ।

ਤਿਤੁ = ਉਸ ਨਾਮ ਰੂਪੀ ਰੰਗ ਵਿਚ ਰਾਤਾ = ਰੰਗਿਆ ਹੋਇਆ ਮੇਰਾ ਮਨੁ = ਚਿੱਤ ਧੀਰਾ ਧੀਰਜਤਾ ਦੇ ਸਹਿਤ ਹੋ ਗਿਆ ਹੈ **ਵਾ:** ਵਿਸ਼ਿਆਂ ਦੀ ਚੰਚਲਤਾ ਵੱਲੋਂ ਹਟ ਕੇ ਧੀਰਜਤਾ ਦੇ ਸਹਿਤ ਹੋ ਗਿਆ ਹੈ ॥੨॥

## ਹਉਮੈ ਮਮਤਾ; ਰੋਗੁ ਨ ਲਾਗੈ ॥ ਰਾਮ ਭਗਤਿ; ਜਮ ਕਾ ਭਉ ਭਾਗੈ ॥

ਨਾਮ ਨਾਲ ਪ੍ਰੇਮ ਕਰਕੇ ਦੇਹ ਦੀ ਹਉਮੈ = ਹੰਗਤਾ, ਚੇਲਿਆਂ, **ਵਾ:** ਪਦਾਰਥਾਂ ਦੀ ਮਮਤਾ = ਮੇਰ ਦਾ ਰੋਗ ਨ = ਨਹੀਂ ਲਾਗੈ = ਲੱਗਦਾ।

ਪੁਨਾ ਰਾਮ = ਪਰਮੇਸ਼ਰ ਦੀ ਭਗਤਿ = ਭਗਤੀ ਕਰਕੇ ਜਮ = ਜਮਦੂਤਾਂ ਕਾ = ਦਾ **ਵਾ:** ਜਮ = ਜੰਮਣ ਮਰਨ ਦਾ ਭਉ = ਡਰ ਅੰਦਰੋਂ ਭਾਗੈ = ਭੱਜ, ਨਵਿਰਤ ਹੋ ਜਾਂਦਾ ਹੈ।

## ਜਮੁ ਜੰਦਾਰੁ; ਨ ਲਾਗੈ ਮੋਹਿ ॥ ਨਿਰਮਲ ਨਾਮੁ; ਰਿਦੈ ਹਰਿ ਸੋਹਿ ॥੩॥

ਗੁਰੂ ਅਕਾਲ ਪੁਰਖ ਦੀ ਕਿਰਪਾ ਦ੍ਰਿਸ਼ਟੀ ਸਦਕਾ ਜੰਦਾਰੁ = ਜਿੰਦ ਦਾ ਵੈਰੀ ਜਮੁ = ਜਮਦੂਤ ਮੋਹਿ = ਮੇਰੇ ਨੇੜੇ ਨ = ਨਹੀਂ ਲਾਗੈ = ਲੱਗ ਸਕਦਾ **ਵਾ:** ਜਮਦੂਤਾਂ ਦਾ ਜੰਦਾਰੁ = ਡੰਡਾ ਮੇਰੇ ਤਾਈਂ ਨਹੀਂ ਲੱਗੇਗਾ।

ਕਿਉਂਕਿ ਮੇਰੇ ਰਿਦੇ = ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਨਿਰਮਲ = ਉੱਜਲ ਨਾਮ ਸੋਹਿ = ਸ਼ੋਭਦਾ ਹੈ **ਵਾ:** ਜੋ ਪਰਮੇਸ਼ਰ ਦਾ ਨਿਰਮਲ ਨਾਮ ਹੈ, ਉਹ ਮੇਰੇ ਰਿਦੈ = ਚਿੱਤ ਵਿਚ ਹਰਿ = ਹਰ ਵਕਤ ਸ਼ੋਭਨੀਕ ਹੋ ਰਿਹਾ ਹੈ ॥੩॥

## ਸਬਦੁ ਬੀਚਾਰਿ; ਭਏ ਨਿਰੰਕਾਰੀ ॥ ਗੁਰਮਤਿ ਜਾਗੇ; ਦੁਰਮਤਿ ਪਰਹਾਰੀ ॥

ਗੁਰਮੁਖ ਗੁਰ ਸਬਦੁ = ਉਪਦੇਸ਼ ਨੂੰ ਵੀਚਾਰ ਕੇ **ਵਾ:** ਗੁਰ ਉਪਦੇਸ਼ ਦੁਆਰਾ ਸਬਦੁ = ਬ੍ਰਹਮ ਨੂੰ ਵੀਚਾਰ ਕੇ ਨਿਰੰਕਾਰੀ = ਪਰਮੇਸ਼ਰ ਦਾ ਸਰੂਪ ਭਏ = ਹੋ ਗਏ ਹਨ।

ਜਿਹੜੇ ਗੁਰਮਤਿ = ਗੁਰ ਸਿੱਖਿਆ ਦੁਆਰਾ ਗਿਆਨ ਅਵਸਥਾ ਵਿਚ ਜਾਗੇ = ਜਾਗ ਪਏ ਹਨ, ਉਨ੍ਹਾਂ ਨੇ ਆਪਣੇ ਅੰਦਰੋਂ ਮੰਦ ਕਰਮ ਕਰਨੇ, ਸ਼ਰਾਬ ਪੀਣੀ ਆਦਿ ਦੁਰਮਤਿ = ਖੋਟੀ ਮੱਤ ਪਰਹਾਰੀ = ਪਰਹਰਣ, ਦੂਰ ਕਰ ਦਿੱਤੀ ਹੈ।

## ਅਨਦਿਨੁ ਜਾਗਿ ਰਹੇ; ਲਿਵ ਲਾਈ ॥
## ਜੀਵਨ ਮੁਕਤਿ ਗਤਿ; ਅੰਤਰਿ ਪਾਈ ॥੪॥

ਜੋ ਪਰਮੇਸ਼ਰ ਦੇ ਸਰੂਪ ਵਿਚ ਚਿੱਤ ਦੀ ਲਿਵ = ਬਿਰਤੀ ਨੂੰ ਲਾਈ = ਲਾ ਕੇ ਅਨਦਿਨੁ = ਰਾਤ ਦਿਨੇ ਬ੍ਰਹਮ ਗਿਆਨ ਦੀ ਅਵਸਥਾ ਵਿਚ ਜਾਗਿ = ਜਾਗਦੇ ਰਹੇ = ਰਹਿੰਦੇ ਹਨ।

ਉਨ੍ਹਾਂ ਨੇ ਜੀਵਨ ਮੁਕਤਿ = ਮੁਕਤੀ ਦੀ ਗਤਿ = ਪ੍ਰਾਪਤੀ ਆਪਣੇ ਅੰਤਰਿ = ਅੰਦਰੋਂ ਹੀ ਪਾਈ = ਪ੍ਰਾਪਤ ਕਰ ਲਈ ਹੈ **ਵਾ:** ਉਨ੍ਹਾਂ ਨੇ ਗਿਆਨ ਦੀ ਪ੍ਰਾਪਤੀ ਕਰਕੇ ਜੀਵਨ ਮੁਕਤੀ ਅੰਦਰੋਂ ਹੀ ਪਾ ਲਈ ਹੈ **ਵਾ:** ਉਹ ਪੁਰਖ ਜਿਉਂਦੇ ਹੀ ਮੁਕਤ ਰੂਪ ਹਨ ਕਿਉਂਕਿ ਉਨ੍ਹਾਂ ਨੇ ਗਤਿ = ਪ੍ਰਾਪਤ ਰੂਪ ਬ੍ਰਹਮ ਦੀ ਪ੍ਰਾਪਤੀ ਅੰਦਰੋਂ ਹੀ ਕਰ ਲਈ ਹੈ **ਵਾ:** ਉਨ੍ਹਾਂ ਨੇ ਅੰਤਰਿ = ਅੰਤਰੇ ਭੇਦ ਦੀ ਨਵਿਰਤੀ ਕਰਕੇ ਜੀਵਨ ਮੁਕਤੀ ਦੀ ਪ੍ਰਾਪਤੀ ਕਰ ਲਈ ਹੈ ॥੪॥

**ਅਲਿਪਤ ਗੁਫਾ ਮਹਿ; ਰਹਹਿ ਨਿਰਾਰੇ ॥ ਤਸਕਰ ਪੰਚ; ਸਬਦਿ ਸੰਘਾਰੇ ॥**

ਉਹ ਅਲਿਪਤ = ਨਿਰਲੇਪ ਬ੍ਰਹਮ ਦੀ ਅਭੇਦਤਾ ਰੂਪ ਗੁਫ਼ਾ = ਕੰਦਰਾ ਮਹਿ ਵਿਚ ਪ੍ਰਵੇਸ਼ ਹੋ ਕੇ ਪੰਜਾਂ ਕੋਸ਼ਾਂ ਦੇ ਸੁਭਾਵਾਂ ਤੋਂ ਨਿਰਾਰੇ = ਨਿਆਰੇ, ਅਸੰਗ ਰਹਹਿ = ਰਹਿੰਦੇ ਹਨ **ਵਾ:** ਉਹ ਨਿਰਲੇਪਤਾ ਰੂਪ ਕੰਦਰਾ ਵਿਚ ਪ੍ਰਵੇਸ਼ ਹੋ ਕੇ ਸੰਸਾਰ ਤੋਂ ਨਿਰਾਰੇ = ਨਿਆਰੇ ਰਹਿੰਦੇ ਹਨ।

ਜਿਨ੍ਹਾਂ ਨੇ ਅਪਣੇ ਅੰਦਰੋਂ ਪੰਚ = ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਤਸਕਰ = ਚੋਰ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸੰਘਾਰੇ = ਮਾਰ ਦਿੱਤੇ ਹਨ।

**ਪਰ ਘਰ ਜਾਇ; ਨ ਮਨੁ ਡੋਲਾਏ ॥ ਸਹਜ ਨਿਰੰਤਰਿ; ਰਹਉ ਸਮਾਏ ॥੫॥**

ਜੋ ਪਰ = ਪਰਾਏ ਘਰਾਂ ਵਿਚ ਜਾਇ = ਜਾ ਕੇ ਪਦਾਰਥਾਂ ਜਾਂ ਇਸਤ੍ਰੀ ਨੂੰ ਵੇਖ ਕੇ ਆਪਣਾ ਮਨੁ = ਚਿੱਤ ਡੁਲਾਏ = ਡੁਲਾਉਣਾ ਨ = ਨਹੀਂ ਕਰਦੇ **ਵਾ:** ਪਰਾਏ ਘਰ ਭਾਵ ਪਰਾਏ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਵਿਚ ਆਪਣਾ ਮਨ ਨਹੀਂ ਡੁਲਾਉਂਦੇ।

ਉਹ ਸਹਜ = ਸੁਤੇ-ਸਿੱਧ ਹੀ ਨਿਰੰਤਰਿ = ਇਕ ਰਸ **ਵਾ:** ਸਹਜ = ਗਿਆਨ ਸਰੂਪ ਵਿਚ ਨਿਰੰਤਰਿ = ਅੰਤਰੇ ਤੋਂ ਰਹਿਤ ਹੋ ਕੇ ਸਮਾਏ = ਅਭੇਦ ਹੋਏ ਰਹਉ = ਰਹਿੰਦੇ ਹਨ ॥੫॥

**ਗੁਰਮੁਖਿ; ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ; ਤਤੁ ਪਰੋਤਾ ॥**

ਜਿਹੜੇ ਗੁਰਮੁਖ ਜਨ ਗਿਆਨ ਅਵਸਥਾ ਵਿਚ ਜਾਗਿ = ਜਾਗਦੇ ਰਹੇ = ਰਹਿੰਦੇ ਹਨ, ਉਹ ਅਉਧੂਤਾ = ਸ਼ੁੱਧ ਪੁਰਖ ਹਨ **ਵਾ:** ਉਹ ਸ਼ੁੱਧ ਹਿਰਦੇ ਵਾਲੇ ਪੁਰਖ ਹਨ। ਕਿਉਂਕਿ :

ਉਨ੍ਹਾਂ ਨੇ ਸਦ = ਸਦਾ ਬੈਰਾਗੀ = ਵੈਰਾਗਵਾਨ ਹੋ ਕੇ ਤਤੁ = ਸਿਧਾਂਤ ਸਰੂਪ ਵਿਚ ਆਪਣਾ ਮਨ **ਵਾ:** ਆਪਣਾ ਆਪ ਪਰੋਤਾ = ਪਰੋਇਆ ਹੋਇਆ ਹੈ **ਵਾ:** ਉਨ੍ਹਾਂ ਨੇ ਤੱਤ ਸਰੂਪ ਦੇ ਗਿਆਨ ਨੂੰ ਆਪਣੇ ਮਨ ਰੂਪੀ ਧਾਗੇ ਵਿਚ ਪਰੋਤਾ ਹੋਇਆ ਹੈ।

**ਜਗੁ ਸੂਤਾ; ਮਰਿ ਆਵੈ ਜਾਇ ॥ ਬਿਨੁ ਗੁਰ ਸਬਦ; ਨ ਸੋਝੀ ਪਾਇ ॥੬॥**

ਇਹ ਜਗੁ = ਸੰਸਾਰ ਮੋਹ, ਅਵਿੱਦਿਆ ਰੂਪੀ ਨੀਂਦ ਵਿਚ ਸੂਤਾ = ਸੁੱਤਾ ਪਿਆ ਹੈ, ਇਸੇ ਕਰਕੇ ਮੌਤ ਦਾ ਮਰਿ = ਮਾਰਿਆ ਹੋਇਆ ਆਵੈ = ਆਉਂਦਾ ਜਾਇ = ਜਾਂਦਾ ਹੈ **ਵਾ:** ਮੌਤ ਦਾ ਮਾਰਿਆ ਹੋਇਆ ਮਰਦਾ ਹੈ ਤੇ ਫੇਰ ਵਾਸ਼ਨਾ ਦਾ ਬੱਧਾ ਹੋਇਆ ਜਨਮ ਧਾਰ ਕੇ ਆਉਂਦਾ ਤੇ ਜਾਂਦਾ ਹੈ ਭਾਵ ਜੰਮਦਾ ਮਰਦਾ ਹੈ।

ਗੁਰ ਸਬਦੁ = ਉਪਦੇਸ਼ ਦੀ ਕਮਾਈ ਕੀਤੇ ਤੋਂ ਬਿਨੁ = ਬਗ਼ੈਰ ਸ੍ਵੈ ਸਰੂਪ ਦੀ ਸੋਝੀ = ਗਿਆਤ ਨ = ਨਹੀਂ ਪਾਇ = ਪਾ ਸਕਦਾ ॥੬॥

**ਅਨਹਦ ਸਬਦੁ ਵਜੈ; ਦਿਨੁ ਰਾਤੀ ॥ ਅਵਿਗਤ ਕੀ ਗਤਿ; ਗੁਰਮੁਖਿ ਜਾਤੀ ॥**

ਗੁਰਮੁਖ ਜਨ ਹਿਰਦੇ ਦੇ ਵਿਚ ਦਿਨ ਰਾਤੀ = ਰਾਤ ਅਨਹਦ = ਹੱਦ ਤੋਂ ਰਹਿਤ ਸਬਦੁ = ਬ੍ਰਹਮ ਨੂੰ ਵਜੈ = ਉਚਾਰਦੇ ਰਹਿੰਦੇ ਹਨ **ਵਾ:** ਗੁਰਮੁਖ ਜਨਾਂ ਦੇ ਹਿਰਦੇ ਅੰਦਰ ਅਨਹਦ = ਇਕ ਰਸ ਅਜਪਾ ਜਾਪ ਰੂਪੀ ਸ਼ਬਦ ਦੇ ਵਾਜੇ ਵੱਜਦੇ ਰਹਿੰਦੇ ਹਨ।

ਇਸੇ ਕਰਕੇ ਅਵਿਗਤ = ਬੇਗਤ ਪੁਰਖ ਕੀ = ਦੀ ਗਤਿ = ਗਤੀ, ਕਲਿਆਣ ਕਰਨੀ ਵੀ ਗੁਰਮੁਖ ਜਨਾਂ ਨੇ ਜਾਤੀ = ਜਾਣੀ ਹੈ, ਭਾਵ ਬੇਗਤ ਪੁਰਖ ਵੀ ਗੁਰਮੁਖ ਜਨਾਂ ਨੇ ਨਾਮ ਦੇ ਪ੍ਰਤਾਪ ਨਾਲ ਮੁਕਤ ਕਰ ਦਿੱਤੇ ਹਨ **ਵਾ:** ਜੋ ਅਵਿਗਤ = ਗਿਣਤੀ ਤੋਂ ਰਹਿਤ ਪਰਮੇਸ਼ਰ ਹੈ, ਉਸ ਦੀ ਗਤਿ = ਪ੍ਰਾਪਤੀ ਵੀ ਗੁਰਮੁਖ

ਜਨਾਂ ਨੇ ਜਾਣੀ ਹੈ **ਵਾ:** ਜੋ ਅਵਿਗਤ = ਪ੍ਰਾਪਤ ਰੂਪ ਬ੍ਰਹਮ ਹੈ **ਵਾ:** ਜੋ ਅਵਿਗਤ = ਗਿਆਨ ਸਰੂਪ ਬ੍ਰਹਮ ਹੈ, ਉਸ ਦੀ ਗਤਿ = ਪ੍ਰਾਪਤੀ ਵੀ ਗੁਰਮੁਖ ਜਨਾਂ ਨੇ ਜਾਣੀ ਹੈ।

## ਤਉ ਜਾਨੀ; ਜਾ ਸਬਦਿ ਪਛਾਨੀ ॥ ਏਕੋ; ਰਵਿ ਰਹਿਆ ਨਿਰਬਾਨੀ ॥੭॥

ਪਰੰਤੂ ਗੁਰਮੁਖ ਜਨਾਂ ਨੇ ਤਉ = ਤਦ ਪਰਮੇਸ਼ਰ ਦੀ ਪ੍ਰਾਪਤੀ ਜਾਨੀ = ਜਾਨਣਾ ਕੀਤੀ ਜਾ = ਜਦ ਗੁਰ ਸਬਦਿ = ਉਪਦੇਸ਼ ਦੀ ਪਛਾਨੀ = ਪਹਿਚਾਣ ਕੀਤੀ ਹੈ। ਫੇਰ ਗੁਰਮੁਖ ਜਨਾਂ ਨੂੰ ਐਸਾ ਨਿਸਚਾ ਹੋਇਆ ਹੈ ਕਿ :

ਏਕੋ = ਇਕ ਕਰਤਾ ਭੋਗਤਾ ਦੇ ਨਿਰਬਾਨੀ = ਬੰਧਨਾਂ ਤੋਂ ਰਹਿਤ ਪਰਮੇਸ਼ਰ ਹੀ ਸਭ ਥਾਵਾਂ ਵਿਚ ਰਵਿ = ਵਿਆਪਕ ਹੋ ਰਿਹਾ ਹੈ ॥੭॥

## ਸੁੰਨ ਸਮਾਧਿ; ਸਹਜਿ ਮਨੁ ਰਾਤਾ ॥ ਤਜਿ ਹਉ ਲੋਭਾ; ਏਕੋ ਜਾਤਾ ॥

ਸੁੰਨ = ਅਫੁਰ ਸਮਾਧੀ ਵਿਚ **ਵਾ:** ਅਫੁਰ ਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਨਿਰ ਵਿਕਲਪ ਸਮਾਧੀ ਵਿਚ ਸਹਜਿ = ਸੁਤੇ-ਸਿੱਧ ਹੀ ਮਨੁ = ਚਿੱਤ ਰਾਤਾ = ਰੰਗਿਆ ਰਹਿੰਦਾ ਹੈ **ਵਾ:** ਅਫੁਰ ਰੂਪ ਬ੍ਰਹਮ ਵਿਚ ਮਨ ਸਹਜੇ ਹੀ ਰੰਗਿਆ ਰਹਿੰਦਾ ਹੈ, ਐਸੀ ਸਮਾਧੀ ਲੱਗੀ ਹੋਈ ਹੈ।

ਦੇਹ ਦੀ ਹਉ = ਹੰਗਤਾ ਤੇ ਪਦਾਰਥਾਂ ਦਾ ਲੋਭ = ਲਾਲਚ ਤਜਿ = ਤਿਆਗ ਕੇ ਏਕੋ = ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਤਾ = ਜਾਨਣਾ ਕੀਤਾ ਹੈ।

## ਗੁਰ ਚੇਲੇ; ਅਪਨਾ ਮਨੁ ਮਾਨਿਆ ॥ ਨਾਨਕ; ਦੂਜਾ ਮੇਟਿ ਸਮਾਨਿਆ ॥੮॥੩॥

ਅਪ੍ਰਬੁੱਧ ਚੇਤਨ ਚੇਲੇ ਦਾ ਅਪਨਾ = ਆਪਦਾ ਸਰੂਪ ਜਾਣ ਕੇ ਪ੍ਰਬੁੱਧ ਚੇਤਨ ਗੁਰੂ ਉੱਤੇ ਮਨੁ = ਚਿੱਤ ਮਾਨਿਆ = ਮੰਨ ਗਿਆ **ਵਾ:** ਗੁਰ ਭਾਵ ਈਸਰ ਤੇ ਚੇਲੇ ਭਾਵ ਜੀਵ ਅਰਥਾਤ ਜੀਵ ਇਸ ਦੀ ਏਕਤਾ ਲਈ ਜੀਵ ਦਾ ਆਪਣਾ ਮਨ ਮੰਨ ਗਿਆ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਦੂਜਾ = ਦ੍ਵੈਤ ਭਾਵ **ਵਾ:** ਦੂਸਰੇ ਸੁਭਾਅ ਨੂੰ ਮੇਟਿ = ਨਵਿਰਤ ਕਰਕੇ ਮਨ ਬ੍ਰਹਮ ਸਰੂਪ ਵਿਚ ਸਮਾਨਿਆ = ਲੀਨ ਹੋ ਗਿਆ ਹੈ ॥੮॥੩॥

## ਰਾਮਕਲੀ ਮਹਲਾ ੧ ॥

**ਉਥਾਨਕਾ :** ਜਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਾਹਾ ਸੋਧਣ ਵਾਸਤੇ ਪਿਤਾ ਕਲਿਆਣ ਚੰਦ ਜੀ ਨੇ ਹਰਦਿਆਲ ਪ੍ਰੋਹਿਤ ਨੂੰ ਬੁਲਾਇਆ ਸੀ ਅਤੇ ਹਰਦਿਆਲ ਪ੍ਰੋਹਿਤ ਨੂੰ ਬੁਲਾ ਕੇ ਕਲਿਆਣ ਚੰਦ ਜੀ ਨੇ ਕਿਹਾ ਕਿ ਨਾਨਕ ਦੇ ਵਿਆਹ ਦੀ ਤਰੀਕ਼ ਰੱਖਣਾ ਕਰੋ। ਜਦ ਹਰਦਿਆਲ ਪ੍ਰੋਹਿਤ ਜੋਤਿਸ਼ ਦੇ ਤਰੀਕੇ ਨਾਲ ਸਤਿਗੁਰਾਂ ਨੂੰ ਚੌਂਕੀ 'ਤੇ ਬਿਠਾ ਕੇ ਸਾਹਾ ਗਿਣਨ ਲੱਗਿਆ, ਤਦ ਸਤਿਗੁਰਾਂ ਨੇ ਹਰਦਿਆਲ ਪ੍ਰੋਹਿਤ ਨੂੰ ਉਪਦੇਸ਼ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ।

## ਸਾਹਾ ਗਣਹਿ; ਨ ਕਰਹਿ ਬੀਚਾਰੁ ॥ ਸਾਹੇ ਊਪਰਿ; ਏਕੰਕਾਰੁ ॥

ਹੇ ਪੰਡਿਤ ! ਤੂੰ ਲੜਕੇ ਲੜਕੀ ਦੇ ਸੰਜੋਗ ਲਈ ਸਾਹਾ = ਸ਼ੁੱਭ ਦਿਨ, ਚੰਗਾ ਮਹੂਰਤ ਗਣਹਿ = ਗਿਣ ਰਿਹਾ ਹੈਂ, ਪਰੰਤੂ ਸੱਤ ਅਸੱਤ ਦੀ **ਵਾ:** ਬ੍ਰਹਮ ਦੀ ਵੀਚਾਰ ਨ = ਨਹੀਂ ਕਰਹਿ = ਕਰਦਾ[੧] **ਵਾ:** ਹੇ ਭਾਈ !

---

੧. ਹੇ ਜੋਗੀ ਜਨੋਂ ! ਤੁਸੀ ਸਾਹਾ = ਸੁਆਸਾਂ ਦੀ ਗਿਣਤੀ ਕਰਦੇ ਹੋ, ਪਰੰਤੂ ਆਪਣੇ ਸਰੂਪ ਦੀ ਵੀਚਾਰ ਨਹੀਂ ਕਰਦੇ।

ਪਰਮੇਸ਼ਰ ਨੂੰ ਮਿਲਣ ਵਾਲੇ ਸਾਹੇ ਦੀ ਬਾਬਤ ਗਿਣਤੀ ਕਰ **ਵਾ:** ਵੀਚਾਰ ਕਰ, ਪਰ ਤੂੰ ਗੁਰਾਂ ਦੁਆਰਾ ਇਹ ਵੀਚਾਰ ਹੀ ਨਹੀਂ ਕਰਦਾ ਕਿ ਮੇਰਾ ਪ੍ਰਭੂ ਦੇ ਨਾਲ ਮਿਲਣ ਵਾਲਾ ਸਾਹਾ ਕਿਵੇਂ ਸੋਧਿਆ ਜਾਵੇਗਾ।

ਹੇ ਪੰਡਿਤ! ਜੋ ਇਕ ਏਕੰਕਾਰੁ = ਓਅੰਕਾਰ ਦਾ ਉਚਾਰਨ ਕਰਕੇ ਕੋਈ ਵੀ ਕਾਰਜ ਆਰੰਭ ਕਰਨਾ ਹੈ, ਇਹੋ ਸਾਰਿਆਂ ਸਾਹਿਆਂ ਤੋਂ ਉਪਰ ਸ੍ਰੇਸ਼ਟ ਸਾਹਾ ਹੈ **ਵਾ:** ਏਕੰਕਾਰੁ = ਪਰਮੇਸ਼ਰ ਸਾਰਿਆਂ ਸਾਹੇ = ਸਾਹਿਆਂ ਦੇ ਊਪਰਿ = ਉੱਤੇ ਹੈ, ਭਾਵ ਸਾਰੇ ਸਾਹਿਆਂ ਤੋਂ ਪਰ੍ਹੇ, ਰਹਿਤ ਹੈਂ **ਵਾ:** ਹੇ ਪੰਡਿਤ! ਇਨ੍ਹਾਂ ਸਾਹਿਆਂ ਤੋਂ ਉਪਰ ਉੱਠਣਾ ਕਰ, ਫੇਰ ਏਕੰਕਾਰੁ = ਪਰਮੇਸ਼ਰ ਦੀ ਪ੍ਰਾਪਤੀ ਹੋਵੇਗੀ **ਵਾ:** ਜੋ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਸਾਹੇ = ਸ਼ਾਹੂਕਾਰ ਮੰਨੇ ਹਨ, ਜੋ ਇਨ੍ਹਾਂ ਸਭਨਾਂ ਤੋਂ ਉਪਰ ਪਰਮੇਸ਼ਰ ਹੈ, ਉਸ ਨਾਲ ਚਿੱਤ ਜੋੜਨਾ ਚਾਹੀਦਾ ਹੈ **ਵਾ:** ਸਾਹੇ = ਸੁਆਸਾਂ ਦੀ ਗਿਣਤੀ ਤੋਂ ਉਪਰ ਹੋ ਕੇ ਪਰਮੇਸ਼ਰ ਦਾ ਸਿਮਰਨ ਕਰ।

## ਜਿਸੁ ਗੁਰੁ ਮਿਲੈ; ਸੋਈ ਬਿਧਿ ਜਾਣੈ ॥ ਗੁਰਮਤਿ ਹੋਇ; ਤ ਹੁਕਮੁ ਪਛਾਣੈ ॥੧॥

ਜਿਸ ਨੂੰ ਪੂਰਨ ਗੁਰੁ = ਸਤਿਗੁਰੂ ਦਾ ਸੰਗ ਮਿਲੈ = ਪ੍ਰਾਪਤ ਹੁੰਦਾ ਹੈ, ਸੋਈ = ਉਹੋ ਹੀ ਪਰਮੇਸ਼ਰ ਦੀ ਪ੍ਰਾਪਤੀ ਦੀ ਬਿਧਿ = ਜੁਗਤੀ ਨੂੰ ਜਾਣੈ = ਜਾਣ ਸਕਦਾ ਹੈ।

ਜੇ ਗੁਰਮਤਿ = ਗੁਰ ਸਿੱਖਿਆ ਹਿਰਦੇ ਵਿਚ ਵੱਸੀ ਹੋਇ = ਹੋਵੇ ਤ = ਤਦ ਹੀ ਵਾਹਿਗੁਰੂ ਦਾ ਹੁਕਮੁ = ਭਾਣਾ ਮੰਨਣਾ ਜੀਵ ਪਛਾਣੈ = ਪਛਾਣ ਸਕਦਾ ਹੈ **ਵਾ:** ਨਾਮ ਜਪਣ ਵਾਲੇ ਨੂੰ ਹੁਕਮ ਦੀ ਪਛਾਣ ਹੁੰਦੀ ਹੈ ॥੧॥

## ਝੂਠੁ ਨ ਬੋਲਿ ਪਾਡੇ; ਸਚੁ ਕਹੀਐ ॥
## ਹਉਮੈ ਜਾਇ; ਸਬਦਿ ਘਰੁ ਲਹੀਐ ॥੧॥ਰਹਾਉ॥

ਹੇ ਪਾਡੇ = ਪੰਡਿਤ! ਤੂੰ ਝੂਠੁ = ਮਿਥਿਆ ਬਚਨ ਨ = ਨਾ ਬੋਲਿ = ਬੋਲਣਾ ਕਰ, ਸਚੁ = ਸੱਚੇ ਬਚਨਾਂ ਨੂੰ ਕਹੀਐ = ਕਥਨ ਕਰਨਾ ਚਾਹੀਦਾ ਹੈ।

ਜਦ ਗੁਰ ਸਬਦਿ = ਉਪਦੇਸ਼ ਨੂੰ ਰਿਦੇ ਰੂਪੀ ਘਰ ਵਿਚ ਲਹੀਐ = ਲੈਣਾ, ਧਾਰਨ ਕਰੀਏ, ਤਦ ਅੰਦਰੋਂ ਹਉਮੈ = ਹੰਗਤਾ ਚਲੀ ਜਾਇ = ਜਾਂਦੀ ਹੈ **ਵਾ:** ਜਦ ਗੁਰ ਉਪਦੇਸ਼ ਦੀ ਕਮਾਈ ਕਰਕੇ ਦੇਹ ਦੀ ਹੰਗਤਾ ਚਲੀ ਜਾਵੇ, ਤਦ ਫੇਰ ਸੱਚਾ ਸਰੂਪ ਰੂਪੀ ਘਰ, ਸਚਖੰਡ ਰੂਪੀ ਘਰ ਲਹੀਐ = ਪ੍ਰਾਪਤ ਕਰ ਲਈਦਾ ਹੈ **ਵਾ:** ਬ੍ਰਹਮ ਨੂੰ ਲਹੀਐ = ਲਖ, ਜਾਣ ਲਈਦਾ ਹੈ।

**ਵਾ:** ਜਦ ਸਾਧਸੰਗਤ ਰੂਪੀ ਘਰ ਵਿੱਚੋਂ ਸ਼ਬਦ ਦੀ ਲਹੀਐ = ਪ੍ਰਾਪਤੀ ਕਰੀਏ ਤਾਂ ਫੇਰ ਹਉਮੈ ਚਲੀ ਜਾਂਦੀ ਹੈ **ਵਾ:** ਜਦ ਦੇਹ ਦੀ ਹੰਗਤਾ ਚਲੀ ਜਾਵੇ ਤਾਂ ਜੋ ਰਿਦੇ ਦਾ ਅੰਤਰਮੁਖ ਹੋਣਾ ਹੈ, ਇਹ ਘਰ ਪ੍ਰਾਪਤ ਕਰ ਲਈਦਾ ਹੈ **ਵਾ:** ਅੰਤਰਮੁਖ ਰਿਦੇ ਵਿਚ ਤੁਰੀਆ ਪਦ ਰੂਪੀ ਘਰ ਦੀ ਪ੍ਰਾਪਤੀ ਕਰ ਲਈਦੀ ਹੈ **ਵਾ:** ਜਦ ਅੰਦਰੋਂ ਦੇਹ ਦੀ ਹੰਗਤਾ ਚਲੀ ਜਾਵੇ, ਤਦ ਜਿਸ ਸਬਦ = ਬ੍ਰਹਮ ਦਾ ਸਾਰਾ ਬ੍ਰਹਿਮੰਡ ਰੂਪੀ ਘਰ ਬਣਾਇਆ ਹੋਇਆ ਹੈ, ਉਸ ਨੂੰ ਲਹੀਐ = ਲਖ, ਜਾਣ ਲਈਦਾ ਹੈ ॥੧॥ਰਹਾਉ॥

## ਗਣਿ ਗਣਿ ਜੋਤਕੁ; ਕਾਂਡੀ ਕੀਨੀ ॥ ਪੜੈ ਸੁਣਾਵੈ; ਤਤੁ ਨ ਚੀਨੀ ॥

ਹੇ ਪੰਡਿਤ! ਜੋ ਤੂੰ ਜੋਤਕੁ = ਜੋਤਿਸ਼ ਸ਼ਾਸਤ੍ਰ, ਜੋਤਿਸ਼ ਵਿੱਦਿਆ ਗਣਿ ਗਣਿ = ਗਿਣ ਗਿਣ **ਵਾ:** ਵੀਚਾਰ ਕੇ ਕਾਂਡੀ = ਪੱਤਰੀ ਬਣਾਉਣਾ ਕੀਨੀ = ਕੀਤੀ ਹੈ, ਜਿਸ ਵਿਚ ਤੂੰ ਵੱਖੋ-ਵੱਖਰੀ ਬਾਲਕਪੁਣੇ, ਜਵਾਨੀ ਤੇ ਬਿਰਧ ਅਵਸਥਾ ਦੇ ਹਿਸਾਬ ਕਿਤਾਬ ਲਿਖੇ ਹੋਏ ਹਨ, ਅਰਥਾਤ ਪੰਦਰਾਂ ਤਿੱਥਾਂ, ਸੱਤ ਦਿਨਾਂ, ਮਹੀਨਿਆਂ, ਸਾਲਾਂ ਦੀ ਗਿਣਤੀ ਗਿਣ ਗਿਣ ਕੇ ਤੂੰ ਇਹ ਪੱਤਰੀ ਬਣਾਉਣਾ ਕੀਤੀ ਹੈ।

ਤੂੰ ਹੋਰਨਾਂ ਲੋਕਾਂ ਨੂੰ ਇਹ ਪੱਤਰੀ ਪੜੈ = ਪੜ੍ਹ ਕੇ ਸੁਣਾਵੈ = ਸੁਣਾਉਂਦਾ ਹੈ, ਪਰ ਤਤੁ = ਸਿਧਾਂਤ ਸਰੂਪ ਨੂੰ ਚੀਨੀ = ਜਾਣਦਾ ਨ = ਨਹੀਂ ਹੈ।

**ਅਥਵਾ** (ਜੋਤ + ਕੁਕਾਂਡੀ) ਜੋਤ = ਪ੍ਰਕਾਸ਼ ਵਾਲੇ ਤਾਰਿਆਂ ਦੀਆਂ ਗਿਣਤੀਆਂ ਗਿਣ ਗਿਣ ਕੇ ਕੁਕਾਂਡੀ = ਖੋਟੇ ਕਾਂਡਾਂ ਵਾਲੀ, ਸੰਸਾਰ ਵਿਚ ਲਿਆਉਣ ਵਾਲੀ ਪੱਤਰੀ ਬਣਾਉਣਾ ਕੀਤੀ ਹੈ **ਵਾ:** ਵੇਦਾਂ ਸ਼ਾਸਤ੍ਰਾਂ ਨੂੰ ਗਿਣ ਗਿਣ ਕੇ ਕਰਮਕਾਂਡਾਂ, ਉਪਾਸ਼ਨਾ ਆਦਿਕਾਂ ਵਾਲੀ ਪੱਤਰੀ ਬਣਾਉਣਾ ਕੀਤੀ ਹੈ।

ਤੂੰ ਲੋਕਾਂ ਨੂੰ ਪੜ੍ਹ ਪੜ੍ਹ ਕੇ ਸੁਣਾਉਂਦਾ ਹੈਂ ਕਿ ਇਹ ਕਰਮ ਕਾਂਡ ਹੈ, ਇਹ ਉਪਾਸ਼ਨਾ ਹੈ, ਪਰ ਤੂੰ ਆਪਣੇ ਤਤੁ = ਸਰੂਪ ਨੂੰ ਨਹੀਂ ਜਾਨਣਾ ਕੀਤਾ।

## ਸਭਸੈ ਊਪਰਿ; ਗੁਰ ਸਬਦੁ ਬੀਚਾਰੁ ॥
## ਹੋਰ ਕਥਨੀ ਬਦਉ ਨ; ਸਗਲੀ ਛਾਰੁ ॥੨॥

(ਦੂਸਰਾ ਪਾਠ 'ਬਦਉਨ')

ਹੇ ਪੰਡਿਤ ! ਸਭਸੈ = ਸਾਰਿਆਂ ਕਰਮ ਕਾਂਡਾਂ, ਉਪਾਸ਼ਨਾ, ਗਿਆਨ ਆਦਿਕਾਂ ਤੋਂ ਊਪਰਿ = ਉੱਤੇ ਗੁਰ ਸਬਦੁ = ਉਪਦੇਸ਼ ਦੀ ਵੀਚਾਰ ਹੈ।

ਇਸ ਲਈ ਅਸੀਂ ਹੋਰ ਕਥਨੀ = ਕਥਾ ਦੇ ਤਾਈਂ ਬਦਉ = ਕਥਨ ਨ = ਨਹੀਂ ਕਰਦੇ, ਸਗਲੀ = ਸਭ ਨੂੰ ਛਾਰੁ = ਸੁਆਹ ਰੂਪ ਸਮਝਦੇ ਹਾਂ **ਵਾ:** ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਤੋਂ ਬਗ਼ੈਰ ਜਿਹੜੀ ਹੋਰ ਕਥਨੀ = ਕਥਾ ਕਰਨੀ ਤੇ ਬਦਉਨ = ਕਵਿਸ਼ਰੀ ਕਰਨੀ ਹੈ, ਇਹ ਸਾਰੀ ਖ਼ਾਕ ਰੂਪ ਹੀ ਹੈ **ਵਾ:** ਹੋਰ ਕਥਨੀ ਤੇ ਕਵਿਸ਼ਰੀ ਸਾਰੀ ਛਾਰੁ = ਖ਼ਾਕ ਰੂਪ ਮਾਇਆ ਦੀ ਪ੍ਰਾਪਤੀ ਵਾਸਤੇ ਹੀ ਹੈ॥੨॥

## ਨਾਵਹਿ ਧੋਵਹਿ; ਪੂਜਹਿ ਸੈਲਾ ॥ ਬਿਨੁ ਹਰਿ ਰਾਤੇ; ਮੈਲੋ ਮੈਲਾ ॥

ਹੇ ਪੰਡਿਤ ! ਤੂੰ ਆਪ ਤੀਰਥਾਂ ਉੱਤੇ ਨਾਵਹਿ = ਨਹਾਉਂਦਾ ਹੈਂ, ਠਾਕੁਰਾਂ ਦੀਆਂ ਮੂਰਤਾਂ ਧੋਵਹਿ = ਧੋਂਦਾ ਹੈਂ **ਵਾ:** ਨੇਤੀ ਧੋਤੀ ਆਦਿਕ ਕਰਕੇ ਆਂਦਰਾਂ ਨੂੰ ਧੋਂਦਾ ਹੈਂ ਅਤੇ ਸੈਲਾ = ਪੱਥਰਾਂ ਨੂੰ ਪੂਜਹਿ = ਪੂਜਣਾ ਕਰਦਾ ਹੈਂ।

ਹਰਿ = ਪਰਮੇਸ਼ਰ ਦੇ ਨਾਮ ਰੰਗ ਵਿਚ ਰਾਤੇ = ਰੱਤੇ ਤੋਂ ਬਿਨੁ = ਬਗ਼ੈਰ ਤੇਰਾ ਅੰਤਹਕਰਣ ਹੰਗਤਾ ਸਹਿਤ ਮੈਲੋ ਮੈਲਾ = ਮਲੀਨ ਹੀ ਮਲੀਨ ਹੈ **ਵਾ:** ਤੇਰੇ ਕੀਤੇ ਹੋਏ ਕਰਮ ਵੀ ਮੈਲੋ = ਮਲੀਨਤਾ ਵਾਲੇ ਹਨ ਤੇ ਤੇਰਾ ਅੰਤਹਕਰਣ ਵੀ ਵਿਕਾਰਾਂ ਰੂਪੀ ਮੈਲ ਕਰਕੇ ਮਲੀਨ ਹੀ ਰਹਿੰਦਾ ਹੈ **ਵਾ:** ਰਾਗ, ਦਵੈਸ਼, ਅਵਿੱਦਿਆ ਰੂਪੀ ਮੈਲਾਂ ਕਰਕੇ ਮੈਲਾ ਹੀ ਰਹਿੰਦਾ ਹੈ।

## ਗਰਬੁ ਨਿਵਾਰਿ; ਮਿਲੈ ਪ੍ਰਭੁ ਸਾਰਥਿ ॥
## ਮੁਕਤਿ ਪ੍ਰਾਨ; ਜਪਿ ਹਰਿ ਕਿਰਤਾਰਥਿ ॥੩॥

ਹੇ ਪੰਡਿਤ ! ਜੇਕਰ ਤੂੰ ਅੰਦਰੋਂ ਗਰਬੁ = ਹੰਕਾਰ ਨੂੰ ਨਿਵਾਰਿ = ਨਵਿਰਤ, ਦੂਰ ਕਰ ਲਵੇਂ ਤਾਂ ਤੈਨੂੰ ਜੋ ਪ੍ਰਭੁ = ਪਰਮੇਸ਼ਰ (ਸਾ + ਅਰਥਿ) ਸ = ਸਹਿਤ ਧਰਮ, ਅਰਥ, ਕਾਮ, ਮੋਖ ਅਰਥਿ = ਪਦਾਰਥਾਂ ਦੇ ਹੈ, ਉਹ ਮਿਲੈ = ਪ੍ਰਾਪਤ ਹੋ ਜਾਵੇਗਾ **ਵਾ:** ਜੋ ਪਰਮੇਸ਼ਰ ਸਰਗੁਣ ਸਰੂਪ ਦੇ ਅੰਦਰ ਕ੍ਰਿਸ਼ਨ ਰੂਪ ਵਿਚ ਅਰਜਨ ਦਾ ਸਾਰਥਿ = ਰਥਵਾਹੀ ਬਣਿਆ ਸੀ, ਉਹ ਤੈਨੂੰ ਪ੍ਰਾਪਤ ਹੋ ਜਾਵੇਗਾ **ਵਾ:** ਤੇਰੇ ਸਰੀਰ ਰੂਪੀ ਰੱਥ ਦੇ ਇੰਦਰੀਏ ਰੂਪੀ ਘੋੜੇ ਹਨ ਤੇ ਇਨ੍ਹਾਂ ਨੂੰ ਚਲਾਉਣ ਵਾਲਾ ਜੋ ਚੇਤਨ ਬ੍ਰਹਮ ਰੂਪ ਰਥਵਾਹੀ ਹੈ, ਉਸ ਦੀ ਤੈਨੂੰ ਪ੍ਰਾਪਤੀ ਹੋ ਜਾਵੇਗੀ।

ਹੇ ਪ੍ਰਾਨ = ਪ੍ਰਾਣਾਧਾਰੀ ਪੰਡਿਤ (ਜੀਵ)! ਜੇਕਰ ਤੂੰ ਮੁਕਤਿ = ਮੁਕਤੀ ਦੀ ਪ੍ਰਾਪਤੀ ਚਾਹੁੰਦਾ ਹੈਂ ਤਾਂ ਹਰਿ = ਪਰਮੇਸ਼ਰ ਦਾ ਨਾਮ ਜਪਿ = ਜਪਣਾ ਕਰ, ਇਉਂ ਤੂੰ ਕਿਰਤਾਰਥਿ = ਕ੍ਰਿਤ ਕ੍ਰਿਤ ਹੋ ਜਾਵੇਂਗਾ।

**ਵਾ:** ਕਿਰਤਾਰਥਿ = ਮੁਕਤੀ ਦੇਣ ਵਾਲੇ ਹਰਿ = ਪਰਮੇਸ਼ਰ ਦਾ ਭਜਨ ਅੰਦਰੋਂ ਹੰਕਾਰ ਮੇਟ ਕੇ ਕਰ, ਫੇਰ ਤੈਨੂੰ ਮੁਕਤੀ ਦੀ ਪ੍ਰਾਪਤੀ ਹੋ ਜਾਵੇਗੀ **ਵਾ:** ਪ੍ਰਾਨ = ਪਛਾਨਣਾ ਕਰ, ਹਰੀ ਦਾ ਜਾਪ ਮੁਕਤੀ ਦੇਣ ਵਾਲਾ ਤੇ ਕ੍ਰਿਤ ਕ੍ਰਿਤ ਕਰਨ ਵਾਲਾ ਹੈ, ਭਾਵ ਨਿਹਾਲ ਕਰਨ ਵਾਲਾ ਹੈ ॥੩॥

## ਵਾਚੈ ਵਾਦੁ; ਨ ਬੇਦੁ ਬੀਚਾਰੈ ॥ ਆਪਿ ਡੁਬੈ; ਕਿਉ ਪਿਤਰਾ ਤਾਰੈ ॥

ਹੇ ਵਿਦਵਾਨ ਪੁਰਖਾ! ਤੂੰ ਹਰ ਵਕਤ ਵਾਦ = ਝਗੜਿਆਂ ਵਾਲੀ ਵਾਚੈ = ਚਰਚਾ ਕਰਦਾ ਰਹਿੰਦਾ ਹੈਂ, ਭਾਵ ਤੂੰ ਝਗੜਿਆਂ ਵਾਲੀਆਂ ਪੁਸਤਕਾਂ ਨੂੰ ਪੜ੍ਹ ਕੇ ਸੰਸਾ ਕਰਦਾ ਰਹਿੰਦਾ ਹੈਂ ਅਤੇ ਫੇਰ ਆਪ ਸ਼ੰਕਾ ਦੇ ਉੱਤਰ ਦਿੰਦਾ ਰਹਿੰਦਾ ਹੈਂ, ਇਉਂ ਆਪਣੇ ਆਪ ਨੂੰ ਵਿਦਵਾਨ ਕਹਾਉਂਦਾ ਹੈਂ, ਪਰੰਤੂ ਬੇਦੁ = ਗਿਆਨ ਦੀ ਪ੍ਰਾਪਤੀ ਬਾਬਤ ਕੋਈ ਵੀ ਵੀਚਾਰ ਨ = ਨਹੀਂ ਕਰਦਾ **ਵਾ:** ਵੇਦਾਂ ਦੇ ਸਿਧਾਂਤ ਨੂੰ ਨਹੀਂ ਵੀਚਾਰਦਾ।

ਹੇ ਪੰਡਿਤ! ਤੂੰ ਆਪ ਤਾਂ ਸੰਸਾਰਕ ਪਾਸਾਰੇ ਵਿਚ **ਵਾ:** ਪਦਾਰਥਾਂ ਰੂਪੀ ਪਾਣੀ ਵਿਚ ਡੁਬੈ = ਡੁੱਬਿਆ ਹੋਇਆ ਹੈਂ, ਇਸ ਲਈ ਤੂੰ ਆਪਣੇ ਬੇਗਤ ਹੋਏ ਪਿਤਰਾਂ, ਭਾਵ ਬਜ਼ੁਰਗਾਂ ਨੂੰ ਕਿਉ = ਕਿਵੇਂ ਤਾਰੈ = ਤਾਰ ਸਕੇਂਗਾ, ਭਾਵ ਨਹੀਂ ਤਾਰ ਸਕਦਾ।

## ਘਟਿ ਘਟਿ ਬ੍ਰਹਮੁ; ਚੀਨੈ ਜਨੁ ਕੋਇ ॥ ਸਤਿਗੁਰੁ ਮਿਲੈ; ਤ ਸੋਝੀ ਹੋਇ ॥੪॥

ਘਟਿ ਘਟਿ = ਘਟਾਂ ਘਟਾਂ ਵਿਚ ਜੋ ਬ੍ਰਹਮ ਵਿਆਪਕ ਹੈ, ਉਸ ਨੂੰ ਕੋਇ = ਕੋਈ ਵਿਰਲਾ ਜਨੁ = ਪੁਰਖ ਹੀ ਚੀਨੈ = ਜਾਣਦਾ ਹੈ।

ਸਤਿਗੁਰੁ = ਸੱਚੇ ਗੁਰੂ ਨਾਲ ਮਿਲੈ = ਮਿਲਣਾ ਕਰੇ ਤ = ਤਦ ਹੀ ਇਹ ਸੋਝੀ = ਗਿਆਤ ਪ੍ਰਾਪਤ ਹੋਇ = ਹੁੰਦੀ ਹੈ **ਵਾ:** ਜਦ ਸਤਿਗੁਰਾਂ ਨਾਲ ਮਨ ਕਰਕੇ ਮੇਲੀ ਹੋ ਕੇ ਮਿਲਣਾ ਕਰੇ ਤਾਂ ਸਰੂਪ ਦੀ ਗਿਆਤ ਹੁੰਦੀ ਹੈ ॥੪॥

## ਗਣਤ ਗਣੀਐ; ਸਹਸਾ ਦੁਖੁ ਜੀਐ ॥ ਗੁਰ ਕੀ ਸਰਣਿ ਪਵੈ; ਸੁਖੁ ਥੀਐ ॥

ਜੇਕਰ ਵੇਦਾਂ ਸ਼ਾਸਤ੍ਰਾਂ ਦੇ ਕਰਮ ਕਾਂਡਾਂ, ਉਪਾਸ਼ਨਾ **ਵਾ:** ਜੋਤਿਸ਼ ਵਿੱਦਿਆ ਦੀ ਗਣਤ = ਗਿਣਤੀ **ਵਾ:** ਕਰਮਾਂ ਧਰਮਾਂ ਦੀ ਗਿਣਤੀ ਗਣੀਐ = ਗਿਣਦੇ ਰਹੀਏ ਤਾਂ ਜੀਐ = ਜੀਵ ਦੇ ਤਾਈਂ ਸਹਸਾ = ਸੰਸਾ ਤੇ ਦੁਖ **ਵਾ:** ਪ੍ਰਮਾਣਗਤਿ, ਪ੍ਰਮੇਯਗਤ ਆਦਿ ਸੰਸੇ ਦਾ ਦੁਖ ਬਣਿਆ ਰਹਿੰਦਾ ਹੈ **ਵਾ:** ਦੁਖਦਾਈ ਸੰਸਾ ਬਣਿਆ ਰਹਿੰਦਾ ਹੈ।

ਪੂਰਨ ਗੁਰ = ਸਤਿਗੁਰਾਂ ਕੀ = ਦੀ ਸਰਣਿ = ਓਟ ਵਿਚ ਪਵੈ = ਪੈਣ ਕਰਕੇ ਹੀ ਸੁਖੁ = ਅਨੰਦ ਸਰੂਪ ਪ੍ਰਾਪਤ ਥੀਐ = ਹੁੰਦਾ ਹੈ।

ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੋ ਕਿ:

## ਕਰਿ ਅਪਰਾਧ; ਸਰਣਿ ਹਮ ਆਇਆ ॥ ਗੁਰ ਹਰਿ ਭੇਟੇ; ਪੁਰਬਿ ਕਮਾਇਆ ॥੫॥

ਹੇ ਪਰਮੇਸ਼ਰ! ਅਨੇਕ ਅਪਰਾਧ = ਪਾਪ ਕਰਮ ਕਰਿ = ਕਰਕੇ ਹਮ = ਅਸੀਂ ਆਪ ਜੀ ਦੀ ਸਰਣਿ = ਓਟ ਵਿਚ ਆਇਆ = ਆਉਣਾ ਕੀਤਾ ਹੈ।

ਹੇ ਹਰਿ = ਪ੍ਰਭੂ ਪੁਰਬਿ = ਪੂਰਬਲੇ ਕਮਾਇਆ = ਕਮਾਏ ਹੋਏ ਕਰਮਾਂ ਅਨੁਸਾਰ ਗੁਰਾਂ ਦੁਆਰਾ ਤੈਨੂੰ ਭੇਟੇ = ਮਿਲੇ ਹਾਂ **ਵਾ:** ਤੇਰਾ ਸਰੂਪ ਪੂਰਨ ਗੁਰੂ ਸਾਹਿਬ ਜੀ ਮਿਲੇ ਹਨ ॥੫॥

## ਗੁਰ ਸਰਣਿ ਨ ਆਈਐ; ਬ੍ਰਹਮੁ ਨ ਪਾਈਐ ॥

ਜੇ ਪੂਰਨ ਗੁਰ = ਸਤਿਗੁਰਾਂ ਦੀ ਸਰਣਿ = ਓਟ ਵਿਚ ਨਾ ਆਈਐ = ਆਉਣਾ ਕਰੀਏ ਤਾਂ ਬ੍ਰਹਮੁ = ਪਰਮੇਸ਼ਰ ਨੂੰ ਨ = ਨਹੀਂ ਪਾਈਐ = ਪਾਉਣਾ ਕਰੀਦਾ।

## ਭਰਮਿ ਭੁਲਾਈਐ; ਜਨਮਿ ਮਰਿ ਆਈਐ ॥

ਗੁਰਾਂ ਤੋਂ ਬੇਮੁਖ ਹੋਣ ਕਰਕੇ ਭਰਮ ਵਿਚ ਭੁਲਾਈਐ = ਭੁੱਲੇ ਰਹੀਦਾ ਹੈ **ਵਾ:** ਭੁੱਲਣ ਵਿਚ ਆਉਣਾ ਕਰੀਦਾ ਹੈ ਅਤੇ ਜੰਮਣ ਮਰਿ = ਮਰਣ ਵਿਚ ਆਈਐ = ਆਉਣਾ ਕਰੀਦਾ ਹੈ।

## ਜਮ ਦਰਿ ਬਾਧਉ; ਮਰੈ ਬਿਕਾਰੁ ॥ ਨਾ ਰਿਦੈ ਨਾਮੁ; ਨ ਸਬਦੁ ਅਚਾਰੁ ॥੬॥

ਜਮ = ਜਮਦੂਤਾਂ ਦੇ ਦਰਿ = ਦੁਆਰੇ ਵਿਚ ਬਾਧਉ = ਬੰਨ੍ਹਿਆ ਹੋਇਆ ਬਿਕਾਰੁ = ਵਿਕਾਰੀ ਪੁਰਖ ਮਰੈ = ਮਾਰਿਆ ਜਾਂਦਾ ਹੈ **ਵਾ:** ਟੇਢੀਆਂ ਜੂਨਾਂ ਵਿਚ ਪੈ ਕੇ ਜੰਮਦਾ ਮਰੈ = ਮਰਦਾ ਰਹਿੰਦਾ ਹੈ।

ਕਿਉਂਕਿ ਉਸ ਦੇ ਰਿਦੈ = ਚਿੱਤ ਵਿਚ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਨਹੀਂ ਵੱਸਿਆ ਹੁੰਦਾ ਅਤੇ ਨਾ ਹੀ ਉਸ ਦਾ ਸਬਦੁ = ਬ੍ਰਹਮ ਦੀ ਪ੍ਰਾਪਤੀ ਵਾਲਾ ਕੋਈ ਸ੍ਰੇਸ਼ਟ ਅਚਾਰੁ = ਕਰਤੱਬ ਹੈ।

**ਵਾ:** ਨਾ ਹੀ ਉਸ ਨੇ ਗੁਰ ਸਬਦੁ = ਉਪਦੇਸ਼ ਦੀ ਕਮਾਈ ਕਰਨ ਰੂਪ ਕਰਤੱਬ ਕੀਤਾ ਹੈ ਅਤੇ ਨਾ ਹੀ ਉਸ ਦੇ ਚਿੱਤ ਵਿਚ ਨਾਮੁ = ਪ੍ਰਸਿੱਧ ਪਰਮੇਸ਼ਰ ਵੱਸਿਆ ਹੈ ॥੬॥

## ਇਕਿ ਪਾਧੇ ਪੰਡਿਤ; ਮਿਸਰ ਕਹਾਵਹਿ ॥ ਦੁਬਿਧਾ ਰਾਤੇ; ਮਹਲੁ ਨ ਪਾਵਹਿ ॥

ਇਕ ਆਪਣੇ ਆਪ ਨੂੰ ਪਾਧੇ = ਪਧਤੀਆਂ ਦੱਸਣ ਵਾਲੇ ਕਹਾਉਂਦੇ ਹਨ **ਵਾ:** ਬੱਚਿਆਂ ਨੂੰ ਪੜ੍ਹਾਉਣ ਵਾਲੇ ਪਾਂਧੇ ਕਹਾਉਂਦੇ ਹਨ।

ਇਕ ਆਪਣੇ ਆਪ ਨੂੰ ਵਿਆਕਰਣ ਆਦਿ ਵਿੱਦਿਆ ਪੜ੍ਹ ਕੇ ਪੰਡਿਤ = ਵਿਦਵਾਨ ਕਹਾਉਂਦੇ ਹਨ।

ਇਕ ਆਪਣੇ ਆਪ ਨੂੰ ਬੁੱਤੀਆਂ ਕਰਨ ਵਾਲੇ ਮਿਸਰ ਕਹਾਉਂਦੇ ਹਨ, ਭਾਵ ਕਦੇ ਕਿਸੇ ਦੇ ਗੰਢ ਦੇ ਆਏ ਕਦੇ ਕਿਸੇ ਦਾ ਵਿਆਹ ਆਦਿ ਦੇ ਸਨੇਹਾ ਦੇ ਆਏ **ਵਾ:** ਤਿੰਨ ਪ੍ਰਕਾਰ ਦੀ ਰਸੋਈ ਪਕਾਉਣ ਵਾਲੇ ਮਿਸਰ ਕਹਾਉਂਦੇ ਹਨ।

**ਅਥਵਾ** ਇਕ ਰਜੋਗੁਣੀ ਪੁਰਖ ਪਾਂਧੇ ਦੀ ਨਿਆਈਂ, ਸਤੋਗੁਣੀ ਪੁਰਖ ਵਿਦਵਾਨ ਦੀ ਨਿਆਈਂ ਅਤੇ ਤਾਮਸੀ ਪੁਰਖ ਮਿਸਰ ਦੀ ਨਿਆਈਂ ਕਹਾਉਂਦੇ ਹਨ, ਭਾਵ ਨਾਨਾ ਪ੍ਰਕਾਰ ਦੇ ਕਰਤੱਬਾਂ ਵਿਚ ਫਸੇ ਹੋਏ ਤਾਮਸੀ ਪੁਰਖ ਮਿਸਰ ਕਹਾਉਂਦੇ ਹਨ।

**ਅਥਵਾ** ਇਸੇ ਪ੍ਰਕਾਰ ਇਕ ਲੋਕ ਪਰਮੇਸ਼ਰ ਦੀ ਪ੍ਰਾਪਤੀ ਦੇ ਪਾਧੇ = ਰਸਤੇ ਨੂੰ ਪੁੱਛਣ ਵਾਲੇ ਹਨ, ਇਕ ਆਪਣੇ ਆਪ ਨੂੰ ਤਿੰਨਾਂ ਗੁਣਾਂ ਤੋਂ ਅਤੀਤ ਪੰਡਿਤ, ਵਿਦਵਾਨ ਕਹਾਉਂਦੇ ਹਨ ਅਤੇ ਇਕ ਮਿਸਰਤ ਕੰਮਾਂ ਵਿਚ ਲੱਗੇ ਹੋਏ ਮਿਸਰ ਕਹਾਉਂਦੇ ਹਨ **ਵਾ:** ਇਕ ਉਪਾਸ਼ਨਾ ਵਿਚ ਲੱਗੇ ਹੋਏ ਪਾਂਧੇ, ਗਿਆਨ ਵਿਚ ਲੱਗੇ ਹੋਏ ਪੰਡਿਤ ਤੇ ਕਰਮ ਕਾਂਡਾਂ ਵਿਚ ਲੱਗੇ ਹੋਏ ਮਿਸਰ ਕਹਾਉਂਦੇ ਹਨ।

ਉਹ ਦੁਬਿਧਾ = ਦ੍ਵੈਤ ਵਿਚ ਰਾਤੇ = ਰੰਗੇ ਹੋਏ ਸ੍ਵੈ ਮਹਲੁ = ਸਰੂਪ ਨੂੰ ਨ = ਨਹੀਂ ਪਾਵਹਿ = ਪਾ ਸਕਦੇ।

[ਅੰਗ ੯੦੫]

## ਜਿਸੁ ਗੁਰਪਰਸਾਦੀ; ਨਾਮੁ ਅਧਾਰੁ ॥ ਕੋਟਿ ਮਧੇ; ਕੋ ਜਨੁ ਆਪਾਰੁ ॥੭॥

ਜਿਸ ਨੂੰ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਪਰਮੇਸ਼ਰ ਦੇ ਨਾਮ ਦਾ ਅਧਾਰੁ = ਆਸਰਾ ਮਿਲਿਆ ਹੈ।

ਉਹ ਕੋਟਿ = ਕ੍ਰੋੜਾਂ ਮਧੇ = ਵਿੱਚੋਂ ਕੋ = ਕੋਈ ਵਿਰਲਾ ਜਨੁ = ਪੁਰਖ ਹੀ ਹੈ, ਜਿਸ ਨੂੰ ਆਪਾਰੁ = ਪਾਰਾਵਾਰ ਤੋਂ ਰਹਿਤ ਸੱਚ ਸਰੂਪ ਦੀ ਪ੍ਰਾਪਤੀ ਹੋਈ ਹੈ **ਵਾ:** ਐਸਾ ਅਪਾਰ ਗੁਣਾਂ ਵਾਲਾ ਕ੍ਰੋੜਾਂ ਵਿੱਚੋਂ ਕੋਈ ਵਿਰਲਾ ਪੁਰਖ ਹੀ ਹੈ॥੭॥

## ਏਕੁ ਬੁਰਾ ਭਲਾ; ਸਚੁ ਏਕੈ ॥ ਬੂਝੁ ਗਿਆਨੀ; ਸਤਗੁਰ ਕੀ ਟੇਕੈ ॥

ਉਸ ਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਕਿ ਏਕੁ = ਇਕ ਪਰਮੇਸ਼ਰ ਹੀ ਬੁਰਾ = ਮੰਦ ਕਰਮ ਕਰਨ ਵਾਲੇ ਵਿਚ ਵਿਆਪਕ ਹੈ, ਏਕੈ = ਇਕ ਸਚੁ = ਸੱਚਾ ਪਰਮੇਸ਼ਰ ਹੀ ਭਲਾ = ਭਲਿਆਈ ਕਰਨ ਵਾਲੇ ਵਿਚ ਵਿਆਪਕ ਹੈ, ਗੁਰਮੁਖ ਜਨ ਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਕਿ ਭਾਵੇਂ ਕੋਈ ਉਸ ਨਾਲ ਬੁਰਾ = ਭੈੜਾ ਹੋ ਕੇ ਵਰਤੇ, ਭਾਵੇਂ ਕੋਈ ਉਸ ਨਾਲ ਚੰਗਾ ਹੋ ਕੇ ਵਰਤੇ, ਉਹ ਸਭਨਾਂ ਵਿਚ ਇੱਕੋ ਇਕ ਸੱਚੇ ਵਾਹਿਗੁਰੂ ਦੀ ਜੋਤ ਸਮਝਦਾ ਹੈ।

ਹੇ ਆਪਣੇ ਆਪ ਨੂੰ ਗਿਆਨੀ = ਗਿਆਨਵਾਨ ਕਹਾਉਣ ਵਾਲੇ ਪੰਡਿਤ! ਤੂੰ ਵੀ ਸਤਿਗੁਰ = ਸੱਚੇ ਗੁਰੂ ਕੀ = ਦੀ ਟੇਕੈ = ਓਟ ਲੈ ਕੇ ਐਸੀ ਵੀਚਾਰ ਨੂੰ ਬੂਝੁ = ਸਮਝ ਲੈਣਾ ਕਰ **ਵਾ:** ਸੱਚੇ ਗੁਰਾਂ ਦੀ ਟੇਕ ਲੈ ਕੇ ਸਰੂਪ ਦੇ ਤਾਈਂ ਬੁੱਝਣਾ ਕਰ, ਭਾਵ ਇਸ ਗੱਲ ਨੂੰ ਸਮਝਣਾ ਕਰ ਕਿ ਸਾਰਿਆਂ ਦੇ ਅੰਦਰ ਜੋਤੀ ਸਰੂਪ ਪਰਮੇਸ਼ਰ ਹੀ ਮੌਜੂਦ ਹੈ।

## ਗੁਰਮੁਖਿ ਵਿਰਲੀ; ਏਕੋ ਜਾਣਿਆ ॥ ਆਵਣੁ ਜਾਣਾ; ਮੇਟਿ ਸਮਾਣਿਆ ॥੮॥

ਗੁਰਮੁਖਾਂ ਦੀ **ਵਾ:** ਮੁਖੀ ਗੁਰਾਂ ਦੀ ਸੰਗਤ ਕਰਕੇ ਵਿਰਲੀ = ਟਾਵੀਂ ਸ੍ਰਿਸ਼ਟੀ ਨੇ ਹੀ ਏਕੋ = ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਣਿਆ = ਜਾਨਣਾ ਕੀਤਾ ਹੈ **ਵਾ:** ਜਿਸ ਕਿਸੇ ਵਿਰਲੇ ਗੁਰਮੁਖ ਨੇ ਗੁਰਾਂ ਦੁਆਰਾ ਏਕੋ = ਇਕ ਸੱਚ ਸਰੂਪ ਪਰਮੇਸ਼ਰ ਨੂੰ ਜਾਣਿਆ ਹੈ।

ਉਹ ਜਨਮ ਧਾਰ ਕੇ ਆਵਣੁ = ਆਉਣਾ ਤੇ ਮਰ ਕੇ ਜਾਣਾ ਇਸ ਨੂੰ ਮੇਟਿ = ਨਵਿਰਤ ਕਰਕੇ ਪਰਮੇਸ਼ਰ ਦੇ ਸਰੂਪ ਵਿਚ ਸਮਾਣਿਆ = ਸਮਾਅ, ਲੀਨ ਹੋ ਗਿਆ ਹੈ॥੮॥

## ਜਿਨ ਕੈ ਹਿਰਦੈ; ਏਕੰਕਾਰੁ ॥ ਸਰਬ ਗੁਣੀ; ਸਾਚਾ ਬੀਚਾਰੁ ॥

ਜਿਨ = ਜਿਨ੍ਹਾਂ ਪੁਰਖਾਂ ਕੈ = ਦੇ ਹਿਰਦੈ = ਚਿੱਤ ਵਿਚ ਏਕੰਕਾਰੁ = ਇਕ ਓਅੰਕਾਰ ਮੰਗਲ ਸਰੂਪ ਵਾਹਿਗੁਰੂ ਵੱਸਿਆ ਹੋਇਆ ਹੈ।

ਉਹ ਸਰਬ = ਸਾਰਿਆਂ ਗੁਣੀ = ਗੁਣਾਂ ਵਿਚ ਸੰਪੰਨ ਹਨ, ਭਾਵ ਉਨ੍ਹਾਂ ਦੇ ਅੰਦਰ ਸਤ, ਸੰਤੋਖ ਆਦਿ ਸਾਰੇ ਗੁਣ ਹਨ ਅਤੇ ਉਨ੍ਹਾਂ ਕੋਲ ਸਾਚਾ = ਸੱਚ ਸਰੂਪ ਦਾ ਅਪਰੋਖ ਗਿਆਨ ਰੂਪੀ ਵੀਚਾਰ ਹੈ **ਵਾ:** ਉਹ ਸਾਰੇ ਗੁਣਾਂ ਦੇ ਮਾਲਕ ਪਰਮੇਸ਼ਰ ਦਾ ਸਾਚਾ = ਸੱਚਾ ਵੀਚਾਰ ਕਰਦੇ ਹਨ **ਵਾ:** ਜੋ ਸੱਚਾ ਤੇ ਗੁਣੀ = ਗੁਣਵਾਨ ਹਰੀ ਹੈ, ਉਸ ਦਾ ਵੀਚਾਰ ਕਰਦੇ ਹਨ।

## ਗੁਰ ਕੈ ਭਾਣੈ; ਕਰਮ ਕਮਾਵੈ ॥ ਨਾਨਕ; ਸਾਚੇ ਸਾਚਿ ਸਮਾਵੈ ॥੯॥੪॥

ਜੋ ਅਧਿਕਾਰੀ ਸਿਖ ਗੁਰ = ਸਤਿਗੁਰਾਂ ਕੈ = ਦੇ ਭਾਣੈ = ਹੁਕਮ ਅਨੁਸਾਰ ਨਿਸ਼ਕਾਮ ਕਰਮ ਕਮਾਵੈ = ਕਮਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਤਿਗੁਰਾਂ ਤੋਂ ਸਾਚੇ = ਸੱਚੇ ਸਰੂਪ ਦੇ ਗਿਆਨ ਨੂੰ ਪ੍ਰਾਪਤ ਕਰਕੇ ਸਾਚਿ = ਸੱਚੇ ਸਰੂਪ ਵਿਚ ਸਮਾਵੈ = ਸਮਾਅ, ਲੀਨ ਹੋ ਜਾਂਦਾ ਹੈ **ਵਾ:** ਸੱਚੇ ਗੁਰਾਂ ਦੁਆਰਾ ਨਾਮ ਦੀ ਕਮਾਈ ਕਰਕੇ ਸੱਚੇ ਪਰਮੇਸ਼ਰ ਵਿਚ ਅਭੇਦ ਹੋ ਜਾਂਦਾ ਹੈ॥੯॥੪॥

## ਰਾਮਕਲੀ ਮਹਲਾ ੧ ॥

ਸਤਿਗੁਰਾਂ ਨੇ ਇਹ ਅਸ਼ਟਪਦੀ ਵੀ ਨਾਨਕ ਮੱਤੇ ਸਿੱਧਾਂ ਨਾਲ ਚਰਚਾ ਕਰਦਿਆਂ ਉਚਾਰਨ ਕੀਤੀ ਹੈ :

## ਹਠੁ ਨਿਗ੍ਰਹੁ ਕਰਿ; ਕਾਇਆ ਛੀਜੈ ॥

ਹੇ ਭਾਈ ! ਹਠ = ਜ਼ਿੱਦ ਕਰਕੇ ਨਿਗ੍ਰਹੁ = ਇੰਦਰੇ ਰੋਕਣੇ **ਵਾ:** ਇੰਦ੍ਰੀਆਂ ਦਾ ਦਮਨ ਕਰਨੇ ਕਰਿ = ਕਰਕੇ **ਵਾ:** ਜਿੰਦ ਨਾਲ (ਨਿ + ਗ੍ਰਹੁ) ਗ੍ਰਹੁ = ਘਰ ਤੋਂ ਨਿ = ਰਹਿਤ ਭਾਵ ਬਰੱਕਤ ਬਣ ਕਰਕੇ ਮਨ ਅੰਦਰ ਵਾਸ਼ਨਾ ਹੋਣ ਕਾਰਨ ਕਾਇਆ = ਦੇਹੀ ਛੀਜੈ = ਛਿੱਜਦੀ, ਕਮਜ਼ੋਰ ਹੁੰਦੀ ਹੈ **ਵਾ:** ਕਾਇਆ = ਬੁੱਧੀ ਦੇ ਵਿਸ਼ੇ ਵਿਸ਼ੈਣੀ ਹੋਣ ਕਾਰਨ ਜਤ ਸਤ ਦਾ ਨਾਸ਼ ਹੋਇਆ ਰਹਿੰਦਾ ਹੈ, ਭਾਵ ਸਰੀਰ ਜਤ ਸਤ ਵਿਚ ਕਾਇਮ ਨਹੀਂ ਰਹਿ ਸਕਦਾ।

## ਵਰਤੁ ਤਪਨੁ ਕਰਿ; ਮਨੁ ਨਹੀ ਭੀਜੈ ॥

ਰਾਮਨੌਵੀ, ਕ੍ਰਿਸ਼ਨ ਅਸ਼ਟਮੀ, ਇਕਾਦਸ਼ੀ ਆਦਿ ਦੇ ਵਰਤ ਰੱਖਣ ਤੇ ਭੁੱਖੇ ਰਹਿ ਕੇ ਤਪਨੁ = ਤਪ ਕਰਨੇ ਕਰਿ = ਕਰਕੇ ਮਨੁ = ਚਿੱਤ ਪਰਮੇਸ਼ਰ ਉੱਤੇ ਨਹੀਂ ਭੀਜੈ = ਭਿੱਜਦਾ **ਵਾ:** ਪਰਮੇਸ਼ਰ ਦਾ ਮਨ ਐਸੇ ਜੀਵ ਉੱਤੇ ਭਿੱਜਦਾ, ਪ੍ਰਸੰਨ ਨਹੀਂ ਹੁੰਦਾ।

## ਰਾਮ ਨਾਮ ਸਰਿ; ਅਵਰੁ ਨ ਪੂਜੈ ॥੧॥

('ਪੂੱਜੈ' ਬੋਲੋ)

ਰਾਮ = ਰਮੇ ਹੋਏ ਪਰਮੇਸ਼ਰ ਦੇ ਨਾਮ ਸਰਿ = ਬਰਾਬਰ ਅਵਰੁ = ਹੋਰ ਕੋਈ ਵੀ ਸਾਧਨ ਪੂਜੈ = ਪੁੱਜ ਨਹੀਂ ਸਕਦਾ **ਵਾ:** ਜੋ ਸਰਿ = ਸ਼੍ਰੋਮਣੀ ਪਰਮੇਸ਼ਰ ਦਾ ਨਾਮ ਜਪਣਗੇ, ਉਹ ਉਸ ਦੇ ਸਰੂਪ ਵਿਚ ਪੂਜੈ = ਪੁੱਜ, ਪਹੁੰਚ ਜਾਣਗੇ, ਭਾਵ ਉਨ੍ਹਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇਗੀ ਕਿਉਂਕਿ ਉਨ੍ਹਾਂ ਨੂੰ ਹੋਰ ਕਿਸੇ ਦੀ ਵੀ ਆਸ ਨਹੀਂ ਹੁੰਦੀ ॥੧॥

## ਗੁਰੁ ਸੇਵਿ ਮਨਾ; ਹਰਿਜਨ ਸੰਗੁ ਕੀਜੈ ॥

ਇਸ ਲਈ ਹੇ ਮੇਰੇ ਮਨਾਂ ! ਗੁਰੁ = ਸਤਿਗੁਰਾਂ ਦੀ ਸੇਵਿ = ਟਹਿਲ ਕਰ **ਵਾ:** ਸਤਿਗੁਰਾਂ ਨੂੰ ਸੇਵਨਾਂ ਕਰ ਅਤੇ ਹਰਿਜਨ = ਪਰਮੇਸ਼ਰ ਦੇ ਪਿਆਰੇ ਭਗਤ, ਸੰਤ ਜਨਾਂ ਦਾ ਸੰਗੁ = ਸਾਥ ਕੀਜੈ = ਕਰ। ਅਤੇ

## ਜਮੁ ਜੰਦਾਰੁ ਜੋਹਿ ਨਹੀ ਸਾਕੈ;
## ਸਰਪਨਿ ਡਸਿ ਨ ਸਕੈ, ਹਰਿ ਕਾ ਰਸੁ ਪੀਜੈ ॥੧॥ਰਹਾਉ॥

ਹਰਿ = ਪਰਮੇਸ਼ਰ ਕਾ = ਦਾ ਨਾਮ ਅੰਮ੍ਰਿਤ ਰੂਪੀ ਰਸ ਪੀਜੈ = ਪੀਣਾ ਕਰ, ਫੇਰ ਤੇਰੇ ਵੱਲ ਜਮੁ = ਜਮਦੂਤ ਤੇ ਜੰਦਾਰੁ = ਜਲਾਦ **ਵਾ:** ਜਿੰਦ ਦਾ ਵੈਰੀ ਜਮਦੂਤ ਜੋਹਿ = ਵੇਖ ਨਹੀਂ ਸਾਕੈ = ਸਕੇਗਾ **ਵਾ:** ਤੈਨੂੰ ਜੋਹਿ = ਤਾੜ ਨਹੀਂ ਸਕੇਗਾ ਅਤੇ ਮਾਇਆ ਰੂਪੀ ਸਰਪਨਿ = ਸਪਨੀ ਮੋਹ ਰੂਪੀ ਡਸਿ = ਡੰਗ ਨ = ਨਹੀਂ ਮਾਰ ਸਕੈ = ਸਕੇਗੀ **ਵਾ:** ਮੌਤ ਰੂਪੀ ਸਪਨੀ ਡੰਗ ਨਹੀਂ ਸਕੇਗੀ ॥੧॥ਰਹਾਉ॥

## ਵਾਦੁ ਪੜੈ; ਰਾਗੀ ਜਗੁ ਭੀਜੈ ॥ ਤ੍ਰੈਗੁਣ ਬਿਖਿਆ; ਜਨਮਿ ਮਰੀਜੈ ॥

ਹੇ ਭਾਈ ! ਜੋ ਵਾਦੁ = ਝਗੜਿਆਂ ਵਾਲੀਆਂ ਪੁਸਤਕਾਂ ਪੜੈ = ਪੜ੍ਹਦਾ ਹੈ ਤੇ ਦੁਨੀਆਂ ਦੇ ਰਾਗੀ = ਰਾਗ

ਗਾਉਣ ਵਿਚ ਭਿੱਜਿਆ ਹੋਇਆ ਹੈ **ਵਾ:** ਜੋ ਰਾਗੀ = ਰਾਗ ਗਾਉਣ ਵਾਲਾ ਹੋ ਕੇ ਰਾਗ ਗਾਉਣਾ ਕਰਦਾ ਹੈ ਕਿ ਸੰਸਾਰ ਮੇਰੇ ਉਪਰ ਭੀਜੈ = ਪ੍ਰਸੰਨ ਹੋਵੇ **ਵਾ:** ਰਾਗੀ = ਪ੍ਰੇਮੀ ਹੋ ਕੇ ਸੰਸਾਰ ਵਿਚ **ਵਾ:** ਸੰਸਾਰ ਦੇ ਪਦਾਰਥਾਂ ਦੇ ਮੋਹ ਵਿਚ ਭਿੱਜਣਾ ਕਰਦਾ ਹੈ, ਉਸ ਦਾ ਪੜੈ = ਪੜ੍ਹਨਾ ਵਾਦੁ = ਬੇਅਰਥ ਹੈ।

ਇਸ ਕਰਕੇ ਉਹ ਜੀਵ ਤ੍ਰੈਗੁਣ = ਤ੍ਰਿਗੁਣੀ ਬਿਖਿਆ = ਮਾਇਆ ਵਿਚ ਲੱਗਣੇ ਕਰਕੇ ਜਨਮਿ = ਜੰਮਦਾ ਮਰੀਜੈ = ਮਰਦਾ ਹੈ।

## ਰਾਮ ਨਾਮ ਬਿਨੁ; ਦੂਖੁ ਸਹੀਜੈ ॥੨॥

ਰਾਮ = ਪਰਮੇਸ਼ਰ ਦਾ ਨਾਮ ਸਿਮਰੇ ਤੋਂ ਬਿਨੁ = ਬਗ਼ੈਰ ਜੰਮਣ ਮਰਣ ਦਾ ਦੂਖੁ = ਦੁਖ ਸਹੀਜੈ = ਸਹਾਰਦਾ ਰਹਿੰਦਾ ਹੈ ॥੨॥

## ਚਾੜਸਿ ਪਵਨੁ; ਸਿੰਘਾਸਨੁ ਭੀਜੈ ॥

ਜੋ ਜੋਗੀ ਜਨ ਪਵਨੁ = ਹਵਾ ਨੂੰ ਚਾੜਸਿ = ਚਾੜ੍ਹ ਕਰਕੇ ਸਿੰਘਾਸਨੁ = ਦਸਮੇ ਦੁਆਰ ਵਿਚ ਭੀਜੈ = ਭੇਜਦਾ ਹੈ **ਵਾ:** ਸਿੰਘ ਆਦਿ ਆਸਣ ਨੂੰ ਕਰਕੇ ਹਵਾ ਨੂੰ ਦਸਵੇਂ ਦੁਆਰ ਵਿਚ ਭੇਜਦਾ ਹੈ।

## ਨਿਉਲੀ ਕਰਮ; ਖਟੁ ਕਰਮ ਕਰੀਜੈ ॥

ਜੇਕਰ ਨਿਉਲੀ = ਨੇਤੀ ਧੋਤੀ ਆਦਿ ਕਰਮ ਵੀ ਕਰਦਾ ਹੈਂ, ਭਾਵੇਂ ਸੰਧਿਆ, ਗਾਇਤ੍ਰੀ ਆਦਿ ਖਟੁ = ਛੇ ਕਰਮ ਕਰੀਜੈ = ਕਰਦਾ ਹੈਂ।

## ਰਾਮ ਨਾਮ ਬਿਨੁ; ਬਿਰਥਾ ਸਾਸੁ ਲੀਜੈ ॥੩॥

ਉਹ ਰਾਮ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਜਿਤਨੇ ਵੀ ਸੁਆਸ ਲੈਂਦਾ ਹੈ, ਉਹ ਸਾਰੇ ਬਿਰਥਾ = ਵਿਅਰਥ ਹੀ ਸਾਸੁ = ਸੁਆਸ ਲੀਜੈ = ਲੈਂਦਾ ਹੈ ॥੩॥

## ਅੰਤਰਿ ਪੰਚ ਅਗਨਿ; ਕਿਉ ਧੀਰਜੁ ਧੀਜੈ ॥

ਹਿਰਦੇ ਦੇ ਅੰਤਰਿ = ਵਿਚ ਪੰਚ = ਪੰਜ ਕਾਮ ਕ੍ਰੋਧ ਰੂਪੀ ਵਿਕਾਰਾਂ ਦੀ ਅਗਨਿ = ਅੱਗ ਹੈ **ਵਾ:** ਹਿਰਦੇ ਵਿਚ ਪੰਜ ਕਾਮਾਦਿ ਵਿਕਾਰ ਤੇ ਤ੍ਰਿਸ਼ਨਾ ਰੂਪੀ ਅਗਨੀ ਹੈ, ਇਸ ਲਈ ਕਿਉ = ਕਿਸ ਪ੍ਰਕਾਰ ਧੀਰਜਤਾ ਨੂੰ ਧੀਜੈ = ਧਾਰਨ ਕਰੇ, ਭਾਵ ਨਹੀਂ ਧਾਰ ਸਕਦਾ।

## ਅੰਤਰਿ ਚੋਰੁ; ਕਿਉ ਸਾਦੁ ਲਹੀਜੈ ॥
## ਗੁਰਮੁਖਿ ਹੋਇ; ਕਾਇਆ ਗੜੁ ਲੀਜੈ ॥੪॥

ਜਿਤਨਾ ਚਿਰ ਹਿਰਦੇ ਦੇ ਅੰਤਰਿ = ਵਿਚ ਸ਼ਬਦ ਸਪਰਸ਼ ਰੂਪ ਰਸ ਰੰਗ ਆਦਿ ਵਿਸ਼ੇ ਰੂਪੀ ਚੋਰੁ = ਤਸਕਰ ਹਨ, ਉਤਨਾ ਚਿਰ ਕਿਉ = ਕਿਸ ਪ੍ਰਕਾਰ ਬ੍ਰਹਮਾਨੰਦ ਰੂਪੀ ਰਸ ਦਾ ਸਾਦੁ = ਸੁਆਦ ਲਹੀਜੈ = ਲੈ ਸਕਦਾ ਹੈ, ਭਾਵ ਨਹੀਂ ਲੈ ਸਕਦਾ।

ਜੇਕਰ ਗੁਰਮੁਖ ਹੋਇ = ਹੋ ਜਾਵੇ **ਵਾ:** ਮੁਖੀ ਗੁਰੂ ਸਾਹਿਬ ਜੀ ਪ੍ਰਾਪਤ ਹੋ ਜਾਣ, ਤਦ ਕਾਇਆ = ਦੇਹ ਦੇ ਅੰਦਰ ਜੋ ਗੜੁ = ਕਿਲ੍ਹੇ ਦੀ ਨਿਆਈਂ ਆਕੀ ਸਥਾਨ ਮਨ ਹੈ, ਉਸ ਨੂੰ ਜਿੱਤ ਲੀਜੈ = ਲੈਂਦਾ ਹੈ **ਵਾ:** ਦੇਹ ਰੂਪੀ ਕਿਲ੍ਹੇ ਵਿੱਚੋਂ ਮਨ ਰੂਪੀ ਸੱਤਰੂ ਨੂੰ ਜਿੱਤ ਲੈਂਦਾ ਹੈ **ਵਾ:** ਦੇਹ ਰੂਪੀ ਕਿਲ੍ਹੇ ਦੇ ਅੰਦਰੋਂ ਹਰੀ ਨੂੰ ਪ੍ਰਾਪਤ ਕਰ ਲੈਂਦਾ ਹੈ।

**ਵਾ:** ਜੋ ਕਾਇਆ = ਬੁੱਧ ਕਿਲ੍ਹੇ ਦੀ ਨਿਆਈਂ ਆਕੀ ਸਥਾਨ ਹੈ, ਇਹ ਮਿਥਿਆ ਪਦਾਰਥਾਂ ਨੂੰ ਨਿਸਚੇ ਕਰਦੀ ਰਹਿੰਦੀ ਹੈ। ਇਸ ਨੂੰ ਗੁਰਮੁਖ ਜਨ ਮਿਥਿਆ ਪਦਾਰਥਾਂ ਵੱਲੋਂ ਹਟਾ ਕੇ ਆਤਮ ਵਿਸ਼ੈਣੀ ਬਣਾ ਲੈਂਦਾ ਹੈ।

**ਵਾ:** ਜੋ ਦੇਹ ਦੇ ਅੰਦਰ ਕਿਲ੍ਹੇ ਦੀ ਨਿਆਈਂ ਆਕੀ ਸਥਾਨ ਦਸਮ ਦੁਆਰ ਹੈ, ਉਸ ਨੂੰ ਵੱਸ ਕਰ ਲੈਂਦਾ ਹੈ **ਵਾ:** ਜੋ ਦੇਹ ਦੇ ਅੰਦਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਆਕੀ ਸਥਾਨ ਹਨ, ਇਨ੍ਹਾਂ ਨੂੰ ਵੀ ਸਤ, ਸੰਤੋਖ, ਦਇਆ, ਧਰਮ ਵੀਚਾਰ ਆਦਿ ਸ਼ੁੱਭ ਗੁਣਾਂ ਦੇ ਸਹਿਤ ਘੜ ਲੈਂਦਾ ਹੈ॥੪॥

## ਅੰਤਰਿ ਮੈਲੁ; ਤੀਰਥ ਭਰਮੀਜੈ ॥ ਮਨੁ ਨਹੀ ਸੂਚਾ; ਕਿਆ ਸੋਚ ਕਰੀਜੈ ॥

ਜੇ ਮਨ ਦੇ ਅੰਤਰਿ = ਵਿਚ ਪਾਪਾਂ ਰੂਪ ਮੈਲੁ = ਮਲੀਨਤਾ ਹੈ ਤਾਂ ਤੀਰਥਾਂ ਉੱਤੇ ਭਰਮੀਜੈ = ਭਰਮਣ ਦਾ ਕੀ ਲਾਭ ਹੈ, ਭਾਵ ਕੋਈ ਲਾਭ ਨਹੀਂ ਹੈ **ਵਾ:** ਹਿਰਦੇ ਵਿਚ ਰਾਗ ਦ੍ਵੈਖ ਰੂਪੀ ਮੈਲ ਹੈ ਤੇ ਤੀਰਥਾਂ ਉੱਤੇ ਭਰਮਦਾ ਹੈ।

ਜੇ ਮਨੁ = ਚਿੱਤ ਅੰਦਰੋਂ ਸੂਚਾ = ਪਵਿੱਤ੍ਰ ਨਹੀਂ ਹੈ ਤਾਂ ਬਾਹਰਲੀ ਸੋਚ = ਪਵਿੱਤ੍ਰਤਾ ਕਿਆ = ਕੀ ਕਰੀਜੈ = ਕਰਨੀ ਹੈ **ਵਾ:** ਜੇ ਮਨ ਸੁੱਚਾ ਭਾਵ ਨਿਰਬਿਕਾਰ ਨਹੀਂ ਹੋਇਆ ਤਾਂ ਕੀ ਪਵਿੱਤ੍ਰਤਾ ਕਰ ਸਕੇਗਾ **ਵਾ:** ਕਿਸ ਪ੍ਰਕਾਰ ਪਰਮੇਸ਼ਰ ਦੀ ਸੋਚ = ਵੀਚਾਰ ਕਰ ਲਵੇਗਾ, ਭਾਵ ਨਹੀਂ ਕਰ ਸਕਦਾ।

## ਕਿਰਤੁ ਪਇਆ; ਦੋਸੁ ਕਾ ਕਉ ਦੀਜੈ ॥੫॥

ਜਦ ਕਿਰਤੁ = ਕਰਮ ਹੀ ਐਸਾ ਪਿਆ ਹੋਇਆ ਹੈ, ਭਾਵ ਕੀਤੇ ਕਰਮ ਦਾ ਫਲ ਭੋਗਣ ਵਾਸਤੇ ਮੱਥੇ 'ਤੇ ਲਿਖਤ ਹੀ ਐਸੀ ਪਈ ਹੈ ਤਾਂ ਇਹ ਦੋਸੁ ਕਾ = ਕਿਸ ਨੂੰ ਦੀਜੈ = ਦੇਣਾ ਹੈ॥੫॥

## ਅੰਨੁ ਨ ਖਾਹਿ; ਦੇਹੀ ਦੁਖੁ ਦੀਜੈ ॥
## ਬਿਨੁ ਗੁਰ ਗਿਆਨ; ਤ੍ਰਿਪਤਿ ਨਹੀ ਥੀਜੈ ॥

ਲੋਕ ਦਿਖਾਵੇ ਲਈ ਅੰਨੁ = ਅਨਾਜ ਨ = ਨਹੀਂ ਖਾਹਿ = ਖਾਂਦਾ, ਭਾਵ ਦੁਧਾਧਾਰੀ ਬਣ ਬੈਠਾ ਹੈ, ਇਉਂ ਦੇਹੀ = ਕਾਇਆ ਨੂੰ ਦੁਖੁ = ਕਸ਼ਟ ਹੀ ਦੀਜੈ = ਦੇਣਾ ਕਰਦਾ ਹੈ।

ਪਰੰਤੂ ਗੁਰ = ਸਤਿਗੁਰਾਂ ਦੁਆਰਾ ਗਿਆਨ ਦੀ ਪ੍ਰਾਪਤੀ ਕੀਤੇ ਤੋਂ ਬਿਨੁ = ਬਗ਼ੈਰ **ਵਾ:** ਗੁਰ = ਵੱਡੇ ਅਪਰੋਖ ਗਿਆਨ ਤੋਂ ਬਗ਼ੈਰ ਆਤਮਿਕ ਤ੍ਰਿਪਤਿ = ਤ੍ਰਿਪਤੀ ਨਹੀਂ ਥੀਜੈ = ਹੋ ਸਕਦੀ।

## ਮਨਮੁਖਿ ਜਨਮੈ; ਜਨਮਿ ਮਰੀਜੈ ॥੬॥

ਮਨੁਮੁਖ ਪੁਰਖ ਪਹਿਲਾਂ ਵਾਸ਼ਨਾ ਦੇ ਬੱਧੇ ਹੋਏ ਇਥੇ ਜਨਮੈ = ਜਨਮ ਧਾਰ ਕੇ ਆਏ ਹਨ, ਫੇਰ ਕਈ ਜਨਮਾਂ ਵਿਚ ਜਾਣ ਲਈ ਵਾਸ਼ਨਾ ਇਕੱਠੀ ਕਰ ਲਈ ਹੈ, ਇਸੇ ਕਰਕੇ ਵਾਰ ਵਾਰ ਜਨਮਿ = ਜੰਮਦੇ ਮਰੀਜੈ = ਮਰਦੇ ਰਹਿੰਦੇ ਹਨ॥੬॥

## ਸਤਿਗੁਰ ਪੂਛਿ; ਸੰਗਤਿ ਜਨ ਕੀਜੈ ॥ ਮਨੁ ਹਰਿ ਰਾਚੈ; ਨਹੀ ਜਨਮਿ ਮਰੀਜੈ ॥

ਹੇ ਭਾਈ! ਸਤਿਗੁਰ = ਸੱਚੇ ਗੁਰੂ ਦੇ ਕੋਲੋਂ ਸਿੱਖਿਆ ਪੂਛਿ = ਪੁੱਛ ਲੈਣਾ ਕਰੋ ਅਤੇ ਸਿੱਖਿਆ ਪੁੱਛ ਕਰਕੇ ਪ੍ਰਭੂ ਦੇ ਪਿਆਰੇ ਸੰਤ, ਭਗਤ ਜਨਾਂ ਦੀ ਸੰਗਤਿ ਕੀਜੈ = ਕਰਨਾ ਕਰੋ।

ਸਤਸੰਗਤ ਦੇ ਪ੍ਰਤਾਪ ਕਰਕੇ ਮਨੁ = ਚਿੱਤ ਹਰਿ = ਪਰਮੇਸ਼ਰ ਦੇ ਨਾਮ ਵਿਚ ਰਾਚੈ = ਰਚਿਆ, ਤਦਾਕਾਰ ਰਹਿੰਦਾ ਹੈ, ਜਿਸ ਕਰਕੇ ਮੁੜ ਜਨਮਿ = ਜੰਮਣਾ ਮਰੀਜੈ = ਮਰਨਾ ਨਹੀਂ ਹੁੰਦਾ।

## ਰਾਮ ਨਾਮ ਬਿਨੁ; ਕਿਆ ਕਰਮੁ ਕੀਜੈ ॥੭॥

ਰਾਮ = ਪਰਮੇਸ਼ਰ ਦੇ ਨਾਮ ਜਪਣੇ ਤੋਂ ਬਿਨੁ = ਬਗ਼ੈਰ ਹੋਰ ਕਰਮ ਕਿਆ = ਕੀ ਕੀਜੈ = ਕਰਨੇ ਹਨ ॥੭॥

## ਊਂਦਰ ਦੂੰਦਰ; ਪਾਸਿ ਧਰੀਜੈ ॥ ਧੁਰ ਕੀ ਸੇਵਾ; ਰਾਮੁ ਰਵੀਜੈ ॥

ਊਂਦਰ = ਉਦਰ ਭਾਵ ਹਿਰਦੇ ਵਿਚ ਜੋ ਦੂੰਦਰ = ਦੁੰਦ ਮਚਾਉਣ ਵਾਲੇ ਰਾਗ ਦ੍ਵੈਖ ਆਦਿ ਹਨ, ਇਨ੍ਹਾਂ ਨੂੰ ਪਾਸਿ = ਇਕ ਪਾਸੇ, ਲਾਂਭੇ ਧਰੀਜੈ = ਧਰਨਾ ਕਰ, ਭਾਵ ਇਨ੍ਹਾਂ ਦੀ ਨਵਿਰਤੀ ਕਰ **ਵਾ:** ਹੰਕਾਰ ਰੂਪੀ ਊਂਦਰ = ਚੂਹਾ ਜੋ ਅੰਦਰ ਦੂੰਦਰ = ਰੌਲਾ ਪਾਉਣ ਵਾਲਾ ਹੈ, ਉਸ ਨੂੰ ਲਾਂਭੇ ਧਰ ਦੇਣਾ ਕਰ।

ਜੋ ਰਾਮੁ = ਪਰਮੇਸ਼ਰ ਨੂੰ ਰਵੀਜੈ = ਉਚਾਰਨਾ ਹੈ, ਇਹ ਹੀ ਧੁਰ = ਮੁੱਢ ਸਰੂਪ ਪਰਮੇਸ਼ਰ ਕੀ = ਦੀ ਸੇਵਾ = ਟਹਿਲ ਹੈ **ਵਾ:** ਜੋ ਮੁੱਢ ਸਰੂਪ ਪਰਮੇਸ਼ਰ ਦੀ ਗੁਰਾਂ ਦੁਆਰਾ ਭਗਤੀ ਰੂਪ ਟਹਿਲ ਦਿੱਤੀ ਹੋਈ ਹੈ, ਉਸ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਉਚਾਰਨਾ ਕਰ।

***ਪ੍ਰਸ਼ਨ*** *: ਨਾਮ ਕਿਸ ਪ੍ਰਕਾਰ ਮਿਲਦਾ ਹੈ ?*

***ਗੁਰ ਉੱਤਰ :***

ਉਸ ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰ :

## ਨਾਨਕ, ਨਾਮੁ ਮਿਲੈ; ਕਿਰਪਾ ਪ੍ਰਭ ਕੀਜੈ ॥੮॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਮੇਰੇ ਉੱਤੇ ਕਿਰਪਾ = ਦਇਆ ਦ੍ਰਿਸ਼ਟੀ ਕੀਜੈ = ਕਰ ਤਾਂ ਜੋ ਮੈਨੂੰ ਤੇਰਾ ਨਾਮ ਮਿਲੈ = ਪ੍ਰਾਪਤ ਹੋ ਜਾਵੇ ॥੮॥੫॥

## ਰਾਮਕਲੀ ਮਹਲਾ ੧ ॥

***ਪ੍ਰਸ਼ਨ*** *: ਸਿੱਧਾਂ ਨੇ ਪੁੱਛਿਆ ਕਿ ਮਹਾਰਾਜ ਸਾਰਿਆਂ ਦੇ ਅੰਦਰ ਕੌਣ ਵੱਸ ਰਿਹਾ ਹੈ ?*

***ਗੁਰ ਉੱਤਰ :***

## ਅੰਤਰਿ ਉਤਭੁਜੁ; ਅਵਰੁ ਨ ਕੋਈ ॥ ਜੋ ਕਹੀਐ; ਸੋ ਪ੍ਰਭ ਤੇ ਹੋਈ ॥

ਉਹ ਪਰਮੇਸ਼ਰ ਉਤਭੁਜ ਆਦਿ ਚਾਰ ਖਾਣੀਆਂ ਦੇ ਅੰਤਰਿ = ਵਿਚ ਵੱਸ ਰਿਹਾ ਹੈ, ਉਸ ਤੋਂ ਬਗ਼ੈਰ ਅਵਰੁ = ਹੋਰ ਕੋਈ ਵੀ ਸਰਬ ਕਲਾ ਸਮਰੱਥ ਨਹੀਂ ਹੈ **ਵਾ:** ਉਸ ਤੋਂ ਬਗ਼ੈਰ ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ **ਵਾ:** (ਉਤ + ਭੁਜੁ) ਉਤ = ਉਤਕ੍ਰਿਸ਼ਟ ਭੁਜੁ = ਭੁਜਾਂ ਵਾਲਾ ਪ੍ਰਭ ਸਭਨਾਂ ਦੇ ਅੰਦਰ ਵੱਸਦਾ ਹੈ।

ਬਾਕੀ ਸਭ ਕੁਝ ਅਗਿਆਨ ਕਰਕੇ ਕਲਪਿਆ ਹੋਇਆ ਹੈ, ਜੇ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਜਾਵੇ ਤਾਂ ਉਸ ਪਰਮੇਸ਼ਰ ਤੋਂ ਬਗ਼ੈਰ ਹੋਰ ਕੋਈ ਨਹੀਂ ਹੈ।

ਬ੍ਰਹਮ ਵੇਤੇ ਦੀ ਦ੍ਰਿਸ਼ਟੀ ਵਿਚ ਜੋ = ਜਿਹੜਾ ਕੁਝ ਵੀ ਕਹੀਐ = ਕਹਿਣਾ ਕਰੀਦਾ ਹੈ, ਸੋ = ਉਹ ਸਭ ਕੁਝ ਪ੍ਰਭ = ਪਰਮੇਸ਼ਰ ਤੇ = ਤੋਂ ਹੋਈ = ਹੋ ਰਿਹਾ ਹੈ।

## ਜੁਗਹ ਜੁਗੰਤਰਿ; ਸਾਹਬੁ ਸਚੁ ਸੋਈ ॥
## ਉਤਪਤਿ ਪਰਲਉ; ਅਵਰੁ ਨ ਕੋਈ ॥੧॥

ਸੋਈ = ਉਹ ਸਚੁ = ਸੱਚਾ ਸਾਹਬੁ = ਮਾਲਕ ਪਰਮੇਸ਼ਰ ਜੁਗਹ ਜੁਗੰਤਰਿ = ਜੁਗਾਂ ਜੁਗਾਂ ਦੇ ਅੰਦਰ

ਵਿਆਪਕ ਹੈ **ਵਾ:** ਜੁਗਾਂ ਜੁਗਾਂ ਵਿਚ ਜੁਗੰਤਰਿ = ਜੁੜਿਆ ਹੋਇਆ ਹੈ, ਜਗਤ ਦੀ ਉਤਪਤਿ = ਪੈਦਾਇਸ਼, ਪਾਲਣਾ ਅਤੇ ਪਰਲਉ = ਲੈਤਾ ਕਰਨ ਵਾਲਾ ਪਰਮੇਸ਼ਰ ਤੋਂ ਬਗ਼ੈਰ ਅਵਰੁ = ਹੋਰ ਕੋਈ ਨ = ਨਹੀਂ ਹੈ **ਅਥਵਾ** ਜੁਗਹ = ਚਾਰ ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਆਦਿ ਸਾਧਨ ਕਰਨ ਵਾਲੇ ਪੁਰਖਾਂ ਤੇ ਜੁਗੰਤਰਿ = ਚਾਰ ਅੰਤਰੰਗ ਸ੍ਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਆਦਿ ਸਾਧਨ ਕਰਨ ਵਾਲੇ ਪੁਰਖਾਂ ਅੰਦਰ **ਵਾ:** ਜੁਗਹ = ਜੀਵ ਤੇ ਜੁਗੰਤਰਿ = ਪ੍ਰਕਿਰਤੀ ਦੇ ਅੰਦਰ ਉਹ ਸੱਚਾ ਮਾਲਕ ਪਰਮੇਸ਼ਰ ਵਿਆਪਕ ਹੈ।

ਹਿਰਦੇ ਦੇ ਅੰਦਰ ਉਤਪਤਿ = ਪੈਦਾ ਹੋਏ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ **ਵਾ:** ਆਸੁਰੀ ਸੰਪਦਾ ਦੀ ਪਰਲੋਂ ਕਰਨ ਵਾਲਾ ਹੈ **ਵਾ:** ਬ੍ਰਹਮ ਗਿਆਨ ਦੀ ਅੰਦਰ ਉਤਪਤੀ ਕਰਕੇ ਅਗਿਆਨ ਦੀ ਪਰਲੋਂ ਕਰਨ ਵਾਲਾ ਪਰਮੇਸ਼ਰ ਤੋਂ ਬਗ਼ੈਰ ਹੋਰ ਕੋਈ ਨਹੀਂ ਹੈ।

**ਵਾ:** ਉਤਪਤੀ ਆਦਿ ਦੇ ਵਿਚ ਵੀ ਬ੍ਰਹਮ ਹੈ ਤੇ ਪਰਲੋਂ ਕਰਨ ਤੋਂ ਬਾਅਦ ਵੀ ਉਹ ਸਿਧਾਂਤ ਰੂਪ ਹੈ। ਉਸ ਤੋਂ ਬਗ਼ੈਰ ਹੋਰ ਕੋਈ ਵੀ ਸਰਬ ਸ਼ਕਤੀਵਾਨ ਨਹੀਂ ਹੈ॥੧॥

## ਐਸਾ ਮੇਰਾ ਠਾਕੁਰੁ; ਗਹਿਰ ਗੰਭੀਰੁ ॥

ਹੇ ਭਾਈ! ਮੇਰਾ = ਸਾਡਾ ਠਾਕੁਰੁ = ਮਾਲਕ ਪਰਮੇਸ਼ਰ ਐਸਾ = ਅਜਿਹਾ ਗਹਿਰ = ਨਿਰਹੱਲ ਤੇ ਗੰਭੀਰੁ = ਡੂੰਘਾ ਹੈ।

## ਜਿਨਿ ਜਪਿਆ ਤਿਨ ਹੀ ਸੁਖੁ ਪਾਇਆ;
## ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥੧॥ਰਹਾਉ॥

ਜਿਨਿ = ਜਿਨ੍ਹਾਂ ਨੇ ਉਸ ਪਰਮੇਸ਼ਰ ਦੇ ਜਾਪ ਨੂੰ ਜਪਿਆ = ਜਪਣਾ ਕੀਤਾ ਹੈ, ਤਿਨ = ਉਨ੍ਹਾਂ ਨੇ ਹੀ ਆਤਮਿਕ ਸੁਖੁ = ਅਨੰਦ ਨੂੰ ਪਾਇਆ = ਪ੍ਰਾਪਤ ਕੀਤਾ ਹੈ ਅਤੇ ਹਰਿ = ਪਰਮੇਸ਼ਰ ਕੈ = ਦੇ ਨਾਮ ਨੂੰ ਅਰਾਧਨ ਵਾਲੇ ਪੁਰਖਾਂ ਦੇ ਤੀਰੁ = ਨੇੜੇ ਜਮ = ਜਮਦੂਤ ਨ = ਨਹੀਂ ਲਗੈ = ਲੱਗਦਾ **ਵਾ:** ਜਮਦੂਤਾਂ ਦਾ ਮ੍ਰਿਤੂ ਕਰਨ ਰੂਪ ਤੀਰ ਨਹੀਂ ਲੱਗਦਾ **ਵਾ:** ਹਰੀ ਦੇ ਨਾਮ ਜਪਣ ਵਾਲੇ ਪੁਰਖਾਂ ਤੋਂ ਜਮਦੂਤ ਤੀਰੁ = ਕਿਨਾਰੇ ਹੀ ਰਹਿੰਦਾ ਹੈ, ਨੇੜੇ ਨਹੀਂ ਲੱਗਦਾ **ਵਾ:** ਜਿਨ੍ਹਾਂ ਦੇ ਕੋਲ ਪਰਮੇਸ਼ਰ ਦਾ ਨਾਮ ਰੂਪੀ ਤੀਰ ਹੈ, ਉਨ੍ਹਾਂ ਦੇ ਨੇੜੇ ਜਮਦੂਤ ਨਹੀਂ ਲੱਗਦਾ॥੧॥ਰਹਾਉ॥

## ਨਾਮੁ ਰਤਨੁ; ਹੀਰਾ ਨਿਰਮੋਲੁ ॥ ਸਾਚਾ ਸਾਹਿਬੁ; ਅਮਰੁ ਅਤੋਲੁ ॥

ਪਰਮੇਸ਼ਰ ਦਾ ਨਾਮ ਰੂਪੀ ਰਤਨ ਹੀਰਿਆਂ ਵਿੱਚੋਂ ਨਿਰਮੋਲੁ = ਅਮੋਲਕ ਹੀਰਾ ਹੈ।

ਉਹ ਪਰਮੇਸ਼ਰ ਸਾਚਾ = ਸੱਚਾ ਹੈ **ਵਾ:** ਤ੍ਰੈਕਾਲ ਅਬਾਧ ਰੂਪ ਹੈ, ਸਾਰਿਆਂ ਦਾ ਮਾਇਆ ਬਿਰਤੀ ਦੁਆਰਾ ਸਾਹਿਬੁ = ਮਾਲਕ ਹੈ, ਅਮਰੁ = ਮਰਨ ਤੋਂ ਰਹਿਤ ਹੈ, ਅਤੋਲੁ = ਤੋਲਣ ਤੋਂ ਰਹਿਤ ਹੈ **ਵਾ:** ਬੁੱਧ ਰੂਪ ਤਰਾਜੂ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੋਲਿਆ ਨਹੀਂ ਜਾਂਦਾ।

## ਜਿਹਵਾ ਸੂਚੀ; ਸਾਚਾ ਬੋਲੁ ॥ ਘਰਿ ਦਰਿ ਸਾਚਾ; ਨਾਹੀ ਰੋਲੁ ॥੨॥

ਐਸੇ ਪਰਮੇਸ਼ਰ ਦੇ ਨਾਮ ਨੂੰ ਜਪਣ ਵਾਲੀ ਜਿਹਵਾ = ਜੀਭ ਸੂਚੀ = ਸੁੱਚੀ, ਪਵਿੱਤ੍ਰ ਹੈ **ਵਾ:** ਹੇ ਭਾਈ! ਜੇ ਸਾਚਾ = ਸੱਚਾ ਨਾਮ ਬੋਲੁ = ਬੋਲਣਾ ਕਰੋਗੇ ਤਾਂ ਜਿਹਵਾ = ਜੀਭ, ਜ਼ੁਬਾਨ ਸੁੱਚੀ ਹੋ ਜਾਵੇਗੀ **ਵਾ:** ਜੋ ਸਾਚਾ = ਸੱਚਾ ਵਾਕ ਬੋਲਣਾ ਕਰਦੇ ਹਨ, ਉਨ੍ਹਾਂ ਦੀ ਜ਼ੁਬਾਨ ਸੱਚੀ ਹੈ।

**ਵਾ:** ਜੋ ਸੱਚੇ ਪਰਮੇਸ਼ਰ ਦੇ ਨਾਮ, ਮਹਾਵਾਕਾਂ ਨੂੰ ਬੋਲਣਾ ਕਰਦੇ ਹਨ, ਉਨ੍ਹਾਂ ਦੀ ਪ੍ਰੀਤ ਰੂਪੀ ਜ਼ੁਬਾਨ ਸੁੱਚੀ, ਪਵਿੱਤ੍ਰ ਹੈ।

ਉਨ੍ਹਾਂ ਦੇ ਹਿਰਦੇ ਰੂਪੀ ਘਰ ਦਰਿ = ਵਿਚ **ਵਾ:** ਹਿਰਦੇ ਰੂਪ ਘਰ ਦੇ ਦਰਿ, ਭਾਵ ਇੰਦ੍ਰੀਆਂ ਵਿਚ **ਵਾ:** ਰਿਦੇ ਰੂਪ ਘਰ ਤੇ ਰਸਨਾ ਦਰਿ = ਵਿਚ ਸਾਚਾ = ਸੱਚਾ ਵਾਹਿਗੁਰੂ ਵੱਸਿਆ ਹੋਇਆ ਹੈ, ਇਸ ਵਿਚ ਕੋਈ ਰੋਲੁ = ਰੌਲਾ (ਸ਼ੱਕ) ਨਾਹੀ = ਨਹੀਂ ਹੈ, ਉਹ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਹਨ **ਵਾ:** ਜਿਨ੍ਹਾਂ ਦੇ ਰਿਦੇ ਰੂਪੀ ਘਰ ਤੇ ਮੁਖ ਵਿਚ ਸੱਚਾ ਨਾਮ ਹੈ, ਉਹ ਜੂਨਾਂ ਵਿਚ ਨਹੀਂ ਰੋਲੇ ਜਾਣਗੇ **ਵਾ:** ਸਾਰਿਆਂ ਦੇ ਸਰੀਰਾਂ ਰੂਪ ਘਰ ਤੇ ਮੁਖਾਂ ਵਿਚ ਸੱਚਾ ਹੈ **ਵਾ:** ਸੰਸਾਰ ਰੂਪ ਘਰ ਤੇ ਤੁਰੀਆ ਪਦ ਵਿਚ ਸੱਚਾ ਹੈ **ਵਾ:** ਗਿਆਨ ਵਿਚ ਵੀ ਸੱਚਾ ਹੈ, ਇਸ ਵਿਚ ਕੋਈ ਰੌਲਾ ਨਹੀਂ ਹੈ, ਸਾਰੇ ਸੱਚਾ ਹੀ ਹੈ॥੨॥

## ਇਕਿ ਬਨ ਮਹਿ ਬੈਸਹਿ; ਡੂਗਰਿ ਅਸਥਾਨੁ ॥
## ਨਾਮੁ ਬਿਸਾਰਿ; ਪਚਹਿ ਅਭਿਮਾਨੁ ॥

ਇਕਿ = ਕਈ ਲੋਕ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਬਨ = ਜੰਗਲਾਂ ਮਹਿ = ਵਿਚ ਜਾ ਕੇ ਬੈਸਹਿ = ਬੈਠ ਜਾਂਦੇ ਹਨ, ਭਾਵ ਵਣਾਂ ਵਿਚ ਜਾ ਕੇ ਤਪੱਸਿਆ ਕਰਨ ਲੱਗ ਜਾਂਦੇ ਹਨ, ਕਈ ਡੂਗਰਿ = ਪਹਾੜਾਂ ਉੱਤੇ ਅਸਥਾਨੁ = ਨਿਵਾਸ ਕਰਕੇ ਪ੍ਰਭੂ ਪ੍ਰਾਪਤੀ ਲਈ ਤਪੱਸਿਆ ਕਰਦੇ ਹਨ।

ਉਹ ਪਰਮੇਸ਼ਰ ਦੇ ਨਾਮ ਨੂੰ ਬਿਸਾਰਿ = ਭੁਲਾ ਕੇ ਆਪਣੇ ਸਾਧਨਾ ਦੇ ਅਭਿਮਾਨੁ = ਹੰਕਾਰ ਵਿਚ ਪਚਹਿ = ਖ਼ਰਾਬ (ਖ਼ੁਆਰ) ਹੀ ਹੁੰਦੇ ਹਨ।

## ਨਾਮ ਬਿਨਾ; ਕਿਆ ਗਿਆਨ ਧਿਆਨੁ ॥
## ਗੁਰਮੁਖਿ ਪਾਵਹਿ; ਦਰਗਹਿ ਮਾਨੁ ॥੩॥

ਪਰਮੇਸ਼ਰ ਦੇ ਨਾਮ ਤੋਂ ਬਿਨਾ = ਬ਼ਗੈਰ ਗਿਆਨ ਧਿਆਨ ਦੀਆਂ ਗੱਲਾਂ ਕਰਨੀਆਂ ਕਿਆ = ਕੀ ਹੈ, ਭਾਵ ਨਾਮ ਤੋਂ ਬ਼ਗੈਰ ਕੀਤੀਆਂ ਗੱਲਾਂ ਸਭ ਬੇਅਰਥ ਹਨ **ਵਾ:** ਨਾਮ ਤੋਂ ਬ਼ਗੈਰ ਕੀ ਨਿਰਗੁਣ ਸਰੂਪ ਦਾ ਗਿਆਨ ਹੈ, ਕੀ ਸਰਗੁਣ ਸਰੂਪ ਦਾ ਗਿਆਨ ਧਿਆਨ ਹੈ, ਭਾਵ ਕਿਸੇ ਅਰਥ ਨਹੀਂ ਹੈ, ਅਰਥਾਤ ਵਾਚ ਅਰਥ ਦਾ ਧਿਆਨ ਹੁੰਦਾ ਹੈ, ਲਖ ਅਰਥ ਦਾ ਗਿਆਨ ਹੁੰਦਾ ਹੈ।

ਗੁਰਮੁਖ ਜਨ ਗੁਰਾਂ ਦੁਆਰਾ ਨਾਮ ਜਪ ਕੇ ਪਰਮੇਸ਼ਰ ਦੀ ਦਰਗਹਿ = ਨਿਆਏਂ ਸਭਾ ਵਿਚ ਮਾਨੁ = ਸਤਿਕਾਰ ਪਾਉਂਦੇ ਹਨ **ਵਾ:** ਗੁਰਮੁਖ ਜਨ ਹਿਰਦੇ ਰੂਪ (ਦਰ + ਗਹਿ) ਗਹਿ = ਜਗ੍ਹਾ ਦਰ = ਵਿਚ ਮਾਨੁ = ਮੰਨਣ ਕਰਨਾ **ਵਾ:** ਮਾਨ = ਗਿਆਨ ਪਾਉਣਾ ਕਰਦੇ ਹਨ॥੩॥

## ਹਠੁ ਅਹੰਕਾਰੁ ਕਰੈ; ਨਹੀ ਪਾਵੈ ॥ ਪਾਠ ਪੜੈ; ਲੇ ਲੋਕ ਸੁਣਾਵੈ ॥

ਹੇ ਭਾਈ! ਜੋ ਹਠੁ = ਜ਼ਿੱਦ ਨਾਲ ਕਰਮਾਂ ਨੂੰ ਕਰਦਾ ਹੈ ਤੇ ਗੁਣਾਂ, ਸਾਧਨਾ ਦਾ ਅਹੰਕਾਰੁ = ਹੰਕਾਰ ਕਰੈ = ਕਰਦਾ ਹੈ, ਉਹ ਪਰਮੇਸ਼ਰ ਨੂੰ ਪਾਵੈ = ਪ੍ਰਾਪਤ ਨਹੀਂ ਕਰ ਸਕਦਾ।

ਧਾਰਮਿਕ ਪੋਥੀਆ ਲੇ = ਲੈ ਕਰਕੇ ਪਾਠ ਪੜੈ = ਪੜ੍ਹਦਾ ਹੈ ਤੇ ਲੋਕਾਂ ਨੂੰ ਸੁਣਾਵੈ = ਸੁਣਾਉਂਦਾ ਹੈ **ਵਾ:** ਲੋਕਾਂ ਨੂੰ ਪਾਠ ਪੜ੍ਹ ਕੇ ਸੁਣਾਉਂਦਾ ਹੈ ਤੇ ਮਾਇਆ ਲੇ = ਲੈਂਦਾ ਹੈ **ਵਾ:** ਆਪ ਵਾਸ਼ਨਾ ਵਿਚ ਲੇ = ਲੀਨ ਰਹਿੰਦਾ ਹੈ, ਭਾਵ ਆਪ ਕੇਵਲ ਸੁਣਾਉਂਦਾ ਹੀ ਹੈ ਧਾਰਨ ਨਹੀਂ ਕਰਦਾ **ਵਾ:** ਲੇ = ਲਿਵ ਲਗਾ ਕੇ ਪਾਠ ਪੜ੍ਹ ਕੇ ਲੋਕਾਂ ਨੂੰ ਸੁਣਾਉਂਦਾ ਹੈ। ਅਤੇ

[ਅੰਗ ੯੦੬]

## ਤੀਰਥਿ ਭਰਮਸਿ; ਬਿਆਧਿ ਨ ਜਾਵੈ ॥ ਨਾਮ ਬਿਨਾ; ਕੈਸੇ ਸੁਖੁ ਪਾਵੈ ॥੪॥

ਤੀਰਥਾਂ ਉੱਤੇ ਯਾਤਰੂ ਬਣ ਕੇ ਭਰਮਸਿ = ਭਰਮਦਾ ਫਿਰਦਾ ਰਹਿੰਦਾ ਹੈ, ਇਸੇ ਕਰਕੇ ਆਧੀ, ਬਿਆਧੀ, ਉਪਾਧੀ ਰੂਪ ਤਿੰਨੇ ਤਾਪ ਅੰਦਰੋਂ ਜਾਵੈ = ਜਾਂਦੇ ਨ = ਨਹੀਂ ਹਨ।

ਪਰਮੇਸ਼ਰ ਦਾ ਨਾਮ ਜਪੇ ਤੋਂ ਬਗ਼ੈਰ ਕੈਸੇ = ਕਿਸ ਪ੍ਰਕਾਰ ਆਤਮਿਕ ਸੁਖੁ = ਅਨੰਦ ਨੂੰ ਪਾਵੈ = ਪਾ ਸਕਦਾ ਹੈ, ਭਾਵ ਨਹੀਂ ਪਾ ਸਕਦਾ ॥੪॥

## ਜਤਨ ਕਰੈ; ਬਿੰਦੁ ਕਿਵੈ ਨ ਰਹਾਈ ॥ ਮਨੂਆ ਡੋਲੈ; ਨਰਕੇ ਪਾਈ ॥

ਇਹ ਜੀਵ ਜਤਨ = ਉਪਾਅ ਤਾਂ ਬਹੁਤ ਕਰੈ = ਕਰਦਾ ਹੈ, ਪਰੰਤੂ ਬਿੰਦੁ = ਵੀਰਜ, ਭਾਵ ਬ੍ਰਹਮਚਰਜ ਕਿਵੈ = ਕਿਸੇ ਪ੍ਰਕਾਰ ਵੀ ਰਹਾਈ = ਰਹਿ ਨ = ਨਹੀਂ ਸਕਦਾ, ਭਾਵ ਜੀਵ ਯਤਨ ਬਹੁਤ ਕਰਦਾ ਹੈ, ਪਰੰਤੂ ਮੰਦ ਵਾਸ਼ਨਾ ਕਰਕੇ ਧਾਤ ਆਦਿ ਦੀਆਂ ਬਿਮਾਰੀਆਂ ਬਣੀਆਂ ਹੀ ਰਹਿੰਦੀਆਂ ਹਨ।

ਜੀਵ ਦਾ ਮਨੂਆ = ਮਨ ਪਰਾਏ ਘਰਾਂ **ਵਾ:** ਪਰਾਈਆਂ ਇਸਤ੍ਰੀਆਂ ਦੇ ਸੁੰਦਰ ਸਰੂਪਾਂ ਉੱਤੇ ਡੋਲੈ = ਡੋਲਦਾ ਰਹਿੰਦਾ ਹੈ, ਇਸ ਕਰਕੇ ਇਸ ਨੂੰ ਨਰਕੇ = ਨਰਕ ਦੀ ਪਾਈ = ਪ੍ਰਾਪਤੀ ਹੁੰਦੀ ਹੈ **ਵਾ:** ਨਰਕਾਂ ਵਿਚ ਪੈਂਦਾ ਹੈ।

**ਅਥਵਾ** ਜੀਵ ਜਤਨ ਬਥੇਰਾ ਕਰਦਾ ਹੈ, ਬਿੰਦੁ = ਫੁਰਨਾ ਅੰਦਰੋਂ ਕਿਸੇ ਪ੍ਰਕਾਰ ਵੀ ਰਹਾਈ = ਠਹਿਰਦਾ, ਟਿਕਦਾ ਨਹੀਂ ਹੈ, ਭਾਵ ਫੁਰਨਾ ਹਰ ਵਕਤ ਅੰਦਰ ਬਣਿਆ ਹੀ ਰਹਿੰਦਾ ਹੈ। ਮਨ ਸੁਤ, ਬਿਤ, ਲੋਕ ਈਖਣਾ ਇਨ੍ਹਾਂ ਵਾਸ਼ਨਾ ਵਿਚ ਡੋਲਦਾ ਰਹਿੰਦਾ ਹੈ, ਇਸੇ ਕਰਕੇ ਐਸਾ ਪੁਰਖ ਨਰਕ ਵਿਚ ਪਾਇਆ ਜਾਂਦਾ ਹੈ।

## ਜਮ ਪੁਰਿ ਬਾਧੋ; ਲਹੈ ਸਜਾਈ ॥ ਬਿਨੁ ਨਾਵੈ; ਜੀਉ ਜਲਿ ਬਲਿ ਜਾਈ ॥੫॥

ਜਮਪੁਰਿ = ਜਮਾਂ ਦੀ ਪੁਰੀ ਵਿਚ ਬਾਧੋ = ਬੱਝਾ ਹੋਇਆ ਸਜਾਈ = ਢੰਡ ਲਹੈ = ਲੈਂਦਾ ਹੈ, ਭਾਵ ਲੋਕ ਢੰਡ, ਪਿਤਰ ਦੰਡ, ਦੇਵ ਦੰਡ, ਰਾਜ ਦੰਡ ਆਦਿ ਭੋਗਣਾ ਕਰਦਾ ਹੈ।

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਇਹ ਜੀਵ ਤ੍ਰਿਸ਼ਨਾ ਰੂਪੀ ਅੱਗ ਵਿਚ ਜਲਿ ਬਲਿ = ਸੜ ਬਲ ਜਾਈ = ਜਾਂਦਾ ਹੈ, ਭਾਵ ਅਤਿਅੰਤ ਦੁਖੀ ਹੁੰਦਾ ਹੈ **ਵਾ:** ਮਾਤਾ ਦੀ ਗਰਭ ਅਗਨੀ ਵਿਚ ਚਲਿਆ ਜਾਵੇਗਾ ਤੇ ਤ੍ਰਿਸ਼ਨਾ ਦੀ ਅੱਗ **ਵਾ:** ਨਰਕਾਂ ਦੀ ਅੱਗ ਵਿਚ ਬਾਲਿਆ ਜਾਂਦਾ ਹੈ **ਵਾ:** ਤ੍ਰਿਸ਼ਨਾ ਰੂਪੀ ਜਲਿ = ਅਗਨੀ ਨਾਲ ਬਲਿ ਜਾਂਦਾ ਹੈ ॥੫॥

## ਸਿਧ ਸਾਧਿਕ; ਕੇਤੇ ਮੁਨਿ ਦੇਵਾ ॥ ਹਠਿ ਨਿਗ੍ਰਹਿ; ਨ ਤ੍ਰਿਪਤਾਵਹਿ ਭੇਵਾ ॥

ਕਿਤਨੇ ਹੀ ਸਿਧ = ਰਿਧੀਆਂ ਸਿਧੀਆਂ ਵਾਲੇ ਪੁਰਖ, ਸਾਧਿਕ = ਸਾਧਨਾ ਕਰਨ ਵਾਲੇ ਪੁਰਖ ਅਤੇ ਕੇਤੇ = ਕਿਤਨੇ ਹੀ ਆਪਣੇ ਆਪ ਨੂੰ ਮੁਨਿ = ਮੁਨੀ (ਮੰਨਣਸ਼ੀਲ) ਕਹਾਉਣ ਵਾਲੇ ਪੁਰਖ ਤੇ ਆਪਣੇ ਆਪ ਨੂੰ ਦੇਵਾ = ਦੇਵਤੇ ਮੰਨੀ ਬੈਠੇ ਹਨ।

ਹਠਿ = ਜ਼ਿੱਦ ਕਰਕੇ ਨਿਗ੍ਰਹਿ = ਇੰਦ੍ਰੀਆਂ ਨੂੰ ਰੋਕਣ ਕਰਕੇ **ਵਾ:** ਜ਼ਿੱਦ ਨਾਲ (ਨਿ + ਗ੍ਰਹਿ) ਗ੍ਰਹਿ = ਘਰਾਂ ਤੋਂ ਨਿ = ਰਹਿਤ ਹੋ ਕੇ, ਭਾਵ ਬਨ ਖੰਡੀ ਹੋ ਕੇ ਆਤਮ ਤ੍ਰਿਪਤਾਵਹਿ = ਤਿਪਤੀ ਨ = ਨਹੀਂ ਆਉਂਦੀ, ਸਗੋਂ ਭੇਵਾ = ਭੇਦ-ਭਾਵ ਵਿਚ ਹੀ ਪਏ ਰਹਿੰਦੇ ਹਨ **ਵਾ:** ਪਰਮੇਸ਼ਰ ਵਿਚ ਭੇਵਾ = ਅਭੇਦ ਨਹੀਂ ਹੋ ਸਕਦੇ **ਵਾ:** ਉਨ੍ਹਾਂ ਦਾ ਮਨ ਪ੍ਰਭੂ ਪ੍ਰੇਮ ਵਿਚ ਭੇਵਾ = ਭਿੱਜੇਗਾ ਨਹੀਂ, ਭਾਵ ਕਿਸੇ ਪ੍ਰਕਾਰ ਮੰਨੇਗਾ ਨਹੀਂ, ਸਦਾ ਹੀ ਹਠੀਆ ਰਹੇਗਾ **ਵਾ:** ਉਨ੍ਹਾਂ ਦੇ ਸਾਧਨਾ 'ਤੇ ਪਰਮੇਸ਼ਰ ਦਾ ਮਨ ਭਿੱਜੇਗਾ, ਮੰਨੇਗਾ ਨਹੀਂ।

## ਸਬਦੁ ਵੀਚਾਰਿ; ਗਹਹਿ ਗੁਰ ਸੇਵਾ ॥
## ਮਨਿ ਤਨਿ ਨਿਰਮਲ; ਅਭਿਮਾਨ ਅਭੇਵਾ ॥੬॥

ਜੋ ਪੁਰਖ ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਨੂੰ ਆਪਣੇ ਮਨ ਵਿਚ ਗਹਹਿ = ਗ੍ਰਹਿਣ ਕਰਕੇ ਗੁਰ ਸਬਦੁ = ਉਪਦੇਸ਼ ਨੂੰ ਵੀਚਾਰਿ = ਵੀਚਾਰਦੇ ਹਨ **ਵਾ:** ਸਬਦੁ = ਬ੍ਰਹਮ ਦੀ ਵੀਚਾਰ ਕਰਦੇ ਹਨ।

ਉਨ੍ਹਾਂ ਦਾ ਮਨਿ = ਸੂਖਮ ਸਰੀਰ ਤੇ ਤਨਿ = ਸਥੂਲ ਸਰੀਰ ਨਿਰਮਲ = ਉੱਜਲ ਹੈ ਤੇ (ਅਭਿ + ਮਾਨ) ਅਭਿ = ਹਿਰਦੇ ਵਿਚ ਪਰਮੇਸ਼ਰ ਦਾ ਮਾਨੁ = ਮੰਨਣ ਕਰਕੇ ਉਹ ਪਰਮੇਸ਼ਰ ਦੇ ਸਰੂਪ ਵਿਚ ਅਭੇਵਾ = ਅਭੇਦ ਹੋ ਜਾਂਦਾ ਹੈ **ਵਾ:** ਉਹ ਅਭਿਮਾਨ ਵੱਲੋਂ ਅਭੇਵਾ = ਅਭਿੱਜ ਰਹਿੰਦੇ ਹਨ **ਵਾ:** ਉਹ (ਅਭਿ + ਮਾਨ) ਅਭਿ = ਹਿਰਦੇ ਵਿਚ ਅਭੇਵਾ = ਭੇਦ ਤੋਂ ਰਹਿਤ ਪਰਮੇਸ਼ਰ ਦਾ ਮਾਨ = ਮੰਨਣ ਕਰਦੇ ਹਨ **ਵਾ:** ਜਿਨ੍ਹਾਂ ਦੇ ਅੰਦਰ ਇਹ ਅਭਿਮਾਨ = ਹੰਕਾਰ ਹੈ ਕਿ ਸਾਡਾ ਮਨ ਤੇ ਤਨ ਬੜਾ ਨਿਰਮਲ = ਉੱਜਲ ਹੈ, ਉਹ ਪਰਮੇਸ਼ਰ ਦੇ ਸਰੂਪ ਦਾ ਅਭੇਵਾ (ਅ + ਭੇਵਾ) ਭੇਵਾ = ਭੇਦ ਪਾਉਣ ਤੋਂ ਅ = ਰਹਿਤ ਹਨ ॥੬॥

## ਕਰਮਿ ਮਿਲੈ; ਪਾਵੈ ਸਚੁ ਨਾਉ ॥ ਤੁਮ ਸਰਣਾਗਤਿ; ਰਹਉ ਸੁਭਾਉ ॥

ਜੇਕਰ ਚੰਗੇ ਕਰਮਾਂ ਸਦਕਾ **ਵਾ:** ਪਰਮੇਸ਼ਰ ਦੀ ਕਰਮਿ = ਕਿਰਪਾ ਸਦਕਾ ਤੱਤਬੇਤੇ ਗੁਰੂ ਦਾ ਸੰਗ ਮਿਲੈ = ਪ੍ਰਾਪਤ ਹੋਵੇ ਤਾਂ ਗੁਰਾਂ ਦੁਆਰਾ ਸਚੁ = ਸੱਚਾ ਨਾਉ = ਨਾਮ ਪਾਵੈ = ਪ੍ਰਾਪਤ ਹੁੰਦਾ ਹੈ। ਫੇਰ ਪਰਮੇਸ਼ਰ ਦੇ ਅੱਗੇ ਨਿਮਰਤਾ ਸਹਿਤ ਬੇਨਤੀ ਕਰੇ ਕਿ :

ਹੇ ਪਰਮੇਸ਼ਰ ! ਅਸੀਂ ਤੁਮ = ਆਪ ਜੀ ਦੀ ਸਰਣਾਗਤਿ = ਸ਼ਰਨ ਪ੍ਰਾਪਤ ਹੋਏ ਹਾਂ ਅਤੇ ਸੁਭਾਉ = ਸੁਭਾਵਿਕ ਹੀ ਆਪ ਜੀ ਦੇ ਚਰਨਾਂ ਵਿਚ ਰਹਉ = ਰਹਿਣਾ ਕਰਦੇ ਹਾਂ **ਵਾ:** ਆਪ ਜੀ ਦੇ (ਸੁ + ਭਾਉ) ਸੁ = ਸ੍ਰੇਸ਼ਟ ਭਾਉ = ਪ੍ਰਕਾਸ਼ ਵਿਚ ਇਸਥਿਤ ਹੋ ਕੇ ਰਹਉ = ਰਹਿਣਾ ਕਰਦੇ ਹਾਂ।

## ਤੁਮ ਤੇ ਉਪਜਿਓ; ਭਗਤੀ ਭਾਉ ॥ ਜਪੁ ਜਾਪਉ; ਗੁਰਮੁਖਿ ਹਰਿ ਨਾਉ ॥੭॥

ਹੇ ਪਰਮੇਸ਼ਰ ! ਤੇਰੀ ਪ੍ਰਾਪਤੀ ਵਾਲਾ ਭਾਉ = ਪ੍ਰੇਮਾ ਭਗਤੀ ਰੂਪ ਸਾਧਨ ਤੁਮ = ਤੇਰੇ ਤੇ = ਤੋਂ ਹੀ ਉਪਜਿਓ = ਪੈਦਾ ਹੋਇਆ ਹੈ, ਭਾਵ ਤੂੰ ਆਪ ਹੀ ਗੁਰਾਂ ਦੁਆਰਾ ਆਪਣੇ ਨਾਲ ਮਿਲਾਉਣ ਵਾਲਾ ਪ੍ਰੇਮਾ-ਭਗਤੀ ਦਾ ਸਾਧਨ ਪੈਦਾ ਕੀਤਾ ਹੈ।

ਹੇ ਹਰਿ = ਪਰਮੇਸ਼ਰ ! ਗੁਰਮੁਖਾਂ ਦੀ ਸੰਗਤ ਨਾਲ ਮਿਲ ਕੇ ਹੀ ਤੇਰੇ ਨਾਉ = ਨਾਮ ਦੇ ਜਪੁ = ਜਾਪ ਨੂੰ ਜਾਪਉ = ਜਪਣਾ ਕਰੀਦਾ ਹੈ **ਵਾ:** ਅਸੀਂ ਜਪਣਾ ਕੀਤਾ ਹੈ ॥੭॥

## ਹਉਮੈ ਗਰਬੁ ਜਾਇ; ਮਨ ਭੀਨੈ ॥ ਝੂਠਿ ਨ ਪਾਵਸਿ; ਪਾਖੰਡਿ ਕੀਨੈ ॥

ਜਦ ਮਨ = ਚਿੱਤ ਨਾਮ ਰੰਗ ਵਿਚ ਭੀਨੈ = ਭਿੱਜ ਜਾਂਦਾ ਹੈ, ਤਦ ਅੰਦਰੋਂ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦਾ ਗਰਬੁ = ਹੰਕਾਰ ਚਲਿਆ ਜਾਇ = ਜਾਂਦਾ ਹੈ।

ਲੋਕ ਦਿਖਾਵੇ ਲਈ ਪਾਖੰਡਿ = ਦੰਭ ਕੀਨੈ = ਕੀਤਿਆਂ ਤੇ ਝੂਠਿ = ਮਿਥਿਆ ਬਚਨ ਬੋਲਣੇ ਕਿ ਮਨ ਨਾਮ ਰੰਗ ਵਿਚ ਭਿੱਜਿਆ ਹੋਇਆ ਹੈ, ਇਉਂ ਪਰਮੇਸ਼ਰ ਦੇ ਸਰੂਪ ਨੂੰ ਨ = ਨਹੀਂ ਪਾਵਸਿ = ਪਾਉਣਾ ਕਰੀਦਾ।

## ਬਿਨੁ ਗੁਰ ਸਬਦ; ਨਹੀ ਘਰੁ ਬਾਰੁ ॥ ਨਾਨਕ; ਗੁਰਮੁਖਿ ਤਤੁ ਬੀਚਾਰੁ ॥੮॥੬॥

ਜੀਵ ਨੂੰ ਗੁਰ = ਸਤਿਗੁਰਾਂ ਦੇ ਸਬਦ = ਉਪਦੇਸ਼ ਤੋਂ ਬਿਨੁ = ਬਗ਼ੈਰ ਸਰੂਪ ਰੂਪੀ ਘਰ ਦੀ ਪ੍ਰਾਪਤੀ

ਕਰਾਉਣ ਵਾਲਾ ਗਿਆਨ ਰੂਪੀ ਬਾਰੁ = ਦਰਵਾਜ਼ਾ ਪ੍ਰਾਪਤ ਨਹੀਂ ਹੁੰਦਾ **ਵਾ:** ਸਰੂਪ ਰੂਪੀ ਘਰ ਪ੍ਰਾਪਤ ਨਹੀਂ ਹੁੰਦਾ, ਬਾਰ = ਬਾਹਰ ਹੀ ਰਹਿੰਦਾ ਹੈ **ਵਾ:** ਅੰਤਰਮੁਖਤਾ ਰੂਪ ਘਰ ਦੀ ਪ੍ਰਾਪਤੀ ਨਹੀਂ ਹੁੰਦੀ, ਇੰਦ੍ਰੀਆਂ ਰੂਪ ਬਾਰ = ਦਰਵਾਜ਼ਿਆਂ ਵਿਚ ਹੀ ਰਹਿੰਦਾ ਹੈ **ਵਾ:** ਪ੍ਰਲੋਕ ਰੂਪੀ ਘਰ ਤੇ ਬਾਰ, ਭਾਵ ਇਸ ਲੋਕ ਦਾ ਸੁਖ ਪ੍ਰਾਪਤ ਨਹੀਂ ਹੁੰਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗੁਰਮੁਖ ਬਣ ਕੇ **ਵਾ:** ਮੁਖੀ ਗੁਰਾਂ ਦੁਆਰਾ ਤਤੁ = ਸਿਧਾਂਤ ਸਰੂਪ ਨੂੰ ਬੀਚਾਰੁ = ਵੀਚਾਰਨਾ ਕਰੋ ॥੮॥੬॥

## ਰਾਮਕਲੀ ਮਹਲਾ ੧ ॥

## ਜਿਉ ਆਇਆ, ਤਿਉ ਜਾਵਹਿ ਬਉਰੇ; ਜਿਉ ਜਨਮੇ, ਤਿਉ ਮਰਣੁ ਭਇਆ ॥

ਹੇ ਬਉਰੇ = ਕਮਲੇ ਜੀਵ! ਜਿਉ = ਜਿਵੇਂ ਤੂੰ ਸੰਸਾਰ ਵਿਚ ਵਾਸ਼ਨਾ ਦੇ ਬੱਧੇ ਹੋਏ ਨੇ ਜਨਮ ਧਾਰ ਕੇ ਆਇਆ = ਆਉਣਾ ਕੀਤਾ ਹੈ, ਤਿਉ = ਤਿਵੇਂ ਤੂੰ ਪ੍ਰਾਲਬਧ ਪੂਰੀ ਹੋਈ ਤੋਂ ਪ੍ਰਲੋਕ ਨੂੰ ਕੂਚ ਕਰ ਜਾਵਹਿ = ਜਾਵੇਂਗਾ, ਜਿਉ = ਜਿਵੇਂ ਤੂੰ ਜਨਮੇ = ਜਨਮ ਧਾਰਿਆ ਹੈ, ਤਿਉ = ਤਿਵੇਂ ਤੇਰਾ ਮਰਨਾ ਭਇਆ = ਹੋਵੇਗਾ **ਵਾ:** ਤਿਵੇਂ ਤੇਰੇ ਉੱਤੇ ਮਰਨ ਦਾ ਸਮਾਂ ਪਿਆ ਭਇਆ = ਹੋਇਆ ਹੈ।

## ਜਿਉ ਰਸ ਭੋਗ ਕੀਏ, ਤੇਤਾ ਦੁਖੁ ਲਾਗੈ;
## ਨਾਮੁ ਵਿਸਾਰਿ ਭਵਜਲਿ ਪਇਆ ॥੧॥

ਹੇ ਕਮਲੇ ਜੀਵ! ਜਿਉ = ਜਿਵੇਂ ਤੂੰ ਸ਼ਬਦ, ਸਪਰਸ਼, ਰੂਪ ਰਸ ਗੰਧ ਆਦਿ ਵਿਸ਼ਿਆਂ ਦੇ ਰਸ ਭੋਗ = ਭੋਗਣਾ ਕੀਏ = ਕੀਤੇ ਹਨ, ਤੇਤਾ = ਉਤਨਾ ਹੀ ਤੈਨੂੰ ਜੰਮਣ ਮਰਣ ਦਾ ਦੁਖੁ = ਕਸ਼ਟ ਲਾਗੈ = ਲੱਗੇਗਾ, ਤੂੰ ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਕੇ ਭਵਜਲਿ = ਸੰਸਾਰ ਰੂਪੀ ਸਮੁੰਦ੍ਰ ਵਿਚ ਆਵਾਗਉਣ ਦੇ ਚੱਕਰ ਵਿਚ ਪਇਆ = ਪੈ ਗਿਆ ਹੈਂ, ਭਾਵ ਤੂੰ ਮੁਕਤ ਨਹੀਂ ਹੋ ਸਕੇਂਗਾ ॥੧॥

## ਤਨੁ ਧਨੁ ਦੇਖਤ; ਗਰਬਿ ਗਇਆ ॥

ਤੂੰ ਆਪਣੇ ਸੁੰਦਰ ਤਨੁ = ਸਰੀਰ ਤੇ ਧਨੁ = ਵਿਭੂਤੀ ਆਦਿ ਨੂੰ ਦੇਖਤ = ਵੇਖ ਕੇ ਐਵੇਂ ਹੀ ਗਰਬਿ = ਹੰਕਾਰ ਦੇ ਸਹਿਤ ਹੋ ਗਿਆ ਹੈਂ, ਭਾਵ ਤੇਰਾ ਜੀਵਨ ਬੇਅਰਥ ਹੀ ਚਲਿਆ ਜਾ ਰਿਹਾ ਹੈ।

## ਕਨਿਕ ਕਾਮਨੀ ਸਿਉ, ਹੇਤੁ ਵਧਾਇਹਿ;
## ਕੀ ਨਾਮੁ ਵਿਸਾਰਹਿ, ਭਰਮਿ ਗਇਆ ॥੧॥ਰਹਾਉ॥

ਤੂੰ ਬਹੁਤਾ ਕਨਿਕ = ਸੋਨਾ ਇਕੱਠਾ ਕਰਨ ਵਿਚ ਤੇ ਕਾਮਨੀ = ਇਸਤ੍ਰੀ ਦੇ ਸਿਉ = ਨਾਲ ਬਹੁਤ ਸਾਰੇ ਭੋਗਾਂ ਨੂੰ ਭੋਗਣ ਵਿਚ ਹੇਤੁ = ਪ੍ਰੇਮ ਵਧਾਇਹਿ = ਵਧਾ ਰਿਹਾ ਹੈਂ, ਤੂੰ ਕੀ ਪਰਮੇਸ਼ਰ ਦੇ ਨਾਮ ਨੂੰ ਵਿਸਾਰਹਿ = ਭੁਲਾ ਕੇ ਭਰਮ ਵਿਚ ਪੈ ਗਿਆ ਹੈਂ ॥੧॥ਰਹਾਉ॥

## ਜਤੁ, ਸਤੁ, ਸੰਜਮੁ, ਸੀਲੁ ਨ ਰਾਖਿਆ; ਪ੍ਰੇਤ ਪਿੰਜਰ ਮਹਿ ਕਾਸਟੁ ਭਇਆ ॥

ਜਤੁ = ਜਤੀ ਭਾਵ ਪਰਾਈ ਇਸਤ੍ਰੀ ਦੇ ਸੰਜੋਗ ਤੋਂ ਬਚਣਾ, ਸਤੁ = ਸੱਚ ਬੋਲਣਾ, ਸੰਜਮੁ = ਇੰਦ੍ਰੀਆਂ ਦਾ ਦਮਨ ਕਰਨ ਤੇ ਸੀਲੁ = ਨਰਮ ਸੁਭਾਅ ਆਦਿ ਕੋਈ ਵੀ ਸ੍ਰੇਸ਼ਟ ਗੁਣ ਨ = ਨਹੀਂ ਰਾਖਿਆ = ਰੱਖਣਾ

ਕੀਤਾ, ਇਸੇ ਕਰਕੇ ਤੂੰ ਹਰ ਵਕਤ ਪ੍ਰੇਤ ਪਿੰਜਰ ਮਹਿ = ਵਿਚ ਕਾਸਟੁ = ਕਸ਼ਟ ਆਤਰ ਭਇਆ = ਹੋਇਆ ਰਹਿੰਦਾ ਹੈਂ **ਵਾ:** ਇਸ ਕਰਕੇ ਤੂੰ ਪ੍ਰੇਤ ਦੇ ਸਰੀਰ ਰੂਪੀ ਪਿੰਜਰੇ ਵਿਚ ਪੈ ਕੇ ਬਹੁਤ ਕਾਸਟ = ਦੁਖ ਦੇ ਸਹਿਤ ਦੁਖੀ ਹੋਇਆ ਰਹੇਂਗਾ **ਵਾ:** ਪ੍ਰੇਤ = ਅਪਵਿੱਤ੍ਰ ਦੇਹ ਦੇ ਮਾਨ ਵਿਚ ਪੈ ਕੇ ਕਸ਼ਟ ਆਤਰ ਹੋ ਰਿਹਾ ਹੈਂ **ਵਾ:** ਕਾਸਟ = ਹਲਕਾਰਾ, ਭਾਵ ਆਉਣ ਜਾਣ ਵਾਲਾ ਹੋ ਰਿਹਾ ਹੈਂ **ਵਾ:** ਕਾਮ ਕ੍ਰੋਧ ਆਦਿ ਪ੍ਰੇਤਾਂ ਕਰਕੇ ਤੂੰ ਦੇਹ ਰੂਪੀ ਪਿੰਜਰੇ ਵਿਚ ਵਾਰ ਵਾਰ ਪੈ ਕੇ ਦੁਖੀ ਹੋ ਰਿਹਾ ਹੈਂ।

## ਪੁੰਨੁ ਦਾਨੁ ਇਸਨਾਨੁ ਨ ਸੰਜਮੁ; ਸਾਧਸੰਗਤਿ ਬਿਨੁ ਬਾਦਿ ਜਇਆ ॥੨॥

ਕਿਸੇ ਪੁਰਬ ਦੇ ਸਮੇਂ ਪੁੰਨ ਨਾ ਕੀਤਾ, ਆਪਣੀ ਮੇਰ ਛੱਡ ਕੇ ਸੁਤੇ-ਸਿੱਧ ਦਾਨ ਨਾ ਕੀਤਾ, ਹਰ ਰੋਜ਼ ਇਸਨਾਨੁ = ਨਹਾਉਣਾ ਵੀ ਨਾ ਕੀਤਾ **ਵਾ:** ਗੁਰੂ ਸਾਹਿਬ ਜੀ ਦੇ ਹੁਕਮ ਨੂੰ ਮੰਨ ਕੇ ਕੋਈ ਪੁੰਨੁ = ਸ਼ੁੱਭ ਕਰਮ ਨ = ਨਹੀਂ ਕੀਤਾ ਅਤੇ ਨਾ ਹੀ ਗੁਰੂ ਹੁਕਮ ਅਨੁਸਾਰ ਵੰਡ ਕੇ ਛਕਣ ਰੂਪ ਦਾਨ ਕੀਤਾ, ਨਾ ਹੀ ਗੁਰੂ ਹੁਕਮ ਅਨੁਸਾਰ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਨਾਮ ਜਪਣਾ ਕੀਤਾ, ਨਾ ਹੀ ਸੰਜਮੁ = ਇੰਦ੍ਰੀਆਂ ਦਾ ਦਮਨ ਕੀਤਾ, ਇਉਂ ਸਾਧਸੰਗਤਿ = ਸ੍ਰੇਸ਼ਟ ਗੁਰਾਂ **ਵਾ:** ਮਹਾਤਮਾ ਜਨਾਂ ਦੀ ਸੰਗਤ ਕੀਤੇ ਤੋਂ ਬਿਨੁ = ਬਗ਼ੈਰ ਤੇਰਾ ਦੁਨੀਆਂ ਵਿਚ ਜਇਆ = ਪੈਦਾ ਹੋਣਾ, ਜੰਮਣਾ ਬਾਦਿ = ਬੇਅਰਥ ਹੀ ਹੈ **ਵਾ:** ਤੇਰਾ ਮਨੁੱਖਾ ਜਨਮ ਬੇਅਰਥ ਹੀ ਬੀਤਦਾ ਜਇਆ = ਜਾਂਦਾ ਹੈ ॥੨॥

## ਲਾਲਚਿ ਲਾਗੈ, ਨਾਮੁ ਬਿਸਾਰਿਓ; ਆਵਤ ਜਾਵਤ ਜਨਮੁ ਗਇਆ ॥

ਤੂੰ ਪਦਾਰਥਾਂ ਦੇ ਲਾਲਚਿ = ਲੋਭ ਵਿਚ ਲਾਗੈ = ਲੱਗ ਕੇ ਪਰਮੇਸ਼ਰ ਦੇ ਨਾਮ ਨੂੰ ਬਿਸਾਰਿਓ = ਭੁਲਾ ਦਿੱਤਾ ਹੈ, ਧੰਧਿਆਂ ਵਿਚ ਆਵਤ = ਆਉਂਦੇ ਤੇ ਜਾਵਤ = ਜਾਂਦੇ ਦਾ ਮਨੁੱਖਾ ਜਨਮ ਬੇਅਰਥ ਹੀ ਬੀਤ ਗਿਆ ਹੈ **ਵਾ:** ਤੂੰ ਜਨਮ ਧਾਰ ਕੇ ਸੰਸਾਰ ਵਿਚ ਆਵਤ = ਆਉਂਦਾ ਹੈਂ ਤੇ ਮਰ ਕੇ ਪ੍ਰਲੋਕ ਨੂੰ ਕੂਚ ਕਰ ਜਾਵਤ = ਜਾਂਦਾ ਹੈਂ, ਇਉਂ ਤੇਰਾ ਜੰਮਣ ਮਰਣ ਦੇ ਗੇੜ ਵਿਚ ਹੀ ਜਨਮ ਨਿਸਫਲ ਚਲਾ ਗਿਆ ਹੈ।

## ਜਾ ਜਮੁ ਧਾਇ, ਕੇਸ ਗਹਿ ਮਾਰੈ; ਸੁਰਤਿ ਨਹੀ, ਮੁਖਿ ਕਾਲ ਗਇਆ ॥੩॥

ਜਾ = ਜਦ ਜਮੁ = ਜਮਦੂਤ ਹਲਕਾਰੇ ਦੀ ਨਿਆਈਂ ਧਾਇ = ਭੱਜ ਕੇ ਸੰਸਕਾਰਾਂ ਰੂਪੀ ਕੇਸ = ਵਾਲਾਂ ਤੋਂ ਗਹਿ = ਪਕੜ ਕੇ ਤੈਨੂੰ ਮਾਰੈ = ਮਾਰਨਾ ਕਰੇਗਾ, ਭਾਵ ਜੋ ਤੇਰੇ ਰਿਦੇ ਅੰਦਰ ਤਰ੍ਹਾਂ ਤਰ੍ਹਾਂ ਦੇ ਸੰਸਕਾਰ ਹਨ, ਇਹ ਕੇਸਾਂ ਦੀ ਨਿਆਈਂ ਹਨ, ਉਨ੍ਹਾਂ ਸੰਸਕਾਰਾਂ ਦੇ ਅਨੁਸਾਰ ਹੀ ਜਮਦੂਤ ਤੈਨੂੰ ਪਕੜ ਕੇ ਮਾਰੇਗਾ, ਤਦ ਕਾਲੇ ਮੁਖਿ = ਮੂੰਹ ਵਾਲੇ ਜਮਾਂ ਦੇ ਵੱਸ ਪਿਆ ਹੋਇਆ **ਵਾ:** ਕਾਲ = ਮੌਤ ਦੇ ਮੂੰਹ ਵਿਚ ਗਿਆ ਹੋਇਆ ਤੈਨੂੰ ਸੁਰਤਿ = ਹੋਸ਼, ਗਿਆਤ ਨਹੀਂ ਰਹੇਗੀ ॥੩॥

## ਅਹਿਨਿਸਿ ਨਿੰਦਾ, ਤਾਤਿ ਪਰਾਈ; ਹਿਰਦੈ ਨਾਮੁ ਨ ਸਰਬ ਦਇਆ ॥

ਤੂੰ ਅਹਿਨਿਸਿ = ਰਾਤ ਦਿਨ ਨਿੰਦਾ = ਅਪਕੀਰਤੀ ਕਰਦਾ ਰਹਿੰਦਾ ਹੈਂ ਤੇ ਪਰਾਈ = ਬਿਗਾਨੇ ਪਦਾਰਥਾਂ ਨੂੰ ਵੇਖ ਕੇ ਤਾਤਿ = ਸੜਦਾ ਰਹਿੰਦਾ ਹੈਂ **ਵਾ:** ਪਰਾਈ = ਪਰਾਇਆਂ ਨਾਲ ਤਾਤਿ = ਈਰਖਾ ਕਰਦਾ ਹੈਂ **ਵਾ:** ਪਰਾਏ ਨੂੰ ਤਕਲੀਫ਼ ਦੇਣ ਦੀ ਤਾਤਿ = ਇੱਛਾ ਕਰਦਾ ਰਹਿੰਦਾ ਹੈਂ, ਪਰਮੇਸ਼ਰ ਦਾ ਨਾਮ ਹਿਰਦੈ = ਚਿੱਤ ਵਿਚ ਉੱਕਾ ਹੀ ਨ = ਨਹੀਂ ਜਪਦਾ ਅਤੇ ਨਾ ਹੀ ਸਰਬ = ਸਾਰੇ ਜੀਵਾਂ ਉੱਤੇ ਦਇਆ = ਤਰਸ ਕਰਦਾ ਹੈਂ, ਭਾਵ ਜੀਵ ਹਿੰਸਾ ਕਰਦਾ ਰਹਿੰਦਾ ਹੈਂ **ਵਾ:** ਸਾਰੇ ਜੀਵਾਂ ਉੱਤੇ ਤਰਸ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਹਿਰਦੈ ਵਿਚ ਸਿਮਰਨਾ ਨਹੀਂ ਕਰਦਾ ਹੈਂ।

## ਬਿਨੁ ਗੁਰ ਸਬਦ, ਨ ਗਤਿ ਪਤਿ ਪਾਵਹਿ; ਰਾਮ ਨਾਮ ਬਿਨੁ ਨਰਕਿ ਗਇਆ ॥੪॥

ਗੁਰ = ਸਤਿਗੁਰੂ ਸਾਹਿਬ ਜੀ ਦੇ ਸਬਦ = ਉਪਦੇਸ਼ ਦੀ ਕਮਾਈ ਕੀਤੇ ਤੋਂ ਬਿਨੁ = ਬਗ਼ੈਰ ਪਤਿ = ਪਤੀ ਪਰਮੇਸ਼ਰ ਦੀ **ਵਾ:** ਸ੍ਰੇਸ਼ਟ ਪਤਿ = ਪ੍ਰਤਿਸ਼ਟਾ ਦੀ ਗਤਿ = ਪ੍ਰਾਪਤੀ ਨੂੰ ਨ = ਨਹੀਂ ਪਾਵਹਿ = ਪਾਉਣਾ ਕਰੇਂਗਾ, ਤੂੰ ਰਾਮ = ਪਰਮੇਸ਼ਰ ਦੇ ਨਾਮ ਜਪਣ ਤੋਂ ਬਿਨੁ = ਬਗ਼ੈਰ ਆਪਣੇ ਆਪ ਨੂੰ ਨਰਕਾਂ ਵਿਚ ਗਿਆ ਹੀ ਸਮਝਣਾ ਕਰ ॥੪॥

## ਖਿਨ ਮਹਿ ਵੇਸ ਕਰਹਿ ਨਟੂਆ ਜਿਉ; ਮੋਹ ਪਾਪ ਮਹਿ ਗਲਤੁ ਗਇਆ ॥

ਹੇ ਜੀਵ ! ਨਟੂਆ = ਨਟ ਦੀ ਨਿਆਈਂ ਤੂੰ ਇਕ ਖਿਨ = ਛਿਨ ਮਹਿ = ਵਿਚ ਲੋਕਾਂ ਨੂੰ ਠੱਗਣ ਵਾਸਤੇ ਅਨੇਕ ਤਰ੍ਹਾਂ ਦੇ ਵੇਸ = ਲਿਬਾਸ ਧਾਰਨ ਕਰਹਿ = ਕਰਦਾ ਹੈਂ, ਸੰਬੰਧੀਆਂ ਦੇ ਮੋਹ = ਸਨੇਹ ਕਰਕੇ ਤੂੰ ਰਾਤ ਦਿਨੇ ਪਾਪ ਕਰਮ ਮਹਿ = ਵਿਚ ਗਲਤੁ = ਗ਼ਲਤਾਨ ਹੋ ਗਿਆ ਹੈਂ **ਵਾ:** ਪਰਿਵਾਰ ਦੇ ਪਾਲਣ ਦੇ ਮੋਹ ਕਰਕੇ ਪਾਪ ਕਰਮਾਂ ਰੂਪੀ ਗਲਤੁ = ਦਲਦਲ ਵਿਚ ਖੁੱਭ ਗਿਆ ਹੈਂ।

## ਇਤ ਉਤ ਮਾਇਆ ਦੇਖਿ ਪਸਾਰੀ; ਮੋਹ ਮਾਇਆ ਕੈ ਮਗਨੁ ਭਇਆ ॥੫॥

ਇਤ = ਇਸ ਲੋਕ ਦੀ ਮਾਇਆ ਤੇ ਉਤ = ਪ੍ਰਲੋਕ ਦੇ ਦਿਬ ਭੋਗਾਂ ਨੂੰ ਦੇਖਿ = ਵੇਖ ਕੇ **ਵਾ:** ਇਤ ਉਤ = ਇੱਧਰ ਉੱਧਰ ਮਾਇਆ ਨੂੰ ਵੇਖ ਕੇ ਪਸਾਰੀ = ਪਨਸਾਰੀ (ਸੌਦਾ ਲੈਣ ਦੇਣ ਵਾਲਾ ਵਪਾਰੀ) ਬਣਿਆ ਫਿਰਦਾ ਹੈਂ **ਵਾ:** ਇੱਧਰ ਉੱਧਰ ਮਾਇਆ ਪਸਾਰੀ = ਫੈਲੀ ਹੋਈ ਵੇਖ ਕੇ ਤੂੰ ਮਾਇਆ ਕੈ = ਦੇ ਮੋਹ = ਸਨੇਹ ਵਿਚ ਮਗਨੁ = ਮਸਤਾਨਾ ਭਇਆ = ਹੋਇਆ ਫਿਰਦਾ ਹੈਂ ॥੫॥

## ਕਰਹਿ ਬਿਕਾਰ, ਵਿਥਾਰ ਘਨੇਰੇ; ਸੁਰਤਿ ਸਬਦ ਬਿਨੁ, ਭਰਮਿ ਪਇਆ ॥

ਹੇ ਜੀਵ ! ਤੂੰ ਘਨੇਰੇ = ਅਨੇਕ ਪ੍ਰਕਾਰ ਦੇ ਵਿਥਾਰ = ਵਿਸਤਾਰਾਂ ਨੂੰ ਬਿਕਾਰ = ਮੰਦ ਕਰਮ ਭੋਗਣ ਵਾਸਤੇ ਖਿਲਾਰਨਾ ਕਰਹਿ = ਕਰਦਾ ਹੈਂ, ਭਾਵ ਜਤਨ ਕਰਦਾ ਹੈਂ, ਗੁਰ ਸਬਦ = ਉਪਦੇਸ਼ ਵਿਚ ਸੁਰਤਿ = ਸੁਰਤੀ ਲਾਉਣ ਤੋਂ ਬਿਨੁ = ਬਗ਼ੈਰ ਭਰਮ ਵਿਚ ਪੈ ਗਿਆ ਹੈਂ **ਵਾ:** ਗੁਰਾਂ ਦੁਆਰਾ ਸਬਦ = ਬ੍ਰਹਮ ਦੀ ਸੁਰਤਿ = ਗਿਆਤ ਕੀਤੇ ਤੋਂ ਬਗ਼ੈਰ ਭਰਮ ਰੂਪ ਸੰਸਾਰ ਦੇ ਚੱਕਰਾਂ ਵਿਚ ਪੈ ਗਿਆ ਹੈਂ।

## ਹਉਮੈ ਰੋਗੁ, ਮਹਾ ਦੁਖੁ ਲਾਗਾ; ਗੁਰਮਤਿ ਲੇਵਹੁ ਰੋਗੁ ਗਇਆ ॥੬॥

ਜੋ ਤੇਰੇ ਅੰਦਰ ਦੇਹ ਦੀ ਹਉਮੈ = ਹੰਗਤਾ ਦਾ ਰੋਗ ਹੈ, ਇਹ ਤੈਨੂੰ ਮਹਾ = ਬੜਾ ਭਾਰੀ ਜੰਮਣ ਮਰਣ ਦਾ ਦੁਖ ਲਾਗਾ = ਲੱਗਿਆ ਹੋਇਆ ਹੈ, ਜੇਕਰ ਤੂੰ ਗੁਰਮਤਿ = ਗੁਰ ਸਿੱਖਿਆ ਨੂੰ ਰਿਦੇ ਵਿਚ ਧਾਰ ਲੇਵਹੁ = ਲੈਣਾ ਕਰੇਂ ਤਾਂ ਤੂੰ ਆਪਣੇ ਅੰਦਰੋਂ ਇਹ ਹੰਗਤਾ ਰੂਪੀ ਰੋਗ ਚਲਿਆ ਗਿਆ ਹੀ ਸਮਝ, ਭਾਵ ਤੇਰੇ ਅੰਦਰੋਂ ਹੰਗਤਾ ਰੂਪੀ ਰੋਗ ਨਾਸ਼ ਹੋ ਜਾਵੇਗਾ ॥੬॥

## ਸੁਖ ਸੰਪਤਿ ਕਉ, ਆਵਤ ਦੇਖੈ; ਸਾਕਤ ਮਨਿ ਅਭਿਮਾਨੁ ਭਇਆ ॥

ਸੁਖਾਂ ਤੇ ਸੰਪਤਿ = ਵਿਭੂਤੀ (ਧਨ ਦੌਲਤ) **ਵਾ:** ਬਹੁਤੀ ਸੰਪਤਿ = ਵਿਭੂਤੀ ਦੇ ਸੁਖ ਕਉ = ਨੂੰ ਆਵਤ = ਆਉਂਦਾ ਦੇਖੈ = ਵੇਖ ਕੇ ਸਾਕਤ = ਕਠੋਰ ਹਿਰਦੇ ਵਾਲੇ ਪੁਰਖ ਦਾ ਮਨਿ = ਚਿੱਤ ਅਭਿਮਾਨ = ਹੰਕਾਰ ਦੇ ਸਹਿਤ ਭਇਆ = ਹੋ ਜਾਂਦਾ ਹੈ।

## ਜਿਸ ਕਾ ਇਹੁ ਤਨੁ ਧਨੁ, ਸੋ ਫਿਰਿ ਲੇਵੈ; ਅੰਤਰਿ ਸਹਸਾ ਦੂਖੁ ਪਇਆ ॥੭॥

ਜਿਸ ਵਾਹਿਗੁਰੂ ਕਾ = ਦਾ ਇਹ ਤਨੁ = ਸਰੀਰ ਤੇ ਧਨ ਦਿੱਤਾ ਹੋਇਆ ਹੈ, ਜੇਕਰ ਸੋ = ਉਹ ਪਰਮੇਸ਼ਰ ਫਿਰਿ = ਮੁੜ ਖੋਹ ਲੇਵੈ = ਲੈਣਾ ਕਰੇ ਤਾਂ ਜੀਵ ਦੇ ਰਿਦੇ ਅੰਤਰਿ = ਵਿਚ ਸਹਸਾ = ਸੰਸਾ ਤੇ ਦੂਖੁ = ਦੁੱਖ **ਵਾ:** ਦੁਖਦਾਈ ਸੰਸਾ ਪਇਆ = ਪਿਆ ਰਹਿੰਦਾ ਹੈ ॥੭॥

## ਅੰਤਿ ਕਾਲਿ, ਕਿਛੁ ਸਾਥਿ ਨ ਚਾਲੈ; ਜੋ ਦੀਸੈ, ਸਭੁ ਤਿਸਹਿ ਮਇਆ ॥

ਅੰਤਿ = ਅਖ਼ੀਰ ਦੇ ਕਾਲਿ = ਸਮੇਂ **ਵਾ:** ਪ੍ਰਾਣਾਂ ਦੇ ਵਿਜੋਗ ਕਾਲ ਵਿਚ ਜੀਵ ਦੇ ਸਾਥਿ = ਨਾਲ ਕਿਛੁ = ਕੋਈ ਵੀ ਪਦਾਰਥ ਜਾਂ ਸੰਬੰਧੀ ਨ = ਨਹੀਂ ਚਾਲੈ = ਚੱਲਦਾ, ਜੋ = ਜਿਹੜਾ ਕੁਝ ਵੀ ਦੀਸੈ = ਦਿਸ ਰਿਹਾ ਹੈ, ਉਹ ਸਭੁ = ਸਾਰਾ ਕੁਝ ਤਿਸਹਿ = ਉਸ ਵਾਹਿਗੁਰੂ ਦੀ ਮਇਆ = ਕਿਰਪਾ, ਮੇਹਰਬਾਨੀ ਹੈ **ਵਾ:** ਸਭੁ = ਸਾਰਾ ਉਸੇ ਵਾਹਿਗੁਰੂ ਦੀ ਮਇਆ = ਮਾਇਆ ਦਾ ਪਸਾਰਾ ਹੈ।

## ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ; ਹਰਿ ਨਾਮੁ ਰਿਦੈ, ਲੈ ਪਾਰਿ ਪਇਆ ॥੮॥

ਸੋ = ਉਹ ਪ੍ਰਭੁ = ਪਰਮੇਸ਼ਰ ਸਾਰਿਆਂ ਦਾ ਆਦਿ = ਮੁੱਢ ਰੂਪ ਹੈ, ਪੁਰਖੁ = ਪੂਰਨ ਹੈ, ਅਪਰੰਪਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ **ਵਾ:** (ਅਪਰੰ + ਪਰ) ਅਪਰੰ = ਪ੍ਰਕਿਰਤੀ ਉਰੇ ਹੈ, ਉਹ ਪ੍ਰਕਿਰਤੀ ਤੋਂ ਪਰੇ ਹੈ, ਜਿਸ ਗੁਰਮੁਖ ਜਨ ਨੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਰਿਦੈ = ਚਿੱਤ ਵਿਚ ਧਾਰਨ ਕਰ ਲਿਆ ਹੈ, ਉਹ ਨਾਮ ਦਾ ਆਸਰਾ ਲੈ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਪਇਆ = ਪੈ ਗਿਆ ਹੈ ॥੮॥

## ਮੂਏ ਕਉ ਰੋਵਹਿ ਕਿਸਹਿ ਸੁਣਾਵਹਿ; ਭੈ ਸਾਗਰ, ਅਸਰਾਲਿ ਪਇਆ ॥

ਜੋ ਪੁਰਖ ਮੂਏ = ਮਰੇ ਹੋਏ ਪ੍ਰਾਣੀ ਕਉ = ਨੂੰ ਰੋਵਹਿ = ਰੋਂਦੇ ਹਨ, ਉਹ ਕਿਸਹਿ = ਕਿਸਨੂੰ ਸੁਣਾਵਹਿ = ਸੁਣਾਉਂਦੇ ਹਨ ਕਿਉਂਕਿ ਜਿਸ ਨੂੰ ਰੋਂਦੇ ਹਨ, ਉਹ ਤਾਂ ਮਾਇਆ ਦੇ ਮੋਹ ਦਾ ਮਾਰਿਆ ਹੋਇਆ ਭੈ = ਭੈਦਾਇਕ ਸੰਸਾਰ ਸਾਗਰ = ਸਮੁੰਦ੍ਰ ਵਿਚ ਅਸਰਾਲਿ = ਬੇਸੰਭਾਲ ਹੋ ਕੇ ਡਿੱਗ ਪਿਆ ਹੈ **ਵਾ:** ਭੈਦਾਇਕ ਅਸਰਾਲਿ = ਭਿਆਨਕ ਸੰਸਾਰ-ਸਮੁੰਦ੍ਰ ਵਿਚ ਡਿੱਗ ਪਿਆ ਹੈ **ਵਾ:** ਅਸਰਾਲਿ ਆਦਿ ਜੂਨਾਂ ਵਿਚ ਪੈ ਗਿਆ ਹੈ।

## ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ; ਸਾਕਤੁ ਜੰਜਾਲਿ ਪਰਾਲਿ ਪਇਆ ॥੯॥

ਹੇ ਸਾਕਤੁ = ਕਠੋਰ ਚਿੱਤ ਵਾਲੇ ਪੁਰਖਾ ! ਮਾਇਆ, ਕੱਚੇ ਗ੍ਰਿਹ = ਘਰ, ਮੰਦਰੁ = ਪੱਕੇ ਮਕਾਨ ਅਤੇ ਕੁਟੰਬੁ = ਇਸਤ੍ਰੀ ਤੋਂ ਵਧਿਆ ਪਰਿਵਾਰ ਦੇਖਿ = ਵੇਖ ਕੇ ਤੂੰ ਪਰਾਲਿ = ਪਰਾਲੀ ਵਤ ਫੋਕੇ ਜੰਜਾਲਿ = ਬੰਧਨਾਂ ਵਿਚ ਪਇਆ = ਪੈ ਗਿਆ ਹੈਂ **ਵਾ:** ਪਰਾਲਿ = ਖ਼ਾਲੀ, ਫੋਕੇ ਬੰਧਨਾਂ ਵਿਚ ਪੈ ਗਿਆ ਹੈਂ ॥੯॥

[ਅੰਗ ੯੦੭]

## ਜਾ ਆਏ, ਤਾ ਤਿਨਹਿ ਪਠਾਏ; ਚਾਲੇ ਤਿਨੈ ਬੁਲਾਇ ਲਇਆ ॥

ਹੇ ਸਾਕਤ ਪੁਰਖ ! ਜਾ = ਜਦ ਅਸੀਂ ਜੀਵਾਂ ਨੇ ਜਗਤ ਵਿਚ ਆਏ = ਆਉਣਾ ਕੀਤਾ ਸੀ, ਤਾ = ਤਦ ਤਿਨਹਿ = ਉਸ ਵਾਹਿਗੁਰੂ ਨੇ ਸਾਨੂੰ ਪਠਾਏ = ਭੇਜਿਆ ਸੀ ਤਾਂ ਆਏ ਸੀ, ਜਦ ਤਿਨੈ = ਉਸ ਵਾਹਿਗੁਰੂ ਨੇ ਪ੍ਰਾਲਬਧ ਮੁੱਕੀ ਤੋਂ ਬੁਲਾਇ = ਬੁਲਾ ਲਿਆ, ਤਦ ਜਗਤ ਤੋਂ ਕੂਚ ਕਰਕੇ ਚਾਲੇ = ਚਲੇ ਜਾਵਾਂਗੇ **ਵਾ:** ਸੰਸਾਰ ਤੋਂ ਚਾਲੇ ਪਾ ਦੇਵੇਂਗਾ।

## ਜੋ ਕਿਛੁ ਕਰਣਾ, ਸੋ ਕਰਿ ਰਹਿਆ; ਬਖਸਣਹਾਰੈ ਬਖਸਿ ਲਇਆ ॥੧੦॥

ਜੋ = ਜਿਹੜਾ ਕਿਛੁ = ਕੁਝ ਵਾਹਿਗੁਰੂ ਨੇ ਕਰਨਾ ਹੈ, ਸੋ = ਉਹੋ ਆਪਣੇ ਆਪ ਸੁਤੇ-ਸਿੱਧ ਕਰ ਰਿਹਾ ਹੈ, ਬਖਸਣਹਾਰੈ = ਬਖ਼ਸ਼ਣ ਵਾਲੇ ਪਰਮੇਸ਼ਰ **ਵਾ:** ਗੁਰਾਂ ਨੇ ਨਾਮ ਦੀ ਦਾਤ ਦੇ ਕੇ ਆਪ ਹੀ ਆਪਣੇ ਦਾਸਾਂ ਨੂੰ ਬਖ਼ਸ਼ ਲਇਆ = ਲੈਣਾ ਕੀਤਾ ਹੈ ॥੧੦॥

## ਜਿਨਿ ਏਹੁ ਚਾਖਿਆ ਰਾਮ ਰਸਾਇਣੁ; ਤਿਨ ਕੀ ਸੰਗਤਿ ਖੋਜੁ ਭਇਆ ॥

ਜਿਨਿ = ਜਿਨ੍ਹਾਂ ਨੇ ਇਹ ਰਸਾਇਣੁ (ਰਸ + ਆਇਣੁ) ਰਸ = ਰਸਾਂ ਦੇ ਆਇਣੁ = ਘਰ ਰਾਮ = ਪਰਮੇਸ਼ਰ ਦੇ ਨਾਮ ਰਸ ਨੂੰ ਚਾਖਿਆ = ਚੱਖਿਆ, ਧਾਰਨ ਕੀਤਾ ਹੈ, ਤਿਨ = ਉਨ੍ਹਾਂ ਕੀ = ਦੀ ਸੰਗਤ ਦੁਆਰਾ ਗਿਆਨ ਦੀ ਖੋਜੁ = ਢੂੰਢ ਵਾਲਾ ਰਸਤਾ ਪ੍ਰਾਪਤ ਭਇਆ = ਹੋਇਆ ਹੈ **ਵਾ:** ਉਨ੍ਹਾਂ ਦੀ ਸੰਗਤ ਦੁਆਰਾ ਸਰੂਪ ਦੀ ਪ੍ਰਾਪਤੀ ਵਾਲਾ ਗਿਆਨ ਰੂਪੀ ਖੋਜੁ = ਰਸਤਾ ਪ੍ਰਾਪਤ ਹੋਇਆ ਹੈ।

## ਰਿਧਿ, ਸਿਧਿ, ਬੁਧਿ ਗਿਆਨੁ, ਗੁਰੂ ਤੇ ਪਾਇਆ;<br>ਮੁਕਤਿ ਪਦਾਰਥੁ ਸਰਣਿ ਪਇਆ ॥੧੧॥

ਰਿਧਿ ਸਿਧਿ = ਰਿੱਧੀਆਂ ਸਿੱਧੀਆਂ, ਆਤਮ ਵਿਸ਼ੈਣੀ ਬੁਧਿ = ਮਤ ਤੇ ਅਪ੍ਰੋਖ ਗਿਆਨ ਇਹ ਸਭ ਕੁਝ ਪੂਰੇ ਗੁਰੂ = ਸਤਿਗੁਰੂ ਤੇ = ਤੋਂ ਪਾਇਆ = ਪ੍ਰਾਪਤ ਕੀਤਾ ਹੈ, ਇਸੇ ਕਰਕੇ ਮੁਕਤਿ = ਮੁਕਤੀ ਰੂਪ ਆਦਿ ਪਦਾਰਥ ਉਸ ਦੀ ਸਰਣਿ = ਓਟ ਵਿਚ ਆ ਕੇ ਪਇਆ = ਪ੍ਰਾਪਤ ਹੁੰਦਾ ਹੈ **ਵਾ:** ਜਿਹੜਾ ਗੁਰੂ ਦੀ ਸ਼ਰਨ ਪਿਆ ਹੈ, ਉਸ ਨੂੰ ਗੁਰਾਂ ਨੇ ਮੁਕਤ ਪਦਾਰਥ, ਪ੍ਰੇਮ ਪਦਾਰਥ ਆਦਿ ਬਖ਼ਸ਼ ਦਿੱਤੇ ਹਨ ॥੧੧॥

## ਦੁਖੁ ਸੁਖੁ, ਗੁਰਮੁਖਿ ਸਮ ਕਰਿ ਜਾਣਾ; ਹਰਖ ਸੋਗ ਤੇ ਬਿਰਕਤੁ ਭਇਆ ॥

ਦੁਖ ਤੇ ਸੁਖ ਨੂੰ ਜਿਸ ਗੁਰਮੁਖ ਜਨ ਨੇ ਸਮਕਰਿ = ਇਕ ਸਮਾਨ ਕਰਕੇ ਜਾਣਾ = ਜਾਨਣਾ ਕੀਤਾ ਹੈ, ਉਹ ਹਰਖ = ਖ਼ੁਸ਼ੀ ਸੋਗ = ਗ਼ਮੀ ਤੇ = ਤੋਂ ਬਿਰਕਤੁ = ਅਸੰਗ ਭਇਆ = ਹੋ ਗਿਆ ਹੈ।

## ਆਪੁ ਮਾਰਿ ਗੁਰਮੁਖਿ ਹਰਿ ਪਾਏ; ਨਾਨਕ ਸਹਜਿ ਸਮਾਇ ਲਇਆ ॥੧੨॥੭॥

ਜਿਸ ਗੁਰਮੁਖ ਜਨ ਨੇ ਗੁਰਾਂ ਦੁਆਰਾ ਆਪਣੇ ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਮਾਰਿ = ਨਵਿਰਤ ਕਰਕੇ ਹਰਿ = ਪਰਮੇਸ਼ਰ ਨੂੰ ਪਾਏ = ਪ੍ਰਾਪਤ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨੂੰ ਸਹਜਿ = ਸੁਤੇ-ਸਿੱਧ ਹੀ ਪਰਮੇਸ਼ਰ ਨੇ ਆਪਣੇ ਸਰੂਪ ਵਿਚ ਸਮਾਇ = ਸਮਾਅ, ਲੀਨ ਕਰ ਲਿਆ ਹੈ ॥੧੨॥੭॥

## ਰਾਮਕਲੀ ਦਖਣੀ ਮਹਲਾ ੧ ॥

ਰਾਮਕਲੀ ਰਾਗ ਦੇ ਅੰਦਰ ਦੱਖਣੀ ਜਾਤੀ ਵਿਚ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਸਿੱਧਾਂ ਨਾਲ ਚਰਚਾ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

## ਜਤੁ ਸਤੁ ਸੰਜਮੁ, ਸਾਚੁ ਦ੍ਰਿੜਾਇਆ; ਸਾਚ ਸਬਦਿ ਰਸਿ ਲੀਣਾ ॥੧॥

ਹੇ ਭਾਈ! ਮੇਰੇ ਗੁਰੂ ਅਕਾਲ ਪੁਰਖ ਨੇ ਮੈਨੂੰ ਜਤੁ = ਜਤੀ ਰਹਿਣਾ, ਸਤੁ = ਸੱਚ ਬੋਲਣਾ, ਤੇ ਸੰਜਮੁ = ਇੰਦ੍ਰੀਆਂ ਦਾ ਦਮਨ ਕਰਨਾ ਅਤੇ ਸਾਚੁ = ਸੱਚਾ ਨਾਮ ਦ੍ਰਿੜਾਇਆ = ਪ੍ਰਪੱਕ ਕਰਵਾਇਆ ਹੈ **ਵਾ:** ਮੇਰੇ ਜਤ, ਸਤ, ਸੰਜਮ ਆਦਿ ਸਾਧਨ ਤਾਂ ਹੀ ਸਫਲੇ ਹੋਏ ਹਨ, ਜਦ ਸਤਿਗੁਰੂ ਅਕਾਲ ਪੁਰਖ ਨੇ ਸੱਚਾ

ਨਾਮ ਦ੍ਰਿੜ ਕਰਵਾਇਆ **ਵਾ:** ਜੋ ਗੁਰੂ ਅਕਾਲ ਪੁਰਖ ਜਤ, ਸਤ, ਸੰਜਮ ਆਦਿ ਸਾਧਨਾ ਦੇ ਸੰਜੁਗਤ ਹੈ, ਉਸ ਨੇ ਮੈਨੂੰ ਸੱਚਾ ਨਾਮ ਦ੍ਰਿੜ੍ਹ ਕਰਵਾਇਆ ਹੈ ਅਤੇ ਸਾਚ = ਸੱਚੇ ਗੁਰੂ ਅਕਾਲ ਪੁਰਖ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਮੇਰਾ ਮਨ ਉਸ ਦੀ ਪ੍ਰਾਪਤੀ ਵਾਲੇ ਰਸਿ = ਪ੍ਰੇਮ ਵਿਚ ਲੀਣਾ = ਲੀਨ ਹੋਇਆ ਹੈ ॥੧॥

## ਮੇਰਾ ਗੁਰੁ ਦਇਆਲੁ; ਸਦਾ ਰੰਗਿ ਲੀਣਾ ॥

ਮੇਰਾ ਗੁਰੂ ਅਕਾਲ ਪੁਰਖ **ਵਾ:** ਗੁਰੁ = ਚੇਤਨ ਸਰੂਪ ਪਰਮੇਸ਼ਰ ਸਦਾ ਦਇਆਲੁ = ਦਇਆ ਦਾ ਘਰ ਹੈ ਅਤੇ ਸਦਾ = ਹਮੇਸ਼ਾਂ ਹੀ ਰੰਗਿ = ਅਨੰਦ ਸਰੂਪ **ਵਾ:** ਆਤਮਿਕ ਅਨੰਦ ਵਿਚ ਲੀਣਾ = ਲੀਨ ਰਹਿੰਦਾ ਹੈ।

## ਅਹਿਨਿਸਿ ਰਹੈ, ਏਕ ਲਿਵ ਲਾਗੀ; ਸਾਚੇ ਦੇਖਿ ਪਤੀਣਾ ॥੧॥ਰਹਾਉ॥

ਗੁਰਾਂ ਦੇ ਨਾਲ ਮੇਰੀ ਅਹਿਨਿਸਿ = ਰਾਤ ਦਿਨ ਏਕ = ਇਕ ਰਸ ਅਖੰਡਾਕਾਰ ਬਿਰਤੀ ਹੋ ਕੇ ਉਸ ਵਿਚ ਲਿਵ = ਬਿਰਤੀ ਲਾਗੀ = ਲੱਗੀ ਰਹਿੰਦੀ ਹੈ ਅਤੇ ਉਸ ਸਾਚੇ = ਸੱਚੇ ਨੂੰ ਦੇਖਿ = ਵੇਖ ਕੇ ਮੇਰਾ ਚਿੱਤ ਪਤੀਣਾ = ਪਤੀਜ ਗਿਆ ਹੈ, ਭਾਵ ਭਰੋਸੇ ਵਾਲਾ ਹੋ ਗਿਆ ਹੈ ॥੧॥ਰਹਾਉ॥

## ਰਹੈ ਗਗਨ ਪੁਰਿ, ਦ੍ਰਿਸਟਿ ਸਮੈਸਰਿ; ਅਨਹਤ ਸਬਦਿ ਰੰਗੀਣਾ ॥੨॥

('ਸਮੈ-ਸਰਿ' ਬੋਲੋ, ਪਾਠ ਇਕੱਠਾ ਹੈ)

ਜੋ ਪੁਰਿ = ਪੂਰਨ ਗੁਰੂ ਗਗਨ = ਦਸਵੇਂ ਦੁਆਰ ਵਿਚ ਰਹੈ = ਰਹਿੰਦਾ ਹੈ, ਜਿਸ ਦੀ ਦ੍ਰਿਸਟਿ = ਨਦਰ ਸਮੈਸਰਿ = ਇੱਕੋ ਜਿਹੀ ਹੈ, ਭਾਵ ਉਹ ਸਾਰਿਆਂ ਵਿਚ ਇੱਕੋ ਜੋਤ ਨੂੰ ਵੇਖਦਾ ਹੈ ਅਤੇ ਉਸ ਦਾ ਅਨਹਤ = ਨਾਸ਼ ਤੋਂ ਰਹਿਤ **ਵਾ:** ਇਕ ਰਸ ਸ਼ਬਦ ਵਿਚ ਮਨ ਰੰਗੀਣਾ = ਰੰਗਿਆ, ਰੱਤਿਆ ਰਹਿੰਦਾ ਹੈ।

**ਅਥਵਾ** ਜਿਨ੍ਹਾਂ ਗੁਰਾਂ ਦੇ ਅਨਹਤ = ਨਾਸ ਤੋਂ ਰਹਿਤ ਸਬਦਿ = ਉਪਦੇਸ਼ ਵਿਚ ਚਿੱਤ ਰੰਗੀਣਾ = ਰੰਗਿਆ ਗਿਆ ਹੈ, ਉਨ੍ਹਾਂ ਦੀ ਦ੍ਰਿਸਟਿ = ਦ੍ਰਿਸ਼ਟੀ ਸਮੈਸਰਿ = ਇੱਕੋ ਸਮਾਨ ਹੈ, ਉਹ ਪੁਰਿ = ਪੂਰਨ ਗਗਨ = ਚਿਦਾਕਾਸ਼ ਬ੍ਰਹਮ ਵਿਚ ਅਭੇਦ ਹੋ ਕੇ ਰਹਿੰਦਾ ਹੈ ॥੨॥

## ਸਤੁ ਬੰਧਿ ਕੁਪੀਨ, ਭਰਿਪੁਰਿ ਲੀਣਾ; ਜਿਹਵਾ ਰੰਗਿ ਰਸੀਣਾ ॥੩॥

ਹੇ ਭਾਈ! ਮੇਰੇ ਗੁਰੂ ਨੇ **ਵਾ:** ਮੈਂ ਸਤੁ = ਸੱਚ ਬੋਲਣ ਰੂਪ **ਵਾ:** ਸੱਚ ਸਰੂਪ ਦੀ ਪ੍ਰਾਪਤੀ ਰੂਪ ਕੁਪੀਨ = ਲੰਗੋਟੀ ਬੰਧਿ = ਬੰਨ੍ਹਣਾ ਕੀਤੀ ਹੈ ਅਤੇ ਚਿੱਤ ਦੀ ਬਿਰਤੀ ਭਰਿਪੁਰਿ = ਵਿਆਪਕ ਪਰਮੇਸ਼ਰ ਵਿਚ ਲੀਣਾ = ਲੀਨ ਰਹਿੰਦੀ ਹੈ **ਵਾ:** ਜੋ ਸਤੁ = ਸੱਚ ਸਰੂਪ ਭਰਿਪੁਰਿ = ਵਿਆਪਕ ਪਰਮੇਸ਼ਰ ਨੂੰ ਸਾਰਿਆਂ ਥਾਵਾਂ ਵਿਚ ਲੀਣਾ = ਲੀਨ ਜਾਣਿਆ ਹੋਇਆ ਹੈ, ਇਹੋ ਹੀ ਲੰਗੋਟੀ ਬੰਨ੍ਹੀ ਹੋਈ ਹੈ ਅਤੇ ਜਿਹਵਾ = ਜ਼ੁਬਾਨ ਕਰਕੇ ਵੀ ਮੇਰਾ ਚਿੱਤ ਉਸ ਦੇ ਰੰਗਿ = ਪ੍ਰੇਮ ਵਿਚ ਰਸੀਣਾ = ਰੰਗਿਆ ਹੋਇਆ ਹੈ **ਵਾ:** ਰਸਨਾ ਵੀ ਉਸ ਦੇ ਰੰਗਿ = ਅਨੰਦ ਵਿਚ ਰਸੀਣਾ = ਰਸਾਈ ਹੋਈ ਹੈ ॥੩॥

## ਮਿਲੈ ਗੁਰ ਸਾਚੇ, ਜਿਨਿ ਰਚੁ ਰਾਚੇ; ਕਿਰਤੁ ਵੀਚਾਰਿ ਪਤੀਣਾ ॥੪॥

ਮੈਨੂੰ ਉਹ ਸਾਚੇ = ਸਤ ਸਰੂਪ ਗੁਰੂ ਅਕਾਲ ਪੁਰਖ ਜੀ ਮਿਲੈ = ਪ੍ਰਾਪਤ ਹੋਏ ਹਨ, ਜਿਨਿ = ਜਿਸ ਗੁਰੂ ਨੇ ਸੂਖਮ ਤੱਤ ਰਚ ਕੇ ਸੂਖਮ ਸਰੀਰ, ਸਥੂਲ ਤੱਤ ਰਚ ਕੇ ਸਥੂਲ ਸਰੀਰ ਰਾਚੇ = ਰਚਨਾ ਕੀਤੇ ਹਨ **ਵਾ:** ਜਿਸ ਗੁਰੂ ਪਰਮੇਸ਼ਰ ਨੇ ਪੰਜਾਂ ਤੱਤਾਂ ਦੁਆਰਾ ਸੰਸਾਰਕ ਰਚਨਾ ਨੂੰ ਰਚਨਾ ਕੀਤਾ ਹੈ, ਗੁਰੂ ਪਰਮੇਸ਼ਰ ਦੇ ਉਤਪਤੀ ਪਾਲਣਾ ਆਦਿ ਕਿਰਤੁ = ਕਰਤੱਬਾਂ ਨੂੰ ਵੀਚਾਰ ਕੇ ਮੇਰਾ ਚਿੱਤ ਗੁਰੂ ਉੱਤੇ ਪਤੀਣਾ = ਪਤੀਜ ਗਿਆ ਹੈ, ਭਾਵ ਭਰੋਸੇ ਵਾਲਾ ਹੋ ਗਿਆ ਹੈ **ਵਾ:** ਆਪਣੇ ਕਿਰਤੁ = ਕਰਮਾਂ ਉੱਤੇ ਵੀਚਾਰ ਕਰਕੇ ਪਤੀਜ ਗਿਆ ਹਾਂ

ਕਿ ਦੁਖ ਸੁਖ ਕਰਮਾਂ ਅਨੁਸਾਰ ਹੀ ਪ੍ਰਾਪਤ ਹੋਣਾ ਹੈ **ਵਾ:** ਇਸ ਤਰ੍ਹਾਂ ਵੀਚਾਰ ਕਰਕੇ ਪਰਮੇਸ਼ਰ ਉੱਤੇ ਪਤੀਜਣਾ ਕੀਤਾ ਹੈ ਕਿ ਮੇਰੇ ਕੀਤੇ ਕਰਮਾਂ ਅਨੁਸਾਰ ਮੈਨੂੰ ਦੁਖ ਸੁਖ ਦਿੰਦਾ ਹੈ।

**ਅਥਵਾ** ਜਿਨ੍ਹਾਂ ਨੂੰ ਸੱਚਾ ਗੁਰੂ ਪ੍ਰਾਪਤ ਹੁੰਦਾ ਹੈ ਅਤੇ ਜਿਨ੍ਹਾਂ ਨੇ ਗੁਰਾਂ ਦੁਆਰਾ ਪਰਮੇਸ਼ਰ ਦੇ ਪ੍ਰੇਮ ਰਚੁ = ਰੰਗ ਵਿਚ ਰਚਨਾ ਕੀਤਾ ਹੈ, ਉਹ ਹੋਰਨਾਂ ਨੂੰ ਵੀ ਪ੍ਰੇਮ ਰੰਗ ਵਿਚ ਰਚਾਈ ਜਾਂਦੇ ਹਨ, ਭਾਵ ਪਰਮੇਸ਼ਰ ਵਿਚ ਲੀਨ ਕਰੀ ਜਾਂਦੇ ਹਨ **ਵਾ:** ਪਰਮੇਸ਼ਰ ਸਭਨਾਂ ਦੀ ਕਿਰਤੁ = ਕਰਨੀ ਅਨੁਸਾਰ ਵੀਚਾਰ ਕਰਦਾ ਹੈ, ਜਿਸ ਦਾ ਮਨ ਉਸ ਉੱਤੇ ਪਤੀਜ ਜਾਂਦਾ ਹੈ, ਉਹ ਨਿਹਾਲ ਹੋ ਜਾਂਦਾ ਹੈ **ਵਾ:** ਜੋ ਕਿਰਤੁ = ਕੀਰਤਨ ਭਗਤੀ ਕਰਦੇ ਹਨ, ਉਸ ਦਾ ਚਿੱਤ ਸਰੂਪ ਦੀ ਵੀਚਾਰ ਉੱਤੇ ਪਤੀਜ ਗਿਆ ਹੈ॥੪॥

## ਏਕ ਮਹਿ ਸਰਬ, ਸਰਬ ਮਹਿ ਏਕਾ; ਏਹ ਸਤਿਗੁਰਿ ਦੇਖਿ ਦਿਖਾਈ ॥੫॥

ਏਕ = ਇਕ ਅਦ੍ਵੈਤ ਰੂਪ ਬ੍ਰਹਮ ਮਹਿ = ਵਿਚ ਸਰਬ = ਸਾਰਾ ਸੰਸਾਰ ਹੈ, ਭਾਵ ਸੰਸਾਰ ਪਰਮੇਸ਼ਰ ਦਾ ਅਧਿਅਸਤ ਰੂਪ ਹੈ ਅਤੇ ਸਰਬ = ਸਾਰੇ ਅਧਿਅਸਤ ਰੂਪ ਸੰਸਾਰ ਮਹਿ = ਵਿਚ ਏਕਾ = ਇੱਕੋ ਬ੍ਰਹਮ ਅਧਿਸ਼ਠਾਨ ਸਰੂਪ ਹੈ **ਵਾ:** ਜਿਤਨਾ ਸਾਰਾ ਸੰਸਾਰ ਇਕ ਦੇ ਵਿੱਚੋਂ ਹੀ ਪੈਦਾ ਹੋਇਆ ਹੈ ਅਤੇ ਇੱਕੋ ਅਦ੍ਵੈਤ ਰੂਪ ਪਰਮੇਸ਼ਰ ਹੀ ਸਾਰੇ ਸੰਸਾਰ ਵਿਚ ਪ੍ਰਕਾਸ਼ ਰੂਪ ਹੋ ਰਿਹਾ ਹੈ, ਭਾਵ ਸਾਰਿਆਂ ਵਿਚ ਅਧਿਸ਼ਠਾਨ ਸਰੂਪ ਪਰਮੇਸ਼ਰ ਦੀ ਚੇਤਨ ਸੱਤਾ ਰੂਪ ਜੋਤ ਹੈ, ਇਹ ਦੇਖਿ = ਦ੍ਰਿਸ਼ਟੀ ਸਤਿਗੁਰਿ = ਸੱਚੇ ਗੁਰੂ ਨੇ ਦਿਖਾਈ = ਦਿਖਾਉਣਾ ਕੀਤੀ ਹੈ॥੫॥

## ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ; ਸੋ ਪ੍ਰਭੁ ਲਖਨੁ ਨ ਜਾਈ ॥੬॥

ਜਿਨਿ = ਜਿਸ ਵਾਹਿਗੁਰੂ ਨੇ ਨੌਂ ਖੰਡ, ਮੰਡਲ = ਚਾਰ ਸੌ ਕੋਹਾਂ ਦਾ ਦੇਸ਼ **ਵਾ:** ਮੰਡਲ = ਦੀਪ ਅਤੇ ਬ੍ਰਹਮੰਡਾ = ਸੰਸਾਰ **ਵਾ:** (ਬ੍ਰਹਮ + ਅੰਡਾ) ਬ੍ਰਹਮ = ਵੱਡਾ ਆਂਡੇ ਵਰਗੇ ਆਕਾਰ ਵਾਲਾ ਜਗਤ ਆਦਿ ਰਚਨਾ ਕੀਏ = ਕੀਤੇ ਹਨ, ਸੋ = ਉਹ ਪ੍ਰਭੁ = ਪਰਮੇਸ਼ਰ ਪੂਰਨ ਗੁਰਾਂ ਤੋਂ ਬ.ਗੈਰ ਲਖਨੁ = ਜਾਣਿਆ ਨ = ਨਹੀਂ ਜਾਈ = ਜਾ ਸਕਦਾ॥੬॥

## ਦੀਪਕ ਤੇ ਦੀਪਕੁ ਪਰਗਾਸਿਆ; ਤ੍ਰਿਭਵਣ ਜੋਤਿ ਦਿਖਾਈ ॥੭॥

ਜਿਵੇਂ ਦੀਪਕ = ਦੀਵੇ ਦੀ ਰੋਸ਼ਨੀ ਤੇ = ਤੋਂ ਦੂਸਰਾ ਦੀਪਕੁ = ਦੀਵਾ ਪਰਗਾਸਿਆ = ਪ੍ਰਕਾਸ਼, ਜਗ ਪੈਂਦਾ ਹੈ, ਇਉਂ ਗੁਰੂ ਰੂਪ ਦੀਵੇ ਤੋਂ ਜਗਿਆਸੂ ਰੂਪ ਦੀਵਾ ਪ੍ਰਕਾਸ਼ ਜਾਂਦਾ ਹੈ।

ਭਾਵ ਗੁਰਾਂ ਤੋਂ ਗਿਆਨ ਦੀ ਪ੍ਰਾਪਤੀ ਕਰਕੇ ਜਗਿਆਸੂ ਦੇ ਰਿਦੇ ਵਿਚ ਬ੍ਰਹਮ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ, ਉਸ ਬ੍ਰਹਮ ਗਿਆਨ ਨੇ ਤ੍ਰਿਭਵਣ = ਤਿੰਨੇ ਭਵਨਾਂ ਵਿਚ ਪਰਮੇਸ਼ਰ ਦੀ ਜੋਤਿ ਦਿਖਾਈ = ਦਿਖਾਉਣਾ ਕੀਤੀ ਹੈ **ਵਾ:** ਤਿੰਨੇ ਭਵਨਾਂ ਦਾ ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਅੰਦਰੋਂ ਪ੍ਰਗਟ ਕਰਕੇ ਦਿਖਾ ਦਿੱਤਾ ਹੈ **ਵਾ:** ਮਾਤ ਲੋਕ, ਪਾਤਾਲ ਲੋਕ, ਸਵਰਗ ਲੋਕ ਆਦਿ ਤਿੰਨੇ ਲੋਕਾਂ ਵਿਚ ਜੋਤੀ ਸਰੂਪ ਦਿਖ ਆਇਆ ਹੈ॥੭॥

## ਸਚੈ ਤਖਤਿ, ਸਚ ਮਹਲੀ ਬੈਠੇ; ਨਿਰਭਉ ਤਾੜੀ ਲਾਈ ॥੮॥

ਜਿਨ੍ਹਾਂ ਨੂੰ ਸਚੈ = ਸੱਚਾ ਸਾਧਸੰਗਤ ਰੂਪੀ ਤਖਤਿ = ਸਿੰਘਾਸਨ ਪ੍ਰਾਪਤ ਹੋਇਆ ਹੈ, ਉਹ ਸਚ = ਸੱਚੇ ਦੇ ਸਰੂਪ ਰੂਪੀ ਮਹਲੀ = ਮਹਿਲਾਂ ਵਿਚ ਅੰਤਰਮੁਖ ਬਿਰਤੀ ਕਰਕੇ ਬੈਠੇ = ਇਸਥਿਤ ਹੋਏ ਹਨ **ਵਾ:** ਜਿਹੜੇ ਜਗਿਆਸੂ ਜਨ ਸਚ = ਸੱਚੇ ਸਤਿਸੰਗਤ ਰੂਪੀ ਮਹੱਲ ਵਿਚ ਬੈਠੇ ਹਨ, ਉਨ੍ਹਾਂ ਨੂੰ ਸੱਚਾ ਤੁਰੀਆ ਪਦ ਰੂਪੀ ਸਿੰਘਾਸਨ ਪ੍ਰਾਪਤ ਹੋਇਆ ਹੈ **ਵਾ:** ਸੱਚੇ ਸਤਸੰਗਤ, ਤੁਰੀਆ ਪਦ ਰੂਪੀ ਸਿੰਘਾਸਨ ਉੱਤੇ ਜੋ ਸੱਚੇ

ਮਹਲੀ = ਜਗਿਆਸੂ ਜਨ ਇਸਥਿਤ ਹੋਏ ਹਨ, ਉਨ੍ਹਾਂ ਨੇ ਨਿਰਭਉ = ਡਰ ਤੋਂ ਰਹਿਤ ਸਰੂਪ ਵਿਚ ਤਾੜੀ ਸਮਾਧੀ ਲਾਈ = ਲਾਉਣਾ ਕੀਤੀ ਹੈ **ਵਾ:** ਚਿੱਤ ਦੀ ਤਾੜੀ = ਬਿਰਤੀ ਲਾਈ = ਲਾਉਣਾ ਕੀਤੀ ਹੈ ॥੮॥

## ਮੋਹਿ ਗਇਆ ਬੈਰਾਗੀ ਜੋਗੀ; ਘਟਿ ਘਟਿ ਕਿੰਗੁਰੀ ਵਾਈ ॥੯॥

ਉਸ ਬੈਰਾਗੀ = ਵੈਰਾਗਵਾਨ ਜੋਗੀ ਪੁਰਖ ਦੇ ਅੰਦਰੋਂ ਮੋਹ ਚਲਾ ਗਿਆ ਹੈ, ਜਿਸ ਨੇ ਘਟਿ ਘਟਿ = ਘਟਾਂ ਘਟਾਂ ਵਿਚ ਪਰਮੇਸ਼ਰ ਦੀ ਚੇਤਨ ਸੱਤਾ ਨੂੰ ਰੂਪੀ ਕਿੰਗੁਰੀ = ਕਿੰਗ ਨਿਸਚੇ ਕਰਨ ਰੂਪੀ ਵੱਜਦੀ ਸੁਣੀ ਹੈ **ਵਾ:** ਜਿਸ ਨੇ ਸਜਾਤੀ ਬਿਰਤੀ ਦਾ ਪ੍ਰਵਾਹ ਪਾਉਣ ਰੂਪ ਤੇ ਬਿਜਾਤੀ ਬਿਰਤੀ ਦਾ ਤਿਆਗ ਕਰਨ ਰੂਪ ਕਿੰਗਰੀ ਵਜਾਉਣਾ ਕੀਤੀ ਹੈ **ਵਾ:** ਉਸ ਵੈਰਾਗੀ ਜੋਗੀ ਦੇ ਅੰਦਰੋਂ ਮੋਹ ਚਲਿਆ ਗਿਆ ਹੈ, ਜਿਸ ਨੇ ਘਟਿ = ਹਿਰਦੇ ਵਿਚ ਘਟਿ = ਇਕ ਰਸ ਬਿਰਤੀ ਰੂਪ ਕਿੰਗਰੀ ਵਜਾਈ ਹੈ, ਭਾਵ ਪਰਮੇਸ਼ਰ ਨਾਲ ਲਿਵ ਲਗਾਈ ਹੈ।

**ਅਥਵਾ** ਜੋ ਬੈਰਾਗੀ = ਵੈਰਾਗਵਾਨ ਪੁਰਖ ਪਰਮੇਸ਼ਰ ਨਾਲ ਚਿੱਤ ਦੀ ਲਿਵ ਲਾ ਕੇ ਜੋਗੀ = ਜੁੜਿਆ ਹੋਇਆ ਹੈ, ਉਸ ਨੂੰ ਪਰਮੇਸ਼ਰ ਨੇ ਐਸਾ ਆਪਣੇ ਪ੍ਰੇਮ ਵਿਚ ਮੋਹਿਤ ਕਰ ਲਿਆ ਹੈ ਕਿ ਉਸਨੂੰ ਆਪਣੇ ਸਰੂਪ ਵਿਚ ਲੀਨ ਕਰ ਲਿਆ ਹੈ **ਵਾ:** ਉਹ ਪੁਰਖ ਵੈਰਾਗ ਦੇ ਸਹਿਤ ਪਰਮੇਸ਼ਰ ਨਾਲ ਜੁੜਿਆ ਹੋਇਆ ਹੈ, ਜਿਸ ਨੇ ਆਪਣੇ ਘਟਿ = ਹਿਰਦੇ ਵਿੱਚੋਂ ਜੋ ਦੇਹ ਅਧਿਆਸ ਰੂਪੀ ਕਿੰਗਰੀ ਵੱਜਦੀ ਸੀ, ਉਹ ਘਟਿ = ਘਟਾ ਲਈ ਹੈ **ਵਾ:** ਉਸ ਨੇ ਅੰਤਹਕਰਣ ਦੇ ਅੰਦਰ ਦੇਹ ਅਧਿਆਸ ਰੂਪੀ ਕਿੰਗਰੀ ਘੱਟ ਹੀ ਵਜਾਉਣਾ ਕੀਤੀ ਹੈ ॥੯॥

## ਨਾਨਕ, ਸਰਣਿ ਪ੍ਰਭੂ ਕੀ ਛੂਟੇ; ਸਤਿਗੁਰ ਸਚੁ ਸਖਾਈ ॥੧੦॥੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਪ੍ਰਭੂ = ਪਰਮੇਸ਼ਰ ਕੀ = ਦੀ ਸਰਣਿ = ਓਟ ਵਿਚ ਆਏ ਹਨ, ਉਹ ਛੂਟੇ = ਮੁਕਤ ਰੂਪ ਹੋ ਗਏ ਹਨ, ਕਿਉਂਕਿ ਉਨ੍ਹਾਂ ਦੇ ਸਚੁ = ਸੱਚੇ ਸਤਿਗੁਰੂ ਸਾਹਿਬ ਜੀ ਸਖਾਈ = ਸਹਾਇਕ ਹੋ ਗਏ ਹਨ **ਵਾ:** ਉਨ੍ਹਾਂ ਦੀ ਸੱਚੇ ਸਤਿਗੁਰੂ ਸਾਹਿਬ ਜੀ ਨੇ ਸਖਾਈ = ਪਿਆਰੇ ਮਿੱਤਰ ਦੀ ਨਿਆਈਂ ਸਹਾਇਤਾ ਕੀਤੀ ਹੈ ॥੧੦॥੮॥

## ਰਾਮਕਲੀ ਮਹਲਾ ੧ ॥

ਸਤਿਗੁਰਾਂ ਨੂੰ ਇਕ ਸਿੱਧ ਕਹਿਣ ਲੱਗਾ ਕਿ ਤੁਸੀਂ ਵੀ ਕੋਈ ਮੱਠ ਬਣਾ ਕੇ ਵਿਚ ਬੈਠਿਆ ਕਰੋ ਤੇ ਆਪਣੀ ਪੂਜਾ ਕਰਾਇਆ ਕਰੋ, ਜਿਵੇਂ ਅਸੀਂ ਵੀ ਮਟਾਂ ਵਿਚ ਬੈਠ ਕੇ ਪੂਜਾ ਕਰਵਾਉਂਦੇ ਹਾਂ, ਇਹ ਸੁਣ ਕੇ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ :

## ਅਉ ਹਠਿ ਹਸਤ, ਮੜੀ ਘਰੁ ਛਾਇਆ; ਧਰਣਿ ਗਗਨ, ਕਲ ਧਾਰੀ ॥੧॥

ਜਿਸ ਪਰਮੇਸ਼ਰ ਨੇ ਗਗਨ = ਆਕਾਸ਼ ਤੇ ਧਰਣਿ = ਧਰਤੀ ਵਿਚ ਆਪਣੀ ਕਲ = ਸ਼ਕਤੀ ਧਾਰੀ = ਧਾਰਨਾ ਕੀਤੀ ਹੈ, ਉਸ ਪਰਮੇਸ਼ਰ ਨੇ ਅਉ = ਬਹੁੜੋ ਹਠਿ = ਹਿਰਦੇ ਰੂਪ ਮੜੀ = ਮਟੀਲੀ ਵਿਚ ਆਪਣਾ ਘਰ ਛਾਇਆ = ਬਣਾਇਆ **ਵਾ:** ਛਾਇਆ = ਪੂਰਿਆ ਹੋਇਆ ਹਸਤ = ਹੈ **ਵਾ:** ਜਿਸ ਪਰਮੇਸ਼ਰ ਨੇ ਸੰਸਾਰ ਰੂਪੀ ਘਰ ਬਣਾਇਆ ਹੈ, ਉਸ ਨੇ ਆਪਣੀ ਪ੍ਰਾਪਤੀ ਵਾਸਤੇ ਬਹੁੜੋ ਹਿਰਦੇ ਰੂਪੀ ਮਟੀਲੀ ਬਣਾਉਣਾ ਕੀਤੀ ਹੈ।

**ਅਥਵਾ** ਬਹੁੜੋ ਹਿਰਦੇ ਰੂਪੀ ਮਟੀਲੀ ਉਸ ਪਰਮੇਸ਼ਰ ਨੇ ਆਪਣੀ ਪ੍ਰਾਪਤੀ ਦਾ ਘਰ ਬਣਾਇਆ ਹੋਇਆ ਹੈ, ਜਿਸ ਨੇ ਆਪਣੇ ਗਗਨ = ਹਿਰਦੇ ਤੇ ਬੁੱਧ ਰੂਪ ਧਰਤੀ ਅੰਦਰ ਗੁਰਾਂ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਦੀ ਕਲ = ਜੁਗਤੀ ਧਾਰਨ ਕੀਤੀ ਹੈ **ਵਾ:** ਜਿਸ ਨੇ ਗੁਰਾਂ ਦੁਆਰਾ ਕਲ = ਸ਼ਾਂਤੀ ਦੇਣ ਵਾਲੀ ਨਾਮ ਰੂਪੀ

ਸ਼ਕਤੀ ਧਾਰਨ ਕੀਤੀ ਹੈ, ਉਸ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ **ਵਾ:** ਜੋ ਧਰਤੀ ਦੀ ਨਿਆਈਂ ਖਿਮਾ, ਨਿਮਰਤਾ ਵਾਲਾ ਹੈ, ਉਹ ਕਲਾਧਾਰੀ ਗਗਨ = ਚਿਦਾਕਾਸ਼ ਦਾ ਰੂਪ ਹੀ ਹੋ ਗਿਆ ਹੈ ॥੧॥

## ਗੁਰਮੁਖਿ; ਕੇਤੀ ਸਬਦਿ ਉਧਾਰੀ ਸੰਤਹੁ ॥੧॥ਰਹਾਉ॥

ਹੇ ਸੰਤਹੁ = ਮਹਾਤਮਾ ਜਨੋਂ ! ਗੁਰਮੁਖ ਜਨਾਂ ਨੇ **ਵਾ:** ਮੁਖੀ ਗੁਰਾਂ ਨੇ ਕੇਤੀ = ਕਿਤਨੀ ਹੀ ਸ੍ਰਿਸ਼ਟੀ ਨਾਮ ਬਾਣੀ ਦਾ ਸਬਦਿ = ਉਪਦੇਸ਼ ਦੇ ਕੇ ਉਧਾਰੀ = ਤਾਰੀ, ਮੁਕਤ ਕੀਤੀ ਹੈ ॥੧॥ਰਹਾਉ॥

## ਮਮਤਾ ਮਾਰਿ ਹਉਮੈ ਸੋਖੈ; ਤ੍ਰਿਭਵਣਿ ਜੋਤਿ ਤੁਮਾਰੀ ॥੨॥

ਹੇ ਪਰਮੇਸ਼ਰ ! ਜਿਸ ਨੇ ਪਦਾਰਥਾਂ ਦੀ ਮਮਤਾ = ਮੇਰ ਨੂੰ ਅੰਦਰੋਂ ਮਾਰਿ = ਨਵਿਰਤ ਕਰ ਲਿਆ ਹੈ ਅਤੇ ਦੇਹ ਦੀ ਹਉਮੈ = ਹੰਗਤਾ ਨੂੰ ਸੋਖੈ = ਮੁਕਾ, ਭਾਵ ਨਵਿਰਤ ਕਰ ਲਿਆ ਹੈ, ਉਸ ਨੇ ਤ੍ਰਿਭਵਣਿ = ਤਿੰਨੇ ਲੋਕਾਂ ਵਿਚ ਤੁਮਾਰੀ = ਆਪ ਜੀ ਦੀ ਜੋਤਿ ਨੂੰ ਵੇਖਣਾ ਕੀਤਾ ਹੈ ॥੨॥

## ਮਨਸਾ ਮਾਰਿ ਮਨੈ ਮਹਿ ਰਾਖੈ; ਸਤਿਗੁਰ ਸਬਦਿ ਵੀਚਾਰੀ ॥੩॥

ਉਸ ਨੇ ਆਪਣੇ ਅੰਦਰੋਂ ਮਨਸਾ = ਵਾਸ਼ਨਾ ਨੂੰ ਮਾਰਿ = ਨਵਿਰਤ ਕਰਕੇ **ਵਾ:** ਮਨਸਾ = ਬੁੱਧੀ ਦੇ ਅੰਦਰੋਂ ਪਦਾਰਥਾਂ ਦੀ ਵਾਸ਼ਨਾ ਨੂੰ ਨਵਿਰਤ ਕਰਕੇ ਮਨੈ = ਮਨ ਮਹਿ = ਵਿਚ ਰਾਖੈ = ਰੱਖਣਾ ਕੀਤਾ ਹੈ **ਵਾ:** ਮਾਰਿ = ਮਾਰਨੇ ਵਾਲੀ ਵਾਸ਼ਨਾ ਨੂੰ ਮਨ ਵਿਚ ਰੋਕ ਕੇ ਰੱਖਣਾ ਕੀਤਾ ਹੈ, ਜਿਸ ਨੇ ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਨੂੰ ਵੀਚਾਰੀ = ਵੀਚਾਰਨਾ ਕੀਤਾ ਹੈ **ਵਾ:** ਜਿਸ ਨੇ ਸਤਿਗੁਰਾਂ ਦੁਆਰਾ ਸਬਦਿ = ਬ੍ਰਹਮ ਦੀ ਵੀਚਾਰ ਕੀਤੀ ਹੈ ॥੩॥

## ਸਿੰਙੀ ਸੁਰਤਿ ਅਨਾਹਦਿ ਵਾਜੈ; ਘਟਿ ਘਟਿ ਜੋਤਿ ਤੁਮਾਰੀ ॥੪॥

ਹੇ ਪਰਮੇਸ਼ਰ ! ਜੋ ਸੁਰਤਿ = ਸੁਰਤੀ ਰੂਪ ਸਿੰਙੀ ਨੂੰ ਬ੍ਰਹਮਾਕਾਰ ਕਰਕੇ ਅਨਾਹਦਿ = ਇਕ ਰਸ **ਵਾ:** ਹੱਦ ਤੋਂ ਰਹਿਤ ਵਾਜੈ = ਵਜਾਉਂਦਾ ਹੈ **ਵਾ:** ਜੋ ਅਨਾਹਦਿ = ਹੱਦ ਤੋਂ ਰਹਿਤ ਪਰਮੇਸ਼ਰ ਨੂੰ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਦੇ ਸਹਿਤ ਉਚਾਰਨ ਕਰਨਾ ਹੈ, ਜਿਸ ਦੇ ਅੰਦਰ ਇਹ ਸਿੰਙੀ ਵੱਜ ਰਹੀ ਹੈ। ਉਸ ਨੇ ਤੁਮਾਰੀ = ਆਪ ਜੀ ਦੀ ਜੋਤ ਘਟਿ ਘਟਿ = ਘਟਾਂ ਘਟਾਂ ਵਿਚ ਜਾਣੀ ਹੈ ॥੪॥

## ਪਰਪੰਚ ਬੇਣੁ ਤਹੀ ਮਨੁ ਰਾਖਿਆ; ਬ੍ਰਹਮ ਅਗਨਿ ਪਰਜਾਰੀ ॥੫॥

ਜਿਸ ਪਰਮੇਸ਼ਰ ਨੇ ਪਰਪੰਚ = ਸੰਸਾਰ ਨੂੰ ਬੇਣੁ = ਸੁੰਦਰ ਬਣਾਇਆ ਹੈ, ਤਹੀ = ਉਸ ਦੇ ਸਰੂਪ ਵਿਚ ਮਨੁ = ਚਿੱਤ ਇਸਥਿਤ ਕਰਕੇ ਰਾਖਿਆ = ਰੱਖਿਆ ਹੈ **ਵਾ:** ਬੇਣ ਆਦਿ ਪੰਜ ਵਾਜਿਆਂ ਤੋਂ ਪਰੇ ਜੋ ਹਰੀ ਹੈ, ਉਸ ਵਿਚ ਮਨ ਇਸਥਿਤ ਕਰਕੇ ਰੱਖਿਆ ਹੈ ਤੇ (ਪਰ + ਜਾਰੀ) ਪਰ = ਵਿਸ਼ੇਸ਼ ਕਰਕੇ ਬ੍ਰਹਮ ਦ੍ਰਿਸ਼ਟੀ ਰੂਪ ਅਗਨਿ = ਅਗਨੀ ਜਾਰੀ = ਜਾਲਣਾ ਕੀਤੀ ਹੈ, ਭਾਵ ਬ੍ਰਹਮ ਅਭਿਆਸ ਰੂਪ ਅਗਨੀ ਬਾਲ ਕਰਕੇ ਸਰੀਰ ਵਿੱਚੋਂ ਦੇਹ ਹੰਗਤਾ ਜਾਲੀ ਹੈ **ਵਾ:** ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਪਰ = ਵਿਸ਼ੇਸ਼ ਕਰਕੇ ਮਾਇਆ ਦਾ ਮੋਹ, ਦੇਹ ਦੀ ਹੰਗਤਾ ਜਾਲਣਾ ਕੀਤੀ ਹੈ **ਵਾ:** ਜੋ (ਪਰ + ਪੰਚ) ਪੰਚ = ਪੰਜ ਕਾਮ ਕ੍ਰੋਧ ਆਦਿ ਵਿਕਾਰਾਂ ਤੋਂ ਪਰ = ਪਰੇ ਬੇਣੁ = ਸੁੰਦਰ ਸਰੂਪ ਪਰਮੇਸ਼ਰ ਹੈ, ਉਸ ਵਿਚ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਆਪਣੇ ਮਨ ਨੂੰ ਰੋਕਣਾ ਕੀਤਾ ਹੈ **ਵਾ:** ਜੋ ਪੰਜਾਂ ਕਲੇਸ਼ਾਂ ਤੋਂ ਪਰੇ ਸੁੰਦਰ ਬ੍ਰਹਮ ਹੈ **ਵਾ:** ਸੁੰਦਰ ਪੰਚ = ਚੇਤਨ ਬ੍ਰਹਮ ਹੈ, ਉਸ ਸਰੂਪ ਵਿਚ ਮਨ ਨੂੰ ਰੱਖਣਾ ਕੀਤਾ ਹੈ **ਵਾ:** ਜੋ ਪੰਜਾਂ ਕਲੇਸ਼ਾਂ ਤੋਂ ਪਰੇ ਹੋ ਕੇ ਬਿਰਤੀ ਦਾ ਬ੍ਰਹਮਾਕਾਰ ਹੋਣ ਰੂਪ ਬੇਣੁ = ਬੀਨ ਵੱਜ ਰਹੀ ਹੈ, ਉਸ ਵਿਚ ਮਨ ਨੂੰ ਰੋਕ ਕੇ ਰੱਖਣਾ ਕੀਤਾ ਹੈ ਅਤੇ ਬ੍ਰਹਮ ਅਭਿਆਸ

ਰੂਪ ਅਗਨੀ ਦੇ ਨਾਲ ਹੰਗਤਾ ਮਮਤਾ ਨੂੰ ਵਿਸ਼ੇਸ਼ ਕਰਕੇ ਜਾਲਣਾ ਕੀਤਾ ਹੈ **ਵਾ:** ਜੋ ਜਗਤ ਸੱਤ ਪ੍ਰਤੀਤ ਹੋ ਰਿਹਾ ਸੀ, ਇਸ ਨੂੰ ਬ੍ਰਹਮ ਅਭਿਆਸ ਰੂਪੀ ਅਗਨ ਦੇ ਨਾਲ ਜਾਲ ਦਿੱਤਾ ਹੈ॥੫॥

## ਪੰਚ ਤਤੁ ਮਿਲਿ, ਅਹਿਨਿਸਿ ਦੀਪਕੁ; ਨਿਰਮਲ ਜੋਤਿ ਅਪਾਰੀ॥੬॥

ਜੋ ਪੰਚ = ਪੰਜਾਂ ਤੱਤਾਂ ਨਾਲ ਮਿਲਿ = ਮਿਲਿਆ ਹੋਇਆ ਚੇਤਨ ਬ੍ਰਹਮ ਹੈ, ਜੋ ਅਹਿਨਿਸਿ = ਰਾਤ ਦਿਨ ਦੇ ਜੋ ਚੰਦ ਤੇ ਸੂਰਜ ਦੋ ਦੀਪਕੁ = ਦੀਵੇ ਮੰਨੇ ਹਨ, ਇਨ੍ਹਾਂ ਵਿਚ ਵੀ ਮਿਲਿਆ ਹੋਇਆ ਹੈ **ਵਾ:** ਜੋ ਰਾਤ ਤੇ ਦਿਨ ਦੇ ਦੋ ਦੀਪਕ ਹਨ, ਚੇਤਨ ਬ੍ਰਹਮ ਇਨ੍ਹਾਂ ਦਾ ਵੀ ਪ੍ਰਕਾਸ਼ਕ ਹੈ, ਉਹ ਅਪਾਰੀ = ਪਾਰਾਵਾਰ ਤੋਂ ਰਹਿਤ ਨਿਰਮਲ = ਉੱਜਲ ਜੋਤਿ = ਪ੍ਰਕਾਸ਼ ਵਾਲਾ ਹੈ, ਭਾਵ ਚੰਦ, ਸੂਰਜ ਆਦਿਕਾਂ ਨੂੰ ਤਾਂ ਕਦੇ ਗ੍ਰਹਿਣ ਲੱਗ ਜਾਂਦਾ ਹੈ ਜਾਂ ਵੱਧਦੇ ਘੱਟਦੇ ਰਹਿੰਦੇ ਹਨ, ਪਰੰਤੂ ਉਹ ਚੇਤਨ ਬ੍ਰਹਮ ਉੱਜਲ ਜੋਤ ਵਾਲਾ ਹੈ।

**ਅਥਵਾ** ਤਤੁ = ਸਿਧਾਂਤ ਸਰੂਪ ਦੇ ਗਿਆਤੇ ਪੰਚ = ਸ੍ਰੇਸ਼ਟ ਮਹਾਤਮਾ ਨਾਲ ਮਿਲ ਕੇ ਦਿਨ ਰਾਤ ਗਿਆਨ ਰੂਪੀ ਦੀਵਾ ਅੰਦਰ ਪ੍ਰਕਾਸ਼ਿਆ ਹੈ **ਵਾ:** ਪੰਚ = ਚੇਤਨ ਦੇ ਤਤੁ = ਸਰੂਪ ਨਾਲ ਮਿਲ ਕਰਕੇ **ਵਾ:** ਤਤੁ = ਸਿਧਾਂਤ ਸਰੂਪ ਦੀ ਪ੍ਰਾਪਤੀ ਵਾਲੇ ਪੰਚ = ਪੰਜੇ ਸਤ, ਸੰਤੋਖ, ਗਿਆਨ ਆਦਿ ਸ਼ੁੱਭ ਗੁਣਾਂ ਨਾਲ ਮਿਲਿਆ ਹੈ **ਵਾ:** ਪੰਜੇ ਤੱਤਾਂ ਦੀ ਧਾਰਨਾ ਵਿਚ ਮਿਲ ਕਰਕੇ ਰਾਤ ਦਿਨੇ ਸਮਾਧਾਨ ਗਿਆਨ ਰੂਪੀ ਦੀਵਾ ਅੰਦਰ ਜਗਾਉਣਾ ਕੀਤਾ ਹੈ, ਜਿਸ ਕਰਕੇ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਜੋਤਿ = ਪ੍ਰਕਾਸ਼ ਸਰੂਪ ਬ੍ਰਹਮ ਦੇ ਦਰਸ਼ਨ ਕੀਤੇ ਹਨ॥੬॥

## ਰਵਿ ਸਸਿ ਲਉਕੇ, ਇਹੁ ਤਨੁ ਕਿੰਗੁਰੀ; ਵਾਜੈ ਸਬਦੁ ਨਿਰਾਰੀ॥੭॥

ਸਮਸਟੀ ਉਪਾਧੀ ਕਰਕੇ ਰਵਿ = ਸੂਰਜ ਤੇ ਸਸਿ = ਚੰਦ੍ਰਮਾ ਇਹ ਦੋ ਲਉਕੇ = ਤੂੰਬੇ ਹਨ, ਇਹ ਸਾਰਾ ਵੈਰਾਟ ਰੂਪ ਤਨੁ = ਸਰੀਰ **ਵਾ:** ਬ੍ਰਹਮੰਡ ਰੂਪ ਸਰੀਰ ਉਸ ਦੀ ਸੁੰਦਰ ਕਿੰਗਰੀ = ਕਿੰਗ ਬਣੀ ਹੋਈ ਹੈ, ਜੋ ਦੁਨੀਆਂ ਦਾ ਨਿਰਾਰੀ = ਨਿਰਾਲਾ, ਵੱਖੋ-ਵੱਖਰਾ ਸ਼ਬਦ ਹੋ ਰਿਹਾ ਹੈ, ਇਹ ਉਸ ਦੀ ਧੁਨ ਦਾ ਵਾਜੈ = ਵੱਜਣਾ ਹੈ **ਵਾ:** ਜੋ ਦੁਨੀਆਂ ਦੇ ਮੈਂ ਤੂੰ ਦੇ ਵਾਜੇ ਵੱਜਦੇ ਹਨ, ਉਹ ਨਿਰਾਰੀ = ਨਿਆਰੀ ਚੇਤਨ ਸੱਤਾ ਰੂਪੀ ਵਾਜਾ ਵੱਜ ਰਿਹਾ ਹੈ।

ਵਿਅਸਟੀ ਉਪਾਧੀ ਕਰਕੇ—ਰਵਿ ਸਸਿ = ਸੂਰਜ ਤੇ ਚੰਦ੍ਰਮਾ ਦੀ ਨਿਆਈਂ ਸੱਜਾ ਖੱਬਾ ਨੇਤਰ ਇਹ ਦੋ ਤੂੰਬੇ ਹਨ, ਇਹ ਸਥੂਲ ਸਰੀਰ ਕਿੰਗਰੀ ਦੀ ਨਿਆਈਂ ਹੈ, ਜੋ ਜੀਵਾਂ ਦਾ ਵੱਖੋ-ਵੱਖਰਾ ਸ਼ਬਦ ਹੋ ਰਿਹਾ ਹੈ ਕਿਉਂਕਿ ਸਭ ਦੀ ਦਸਤਾਰ, ਗੁਫ਼ਤਾਰ, ਰਫ਼ਤਾਰ ਵੱਖਰੀ ਵੱਖਰੀ ਹੈ, ਇਹੋ ਉਸ ਕਿੰਗ ਦਾ ਵੱਜਣਾ ਹੈ **ਵਾ:** ਜਿਨ੍ਹਾਂ ਗੁਰਮੁਖ ਜਨਾਂ ਦੇ ਅੰਦਰ ਗੁਰਾਂ ਦੁਆਰਾ ਸਤਿਨਾਮ ਰੂਪੀ ਵਾਜੇ ਵੱਜਦੇ ਹਨ, ਉਨ੍ਹਾਂ ਦੀ ਸੰਸਾਰ, ਪਦਾਰਥਾਂ ਤੋਂ ਬਿਰਤੀ ਨਿਰਾਰੀ (ਨਿਰਾਲੀ) ਹੋ ਗਈ ਹੈ, ਭਾਵ ਉਹ ਜੰਮਣ ਮਰਣ ਤੋਂ ਸੁਤੰਤਰ ਹੋ ਗਏ ਹਨ, ਇਹੋ ਜਿਹੀ ਗੁਰਮੁਖ ਜਨ ਕਿੰਗਰੀ ਵਜਾਉਂਦੇ ਹਨ।

**ਅਥਵਾ** ਰਵਿ = ਸੂਰਜ ਦੀ ਸੁਰ ਪਿੰਗਲਾ ਸਸਿ = ਚੰਦ੍ਰਮਾ ਦੀ ਸੁਰ ਇੜਾ ਇਹ ਦੋਵੇਂ ਤੂੰਬੇ ਬਣੇ ਹੋਏ ਹਨ, ਇਹ ਸੂਖਮ ਸਰੀਰ ਕਿੰਗ ਬਣੀ ਹੋਈ ਹੈ, ਜੋ ਦਸਵੇਂ ਦੁਆਰ ਵਿਚ ਵਾਜੇ ਵੱਜਦੇ ਹਨ, ਇਹ ਦੁਨੀਆਂ ਦੇ ਸ਼ਬਦਾਂ ਤੋਂ ਨਿਰਾਲੀ ਅਵਾਜ਼ ਹੈ।

**ਅਥਵਾ** ਰਵਿ = ਸੂਰਜ ਦੀ ਨਿਆਈਂ ਬਿਬੇਕ, ਚੰਦ੍ਰਮਾ ਦੀ ਨਿਆਈਂ ਵੈਰਾਗ, ਇਹ ਵੈਰਾਗ, ਬਿਬੇਕ ਰੂਪੀ ਦੋ ਤੂੰਬੇ ਅੰਤਹਕਰਣ ਦੇ ਅੰਦਰ ਹਨ ਅਤੇ ਇਹ ਸੂਖਮ ਸਰੀਰ ਕਿੰਗਰੀ ਬਣੀ ਹੋਈ ਹੈ **ਵਾ:** ਇਸ ਸਰੀਰ ਨੂੰ ਸੇਵਾ ਸਿਮਰਨ ਵਿਚ ਲਾਉਣਾ ਜਾਂ ਦੇਹ ਅਧਿਆਸ ਤੋਂ ਰਹਿਤ ਕਰਨਾ ਇਹ ਕਿੰਗ ਹੈ, ਜੋ ਗੁਰ ਉਪਦੇਸ਼ ਰੂਪੀ ਵਾਜੇ ਨੂੰ ਵਜਾਉਣਾ ਹੈ, ਭਾਵ ਗੁਰ ਉਪਦੇਸ਼ ਦੁਆਰਾ ਨਾਮ ਜਪਣਾ ਹੈ, ਇਸ ਨਾਲ ਬਿਰਤੀ ਦੁਨੀਆਂ

ਤੋਂ ਨਿਰਾਲੀ ਹੋ ਜਾਂਦੀ ਹੈ **ਵਾ:** ਜੋ ਅਹੰ ਬ੍ਰਹਮਸਮੀ ਰੂਪ ਜੋ ਨਿਰਾਲਾ ਸ਼ਬਦ ਹੈ, ਇਹੋ ਉਸ ਕਿੰਗ ਦੀ ਧੁਨ ਵੱਜ ਰਹੀ ਹੈ।

**ਅਥਵਾ** ਰਵਿ = ਸੂਰਜ ਦੀ ਨਿਆਈਂ ਅਪ੍ਰੋਖ ਗਿਆਨ, ਚੰਦ੍ਰਮਾ ਦੀ ਨਿਆਈਂ ਪ੍ਰੋਖ ਗਿਆਨ, ਇਹ ਦੋਵੇਂ ਤੂੰਬੇ ਹਨ, ਇਹ ਕਾਰਨ ਦੇਹ ਰੂਪੀ ਕਿੰਗ ਹੈ, ਇਸ ਵਿਚ ਪਰਮੇਸ਼ਰ ਦੀ ਜੋਤ ਵਾਜੈ = ਪ੍ਰਗਟ ਹੋ ਰਹੀ ਹੈ **ਵਾ:** ਇਹ ਅਖੰਡ ਚੇਤਨ ਦੇਹ ਕਿੰਗਰੀ ਬਣੀ ਹੋਈ ਹੈ ਅਤੇ ਜੋ ਬ੍ਰਹਮ ਨੂੰ ਗੁਰਾਂ ਦੁਆਰਾ ਜਾਣ ਕੇ ਬਿਰਤੀ ਪਦਾਰਥਾਂ, ਸੰਸਾਰ ਤੋਂ ਨਿਆਰੀ ਹੋਈ ਹੈ, ਇਹ ਸੋਹਣੀ ਕਿੰਗ ਵੱਜ ਰਹੀ ਹੈ ॥੭॥

## ਸਿਵ ਨਗਰੀ ਮਹਿ ਆਸਣੁ ਅਉਧੂ; ਅਲਖੁ ਅਗੰਮੁ ਅਪਾਰੀ ॥੮॥

ਹੇ ਅਉਧੂ = ਅਵਧੂਤ, ਜੋਗੀ! ਤੂੰ ਸ਼ਿਵਜੀ ਦੀ ਕੈਲਾਸ਼ ਪਰਬਤ ਰੂਪ ਨਗਰੀ ਮਹਿ = ਵਿਚ ਆਸਣ ਲਾ ਕੇ ਬੈਠਦਾ ਹੈਂ **ਵਾ:** ਹੇ ਜੋਗੀ! ਤੂੰ ਉਸ ਸਿਵ = ਕਲਿਆਣ ਸਰੂਪ ਪਰਮੇਸ਼ਰ ਦੀ ਸਤਸੰਗਤ, ਦਸਮ ਦੁਆਰ **ਵਾ:** ਸਰੂਪ ਰੂਪੀ ਨਗਰੀ ਵਿੱਚ ਆਸਣੁ = ਸਿੰਘਾਸਣ ਲਾ ਕੇ ਬੈਠਣਾ ਕਰ **ਵਾ:** ਆਸਣੁ = ਇਸਥਿਤ ਹੋਣਾ ਕਰ, ਜੋ ਅਸ਼ੁੱਧ ਮਨ ਕਰਕੇ ਅਲਖੁ = ਲਖਣ ਤੋਂ ਰਹਿਤ, ਅਗੰਮੁ = ਮਨ ਦੀ ਗੰਮਤਾ ਤੋਂ ਰਹਿਤ ਤੇ ਅਪਾਰੀ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਅਥਵਾ** ਹੇ ਜੋਗੀ! ਉਸ ਕਲਿਆਣ ਸਰੂਪ ਬ੍ਰਹਮ ਦੀ ਤੁਰੀਆ ਪਦ ਰੂਪੀ ਨਗਰੀ ਵਿਚ ਜਿਹੜਾ ਚਿੱਤ ਦਾ ਇਸਥਿਤ ਹੋਣਾ ਹੈ, ਇਹ ਆਸਣ ਲਾਉਣਾ ਕਰ, ਜੋ ਅਲਖ ਸਰੂਪ, ਸ਼ਾਸਤ੍ਰਾਂ ਕਰਕੇ ਅਗੰਮ, ਤੇ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਸਰੂਪ ਹੈ ॥੮॥

## ਕਾਇਆ ਨਗਰੀ ਇਹੁ ਮਨੁ ਰਾਜਾ; ਪੰਚ ਵਸਹਿ ਵੀਚਾਰੀ ॥੯॥

ਹੇ ਜੋਗੀ! ਕਾਇਆ = ਦੇਹੀ ਰੂਪੀ ਨਗਰੀ ਵਿਚ ਇਹ ਮਨੁ = ਰਿਦਾ ਸਾਰਿਆਂ ਇੰਦ੍ਰੀਆਂ ਦਾ ਰਾਜਾ ਬਣਿਆ ਬੈਠਾ ਹੈ **ਵਾ:** ਦੇਹ ਰੂਪੀ ਨਗਰੀ ਵਿਚ ਜਿਸ ਦਾ ਇਹ ਚਿੱਤ ਰਾਜਾ = ਪ੍ਰਕਾਸ਼ ਸਰੂਪ ਪਰਮੇਸ਼ਰ ਵਿਚ ਜੁੜਿਆ ਹੋਇਆ ਹੈ **ਵਾ:** ਜਿਸ ਦੇ ਚਿੱਤ ਵਿਚ ਮਨੁ = ਸ਼੍ਰੋਮਣੀ ਪਰਮੇਸ਼ਰ ਦਾ ਰਾਜਾ = ਪ੍ਰਕਾਸ਼ ਹੋਇਆ ਹੈ **ਵਾ:** ਜਿਸ ਦੇ ਅੰਦਰ ਗੁਰਾਂ ਦੇ ਮਨੁ = ਮੰਤ੍ਰ, ਉਪਦੇਸ਼ ਦਾ ਪ੍ਰਕਾਸ਼ ਹੋਇਆ ਹੈ, ਉਹ ਪੰਚ = ਸ਼੍ਰੇਸਟ ਸੰਤ ਜਨ ਵੀਚਾਰੀ = ਵੀਚਾਰ ਸਰੂਪ ਵਿਚ ਵਸਹਿ = ਵੱਸਦੇ ਹਨ **ਵਾ:** ਉਸ ਦੇ ਅੰਦਰ ਪੰਚ = ਪੰਜ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਸ਼ੁੱਭ ਗੁਣ ਵੱਸਦੇ ਹਨ **ਵਾ:** ਉਸ ਨੇ ਪੰਚ = ਪੰਜੇ ਕਾਮਾਦਿ ਵਿਕਾਰਾਂ ਨੂੰ ਗੁਰ ਉਪਦੇਸ਼ ਦੀ ਵੀਚਾਰ ਕਰਕੇ ਆਪਣੇ ਵਸਹਿ = ਵੱਸ ਕਰ ਲਿਆ ਹੈ ॥੯॥

## ਸਬਦਿ ਰਵੈ, ਆਸਣਿ ਘਰਿ ਰਾਜਾ; ਅਦਲੁ ਕਰੇ ਗੁਣਕਾਰੀ ॥੧੦॥

ਹੇ ਜੋਗੀ! ਜੋ ਗੁਰੂ ਦੇ ਸਬਦਿ = ਉਪਦੇਸ਼ ਨੂੰ ਰਵੈ = ਉਚਾਰਦਾ, ਵੀਚਾਰਦਾ ਹੈ, ਉਸ ਦੇ ਅੰਤਹਕਰਣ ਰੂਪੀ ਘਰ ਵਿਚ ਰਾਜਾ = ਪ੍ਰਕਾਸ਼ ਸਰੂਪ ਪਰਮੇਸ਼ਰ ਆਸਣਿ = ਇਸਥਿਤ ਹੋਇਆ ਹੈ, ਭਾਵ ਅਧਿਸ਼ਠਾਨ ਸਰੂਪ ਹੋ ਕੇ ਬਿਰਾਜਮਾਨ ਹੋਇਆ ਹੈ **ਵਾ:** ਉਸ ਦਾ ਚਿੱਤ ਇਸਥਿਤ ਹੋ ਗਿਆ ਹੈ ਕਿਉਂਕਿ ਉਸਨੇ ਪ੍ਰਕਾਸ਼ ਸਰੂਪ ਪਰਮੇਸ਼ਰ ਨੂੰ ਲੱਭ ਲਿਆ ਹੈ, ਜੋ ਪਰਮੇਸ਼ਰ ਗੁਣਕਾਰੀ = ਉਪਕਾਰੀ ਤੇ ਅਦਲੁ = ਨਿਆਉਂ, ਇਨਸਾਫ਼ ਕਰੇ = ਕਰਨ ਵਾਲਾ ਹੈ **ਵਾ:** (ਗੁਣ + ਕਾਰੀ) ਗੁਣ = ਵਿਸ਼ਿਆਂ ਦੀ ਨਵਿਰਤੀ ਵਾਲੀ ਕਾਰੀ = ਦਵਾਈ ਦੇਣਾ ਕਰਦਾ ਹੈ, ਭਾਵ ਉਹ ਪਰਮੇਸ਼ਰ ਜਿਸ ਦੇ ਅੰਦਰ ਚੰਗੇ ਗੁਣ ਹੁੰਦੇ ਹਨ, ਉਸ ਨੂੰ ਚੰਗਾ ਫਲ ਦਿੰਦਾ ਹੈ, ਜਿਸ ਦੇ ਅੰਦਰ ਔਗੁਣ ਹੁੰਦੇ ਹਨ, ਉਸ ਨੂੰ ਔਗੁਣਾਂ ਦਾ ਫਲ ਦਿੰਦਾ ਹੈ, ਐਸਾ ਨਿਆਂਕਾਰ ਹੈ, ਗੁਣਕਾਰੀ = ਉਪਕਾਰੀ ਐਸਾ ਹੈ ਕਿ ਔਗੁਣਾਂ ਨੂੰ ਮੇਟ ਕੇ ਗੁਣ ਪ੍ਰਗਟ ਕਰ ਦਿੰਦਾ ਹੈ ॥੧੦॥

## ਕਾਲੁ ਬਿਕਾਲੁ ਕਹੇ ਕਹਿ ਬਪੁਰੇ; ਜੀਵਤ ਮੂਆ ਮਨੁ ਮਾਰੀ ॥੧੧॥

ਜਿਸ ਨੇ ਮਨੁ = ਚਿੱਤ ਦੀ ਮੰਦ ਵਾਸ਼ਨਾ ਮਾਰੀ = ਮਾਰ, ਨਵਿਰਤ ਕਰ ਲਈ ਹੈ, ਤੇ ਜੀਵਤ ਭਾਵ ਵੱਲੋਂ ਮੂਆ = ਮਰ ਗਿਆ ਹੈ, ਉਸ ਬਪੁਰੇ = ਵੀਚਾਰੇ, ਤੁੱਛ ਜੀਵ ਨੂੰ ਕਾਲੁ = ਮਿਰਤੂ ਦਾ ਸਮਾਂ ਤੇ ਬਿਕਾਲੁ = ਜਨਮ ਦਾ ਸਮਾਂ, ਭਾਵ ਜੰਮਣ ਮਰਣ ਦਾ ਸਮਾਂ ਕਹਿ = ਕੀ ਕਹੇ = ਕਹਿ ਸਕਦਾ ਹੈ, ਭਾਵ ਕੁਝ ਨਹੀਂ ਕਹਿ ਸਕਦਾ ॥੧੧॥

[ਅੰਗ ੯੦੮]

## ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ; ਆਪੇ ਕਰਤਾ ਕਾਰੀ ॥੧੨॥

ਬ੍ਰਹਮਾ, ਬਿਸਨੁ = ਵਿਸ਼ਨੂੰ, ਮਹੇਸ = ਸ਼ਿਵਜੀ ਇਹ ਤਿੰਨੇ ਦੇਵਤੇ ਇਕ ਪਰਮੇਸ਼ਰ ਦੀਆਂ ਮੂਰਤਾਂ ਹੀ ਰਚੀਆਂ ਹੋਈਆਂ ਹਨ **ਵਾ:** ਬ੍ਰਹਮਾ, ਵਿਸ਼ਨੂੰ ਸ਼ਿਵਜੀ ਆਦਿ ਇਹ ਇਕ ਪਰਮੇਸ਼ਰ ਦੀ ਤ੍ਰਿਗੁਣੀ ਮੂਰਤੀ ਹੈ ਅਤੇ ਆਪੇ = ਆਪ ਹੀ ਕਰਤਾ = ਰਚਨਹਾਰ ਪਰਮੇਸ਼ਰ ਇਨ੍ਹਾਂ ਨੂੰ ਪੈਦਾ ਕਰਨ ਵਾਲਾ ਹੈ **ਵਾ:** ਆਪ ਹੀ ਇਨ੍ਹਾਂ ਨੂੰ ਵੱਖੋ-ਵੱਖਰੀ ਕਾਰ ਵਿਚ ਲਾਉਣਾ ਕਰਦਾ ਹੈ, ਭਾਵ ਬ੍ਰਹਮਾ ਨੂੰ ਪੈਦਾ ਕਰਨ, ਵਿਸ਼ਨੂੰ ਪਾਲਣਾ ਕਰਨ ਅਤੇ ਸ਼ਿਵਜੀ ਨੂੰ ਸੰਘਾਰ ਕਰਨ ਵਿਚ ਲਾ ਦਿੱਤਾ ਹੈ ॥੧੨॥

## ਕਾਇਆ ਸੋਧਿ, ਤਰੈ ਭਵ ਸਾਗਰੁ; ਆਤਮ ਤਤੁ ਵੀਚਾਰੀ ॥੧੩॥

ਉਹ ਭਵ ਸਾਗਰੁ = ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ, ਜਿਸ ਨੇ ਗੁਰਾਂ ਦੁਆਰਾ ਕਾਇਆ = ਦੇਹੀ ਨੂੰ ਸੋਧਿ = ਖੋਜ ਕਰਕੇ **ਵਾ:** ਕਾਇਆ = ਬੁੱਧੀ ਨੂੰ ਨਾਮ ਅੰਮ੍ਰਿਤ ਦੇ ਨਾਲ ਸੋਧਿ = ਸ਼ੁੱਧ ਕਰਕੇ ਆਤਮ ਤਤ, ਆਪਣੇ ਸਰੂਪ ਨੂੰ ਵੀਚਾਰੀ = ਵੀਚਾਰਨਾ ਕੀਤਾ ਹੈ।

***ਪ੍ਰਸ਼ਨ*** *: ਕਾਇਆ ਦੀ ਸੋਧ ਕੀ ਹੈ ?*

***ਉੱਤਰ*** *:*

ਜੋ ਆਤਮ ਸਰੂਪ ਸਾਰਿਆਂ ਵਿਚ ਤਤ ਵਾਸਤਵ ਸਰੂਪ ਹੈ, ਜੋ ਉਸਦੀ ਵੀਚਾਰ ਕਰਨੀ ਹੈ, ਇਹੋ ਕਾਂਇਆਂ ਨੂੰ ਸੋਧਣਾ ਹੈ ॥੧੩॥

## ਗੁਰ ਸੇਵਾ ਤੇ ਸਦਾ ਸੁਖੁ ਪਾਇਆ; ਅੰਤਰਿ ਸਬਦੁ ਰਵਿਆ ਗੁਣਕਾਰੀ ॥੧੪॥

ਉਨ੍ਹਾਂ ਨੇ ਗੁਰ = ਸਤਿਗੁਰਾਂ ਦੀ ਪ੍ਰਤੱਖ **ਵਾ:** ਗੁਰਾਂ ਦੁਆਰਾ ਭਗਤੀ ਰੂਪ ਸੇਵਾ = ਟਹਿਲ ਕਰਨ ਤੇ = ਤੋਂ ਸਦਾ = ਹਮੇਸ਼ਾਂ ਰਹਿਣ ਵਾਲਾ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ, ਜਿਨ੍ਹਾਂ ਨੇ ਗੁਣਕਾਰੀ = ਉਪਕਾਰੀ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਹਿਰਦੇ ਅੰਤਰਿ = ਵਿਚ ਵਸਾ ਕੇ ਰਵਿਆ = ਉਚਾਰਨ ਕੀਤਾ ਹੈ **ਵਾ:** ਜਿਨ੍ਹਾਂ ਨੇ ਗੁਰ ਉਪਦੇਸ਼ ਨੂੰ ਹਿਰਦੇ ਵਿਚ ਵਸਾ ਕੇ ਉਚਾਰਨ ਕੀਤਾ ਹੈ ਅਤੇ ਗੁਰਾਂ ਤੋਂ (ਗੁਣ + ਕਾਰੀ) ਗੁਣ = ਵਿਸ਼ਿਆਂ ਦੀ ਨਵਿਰਤੀ ਵਾਲੀ ਨਾਮ ਰੂਪੀ ਕਾਰੀ = ਔਸ਼ਧੀ ਲੈਣਾ ਕੀਤੀ ਹੈ **ਵਾ:** ਜਿਨ੍ਹਾਂ ਨੇ ਗੁਣਕਾਰੀ = ਉਪਕਾਰੀ ਗੁਰਾਂ ਦੇ ਉਪਦੇਸ਼ ਨੂੰ ਉਚਾਰਨ ਕੀਤਾ ਹੈ **ਵਾ:** ਉਪਕਾਰੀ ਗੁਰਾਂ ਦੁਆਰਾ ਨਾਮ ਨੂੰ ਉਚਾਰਨ ਕੀਤਾ ਹੈ, ਉਨ੍ਹਾਂ ਅੰਦਰ ਸਬਦੁ = ਬ੍ਰਹਮ ਪ੍ਰਗਟ ਹੋ ਆਇਆ ਹੈ **ਵਾ:** ਰਵਿਆ = ਰਮਿਆ ਹੋਇਆ ਪਰਮੇਸ਼ਰ ਅੰਦਰੋਂ ਦਿਸ ਆਇਆ ਹੈ ॥੧੪॥

## ਆਪੇ ਮੇਲਿ ਲਏ ਗੁਣਦਾਤਾ; ਹਉਮੈ ਤ੍ਰਿਸਨਾ ਮਾਰੀ ॥੧੫॥

ਉਨ੍ਹਾਂ ਨੂੰ ਸਤ, ਸੰਤੋਖ, ਦਇਆ, ਧਰਮ, ਵੀਚਾਰ, ਪੰਜਾਂ ਤੱਤਾਂ ਦੀ ਧਾਰਨਾ ਰੂਪ ਗੁਣ, ਸ੍ਰਵਣ, ਮੰਨਣ, ਨਿਧਿਆਸਣ, ਵੈਰਾਗ, ਵਿਵੇਕ ਆਦਿ ਸਾਰੇ ਗੁਣਦਾਤਾ = ਗੁਣਾਂ ਦਾ ਦਾਤਾ ਪਰਮੇਸ਼ਰ ਗੁਰਾਂ ਦੁਆਰਾ ਆਪਣੇ

ਸਰੂਪ ਨਾਲ ਮੇਲਿ ਲਏ = ਲੈਂਦਾ ਹੈ, ਜਿਨ੍ਹਾਂ ਦੀ ਪਰਮੇਸ਼ਰ ਨੇ ਗੁਰਾਂ ਦੁਆਰਾ ਨਾਮ ਦੀ ਕਮਾਈ ਕਰਵਾ ਕੇ ਅੰਦਰੋਂ ਦੇਹ ਦੀ ਹਉਮੈ = ਹੰਗਤਾ ਤੇ ਰਸਾਂ ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ ਮਾਰੀ = ਮਾਰ ਦਿੱਤੀ ਹੈ, ਨਵਿਰਤ ਕਰ ਦਿੱਤੀ ਹੈ ॥੧੫॥

## ਤ੍ਰੈ ਗੁਣ ਮੇਟੇ ਚਉਥੈ ਵਰਤੈ; ਏਹਾ ਭਗਤਿ ਨਿਰਾਰੀ ॥੧੬॥

ਜੋ ਤ੍ਰੈਗੁਣ = ਤਿੰਨੇ ਰਜੋ, ਤਮੋ, ਸਤੋ **ਵਾ:** ਤਿੰਨਾਂ ਗੁਣਾਂ ਵਾਲਾ ਸੁਭਾਅ ਮੇਟੇ = ਨਵਿਰਤ ਕਰਕੇ **ਵਾ:** ਰਜੋਗੁਣੀ ਬ੍ਰਹਮਾ, ਸਤੋਗੁਣੀ ਵਿਸ਼ਨੂੰ ਤੇ ਤਮੋਗੁਣੀ ਸ਼ਿਵਜੀ ਇਸ ਦੀ ਉਪਾਸ਼ਨਾ ਕਰਨੀ ਨਵਿਰਤ ਕਰਕੇ ਚਉਥੇ = ਚੌਥੇ ਤੁਰੀਆ ਪਦ ਵਿਚ ਵਰਤੈ = ਵਰਤਦੇ ਹਨ, ਇਹੋ ਉਨ੍ਹਾਂ ਗੁਰਮੁਖ ਜਨਾਂ ਦੀ ਸਾਰਿਆਂ ਤੋਂ ਨਿਰਾਰੀ = ਨਿਆਰੀ ਕਰਨ ਵਾਲੀ ਭਗਤਿ = ਭਗਤੀ ਹੈ **ਵਾ:** ਇਹੋ ਭਗਤੀ ਜੰਮਣ ਮਰਣ ਤੋਂ ਨਿਰਾਰੀ = ਅਸੰਗ ਕਰਨ ਵਾਲੀ ਹੈ **ਵਾ:** ਜੋ ਇਹ ਨਿਰਾਰੀ = ਅਸੰਗ ਕਰਨ ਵਾਲੀ ਭਾਵ ਅਭੇਦ ਭਗਤੀ ਹੈ, ਇਸ ਦੁਆਰਾ ਤਿੰਨੇ ਗੁਣਾਂ ਨੂੰ ਮੇਟ ਕੇ ਚੌਥੇ ਤਰੀਆ ਪਦ ਵਿਚ ਵਰਤਣਾ ਕਰੇ ॥੧੬॥

## ਗੁਰਮੁਖਿ ਜੋਗ ਸਬਦਿ ਆਤਮੁ ਚੀਨੈ; ਹਿਰਦੈ ਏਕੁ ਮੁਰਾਰੀ ॥੧੭॥

ਗੁਰਮੁਖ ਜਨਾਂ ਦਾ ਇਹੋ ਅਸਲ ਜੋਗ ਹੈ, ਜੋ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਬ੍ਰਹਮ ਆਤਮਾ ਨੂੰ ਚੀਨੈ = ਜਾਨਣਾ ਹੈ ਤੇ ਹਿਰਦੈ = ਚਿੱਤ ਵਿਚ ਏਕੁ = ਇਕ ਮੁਰਾਰੀ = ਪਰਮੇਸ਼ਰ ਨੂੰ ਵਸਾਉਣਾ ਜਾਂ ਜਪਣਾ ਹੈ।

**ਅਥਵਾ** ਜੋ ਗੁਰਮੁਖਿ = ਮੁਖੀ ਗੁਰਾਂ ਦੇ ਸਬਦਿ ਵਿਚ ਜੋਗ = ਜੁੜਨਾ ਕਰਦਾ ਹੈ, ਉਹ ਹਿਰਦੇ ਵਿਚ ਇਕ ਮੁਰਾਰੀ ਆਤਮ ਸਰੂਪ ਪਰਮੇਸ਼ਰ ਨੂੰ ਜਾਣਦਾ ਹੈ ॥੧੭॥

## ਮਨੂਆ ਅਸਥਿਰੁ ਸਬਦੇ ਰਾਤਾ; ਏਹਾ ਕਰਣੀ ਸਾਰੀ ॥੧੮॥

ਜੋ ਗੁਰਮੁਖ ਸੱਜਣ ਗੁਰ ਸਬਦੇ = ਉਪਦੇਸ਼ ਵਿਚ **ਵਾ:** ਗੁਰ ਉਪਦੇਸ਼ ਦੁਆਰਾ ਨਾਮ ਰੰਗ ਵਿਚ ਰਾਤਾ = ਰੱਤਿਆ ਹੈ, ਉਸ ਦਾ ਮਨੂਆ = ਮਨ ਅਸਥਿਰੁ = ਇਸਥਿਤ (ਅਚੱਲ) ਹੋ ਗਿਆ ਹੈ, ਭਾਵ ਮਨ ਅੰਦਰੋਂ ਸਾਰੀ ਚੰਚਲਤਾ ਮਿਟ ਗਈ ਹੈ, ਏਹਾ = ਇਹੋ ਹੀ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਸਾਰੀ = ਪੂਰੀ **ਵਾ:** ਸ੍ਰੇਸ਼ਟ ਕਰਨੀ ਹੈ ॥੧੮॥

## ਬੇਦੁ ਬਾਦੁ ਨ ਪਾਖੰਡੁ ਅਉਧੂ; ਗੁਰਮੁਖਿ ਸਬਦਿ ਬੀਚਾਰੀ ॥੧੯॥

ਹੇ ਅਉਧੂ = ਬਿਰੱਕਤ, ਅਵਧੂਤ ਜੋਗੀ! ਵਿਦਵਾਨ ਬਣ ਕੇ ਵੇਦ ਵਿਦਿਆ ਪੜ੍ਹ ਕੇ ਬਾਦੁ = ਝਗੜੇ ਤੇ ਪਾਖੰਡੁ = ਦੰਭ ਕਰਕੇ ਉਹ ਪਰਮੇਸ਼ਰ ਪ੍ਰਾਪਤ ਨ = ਨਹੀਂ ਹੁੰਦਾ, ਗੁਰਮੁਖਿ = ਮੁਖੀ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਵੀਚਾਰ ਕੇ ਹੀ ਪ੍ਰਾਪਤ ਹੁੰਦਾ ਹੈ **ਵਾ:** ਗੁਰਮੁਖ ਬਣ ਕੇ ਸਬਦਿ = ਬ੍ਰਹਮ ਨੂੰ ਵੀਚਾਰਨਾ ਕਰ, ਫੇਰ ਤੈਨੂੰ ਸ੍ਵੈ ਸਰੂਪ ਦੀ ਪ੍ਰਾਪਤੀ ਹੋਵੇਗੀ ॥੧੯॥

## ਗੁਰਮੁਖਿ ਜੋਗੁ ਕਮਾਵੈ ਅਉਧੂ; ਜਤੁ ਸਤੁ ਸਬਦਿ ਵੀਚਾਰੀ ॥੨੦॥

ਹੇ ਅਉਧੂ = ਅਵਧੂਤ, ਬਿਰੱਕਤ ਜੋਗੀ! ਤੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਅਸਲੀ ਭਗਤੀ ਰੂਪ ਜੋਗ ਨੂੰ ਕਮਾਵੈ = ਕਮਾਉਣਾ ਕਰ ਅਤੇ ਜਤ ਸਤ ਤੇ ਸੰਜੁਗਤ ਹੋ ਕੇ ਗੁਰੂ ਦੇ ਸਬਦਿ = ਉਪਦੇਸ਼ ਦੀ ਵੀਚਾਰ ਕਰ **ਵਾ:** ਗੁਰਾਂ ਦੁਆਰਾ ਐਸਾ ਜੋਗ ਕਮਾਉਣੇ ਕਰਕੇ ਤੇ ਗੁਰਾਂ ਦੇ ਉਪਦੇਸ਼ ਨੂੰ ਵੀਚਾਰਨੇ ਕਰਕੇ ਜਤ ਸਤ ਸਫਲੇ ਹੁੰਦੇ ਹਨ **ਵਾ:** ਜੋ ਗੁਰਾਂ ਦੁਆਰਾ ਜੋਗ ਨੂੰ ਕਮਾਉਂਦਾ ਹੈ, ਉਸ ਨੂੰ ਜਤ ਸਤ ਤੇ ਸ਼ਬਦ ਦੀ ਵੀਚਾਰ ਆਦਿ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ ॥੨੦॥

## ਸਬਦਿ ਮਰੈ ਮਨੁ ਮਾਰੇ ਅਉਧੂ; ਜੋਗ ਜੁਗਤਿ ਵੀਚਾਰੀ ॥੨੧॥

ਹੇ ਅਉਧੂ = ਬਿਰੱਕਤ ਸਾਧੂ, ਅਵਧੂਤ ਜੋਗੀ! ਜੋ ਗੁਰਮੁਖ ਜਨ ਗੁਰ ਸਬਦਿ = ਉਪਦੇਸ਼ ਦੁਆਰਾ ਮਨੁ = ਚਿੱਤ ਦੇ ਮੰਦੇ ਸੁਭਾਅ ਦੀਆਂ ਵਾਸ਼ਨਾਵਾਂ ਨੂੰ ਮਾਰੇ = ਮਾਰ, ਨਵਿਰਤ ਕਰਕੇ ਜੀਵਤ-ਭਾਵ ਵੱਲੋਂ ਮਰੈ = ਮਰਦਾ ਹੈ, ਉਸ ਜੋਗ ਦੀ ਜੁਗਤਿ = ਵਿਧੀ ਨੂੰ **ਵਾ:** ਜੋਗ ਵਿਚ ਜੁਗਤਿ = ਜੁੜਨਾ ਵੀਚਾਰੀ = ਵੀਚਾਰਦਾ ਹੈ **ਵਾ:** ਜੋਗ = ਜੁੜਨੇ ਜੋਗ ਬ੍ਰਹਮ ਵਿਚ ਜੁੜਨ ਦੀ ਜੁਗਤੀ ਨੂੰ ਵੀਚਾਰਨਾ ਕਰਦਾ ਹੈ ॥੨੧॥

## ਮਾਇਆ ਮੋਹੁ ਭਵਜਲੁ ਹੈ ਅਵਧੂ; ਸਬਦਿ ਤਰੈ ਕੁਲ ਤਾਰੀ ॥੨੨॥

ਹੇ ਆਪਣੇ ਆਪ ਨੂੰ ਅਵਧੂ = ਸ਼ੁੱਧ ਬਿਰੱਕਤ ਸਾਧੂ ਕਹਾਉਣ ਵਾਲੇ ਜੋਗੀ! ਮਾਇਆ ਦਾ ਮੋਹੁ = ਸਨੇਹ ਹੀ ਭਵਜਲੁ = ਸੰਸਾਰ-ਸਮੁੰਦ੍ਰ ਬਨਿਆ ਹੋਇਆ ਹੈ **ਵਾ:** ਮਾਇਆ ਦੇ ਮੋਹ ਕਰਕੇ ਹੀ ਜੀਵ ਸੰਸਾਰ-ਸਮੁੰਦ੍ਰ ਵਿਚ ਡੁੱਬ ਰਿਹਾ ਹੈ, ਇਸ ਵਿੱਚੋਂ ਗੁਰ ਸਬਦਿ = ਉਪਦੇਸ਼ ਦੁਆਰਾ ਜੋ ਆਪ ਤਰੈ = ਤਰਦਾ ਹੈ, ਉਸ ਨੇ ਆਪਣੀ ਕੁਲ = ਵੰਸ਼ ਵੀ ਤਾਰੀ = ਤਾਰ ਲਈ ਹੈ **ਵਾ:** ਜੋ ਦੈਵੀ ਸੰਪਦਾ ਕੁਲ ਆਸੁਰੀ ਸੰਪਦਾ ਦੇ ਹੇਠ ਦੱਬੀ ਹੋਈ ਸੀ, ਉਸ ਨੂੰ ਵੀ ਤਾਰ ਲੈਣਾ ਕਰਦਾ ਹੈ ॥੨੨॥

## ਸਬਦਿ ਸੂਰ ਜੁਗ ਚਾਰੇ ਅਉਧੂ; ਬਾਣੀ ਭਗਤਿ ਵੀਚਾਰੀ ॥੨੩॥

ਹੇ ਅਉਧੂ = ਬਿਰੱਕਤ ਸਾਧੂ, ਜੋਗੀ! ਗੁਰ ਸਬਦਿ = ਉਪਦੇਸ਼ ਰੂਪੀ **ਵਾ:** ਸਬਦਿ = ਬ੍ਰਹਮ ਦਾ ਨਾਮ ਰੂਪੀ ਸੂਰ = ਸੂਰਮਾ ਚਾਰੇ = ਚੌਹਾਂ ਜੁਗਾਂ ਦੇ ਜੀਵਾਂ ਦੀ ਕਲਿਆਣ ਕਰਨ ਵਾਲਾ ਹੈ **ਵਾ:** ਚੌਹਾਂ ਜੁਗਾਂ ਦੇ ਜੀਵਾਂ ਅੰਦਰੋਂ ਅਗਿਆਨ ਰੂਪੀ ਹਨੇਰੇ ਨੂੰ ਨਾਸ਼ ਕਰਨ ਵਾਲਾ ਹੈ **ਵਾ:** ਗੁਰੂ ਰੂਪ ਸੂਰ = ਸੂਰਜ ਚਾਰੇ ਜੁਗਾਂ ਵਿਚ ਅਗਿਆਨ ਰੂਪੀ ਹਨੇਰੇ ਨੂੰ ਮੇਟ ਕੇ ਗਿਆਨ ਰੂਪੀ ਪ੍ਰਕਾਸ਼ ਕਰਨ ਵਾਲਾ ਹੈ, ਜਿਸ ਗੁਰਾਂ ਦੀ ਬਾਣੀ ਭਗਤਿ = ਭਗਤੀ ਤੇ ਸਰੂਪ ਦੀ ਵੀਚਾਰ ਦੇ ਸੰਜੁਗਤ ਹੈ **ਵਾ:** ਜੋ ਤਿੰਨਾਂ ਗੁਰਾਂ ਦੀ ਭਗਤੀ ਅਤੇ ਵੀਚਾਰ ਦੇ ਸੰਜੁਗਤ ਬਾਣੀ ਹੈ, ਇਹ ਜਗਿਆਸੂ ਦੇ ਰਿਦੇ ਵਿੱਚੋਂ ਅਗਿਆਨ ਰੂਪ ਹਨੇਰੇ ਨੂੰ ਦੂਰ ਕਰਨ ਵਾਲੀ ਕਿਰਨਾਂ ਰੂਪ ਹੈ।

***ਪ੍ਰਸ਼ਨ*** *: ਇਸ ਗੱਲ ਦੀ ਗਵਾਹੀ ਕੌਣ ਦਿੰਦਾ ਹੈ?*

***ਉੱਤਰ*** *:*

ਇਹ ਗੱਲ ਭਗਤਿ = ਭਗਤੀ ਕਰਨ ਵਾਲੇ ਭਗਤਾਂ ਨੇ ਵੀਚਾਰ ਕੇ ਆਪਣੀ ਬਾਣੀ 'ਚ ਉਤਾਰੀ ਹੈ ਕਿ ਗੁਰੂ ਰੂਪ ਸੂਰਜ ਚੌਹਾਂ ਜੁਗਾਂ ਵਿਚ ਅਗਿਆਨ ਰੂਪੀ ਹਨੇਰਾ ਮੇਟ ਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ ॥੨੩॥

## ਏਹੁ ਮਨੁ, ਮਾਇਆ ਮੋਹਿਆ ਅਉਧੂ; ਨਿਕਸੈ ਸਬਦਿ ਵੀਚਾਰੀ ॥੨੪॥

ਹੇ ਅਉਧੂ = ਅਵਧੂਤ ਜੋਗੀ! ਜੀਵਾਂ ਦਾ ਏਹੁ = ਇਹ ਮਨੁ = ਚਿੱਤ ਮਾਇਆ ਨੇ ਮੋਹਿਆ = ਮੋਹਿਤ ਕੀਤਾ ਹੋਇਆ ਹੈ, ਜੇਕਰ ਜੀਵ ਗੁਰ ਸਬਦਿ = ਉਪਦੇਸ਼ ਨੂੰ ਵੀਚਾਰੀ = ਵੀਚਾਰਨਾ ਕਰੇ ਤਾਂ ਇਸ ਮਾਇਆ ਦੇ ਮੋਹ ਤੋਂ ਬਾਹਰ ਨਿਕਸੈ = ਨਿਕਲ ਸਕਦਾ ਹੈ ॥੨੪॥

## ਆਪੇ ਬਖਸੇ ਮੇਲਿ ਮਿਲਾਏ; ਨਾਨਕ ਸਰਣਿ ਤੁਮਾਰੀ ॥੨੫॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੋਗੀ! ਜੋ ਤੁਮਾਰੀ = ਤਿਸ ਹਰੀ ਦੀ ਸਰਣਿ = ਓਟ

ਵਿਚ ਪਏ ਹਨ, ਉਹ ਪਰਮੇਸ਼ਰ ਨੇ ਆਪੇ = ਆਪ ਬਖਸੇ = ਬਖ਼ਸ਼ ਕਰਕੇ ਆਪਣੇ ਸਰੂਪ ਦੇ ਮੇਲ ਵਿਚ ਮਿਲਾਏ = ਮਿਲਾ ਲਏ ਹਨ।

**ਅਥਵਾ** ਹੇ ਜੋਗੀ ਜਨ ਉਸ ਪਰਮੇਸ਼ਰ ਦੇ ਦਰ ਉੱਤੇ ਇਉਂ ਬੇਨਤੀ ਕਰ ਕਿ :

ਹੇ ਪਰਮੇਸ਼ਰ ! ਮੈਂ ਤੁਮਾਰੀ = ਆਪ ਜੀ ਦੀ ਓਟ ਵਿਚ ਪਿਆ ਹਾਂ, ਇਸ ਲਈ ਆਪ ਜੀ ਮੈਨੂੰ ਬਖ਼ਸ਼ ਕੇ ਆਪਣੇ ਨਾਮ ਦੇ ਮੇਲ ਵਿਚ ਮਿਲਾ ਦੇਣਾ ਕਰੋ **ਵਾ:** ਆਪ ਜੀ ਮੇਰੇ ਔਗੁਣ ਬਖ਼ਸ਼ ਕੇ ਮੈਨੂੰ ਗੁਰਾਂ ਦੇ ਮੇਲ ਨਾਲ ਮਿਲਾ ਕੇ ਆਪਣੇ ਸਰੂਪ ਵਿਚ ਮਿਲਾ ਲੈਣਾ ਕਰੋ ॥੨੫॥੯॥

## ਰਾਮਕਲੀ ਮਹਲਾ ੩ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥

ਇਕ ਵਾਰ ਸਤਿਗੁਰੂ ਅਮਰਦਾਸ ਸਾਹਿਬ ਜੀ ਦੇ ਕੋਲ ਇਕ ਜੋਗੀ ਪੁਰਖ ਆਇਆ, ਜਿਸ ਨੇ ਸਤਿਗੁਰਾਂ ਦੀ ਬੜੀ ਮਹਿਮਾ ਸੁਣੀ ਹੋਈ ਸੀ ਕਿ ਸਤਿਗੁਰੂ ਜੀ ਈਸ਼ਵਰ ਦਾ ਅਵਤਾਰ ਹਨ, ਗੁਰੂ ਨਾਨਕ ਦੇਵ ਜੀ ਦੀ ਤੀਜੀ ਜੋਤ ਹਨ, ਦੋਵੇਂ ਹੱਥੀਂ ਮੁਕਤੀ ਦੇ ਭੰਡਾਰੇ ਖੋਲ੍ਹੇ ਹੋਏ ਹਨ ਆਦਿ, ਸਤਿਗੁਰਾਂ ਦੇ ਕੋਲ ਆ ਕੇ ਕਹਿਣ ਲੱਗਾ ਕਿ ਤੁਸੀਂ ਸਾਡੇ ਗੋਰਖ ਮੱਤ ਦਾ ਆਸਰਾ ਲੈ ਲਵੋ, ਤੁਹਾਡੀ ਹੋਰ ਵੀ ਸੰਸਾਰ ਵਿਚ ਮਹਿਮਾ ਵੱਧ ਜਾਵੇਗੀ, ਸਤਿਗੁਰੂ ਜੀ ਕਹਿਣ ਲੱਗੇ ਕਿ ਗੋਰਖ ਮੱਤ ਦਾ ਕੀ ਆਸਰਾ ਲੈ ਲੈਣਾ ਕਰੀਏ, ਜੋਗੀ ਕਹਿਣ ਲੱਗਾ, ਕੰਨਾਂ ਵਿਚ ਮੁੰਦ੍ਰਾਂ ਪਾ ਲਵੋ, ਖ਼ਫ਼ਨੀ ਪਾ ਲਉ, ਸਰੀਰ ਦੇ ਵਿਭੂਤੀ (ਸੁਆਹ) ਮਲ ਲਵੋ ਆਦਿ, ਇਹ ਸੁਣ ਕੇ ਰਾਮਕਲੀ ਰਾਗ ਦੇ ਅੰਦਰ ਮਹਲਾ ੩ = ਤੀਸਰੇ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਅਸਟਪਦੀਆ = ਅੱਠ ਪਦਿਆਂ ਵਾਲਾ ਸ਼ਬਦ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕੀਤਾ :

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਰਮੈ ਦੀਆ ਮੁੰਦ੍ਰਾ, ਕੰਨੀ ਪਾਇ ਜੋਗੀ; ਖਿੰਥਾ, ਕਰਿ ਤੂ ਦਇਆ ॥

ਹੇ ਜੋਗੀ ! ਤੂੰ ਬੁਰੇ ਕਰਮਾਂ ਵੱਲੋਂ ਸਰਮੈ = ਲੱਜਾ ਕਰਨ ਰੂਪ ਕੰਨੀ = ਕੰਨਾਂ ਵਿਚ ਮੁੰਦ੍ਰਾਂ ਪਾਇ = ਪਾਉਣਾ ਕਰ **ਵਾ:** ਚਿੱਤ ਰੂਪੀ ਕੰਨਾਂ ਵਿਚ ਸਰਮੈ = ਵੈਰਾਗ ਦੀਆਂ ਮੁੰਦ੍ਰਾਂ ਪਾਉਣਾ ਕਰ, ਭਾਵ ਮਨ ਦੇ ਸੰਕਲਪ ਵਿਕਲਪ ਰੂਪੀ ਕੰਨਾਂ ਨੂੰ ਵੀਚਾਰ ਰੂਪੀ ਛੁਰੀ ਦੇ ਨਾਲ ਚੀਰ ਕੇ ਵੈਰਾਗ ਰੂਪੀ ਮੁੰਦ੍ਰਾਂ ਪਾਉਣਾ ਕਰ ਅਤੇ ਜੀਵਾਂ ਉੱਤੇ ਦਇਆ = ਤਰਸ ਕਰਨ ਰੂਪ ਖਿੰਥਾ = ਕਫ਼ਨੀ, ਗੋਦੜੀ ਪਹਿਨਣਾ ਕਰ **ਵਾ:** ਆਪਣੀ ਕਲਿਆਣ ਕਰਨ ਵਾਸਤੇ ਆਪਣੇ ਸੂਖਮ ਮਨ ਤੇ ਦਇਆ ਕਰਨ ਰੂਪ ਗੋਦੜੀ ਪਹਿਨਣਾ ਕਰ।

## ਆਵਣੁ ਜਾਣੁ, ਬਿਭੂਤਿ ਲਾਇ ਜੋਗੀ; ਤਾ ਤੀਨਿ ਭਵਣ, ਜਿਣਿ ਲਇਆ ॥੧॥

ਹੇ ਜੋਗੀ ! ਸੰਸਾਰ ਨੂੰ ਆਵਣੁ = ਆਉਣ ਜਾਣ ਵਾਲਾ ਸਮਝਣਾ **ਵਾ:** ਮਿਥਿਆ ਰੂਪ ਸਮਝਣਾ ਇਹ ਬਿਭੂਤਿ = ਸੁਆਹ ਲਾਇ = ਲਾਉਣਾ ਕਰ, ਤਾ = ਤਦ ਤੂੰ ਤੀਨਿ = ਤਿੰਨੇ ਭਵਨ = ਲੋਕਾਂ ਨੂੰ ਜਿਣਿ = ਜਿੱਤ ਲਇਆ = ਲੈਣਾ ਕਰੇਂਗਾ **ਵਾ:** ਤਿੰਨੇ ਜਾਗ੍ਰਤ, ਸੁਪਨ, ਸੁਖੋਪਤ ਅਵਸਥਾ ਵਿਚ ਭ੍ਰਮਣ ਵਾਲਾ ਜੋ ਮਨ ਹੈ, ਉਸ ਨੂੰ ਜਿੱਤ ਲਵੇਂਗਾ **ਵਾ:** ਤਿੰਨੇ ਭਵਨਾਂ ਦੇ ਮਾਲਕ ਬ੍ਰਹਮ ਨੂੰ ਜਿੱਤ, ਭਾਵ ਉਸ ਦੀ ਪ੍ਰਾਪਤੀ ਕਰ ਲਵੇਂਗਾ ॥੧॥

## ਐਸੀ ਕਿੰਗੁਰੀ ਵਜਾਇ; ਜੋਗੀ ॥

ਹੇ ਜੋਗੀ ! ਤੂੰ ਪ੍ਰਤੱਖ ਤੁਣਤੁਣੀ ਦੀ ਥਾਂ ਬ੍ਰਹਮ ਚਿੰਤਨ ਕਰਨ ਰੂਪ **ਵਾ:** ਚਿੱਤ ਦੀ ਬਿਰਤੀ ਨੂੰ ਨਾਮ ਜਪਣ ਵਿਚ ਲਾਉਣ ਰੂਪ ਐਸੀ = ਅਜਿਹੀ ਕਿੰਗੁਰੀ = ਤੁਣਤੁਣੀ ਵਜਾਇ = ਵਜਾਉਣਾ ਕਰ।

## ਜਿਤੁ ਕਿੰਗੁਰੀ ਅਨਹਦੁ ਵਾਜੈ; ਹਰਿ ਸਿਉ ਰਹੈ ਲਿਵ ਲਾਇ ॥੧॥ਰਹਾਉ॥

ਜਿਤੁ = ਜਿਸ ਕਿੰਗੁਰੀ = ਤੁਣਤੁਣੀ ਦੇ ਵੱਜਣ ਕਰਕੇ ਅਨਹਦੁ = ਹੱਦ ਤੋਂ ਰਹਿਤ, ਇਕ ਰਸ ਨਾਮ ਰੂਪੀ ਸ਼ਬਦ ਅੰਦਰ ਵਾਜੈ = ਵੱਜ ਆਵੇ **ਵਾ:** ਹੋਂਦ ਤੋਂ ਰਹਿਤ ਪਰਮੇਸ਼ਰ ਦਾ ਨਾਮ ਵਾਜੈ = ਪ੍ਰਗਟ ਹੋ ਆਵੇ ਅਤੇ ਹਰ ਵਕਤ ਹਰਿ = ਪਰਮੇਸ਼ਰ ਦੇ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਨੂੰ ਲਾਇ = ਲਗਾ ਕੇ ਰਹੈ = ਰਹਿਣਾ ਕਰ ॥੧॥ਰਹਾਉ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੈਨੂੰ ਅੰਤਰੀਵ ਭਿੱਖਿਆ ਮੰਗਣ ਵਾਸਤੇ ਕੋਈ ਪਾਤਰ (ਭਾਂਡਾ) ਦੱਸੋ, ਮੈਂ ਕਿਹੜੇ ਪਾਤਰ ਨਾਲ ਭਿੱਖਿਆ ਮੰਗਣਾ ਕਰਾਂ ਅਤੇ ਝੋਲੀ ਕਿਹੜੀ ਪਹਿਨਣਾ ਕਰਾਂ ?*

***ਗੁਰ ਉੱਤਰ :***

## ਸਤੁ ਸੰਤੋਖੁ, ਪਤੁ ਕਰਿ ਝੋਲੀ ਜੋਗੀ; ਅੰਮ੍ਰਿਤ ਨਾਮੁ ਭੁਗਤਿ ਪਾਈ ॥

ਹੇ ਜੋਗੀ ! ਸਤੁ = ਸੱਚ ਬੋਲਣ ਰੂਪ **ਵਾ:** ਸਤ ਧਾਰਨ ਕਰਨ ਰੂਪ **ਵਾ:** ਪਰਮੇਸ਼ਰ ਉੱਤੇ ਸਤੁ = ਨਿਸਚਾ ਕਰਨ ਰੂਪ ਪਤੁ = ਪਾਤਰ (ਚਿਪੀ) ਬਣਾਉਣਾ ਕਰ, ਸੰਤੋਖੁ = ਸਬਰ ਰੂਪੀ ਝੋਲੀ = ਥੈਲੀ ਬਣਾਉਣਾ ਕਰ, ਫੇਰ ਤੈਨੂੰ ਬ੍ਰਹਮ ਵਿੱਦਿਆ ਰੂਪੀ ਭਿੱਖਿਆ ਦੀ ਪ੍ਰਾਪਤੀ ਹੋਵੇਗੀ ਅਤੇ ਅੰਮ੍ਰਿਤ = ਅਮਰ ਕਰਨ ਵਾਲਾ ਪਰਮੇਸ਼ਰ ਦਾ ਨਾਮ ਰੂਪੀ ਭੁਗਤਿ = ਭੋਜਨ ਪਾਈ = ਪਾਉਣਾ ਭਾਵ ਛਕਣਾ ਕਰੇਂਗਾ।

## ਧਿਆਨ ਕਾ ਕਰਿ ਡੰਡਾ ਜੋਗੀ; ਸਿੰਙੀ ਸੁਰਤਿ ਵਜਾਈ ॥੨॥

ਹੇ ਜੋਗੀ ! ਪ੍ਰਤੱਖ ਡੰਡੇ ਦੀ ਥਾਂ ਪਰਮੇਸ਼ਰ ਕਾ = ਦਾ ਧਿਆਨ ਕਰਨ ਰੂਪ ਡੰਡਾ ਮਨ, ਬੁੱਧ ਰੂਪ ਹੱਥਾਂ ਵਿਚ ਪਕੜਨਾ ਕਰ, ਭਾਵ ਹਰ ਵਕਤ ਪਰਮੇਸ਼ਰ ਦੇ ਸਨਮੁਖ ਚਿੱਤ ਜੋੜਨਾ ਕਰ ਅਤੇ ਪਰਮੇਸ਼ਰ ਵਿਚ ਇਕ ਰਸ ਸੁਰਤਿ = ਬਿਰਤੀ ਜੋੜਨ ਰੂਪੀ ਸਿੰਙੀ ਵਜਾਈ = ਵਜਾਉਣਾ ਕਰ **ਵਾ:** ਸੁਰਤ ਦੇ ਨਾਲ ਪਰਮੇਸ਼ਰ ਦਾ ਨਾਮ ਵਜਾਈ = ਉਚਾਰਨ ਕਰਨ ਰੂਪ ਸਿੰਙੀ ਵਜਾਉਣਾ ਕਰ **ਵਾ:** ਬ੍ਰਹਮ ਦੀ ਸੁਰਤਿ = ਗਿਆਤ ਕਰਨ ਰੂਪ ਸਿੰਙੀ ਵਜਾਉਣਾ ਕਰ **ਵਾ:** ਸਜਾਤੀ ਬਿਰਤੀ ਦਾ ਗ੍ਰਹਿਣ ਤੇ ਵਿਜਾਤੀ ਬਿਰਤੀ ਦਾ ਤਿਆਗ ਕਰਨ ਰੂਪ ਸਿੰਙੀ ਵਜਾਉਣਾ ਕਰ ॥੨॥

## ਮਨੁ ਦ੍ਰਿੜੁ ਕਰਿ, ਆਸਣਿ ਬੈਸੁ ਜੋਗੀ; ਤਾ ਤੇਰੀ ਕਲਪਣਾ ਜਾਈ ॥

ਜੋ ਮਨੁ = ਚਿੱਤ ਨੂੰ ਦ੍ਰਿੜੁ = ਪ੍ਰਪੱਕ ਕਰਿ = ਕਰਨਾ ਹੈ, ਭਾਵ ਜੋ ਹਰ ਵਕਤ ਪਰਮੇਸ਼ਰ ਦੇ ਸਰੂਪ ਵਿਚ ਮਨ ਜੋੜ ਕੇ ਰੱਖਣਾ ਹੈ, ਇਹ ਆਸਣ ਲਾ ਕੇ ਬੈਸੁ = ਬੈਠਣਾ ਕਰ, ਤਾ = ਤਦ ਫੇਰ ਤੇਰੀ ਜੂਨਾਂ ਵਿਚ ਭਰਮਾਉਣ ਵਾਲੀ ਵਾਸ਼ਨਾ ਰੂਪੀ ਕਲਪਨਾ = ਭਟਕਣਾ ਚਲੇ ਜਾਈ = ਜਾਵੇਗੀ।

## ਕਾਇਆ ਨਗਰੀ ਮਹਿ, ਮੰਗਣਿ ਚੜਹਿ ਜੋਗੀ; ਤਾ ਨਾਮੁ ਪਲੈ ਪਾਈ ॥੩॥

ਹੇ ਜੋਗੀ ! ਤੂੰ ਕਾਇਆ = ਦੇਹ ਰੂਪ ਨਗਰੀ ਮਹਿ = ਵਿਚ ਨਾਮ ਰੂਪੀ ਭਿੱਖਿਆ ਮੰਗਣ ਵਾਸਤੇ ਚੜਹਿ = ਚੜ੍ਹਨਾ ਕਰ, ਭਾਵ ਸਰੀਰ ਕਰਕੇ ਨਾਮ ਦੀ ਇੱਛਾ ਕਰ **ਵਾ:** ਪਰਮੇਸ਼ਰ ਦੀ ਪ੍ਰਾਪਤੀ ਵਾਲੀ ਨਗਰੀ ਸਾਧਸੰਗਤ ਰੂਪੀ ਦੇਹ ਵਿਚ ਨਾਮ ਮੰਗਣ ਵਾਸਤੇ ਚੜ੍ਹਨਾ ਕਰ **ਵਾ:** ਪ੍ਰਭੂ ਨੂੰ ਖੋਜਣ ਲਈ ਚੜ੍ਹਨਾ, ਜਾਣਾ ਕਰ **ਵਾ:** ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸੁੱਧ ਕਾਇਆ = ਬੁੱਧ ਰੂਪ ਨਗਰੀ ਵਿਚ ਪਦਾਰਥਾਂ ਨੂੰ ਮਿੱਥਿਆ ਨਿਸਚੇ ਕਰਕੇ ਸੱਚ ਸਰੂਪ ਦੀ ਪ੍ਰਾਪਤੀ ਵਾਸਤੇ ਗੁਰਾਂ ਦੇ ਪਾਸੋਂ ਨਾਮ ਰੂਪੀ ਭਿੱਖਿਆ ਮੰਗਣ ਵਾਸਤੇ ਚੜ੍ਹਨਾ ਕਰ, ਤਾ = ਤਦ ਤੂੰ ਨਾਮ ਰੂਪ ਭਿੱਖਿਆ ਅੰਤਹਕਰਣ, ਸ਼ਰਧਾ, ਪ੍ਰੇਮ ਰੂਪੀ ਪਲੈ = ਲੜ ਵਿਚ ਪਾਈ = ਪਾ ਲੈਣਾ ਕਰੇਂਗਾ ॥੩॥

**ਇਤੁ ਕਿੰਗੁਰੀ, ਧਿਆਨੁ ਨ ਲਾਗੈ ਜੋਗੀ; ਨਾ ਸਚੁ ਪਲੈ ਪਾਇ॥**

ਹੇ ਜੋਗੀ! ਇਤੁ = ਇਸ ਬਾਹਰਲੀ ਕਿੰਗੁਰੀ = ਤੁਣਤੁਣੀ ਦੇ ਵਜਾਉਣ ਨਾਲ ਪਰਮੇਸ਼ਰ ਵਿਚ ਧਿਆਨ ਨ = ਨਹੀਂ ਲਾਗੈ = ਲੱਗਦਾ ਅਤੇ ਨਾ ਹੀ ਸਚੁ = ਸਤ ਸਰੂਪ ਦੀ ਪ੍ਰਾਪਤੀ ਵਾਲਾ ਗਿਆਨ **ਵਾ:** ਸੱਚ ਸਰੂਪ ਦੀ ਪ੍ਰਾਪਤੀ ਦਾ ਆਨੰਦ ਅੰਤਹਕਰਣ ਰੂਪੀ ਪਲੈ = ਲੜ ਵਿਚ ਪਾਇ = ਪੈਂਦਾ ਹੈ।

**ਇਤੁ ਕਿੰਗੁਰੀ, ਸਾਂਤਿ ਨ ਆਵੈ ਜੋਗੀ; ਅਭਿਮਾਨੁ ਨ ਵਿਚਹੁ ਜਾਇ॥੪॥**

ਹੇ ਜੋਗੀ! ਇਤੁ = ਇਸ ਬਾਹਰਲੀ ਕਿੰਗੁਰੀ = ਤੁਣਤੁਣੀ ਵਜਾਉਣ ਨਾਲ ਚਿੱਤ ਵਿਚ ਸਾਂਤਿ = ਸ਼ਾਂਤੀ ਨ = ਨਹੀਂ ਆਵੈ = ਆਉਂਦੀ, ਨਾ ਹੀ ਹਿਰਦੇ ਦੇ ਵਿਚਹੁ = ਅੰਦਰੋਂ ਅਭਿਮਾਨੁ = ਹੰਕਾਰ ਜਾਇ = ਜਾਂਦਾ ਹੈ॥੪॥

**ਭਉ ਭਾਉ ਦੁਇ, ਪਤ ਲਾਇ ਜੋਗੀ; ਇਹੁ ਸਰੀਰੁ ਕਰਿ ਡੰਡੀ॥**

ਹੇ ਜੋਗੀ! ਪ੍ਰਭੂ ਦਾ ਭਉ = ਡਰ ਤੇ ਭਾਉ = ਪ੍ਰੇਮ ਇਹ ਦੁਇ = ਦੋ ਪਤ = ਪਾਤਰ, ਤੂੰਬੇ ਲਾਇ = ਲਾਉਣਾ ਕਰ, ਇਹੁ = ਇਸ ਸਰੀਰੁ = ਸੂਖਮ ਤਨ ਨੂੰ ਤੂੰਬਿਆਂ ਵਿਚ ਡੰਡੀ ਬਣਾ ਕੇ ਪਾ ਲੈਣਾ ਕਰ।

**ਗੁਰਮੁਖਿ ਹੋਵਹਿ, ਤਾ ਤੰਤੀ ਵਾਜੈ; ਇਨ ਬਿਧਿ ਤ੍ਰਿਸਨਾ ਖੰਡੀ॥੫॥**

ਹੇ ਜੋਗੀ ਜਨ! ਜੇਕਰ ਤੂੰ ਗੁਰਮੁਖ ਹੋਵਹਿ = ਹੋਣਾ ਕਰੇਂ **ਵਾ:** ਮੁਖੀ ਗੁਰਾਂ ਦੁਆਰਾ ਜੀਵਨ ਬਣਾਉਣ ਵਾਲਾ ਹੋਵੇ ਤਾਂ ਤੇਰੀ ਬਿਰਤੀ ਰੂਪੀ ਤੰਤੀ = ਤਾਰ ਬ੍ਰਹਮਾਕਾਰ ਹੋਣ ਰੂਪ ਵਾਜੈ = ਵੱਜੇਗੀ, ਇਨ = ਇਸ ਬਿਧਿ = ਤਰੀਕੇ ਨਾਲ ਤੇਰੀ ਰਸਾਂ ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ ਖੰਡੀ = ਕੱਟੀ, ਨਾਸ਼ ਹੋ ਜਾਵੇਗੀ॥੫॥

**ਹੁਕਮੁ ਬੁਝੈ, ਸੋ ਜੋਗੀ ਕਹੀਐ; ਏਕਸ ਸਿਉ ਚਿਤੁ ਲਾਏ॥**

ਹੇ ਜੋਗੀ! ਸਾਡੇ ਮਤ ਅਨੁਸਾਰ ਜਿਹੜਾ ਪਰਮੇਸ਼ਰ ਦੇ ਹੁਕਮੁ = ਭਾਣੇ ਵਿਚ ਚੱਲਣਾ ਬੁਝੈ = ਬੁੱਝ, ਸਮਝ ਲੈਂਦਾ ਹੈ, ਸੋ = ਉਹੋ ਹੀ ਅਸਲੀ ਜੋਗੀ = ਜੋਗ ਧਾਰਨ ਕਰਨ ਵਾਲਾ ਪੁਰਖ ਕਹੀਐ = ਆਖੀਦਾ ਹੈ ਅਤੇ ਜੋ ਏਕਸ = ਇਕ ਪਰਮੇਸ਼ਰ ਦੇ ਸਿਉ = ਨਾਲ ਚਿੱਤ ਦੀ ਬਿਰਤੀ ਨੂੰ ਲਾਏ = ਲਾਉਣਾ ਕਰਦਾ ਹੈ। ਅਤੇ

**ਸਹਸਾ ਤੂਟੈ, ਨਿਰਮਲੁ ਹੋਵੈ; ਜੋਗ ਜੁਗਤਿ ਇਵ ਪਾਏ॥੬॥**

ਪ੍ਰਮਾਣਗਤ, ਪ੍ਰਮੇਯਗਤ ਆਦਿਕ ਸਹਸਾ = ਸੰਸਾ ਤੂਟੇ = ਟੁੱਟ ਜਾਣ ਨਾਲ ਉਸ ਦਾ ਮਨ ਨਿਰਮਲੁ = ਉੱਜਲ ਹੋਵੈ = ਹੋ ਜਾਂਦਾ ਹੈ, ਇਵ = ਇਸ ਪ੍ਰਕਾਰ ਉਹ ਜੋਗ = ਜੁੜਨੇ ਯੋਗ ਬ੍ਰਹਮ ਵਿਚ ਜੁੜਨ ਦੀ ਜੁਗਤਿ = ਜੁਗਤੀ ਪਾਏ = ਪ੍ਰਾਪਤ ਕਰ ਲੈਂਦਾ ਹੈ **ਵਾ:** ਇਸ ਪ੍ਰਕਾਰ ਆਤਮਾ-ਪਰਮਾਤਮਾ ਦੀ ਏਕਤਾ ਰੂਪ ਜੋਗ ਦੀ ਜੁਗਤੀ ਨੂੰ ਪਾ ਲੈਂਦਾ ਹੈ॥੬॥

**ਨਦਰੀ ਆਵਦਾ, ਸਭੁ ਕਿਛੁ ਬਿਨਸੈ; ਹਰਿ ਸੇਤੀ ਚਿਤੁ ਲਾਇ॥**

ਹੇ ਜੋਗੀ! ਜੋ ਕੁਝ ਨਦਰੀ = ਦ੍ਰਿਸ਼ਟੀ ਵਿਚ ਆਵਦਾ = ਆਉਂਦਾ ਹੈ, ਉਹ ਸਭੁ = ਸਾਰਾ ਕਿਛੁ = ਕੁਝ ਬਿਨਸੈ = ਨਾਸ਼ ਹੋ ਜਾਵੇਗਾ, ਇਸ ਪਸਾਰੇ ਨੂੰ ਮਿੱਥਿਆ ਨਿਸਚੇ ਕਰਕੇ ਤੂੰ ਹਰਿ = ਪਰਮੇਸ਼ਰ ਦੇ ਸੇਤੀ = ਨਾਲ ਚਿਤੁ = ਹਿਰਦੇ ਨੂੰ ਲਾਇ = ਲਾਉਣਾ ਕਰ।

## ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ; ਤਾ ਇਹ ਸੋਝੀ ਪਾਇ ॥੭॥

ਹੇ ਜੋਗੀ ਜਨ! ਜੇਕਰ ਤੇਰੀ ਸਤਿਗੁਰ = ਸੱਚੇ ਗੁਰੂ ਨਾਲਿ = ਸਾਥ ਭਾਵਨੀ = ਸ਼ਰਧਾ ਲਾਗੈ = ਲੱਗ ਜਾਵੇ, ਤਾ = ਤਦ ਤੈਨੂੰ ਇਹ ਸ੍ਵੈ ਸਰੂਪ ਦੀ ਸੋਝੀ = ਗਿਆਤ ਪਾਇ = ਪ੍ਰਾਪਤ ਹੋ ਜਾਵੇਗੀ ॥੭॥

[ਅੰਗ ੯੦੯]

## ਏਹੁ ਜੋਗੁ ਨ ਹੋਵੈ ਜੋਗੀ; ਜਿ ਕੁਟੰਬੁ ਛੋਡਿ, ਪਰ ਭਵਣੁ ਕਰਹਿ ॥

ਹੇ ਜੋਗੀ! ਏਹੁ = ਇਹ ਜੋਗ ਨ = ਨਹੀਂ ਹੋਵੈ = ਹੋ ਸਕਦਾ, ਜਿ = ਜਿਹੜਾ ਤੂੰ ਕੁਟੰਬ = ਇਸਤ੍ਰੀ ਆਦਿ ਨੂੰ ਛੋਡਿ = ਤਿਆਗ ਕੇ ਪਰ = ਪਰਾਏ ਭਵਣੁ = ਘਰਾਂ ਵਿਚ ਭਾਉਣਾ ਕਰਹਿ = ਕਰਦਾ ਹੈਂ **ਵਾ:** ਪਰ = ਵਿਸ਼ੇਸ਼ ਕਰਕੇ ਪਹਾੜਾਂ ਜੰਗਲਾਂ ਵਿਚ ਭਵਣੁ = ਵਿਚਰਨਾ ਕਰਹਿ = ਕਰਦਾ ਹੈਂ **ਵਾ:** ਜਿਹੜਾ ਦੈਵੀ ਸੰਪਦਾ, ਭਗਤੀ ਰੂਪ ਪਰਿਵਾਰ, ਇਸਤ੍ਰੀ, ਗਿਆਨ ਰੂਪੀ ਪੁੱਤਰ, ਸ਼ਰਧਾ ਰੂਪੀ ਧੀ ਨੂੰ ਛੱਡ ਕੇ ਪਰਾਏ ਦੇਵੀ ਦੇਵਤਿਆਂ ਦੇ ਭਵਨਾਂ ਵਿਚ ਉਪਾਸ਼ਨਾ ਕਰਨ ਰੂਪ ਫਿਰਨਾ ਕਰਦਾ ਹੈਂ।

## ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ;
## ਗੁਰਪਰਸਾਦੀ ਅਪਣਾ ਹਰਿ ਪ੍ਰਭੁ ਲਹਹਿ ॥੮॥

ਇਸ ਸਰੀਰ = ਸਥੂਲ ਸਰੀਰ ਰੂਪੀ ਘਰ ਮਹਿ = ਵਿਚ **ਵਾ:** ਸਰੀਰ ਦੇ ਅੰਦਰ ਜੋ ਅੰਤਹਕਰਣ ਰੂਪੀ ਘਰ ਹੈ, ਉਸ ਵਿਚ **ਵਾ:** ਗ੍ਰਿਹ = ਗ੍ਰਿਹਸਥ ਵਿਚ ਰਹਿੰਦਾ ਹੋਇਆ ਗੁਰਾਂ ਦੁਆਰਾ ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰ, ਫੇਰ ਤੂੰ ਗੁਰਪਰਸਾਦੀ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਸਦਕਾ ਅਪਣਾ = ਆਪਦਾ ਪ੍ਰਭੁ = ਸਮਰੱਥ ਹਰਿ = ਪਰਮੇਸ਼ਰ ਲਹਹਿ = ਲਖ, ਜਾਣ ਲਵੇਂਗਾ ॥੮॥

## ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ;
## ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ ॥

ਹੇ ਜੋਗੀ! ਇਹ ਜਗਤੁ = ਸੰਸਾਰ ਮਿਟੀ = ਧਰਤੀ ਆਦਿ ਪੰਜ ਤੱਤਾਂ ਕਾ = ਦਾ ਪੁਤਲਾ ਹੈ, ਇਸ ਸੰਸਾਰ ਮਹਿ = ਵਿਚ ਮਾਇਆ ਪ੍ਰਾਪਤੀ ਦੀ ਤ੍ਰਿਸ਼ਨਾ ਦਾ ਵਡਾ = ਦੀਰਘ ਰੋਗ ਲੱਗਿਆ ਹੋਇਆ ਹੈ **ਵਾ:** ਇਸ ਵਿਚ ਜੋ ਰਸਾਂ ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ ਦਾ ਵੱਡਾ ਰੋਗ, ਭਾਵ ਕੋਹੜ ਦਾ ਰੋਗ ਹੈ, ਇਹ ਮਾਇਆ ਨੇ ਲਗਾਉਣਾ ਕੀਤਾ ਹੈ।

## ਅਨੇਕ ਜਤਨ ਭੇਖ ਕਰੈ ਜੋਗੀ; ਰੋਗੁ ਨ ਜਾਇ ਗਵਾਇਆ ॥੯॥

ਹੇ ਜੋਗੀ! ਤੂੰ ਆਪਣੀ ਪੂਜਾ ਕਰਾਉਣ ਵਾਸਤੇ **ਵਾ:** ਮਾਇਆ ਦੀ ਪ੍ਰਾਪਤੀ ਵਾਸਤੇ ਅਨੇਕ = ਬੇਅੰਤ ਪ੍ਰਕਾਰ ਦੇ ਜਤਨ = ਉੱਦਮ ਤੇ ਭੇਖ = ਲਿਬਾਸ ਧਾਰਨ ਕਰੈ = ਕਰਦਾ ਰਹੇਂ, ਤਦ ਵੀ ਇਹ ਮਾਇਆ ਦੀ ਤ੍ਰਿਸ਼ਨਾ ਦਾ ਰੋਗ ਗਵਾਇਆ = ਦੂਰ ਨ = ਨਹੀਂ ਕੀਤਾ ਜਾਇ = ਜਾ ਸਕਦਾ ॥੯॥

## ਹਰਿ ਕਾ ਨਾਮੁ ਅਉਖਧੁ ਹੈ ਜੋਗੀ; ਜਿਸ ਨੋ ਮੰਨਿ ਵਸਾਏ ॥

ਹੇ ਜੋਗੀ! ਇਸ ਰੋਗ ਨੂੰ ਮੇਟਣ ਵਾਸਤੇ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਅਸਲ ਅਉਖਧੁ = ਦਾਰੂ ਹੈ, ਪਰੰਤੂ ਜਿਸ ਨੋ = ਜਿਸ ਉੱਤੇ ਪਰਮੇਸ਼ਰ ਕਿਰਪਾ ਕਰਦਾ ਹੈ, ਉਸਦੇ ਮੰਨਿ = ਹਿਰਦੇ ਵਿਚ ਹੀ ਗੁਰਾਂ ਦੁਆਰਾ

ਆਪਣਾ ਨਾਮ ਵਸਾਏ = ਵਸਾਉਣਾ ਕਰਦਾ ਹੈ **ਵਾ:** ਜਿਸ ਉੱਤੇ ਪਰਮੇਸ਼ਰ ਜੀ ਕਿਰਪਾ ਦ੍ਰਿਸ਼ਟੀ ਕਰਨ, ਉਹ ਗੁਰਾਂ ਦੇ ਪਾਸੋਂ ਨਾਮ ਨੂੰ ਸ੍ਰਵਣ ਕਰੇ ਤੇ ਫੇਰ ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਮੰਨਣ ਕਰਕੇ ਹਿਰਦੇ ਵਿਚ ਵਸਾਉਣਾ ਕਰੇ **ਵਾ:** ਸਜਾਤੀ ਬਿਰਤੀ ਦਾ ਪ੍ਰਵਾਹ ਪਾਉਣ ਰੂਪ ਮਨ ਵਿਚ ਵਸਾਉਣਾ ਕਰੇ।

## ਗੁਰਮੁਖਿ ਹੋਵੈ ਸੋਈ ਬੂਝੈ; ਜੋਗ ਜੁਗਤਿ ਸੋ ਪਾਏ ॥੧੦॥

ਹੇ ਜੋਗੀ! ਜਿਹੜਾ ਗੁਰਮੁਖਤਾਈ ਜੀਵਨ ਵਾਲਾ ਹੋਵੈ = ਹੁੰਦਾ ਹੈ, ਸੋਈ = ਉਹੋ ਹੀ ਗੁਰਾਂ ਦੁਆਰਾ ਪਰਮੇਸ਼ਰ ਦੇ ਸਰੂਪ ਨੂੰ ਬੂਝੈ = ਬੁੱਝ, ਸਮਝ ਸਕਦਾ ਹੈ, ਸੋ = ਉਹੋ ਹੀ ਜੋਗ ਵਿਚ ਜੁੜਨ ਦੀ ਜੁਗਤੀ ਨੂੰ ਪਾਏ = ਪਾਉਂਦਾ ਹੈ **ਵਾ:** ਜੋਗ = ਜੁੜਨੇ ਯੋਗ ਬ੍ਰਹਮ ਨਾਲ ਜੁੜਨ ਦੀ ਜੁਗਤੀ ਨੂੰ ਉਹ ਪੁਰਖ ਪਾ ਸਕਦਾ ਹੈ ॥੧੦॥

## ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ; ਜਿਸ ਨੋ ਨਦਰਿ ਕਰੇ ਸੋ ਪਾਏ ॥

ਹੇ ਜੋਗੀ! ਜੋਗੈ = ਜੋਗ **ਵਾ:** ਪਰਮੇਸ਼ਰ ਨਾਲ ਜੁੜਨ ਵਾਲਾ ਅਸਲੀ ਜੋਗ ਕਾ = ਦਾ ਮਾਰਗੁ = ਰਸਤਾ ਬੜਾ ਬਿਖਮੁ = ਕਠਨ ਹੈ, ਜਿਸ ਉੱਤੇ ਪਰਮੇਸ਼ਰ ਦਇਆ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਸੋ = ਉਹੋ ਜੁੜਨ ਰੂਪ ਜੋਗ ਨੂੰ ਪਾਏ = ਪਾ ਸਕਦਾ ਹੈ।

***ਪ੍ਰਸ਼ਨ*** *: ਹੇ ਸਤਿਗੁਰੂ ! ਪ੍ਰਭੂ ਨਾਲ ਜੁੜਨ ਰੂਪ ਜੋਗ ਦਾ ਕੀ ਫਲ ਹੈ ?*
***ਉੱਤਰ*** *:*

## ਅੰਤਰਿ ਬਾਹਰਿ ਏਕੋ ਵੇਖੈ; ਵਿਚਹੁ ਭਰਮੁ ਚੁਕਾਏ ॥੧੧॥

ਹੇ ਜੋਗੀ! ਪ੍ਰਭੂ ਨਾਲ ਜੁੜਨ ਰੂਪ ਜੋਗ ਦਾ ਇਹ ਫਲ ਹੈ ਕਿ ਅੰਤਰਿ = ਅੰਦਰ ਬਾਹਰ ਏਕੋ = ਇਕ ਪਰਮੇਸ਼ਰ ਨੂੰ ਵੇਖੈ = ਵੇਖ ਲੈਣਾ ਕਰੀਦਾ ਹੈ ਅਤੇ ਹਿਰਦੇ ਦੇ ਵਿਚਹੁ = ਅੰਦਰੋਂ ਆਪਣੇ ਆਪ ਨੂੰ ਜੀਵਪੁਣਾ ਮੰਨਣ ਦਾ **ਵਾ:** ਸੰਸਾਰ ਨੂੰ ਸੱਚ ਮੰਨਣ ਰੂਪ ਭਰਮ ਵੀ ਚੁਕਾਏ = ਚੁੱਕਿਆ ਜਾਂਦਾ ਹੈ।

**ਅਥਵਾ** ਉਹ ਅੰਦਰ ਬਾਹਰ ਇਕ ਪਰਮੇਸ਼ਰ ਨੂੰ ਹੀ ਵੇਖਦਾ ਹੈ ਅਤੇ ਰਿਦੇ ਵਿੱਚੋਂ ਭਰਮ ਨੂੰ ਚੁਕਾਏ = ਚੁਕਾ ਨਵਿਰਤ ਕਰ ਦਿੰਦਾ ਹੈ ॥੧੧॥

## ਵਿਣੁ ਵਜਾਈ ਕਿੰਗੁਰੀ ਵਾਜੈ, ਜੋਗੀ; ਸਾ ਕਿੰਗੁਰੀ ਵਜਾਇ ॥

ਹੇ ਜੋਗੀ! ਜੋ ਵਿਣੁ = ਬਗ਼ੈਰ ਵਜਾਈ = ਵਜਾਏ ਤੋਂ ਇਕ ਰਸ ਅਜਪਾ ਜਾਪ ਰੂਪ **ਵਾ:** ਬ੍ਰਹਮਾਕਾਰ ਬਿਰਤੀ ਰੂਪ **ਵਾ:** ਚੇਤਨ ਸੱਤਾ ਰੂਪੀ ਕਿੰਗੁਰੀ = ਕਿੰਗ ਵਾਜੈ = ਵੱਜ ਰਹੀ ਹੈ, ਸਾ = ਉਹ ਕਿੰਗੁਰੀ = ਕਿੰਗ ਵਜਾਇ = ਵਜਾਉਣਾ ਕਰ।

## ਕਹੈ ਨਾਨਕੁ ਮੁਕਤਿ ਹੋਵਹਿ, ਜੋਗੀ; ਸਾਚੇ ਰਹਹਿ ਸਮਾਇ ॥੧੨॥੧॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਜੋਗੀ! ਇਸ ਪ੍ਰਕਾਰ ਤੂੰ ਮੁਕਤਿ ਹੋਵਹਿ = ਹੋ ਜਾਵੇਂਗਾ ਅਤੇ ਅਖ਼ੀਰ ਨੂੰ ਸਾਚੇ = ਸੱਚੇ ਅਕਾਲ ਪੁਰਖ ਦੇ ਸਰੂਪ ਵਿਚ ਸਮਾਇ = ਸਮਾਅ, ਅਭੇਦ ਹੋ ਰਹਹਿ = ਰਹੇਂਗਾ, ਭਾਵ ਪਰਮੇਸ਼ਰ ਦੇ ਸਰੂਪ ਵਿਚ ਇਸਥਿਤ ਹੋ ਜਾਵੇਂਗਾ ਤੇ ਜੰਮਣ ਮਰਣ ਤੋਂ ਰਹਿਤ ਹੋ ਜਾਵੇਂਗਾ ॥੧੨॥੧॥

## ਰਾਮਕਲੀ ਮਹਲਾ ੩ ॥

***ਪ੍ਰਸ਼ਨ :*** *ਹੇ ਸਤਿਗੁਰੂ ! ਭਗਤੀ ਕਿਸ ਨੂੰ ਪ੍ਰਾਪਤ ਹੁੰਦੀ ਹੈ ?*
***ਗੁਰ ਉੱਤਰ :***

### ਭਗਤਿ ਖਜਾਨਾ ਗੁਰਮੁਖਿ ਜਾਤਾ; ਸਤਿਗੁਰਿ ਬੂਝਿ ਬੁਝਾਈ ॥੧॥

ਹੇ ਭਾਈ ! ਜਿਨ੍ਹਾਂ ਨੂੰ ਸਤਿਗੁਰਿ = ਸੱਚੇ ਗੁਰੂ ਨੇ ਇਹ ਬੂਝਿ = ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਹੈ, ਉਨ੍ਹਾਂ ਗੁਰਮੁਖ ਜਨਾਂ ਨੇ ਭਗਤਿ = ਭਗਤੀ ਰੂਪ ਖਜਾਨਾ = ਭੰਡਾਰਾ ਜਾਤਾ = ਜਾਣਿਆ ਹੈ ॥੧॥

### ਸੰਤਹੁ; ਗੁਰਮੁਖਿ ਦੇਇ ਵਡਿਆਈ ॥੧॥ਰਹਾਉ॥

ਹੇ ਸੰਤਹੁ = ਮਹਾਤਮਾ ਜਨੋਂ ! ਪਰਮੇਸ਼ਰ ਗੁਰਾਂ ਦੁਆਰਾ ਗੁਰਮੁਖ ਜਨਾਂ ਨੂੰ ਵਡਿਆਈ = ਸ਼ੋਭਾ ਦੇਇ = ਦਿੰਦਾ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਗੁਰੂ ਜੀ ! ਗੁਰਮੁਖਾਂ ਨੂੰ ਕਿਸ ਤਰ੍ਹਾਂ ਵਡਿਆਈ ਦਿੰਦਾ ਹੈ ?*
***ਗੁਰ ਉੱਤਰ :***

### ਸਚਿ ਰਹਹੁ, ਸਦਾ ਸਹਜੁ ਸੁਖੁ ਉਪਜੈ; ਕਾਮੁ ਕ੍ਰੋਧੁ ਵਿਚਹੁ ਜਾਈ ॥੨॥

ਸਚਿ = ਸੱਚੇ ਨਾਮ ਵਿਚ ਹਰ ਵਕਤ ਜੁੜੇ ਰਹਹੁ = ਰਹਿਣਾ ਕਰੋ, ਤਾਂ ਤੁਹਾਨੂੰ ਸਦਾ = ਹਮੇਸ਼ਾਂ ਵਾਸਤੇ ਸਹਜੁ = ਗਿਆਨ ਦੀ ਪ੍ਰਾਪਤੀ ਕਰਕੇ ਸੁਖੁ = ਅਨੰਦ ਸਰੂਪ ਅੰਦਰੋਂ ਉਪਜੈ = ਪ੍ਰਗਟ ਹੋ ਜਾਵੇਗਾ **ਵਾ:** ਸਹਜੁ = ਸੁਤੇ-ਸਿੱਧ ਹੀ ਆਤਮਿਕ ਸੁਖ **ਵਾ:** ਸਹਜੁ = ਸ਼ਾਂਤੀ ਸੁਖ ਉਪਜੇਗਾ ਅਤੇ ਕਾਮ = ਮੰਦ ਵਾਸ਼ਨਾ, ਕ੍ਰੋਧੁ = ਗ਼ੁੱਸਾ ਆਦਿ ਵਿਕਾਰ ਵੀ ਵਿਚਹੁ = ਅੰਦਰੋਂ ਚਲੇ ਜਾਈ = ਜਾਣਗੇ ॥੨॥

### ਆਪੁ ਛੋਡਿ ਨਾਮ ਲਿਵ ਲਾਗੀ; ਮਮਤਾ ਸਬਦਿ ਜਲਾਈ ॥੩॥

ਜਿਨ੍ਹਾਂ ਨੇ ਆਪੁ = ਆਪਾ-ਭਾਵ (ਹੰਕਾਰ) ਛੋਡਿ = ਤਿਆਗ ਦਿੱਤਾ ਹੈ, ਉਨ੍ਹਾਂ ਦੀ ਨਾਮ ਵਿਚ ਲਿਵ = ਬਿਰਤੀ ਲਾਗੀ = ਲੱਗੀ ਹੈ ਅਤੇ ਉਨ੍ਹਾਂ ਨੇ ਪਦਾਰਥਾਂ ਦੀ ਮਮਤਾ = ਮੇਰ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਬ੍ਰਹਮ ਅਭਿਆਸ ਰੂਪ ਅਗਨੀ ਦੇ ਨਾਲ ਜਲਾਈ = ਸਾੜ ਦਿੱਤੀ ਹੈ ॥੩॥

### ਜਿਸ ਤੇ ਉਪਜੈ, ਤਿਸ ਤੇ ਬਿਨਸੈ; ਅੰਤੇ ਨਾਮੁ ਸਖਾਈ ॥੪॥

ਜਿਸ ਵਾਹਿਗੁਰੂ ਤੇ = ਤੋਂ ਜਗਤ ਉਪਜੈ = ਪੈਦਾ ਹੋਇਆ ਹੈ, ਤਿਸ = ਉਸੇ ਦੀ ਇੱਛਾ ਤੇ = ਤੋਂ ਹੀ ਬਿਨਸੈ = ਨਾਸ਼ ਹੋ ਜਾਵੇਗਾ **ਵਾ:** ਜਿਸ ਵਾਹਿਗੁਰੂ ਦੇ ਸਰੂਪ ਦੇ ਅਗਿਆਨ ਤੋਂ ਸੰਸਾਰ ਪੈਦਾ ਹੋਇਆ ਹੈ, ਉਸੇ ਸਰੂਪ ਦੇ ਗਿਆਨ ਤੋਂ ਅਗਿਆਨ ਨਾਸ਼ ਹੋ ਜਾਂਦਾ ਹੈ **ਵਾ:** ਜਿਸ ਵਾਹਿਗੁਰੂ ਦੇ ਸਰੂਪ ਦੇ ਗਿਆਨ ਕਰਕੇ ਅੰਦਰ ਸਰੂਪ ਦਾ ਅਨੰਦ ਪ੍ਰਗਟ ਹੁੰਦਾ ਹੈ, ਉਸੇ ਦੇ ਗਿਆਨ ਕਰਕੇ ਅੰਦਰੋਂ ਅਗਿਆਨ ਨਾਸ਼ ਹੋ ਜਾਂਦਾ ਹੈ, ਅੰਤੇ = ਅਖ਼ੀਰ ਨੂੰ ਪ੍ਰਲੋਕ ਦੇ ਰਸਤੇ ਵਿਚ ਪਰਮੇਸ਼ਰ ਦਾ ਨਾਮ ਹੀ ਸਖਾਈ = ਸਹਾਇਤਾ ਕਰਨ ਵਾਲਾ ਹੈ ॥੪॥

### ਸਦਾ ਹਜੂਰਿ, ਦੂਰਿ ਨਹ ਦੇਖਹੁ; ਰਚਨਾ ਜਿਨਿ ਰਚਾਈ ॥੫॥

ਜਿਨਿ = ਜਿਸ ਵਾਹਿਗੁਰੂ ਨੇ ਇਹ ਸੰਸਾਰਕ ਰਚਨਾ ਰਚਾਈ = ਬਣਾਈ ਹੈ, ਉਹ ਸਦਾ = ਹਮੇਸ਼ਾਂ ਹਜੂਰਿ = ਨੇੜੇ ਹੀ ਹੈ, ਉਸ ਨੂੰ ਦੂਰਿ = ਪਰੇ ਨਹ = ਨਾ ਦੇਖਹੁ = ਦੇਖਣਾ ਕਰੋ **ਵਾ:** ਜਿਸ ਪਰਮੇਸ਼ਰ ਨੇ ਪੰਜਾਂ

ਤੱਤਾਂ ਦੀ, ਸਾਧਨਾ ਦੀ ਰਚਨਾ ਰਚਾਈ ਹੈ, ਉਸ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਸਦਾ ਹੀ ਨੇੜੇ ਦੇਖਣਾ ਕਰੋ, ਦੂਰ ਨਾ ਦੇਖਣਾ ਕਰੋ ॥੫॥

## ਸਚਾ ਸਬਦੁ ਰਵੈ ਘਟ ਅੰਤਰਿ; ਸਚੇ ਸਿਉ ਲਿਵ ਲਾਈ ॥੬॥

ਜਿਹੜੇ ਹਰ ਵਕਤ ਸਚਾ = ਸਤ ਸਰੂਪ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਘਟ = ਹਿਰਦੇ ਅੰਤਰਿ = ਵਿਚ ਰਵੈ = ਉਚਾਰਨ ਕਰਦੇ ਰਹਿੰਦੇ ਹਨ, ਉਨ੍ਹਾਂ ਨੇ ਸੱਚੇ ਪਰਮੇਸ਼ਰ ਦੇ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਲਾਈ = ਲਾਉਣਾ, ਜੋੜਨਾ ਕੀਤੀ ਹੈ ॥੬॥

## ਸਤਸੰਗਤਿ ਮਹਿ ਨਾਮੁ ਨਿਰਮੋਲਕੁ; ਵਡੈ ਭਾਗਿ ਪਾਇਆ ਜਾਈ ॥੭॥

ਸਤਸੰਗਤਿ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਸੰਗਤ ਮਹਿ = ਵਿੱਚੋਂ ਨਿਰਮੋਲਕੁ = ਅਮੋਲਕ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ, ਪਰੰਤੂ ਵਡੈ = ਵੱਡੇ ਭਾਗਿ = ਕਰਮਾਂ, ਭਾਵ ਪੂਰਬਲੇ ਨਿਸ਼ਕਾਮ ਕਰਮ ਦੇ ਸਦਕਾ ਹੀ ਗੁਰਾਂ ਦੁਆਰਾ ਨਾਮ ਨੂੰ ਪਾਇਆ = ਪ੍ਰਾਪਤ ਕੀਤਾ ਜਾਈ = ਜਾ ਸਕਦਾ ਹੈ ॥੭॥

## ਭਰਮਿ ਨ ਭੂਲਹੁ ਸਤਿਗੁਰੁ ਸੇਵਹੁ; ਮਨੁ ਰਾਖਹੁ ਇਕ ਠਾਈ ॥੮॥

ਹੇ ਭਾਈ ! ਜਗਤ ਨੂੰ ਸਤ ਮੰਨਣ ਰੂਪ ਭਰਮ ਵਿਚ ਨ = ਨਾ ਭੂਲਹੁ = ਭੁੱਲਣਾ ਕਰੋ, ਸਤਿਗੁਰੁ = ਸੱਚੇ ਗੁਰੂ ਦੀ ਸੇਵਹੁ = ਟਹਿਲ ਕਰੋ ਅਤੇ ਮਨੁ = ਚਿੱਤ ਨੂੰ ਇਕ = ਅਦ੍ਵੈਤ ਸਰੂਪ ਦੀ ਪ੍ਰਾਪਤੀ ਵਾਲੇ ਤੁਰੀਆ ਪਦ ਰੂਪੀ ਠਾਈ = ਥਾਂ ਵਿਚ ਰਾਖਹੁ = ਰੱਖਣਾ ਕਰੋ **ਵਾ:** ਇਕ = ਏਕਤਾ ਰੂਪੀ **ਵਾ:** ਇਕ ਅੰਤਰਮੁਖਤਾ ਰੂਪੀ ਅਸਥਾਨ ਵਿਚ ਰੱਖਣਾ ਕਰੋ ॥੮॥

## ਬਿਨੁ ਨਾਵੈ ਸਭ ਭੂਲੀ ਫਿਰਦੀ; ਬਿਰਥਾ ਜਨਮੁ ਗਵਾਈ ॥੯॥

ਪਰਮੇਸ਼ਰ ਦੇ ਨਾਵੈ = ਨਾਮ ਅੰਮ੍ਰਿਤ ਦੀ ਕਮਾਈ ਤੋਂ ਬਿਨੁ = ਬਗ਼ੈਰ ਸਭ = ਸਾਰੀ ਸ੍ਰਿਸ਼ਟੀ ਪੰਜ ਪ੍ਰਕਾਰ ਦੇ **ਵਾ:** ਸਰੂਪ ਦੇ ਭਰਮ ਵਿਚ ਭੂਲੀ = ਵਿਸਰੀ ਫਿਰਦੀ ਹੈ ਅਤੇ ਆਪਣੇ ਮਨੁੱਖਾ ਜਨਮ ਨੂੰ ਬਿਰਥਾ = ਬੇਅਰਥ ਹੀ ਗਵਾਈ = ਗੁਆ ਰਹੀ ਹੈ ॥੯॥

## ਜੋਗੀ ਜੁਗਤਿ ਗਵਾਈ ਹੰਢੈ; ਪਾਖੰਡਿ ਜੋਗੁ ਨ ਪਾਈ ॥੧੦॥

ਜੋਗੀ = ਯੋਗਾ ਅਭਿਆਸੀ ਪੁਰਖ ਜੋਗ ਦੀ ਜੁਗਤਿ = ਜੁਗਤੀ ਨੂੰ **ਵਾ:** ਪਰਮੇਸ਼ਰ ਵਿਚ ਜੁਗਤਿ = ਜੁੜਨ ਦੀ ਵਿਧੀ ਨੂੰ ਗਵਾਈ = ਗੁਆਈ ਹੰਢੈ = ਫਿਰਦਾ ਹੈ, ਕਿਉਂਕਿ ਪਾਖੰਡਿ = ਦੰਭ ਕਰਨ ਨਾਲ ਜੋਗ ਦੀ ਪਾਈ = ਪ੍ਰਾਪਤੀ ਨ = ਨਹੀਂ ਹੁੰਦੀ **ਵਾ:** ਜੁੜਨੇ ਯੋਗ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ ॥੧੦॥

## ਸਿਵ ਨਗਰੀ ਮਹਿ ਆਸਣਿ ਬੈਸੈ; ਗੁਰ ਸਬਦੀ ਜੋਗੁ ਪਾਈ ॥੧੧॥

ਸਿਵ = ਸ਼ਿਵਜੀ ਦੀ ਕੈਲਾਸ਼ਪੁਰੀ ਰੂਪ ਨਗਰੀ ਚਿੱਟੀ ਹੈ, ਇਸੇ ਕਰਕੇ ਇਸ ਸ਼ਿਵ ਨਗਰੀ ਦਾ ਅਰਥ ਦਸਵਾ ਦੁਆਰ ਲੈਣਾ—ਜੋ ਸਰੀਰ ਦੇ ਅੰਦਰ ਦਸਵੇਂ ਦੁਆਰ ਰੂਪੀ ਚਿੱਟੀ ਮਿੱਝ ਹੈ, ਇਹ ਸ਼ਿਵ ਨਗਰੀ ਬਣੀ ਹੋਈ ਹੈ, ਇਸ ਮਹਿ = ਵਿਚ ਆਸਣਿ ਲਾ ਕੇ ਬੈਸੈ = ਬੈਠਣਾ ਕਰੇ **ਵਾ:** ਸਿਵ = ਕਲਿਆਣ ਸਰੂਪ ਦੀ ਪ੍ਰਾਪਤੀ ਵਾਲੀ ਸਤਸੰਗਤ ਰੂਪੀ ਨਗਰੀ ਮਹਿ = ਵਿਚ ਚਿੱਤ ਨੂੰ ਇਕਾਗਰ ਕਰਨ ਰੂਪ ਆਸਣ ਲਾ ਕੇ ਬੈਠਣਾ ਕਰੇ **ਵਾ:** ਤੁਰੀਆ ਪਦ ਰੂਪੀ ਨਗਰੀ ਵਿਚ ਆਸਣ ਲਾ ਕੇ ਬੈਠਣਾ ਕਰੇ ਅਤੇ ਗੁਰ ਸਬਦੀ = ਉਪਦੇਸ਼ ਦੀ ਕਮਾਈ ਕਰੇ ਤਾਂ ਜੋਗ ਦੀ **ਵਾ:** ਪ੍ਰਭੂ ਨਾਲ ਜੋਗੁ = ਜੁੜਨ ਦੀ ਜੁਗਤੀ ਪਾਈ = ਪ੍ਰਾਪਤ ਹੁੰਦੀ ਹੈ ॥੧੧॥

## ਧਾਤੁਰ ਬਾਜੀ, ਸਬਦਿ ਨਿਵਾਰੇ; ਨਾਮੁ ਵਸੈ ਮਨਿ ਆਈ ॥੧੨॥

ਜੋ ਮਾਇਆ ਦੀ ਧਾਤੁਰ = ਧਾ ਜਾਣ ਵਾਲੀ ਬਾਜੀ = ਖੇਡ ਹੈ, ਇਸ ਨੂੰ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਨਿਵਾਰੇ = ਮੇਟਣਾ ਕਰੇ, ਤਦ ਪਰਮੇਸ਼ਰ ਦਾ ਨਾਮ ਮਨਿ = ਚਿੱਤ ਵਿਚ ਆਈ = ਆ ਕੇ ਵਸੈ = ਵੱਸਦਾ ਹੈ ॥੧੨॥

## ਏਹੁ ਸਰੀਰੁ ਸਰਵਰੁ ਹੈ ਸੰਤਹੁ; ਇਸਨਾਨੁ ਕਰੇ ਲਿਵ ਲਾਈ ॥੧੩॥

ਹੇ ਸੰਤਹੁ = ਮਹਾਤਮਾ ਜਨੋਂ ! ਇਹ ਮਨੁੱਖਾ ਸਰੀਰ = ਦੇਹ ਸਰਵਰੁ = ਮਾਨ ਸਰੋਵਰ ਦੀ ਨਿਆਈਂ ਹੈ, ਜੋ ਸਤਿਗੁਰਾਂ ਦੇ ਸਰੂਪ ਵਿਚ ਲਿਵ = ਬਿਰਤੀ ਲਾਈ = ਲਾਉਣੀ ਹੈ, ਇਹ ਇਸ਼ਨਾਨ ਕਰਨਾ ਕਰੇ **ਵਾ:** ਗੁਰਾਂ ਦੇ ਉਪਦੇਸ਼ ਵਿਚ ਬਿਰਤੀ ਲਾ ਕੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਇਸਨਾਨ ਕਰੇ।

**ਅਥਵਾ** ਹੇ ਸੰਤ ਜਨੋਂ ! ਅਖੰਡ ਚੇਤਨ ਦੇਹ ਹੈ, ਬ੍ਰਹਮ ਮਾਨ ਸਰੋਵਰ ਦੀ ਨਿਆਈਂ ਹੈ, ਇਸ ਵਿਚ ਬਿਰਤੀ ਲਾਉਣ ਰੂਪ ਇਸ਼ਨਾਨ ਕਰਕੇ ਦੁਰਮਤ ਰੂਪੀ ਮੈਲ ਨੂੰ ਧੋਣਾ ਕਰੇ ॥੧੩॥

## ਨਾਮਿ ਇਸਨਾਨੁ ਕਰਹਿ, ਸੇ ਜਨ ਨਿਰਮਲ; ਸਬਦੇ ਮੈਲੁ ਗਵਾਈ ॥੧੪॥

ਜੋ ਪੁਰਖ ਪਰਮੇਸ਼ਰ ਦੇ ਨਾਮ ਨੂੰ ਹਰ ਵਕਤ ਜਪਣ ਰੂਪ ਇਸ਼ਨਾਨ ਕਰਹਿ = ਕਰਦੇ ਹਨ, ਸੇ = ਉਹ ਜਨ = ਪੁਰਖ ਨਿਰਮਲ = ਉੱਜਲ ਹਨ, ਭਾਵ ਅਸੱਤ ਜੜ੍ਹ ਦੁਖ ਰੂਪ ਮਾਇਆ ਦੀ ਮੈਲ ਤੋਂ ਰਹਿਤ ਹੋ ਜਾਂਦੇ ਹਨ ਅਤੇ ਉਨ੍ਹਾਂ ਨੇ ਗੁਰ ਸਬਦੇ = ਉਪਦੇਸ਼ ਦੁਆਰਾ ਹੰਗਤਾ ਰੂਪੀ ਮੈਲੁ = ਮਲੀਨਤਾ ਵੀ ਅੰਦਰੋਂ ਗਵਾਈ = ਗੁਆ, ਦੂਰ ਕਰ ਲਈ ਹੈ ॥੧੪॥

## ਤ੍ਰੈ ਗੁਣ ਅਚੇਤ, ਨਾਮੁ ਚੇਤਹਿ ਨਾਹੀ; ਬਿਨੁ ਨਾਵੈ ਬਿਨਸਿ ਜਾਈ ॥੧੫॥

ਤ੍ਰੈ ਗੁਣ = ਤਿੰਨ ਰਾਜਸੀ, ਤਾਮਸੀ, ਸਾਤਕੀ ਗੁਣਾਂ ਵਾਲੇ ਜੀਵ ਪਰਮਾਰਥ ਵੱਲੋਂ ਅਚੇਤ = ਜੜ੍ਹ (ਅਗਿਆਨੀ) ਹੋ ਰਹੇ ਹਨ, ਪਰਮੇਸ਼ਰ ਦੇ ਨਾਮ ਨੂੰ ਚੇਤਹਿ = ਯਾਦ ਨਾਹੀ = ਨਹੀਂ ਕਰਦੇ, ਪ੍ਰਭੂ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਐਸੇ ਪੁਰਖ ਅੰਤ ਨੂੰ ਬਿਨਸਿ = ਨਾਸ਼ ਹੋ ਜਾਈ = ਜਾਣਗੇ ॥੧੫॥

## ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ; ਤ੍ਰਿਗੁਣਿ ਭਰਮਿ ਭੁਲਾਈ ॥੧੬॥

ਜੋ ਸ੍ਰਿਸ਼ਟੀ ਬ੍ਰਹਮਾ, ਬਿਸਨੁ = ਵਿਸ਼ਨੂੰ ਤੇ ਮਹੇਸੁ = ਸ਼ਿਵਜੀ ਇਨ੍ਹਾਂ ਤ੍ਰੈ = ਤਿੰਨੇ ਮੂਰਤਿ = ਮੂਰਤਾਂ (ਸਰੂਪਾਂ) ਦੀ ਉਪਾਸ਼ਨਾ ਵਿਚ ਲੱਗੀ ਹੋਈ ਹੈ, ਉਹ ਤ੍ਰਿਗੁਣਿ = ਤਿੰਨੇ ਗੁਣਾਂ ਕਰਕੇ ਭਰਮ ਦੇ ਭੁਲਾਈ = ਭੁੱਲਣ ਵਿਚ ਆ ਰਹੀ ਹੈ **ਵਾ:** ਬ੍ਰਹਮਾ ਵਿਸ਼ਨੂੰ ਸ਼ਿਵਜੀ ਜੋ ਤ੍ਰੈ = ਤਿੰਨੇ ਮੂਰਤਿ = ਮੂਰਤੀਆਂ ਹਨ, ਉਹ ਮੂਰਤਾਂ ਤਿੰਨੇ ਗੁਣਾਂ ਦੇ ਭਰਮ ਵਿਚ ਭੁੱਲੀਆਂ ਹੋਈਆਂ ਹਨ ॥੧੬॥

## ਗੁਰ ਪਰਸਾਦੀ, ਤ੍ਰਿਕੁਟੀ ਛੂਟੈ; ਚਉਥੈ ਪਦਿ ਲਿਵ ਲਾਈ ॥੧੭॥

ਜਿਨ੍ਹਾਂ ਦੀ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਰਾਜਸੀ, ਤਾਮਸੀ, ਸਾਤਕੀ ਸੁਭਾਅ ਰੂਪ **ਵਾ:** ਇੜਾ, ਪਿੰਗਲਾ, ਸੁਖਮਨਾ ਰੂਪ **ਵਾ:** ਧਿਆਤਾ ਧਿਆਨ ਧੇਅ ਰੂਪ **ਵਾ:** ਪਰਮਾਤਾ, ਪ੍ਰਮਾਣ, ਪ੍ਰਮੇਯ ਰੂਪ **ਵਾ:** ਗਿਆਤਾ, ਗਿਆਨ, ਗੇਯ ਰੂਪ **ਵਾ:** ਕਰਤਾ, ਕਰਮ, ਕਿਰਿਆ ਰੂਪ ਤ੍ਰਿਕੁਟੀ ਛੂਟੈ = ਛੁੱਟ ਗਈ ਹੈ, ਉਨ੍ਹਾਂ ਨੇ ਚਉਥੈ = ਚੌਥੇ ਤੁਰੀਆ ਪਦ ਵਿਚ ਚਿੱਤ ਦੀ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ ॥੧੭॥

## ਪੰਡਿਤ ਪੜਹਿ ਪੜਿ ਵਾਦੁ ਵਖਾਣਹਿ; ਤਿੰਨਾ ਬੂਝ ਨ ਪਾਈ ॥੧੮॥

ਪੰਡਿਤ = ਵਿਦਵਾਨ ਲੋਕ ਵੇਦਾਂ ਸ਼ਾਸਤ੍ਰਾਂ ਨੂੰ ਪੜਹਿ = ਪੜ੍ਹਦੇ ਹਨ ਅਤੇ ਪੜ੍ਹ ਪੜ੍ਹ ਕੇ ਵਾਦੁ = ਝਗੜਿਆਂ ਨੂੰ ਹੀ ਵਖਾਣਹਿ = ਕਥਨ ਕਰਦੇ ਹਨ, ਇਸ ਕਰਕੇ ਤਿੰਨਾ = ਉਨ੍ਹਾਂ ਨੇ ਗੁਰ ਉਪਦੇਸ਼ ਦੀ ਕਮਾਈ ਕੀਤੇ ਤੋਂ ਬਗ਼ੈਰ ਸਰੂਪ ਦੀ ਬੂਝ = ਸਮਝ ਨ = ਨਹੀਂ ਪਾਈ = ਪਾਉਣਾ ਕੀਤੀ ॥੧੮॥

## ਬਿਖਿਆ ਮਾਤੇ ਭਰਮਿ ਭੁਲਾਏ; ਉਪਦੇਸੁ ਕਹਹਿ ਕਿਸੁ ਭਾਈ ॥੧੯॥

ਉਹ ਬਿਖਿਆ = ਮਾਇਆ ਇਕੱਠੀ ਕਰਨ ਵਿਚ ਮਾਤੇ = ਮਸਤ ਹਨ, ਹਰ ਵਕਤ ਭਰਮ ਦੇ ਭੁਲਾਏ = ਭੁੱਲਣ ਵਿਚ ਆ ਰਹੇ ਹਨ, ਇਸ ਲਈ ਹੇ ਭਾਈ = ਭਰਾਵੋ ! ਜਦ ਉਨ੍ਹਾਂ ਦਾ ਆਪਣਾ ਹੀ ਭਰਮ ਨਹੀਂ ਮਿਟਿਆ ਤਾਂ ਉਹ ਕਿਸ ਦੇ ਤਾਈਂ ਉਪਦੇਸ਼ ਕਹਹਿ = ਕਹਿਣਾ ਕਰਨਗੇ ਕਿ ਭਰਮ ਦੀ ਨਵਿਰਤੀ ਕਰੋ, ਭਾਵ ਭਰਮ ਦੀ ਨਵਿਰਤੀ ਨਹੀਂ ਕਰ ਸਕਦੇ ॥੧੯॥

## ਭਗਤਿ ਜਨਾ ਕੀ ਊਤਮ ਬਾਣੀ; ਜੁਗਿ ਜੁਗਿ ਰਹੀ ਸਮਾਈ ॥੨੦॥

ਪਰਮੇਸ਼ਰ ਦੇ ਨਾਮ ਦੀ ਕਮਾਈ ਕਰਨ ਵਾਲੇ ਭਗਤ ਜਨਾਂ ਕੀ = ਦੀ ਭਾਉ ਭਗਤੀ ਵਾਲੀ ਊਤਮ = ਸ੍ਰੇਸ਼ਟ ਬਾਣੀ ਹੈ **ਵਾ:** ਜਸ ਰੂਪੀ ਉੱਤਮ ਬਾਣੀ ਹੈ, ਜੋ ਜੁਗਿ ਜੁਗਿ = ਜੁੱਗਾਂ ਜੁੱਗਾਂ ਵਿਚ ਸਾਰੇ ਸਮਾਈ = ਮਿਲ ਰਹੀ ਹੈ **ਵਾ:** ਜੋ ਉੱਤਮ ਪੁਰਖਾਂ ਦੇ ਹਿਰਦੇ ਵਿਚ ਸਮਾਅ ਰਹੀ ਹੈ ॥੨੦॥

## ਬਾਣੀ ਲਾਗੈ, ਸੋ ਗਤਿ ਪਾਏ; ਸਬਦੇ ਸਚਿ ਸਮਾਈ ॥੨੧॥

ਜੋ ਭਗਤਾਂ ਦੀ ਉਚਾਰਨ ਕੀਤੀ ਨਾਮ ਬਾਣੀ ਵਿਚ ਲਾਗੈ = ਲੱਗਦਾ ਹੈ ਜਾਂ ਚਿੱਤ ਨੂੰ ਲਗਾਉਣਾ ਕਰਦਾ ਹੈ, ਸੋ = ਉਹ ਗਤਿ = ਮੁਕਤੀ ਨੂੰ ਪਾਏ = ਪ੍ਰਾਪਤ ਕਰ ਲੈਂਦਾ ਹੈ ਤੇ ਉਸ ਦੀ ਸਚਿ = ਸੱਚੇ ਸਬਦੇ = ਬ੍ਰਹਮ ਵਿਚ ਸਮਾਈ = ਅਭੇਦਤਾ ਹੁੰਦੀ ਹੈ **ਵਾ:** ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਸੱਚ ਸਰੂਪ ਵਿਚ ਸਮਾਈ ਲੀਨਤਾ ਹੋ ਜਾਂਦੀ ਹੈ ॥੨੧॥

[ਅੰਗ ੯੧੦]

## ਕਾਇਆ ਨਗਰੀ ਸਬਦੇ ਖੋਜੇ; ਨਾਮੁ ਨਵੰ ਨਿਧਿ ਪਾਈ ॥੨੨॥

ਜੋ ਕਾਇਆ = ਦੇਹ ਰੂਪੀ ਨਗਰੀ ਨੂੰ ਗੁਰ ਸਬਦੇ = ਉਪਦੇਸ਼ ਦੁਆਰਾ ਖੋਜੇ = ਖੋਜਣਾ ਕਰਦਾ ਹੈ, ਉਹ ਨਵੰ ਨਿਧਿ = ਨੌਂ ਨਿਧੀਆਂ ਦੇਣ ਵਾਲੇ ਨਾਮ ਅੰਮ੍ਰਿਤ ਨੂੰ ਪਾਈ = ਪ੍ਰਾਪਤ ਕਰ ਲੈਂਦਾ ਹੈ **ਵਾ:** ਨਵਧਾ ਭਗਤੀ ਨੂੰ ਪ੍ਰਾਪਤ ਕਰ ਲੈਂਦਾ ਹੈ **ਵਾ:** ਉਹ ਨਾਮੁ = ਪ੍ਰਸਿੱਧ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਨਵੀਨਤਾ ਰੂਪ ਬ੍ਰਹਮ ਵਿਦਿਆ ਰੂਪ ਨਿਧੀ ਨੂੰ ਪਾ ਲੈਂਦਾ ਹੈ ॥੨੨॥

## ਮਨਸਾ ਮਾਰਿ, ਮਨੁ ਸਹਜਿ ਸਮਾਣਾ; ਬਿਨੁ ਰਸਨਾ ਉਸਤਤਿ ਕਰਾਈ ॥੨੩॥

ਜਿਸ ਨੇ ਬੁੱਧੀ ਅੰਦਰੋਂ ਮਨਸਾ = ਵਾਸ਼ਨਾ ਮਾਰਿ = ਨਵਿਰਤ ਕਰ ਲਈ ਹੈ, ਉਸ ਦਾ ਮਨੁ = ਚਿੱਤ ਗੁਰ ਉਪਦੇਸ਼ ਦੀ ਵੀਚਾਰ ਕਰਕੇ ਸਹਜਿ = ਗਿਆਨ ਸਰੂਪ ਵਿਚ ਸਮਾਣਾ = ਸਮਾਅ, ਅਭੇਦ ਹੋ ਗਿਆ ਹੈ, ਕਿਉਂਕਿ ਉਸ ਨੇ ਰਸਨਾ = ਜਿਹਵਾ ਦੀ ਹਰਕਤ ਤੋਂ ਬਿਨੁ = ਬਗ਼ੈਰ ਪਰਾ ਬਾਣੀ ਦੁਆਰਾ ਪਰਮੇਸ਼ਰ ਦੀ ਉਸਤਤਿ = ਕੀਰਤੀ ਆਪ ਕਰੀ ਹੈ ਤੇ ਹੋਰਨਾਂ ਪਾਸੋਂ ਕਰਾਈ = ਕਰਾਉਣਾ ਕੀਤੀ ਹੈ **ਵਾ:** ਰਸਨਾ ਆਦਿ ਇੰਦ੍ਰੀਆਂ ਤੋਂ ਬਗ਼ੈਰ ਜੋ ਪਰਮੇਸ਼ਰ ਹੈ, ਉਸ ਦੀ ਮਹਿਮਾ ਉਸ ਨੇ ਆਪ ਕੀਤੀ ਹੈ ਤੇ ਹੋਰਨਾਂ ਪਾਸੋਂ ਕਰਾਉਣਾ ਕੀਤੀ ਹੈ ॥੨੩॥

## ਲੋਇਣ ਦੇਖਿ ਰਹੇ ਬਿਸਮਾਦੀ; ਚਿਤੁ ਅਦਿਸਟਿ ਲਗਾਈ ॥੨੪॥

ਉਸ ਦੇ ਲੋਇਣ = ਨੇਤ੍ਰ ਬਿਸਮਾਦੀ = ਅਸਚਰਜ ਸਰੂਪ ਪਰਮੇਸ਼ਰ ਨੂੰ ਵੇਖ ਕੇ ਵਿਸਮਾਦ ਹੋ ਰਹੇ ਹਨ **ਵਾ:** ਉਹ ਵੈਰਾਗ ਬਿਬੇਕ **ਵਾ:** ਮਨ ਬੁੱਧ ਰੂਪੀ ਨੇਤ੍ਰਾਂ ਨਾਲ ਆਪਨੇ ਜੀਵਪੁਣੇ ਦਾ ਅਭਾਵ ਕਰਕੇ ਆਪਣੇ ਦ੍ਰਿਸ਼ਟਾ ਰੂਪ ਨੂੰ ਵੇਖ ਕੇ ਬਿਸਮਾਦੀ = ਅਸਚਰਜ ਰੂਪ ਹੋ ਰਿਹਾ ਹੈ ਅਤੇ ਉਸ ਨੇ ਆਪਣੇ ਚਿਤੁ = ਮਨ ਦੀ ਬਿਰਤੀ ਅਦਿਸਟਿ = ਦਿਸਣ ਤੋਂ ਰਹਿਤ **ਵਾ:** ਅਦ੍ਰਿਸ਼ਟਾ ਰੂਪ ਬ੍ਰਹਮ ਵਿਚ ਲਗਾਈ = ਲਗਾਉਣਾ, ਜੋੜਨਾ ਕੀਤੀ ਹੈ ॥੨੪॥

## ਅਦਿਸਟੁ ਸਦਾ ਰਹੈ ਨਿਰਾਲਮੁ; ਜੋਤੀ ਜੋਤਿ ਮਿਲਾਈ ॥੨੫॥

ਜੋ ਅਦਿਸਟੁ = ਦਿਸਣ ਤੋਂ ਰਹਿਤ ਬ੍ਰਹਮ ਸਦਾ = ਹਮੇਸ਼ਾ ਨਿਰਾਲਮੁ = ਨਿਰਲੇਪ ਰਹੈ = ਰਹਿੰਦਾ ਹੈ, ਉਸ ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਵਿਚ ਉਸ ਨੇ ਆਪਣੀ ਪ੍ਰਤੱਕ ਜੋਤ ਮਿਲਾਈ = ਮਿਲਾ ਲੈਣਾ ਕੀਤੀ ਹੈ ॥੨੫॥

## ਹਉ ਗੁਰੁ ਸਾਲਾਹੀ ਸਦਾ ਆਪਣਾ; ਜਿਨਿ ਸਾਚੀ ਬੂਝ ਬੁਝਾਈ ॥੨੬॥

ਹਉ = ਅਸਾਂ ਨੇ ਸਦਾ = ਹਮੇਸ਼ਾ ਹੀ ਆਪਣਾ = ਆਪ ਦਾ ਗੁਰੁ = ਸਤਿਗੁਰੂ ਸਾਲਾਹੀ = ਸਲਾਹੁਣਾ ਕੀਤਾ ਹੈ, ਜਿਨਿ = ਜਿਸ ਗੁਰੂ ਨੇ ਸਾਨੂੰ ਸਾਚੀ = ਸੱਚੀ ਬੂਝ = ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਹੈ ॥੨੬॥

## ਨਾਨਕੁ ਏਕ ਕਹੈ ਬੇਨੰਤੀ; ਨਾਵਹੁ ਗਤਿ ਪਤਿ ਪਾਈ ॥੨੭॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਏਕ = ਇੱਕੋ ਬੇਨੰਤੀ = ਅਰਜ਼ੋਈ ਕਹੈ = ਕਹਿੰਦੇ ਹਾਂ ਕਿ ਪਰਮੇਸ਼ਰ ਦੇ ਨਾਵਹੁ = ਨਾਮ ਕਰਕੇ ਹੀ ਪਰਮੇਸ਼ਰ ਦੀ ਗਤਿ = ਪ੍ਰਾਪਤੀ ਤੇ ਨਿਰਬਿਕਾਰ ਪਦਵੀ ਰੂਪ ਪਤਿ = ਇੱਜ਼ਤ ਪਾਈ = ਪਾਉਣਾ ਕਰੀਦੀ ਹੈ **ਵਾ:** ਨਾਮ ਕਰਕੇ ਹੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਤੇ ਗਤਿ = ਮੁਕਤੀ ਪਾਉਣਾ ਕਰੀਦੀ ਹੈ **ਵਾ:** ਪਤਿ = ਪਤੀ ਪਰਮੇਸ਼ਰ ਦੀ ਗਤਿ = ਪ੍ਰਾਪਤੀ ਪਾਉਣਾ ਕਰੀਦੀ ਹੈ ॥੨੭॥੨॥

## ਰਾਮਕਲੀ ਮਹਲਾ ੩ ॥

ਫੇਰ ਜੋਗੀਆਂ ਨੇ ਸਤਿਗੁਰਾਂ ਨੂੰ ਪੂਜਾ ਕਰਨ ਬਾਬਤ ਪੁੱਛਿਆ ਕਿ ਕਿਹੜੀ ਪੂਜਾ ਸ੍ਰੇਸ਼ਟ ਹੈ ਕਿਉਂਕਿ ਕੋਈ ਮਾਨਸੀ ਪੂਜਾ ਕਰਦਾ ਹੈ, ਕੋਈ ਕਾਲਕ ਪੂਜਾ ਕਰਦਾ ਹੈ ਆਦਿ ਇਹ ਸੁਣ ਕੇ ਸਤਿਗੁਰਾਂ ਨੇ ਸ਼ਬਦ ਉਚਾਰਨ ਕੀਤਾ :

## ਹਰਿ ਕੀ ਪੂਜਾ ਦੁਲੰਭ ਹੈ ਸੰਤਹੁ; ਕਹਣਾ ਕਛੂ ਨ ਜਾਈ ॥੧॥

ਹੇ ਸੰਤਹੁ = ਮਹਾਤਮਾ ਜਨੋਂ ! ਹਰਿ = ਪਰਮੇਸ਼ਰ ਕੀ = ਦੀ ਪੂਜਾ ਕਰਨੀ ਬੜੀ ਦੁਲੰਭ = ਦੁਰਲੱਭ ਹੈ **ਵਾ:** ਕਠਨਤਾਈ ਨਾਲ ਪ੍ਰਾਪਤ ਹੋਣ ਵਾਲੀ ਹੈ, ਉਸ ਦੀ ਬਾਬਤ ਕਛੂ = ਕੁਝ ਵੀ ਕਹਣਾ = ਆਖਿਆ ਨ = ਨਹੀਂ ਜਾਈ = ਜਾਂਦਾ ॥੧॥

## ਸੰਤਹੁ; ਗੁਰਮੁਖਿ ਪੂਰਾ ਪਾਈ ॥ ਨਾਮੋ; ਪੂਜ ਕਰਾਈ ॥੧॥ਰਹਾਉ॥

ਹੇ ਸੰਤਹੁ = ਮਹਾਤਮਾ ਜਨੋਂ ! ਗੁਰਮੁਖ ਬਣ ਕੇ **ਵਾ:** ਮੁਖੀ ਗੁਰਾਂ ਦੁਆਰਾ ਪੂਰਾ = ਪੂਰਨ ਪਰਮੇਸ਼ਰ ਦਾ ਗਿਆਨ ਪਾਈ = ਪਾਉਣਾ ਕਰੀਦਾ ਹੈ **ਵਾ:** ਗੁਰਾਂ ਦੁਆਰਾ ਪੂਰਾ = ਪੂਰਨ ਬ੍ਰਹਮ ਦਾ ਸਰੂਪ ਪਾਉਣਾ ਕਰੀਦਾ ਹੈ ।

ਪਰਮੇਸ਼ਰ ਦਾ ਨਾਮੋ = ਨਾਮ ਜਪਣਾ ਹੀ ਪਰਮੇਸ਼ਰ ਦੀ ਪੂਜ = ਪੂਜਾ ਕਰਾਈ = ਕਰਨੀ ਤੇ ਕਰਾਉਣੀ ਹੈ **ਵਾ:** ਪ੍ਰਭੂ ਨਾਮ ਨੇ ਹੀ ਭਗਤਾਂ ਜਨਾਂ ਦੀ ਲੋਕ-ਪ੍ਰਲੋਕ ਵਿਚ ਪੂਜਾ ਕਰਾਈ = ਕਰਾਉਣਾ ਕੀਤੀ ਹੈ ॥੧॥ਰਹਾਉ॥

## ਹਰਿ ਬਿਨੁ, ਸਭੁ ਕਿਛੁ ਮੈਲਾ ਸੰਤਹੁ; ਕਿਆ ਹਉ ਪੂਜ ਚੜਾਈ ॥੨॥

ਹੇ ਸੰਤਹੁ = ਮਹਾਤਮਾ ਜਨੋਂ ! ਹਰਿ = ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਸਭੁ = ਸਾਰਾ ਕਿਛੁ = ਕੁਝ ਮੈਲਾ ਹੀ ਹੈ, ਭਾਵ ਜੋ ਵੀ ਕਰਤੱਬ ਕਰੀਦਾ ਹੈ, ਉਹ ਹੰਗਤਾ ਦੇ ਸਹਿਤ ਹੀ ਕਰੀਦਾ ਹੈ, ਜਿਸ ਕਰਕੇ ਰਿਦਾ ਆਦਿ ਸਭ ਕੁਝ ਵੀ ਮੈਲਾ ਹੋ ਜਾਂਦਾ ਹੈ। ਇਸ ਕਰਕੇ ਹਉ = ਅਸੀਂ ਕਿਆ = ਕਿਹੜੀ ਚੀਜ਼ ਦੀ ਪੂਜ = ਪੂਜਾ ਉਸ ਪਰਮੇਸ਼ਰ ਦੇ ਅੱਗੇ ਚੜਾਈ = ਚੜ੍ਹਾਉਣੀ ਕਰੀਏ ॥੨॥

## ਹਰਿ ਸਾਚੇ ਭਾਵੈ, ਸਾ ਪੂਜਾ ਹੋਵੈ; ਭਾਣਾ ਮਨਿ ਵਸਾਈ ॥੩॥

ਜੋ ਸਾਚੇ = ਸੱਚੇ ਹਰਿ = ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸਾ = ਉਹੋ ਪੂਜਾ ਹੀ ਸਫਲੀ ਹੋਵੈ = ਹੁੰਦੀ ਹੈ **ਵਾ:** ਜੋ ਸੱਚੇ ਹਰਿ = ਪਰਮੇਸ਼ਰ ਦਾ ਭਾਵੈ = ਹੁਕਮ, ਭਾਣਾ ਮੰਨਣਾ ਹੈ, ਉਹੋ ਪੂਜਾ ਹੀ ਸਫਲੀ ਹੁੰਦੀ ਹੈ, ਇਸ ਲਈ ਪਰਮੇਸ਼ਰ ਦਾ ਭਾਣਾ = ਹੁਕਮ ਮਨਿ = ਚਿੱਤ ਵਿਚ ਵਸਾਈ = ਵਸਾਉਣਾ ਕਰੀਏ ॥੩॥

## ਪੂਜਾ ਕਰੈ ਸਭੁ ਲੋਕੁ, ਸੰਤਹੁ; ਮਨਮੁਖਿ ਥਾਇ ਨ ਪਾਈ ॥੪॥

ਹੇ ਸੰਤਹੁ = ਮਹਾਤਮਾ ਜਨੋਂ ! ਸਭੁ = ਸਾਰੇ ਲੋਕੁ = ਮਨੁੱਖ ਪੂਜਾ ਤਾ ਕਰੈ = ਕਰਦੇ ਹਨ, ਭਾਵ ਕੋਈ ਪਦਾਰਥਾਂ ਦੀ ਪ੍ਰਾਪਤੀ ਲਈ ਪਰਮੇਸ਼ਰ ਦੀ ਪੂਜਾ ਕਰਦਾ ਹੈ, ਕੋਈ ਗੁਣਾਂ ਦੀ ਪ੍ਰਾਪਤੀ ਲਈ ਪੂਜਾ ਕਰਦਾ ਹੈ, ਪਰੰਤੂ ਮਨਮੁਖਿ = ਆਪਣੇ ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖਾਂ ਦੀ ਕੀਤੀ ਹੋਈ ਪੂਜਾ ਥਾਇ = ਥਾਂ (ਲੇਖੇ) ਨ = ਨਹੀਂ ਪਾਈ = ਪੈਂਦੀ, ਭਾਵ ਪ੍ਰਵਾਨਗੀ ਵਿਚ ਨਹੀਂ ਪੈਂਦੀ **ਵਾ:** ਮਨਮੁਖ ਨੂੰ ਸਰੂਪ ਰੂਪੀ ਥਾਂ ਦੀ ਪਾਈ = ਪ੍ਰਾਪਤੀ ਨਹੀਂ ਹੁੰਦੀ ॥੪॥

## ਸਬਦਿ ਮਰੈ, ਮਨੁ ਨਿਰਮਲੁ ਸੰਤਹੁ; ਏਹ ਪੂਜਾ ਥਾਇ ਪਾਈ ॥੫॥

ਹੇ ਸੰਤਹੁ = ਮਹਾਤਮਾ ਜਨੋਂ ! ਜੇ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ ਭਾਵ ਵੱਲੋਂ ਮਰੈ = ਮਰਨਾ ਕਰੇ ਤਾਂ ਮਨੁ = ਚਿੱਤ ਨਿਰਮਲੁ = ਉੱਜਲ ਹੋ ਜਾਂਦਾ ਹੈ **ਵਾ:** ਵਿਕਾਰਾਂ ਦੀ ਨਿਰਮਲੁ = ਮੈਲ ਤੋਂ ਰਹਿਤ ਹੋ ਜਾਂਦਾ ਹੈ, ਇਹ ਪੂਜਾ ਥਾਇ = ਥਾਂ (ਲੇਖੇ) ਵਿਚ ਪੈਂਦੀ ਹੈ, ਭਾਵ ਪਰਮੇਸ਼ਰ ਦੇ ਦਰ ਉੱਤੇ ਪ੍ਰਵਾਨ ਹੁੰਦੀ ਹੈ **ਵਾ:** ਇਸ ਪੂਜਾ ਨਾਲ ਸਰੂਪ ਰੂਪੀ ਥਾਂ ਦੀ ਪ੍ਰਾਪਤੀ ਹੁੰਦੀ ਹੈ ॥੫॥

## ਪਵਿਤ ਪਾਵਨ ਸੇ ਜਨ ਸਾਚੇ; ਏਕ ਸਬਦਿ ਲਿਵ ਲਾਈ ॥੬॥

ਜਿਨ੍ਹਾਂ ਨੇ ਗੁਰਾਂ ਦੁਆਰਾ ਏਕ = ਇਕ ਸਬਦਿ = ਬ੍ਰਹਮ ਵਿਚ ਚਿੱਤ ਦੀ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ, ਸੇ = ਉਹ ਜਨ = ਪੁਰਖ ਸਾਚੇ = ਸੱਚੇ ਤੇ ਪਵਿਤ ਪਾਵਨ = ਪਵਿੱਤ੍ਰ ਤੋਂ ਪਵਿੱਤ੍ਰ ਹਨ **ਵਾ:** ਉਹ ਜਨ = ਪੁਰਖ ਮਨ ਕਰਕੇ ਸਾਚੇ = ਸੱਚੇ, ਤਨ ਕਰਕੇ ਪਵਿਤ = ਪਵਿੱਤ੍ਰ ਤੇ ਬਾਣੀ ਕਰਕੇ ਪਾਵਨ ਹਨ **ਵਾ:** ਜਿਨ੍ਹਾਂ ਨੇ ਸੱਚੇ ਗੁਰਾਂ ਦੇ ਇਕ ਪਾਵਨ ਸ਼ਬਦ ਵਿਚ ਚਿੱਤ ਦੀ ਬਿਰਤੀ ਲਾਉਣਾ ਕੀਤੀ ਹੈ, ਉਹ ਪੁਰਖ ਪਵਿੱਤ੍ਰ ਹਨ ॥੬॥

## ਬਿਨੁ ਨਾਵੈ, ਹੋਰ ਪੂਜ ਨ ਹੋਵੀ; ਭਰਮਿ ਭੁਲੀ ਲੋਕਾਈ ॥੭॥

ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਹੋਰ ਕੋਈ ਵੀ ਪੂਜ = ਪੂਜਾ ਪਰਮੇਸ਼ਰ ਦੇ ਦਰ ਉੱਤੇ ਪ੍ਰਵਾਣ ਨ = ਨਹੀਂ ਹੋਵੀ = ਹੁੰਦੀ, ਸਾਰੀ ਲੋਕਾਈ = ਸ੍ਰਿਸ਼ਟੀ ਭਰਮ ਵਿਚ ਭੁਲੀ = ਭੁੱਲੀ ਹੋਈ ਹੈ ॥੭॥

## ਗੁਰਮੁਖਿ ਆਪੁ ਪਛਾਣੈ ਸੰਤਹੁ; ਰਾਮ ਨਾਮਿ ਲਿਵ ਲਾਈ ॥੮॥

ਹੇ ਸੰਤਹੁ = ਮਹਾਤਮਾ ਜਨੋਂ ! ਰਾਮ = ਪਰਮੇਸ਼ਰ ਦੇ ਨਾਮ ਵਿਚ ਚਿੱਤ ਦੀ ਲਿਵ = ਬਿਰਤੀ ਲਾਈ = ਲਾ ਕੇ ਗੁਰਮੁਖ ਜਨ ਆਪਣਾ ਆਪ ਸਰੂਪ ਪਛਾਣੈ = ਪਛਾਣਦੇ ਹਨ **ਵਾ:** ਆਪਣੇ ਸਰੂਪ ਦੇ ਗਿਆਨ ਕਰਕੇ ਬ੍ਰਹਮ ਆਤਮਾ ਨੂੰ ਪਛਾਣਦੇ ਹਨ ॥੮॥

## ਆਪੇ ਨਿਰਮਲੁ ਪੂਜ ਕਰਾਏ; ਗੁਰ ਸਬਦੀ ਥਾਇ ਪਾਈ ॥੯॥

ਆਪੇ = ਆਪ ਹੀ ਨਿਰਮਲੁ = ਉੱਜਲ ਪਰਮੇਸ਼ਰ ਆਪਣੀ ਪੂਜਾ ਕਰਾਏ = ਕਰਾਉਂਦਾ ਹੈ **ਵਾ:** ਉੱਜਲ ਸਰੂਪ ਸਤਿਗੁਰੂ ਕਿਰਪਾ ਕਰਕੇ ਨਾਮ ਦੁਆਰਾ ਪੂਜ = ਪੂਜਣ ਕਰਾਉਂਦਾ ਹੈ ਅਤੇ ਆਪ ਹੀ ਗੁਰ ਸਬਦੀ = ਉਪਦੇਸ਼ ਦੀ ਕਮਾਈ ਕਰਨ ਵਾਲੇ ਪੁਰਖਾਂ ਦੀ ਪੂਜਾ ਥਾਇ = ਥਾਂ ਸਿਰ, ਲੇਖੇ ਵਿਚ ਪਾਈ = ਪਾਉਂਦਾ ਹੈ **ਵਾ:** ਆਪ ਹੀ ਗੁਰ ਸ਼ਬਦੀਆਂ ਨੂੰ ਤੁਰੀਆ ਪਦ ਰੂਪੀ ਥਾਂ ਦੀ ਪ੍ਰਾਪਤੀ ਕਰਾਉਂਦਾ ਹੈ ॥੯॥

## ਪੂਜਾ ਕਰਹਿ, ਪਰੁ ਬਿਧਿ ਨਹੀ ਜਾਣਹਿ; ਦੂਜੈ ਭਾਇ ਮਲੁ ਲਾਈ ॥੧੦॥

ਜਿਹੜੇ ਲੋਕ ਪਦਾਰਥਾਂ ਨੂੰ ਅਰਪਨ ਕਰਕੇ ਪੂਜਾ ਤਾਂ ਕਰਹਿ = ਕਰਦੇ ਹਨ, ਪਰ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਪੂਜਾ ਕਰਨ ਦੀ ਬਿਧਿ = ਜੁਗਤੀ ਨਹੀਂ ਜਾਣਹਿ = ਜਾਣਦੇ, ਸਗੋਂ ਦੂਜੈ = ਦ੍ਵੈਤ ਭਾਇ = ਭਾਵ ਵਿਚ ਲੱਗ ਕੇ ਆਪਣੇ ਅੰਤਹਕਰਣ ਨੂੰ ਪਾਪਾਂ ਰੂਪੀ, ਰਾਗ ਦ੍ਵੈਤ ਰੂਪੀ ਮਲੁ = ਮੈਲ ਹੀ ਲਾਈ = ਲਾਉਣਾ ਕੀਤੀ ਹੈ ॥੧੦॥

## ਗੁਰਮੁਖਿ ਹੋਵੈ ਸੁ ਪੂਜਾ ਜਾਣੈ; ਭਾਣਾ ਮਨਿ ਵਸਾਈ ॥੧੧॥

ਜਿਹੜੇ ਗੁਰਮੁਖ ਹੋਵੈ = ਹੁੰਦੇ ਹਨ, ਸੁ = ਉਹ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਭਗਤੀ ਰੂਪੀ ਪੂਜਾ ਕਰਨੀ ਜਾਣੈ = ਜਾਣਦੇ ਹਨ **ਵਾ:** ਪਰਮੇਸ਼ਰ ਦਾ ਪੂਜਾ = ਪੂਜਣ ਕਰਨਾ ਜਾਣੈ = ਜਾਣਦੇ ਹਨ ਅਤੇ ਪਰਮੇਸ਼ਰ ਦਾ ਭਾਣਾ = ਹੁਕਮ ਮੰਨਣਾ ਮਨਿ = ਹਿਰਦੇ ਵਿਚ ਵਸਾਈ = ਵਸਾਉਂਦੇ ਹਨ ॥੧੧॥

## ਭਾਣੇ ਤੇ ਸਭਿ ਸੁਖ ਪਾਵੈ ਸੰਤਹੁ; ਅੰਤੇ ਨਾਮੁ ਸਖਾਈ ॥੧੨॥

ਹੇ ਸੰਤਹੁ = ਮਹਾਤਮਾ ਜਨੋਂ ! ਪਰਮੇਸ਼ਰ ਦਾ ਭਾਣੇ = ਹੁਕਮ ਮੰਨਣ ਤੇ = ਤੋਂ ਹੀ ਸਭਿ = ਸਾਰੇ ਲੋਕ-ਪ੍ਰਲੋਕ ਦੇ ਸੁਖ ਪਾਵੈ = ਪਾ ਲੈਣਾ ਕਰੀਦੇ ਹਨ ਅਤੇ ਅੰਤੇ = ਅਖ਼ੀਰ, ਭਾਵ ਪ੍ਰਾਣਾਂ ਦੇ ਵਿਯੋਗ ਸਮੇਂ **ਵਾ:** ਪ੍ਰਲੋਕ ਵਿਚ ਪਰਮੇਸ਼ਰ ਦਾ ਨਾਮ ਹੀ ਜੀਵਾਂ ਦੀ ਸਖਾਈ = ਸਹਾਇਤਾ ਕਰਨ ਵਾਲਾ ਹੈ ॥੧੨॥

## ਅਪਣਾ ਆਪੁ ਨ ਪਛਾਣਹਿ ਸੰਤਹੁ; ਕੂੜਿ ਕਰਹਿ ਵਡਿਆਈ ॥੧੩॥

ਹੇ ਸੰਤਹੁ = ਮਹਾਤਮਾ ਜਨੋਂ ! ਜਿਹੜੇ ਪੁਰਖ ਆਪਣਾ ਆਪ, ਭਾਵ ਆਪਣਾ ਆਤਮ ਸਰੂਪ ਨ = ਨਹੀਂ ਪਛਾਣਹਿ = ਪਛਾਣਦੇ ਹਨ, ਉਹ ਆਪਣੀ ਕੂੜ = ਝੂਠੀ ਹੀ ਵਡਿਆਈ = ਮਹਿਮਾ ਕਰਹਿ = ਕਰਦੇ ਹਨ ਕਿ ਅਸੀਂ ਇਤਨੇ ਸਾਧਨ ਕੀਤੇ ਹਨ, ਇਤਨੇ ਪ੍ਰਕਾਰ ਦੀ ਪੂਜਾ ਕੀਤੀ ਹੈ ॥੧੩॥

## ਪਾਖੰਡਿ ਕੀਨੈ, ਜਮੁ ਨਹੀ ਛੋਡੈ; ਲੈ ਜਾਸੀ ਪਤਿ ਗਵਾਈ ॥੧੪॥

ਪਾਖੰਡਿ = ਦੰਭ ਕੀਨੈ = ਕਰਨ ਨਾਲ ਜਮੁ = ਜਮਦੂਤ ਨਹੀਂ ਛੋਡੈ = ਛੱਡਦਾ, ਸਗੋਂ ਇਸ ਲੋਕ ਵਿੱਚੋਂ ਪਤਿ = ਇੱਜ਼ਤ ਗਵਾਈ = ਗੁਆ ਕੇ ਪ੍ਰਲੋਕ ਨੂੰ ਲੈ ਜਾਸੀ = ਜਾਵੇਗਾ ॥੧੪॥

## ਜਿਨ ਅੰਤਰਿ ਸਬਦੁ, ਆਪੁ ਪਛਾਣਹਿ; ਗਤਿ ਮਿਤਿ ਤਿਨ ਹੀ ਪਾਈ ॥੧੫॥

ਜਿਨ = ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਸਬਦੁ = ਬ੍ਰਹਮ (ਵਾਹਿਗੁਰੂ) ਦੇ ਨਾਮ ਦਾ ਨਿਵਾਸ ਹੈ **ਵਾ:** ਗੁਰ ਸਬਦੁ = ਉਪਦੇਸ਼ ਦਾ ਨਿਵਾਸ ਹੈ, ਉਹ ਆਪੁ = ਆਪਣੇ ਆਤਮ ਸਰੂਪ ਨੂੰ ਪਛਾਣਹਿ = ਪਛਾਣਦੇ ਹਨ, ਅਤੇ ਤਿਨਹੀ = ਉਨ੍ਹਾਂ ਨੇ ਹੀ ਪ੍ਰਭੂ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ **ਵਾ:** ਗਤਿ = ਮੁਕਤੀ ਦੀ ਪ੍ਰਾਪਤੀ ਰੂਪ ਮਰਯਾਦਾ ਪਾਈ = ਪਾਉਣਾ ਕੀਤੀ ਹੈ ॥੧੫॥

## ਏਹੁ ਮਨੂਆ, ਸੁੰਨ ਸਮਾਧਿ ਲਗਾਵੈ; ਜੋਤੀ ਜੋਤਿ ਮਿਲਾਈ ॥੧੬॥

ਹੇ ਭਾਈ ! ਜਿਨ੍ਹਾਂ ਨੇ ਆਪਣੇ ਇਹ ਮਨੂਆ = ਮਨ ਨੂੰ ਸੁੰਨ = ਅਫੁਰ ਰੂਪ ਪਰਮੇਸ਼ਰ ਦਾ ਧਿਆਨ ਕਰਨ ਰੂਪ ਸਮਾਧਿ = ਸਮਾਧੀ ਵਿਚ ਲਗਾਵੈ = ਲਗਾਉਣਾ ਕੀਤਾ ਹੈ, ਉਨ੍ਹਾਂ ਦੀ ਪਰਤਕ ਜੋਤ ਜੋਤੀ = ਪ੍ਰਕਾਸ਼ ਸਰੂਪ ਪਰਮੇਸ਼ਰ ਨੇ ਆਪਣੇ ਨਾਲ ਮਿਲਾਈ = ਮਿਲਾ ਲਈ ਹੈ ॥੧੬॥

## ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ; ਸਤਸੰਗਤਿ ਮੇਲਾਈ ॥੧੭॥

ਜਿਹੜੇ ਗੁਰਮੁਖ ਜਨ ਮੁਖੀ ਗੁਰਾਂ ਦੇ ਉਪਦੇਸ਼ ਨੂੰ ਸੁਣ ਸੁਣ ਕੇ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਸੁਣਿ = ਕੰਨਾਂ ਨਾਲ ਸੁਣਿ = ਸ੍ਰਵਣ ਕਰਕੇ ਪਰਮੇਸ਼ਰ ਦੇ ਨਾਮ ਨੂੰ ਵਖਾਣਹਿ = ਕਥਨ ਕਰਦੇ ਹਨ ਅਤੇ ਆਪਣੇ ਆਪ ਨੂੰ ਸਤਸੰਗਤਿ = ਸੱਚ ਸਰੂਪ ਦੀ ਭਲੀ ਪ੍ਰਕਾਰ ਪ੍ਰਾਪਤੀ ਕਰਾਉਣ ਵਾਲੀ ਸੰਗਤ ਨਾਲ ਮੇਲਾਈ = ਮਿਲਾਉਣਾ ਕਰਦੇ ਹਨ ॥੧੭॥

## ਗੁਰਮੁਖਿ ਗਾਵੈ, ਆਪੁ ਗਵਾਵੈ; ਦਰਿ ਸਾਚੈ ਸੋਭਾ ਪਾਈ ॥੧੮॥

ਉਹ ਗੁਰਮੁਖ ਜਨ ਗੁਰਾਂ ਦੁਆਰਾ ਕੀਰਤਨ ਭਗਤੀ ਨੂੰ ਗਾਵੈ = ਗਾਉਣਾ ਕਰਦੇ ਹਨ ਤੇ ਆਪਣੇ ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਗਵਾਵੈ = ਗਵਾਉਣਾ ਕਰਦੇ ਹਨ, ਇਸੇ ਕਰਕੇ ਉਹ ਸਾਚੈ = ਸੱਚੇ ਸਚਖੰਡ ਰੂਪੀ ਦਰਿ = ਦਰਬਾਰ ਵਿਚ **ਵਾ:** ਸਾਧਸੰਗਤ ਰੂਪੀ ਦਰਬਾਰ ਵਿਚ ਸੋਭਾ = ਵਡਿਆਈ ਪਾਈ = ਪਾਉਣਾ ਕਰਦੇ ਹਨ **ਵਾ:** ਭਗਤੀ ਦੁਆਰਾ ਗਿਆਨ ਰੂਪੀ ਦਰਿ = ਦੁਆਰੇ ਵਿਚ ਇਸਥਿਤ ਹੋ ਕੇ ਸੱਚੇ ਪ੍ਰਭੂ ਨਾਲ ਅਭੇਦ ਹੋਣ ਰੂਪ **ਵਾ:** ਸੱਚੇ ਸਰੂਪ ਦੀ ਪ੍ਰਾਪਤੀ ਦੇ ਅਨੰਦ ਦੀ ਵਡਿਆਈ ਪਾਉਂਦੇ ਹਨ ॥੧੮॥

## ਸਾਚੀ ਬਾਣੀ, ਸਚੁ ਵਖਾਣੈ; ਸਚਿ ਨਾਮਿ ਲਿਵ ਲਾਈ ॥੧੯॥

ਸਤਿਗੁਰਾਂ ਦੀ ਉਚਾਰਨ ਕੀਤੀ ਹੋਈ ਬਾਣੀ ਸਾਚੀ = ਸੱਚੀ ਹੈ **ਵਾ:** ਗੁਰਾਂ ਦੀ ਸੱਚੀ ਬਾਣੀ ਬਿਰਤੀ ਨੂੰ ਬ੍ਰਹਮਾਕਾਰ ਬਣਾਉਣ ਵਾਲੀ ਹੈ, ਸਚੁ = ਸਤ ਸਰੂਪ ਨੂੰ ਹੀ ਵਖਾਣੈ = ਕਥਨ ਕਰਦੀ ਹੈ ਅਤੇ ਸਚਿ = ਸੱਚੇ ਨਾਮ ਵਿਚ ਲਿਵ = ਬਿਰਤੀ ਲਾਈ = ਲਾਉਣ ਬਾਬਤ ਹੀ ਕਹਿੰਦੀ ਹੈ।

**ਅਥਵਾ** ਉਨ੍ਹਾਂ ਪੁਰਖਾਂ ਦੀ ਸਾਚੀ = ਸੱਚੀ ਬਾਣੀ ਹੈ, ਉਹ ਸੱਚ ਨੂੰ ਹੀ ਕਥਨ ਕਰਦੇ ਹਨ ਅਤੇ ਸੱਚੇ ਨਾਮ ਵਿਚ ਚਿੱਤ ਦੀ ਬਿਰਤੀ ਲਾਈ = ਲਗਾਈ ਰੱਖਦੇ ਹਨ।

**ਅਥਵਾ** ਉਹ ਪੁਰਖ ਗੁਰਾਂ ਦੀ ਸੱਚੀ ਬਾਣੀ ਦੁਆਰਾ ਸੱਚ ਨਾਮ ਨੂੰ ਕਥਨ ਕਰਦੇ ਹਨ ਤੇ ਹਰ ਵਕਤ ਸੱਚੇ ਨਾਮ ਨਾਲ ਚਿੱਤ ਦੀ ਬਿਰਤੀ ਲਾਈ = ਲਗਾਈ ਰੱਖਦੇ ਹਨ ॥੧੯॥

## ਭੈ ਭੰਜਨੁ, ਅਤਿ ਪਾਪ ਨਿਖੰਜਨੁ; ਮੇਰਾ ਪ੍ਰਭੁ ਅੰਤਿ ਸਖਾਈ ॥੨੦॥

ਜੰਮਣ ਮਰਣ ਦੇ ਭੈ = ਡਰ ਨੂੰ ਭੰਜਨੁ = ਭੰਨਣ, ਨਾਸ਼ ਕਰਨ ਵਾਲਾ, ਅਤਿ = ਅਤਿਅੰਤ ਪਾਪ = ਮੰਦ

ਕਰਮਾਂ ਨੂੰ ਨਿਖੰਜਨੁ = ਕੱਟਣ ਵਾਲਾ ਮੇਰਾ = ਸਾਡਾ ਪ੍ਰਭੂ = ਪਰਮੇਸ਼ਰ ਅੰਤਿ = ਅਖ਼ੀਰ ਦੇ ਸਮੇਂ ਸਖਾਈ = ਸਹਾਇਤਾ ਕਰਨ ਵਾਲਾ ਹੈ॥੨੦॥

## ਸਭੁ ਕਿਛੁ ਆਪੇ ਆਪਿ ਵਰਤੈ; ਨਾਨਕ, ਨਾਮਿ ਵਡਿਆਈ॥੨੧॥੩॥

ਜੋ ਪਰਮੇਸ਼ਰ ਸਭੁ = ਸਾਰਾ ਕਿਛੁ = ਕੁਝ ਆਪੇ ਆਪਿ = ਆਪਣਾ ਆਪ ਰੂਪ ਹੋ ਕੇ ਵਰਤੈ = ਵਰਤ ਰਿਹਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਗੁਰਾਂ ਦੁਆਰਾ ਉਸ ਦਾ ਨਾਮ ਜਪ ਕੇ ਹੀ ਮਿਲਦੀ ਹੈ॥੨੧॥੩॥

## ਰਾਮਕਲੀ ਮਹਲਾ ੩॥

ਸਤਿਗੁਰੂ ਸਾਹਿਬ ਜੀ ਗੋਇੰਦਵਾਲ ਸਾਹਿਬ ਵਿਖੇ ਆਪਣੇ ਆਪ ਨੂੰ ਸੰਬੋਧਤ ਕਰਕੇ ਸਭ ਸਿੱਖਾਂ ਸੰਗਤਾਂ ਨੂੰ ਉਪਦੇਸ਼ ਦਿੰਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਹਮ ਕੁਚਲ ਕੁਚੀਲ ਅਤਿ ਅਭਿਮਾਨੀ; ਮਿਲਿ ਸਬਦੇ ਮੈਲੁ ਉਤਾਰੀ॥੧॥

ਹਮ = ਅਸੀਂ ਅਤਿ = ਅਤਿਅੰਤ ਅਭਿਮਾਨੀ = ਹੰਕਾਰੀ ਤੇ ਕੁਚਲ ਕੁਚੀਲ = ਅਪਵਿੱਤ੍ਰ ਤੋਂ ਅਪਵਿੱਤ੍ਰ **ਵਾ:** ਨਿੰਦਕ ਤੇ ਮਲੀਨ ਸੀ **ਵਾ:** ਅਸੀਂ ਸਰੀਰ ਕਰਕੇ ਕੁਚਲ = ਖੋਟੀਆਂ ਚਾਲਾਂ ਚੱਲਣ ਵਾਲੇ ਸੀ **ਵਾ:** ਸਰੀਰ ਕਰਕੇ ਕੁਸੰਗਤ ਦੇ ਖੋਟੇ ਰਸਤੇ ਉੱਤੇ ਚੱਲਣ ਵਾਲੇ ਸੀ **ਵਾ:** ਇੰਦ੍ਰੀਆਂ ਕਰਕੇ ਕੁਚੀਲ = ਅਪਵਿੱਤ੍ਰ ਹੋ ਰਹੇ ਸੀ, ਭਾਵ ਵਿਸ਼ਿਆਂ ਦੇ ਪ੍ਰਾਇਣ ਹੋ ਰਹੇ ਸੀ **ਵਾ:** ਇੰਦਰੀਏ ਰੂਪ (ਕੁ + ਚੀਲ) ਚੀਲ = ਬਸਤ੍ਰ ਵਿਸ਼ਿਆਂ ਰੂਪੀ ਅਪਵਿੱਤ੍ਰਤਾ ਕਰਕੇ ਕੁ = ਖੋਟੇ ਸਨ ਅਤੇ ਅਸੀਂ ਅਤਿਅੰਤ ਹੀ ਦੇਹ ਅਭਿਮਾਨੀ ਸੀ।

**ਅਥਵਾ** ਅਸੀਂ ਤਨ ਕਰਕੇ ਕੁਚਲ, ਬਾਣੀ ਕਰਕੇ ਕੁਚੀਲ ਤੇ ਮਨ ਕਰਕੇ ਅਤਿਅੰਤ ਅਭਿਮਾਨੀ = ਹੰਕਾਰੀ ਹੋ ਰਹੇ ਸੀ, ਪਰੰਤੂ ਹੁਣ ਗੁਰਾਂ ਨੇ ਆਪਣੇ ਸਬਦੇ = ਉਪਦੇਸ਼ ਦੇ ਨਾਲ ਮਿਲਿ = ਮਿਲਾਪ ਕਰਵਾ ਕੇ ਸਾਡੇ ਅੰਦਰੋਂ ਪਾਪਾਂ ਰੂਪੀ ਮੈਲੁ = ਮਲੀਨਤਾ ਉਤਾਰੀ = ਉਤਾਰ ਦਿੱਤੀ ਹੈ।

**ਵਾ:** ਅਸੀਂ ਹੁਣ ਗੁਰਾਂ ਦੇ ਉਪਦੇਸ਼ ਨਾਲ ਮਿਲ ਕੇ ਅਵਿੱਦਿਆ, ਰਾਗ ਦ੍ਵੇਸ ਰੂਪੀ ਮੈਲ ਉਤਾਰੀ = ਉਤਾਰਨਾ ਕੀਤੀ ਹੈ॥੧॥

## ਸੰਤਹੁ; ਗੁਰਮੁਖਿ ਨਾਮਿ ਨਿਸਤਾਰੀ॥

ਹੇ ਸੰਤਹੁ = ਮਹਾਤਮਾ ਜਨੋਂ! ਗੁਰਮੁਖ ਬਣ ਕੇ, ਗੁਰਮੁਖਾਂ ਦੀ ਸੰਗਤ ਦੁਆਰਾ **ਵਾ:** ਮੁਖੀ ਗੁਰਾਂ ਦੁਆਰਾ ਨਾਮ ਜਪ ਕੇ ਹੀ ਸੰਸਾਰ-ਸਮੁੰਦ੍ਰ ਤੋਂ ਨਿਸਤਾਰੀ = ਤਰਨਾ ਹੁੰਦਾ ਹੈ।

## ਸਚਾ ਨਾਮੁ ਵਸਿਆ ਘਟ ਅੰਤਰਿ; ਕਰਤੈ ਆਪਿ ਸਵਾਰੀ॥੧॥ਰਹਾਉ॥

ਜਿਨ੍ਹਾਂ ਦੇ ਘਟ = ਹਿਰਦੇ ਅੰਤਰਿ = ਵਿਚ ਗੁਰਾਂ ਦੁਆਰਾ ਸੱਚਾ ਨਾਮ ਵਸਿਆ = ਵੱਸ ਗਿਆ ਹੈ, ਉਨ੍ਹਾਂ ਦੀ ਕਰਤੈ = ਰਚਨਹਾਰ ਪਰਮੇਸ਼ਰ ਨੇ ਬਿਰਤੀ ਬ੍ਰਹਮਾਕਾਰ ਕਰਕੇ ਆਪ ਹੀ ਜ਼ਿੰਦਗੀ ਸਵਾਰੀ = ਸੰਵਾਰਨਾ ਕੀਤੀ ਹੈ **ਵਾ:** ਉਨ੍ਹਾਂ ਦੀ ਬੁੱਧੀ ਆਪ ਹੀ ਕਰਤਾ ਪੁਰਖ ਨੇ ਸ਼ੁੱਭ ਗੁਣਾਂ ਨਾਲ ਸੰਵਾਰੀ ਹੈ **ਵਾ:** ਉਨ੍ਹਾਂ ਦੀ ਪੈਜ **ਵਾ:** ਦੇਹ **ਵਾ:** ਉਮਰਾ ਆਪ ਹੀ ਕਰਤਾ ਪੁਰਖ ਨੇ ਸੰਵਾਰਨਾ ਕੀਤੀ ਹੈ॥੧॥ਰਹਾਉ॥

[ਅੰਗ ੯੧੧]

## ਪਾਰਸ ਪਰਸੇ, ਫਿਰਿ ਪਾਰਸੁ ਹੋਏ; ਹਰਿ ਜੀਉ, ਅਪਣੀ ਕਿਰਪਾ ਧਾਰੀ ॥੨॥

ਜਿਨ੍ਹਾਂ ਉੱਤੇ ਹਰਿ = ਪਰਮੇਸ਼ਰ ਜੀਉ = ਜੀ ਨੇ ਅਪਣੀ = ਆਪ ਦੀ ਕਿਰਪਾ = ਮੇਹਰ ਭਰੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਉਹ ਗੁਰੂ ਰੂਪ ਪਾਰਸ ਨਾਲ ਪਰਸੇ = ਪਰਸ (ਛੂਹ) ਕੇ ਫਿਰਿ = ਫੇਰ ਪਾਰਸ ਰੂਪ ਹੀ ਹੋਏ = ਹੋ ਗਏ ਹਨ **ਵਾ**: ਉਹ ਗੁਰੂ ਸਾਹਿਬ ਜੀ ਦੇ ਸ਼ਬਦ ਰੂਪੀ ਪਾਰਸ ਨਾਲ ਪਰਸ ਕੇ ਮੁੜ ਬ੍ਰਹਮ ਰੂਪ ਪਾਰਸ ਹੋ ਗਏ ਹਨ ॥੨॥

## ਇਕਿ ਭੇਖ ਕਰਹਿ, ਫਿਰਹਿ ਅਭਿਮਾਨੀ; ਤਿਨ ਜੂਐ ਬਾਜੀ ਹਾਰੀ ॥੩॥

ਇਕ ਲੋਕ ਪਰਿਵਾਰ ਨੂੰ ਛੱਡ ਕੇ ਭੇਖ = ਲਿਬਾਸਾਂ ਨੂੰ ਧਾਰਨਾ ਕਰਹਿ = ਕਰਦੇ ਹਨ ਤੇ ਫੇਰ ਅਭਿਮਾਨੀ = ਹੰਕਾਰੀ ਹੋਏ ਫਿਰਹਿ = ਫਿਰਦੇ ਹਨ ਕਿ ਅਸੀਂ ਤਿਆਗੀ ਹਾਂ, ਤਿਨ = ਉਨ੍ਹਾਂ ਨੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਆਪਣੀ ਮਨੁੱਖਾ ਜਨਮ ਰੂਪੀ ਬਾਜ਼ੀ ਹਾਰੀ = ਹਾਰ ਦਿੱਤੀ ਹੈ ॥੩॥

## ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ; ਰਾਮ ਨਾਮੁ ਉਰਿ ਧਾਰੀ ॥੪॥

ਇਕ ਨਿਸ਼ਕਾਮੀ ਪੁਰਖ ਅਨਦਿਨੁ = ਰਾਤ ਦਿਨੇ ਪਰਮੇਸ਼ਰ ਦੀ ਭਗਤਿ = ਭਗਤੀ ਕਰਹਿ = ਕਰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਹੋ ਗਿਆ ਹੈ ਅਤੇ ਉਨ੍ਹਾਂ ਨੇ ਹਰ ਵਕਤ ਰਾਮ = ਪਰਮੇਸ਼ਰ ਦੇ ਨਾਮ ਦੇ ਪ੍ਰੀਤੀ ਆਪਣੇ ਉਰਿ = ਹਿਰਦੇ ਵਿਚ ਧਾਰੀ ਹੋਈ ਹੈ ॥੪॥

## ਅਨਦਿਨੁ ਰਾਤੇ, ਸਹਜੇ ਮਾਤੇ; ਸਹਜੇ ਹਉਮੈ ਮਾਰੀ ॥੫॥

ਜੋ ਅਨਦਿਨੁ = ਰਾਤ ਦਿਨ ਗੁਰ ਸ਼ਬਦ ਵਿਚ ਰਾਤੇ = ਰੰਗੇ ਹੋਏ ਹਨ, ਉਹ ਸਹਜੇ = ਗਿਆਨ ਕਰਕੇ ਸਰੂਪ ਵਿਚ ਮਾਤੇ = ਮਸਤ ਹੋ ਗਏ ਹਨ, ਉਨ੍ਹਾਂ ਨੇ ਆਤਮਿਕ ਸਹਜੇ = ਸ਼ਾਂਤੀ ਦੀ ਪ੍ਰਾਪਤੀ ਕਰਕੇ **ਵਾ**: ਸੁਤੇ-ਸਿੱਧ ਹੀ ਦੇਹ ਦੀ ਹਉਮੈ = ਹੰਗਤਾ ਮਾਰੀ = ਮਾਰ ਲਈ ਹੈ ॥੫॥

## ਭੈ ਬਿਨੁ, ਭਗਤਿ ਨ ਹੋਈ ਕਬਹੀ; ਭੈ ਭਾਇ ਭਗਤਿ ਸਵਾਰੀ ॥੬॥

ਪਰਮੇਸ਼ਰ ਦਾ ਭੈ = ਡਰ ਧਾਰੇ ਤੋਂ ਬਿਨੁ = ਬਗ਼ੈਰ ਕਬਹੀ = ਕਦੇ ਵੀ ਪ੍ਰੇਮਾ ਭਗਤਿ = ਭਗਤੀ ਨ = ਨਹੀਂ ਹੋਈ = ਹੋ ਸਕਦੀ, ਜਿਨ੍ਹਾਂ ਨੇ ਭੈ = ਡਰ ਦੇ ਸੰਯੁਕਤ ਹੋ ਕੇ ਪ੍ਰੇਮਾ ਭਗਤਿ = ਭਗਤੀ ਕੀਤੀ ਹੈ, ਉਨ੍ਹਾਂ ਨੇ ਆਪਣੀ ਪੈਜ **ਵਾ**: ਦੇਹ, ਜ਼ਿੰਦਗੀ **ਵਾ**: ਬੁੱਧੀ ਸਵਾਰੀ = ਸੰਵਾਰ, ਭਾਵ ਆਤਮ ਵਿਸ਼ੈਣੀ ਕਰ ਲਈ ਹੈ ॥੬॥

## ਮਾਇਆ ਮੋਹੁ ਸਬਦਿ ਜਲਾਇਆ; ਗਿਆਨਿ ਤਤਿ ਬੀਚਾਰੀ ॥੭॥

ਜਿਨ੍ਹਾਂ ਨੇ ਗੁਰ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਮਾਇਆ ਦਾ ਮੋਹੁ = ਸਨੇਹ ਅੰਦਰੋਂ ਜਲਾਇਆ = ਸਾੜ ਲਿਆ ਹੈ, ਉਹ ਗਿਆਨਿ = ਗਿਆਨਵਾਨ ਤਤਿ = ਸਿਧਾਂਤ ਸਰੂਪ ਦੀ ਵੀਚਾਰ ਵਾਲੇ ਹੋ ਗਏ ਹਨ ॥੭॥

## ਆਪੇ ਆਪਿ ਕਰਾਏ ਕਰਤਾ; ਆਪੇ ਬਖਸਿ ਭੰਡਾਰੀ ॥੮॥

ਉਹ ਕਰਤਾ = ਰਚਨਹਾਰ ਪਰਮੇਸ਼ਰ ਆਪੇ = ਆਪਣੇ ਆਪ ਹੀ ਜੀਵਾਂ ਪਾਸੋਂ ਕਰਮ ਕਰਾਏ = ਕਰਾਉਂਦਾ ਹੈ, ਤੇ ਆਪੇ = ਆਪ ਹੀ ਸ਼ੁੱਭ ਗੁਣਾਂ ਦੇ ਭੰਡਾਰੀ = ਖ਼ਜ਼ਾਨੇ ਬਖਸਿ = ਬਖ਼ਸ਼ਦਾ ਹੈ।

**ਅਥਵਾ** ਜੋ ਵਾਹਿਗੁਰੂ ਸਾਰਿਆਂ ਦਾ ਆਤਮਾ ਰੂਪ ਹੈ, ਉਹ ਕਰਤਾ ਪੁਰਖ ਆਪ ਹੀ ਤਤ ਪਦ ਦਾ ਲੱਖ ਅਰਥ ਰੂਪ ਹੈ ਤੇ ਆਪ ਹੀ ਸਭ ਕੁਝ ਕਰਦਾ ਤੇ ਕਰਾਉਂਦਾ ਹੈ ਅਤੇ ਆਪ ਹੀ ਗੁਰੂ ਸਰੂਪ ਹੋ ਕੇ ਆਪਣੇ ਹਿਰਦੇ ਵਿੱਚੋਂ ਮਹਾਤਮਾ ਜਨਾਂ ਦੇ ਤਾਈਂ ਨਾਮ ਰੂਪੀ ਭੰਡਾਰੇ ਬਖ਼ਸ਼ ਦਿੰਦਾ ਹੈ, ਭਾਵ ਸੰਤਾਂ ਮਹਾਤਮਾ ਦੇ ਹਿਰਦੇ ਨਾਮ ਰੂਪ ਖ਼ਜ਼ਾਨੇ ਨਾਲ ਭਰ ਦਿੰਦਾ ਹੈ ਕਿ ਆਪ ਜਪੋ ਤੇ ਹੋਰਨਾਂ ਤੋਂ ਜਪਾਉਣਾ ਕਰੋ ॥੮॥

## ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ; ਹਉ ਗਾਵਾ ਸਬਦਿ ਵੀਚਾਰੀ ॥੯॥

ਤਿਸ = ਉਸ ਵਾਹਿਗੁਰੂ ਦੇ ਗੁਣਾਂ ਕਾ = ਦਾ ਕਿਆ = ਕਿਸੇ ਪ੍ਰਕਾਰ ਵੀ **ਵਾ:** ਕਿਸੇ ਤੋਂ ਵੀ ਅੰਤੁ = ਅਖ਼ੀਰ ਨ = ਨਹੀਂ ਪਾਇਆ ਜਾਂਦਾ, ਹਉ = ਅਸੀਂ ਤਾਂ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਵੀਚਾਰ ਦੁਆਰਾ ਵਾਹਿਗੁਰੂ ਦੇ ਗੁਣਾਂ ਨੂੰ ਗਾਵਾ = ਗਾਉਂਦੇ ਹਾਂ ॥੯॥

## ਹਰਿ ਜੀਉ ਜਪੀ, ਹਰਿ ਜੀਉ ਸਾਲਾਹੀ; ਵਿਚਹੁ ਆਪੁ ਨਿਵਾਰੀ ॥੧੦॥

ਅਸੀਂ ਤਾਂ ਆਪਣੇ ਮਨ ਵਿਚਹੁ = ਅੰਦਰੋਂ ਆਪੁ = ਆਪਾ-ਭਾਵ (ਹੰਕਾਰ) ਦੀ ਨਿਵਾਰੀ = ਨਵਿਰਤੀ ਕਰਕੇ ਬਾਣੀ ਦੁਆਰਾ ਹਰਿ = ਪਰਮੇਸ਼ਰ ਜੀਉ = ਜੀ ਨੂੰ ਜਪੀ = ਯਾਦ ਕਰਦੇ ਹਾਂ ਤੇ ਹਰਿ = ਪਰਮੇਸ਼ਰ ਜੀਉ = ਜੀ ਦੀ ਕੀਰਤਨ ਰੂਪ ਵਿਚ ਸਾਲਾਹੀ = ਸਿਫ਼ਤ ਕਰਦੇ ਹਾਂ ॥੧੦॥

## ਨਾਮੁ ਪਦਾਰਥੁ ਗੁਰ ਤੇ ਪਾਇਆ; ਅਖੁਟ ਸਚੇ ਭੰਡਾਰੀ ॥੧੧॥

ਅਸਾਂ ਨੇ ਪਰਮੇਸ਼ਰ ਦਾ ਨਾਮ ਰੂਪ ਪਦਾਰਥ ਉਸ ਪੂਰੇ ਗੁਰ = ਸਤਿਗੁਰਾਂ ਤੇ = ਤੋਂ ਪਾਇਆ = ਪ੍ਰਾਪਤ ਕੀਤਾ ਹੈ, ਜੋ ਗੁਰੂ ਜੀ ਸੱਚੇ ਨਾਮ ਦੇ ਅਖੁਟ = ਮੁੱਕਣ ਤੋਂ ਰਹਿਤ ਭੰਡਾਰੀ = ਖ਼ਜ਼ਾਨੇ ਹਨ **ਵਾ:** ਜਿਸ ਸੱਚੇ ਗੁਰੂ ਨੇ ਸਾਡੇ ਅੰਤਹਕਰਣ ਮੁੱਕਣ ਤੋਂ ਰਹਿਤ ਖ਼ਜ਼ਾਨੇ ਬਣਾ ਦਿੱਤੇ ਹਨ ॥੧੧॥

## ਅਪਣਿਆ ਭਗਤਾ ਨੋ, ਆਪੇ ਤੁਠਾ; ਅਪਣੀ ਕਿਰਪਾ ਕਰਿ ਕਲ ਧਾਰੀ ॥੧੨॥

ਪਰਮੇਸ਼ਰ ਅਪਣਿਆ = ਆਪਦਿਆਂ ਭਗਤਾਂ ਨੋ = ਉੱਤੇ ਆਪੇ = ਆਪ ਹੀ ਤੁਠਾ = ਪ੍ਰਸੰਨ ਹੋਇਆ ਹੈ, ਕਿਉਂਕਿ ਉਸਨੇ ਅਪਣੀ = ਆਪ ਦੀ ਕਿਰਪਾ = ਮੇਹਰ ਭਰੀ ਦ੍ਰਿਸ਼ਟੀ ਕਰਿ = ਕਰਕੇ ਆਪਣੇ ਭਗਤ ਜਨਾਂ ਦੇ ਅੰਦਰ ਵਿਕਾਰਾਂ ਨੂੰ ਜਿੱਤਣ ਵਾਲੀ ਨਾਮ ਰੂਪੀ ਕਲ = ਸ਼ਕਤੀ ਧਾਰੀ = ਧਾਰ ਦਿੱਤੀ ਹੈ **ਵਾ:** ਕਲ = ਸੁੰਦਰ ਸ਼ੁਭ ਗੁਣਾਂ ਰੂਪੀ ਧਾਰਨਾ ਉਨ੍ਹਾਂ ਦੇ ਅੰਦਰ ਧਰ ਦਿੱਤੀ ਹੈ **ਵਾ:** ਉਸ ਪਰਮੇਸ਼ਰ ਨੇ ਆਪਣੀ ਕਿਰਪਾ ਕਰਕੇ ਸਭਨਾਂ ਵਿਚ ਆਪਣੀ ਚੇਤਨ ਸੱਤਾ ਰੂਪੀ ਸ਼ਕਤੀ ਧਾਰੀ ਹੋਈ ਹੈ ॥੧੨॥

## ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ; ਗਾਵਨਿ ਸਬਦਿ ਵੀਚਾਰੀ ॥੧੩॥

ਤਿਨ = ਉਨ੍ਹਾਂ ਗੁਰਮੁਖਾਂ ਨੂੰ ਸਾਚੇ = ਸੱਚੇ ਨਾਮ ਅੰਮ੍ਰਿਤ ਕੀ = ਦੀ ਸਦਾ = ਹਮੇਸ਼ਾ ਹੀ ਜਪਣ ਰੂਪ ਭੁੱਖ ਲਾਗੀ = ਲੱਗੀ ਰਹਿੰਦੀ ਹੈ, ਜੋ ਗੁਰ ਸਬਦਿ = ਉਪਦੇਸ਼ ਦੀ ਵੀਚਾਰ ਦੁਆਰਾ ਪਰਮੇਸ਼ਰ ਦੇ ਜਸ ਨੂੰ ਗਾਵਨਿ = ਗਾਉਂਦੇ ਹਨ ॥੧੩॥

## ਜੀਉ ਪਿੰਡੁ ਸਭੁ ਕਿਛੁ ਹੈ ਤਿਸ ਕਾ; ਆਖਣੁ ਬਿਖਮੁ ਬੀਚਾਰੀ ॥੧੪॥

ਜੀਉ = ਸੂਖਮ ਸਰੀਰ, ਪਿੰਡੁ = ਸਥੂਲ ਸਰੀਰ ਆਦਿ ਸਭੁ = ਸਾਰਾ ਕਿਛੁ = ਕੁਝ ਤਿਸ = ਉਸ ਵਾਹਿਗੁਰੂ ਕਾ = ਦਾ ਹੀ ਦਿੱਤਾ ਹੋਇਆ ਹੈ, ਇਸ ਲਈ ਸ਼ਕਤੀ ਬਿਰਤੀ ਕਰਕੇ ਉਸ ਦਾ ਵੀਚਾਰ ਆਖਣੁ = ਕਥਨ ਕਰਨਾ ਬੜਾ ਬਿਖਮੁ = ਕਠਨ ਹੈ ॥੧੪॥

## ਸਬਦਿ ਲਗੇ ਸੇਈ ਜਨ ਨਿਸਤਰੇ; ਭਉਜਲੁ ਪਾਰਿ ਉਤਾਰੀ ॥੧੫॥

ਜਿਹੜੇ ਗੁਰ ਸਬਦਿ = ਉਪਦੇਸ਼ ਵਿਚ ਲਗੇ = ਲੱਗ ਗਏ ਹਨ, ਸੇਈ = ਉਹ ਜਨ = ਪੁਰਖ ਸੰਸਾਰ-ਸਮੁੰਦ੍ਰ ਤੋਂ ਨਿਸਤਰੇ = ਤਰ ਗਏ ਹਨ **ਵਾ:** (ਨਿਸ + ਤਰੇ) ਨਿਸ = ਪ੍ਰਪੰਚ ਤੋਂ ਤਰ ਗਏ ਹਨ **ਵਾ:** ਨਿਸ = ਨਿਸਚੇ ਕਰਕੇ ਤਰ ਗਏ ਹਨ ਅਤੇ ਉਨ੍ਹਾਂ ਨੇ ਆਪਣਾ ਸੰਗ ਕਰਨ ਵਾਲੇ ਵੀ ਭਉਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰੀ = ਉਤਾਰ ਦਿੱਤੇ ਹਨ **ਵਾ:** ਉਨ੍ਹਾਂ ਦਾ ਜੀਵਨ ਹੋਰਨਾਂ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰਨ ਵਾਲਾ ਬਣ ਗਿਆ ਹੈ ॥੧੫॥

## ਬਿਨੁ ਹਰਿ ਸਾਚੇ, ਕੋ ਪਾਰਿ ਨ ਪਾਵੈ; ਬੂਝੈ ਕੋ ਵੀਚਾਰੀ ॥੧੬॥

ਸਾਚੇ = ਸੱਚੇ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਆਪਣੇ ਆਪ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਨ = ਨਹੀਂ ਪਾਵੈ = ਪਾ ਸਕਦਾ **ਵਾ:** ਕੋਈ ਵੀ ਉਸ ਪਾਰਿ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੇ ਸਰੂਪ ਨਾਲ ਏਕਤਾ ਨਹੀਂ ਪਾ ਸਕਦਾ, ਇਸ ਗੱਲ ਨੂੰ ਕੋ = ਕੋਈ ਵਿਰਲਾ ਵੀਚਾਰੀ = ਵੀਚਾਰਵਾਨ ਹੀ ਬੂਝੈ = ਬੁੱਝਦਾ, ਸਮਝਦਾ ਹੈ **ਵਾ:** ਕੋਈ ਵਿਰਲਾ ਹੀ ਗੁਰਾਂ ਦੇ ਪਾਸੋਂ ਤੱਤ ਤ੍ਵੰ ਪਦ ਦੀ ਵੀਚਾਰ ਨੂੰ ਬੁੱਝਦਾ, ਸਮਝਦਾ ਹੈ ॥੧੬॥

## ਜੋ ਧੁਰਿ ਲਿਖਿਆ ਸੋਈ ਪਾਇਆ; ਮਿਲਿ ਹਰਿ ਸਬਦਿ ਸਵਾਰੀ ॥੧੭॥

ਜੋ ਜੀਵਾਂ ਦੇ ਪੂਰਬਲੇ ਕੀਤੇ ਕਰਮਾਂ ਅਨੁਸਾਰ ਧੁਰਿ = ਆਦੋਂ ਹੀ ਮੱਥੇ ਦੇ ਉੱਤੇ ਲੇਖ ਲਿਖਿਆ ਗਿਆ ਹੈ, ਸੋਈ = ਉਸੇ ਲਿਖਤ ਅਨੁਸਾਰ ਜੀਵਾਂ ਨੇ ਇਸ ਮਨੁੱਖਾ ਜਨਮ ਵਿਚ ਫਲ ਪਾਇਆ = ਪ੍ਰਾਪਤ ਕੀਤਾ ਹੈ, ਗੁਰਮੁਖ ਜਨਾਂ ਨੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਸਦਕਾ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਗੁਰ ਸਬਦਿ = ਉਪਦੇਸ਼ ਨਾਲ ਮਿਲਿ = ਮਿਲਾਪ ਕਰਕੇ ਆਪਣੀ ਪੈਜ **ਵਾ:** ਬੁੱਧ ਆਤਮ ਵਿਸ਼ੈਣੀ ਬਣਾਉਣ ਰੂਪ ਸਵਾਰੀ = ਸੰਵਾਰਨਾ ਕੀਤੀ ਹੈ **ਵਾ:** ਜਿਨ੍ਹਾਂ ਨੇ ਗੁਰ ਉਪਦੇਸ਼ ਨਾਲ ਮਿਲ ਕੇ ਆਪਣੀ ਬਿਰਤੀ ਸੰਵਾਰ ਲਈ ਹੈ, ਭਾਵ ਨਿਰਬਿਕਾਰ ਕਰ ਲਈ ਹੈ, ਉਹ ਪਰਮੇਸ਼ਰ ਦੇ ਸਰੂਪ ਨਾਲ ਮਿਲ ਗਏ ਹਨ ॥੧੭॥

## ਕਾਇਆ ਕੰਚਨੁ ਸਬਦੇ ਰਾਤੀ; ਸਾਚੈ ਨਾਇ ਪਿਆਰੀ ॥੧੮॥

ਉਹ ਕਾਇਆ = ਦੇਹ **ਵਾ:** ਬੁੱਧ ਕੰਚਨੁ = ਸੋਨੇ ਵਤ ਸ਼ੁੱਧ ਹੈ, ਜੋ ਹਰ ਵਕਤ ਗੁਰ ਸਬਦੇ = ਉਪਦੇਸ਼ ਵਿਚ ਰਾਤੀ = ਰੰਗੀ ਹੋਈ ਹੈ ਅਤੇ ਜੋ ਸਾਚੈ = ਸੱਚੇ ਨਾਇ = ਨਾਮ ਵਿਚ ਪਿਆਰੀ = ਪ੍ਰੀਤੀ ਕਰਦੀ ਹੈ ॥੧੮॥

## ਕਾਇਆ ਅੰਮ੍ਰਿਤਿ ਰਹੀ ਭਰਪੂਰੇ; ਪਾਈਐ ਸਬਦਿ ਵੀਚਾਰੀ ॥੧੯॥

ਉਹ ਨਿਰਮਲ ਕਾਇਆ = ਦੇਹੀ, ਬੁੱਧੀ ਨਾਮ ਅੰਮ੍ਰਿਤ ਨਾਲ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ **ਵਾ:** ਗਿਆਨ ਰੂਪੀ ਅੰਮ੍ਰਿਤ ਨਾਲ ਭਰਪੂਰੇ = ਲਬਾਲਬ ਭਰ ਰਹੀ ਹੈ, ਪਰੰਤੂ ਨਾਮ, ਬ੍ਰਹਮਾਨੰਦ, ਗਿਆਨ ਰੂਪ ਅੰਮ੍ਰਿਤ ਗੁਰ ਸਬਦਿ = ਉਪਦੇਸ਼ ਦੀ ਵੀਚਾਰ ਦੁਆਰਾ ਹੀ ਪਾਈਐ = ਪ੍ਰਾਪਤ ਕਰੀਦਾ ਹੈ ॥੧੯॥

## ਜੋ ਪ੍ਰਭੁ ਖੋਜਹਿ, ਸੇਈ ਪਾਵਹਿ; ਹੋਰਿ ਫੂਟਿ ਮੂਏ ਅਹੰਕਾਰੀ ॥੨੦॥

ਜੋ = ਜਿਹੜੇ ਗੁਰਮੁਖ ਜਨ ਗੁਰਾਂ ਦੁਆਰਾ ਪ੍ਰਭੁ = ਅਕਾਲ ਪੁਰਖ ਨੂੰ ਖੋਜਹਿ = ਢੂੰਡਣਾ ਕਰਦੇ ਹਨ, ਸੇਈ = ਉਹ ਗੁਰਾਂ ਦੁਆਰਾ ਵਾਹਿਗੁਰੂ ਦੇ ਸਰੂਪ ਨੂੰ ਪਾਵਹਿ = ਪਾ ਲੈਂਦੇ ਹਨ, ਹੋਰ ਦੇਹ, ਗੁਣਾਂ, ਵਿੱਦਿਆ ਦਾ ਹੰਕਾਰ ਕਰਨ ਵਾਲੇ ਅਹੰਕਾਰੀ = ਅਭਿਮਾਨੀ ਪੁਰਖ ਫੂਟਿ = ਫੁੱਟ, ਤੜਫ਼ ਤੜਫ਼ ਕੇ, ਭਾਵ ਦੁਖੀ ਹੋ ਕੇ ਮੂਏ = ਮਰਦੇ ਹਨ **ਵਾ:** ਫੂਟਿ = ਫੁੱਟ ਭਾਵ ਦ੍ਵੈਤ ਵਿਚ ਪੈ ਕੇ ਮਰਦੇ ਹਨ ॥੨੦॥

## ਬਾਦੀ ਬਿਨਸਹਿ ਸੇਵਕ ਸੇਵਹਿ; ਗੁਰ ਕੈ ਹੇਤਿ ਪਿਆਰੀ ॥੨੧॥

ਜਿਹੜੇ ਨਾਸਤਕ ਹਰ ਵਕਤ ਬਾਦੀ = ਝਗੜਦੇ ਹੀ ਰਹਿੰਦੇ ਹਨ, ਉਹ ਬਿਨਸਹਿ = ਨਾਸ਼ ਹੋ ਜਾਂਦੇ ਹਨ ਅਤੇ ਜਿਹੜੇ ਆਸਤਕ ਭਾਵਨਾ ਵਾਲੇ ਸੇਵਕ = ਦਾਸ ਬਣ ਕੇ ਗੁਰਾਂ ਦੀ ਸੇਵਹਿ = ਟਹਿਲ ਕਰਦੇ ਹਨ, ਉਹ ਭਾਉ-ਭਗਤੀ ਦੁਆਰਾ ਪਰਮੇਸ਼ਰ ਦਾ ਪੂਜਨ ਕਰਦੇ ਹਨ, ਜਿਨ੍ਹਾਂ ਨੇ ਗੁਰ = ਸਤਿਗੁਰਾਂ ਕੈ = ਦੇ ਨਾਲ ਹੇਤਿ = ਪ੍ਰੇਮ ਕੀਤਾ ਹੈ, ਉਨ੍ਹਾਂ ਦੀ ਪਰਮੇਸ਼ਰ ਨਾਲ ਪਿਆਰੀ = ਪ੍ਰੀਤੀ ਲੱਗੀ ਹੋਈ ਹੈ।

**ਅਥਵਾ** ਜੋ ਗੁਰਾਂ ਨਾਲ ਝਗੜਾ ਕਰਦੇ ਹਨ, ਉਹ ਨਾਸ਼ ਹੋ ਜਾਂਦੇ ਹਨ ਅਤੇ ਜੋ ਸੇਵਕ = ਦਾਸ ਹੋ ਕੇ ਗੁਰਾਂ, ਪਰਮੇਸ਼ਰ ਦੇ ਨਾਲ ਮਨ ਕਰਕੇ ਹੇਤਿ = ਪ੍ਰੇਮ ਤੇ ਬਾਣੀ ਕਰਕੇ ਪਿਆਰ ਨਾਲ ਸੇਵਨਾ ਕਰਦੇ ਹਨ, ਉਹ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦੇ ਹਨ ॥੨੧॥

## ਸੋ ਜੋਗੀ, ਤਤੁ ਗਿਆਨੁ ਬੀਚਾਰੇ; ਹਉਮੈ ਤ੍ਰਿਸਨਾ ਮਾਰੀ ॥੨੨॥

ਸੋ = ਉਹ ਅਸਲ ਜੋਗੀ = ਜੋਗ ਨੂੰ ਧਾਰਨ ਕਰਨ ਵਾਲਾ ਪੁਰਖ ਹੈ, ਜਿਹੜਾ ਤਤੁ = ਸਿਧਾਂਤ ਸਰੂਪ ਦੇ ਗਿਆਨ ਦੀ ਵੀਚਾਰ ਕਰਦਾ ਹੈ ਅਤੇ ਜਿਸਨੇ ਦੇਹ ਦੀ ਹਉਮੈ = ਹੰਗਤਾ ਤੇ ਰਸਾਂ ਕਸਾਂ ਨੂੰ ਭੋਗਣ ਦੀ ਤ੍ਰਿਸ਼ਨਾ ਅੰਦਰੋਂ ਮਾਰੀ = ਮੇਟ, ਨਵਿਰਤ ਕਰ ਲਈ ਹੈ ॥੨੨॥

## ਸਤਿਗੁਰੁ ਦਾਤਾ ਤਿਨੈ ਪਛਾਤਾ; ਜਿਸ ਨੋ ਕ੍ਰਿਪਾ ਤੁਮਾਰੀ ॥੨੩॥

ਜੋ ਸਤਿਗੁਰੁ = ਸੱਚਾ ਗੁਰੂ ਨਾਮ, ਬ੍ਰਹਮ ਗਿਆਨ, ਸ਼ੁੱਭ ਗੁਣਾਂ ਦਾ ਦਾਤਾ ਹੈ, ਤਿਨੈ = ਉਸ ਦਾਤੇ ਗੁਰੂ ਨੂੰ ਉਸ ਪੁਰਖ ਨੇ ਪਛਾਤਾ = ਪਛਾਣਨਾ ਕੀਤਾ ਹੈ **ਵਾ:** ਸਤਿਗੁਰਾਂ ਦੁਆਰਾ ਨਾਮ ਨੂੰ ਪਛਾਣਨਾ ਕੀਤਾ ਹੈ, ਹੇ ਹਰੀ! ਜਿਸ ਨੋ = ਉੱਤੇ ਤੁਮਾਰੀ = ਆਪ ਜੀ ਦੀ ਕ੍ਰਿਪਾ = ਦਇਆ ਹੋਈ ਹੈ **ਵਾ:** ਤਿਸ ਪਰਮੇਸ਼ਰ ਦੀ ਕਿਰਪਾ ਹੋਈ ਹੈ ॥੨੩॥

## ਸਤਿਗੁਰੁ ਨ ਸੇਵਹਿ, ਮਾਇਆ ਲਾਗੇ; ਡੂਬਿ ਮੂਏ ਅਹੰਕਾਰੀ ॥੨੪॥

ਜਿਹੜੇ ਸਤਿਗੁਰੁ = ਸੱਚੇ ਗੁਰੂ ਨੂੰ ਭਾਵਨਾ ਨਾਲ ਨ = ਨਹੀਂ ਸੇਵਹਿ = ਸੇਂਵਦੇ, ਅਰਾਧਦੇ, ਉਹ ਹਰ ਵਕਤ ਤ੍ਰਿਗੁਣੀ ਮਾਇਆ ਵਿਚ ਲਾਗੇ = ਲੱਗੇ ਰਹਿੰਦੇ ਹਨ, ਭਾਵ ਉਨ੍ਹਾਂ ਨੂੰ ਮਾਇਆ ਚੰਗੀ ਲੱਗਦੀ ਹੈ, ਇਸੇ ਕਰਕੇ ਉਹ ਅਹੰਕਾਰੀ ਪੁਰਖ ਪਦਾਰਥਾਂ ਰੂਪੀ ਪਾਣੀ ਵਿਚ ਡੂਬਿ = ਡੁੱਬ ਕੇ ਮੂਏ = ਮਰ ਰਹੇ ਹਨ ॥੨੪॥

## ਜਿਚਰੁ ਅੰਦਰਿ ਸਾਸੁ, ਤਿਚਰੁ ਸੇਵਾ ਕੀਚੈ; ਜਾਇ ਮਿਲੀਐ ਰਾਮ ਮੁਰਾਰੀ ॥੨੫॥

ਜਿਚਰੁ = ਜਿਤਨਾ ਚਿਰ ਪ੍ਰਾਲਬਧ ਅਨੁਸਾਰ ਸਰੀਰ ਅੰਦਰਿ = ਵਿਚ ਸਾਸੁ = ਸੁਆਸ ਚੱਲਦੇ ਹਨ, ਤਿਚਰੁ = ਉਤਨਾ ਚਿਰ ਪ੍ਰਤੱਖ ਸੇਵਾ = ਟਹਿਲ **ਵਾ:** ਭਾਉ-ਭਗਤੀ ਰੂਪ ਟਹਿਲ ਕੀਚੈ = ਕਰਨਾ ਕਰੀਏ, ਫੇਰ ਹੀ ਮੁਰਾਰੀ (ਮੁਰ + ਅਰੀ) ਮੁਰ ਦੈਂਤ ਦੇ ਅਰੀ = ਦੁਸ਼ਮਣ ਰਾਮ = ਪਰਮੇਸ਼ਰ ਨਾਲ ਜਾਇ = ਜਾ ਕੇ ਮਿਲੀਐ = ਮਿਲਣਾ, ਅਭੇਦ ਹੋਣਾ ਕਰੀਦਾ ਹੈ **ਵਾ:** ਮੁਰਾਰੀ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸਤਸੰਗਤ ਰੂਪੀ ਜਾਇ = ਜਗ੍ਹਾ ਵਿਚ ਜਾ ਕੇ ਮਿਲਣਾ ਕਰੀਦਾ ਹੈ **ਵਾ:** ਤੁਰੀਆ ਪਦ ਰੂਪੀ ਜਗ੍ਹਾ ਵਿਚ ਜਾ ਕੇ ਮੁਰਾਰੀ ਪਰਮੇਸ਼ਰ ਦੇ ਨਾਲ ਮਿਲਣਾ ਕਰੀਦਾ ਹੈ ॥੨੫॥

## ਅਨਦਿਨੁ ਜਾਗਤ ਰਹੈ ਦਿਨੁ ਰਾਤੀ; ਅਪਨੇ ਪ੍ਰਿਅ ਪ੍ਰੀਤਿ ਪਿਆਰੀ ॥੨੬॥

ਜਿਨ੍ਹਾਂ ਦੇ ਅੰਦਰ ਅਪਨੇ = ਆਪ ਦੇ ਪ੍ਰਿਅ = ਪਿਆਰੇ ਗੁਰੂ, ਪਰਮੇਸ਼ਰ ਪ੍ਰਤੀ ਪਿਆਰੀ = ਚੰਗੀ, ਸ੍ਰੇਸ਼ਟ

ਪ੍ਰੀਤਿ = ਪ੍ਰੀਤੀ ਹੈ **ਵਾ:** ਜਿਨ੍ਹਾਂ ਦੇ ਅੰਦਰ ਪਿਆਰੇ ਦੀ ਪ੍ਰੀਤੀ ਹੈ, ਉਹੀ ਜਗਿਆਸੂ ਰੂਪ ਇਸਤ੍ਰੀਆਂ ਵਾਹਿਗੁਰੂ ਨੂੰ ਪਿਆਰੀਆਂ ਹਨ **ਵਾ:** ਜਿਨ੍ਹਾਂ ਦੀ ਸੁਰਤ ਆਪਣੇ ਪਿਆਰੇ ਗੁਰਾਂ ਦੀ ਪ੍ਰੀਤੀ ਵਿਚ ਲੱਗੀ ਹੈ, ਉਨ੍ਹਾਂ ਨੂੰ ਗੁਰਾਂ ਨੇ ਬ੍ਰਹਮਾਨੰਦ ਦੀ ਪ੍ਰਾਪਤੀ ਕਰਾਉਣ ਰੂਪ ਪਿਆਰੀ = ਪਿਆਰਿਆ (ਵਡਿਆਇਆ) ਹੈ ਅਤੇ ਉਹ ਅਨਦਿਨੁ = ਰਾਤ ਦਿਨ ਗਿਆਨ ਅਵਸਥਾ ਵਿਚ ਜਾਗਦੇ ਰਹੈ = ਰਹਿੰਦੇ ਹਨ, ਇਸ ਕਰਕੇ ਉਨ੍ਹਾਂ ਦੇ ਅੰਦਰੋਂ ਅਵਿੱਦਿਆ ਰੂਪੀ ਰਾਤ ਦੀ ਨਵਿਰਤੀ ਹੋ ਕੇ ਅਪਰੋਖ ਗਿਆਨ ਰੂਪ ਦਿਨ ਚੜ੍ਹ ਗਿਆ ਹੈ ॥੨੬॥

## ਤਨੁ ਮਨੁ ਵਾਰੀ ਵਾਰਿ ਘੁਮਾਈ; ਅਪਨੇ ਗੁਰ ਵਿਟਹੁ ਬਲਿਹਾਰੀ ॥੨੭॥

ਆਪਣੇ ਗੁਰੂ ਤੋਂ ਤਨੁ = ਸਥੂਲ ਸਰੀਰ ਕਰਕੇ ਵੀ ਵਾਰੀ = ਵਾਰਨੇ ਜਾਂਦੇ ਹਾਂ, ਮਨੁ = ਸੂਖਮ ਸਰੀਰ ਕਰਕੇ ਵੀ ਵਾਰਿ ਘੁਮਾਈ = ਵਾਰਨੇ ਫੇਰਨੇ ਜਾਂਦੇ ਹਾਂ ਅਤੇ ਅਪਨੇ = ਆਪਦੇ ਗੁਰ = ਸਤਿਗੁਰੂ ਵਿਟਹੁ = ਉਪਰੋਂ ਬਾਣੀ ਕਰਕੇ ਵੀ ਬਲਿਹਾਰੀ = ਕੁਰਬਾਨ ਜਾਂਦੇ ਹਾਂ **ਵਾ:** ਆਪਣੇ ਗੁਰਾਂ ਦੇ ਉਪਰੋਂ ਸਰੀਰਕ ਬਲਿ, ਇੰਦ੍ਰੀਆਂ ਦਾ ਬਲ, ਵਾਕਾਂ ਦਾ ਬਲ, ਬੁੱਧੀ ਦਾ ਬਲ, ਰਿੱਧੀਆਂ ਸਿੱਧੀਆਂ ਦਾ ਬਲ ਆਦਿ ਸਾਰਾ ਬਲ ਕੁਰਬਾਨ ਕਰਦੇ ਹਾਂ ॥੨੭॥

## ਮਾਇਆ ਮੋਹੁ ਬਿਨਸਿ ਜਾਇਗਾ; ਉਬਰੇ ਸਬਦਿ ਵੀਚਾਰੀ ॥੨੮॥

ਮਾਇਆ ਦਾ ਮੋਹੁ = ਸਨੇਹ ਸਾਰਾ ਬਿਨਸਿ = ਨਾਸ਼ ਹੋ ਜਾਇਗਾ = ਜਾਣ ਵਾਲਾ ਹੈ **ਵਾ:** ਜਿਹੜੇ ਮਾਇਆ ਦੇ ਮੋਹ ਵਿਚ ਲੱਗੇ ਹਨ, ਉਹ ਸਾਰੇ ਬਿਨਸਿ = ਨਾਸ਼ ਹੋ ਜਾਇਗਾ = ਜਾਣਗੇ, ਜੋ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਵੀਚਾਰੀ = ਵੀਚਾਰ ਕਰਨ ਵਾਲੇ ਹਨ, ਉਹ ਕਾਲ ਤੋਂ ਉਬਰੇ = ਬਚ ਜਾਂਦੇ ਹਨ, ਭਾਵ ਉਹ ਕਾਲ ਤੋਂ ਬਚ ਕੇ ਵਾਹਿਗੁਰੂ ਦੇ ਸਰੂਪ ਵਿਚ ਅਭੇਦ ਹੋ ਜਾਂਦੇ ਹਨ ॥੨੮॥

## ਆਪਿ ਜਗਾਏ ਸੇਈ ਜਾਗੇ; ਗੁਰ ਕੈ ਸਬਦਿ ਵੀਚਾਰੀ ॥੨੯॥

ਜਿਨ੍ਹਾਂ ਨੂੰ ਪਰਮੇਸ਼ਰ ਆਪ ਗੁਰਾਂ ਦੁਆਰਾ ਨਾਮ ਅੰਮ੍ਰਿਤ ਦੀ ਬਖ਼ਸ਼ਿਸ਼ ਕਰਕੇ ਅਵਿੱਦਿਆ ਰੂਪੀ ਨੀਂਦ ਵਿੱਚੋਂ ਜਗਾਏ = ਜਗਾਉਂਦਾ ਹੈ, ਸੇਈ = ਉਹੋ ਗੁਰਮੁਖ ਪੁਰਖ ਹੀ ਨਾਮ ਵਿਚ ਲਿਵ ਲਾ ਕੇ ਗਿਆਨ ਅਵਸਥਾ ਵਿਚ ਜਾਗੇ = ਜਾਗਦੇ ਹਨ ਅਤੇ ਉਹੋ ਹੀ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਵੀਚਾਰੀ = ਵੀਚਾਰ ਕਰਨ ਵਾਲੇ ਹਨ **ਵਾ:** ਇਸ ਵੀਚਾਰ ਨੂੰ ਗੁਰਮੁਖ ਜਨਾਂ ਨੇ ਪਰਮੇਸ਼ਰ ਦੀ ਕਿਰਪਾ ਸਦਕਾ ਗੁਰਾਂ ਦੇ ਉਪਦੇਸ਼ ਦੁਆਰਾ ਵੀਚਾਰਿਆ ਹੈ ॥੨੯॥

## ਨਾਨਕ, ਸੇਈ ਮੂਏ, ਜਿ ਨਾਮੁ ਨ ਚੇਤਹਿ; ਭਗਤ ਜੀਵੇ ਵੀਚਾਰੀ ॥੩੦॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿ = ਜਿਹੜੇ ਪੁਰਖ ਪਰਮੇਸ਼ਰ ਦੇ ਨਾਮ ਨੂੰ ਚੇਤਹਿ = ਯਾਦ ਨ = ਨਹੀਂ ਕਰਦੇ, ਸੇਈ = ਉਹ ਪੁਰਖ ਪਰਮੇਸ਼ਰ ਤੋਂ ਬੇਮੁਖ ਹੋਣ ਰੂਪ ਮੂਏ = ਮਰੇ ਹੋਏ ਹਨ **ਵਾ:** ਮਾਇਆ ਦੇ ਮੋਹ ਵਿਚ ਪੈਣ ਰੂਪ ਮਰੇ ਹੋਏ ਹਨ ਅਤੇ ਜੋ ਭਗਤ ਜਨ ਹਨ, ਉਹ ਸਦਾ ਹੀ ਸਰੂਪ ਦੀ ਵੀਚਾਰ ਵਿਚ ਜੀਵੇ = ਜਿਉਂਦੇ ਹਨ **ਵਾ:** ਨਾਮ ਦੀ ਵੀਚਾਰ ਕਰਨ ਵਾਲੇ ਭਗਤ ਜਨ ਸਦਾ ਹੀ ਆਤਮਿਕ ਜੀਵਨ ਵੱਲ ਜਿਉਂਦੇ ਹਨ ॥੩੦॥੪॥

## ਰਾਮਕਲੀ ਮਹਲਾ ੩ ॥

## ਨਾਮੁ ਖਜਾਨਾ, ਗੁਰ ਤੇ ਪਾਇਆ; ਤ੍ਰਿਪਤਿ ਰਹੇ ਆਘਾਈ ॥੧॥

ਹੇ ਮਹਾਤਮਾ ਜਨੋਂ! ਜੋ ਨਾਮ ਰੂਪੀ ਖਜਾਨਾ = ਭੰਡਾਰਾ ਹੈ, ਇਹ ਗੁਰ = ਸਤਿਗੁਰਾਂ ਤੇ = ਤੋਂ

ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ ਅਤੇ ਇਸ ਨਾਮ ਰੂਪੀ ਭੰਡਾਰੇ ਨੂੰ ਪਾ ਕੇ ਦੁਨੀਆਂ ਦੇ ਪਦਾਰਥਾਂ, ਸਵਰਗ ਲੋਕ ਦੇ ਭੋਗਾਂ, ਬ੍ਰਹਮ ਲੋਕ ਦੇ ਸੁੱਖਾਂ ਆਦਿ ਵੱਲੋਂ ਆਤਮ ਤ੍ਰਿਪਤੀ ਕਰਕੇ ਆਘਾਈ = ਰੱਜੇ ਰਹੇ = ਰਹਿਣਾ ਕਰੀਦਾ ਹੈ ॥੧॥

## ਸੰਤਹੁ; ਗੁਰਮੁਖਿ ਮੁਕਤਿ ਗਤਿ ਪਾਈ ॥

ਹੇ ਸੰਤਹੁ = ਸੰਤ ਜਨੋਂ ! ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੁਆਰਾ ਕੈਵਲ ਮੁਕਤਿ = ਮੁਕਤੀ ਤੇ ਗਤਿ = ਮੁਕਤੀ ਪਾਈ = ਪ੍ਰਾਪਤ ਕਰ ਲਈਦੀ ਹੈ **ਵਾ:** ਮੁਕਤ ਰੂਪ ਬ੍ਰਹਮ ਦੀ ਗਤਿ = ਪ੍ਰਾਪਤੀ ਪਾਈ = ਪਾ ਲੈਣਾ ਕਰੀਦੀ ਹੈ **ਵਾ:** ਗੁਰਾਂ ਦੁਆਰਾ ਮੁਕਤੀ ਦੀ ਗਤਿ = ਪ੍ਰਾਪਤੀ ਪਾਉਣਾ ਕਰੀਦੀ ਹੈ **ਵਾ:** ਗੁਰਮੁਖ ਜਨਾਂ ਨੇ ਜੀਵਨ ਮੁਕਤੀ ਨੂੰ ਪਾਉਣਾ ਕੀਤਾ ਹੈ **ਵਾ:** ਕੈਵਲ ਮੁਕਤੀ ਨੂੰ ਪਾਉਣਾ ਕੀਤਾ ਹੈ ਤੇ ਵਿਦੇਹ ਮੁਕਤੀ ਨੂੰ ਵੀ ਪਾਉਣਾ ਕੀਤਾ ਹੈ।

[ਅੰਗ ੯੧੨]

## ਏਕੁ ਨਾਮੁ ਵਸਿਆ ਘਟ ਅੰਤਰਿ; ਪੂਰੇ ਕੀ ਵਡਿਆਈ ॥੧॥ਰਹਾਉ॥

ਹੇ ਸੰਤ ਜਨੋਂ ! ਜੋ ਏਕ = ਇਕ ਪਰਮੇਸ਼ਰ ਦਾ ਨਾਮ ਘਟ = ਹਿਰਦੇ ਅੰਤਰਿ = ਵਿਚ ਵਸਿਆ = ਵੱਸ ਗਿਆ ਹੈ, ਇਹ ਪੂਰੇ = ਪੂਰਨ ਗੁਰਾਂ ਕੀ = ਦੀ ਵਡਿਆਈ = ਮਹਿਮਾ ਹੈ, ਬਖ਼ਸ਼ਿਸ਼ ਹੈ ॥੧॥ਰਹਾਉ॥

## ਆਪੇ ਕਰਤਾ, ਆਪੇ ਭੁਗਤਾ; ਦੇਦਾ ਰਿਜਕੁ ਸਬਾਈ ॥੨॥

ਪਰਮੇਸ਼ਰ ਆਪੇ = ਆਪ ਹੀ ਸਾਰੇ ਜਗਤ ਨੂੰ ਕਰਤਾ = ਰਚਣ ਵਾਲਾ ਹੈ, ਆਪੇ = ਆਪ ਹੀ ਜੀਵ ਰੂਪ ਹੋ ਕੇ ਭੋਗਾਂ ਨੂੰ ਭੁਗਤਾ = ਭੋਗਣ ਵਾਲਾ ਹੈ ਅਤੇ ਆਪ ਹੀ ਸਬਾਈ = ਸਾਰੀ ਸ੍ਰਿਸ਼ਟੀ ਨੂੰ ਰਿਜਕੁ = ਰੋਜ਼ੀ ਪਹੁੰਚਾ ਦੇਦਾ = ਦਿੰਦਾ ਹੈ **ਵਾ:** ਸਾਰੇ ਜੀਵਾਂ ਨੂੰ ਰਿਜ਼ਕ ਸਬਾਈ = ਅਪੜਾਉਂਦਾ ਹੈ।

**ਅਥਵਾ** ਪਰਮੇਸ਼ਰ ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਕਰਨ ਵਾਲਾ ਹੈ, ਆਪ ਹੀ ਤੱਤ ਬੇਤਾ ਰੂਪ ਹੋ ਕੇ ਬ੍ਰਹਮਾਨੰਦ ਨੂੰ ਭੋਗਣ ਵਾਲਾ ਹੈ ਅਤੇ ਆਪ ਹੀ ਈਸ਼ਰ ਰੂਪ ਵਿਚ ਮਾਇਆ ਸਬਲ ਹੋ ਕੇ ਸਭਨਾਂ ਨੂੰ ਰੋਜ਼ੀ ਦਿੰਦਾ ਹੈ ॥੨॥

## ਜੋ ਕਿਛੁ ਕਰਣਾ, ਸੋ ਕਰਿ ਰਹਿਆ; ਅਵਰੁ ਨ ਕਰਣਾ ਜਾਈ ॥੩॥

ਜੋ = ਜਿਹੜਾ ਕਿਛੁ = ਕੁਝ ਪ੍ਰਭੂ ਨੇ ਪਿੱਛੇ ਕਰਨਾ ਸੀ, ਉਹ ਕਰ ਰਿਹਾ ਸੀ, ਜੋ ਕੁਝ ਹੁਣ ਕਰਨਾ ਹੈ, ਉਹ ਕਰ ਰਿਹਾ ਹੈ ਅਤੇ ਜੋ ਕੁਝ ਅੱਗੇ ਨੂੰ ਕਰਨਾ ਹੈ, ਉਹੋ ਹੀ ਕਰੇਗਾ, ਉਸ ਦੀ ਰਜ਼ਾ ਤੋਂ ਬਗ਼ੈਰ ਅਵਰੁ = ਹੋਰ ਕਿਸੇ ਪਾਸੋਂ ਕੁਝ ਵੀ ਨਹੀਂ ਕਰਣਾ = ਕਰਿਆ ਜਾਈ = ਜਾਂਦਾ, ਭਾਵ ਕਿਸੇ ਜੜ੍ਹ ਸੰਗਾਤ (ਸਰੀਰ) ਤੋਂ ਕੀ ਕੀਤਾ ਜਾਣਾ ਹੈ, ਕੇਵਲ ਬ੍ਰਹਮ ਚੇਤਨ ਹੀ ਸੁਤੰਤਰ ਹੈ ॥੩॥

## ਆਪੇ ਸਾਜੇ ਸ੍ਰਿਸਟਿ ਉਪਾਏ; ਸਿਰਿ ਸਿਰਿ ਧੰਧੈ ਲਾਈ ॥੪॥

ਪਰਮੇਸ਼ਰ ਨੇ ਆਪੇ = ਆਪ ਹੀ ਸੂਖਮ ਤੱਤਾਂ ਨੂੰ ਸਾਜੇ = ਰਚ ਕੇ ਦਿਬਿਓਪਾਤ ਆਦਿ ਖਾਣੀ ਤੋਂ ਸੂਖਮ ਸ੍ਰਿਸਟਿ = ਸ੍ਰਿਸ਼ਟੀ ਨੂੰ ਉਪਾਏ = ਪੈਦਾ ਕੀਤਾ ਹੈ **ਵਾ:** ਆਪ ਹੀ ਸਥੂਲ ਤੱਤਾਂ ਨੂੰ ਰਚ ਕੇ ਸਥੂਲ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ, ਫਿਰ ਆਪ ਹੀ ਸਿਰਿ ਸਿਰਿ = ਸਿਰ ਬਸਿਰ **ਵਾ:** ਵੱਖੋ-ਵੱਖਰੀ ਵਾਸ਼ਨਾ ਅਨੁਸਾਰ ਸ੍ਰਿਸ਼ਟੀ ਧੰਧੈ = ਧੰਦਿਆਂ ਵਿਚ ਲਾਈ = ਲਾਉਣਾ ਕੀਤੀ ਹੈ **ਵਾ:** ਸ੍ਰਿਸ਼ਟੀ ਦੇ ਜੀਵਾਂ ਨੂੰ ਸਿਰਿ ਸਿਰਿ = ਸਿਰਜ ਸਿਰਜ ਕੇ ਧੰਦਿਆਂ ਵਿਚ ਲਾਉਣਾ ਕੀਤਾ ਹੈ ॥੪॥

## ਤਿਸਹਿ ਸਰੇਵਹੁ, ਤਾ ਸੁਖੁ ਪਾਵਹੁ; ਸਤਿਗੁਰਿ ਮੇਲਿ ਮਿਲਾਈ ॥੫॥

ਹੇ ਸੰਤ ਜਨੋਂ ! ਸਤਿਗੁਰਿ = ਸੱਚਾ ਗੁਰੂ ਵਾਹਿਗੁਰੂ ਦੇ ਮੇਲ ਵਿਚ ਮਿਲਾਈ = ਮਿਲਾਉਣ ਵਾਲਾ ਹੈ, ਇਸ ਲਈ ਗੁਰਾਂ ਦੁਆਰਾ ਤਿਸਹਿ = ਉਸ ਪਰਮੇਸ਼ਰ ਨੂੰ ਸਰੇਵਹੁ = ਭਜਨਾ, ਸਿਮਰਨਾ ਕਰੋ, ਤਾ = ਤਦ ਆਤਮਿਕ ਸੁਖੁ = ਅਨੰਦ ਨੂੰ ਪਾਵਹੁ = ਪਾ ਲੈਣਾ ਕਰੋਗੇ।

**ਅਥਵਾ** ਜਿਨ੍ਹਾਂ ਨੇ ਸੱਚੇ ਗੁਰੂ ਦੇ ਨਾਲ ਆਪਣੇ ਆਪ ਨੂੰ ਮੇਲਣਾ ਕੀਤਾ ਹੈ, ਉਨ੍ਹਾਂ ਨੂੰ ਗੁਰਾਂ ਨੇ ਨਾਮ ਵਿਚ ਮੇਲਣਾ ਕੀਤਾ ਹੈ ਕਿਉਂਕਿ ਨਾਮ ਕਰਕੇ ਹੀ ਨਾਮੀ ਪਰਮੇਸ਼ਰ ਨਾਲ ਮਿਲਾਪ ਹੁੰਦਾ ਹੈ, ਇਸ ਲਈ ਹੇ ਸੰਤ ਜਨੋਂ ! ਤੁਸੀਂ ਵੀ ਪਰਮੇਸ਼ਰ ਨੂੰ ਧਿਆਉਣਾ ਕਰੋ ਤਾਂ ਆਤਮਿਕ ਸੁਖ ਪਾਉਣਾ ਕਰੋਗੇ ॥੫॥

## ਆਪਣਾ ਆਪੁ ਆਪਿ ਉਪਾਏ; ਅਲਖੁ, ਨ ਲਖਣਾ ਜਾਈ ॥੬॥

ਆਪਣਾ ਆਪ ਰੂਪ ਜੋ ਸੰਸਾਰ ਹੈ, ਇਸ ਨੂੰ ਪਰਮੇਸ਼ਰ ਆਪ ਹੀ ਉਪਾਏ = ਪੈਦਾ ਕਰਦਾ ਹੈ **ਵਾ**: ਆਪਣੇ ਆਪ ਵਿੱਚੋਂ ਸੰਸਾਰ ਨੂੰ ਪਰਮੇਸ਼ਰ ਆਪ ਹੀ ਪੈਦਾ ਕਰਦਾ ਹੈ, ਉਹ ਅਸ਼ੁੱਧ ਮਨ ਕਰਕੇ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਆਪਣੇ ਆਪ **ਵਾ**: ਸਤਿਗੁਰਾਂ ਤੋਂ ਬਗ਼ੈਰ ਲਖਣਾ = ਲਖਿਆ, ਜਾਣਿਆ ਨ = ਨਹੀਂ ਜਾਈ = ਜਾ ਸਕਦਾ ॥੬॥

## ਆਪੇ ਮਾਰਿ ਜੀਵਾਲੇ ਆਪੇ; ਤਿਸ ਨੋ ਤਿਲੁ ਨ ਤਮਾਈ ॥੭॥

ਪਰਮੇਸ਼ਰ ਆਪੇ = ਆਪ ਹੀ ਪ੍ਰਾਲਬਧ ਨੂੰ ਸਮਾਪਤ ਕਰਕੇ ਜੀਵ ਨੂੰ ਮਾਰਿ = ਮਾਰਨ ਵਾਲਾ ਹੈ, ਆਪੇ = ਆਪ ਹੀ ਪ੍ਰਾਲਬਧ ਕਰਮ ਬਣਾ ਕੇ ਜੀਵਾਲੇ = ਜੀਵਾਲਣ ਵਾਲਾ ਹੈ, ਤਿਸਨੋ = ਉਸ ਪਰਮੇਸ਼ਰ ਨੂੰ ਤਿਲ ਮਾਤ੍ਰ ਵੀ ਵਡਿਆਈ ਦੀ ਤਮਾਈ = ਖਵਾਇਸ਼ ਨਹੀਂ ਹੈ ਕਿ ਮੈਂ ਸ੍ਰਿਸ਼ਟੀ ਬਣਾਈ ਹੈ, ਮੈਂ ਵਡਿਆਈ ਪਾਉਣਾ ਕਰਾਂ **ਵਾ**: ਉਸ ਨੂੰ ਰੰਚਕ ਮਾਤ੍ਰ ਵੀ ਤਮਾਈ = ਤਮੋਗੁਣ ਨਹੀਂ ਹੈ।

**ਅਥਵਾ** ਪਰਮੇਸ਼ਰ ਆਪ ਹੀ ਜਿਨ੍ਹਾਂ ਨੂੰ ਗੁਰੂ ਸਰੂਪ ਹੋ ਕੇ ਜੀਵਤ ਭਾਵ ਵੱਲੋਂ ਮਾਰਨਾ ਕਰਦਾ ਹੈ, ਫੇਰ ਆਪ ਹੀ ਉਨ੍ਹਾਂ ਨੂੰ ਆਤਮਿਕ ਜੀਵਨ ਵੱਲ ਜਿਉਂਦੇ ਕਰ ਲੈਂਦਾ ਹੈ, ਇਸ ਲਈ ਤਿਨ੍ਹਾਂ ਪੁਰਖਾਂ ਨੂੰ ਤਿਲ ਜਿਤਨਾ ਵੀ ਤਮੋਗੁਣ ਨਹੀਂ ਹੁੰਦਾ **ਵਾ**: ਤਿਨ੍ਹਾਂ ਨੂੰ ਅਗਿਆਨ ਰੂਪੀ ਤਮਾਈ = ਹਨੇਰਾ ਨਹੀਂ ਹੁੰਦਾ ॥੭॥

## ਇਕਿ ਦਾਤੇ, ਇਕਿ ਮੰਗਤੇ ਕੀਤੇ; ਆਪੇ ਭਗਤਿ ਕਰਾਈ ॥੮॥

ਇਕ ਪੁੰਨੀ ਪੁਰਖ ਪੂਰਬਲੇ ਕਰਮਾਂ ਅਨੁਸਾਰ ਦਾਤੇ = ਦਾਤਾਂ ਦੇਣ ਵਾਲੇ ਬਣਾਏ ਹਨ, ਇਕ ਪੁੰਨਾਂ ਤੋਂ ਹੀਣੇ ਪੁਰਖ ਮੰਗਤੇ = ਭਿਖਾਰੀ ਬਣਾਉਣਾ ਕੀਤੇ ਹਨ **ਵਾ**: ਇਕ ਨਾਮ ਦੇ ਦਾਤੇ ਸਤਿਗੁਰੂ ਜੀ ਹਨ, ਇਕ ਨਾਮ ਰੂਪੀ ਖ਼ੈਰ ਮੰਗਣ ਵਾਲੇ ਜਗਿਆਸੂ ਰੂਪ ਮੰਗਤੇ = ਜਾਚਕ ਬਣਾਉਣਾ ਕੀਤੇ ਹਨ ਅਤੇ ਇਕਨਾਂ ਤੋਂ ਪਰਮੇਸ਼ਰ ਨੇ ਆਪੇ = ਆਪ ਹੀ ਗੁਰਾਂ ਦੁਆਰਾ ਭਗਤਿ = ਭਗਤੀ ਕਰਾਈ = ਕਰਾਉਣਾ ਕੀਤੀ ਹੈ ॥੮॥

## ਸੇ ਵਡਭਾਗੀ, ਜਿਨੀ ਏਕੋ ਜਾਤਾ; ਸਚੇ ਰਹੇ ਸਮਾਈ ॥੯॥

ਸੇ = ਉਹ ਪੁਰਖ ਵਡਭਾਗੀ = ਵੱਡੇ ਕਰਮਾਂ ਵਾਲੇ ਹਨ, ਜਿਨੀ = ਜਿਨ੍ਹਾਂ ਨੇ ਏਕੋ = ਇਕ ਅਦ੍ਵੈਤ ਸਰੂਪ ਪਰਮੇਸ਼ਰ ਨੂੰ ਜਾਤਾ = ਜਾਣ ਲਿਆ ਹੈ ਅਤੇ ਉਹ ਸਚੇ = ਸਤ ਸਰੂਪ ਪਰਮੇਸ਼ਰ ਵਿਚ ਸਮਾਈ = ਲੀਨ ਹੋਏ ਰਹੇ = ਰਹਿੰਦੇ ਹਨ ॥੯॥

## ਆਪਿ ਸਰੂਪੁ ਸਿਆਣਾ ਆਪੇ; ਕੀਮਤਿ ਕਹਣੁ ਨ ਜਾਈ ॥੧੦॥

ਪਰਮੇਸ਼ਰ ਆਪ ਹੀ ਸਤ ਚਿੱਤ ਆਨੰਦ ਸਰੂਪ ਹੈ ਤੇ ਆਪ ਹੀ ਸਿਆਣਾ = ਸਿਆਣਪ ਵਾਲਾ ਤੱਤਬੇਤਾ ਗੁਰੂ ਰੂਪ ਹੈ, ਇਸ ਲਈ ਉਸ ਦੇ ਸਰੂਪ ਦੀ ਕੀਮਤਿ = ਕਦਰ ਨ = ਨਹੀਂ ਕਹਣੁ = ਕਹੀ ਜਾਈ = ਜਾ ਸਕਦੀ।

**ਅਥਵਾ** ਆਪ ਹੀ ਨਿਰਗੁਣ ਸਰੂਪ ਹੈ, ਆਪ ਹੀ ਅੰਤਰਜਾਮਤਾ ਰੂਪ ਸਿਆਣਪ ਵਾਲਾ **ਵਾ:** ਮਾਇਆ ਸਬਲ ਹੋ ਕੇ ਈਸ਼ਰ ਰੂਪ ਹੈ, ਇਸ ਲਈ ਉਸ ਦੇ ਗੁਣਾਂ ਦੀ ਕੀਮਤ ਕਹੀ ਨਹੀਂ ਜਾ ਸਕਦੀ।

**ਅਥਵਾ** ਆਪ ਹੀ ਸਤਿਗੁਰੂ ਸਰੂਪ ਹੈ ਤੇ ਆਪ ਹੀ ਸਿਆਣਾ ਭਾਵ ਉੱਤਮ ਅਧਿਕਾਰੀ ਰੂਪ ਹੈ, ਉਸ ਦੇ ਸਰੂਪ ਦੀ ਕਿਸੇ ਦੇ ਪਾਸੋਂ ਕੀਮਤ ਨਹੀਂ ਕਹੀ ਜਾ ਸਕਦੀ ॥੧੦॥

## ਆਪੇ, ਦੂਖੁ ਸੁਖੁ ਪਾਏ ਅੰਤਰਿ; ਆਪੇ ਭਰਮਿ ਭੁਲਾਈ ॥੧੧॥

ਪਰਮੇਸ਼ਰ ਨੇ ਆਪੇ = ਆਪ ਹੀ ਜੀਵਾਂ ਦੇ ਕੀਤੇ ਚੰਗੇ ਮੰਦੇ ਕਰਮਾਂ ਅਨੁਸਾਰ ਜੀਵਾਂ ਦੇ ਸਰੀਰ ਅੰਤਰਿ = ਵਿਚ ਦੁਖ ਸੁਖ ਪਾਏ = ਪਾਉਣਾ ਕੀਤੇ ਹਨ ਅਤੇ ਪਰਮੇਸ਼ਰ ਨੇ ਆਪੇ = ਆਪ ਹੀ ਜੀਵਾਂ ਦਾ ਮਨ ਨਿਸਚੇ ਤੋਂ ਹੀਣਾ ਜਾਣ ਕੇ ਭਰਮ ਵਿਚ ਭੁਲਾਈ = ਭੁਲਾ ਦਿੱਤਾ ਹੈ **ਅਥਵਾ** ਆਪ ਹੀ ਦ੍ਰਿਸ਼ਟਾ ਰੂਪ ਹੋ ਕੇ ਦੁਖ ਸੁਖ ਵੱਲੋਂ ਅੰਤਰਿ = ਅੰਤਰਾ (ਫ਼ਰਕ) ਪਾਉਣ ਵਾਲਾ ਹੈ ਅਤੇ ਆਪ ਹੀ ਅਗਿਆਨੀ ਪੁਰਖਾਂ ਦੀ ਬਿਰਤੀ ਭਰਮ ਦੇ ਭੁੱਲਣ ਵਿਚ ਆ ਰਹੀ ਹੈ ॥੧੧॥

## ਵਡਾ ਦਾਤਾ, ਗੁਰਮੁਖਿ ਜਾਤਾ; ਨਿਗੁਰੀ ਅੰਧ ਫਿਰੈ ਲੋਕਾਈ ॥੧੨॥

ਜੋ ਪਰਮੇਸ਼ਰ ਸਭ ਤੋਂ ਵੱਡਾ ਦਾਤਾ ਹੈ, ਉਸ ਨੂੰ ਗੁਰਮੁਖ ਜਨਾਂ ਨੇ ਗੁਰ ਉਪਦੇਸ਼ ਦੁਆਰਾ ਜਾਤਾ = ਜਾਣਿਆ ਹੈ ਕਿ ਸਮਾਨ ਚੇਤਨ ਅਗਿਆਨ ਦਾ ਵਿਰੋਧੀ ਨਹੀਂ ਹੈ, ਅਗਿਆਨ ਨੂੰ ਵੀ ਪ੍ਰਕਾਸ਼ਨ ਵਾਲਾ ਹੈ, ਜੋ ਨਿਗੁਰੀ = ਗੁਰ ਉਪਦੇਸ਼ ਤੋਂ ਹੀਣੀ ਅੰਧ = ਅੰਧਤਾਈ ਵਾਲੀ ਲੋਕਾਈ = ਸ੍ਰਿਸ਼ਟੀ ਹੈ, ਉਹ ਅੰਨ੍ਹਿਆਂ ਦੀ ਨਿਆਈਂ ਤੁਰੀ ਫਿਰੈ = ਫਿਰਦੀ ਹੈ **ਵਾ:** ਜੋ ਸ੍ਰਿਸ਼ਟੀ ਗੁਰ ਉਪਦੇਸ਼ ਤੋਂ ਹੀਣੀ ਹੈ, ਉਹ ਅਗਿਆਨ ਰੂਪੀ ਹਨੇਰੇ ਕਰਕੇ ਅੰਨ੍ਹੀ ਹੋਈ ਜੰਮਣ ਮਰਣ ਵਿਚ ਤੁਰੀ ਫਿਰਦੀ ਹੈ ॥੧੨॥

## ਜਿਨੀ ਚਾਖਿਆ, ਤਿਨਾ ਸਾਦੁ ਆਇਆ; ਸਤਿਗੁਰਿ ਬੂਝ ਬੁਝਾਈ ॥੧੩॥

ਜਿਨੀ = ਜਿਨ੍ਹਾਂ ਨੇ ਗੁਰ ਉਪਦੇਸ਼ **ਵਾ:** ਨਾਮ ਰਸ ਨੂੰ ਚਾਖਿਆ = ਚੱਖਿਆ, ਧਾਰਨ ਕੀਤਾ ਹੈ, ਤਿਨਾ = ਉਨ੍ਹਾਂ ਨੂੰ ਬ੍ਰਹਮਾਨੰਦ ਰੂਪੀ ਸਾਦੁ = ਰਸ ਆਇਆ = ਆ ਗਿਆ ਹੈ **ਵਾ:** ਆਤਮਾਨੰਦ ਦੀ ਪ੍ਰਾਪਤੀ ਦਾ ਸਾਦੁ = ਸੁਆਦ ਆ ਗਿਆ ਹੈ, ਪਰ ਇਹ ਬੂਝ = ਸਿੱਖਿਆ ਸਤਿਗੁਰਿ = ਸੱਚੇ ਗੁਰੂ ਨੇ ਬੁਝਾਈ = ਸਮਝਾਉਣਾ ਕੀਤੀ ਹੈ ॥੧੩॥

## ਇਕਨਾ ਨਾਵਹੁ ਆਪਿ ਭੁਲਾਏ; ਇਕਨਾ ਗੁਰਮੁਖਿ ਦੇਇ ਬੁਝਾਈ ॥੧੪॥

ਇਕਨਾਂ ਨੂੰ ਪਰਮੇਸ਼ਰ ਨੇ ਮਨਮੁਖ ਜਾਣ ਕੇ ਆਪਣੇ ਨਾਵਹੁ = ਨਾਮ ਨੂੰ ਜਪਣ ਵੱਲੋਂ ਆਪ ਹੀ ਭੁਲਾਏ = ਭੁਲਾ ਦਿੱਤਾ ਹੈ ਅਤੇ ਇਕਨਾਂ ਨਰਮ ਚਿੱਤ ਵਾਲੇ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਆਪ ਹੀ ਆਪਣੇ ਸਰੂਪ ਦਾ ਗਿਆਨ ਬੁਝਾਈ = ਸਮਝਾ ਦੇਇ = ਦਿੱਤਾ ਹੈ ॥੧੪॥

## ਸਦਾ ਸਦਾ ਸਾਲਾਹਿਹੁ ਸੰਤਹੁ; ਤਿਸ ਦੀ ਵਡੀ ਵਡਿਆਈ ॥੧੫॥

ਹੇ ਸੰਤਹੁ = ਸੰਤ ਜਨੋਂ ! ਜੋ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਲਈ ਸਾਲਾਹਿਹੁ = ਸਲਾਹੁਣੇ ਯੋਗ ਪਰਮੇਸ਼ਰ

ਹੈ, ਉਸ ਨੂੰ ਜਾਗ੍ਰਤ, ਸੁਪਨ ਸੁਖੋਪਤ ਅਵਸਥਾ ਵਿਚ **ਵਾ:** ਭੂਤ ਭਵਿੱਖ ਵਰਤਮਾਨ ਆਦਿ ਸਮਿਆਂ ਵਿਚ ਸਦਾ ਹੀ ਚੇਤੇ ਕਰੋ, ਕਿਉਂਕਿ ਤਿਸ = ਉਸ ਪਰਮੇਸ਼ਰ ਦੀ ਵਡੀ = ਅਤਿਅੰਤ ਵਡਿਆਈ = ਮਹਿਮਾ ਹੈ ॥੧੫॥

## ਤਿਸੁ ਬਿਨੁ, ਅਵਰੁ ਨ ਕੋਈ ਰਾਜਾ; ਕਰਿ ਤਪਾਵਸੁ ਬਣਤ ਬਣਾਈ ॥੧੬॥

ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ ਰਾਜਾ = ਪ੍ਰਕਾਸ਼ ਰੂਪ ਨਹੀਂ ਹੈ **ਵਾ:** ਰਾਜਾ ਭਾਵ ਹਕੂਮਤ ਕਰਨ ਵਾਲਾ ਕੋਈ ਵੀ ਨਹੀਂ ਹੈ **ਵਾ:** ਰਾਜਾ ਭਾਵ ਭੇਦ ਜਾਨਣ ਵਾਲਾ ਵੀ ਕੋਈ ਨਹੀਂ ਹੈ ਅਤੇ ਆਪ ਹੀ ਸਾਰਿਆਂ ਦੇ ਹਿਰਦਿਆਂ ਵਿਚ ਬੈਠ ਕੇ ਸੱਚਾ ਤਪਾਵਸੁ = ਨਿਆਂ ਕਰਦਾ ਹੈ ਤੇ ਆਪ ਹੀ ਪੰਜਾਂ ਤੱਤਾਂ ਦੁਆਰਾ ਜਗਤ ਦੀ ਬਣਤ = ਬਨਾਵਟ ਬਣਾਈ = ਬਣਾਉਣਾ ਕੀਤੀ ਹੈ **ਵਾ:** ਜਗਤ ਦੀ ਬਨਾਵਟ ਬਣਾ ਕੇ ਸੱਚਾ ਨਿਆਉਂ ਕਰਦਾ ਹੈ ॥੧੬॥

## ਨਿਆਉ ਤਿਸੈ ਕਾ ਹੈ ਸਦ ਸਾਚਾ; ਵਿਰਲੇ ਹੁਕਮੁ ਮਨਾਈ ॥੧੭॥

ਤਿਸੈ = ਉਸ ਪਰਮੇਸ਼ਰ ਕਾ = ਦਾ ਨਿਆਉ = ਇਨਸਾਫ਼ ਸਦ = ਹਮੇਸ਼ਾ ਹੀ ਸਾਚਾ = ਸੱਚਾ ਰਹਿਣ ਵਾਲਾ ਹੈ **ਵਾ:** ਸਦਾ ਕਾਇਮ ਰਹਿਣ ਵਾਲਾ ਹੈ, ਕਿਸੇ ਵਿਰਲੇ = ਟਾਵੇਂ ਪੁਰਖ ਨੇ ਹੀ ਪਰਮੇਸ਼ਰ ਦੀ ਹੁਕਮੁ = ਆਗਿਆ ਮਨਾਈ = ਮੰਨਣਾ ਕੀਤੀ ਹੈ, ਜਿਸ ਨੇ ਮੰਨਣਾ ਕੀਤੀ ਹੈ, ਉਹ ਨਿਹਾਲ ਹੋ ਗਿਆ ਹੈ ॥੧੭॥

## ਤਿਸ ਨੋ ਪ੍ਰਾਣੀ ਸਦਾ ਧਿਆਵਹੁ; ਜਿਨਿ ਗੁਰਮੁਖਿ ਬਣਤ ਬਣਾਈ ॥੧੮॥

ਹੇ ਪ੍ਰਾਣੀ = ਪ੍ਰਾਣਾਧਾਰੀ ਜੀਵੋ ! ਤਿਸ = ਉਸ ਪਰਮੇਸ਼ਰ ਕੋ = ਨੂੰ ਸਦਾ = ਹਮੇਸ਼ਾ ਉਸ ਗੁਰਾਂ ਦੁਆਰਾ ਚਿੱਤ ਦੀ ਬਿਰਤੀ ਨੂੰ ਧਿਆਕਾਰ ਕਰਕੇ ਧਿਆਵਹੁ = ਅਰਾਧਨਾ ਕਰੋ, ਜਿਨਿ = ਜਿਸ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਤਾ ਲੱਗਿਆ ਹੈ ਕਿ ਪਰਮੇਸ਼ਰ ਨੇ ਹੀ ਸੰਸਾਰ ਦੀ ਬਣਤ = ਬਨਾਵਟ ਬਨਾਈ = ਬਣਾਉਣਾ ਕੀਤੀ ਹੈ **ਵਾ:** ਜਿਸ ਪਰਮੇਸ਼ਰ ਨੇ ਗੁਰਮੁਖ ਜਨਾਂ ਦੀ ਸਰੂਪ ਦੀ ਪ੍ਰਾਪਤੀ ਵਾਸਤੇ ਸ੍ਰੇਸ਼ਟ ਬਨਾਵਟ ਬਣਾਉਣਾ ਕੀਤੀ ਹੈ ॥੧੮॥

## ਸਤਿਗੁਰ ਭੇਟੈ, ਸੋ ਜਨੁ ਸੀਝੈ; ਜਿਸੁ ਹਿਰਦੈ ਨਾਮੁ ਵਸਾਈ ॥੧੯॥

ਹੇ ਸੰਤ ਜਨੋਂ ! ਸੋ = ਉਹ ਜਨੁ = ਪੁਰਖ ਬੰਧਨਾਂ ਤੋਂ ਸੀਝੈ = ਛੁੱਟ ਜਾਂਦਾ ਹੈ **ਵਾ:** ਸੀਝੈ = ਮੁਕਤ ਹੋ ਜਾਂਦਾ ਹੈ, ਜੋ ਸਤਿਗੁਰ = ਸੱਚੇ ਗੁਰੂ ਨਾਲ ਭੇਟੈ = ਮਿਲਦਾ ਹੈ ਅਤੇ ਜਿਸ ਨੇ ਗੁਰਾਂ ਦੁਆਰਾ ਆਪਣੇ ਹਿਰਦੈ = ਚਿੱਤ ਵਿਚ ਨਾਮ ਜਪਣ ਦੀ ਜੁਗਤੀ ਵਸਾਈ = ਵਸਾਉਣਾ ਕੀਤੀ ਹੈ ॥੧੯॥

## ਸਚਾ ਆਪਿ, ਸਦਾ ਹੈ ਸਾਚਾ; ਬਾਣੀ ਸਬਦਿ ਸੁਣਾਈ ॥੨੦॥

ਉਹ ਪਰਮੇਸ਼ਰ ਆਪ ਹੁਣ ਸਚਾ = ਤ੍ਰੈਕਾਲ ਅਬਾਧ ਰੂਪ ਹੈ ਅਤੇ ਅੱਗੇ ਨੂੰ ਵੀ ਸਦਾ = ਹਮੇਸ਼ਾਂ ਸਾਚਾ = ਸੱਚਾ ਹੋਵੇਗਾ **ਵਾ:** ਉਹ ਸੱਚਾ ਪਰਮੇਸ਼ਰ ਆਪ ਸਦਾ ਹੀ ਤਿੰਨੇ ਕਾਲਾਂ ਵਿਚ ਸਾਚਾ = ਸੱਚਾ ਹੈ, ਇਹ ਸਬਦਿ = ਉਪਦੇਸ਼ ਗੁਰਾਂ ਦੀ ਧੁਰ ਕੀ ਬਾਣੀ ਸੁਣਾਈ = ਸੁਣਾਉਂਦੀ ਹੈ **ਵਾ:** ਗੁਰਾਂ ਦੇ ਸਬਦਿ = ਉਪਦੇਸ਼ ਨੇ ਇਹ ਬਾਣੀ ਬੋਲ ਕੇ ਸੁਣਾਉਣਾ ਕੀਤੀ ਹੈ ॥੨੦॥

## ਨਾਨਕ, ਸੁਣਿ ਵੇਖਿ ਰਹਿਆ ਵਿਸਮਾਦੁ;
## ਮੇਰਾ ਪ੍ਰਭੁ ਰਵਿਆ ਸ੍ਰਬ ਥਾਈ ॥੨੧॥੫॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੇ ਨਾਲ

ਗੁਰ ਉਪਦੇਸ਼ ਨੂੰ **ਵਾ:** ਗੁਰਾਂ ਦੀ ਬਾਨੀ ਨੂੰ ਸੁਣਿ = ਸੁਣਨਾ ਕੀਤਾ ਹੈ, ਉਨ੍ਹਾਂ ਨੇ ਵੈਰਾਗ, ਬਿਬੇਕ **ਵਾ:** ਮਨ ਬੁੱਧ ਰੂਪ ਨੇਤ੍ਰਾਂ ਦੇ ਨਾਲ ਵੇਖਿ = ਵੇਖਣਾ ਕੀਤਾ ਹੈ ਕਿ ਪਰਮੇਸ਼ਰ ਵਿਸਮਾਦੁ = ਅਸਚਰਜ ਸਰੂਪ ਹੋ ਰਿਹਾ ਹੈ **ਵਾ:** ਗੁਰਮੁਖ ਜਨਾਂ ਦਾ ਮਨ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਗੁਰ ਉਪਦੇਸ਼ ਦੁਆਰਾ ਹਰੀ ਨਾਮ ਨੂੰ ਸੁਣ ਕੇ ਅਤੇ ਵੈਰਾਗ ਬਿਬੇਕ ਰੂਪੀ ਨੇਤ੍ਰਾਂ ਨਾਲ ਵੇਖ ਕੇ ਵਿਸਮਾਦ ਹੋ ਰਿਹਾ ਹੈ **ਵਾ:** ਵਿਸਮਾਦੁ = ਅਸਚਰਜ ਰੂਪ ਪਰਮੇਸ਼ਰ ਆਪ ਹੀ ਜੀਵਾਂ ਦੀਆਂ ਕੀਤੀਆਂ ਚੰਗੀਆਂ ਮੰਦੀਆਂ ਗੱਲਾਂ ਸੁਣ ਰਿਹਾ ਹੈ ਤੇ ਆਪ ਹੀ ਜੀਵਾਂ ਦੇ ਕੀਤੇ ਚੰਗੇ ਮੰਦੇ ਕਰਤੱਬਾਂ ਨੂੰ ਵੇਖ ਰਿਹਾ ਹੈ ਕਿਉਂਕਿ ਮੇਰਾ ਪ੍ਰਭੁ = ਪਰਮੇਸ਼ਰ ਸ੍ਰਬ = ਸਾਰਿਆਂ ਥਾਈ = ਥਾਵਾਂ ਵਿਚ ਰਵਿਆ = ਮਿਲਿਆ, ਵਿਆਪਕ ਹੋ ਰਿਹਾ ਹੈ ॥੨੧॥੫॥੧੪॥

## ਰਾਮਕਲੀ ਮਹਲਾ ੫ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥

ਰਾਗ ਰਾਮਕਲੀ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਅਸਟਪਦੀਆ = ਅੱਠ ਪਦਿਆਂ ਵਾਲੀ ਬਾਨੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥੧॥ਰਹਾਉ॥**

ਹੇ ਪਿਆਰੇ ! ਮੈਨੂੰ ਕੇਵਲ ਤੇਰਾ = ਆਪ ਜੀ ਦਾ ਹੀ ਭਰੋਸਾ ਹੈ।

ਮੈਂ ਆਨ = ਹੋਰ ਵੇਸਾ = ਲਿਬਾਸ, ਭੇਖ ਕਰਨਾ ਨ = ਨਹੀਂ ਜਾਨਾ = ਜਾਣਦਾ ॥੧॥ਰਹਾਉ॥

## ਕਿਨਹੀ; ਕੀਆ ਪਰਵਿਰਤਿ ਪਸਾਰਾ ॥ ਕਿਨਹੀ; ਕੀਆ ਪੂਜਾ ਬਿਸਥਾਰਾ ॥

ਕਿਨਹੀ = ਕਿਸੇ ਨੇ ਪਰਵਿਰਤਿ = ਪ੍ਰਵਿਰਤੀ ਦਾ ਪਸਾਰਾ ਪਸਾਰਨਾ ਕੀਆ = ਕੀਤਾ ਹੈ **ਵਾ:** ਪ੍ਰਵਿਰਤੀ ਵਿਚ ਪਦਾਰਥਾਂ ਦਾ ਪਸਾਰਾ ਕੀਤਾ ਹੈ, ਭਾਵ ਪਦਾਰਥਾਂ ਨੂੰ ਇਕੱਠੇ ਕੀਤਾ ਹੈ।

ਕਿਨਹੀ = ਕਿਸੇ ਨੇ ਬਹੁਤਾ ਪੂਜਾ ਦਾ **ਵਾ:** ਪੂਜਾ ਦੀ ਸਮੱਗਰੀ ਦਾ ਬਿਸਥਾਰਾ = ਖਿਲਾਰਾ ਪਾਉਣਾ ਕੀਆ = ਕੀਤਾ ਹੈ।

## ਕਿਨਹੀ; ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ; ਹਰਿ ਹਰਿ ਆਰਾਧੇ ॥੧॥

ਕਿਨਹੀ = ਕਿਸੇ ਨੇ ਜੋਗਾ ਅਭਿਆਸ ਕਰਨ ਵਾਸਤੇ ਨਿਵਲ = ਨਿਉਲੀ **ਵਾ:** ਨੇਤੀ ਧੋਤੀ ਆਦਿਕ ਕਿਰਿਆ ਨੂੰ ਸਾਧਨਾ ਕੀਤਾ ਹੈ ਤੇ ਕਿਸੇ ਨੇ ਭੁਇਅੰਗਮਾ ਨਾੜੀ ਨੂੰ ਸਾਧ ਕੇ ਦਸਮ ਦੁਆਰ ਵਿਚ ਪ੍ਰਾਣਾਂ ਨੂੰ ਚੜ੍ਹਾਉਣ ਦਾ ਯਤਨ ਕੀਤਾ ਹੈ।

ਪਰੰਤੂ ਮੋਹਿ = ਮੈਂ ਦੀਨ = ਗ਼ਰੀਬ ਨੇ ਤਾਂ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੂੰ ਹੀ ਆਰਾਧੇ = ਧਿਆਉਣਾ ਕੀਤਾ ਹੈ ਅਤੇ ਪਰਮੇਸ਼ਰ ਨੂੰ ਅਰਾਧਨ ਤੋਂ ਬਗ਼ੈਰ ਹੋਰ ਕਰਮਾਂ ਨੂੰ ਨਿਸਫਲ ਹੀ ਸਮਝਿਆ ਹੈ ॥੧॥

## ਤੇਰਾ ਭਰੋਸਾ; ਪਿਆਰੇ ॥ ਆਨ ਨ; ਜਾਨਾ ਵੇਸਾ ॥੧॥ਰਹਾਉ॥

ਹੇ ਪਿਆਰੇ ਅਕਾਲ ਪੁਰਖ ਜੀ ! ਮੈਨੂੰ ਕੇਵਲ ਤੇਰਾ = ਆਪ ਜੀ ਦਾ ਹੀ ਭਰੋਸਾ ਹੈ।

ਮੈਂ ਆਨ = ਹੋਰ ਪਾਖੰਡ ਵਾਲੇ ਵੇਸ ਕਰਨਾ ਨਹੀਂ ਜਾਣਦਾ **ਵਾ:** ਆਨ = ਦ੍ਵੈਤ ਵਾਲੇ ਲਿਬਾਸ ਧਾਰਨ ਕਰਨਾ ਨਹੀਂ ਜਾਣਦਾ ॥੧॥ਰਹਾਉ॥

## ਕਿਨਹੀ; ਗ੍ਰਿਹੁ ਤਜਿ ਵਣ ਖੰਡਿ ਪਾਇਆ ॥
## ਕਿਨਹੀ; ਮੋਨਿ ਅਉਧੂਤੁ ਸਦਾਇਆ ॥

ਕਿਨਹੀ = ਕਿਸੇ ਨੇ ਗ੍ਰਿਹੁ = ਘਰ ਬਾਰ ਤਜਿ = ਛੱਡ ਕੇ ਵਣ ਖੰਡਿ = ਜੰਗਲਾਂ ਦੇ ਟੁੱਕੜੇ, ਭਾਵ ਜੰਗਲ ਦੇ ਵਿਚ ਆਪਣੇ ਆਪ ਨੂੰ ਬਾਣਪ੍ਰਸਤੀ ਬਣਾ ਕੇ ਰਹਿਣਾ ਪਾਇਆ = ਪਾਉਣਾ ਕੀਤਾ ਹੈ।

ਕਿਨਹੀ = ਕਿਸੇ ਨੇ ਆਪਣੇ ਆਪ ਨੂੰ ਮੋਨਿ = ਸਦਾ ਚੁੱਪ ਰਹਿਣ ਵਾਲਾ ਅਉਧੂਤੁ = ਬਿਰੱਕਤ ਸਾਧੂ ਸਦਾਇਆ = ਸਦਾ ਲਿਆ ਹੈ, ਭਾਵ ਕਹਾ ਲੈਣਾ ਕੀਤਾ ਹੈ।

## ਕੋਈ ਕਹਤਉ ; ਅਨੰਨਿ ਭਗਉਤੀ ॥ ਮੋਹਿ ਦੀਨ ; ਹਰਿ ਹਰਿ ਓਟ ਲੀਤੀ ॥੨॥

ਕੋਈ ਕਹਤਉ = ਕਹਿੰਦਾ ਹੈ ਕਿ ਮੈਂ ਅਨੰਨਿ = ਇਕ ਰਸ ਭਗਉਤੀ = ਪਰਮੇਸ਼ਰ ਦੀ ਭਗਤੀ ਕਰਨ ਵਾਲਾ ਹਾਂ **ਵਾ:** ਰਾਸਧਾਰੀਆ ਹਾਂ **ਵਾ:** ਇਕ ਭਗਉਤੀ = ਪੰਥ ਵਾਲਾ ਹਾਂ **ਵਾ:** ਕੋਈ ਪਾਖੰਡ ਦੇ ਸਹਿਤ ਹੋ ਕੇ ਆਪਣੇ ਆਪ ਨੂੰ ਪਰਮੇਸ਼ਰ ਦਾ ਅਨਿੰਨ ਸੇਵਕ ਕਹਾਉਂਦਾ ਹੈ।

ਪਰੰਤੂ ਮੋਹਿ = ਮੈਂ ਦੀਨ = ਗ਼ਰੀਬ ਨੇ ਹਰਿ = ਪਾਪਾਂ ਦੇ ਹਾਰਕ = ਹਰਿ = ਪਰਮੇਸ਼ਰ ਦੀ ਓਟ = ਟੇਕ ਲੀਤੀ = ਲੈਣਾ ਕੀਤੀ ਹੈ ॥੨॥

## ਕਿਨਹੀ ਕਹਿਆ ; ਹਉ ਤੀਰਥ ਵਾਸੀ ॥ ਕੋਈ ਅੰਨੁ ਤਜਿ ; ਭਇਆ ਉਦਾਸੀ ॥

ਕਿਨਹੀ = ਕਿਸੇ ਨੇ ਹੰਕਾਰ ਦੇ ਸਹਿਤ ਕਹਿਆ = ਕਹਿਣਾ ਕੀਤਾ ਹੈ ਕਿ ਹਉ = ਮੈਂ ਤੀਰਥ ਉੱਤੇ ਵਾਸੀ = ਵੱਸਣ ਵਾਲਾ ਹਾਂ।

ਕੋਈ ਪੁਰਖ ਅੰਨੁ = ਅਨਾਜ ਨੂੰ ਤਜਿ = ਤਿਆਗ ਕੇ ਦੂਧਾਧਾਰੀ **ਵਾ:** ਪੌਣ ਅਹਾਰੀ ਹੋਇਆ ਹੈ ਤੇ ਕੋਈ ਉਦਾਸੀ = ਉਦਾਸੀਨ ਭਇਆ = ਹੋਇਆ ਫਿਰਦਾ ਹੈ।

## ਕਿਨਹੀ; ਭਵਨੁ ਸਭ ਧਰਤੀ ਕਰਿਆ ॥
## ਮੋਹਿ ਦੀਨ; ਹਰਿ ਹਰਿ ਦਰਿ ਪਰਿਆ ॥੩॥

ਕਿਨਹੀ = ਕਿਸੇ ਨੇ ਸਭ = ਸਾਰੀ ਧਰਤੀ = ਪ੍ਰਿਥਵੀ ਉੱਤੇ ਭਵਨੁ = ਵੀਚਰਨਾ ਕਰਿਆ = ਕੀਤਾ ਹੈ **ਵਾ:** ਚਾਰ ਧਾਮਾਂ ਕੇਦਾਰ ਨਾਥ, ਬਦਰੀ ਨਾਥ ਆਦਿ ਉੱਤੇ ਵੀਚਰਨਾ ਕੀਤਾ ਹੈ।

ਪਰ ਮੋਹਿ = ਮੈਂ ਦੀਨ = ਗ਼ਰੀਬ ਹੋਰ ਸਾਰੇ ਆਸਰੇ ਛੱਡ ਕੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਸਤਸੰਗਤ ਰੂਪੀ ਦਰਿ = ਦਰਵਾਜ਼ੇ ਉੱਤੇ ਪਰਿਆ = ਪਿਆ ਹਾਂ **ਵਾ:** ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨ ਰੂਪ ਦੁਆਰੇ ਉੱਤੇ ਪਿਆ ਹਾਂ ॥੩॥

[ਅੰਗ ੯੧੩]

## ਕਿਨਹੀ ਕਹਿਆ; ਮੈ ਕੁਲਹਿ ਵਡਿਆਈ ॥
## ਕਿਨਹੀ ਕਹਿਆ; ਬਾਹ ਬਹੁ ਭਾਈ ॥

ਕਿਨਹੀ = ਕਿਸੇ ਨੇ ਕਹਿਆ = ਕਹਿਣਾ ਕੀਤਾ ਹੈ, ਮੈ = ਮੇਰੀ ਕੁਲਹਿ = ਵੰਸ਼ ਦੀ ਅਤੇ ਮੇਰੀ ਦੁਨੀਆਂ ਵਿਚ ਬਹੁਤ ਵਡਿਆਈ = ਮਹਿਮਾ ਹੈ।

ਕਿਨਹੀ = ਕਿਸੇ ਨੇ ਕਹਿਆ = ਕਹਿਣਾ ਕੀਤਾ ਹੈ, ਮੇਰੀਆਂ ਭਾਈ = ਭਰਾਵਾਂ ਰੂਪ ਬਹੁ = ਬਹੁਤ ਬਾਹ = ਬਾਹਾਂ ਹਨ।

## ਕੋਈ ਕਹੈ; ਮੈ ਧਨਹਿ ਪਸਾਰਾ ॥ ਮੋਹਿ ਦੀਨ; ਹਰਿ ਹਰਿ ਆਧਾਰਾ ॥੪॥

ਕੋਈ ਕਹੈ = ਕਹਿਣਾ ਕਰਦਾ ਹੈ ਕਿ ਮੈ = ਮੇਰੇ ਕੋਲ ਧਨਹਿ = ਦੌਲਤ ਦਾ ਬਹੁਤ ਪਸਾਰਾ = ਖਿਲਾਰਾ ਹੈ।

ਪਰੰਤੂ ਮੋਹਿ = ਮੈਨੂੰ ਦੀਨ = ਗ਼ਰੀਬ ਨੂੰ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਦਾ ਹੀ ਆਧਾਰਾ = ਆਸਰਾ ਹੈ ॥੪॥

## ਕਿਨਹੀ; ਘੂਘਰ ਨਿਰਤਿ ਕਰਾਈ ॥ ਕਿਨਹੂ; ਵਰਤ ਨੇਮ ਮਾਲਾ ਪਾਈ ॥

ਕਿਨਹੀ = ਕਿਸੇ ਨੇ ਪੈਰਾਂ ਨੂੰ ਘੂਘਰ = ਘੁੰਘਰੂ ਬੰਨ੍ਹ ਕੇ ਭਾਵ ਰਾਮਦਾਸੀਏ ਪੰਥ ਨੂੰ ਧਾਰਨ ਕਰਕੇ ਪੈਰਾਂ ਵਿਚ ਘੁੰਘਰੂ ਪਾ ਕੇ ਆਪ ਨਿਰਤਿ = ਨਿਰਤਕਾਰੀ ਕੀਤੀ ਹੈ ਤੇ ਹੋਰਨਾਂ ਤੋਂ ਕਰਾਈ = ਕਰਾਉਣਾ ਕੀਤੀ ਹੈ।

ਕਿਨਹੂ = ਕਿਸੇ ਨੇ ਇਕਾਦਸ਼ੀ ਆਦਿ ਨੂੰ ਵਰਤ ਰੱਖਣਾ ਸ਼ੁਰੂ ਕੀਤੇ ਹਨ, ਕਿਸੇ ਨੇ ਜਮ ਨੇਮ ਆਦਿ ਸਾਧਨ ਕੀਤੇ ਹਨ, ਕਿਸੇ ਨੇ ਰੁਦਰਾਖੀ, ਵਜੰਤੀ ਆਦਿ ਮਾਲਾ ਗਲ ਵਿਚ ਪਾਈ = ਪਾ ਲਈ ਹੈ।

## ਕਿਨਹੀ ਤਿਲਕੁ; ਗੋਪੀ ਚੰਦਨ ਲਾਇਆ ॥
## ਮੋਹਿ ਦੀਨ; ਹਰਿ ਹਰਿ ਹਰਿ ਧਿਆਇਆ ॥੫॥

ਕਿਨਹੀ = ਕਿਸੇ ਨੇ ਗੋਪੀ ਚੰਦਨ ਦਾ ਤਿਲਕੁ = ਟਿੱਕਾ ਆਪਣੇ ਮਸਤਕ ਉੱਤੇ ਲਾਇਆ = ਲਾਉਣਾ ਕੀਤਾ ਹੈ **ਵਾ:** ਗੋਪੀ ਲਾਲ ਚੰਦਨ ਦਾ ਟਿੱਕਾ ਲਾਉਣਾ ਕੀਤਾ ਹੈ **ਵਾ:** ਕਿਸੇ ਨੇ ਗੋਪੀ ਚੰਦ ਭੇਖ ਧਾਰਨ ਕਰਕੇ ਆਪਣੇ ਮੱਥੇ ਉੱਤੇ ਚੰਦਨ ਆਦਿ ਦਾ ਤਿਲਕ ਲਾਉਣਾ ਕੀਤਾ ਹੈ।

**ਸਾਖੀ—ਗੋਪੀ ਚੰਦਨ :** ਜਦ ਕ੍ਰਿਸ਼ਨ ਜੀ ਦੁਆਰਕਾ ਵਿਚ ਆਪਣੇ ਪ੍ਰਾਣ ਤਿਆਗਣ ਲੱਗੇ ਸਨ, ਭਾਵ ਬੈਕੁੰਠ ਨੂੰ ਜਾਣ ਲੱਗੇ ਸਨ, ਤਦ ਕ੍ਰਿਸ਼ਨ ਜੀ ਨੇ ਅਰਜਨ ਨੂੰ ਕਿਹਾ ਸੀ ਕਿ ਤੂੰ ਦੁਆਰਕਾ ਵਿਚ ਲਿਜਾ ਕੇ ਗੋਪੀਆਂ ਦੀ ਸੇਵਾ ਕਰੀਂ, ਕ੍ਰਿਸ਼ਨ ਜੀ ਦੇ ਬੈਕੁੰਠ ਜਾਣ ਤੋਂ ਬਾਅਦ ਅਰਜਨ ਗੋਪੀਆਂ ਨੂੰ ਦੁਆਰਕਾ ਵੱਲ ਲੈ ਕੇ ਜਾ ਰਿਹਾ ਸੀ, ਅਚਾਨਕ ਰਸਤੇ ਵਿਚ ਅਰਜਨ ਨੂੰ ਭੀਲ ਮਿਲ ਗਏ ਅਤੇ ਅਰਜਨ ਨੂੰ ਭੀਲਾਂ ਵਿੱਚੋਂ ਹਿਰਣਯਧਨੁ ਦਾ ਪੁੱਤਰ ਨਿਸ਼ਾਦਰਾਜ ਏਕਲਵਯ ਨਾਮੀ ਭੀਲ ਕਹਿਣ ਲੱਗਿਆ ਕਿ ਤੂੰ ਮੈਨੂੰ ਦਰੋਣਾਚਾਰੀਆ ਕੋਲ ਸ਼ਸਤ੍ਰ ਵਿੱਦਿਆ ਸਿੱਖਣ ਨਹੀਂ ਦਿੱਤੀ ਸੀ ਕਿ ਇਹ ਮੇਰੇ ਨਾਲੋਂ ਵੱਧ ਸ਼ਸਤ੍ਰ ਵਿੱਦਿਆ ਨਾ ਸਿੱਖ ਜਾਣ, ਹੁਣ ਤੂੰ ਮੁਕਾਬਲਾ ਕਰਨ ਲਈ ਤਿਆਰ ਹੋ ਜਾ, ਅਸੀਂ ਤੇਰੇ ਨਾਲ ਹੁਣ ਮੁਕਾਬਲਾ ਕਰਾਂਗੇ, ਉਸ ਵੇਲੇ ਅਰਜਨ ਦੇ ਸਾਰੇ ਤੀਰ ਮੁੱਕ ਗਏ ਸਨ, ਪਰ ਭੀਲਾਂ ਨੂੰ ਨਾ ਜਿੱਤ ਸਕਿਆ, ਅਖ਼ੀਰ ਨੂੰ ਭੀਲ ਜਦ ਸਾਰੀਆਂ ਗੋਪੀਆਂ ਨੂੰ ਅਰਜਨ ਤੋਂ ਖੋਹ ਕੇ ਲਿਜਾਣ ਲੱਗੇ ਸਨ, ਤਦ ਸਾਰੀਆਂ ਗੋਪੀਆਂ ਆਪਣੇ ਆਪ ਨੂੰ ਕਟਾਰੀਆਂ ਮਾਰ ਕੇ ਮਰ ਗਈਆਂ ਸਨ, ਭੀਲਾਂ ਦੇ ਹੱਥ ਨਹੀਂ ਆਈਆਂ ਸਨ, ਇਉਂ ਜਿਸ ਜਗ੍ਹਾ ਗੋਪੀਆਂ ਸਤੀਆਂ ਹੋਈਆਂ ਸਨ, ਉਸ ਜਗ੍ਹਾ ਦੀ ਮਿੱਟੀ ਨੂੰ ਵੈਸ਼ਨਵ ਲੋਕ ਚੰਨਣ ਵਤ ਸ੍ਰੇਸ਼ਟ ਮੰਨ ਕੇ ਆਪਣੇ ਮੱਥੇ ਉੱਤੇ ਤਿਲਕ ਲਗਾਉਣ ਲੱਗ ਗਏ ਹਨ, ਭਾਵ ਉਸ ਦਿਨ ਤੋਂ ਉਸ ਜਗ੍ਹਾ ਦੀ ਮਿੱਟੀ ਨੂੰ ਵੈਸ਼ਨਵ ਲੋਕ ਗੋਪੀ ਚੰਦਨ ਕਹਿ ਕੇ ਆਪਣੇ ਮੱਥੇ ਉੱਤੇ ਲਾਉਣ ਲੱਗ ਗਏ ਹਨ।

ਮੋਹਿ = ਮੈਂ ਦੀਨ = ਗ਼ਰੀਬ ਨੇ ਤਾਂ ਪਾਪਾਂ ਦੇ ਹਰਿ = ਹਾਰਕ, ਸੰਸਿਆਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਨੂੰ ਧਿਆਇਆ = ਅਰਾਧਨਾ ਚੰਗਾ ਸਮਝਿਆ ਹੈ ॥੫॥

## ਕਿਨਹੀ; ਸਿਧ ਬਹੁ ਚੇਟਕ ਲਾਏ ॥ ਕਿਨਹੀ; ਭੇਖ ਬਹੁ ਥਾਟ ਬਨਾਏ ॥

ਕਿਨਹੀ = ਕਿਸੇ ਨੇ ਹੀ ਸਿੱਧ ਹੋ ਕੇ ਬਹੁ = ਬਹੁਤੇ ਚੇਟਕ = ਜਾਦੂ ਵਾਲੇ ਤਮਾਸ਼ੇ ਦਿਖਾ ਕੇ ਲੋਕਾਂ ਨੂੰ ਆਪਣੇ ਪਿੱਛੇ ਲਾਏ = ਲਾਉਣਾ ਕੀਤਾ ਹੈ **ਵਾ:** ਸਿੱਧ ਹੋ ਕੇ ਬਹੁਤੇ ਜਾਦੂ ਟੂਣਿਆਂ ਵਿਚ ਆਪਣੇ ਆਪ ਨੂੰ ਲਾਉਣਾ ਕੀਤਾ ਹੈ।

ਕਿਨਹੀ = ਕਿਸੇ ਨੇ ਭੇਖ = ਲਿਬਾਸਾਂ ਦੇ ਬਹੁ = ਬਹੁਤੇ ਥਾਟ = ਬਣਾਉ ਬਨਾਏ = ਬਣਾਉਣਾ ਕੀਤੇ ਹਨ **ਵਾ:** ਲਿਬਾਸਾਂ ਦੇ ਹੀ ਬਹੁਤ ਥਾਟ = ਚਿੰਨ੍ਹ ਬਣਾਉਣਾ ਕੀਤੇ ਹਨ।

## ਕਿਨਹੀ; ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ; ਹਰਿ ਹਰਿ ਹਰਿ ਸੇਵਾ ॥੬॥

ਕਿਨਹੀ = ਕਿਸੇ ਨੇ ਬਹੁ = ਬਹੁਤ ਤੰਤ = ਤੰਤ੍ਰ ਮੰਤ = ਮੰਤ੍ਰ ਖੇਵਾ = ਚਲਾਏ ਹਨ, ਭਾਵ ਧਾਰੇ ਹਨ **ਵਾ:** ਜੰਤ੍ਰ ਮੰਤ੍ਰ ਸਹਾਰੇ ਹਨ।

ਪਰ ਮੋਹਿ = ਮੈਂ ਦੀਨ = ਗ਼ਰੀਬ ਨੇ ਤਾਂ ਸੰਸਿਆਂ ਦੇ ਹਰਿ = ਹਾਰਕ, ਪਾਪਾਂ ਦੇ ਹਰਿ = ਹਾਰਕ ਹਰਿ = ਪਰਮੇਸ਼ਰ ਦੇ ਨਾਮ ਨੂੰ ਸੇਵਾ = ਸੇਵਨਾ ਹੀ ਚੰਗਾ ਸਮਝਿਆ ਹੈ ॥੬॥

## ਕੋਈ ਚਤੁਰੁ; ਕਹਾਵੈ ਪੰਡਿਤ ॥ ਕੋ ਖਟੁ ਕਰਮ ਸਹਿਤ; ਸਿਉ ਮੰਡਿਤ ॥

ਕੋਈ ਵੇਦਾਂ ਸ਼ਾਸਤ੍ਰਾਂ ਦੀ ਪੜ੍ਹਾਈ ਕਰਕੇ ਆਪਣੇ ਆਪ ਨੂੰ ਚਤੁਰੁ = ਸਿਆਣਾ ਤੇ ਪੰਡਿਤ = ਵਿਦਵਾਨ ਕਹਾਵੈ = ਕਹਾਉਂਦਾ ਹੈ **ਵਾ:** ਕੋਈ ਚਤੁਰੁ = ਚਰਚਾ ਕਰਦਾ ਹੈ ਤੇ ਕੋਈ ਵਿਦਵਾਨ ਕਹਾਉਂਦਾ ਹੈ।

ਕੋ = ਕੋਈ ਵੇਦ ਵਿੱਦਿਆ ਪੜ੍ਹਨੀ, ਪੜ੍ਹਾਉਣੀ, ਯੱਗ ਕਰਨਾ ਤੇ ਯੱਗ ਕਰਾਉਣਾ, ਦਾਨ ਦੇਣਾ ਤੇ ਦਾਨ ਲੈਣਾ ਆਦਿ ਖਟੁ = ਛੇ ਕਰਮਾਂ ਸਹਿਤ = ਸਮੇਤ ਹੈ, ਕੋਈ ਸਿਉ = ਸ਼ਿਵਾਂ ਆਦਿਕਾਂ ਨੂੰ ਮੰਡਿਤ = ਪੂਜਣਾ ਕਰਦਾ ਹੈ **ਵਾ:** ਮਿੱਟੀ ਦੇ ਸ਼ਿਵ ਨੂੰ ਮੰਡਿਤ = ਬਣਾਉਂਦਾ ਹੈ।

## ਕੋਈ ਕਰੈ ਆਚਾਰ; ਸੁਕਰਣੀ ॥ ਮੋਹਿ ਦੀਨ; ਹਰਿ ਹਰਿ ਹਰਿ ਸਰਣੀ ॥੭॥

ਕੋਈ ਸੁਕਰਣੀ = ਸ੍ਰੇਸ਼ਟ ਕਰਨੀ ਵਾਲੇ ਆਚਾਰ = ਕਰਤੱਬ ਕਰੈ = ਕਰਦਾ ਹੈ **ਵਾ:** ਸ੍ਰੇਸ਼ਟਾਚਾਰ ਵਾਲੀ, ਭਾਵ ਚੰਗੀ ਪਰਉਪਕਾਰ ਵਾਲੀ ਕਰਨੀ ਕਰਦਾ ਹੈ।

ਪਰੰਤੂ ਮੋਹਿ = ਮੈਂ ਦੀਨ = ਗ਼ਰੀਬ ਨੇ ਮਨ ਕਰਕੇ ਵੀ ਹਰਿ = ਪਰਮੇਸ਼ਰ ਦੀ, ਸਰੀਰ ਕਰਕੇ ਵੀ ਹਰਿ = ਪਰਮੇਸ਼ਰ ਦੀ ਤੇ ਬਾਨੀ ਕਰਕੇ ਵੀ ਹਰਿ = ਪਰਮੇਸ਼ਰ ਦੀ ਸਰਣੀ = ਓਟ ਲੈਣਾ ਕੀਤੀ ਹੈ ॥੭॥

## ਸਗਲੇ ਕਰਮ ਧਰਮ; ਜੁਗ ਸੋਧੇ ॥ ਬਿਨੁ ਨਾਵੈ; ਇਹੁ ਮਨੁ ਨ ਪ੍ਰਬੋਧੇ ॥

ਅਸੀਂ ਚਾਰੇ ਜੁਗਾਂ ਦੇ **ਵਾ:** ਇਸ ਕਲਜੁਗ ਵਿਚ ਸਗਲੇ = ਸਾਰੇ ਕਰਮ ਧਰਮ ਸੋਧੇ = ਖੋਜ ਕੇ ਵੇਖੇ ਹਨ **ਵਾ:** ਸੋਧੇ = ਵੀਚਾਰਨਾ ਕੀਤੇ ਹਨ।

ਪਰੰਤੂ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਇਹੁ ਮਨੁ = ਚਿੱਤ ਪ੍ਰਬੋਧੇ = ਸਮਝਦਾ ਨ = ਨਹੀਂ ਹੈ **ਵਾ:** ਇਸ ਮਨ ਨੂੰ ਪ੍ਰਬੋਧੇ = ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

## ਕਹੁ ਨਾਨਕ; ਜਉ ਸਾਧਸੰਗੁ ਪਾਇਆ ॥ ਬੂਝੀ ਤ੍ਰਿਸਨਾ; ਮਹਾ ਸੀਤਲਾਇਆ ॥੮॥੧॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਜਉ = ਜਦ ਸਾਧਸੰਗੁ = ਸਤਸੰਗਤ ਨੂੰ ਪਾਇਆ = ਪਾਉਣਾ ਕੀਤਾ।

ਤਦ ਪਦਾਰਥਾਂ, ਰਸਾਂ ਕਸਾਂ ਦੇ ਭੋਗਾਂ ਦੀ ਤ੍ਰਿਸ਼ਨਾ ਰੂਪੀ ਅਗਨੀ ਨਾਮ ਅਭਿਆਸ ਕਰਕੇ ਬੂਝੀ = ਬੁੱਝ, ਨਵਿਰਤ ਹੋ ਗਈ ਅਤੇ ਮਨ ਬ੍ਰਹਮਾਨੰਦ ਰੂਪੀ ਸੁਖ ਨੂੰ ਪਾ ਕੇ ਮਹਾ = ਬਹੁਤ ਹੀ ਸ਼ੀਤਲਤਾਈ ਨੂੰ ਪ੍ਰਾਪਤ ਹੋ ਗਿਆ ਹੈ ॥੮॥੧॥

## ਰਾਮਕਲੀ ਮਹਲਾ ੫ ॥

## ਇਸੁ ਪਾਨੀ ਤੇ; ਜਿਨਿ ਤੂ ਘਰਿਆ ॥ ਮਾਟੀ ਕਾ ਲੇ; ਦੇਹੁਰਾ ਕਰਿਆ ॥

ਇਸ ਰਕਤ ਬੀਜ ਰੂਪ ਪਾਨੀ = ਜਲ ਤੇ = ਤੋਂ ਜਿਨਿ = ਜਿਸ ਵਾਹਿਗੁਰੂ ਨੇ ਤੂ = ਤੈਨੂੰ ਘਰਿਆ = ਘੜਿਆ ਹੈ **ਵਾ:** ਇਸ ਪਾਣੀ ਆਦਿ ਪੰਜਾਂ ਤੱਤਾਂ ਤੋਂ ਮਾਤਾ ਦੀ ਰਕਤ ਤੇ ਪਿਤਾ ਦੀ ਬਿੰਦ ਦੇ ਸੰਬੰਧ ਤੋਂ ਜਿਸ ਵਾਹਿਗੁਰੂ ਨੇ ਤੈਨੂੰ ਘੜਨਾ ਕੀਤਾ ਹੈ, ਭਾਵ ਤੇਰਾ ਸਰੀਰ ਬਣਾਉਣਾ ਕੀਤਾ।

ਅਰਥਾਤ ਮਾਤਾ ਦੀ ਰਕਤ ਮਿੱਟੀ ਦੀ ਅੰਸ਼ ਹੈ ਤੇ ਪਿਤਾ ਦੀ ਬਿੰਦ ਪਾਣੀ ਦੀ ਅੰਸ਼ ਹੈ, ਮਾਤਾ ਦੀ ਰਕਤ ਤੋਂ ਚਮੜੀ ਤੇ ਪਿਤਾ ਦੀ ਅੰਸ਼ ਤੋਂ ਹੱਡੀਆਂ ਬਣੀਆਂ ਹੋਈਆਂ ਹਨ, ਇਸ ਪ੍ਰਕਾਰ ਤੇਰਾ ਸਰੀਰ ਬਣਿਆ ਹੋਇਆ ਹੈ।

ਮਾਟੀ = ਮਿੱਟੀ ਆਦਿ ਪੰਜਾਂ ਤੱਤਾਂ ਦਾ ਸਹਾਰਾ ਲੇ = ਲੈ ਕਰਕੇ ਤੇਰਾ ਦੇਹੁਰਾ = ਸਰੀਰ ਬਣਾਉਣਾ ਕਰਿਆ = ਕੀਤਾ ਹੈ।

## ਉਕਤਿ ਜੋਤਿ; ਲੈ ਸੁਰਤਿ ਪਰੀਖਿਆ ॥ ਮਾਤ ਗਰਭ ਮਹਿ; ਜਿਨਿ ਤੂ ਰਾਖਿਆ ॥੧॥

ਜਿਸ ਪਰਮੇਸ਼ਰ ਤੋਂ ਤੂੰ ਸ਼ਬਦ ਉਕਤਿ = ਬੋਲਣ ਦੀ ਸ਼ਕਤੀ ਲਈ ਹੈ, ਭਾਵ ਜ਼ੁਬਾਨ ਨਾਲ ਵਾਕ ਕਥਨ ਕਰਨ ਦੀ ਤਾਕਤ ਲਈ ਹੈ, ਜਿਸ ਤੋਂ ਤੂੰ ਅੱਖਾਂ ਨਾਲ ਦੇਖਣ ਵਾਲੀ ਜੋਤ ਲਈ ਹੈ, ਜਿਸ ਕੋਲੋਂ ਕੰਨਾਂ ਨਾਲ ਸ਼ਬਦ ਸੁਣਨ ਦੀ ਸੁਰਤਿ = ਗਿਆਤ ਲਈ ਹੈ, ਉਸ ਪਰਮੇਸ਼ਰ ਨੂੰ ਗੁਰ ਉਪਦੇਸ਼ ਦੁਆਰਾ ਬੁੱਧੀ ਨਾਲ ਪਰਖ ਲੈਣਾ ਕਰ, ਭਾਵ ਉਸਨੂੰ ਪਛਾਣਨਾ ਕਰ।

ਉਸ ਪਰਮੇਸ਼ਰ ਨੂੰ ਕਥਨ ਕਰ, ਜਿਸ ਜੋਤੀ ਸਰੂਪ ਪਰਮੇਸ਼ਰ ਦੀ ਚੇਤਨ ਸੱਤਾ ਰੂਪੀ ਸ਼ਕਤੀ ਦੇ ਨਾਲ **ਵਾ:** ਕਿਰਪਾ ਦੇ ਨਾਲ ਤੈਨੂੰ ਸ਼ਬਦ ਉਕਤਿ = ਕਥਨ ਕਰਨ ਦੀ ਜਾਚ ਆਈ ਹੈ ਅਤੇ ਤੈਨੂੰ ਪਦਾਰਥਾਂ ਦੀ ਸੁਰਤਿ = ਸਮਾਨ ਗਿਆਨ ਪ੍ਰਾਪਤ ਹੋਇਆ ਹੈ ਤੇ ਤੈਨੂੰ ਪਰੀਖਿਆ = ਵਿਸ਼ੇਸ਼ ਗਿਆਨ ਪ੍ਰਾਪਤ ਹੋਇਆ ਹੈ, ਭਾਵ ਤੂੰ ਸਾਰਿਆਂ ਦੀ ਸਮਝ ਪ੍ਰਾਪਤ ਕੀਤੀ ਹੈ।

**ਅਥਵਾ** ਜਿਸ ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਨੂੰ ਸੁਰਤਿ = ਸੁਰਤੀਆਂ ਸਿਮਰਤੀਆਂ ਨੇਤ ਨੇਤ ਕਰਕੇ ਉਕਤਿ = ਕਥਨ ਕਰਦੀਆਂ ਹਨ, ਉਸ ਜੋਤੀ ਸਰੂਪ ਪਰਮੇਸ਼ਰ ਦੀ ਗੁਰਾਂ ਦੇ ਪਾਸੋਂ ਪਰੀਖਿਆ = ਪਰਖਣਾ ਲੈ = ਲੈਣਾ ਕਰ, ਭਾਵ ਉਸਨੂੰ ਪਛਾਣ ਲੈਣਾ ਕਰ **ਵਾ:** ਜੋ ਸੁਰਤੀਆਂ ਕਰਕੇ ਉਕਤਿ = ਪ੍ਰਤੀ ਪਾਦਕ ਰੂਪ ਹੈ, ਖਟ ਜੋਤੀਆਂ ਦਾ ਜੋਤਿ = ਪ੍ਰਕਾਸ਼ ਹੈ, ਉਸ ਨੂੰ ਸੁਰਤਿ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਦੇ ਨਾਲ ਗੁਰਾਂ ਪਾਸੋਂ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਕੇ ਪਰਖ, ਪਛਾਣ ਲੈਣਾ ਕਰ।

ਫੇਰ ਮਾਤ = ਮਾਤਾ ਦੇ ਗਰਭ = ਪੇਟ ਮਹਿ = ਵਿਚ ਜਿਨਿ = ਜਿਸ ਨੇ ਤੈਨੂੰ ਨਾਮ ਸਿਮਰਨ ਦੁਆਰਾ ਜਠਰ ਅਗਨੀ ਵਿਚ ਸੜਨ ਤੋਂ ਬਚਾ ਕੇ ਰਾਖਿਆ = ਰੱਖਣਾ ਕੀਤਾ ਹੈ ॥੧॥

## ਰਾਖਨਹਾਰੁ; ਸਮ੍ਹਾਰਿ ਜਨਾ ॥ ਸਗਲੇ ਛੋਡਿ; ਬੀਚਾਰ ਮਨਾ ॥੧॥ਰਹਾਉ॥

ਹੇ ਜਨਾ = ਪੁਰਖਾ ! ਤੂੰ ਉਸ ਰਾਖਨਹਾਰੁ = ਰੱਖਿਆ ਕਰਨ ਵਾਲੇ ਪਰਮੇਸ਼ਰ ਨੂੰ ਸਮ੍ਹਾਰਿ = ਯਾਦ ਕਰ ਅਤੇ ਆਪਣੇ ਮਨ ਨੂੰ ਇਉਂ ਸਿੱਖਿਆ ਦੇਣਾ ਕਰ ਕਿ :

ਹੇ ਮੇਰੇ ਪਿਆਰੇ ਮਨਾਂ ! ਆਪਣੀ ਸਿਆਣਪ ਵਾਲੇ, ਦੁਨੀਆਂ ਨੂੰ ਠੱਗਣ ਵਾਲੇ ਦ੍ਵੈਤ ਭਾਵਨਾ ਵਾਲੇ ਆਦਿ ਸਗਲੇ = ਸਾਰੇ ਵੀਚਾਰ ਛੋਡਿ = ਤਿਆਗ ਦੇਣਾ ਕਰ ॥੧॥ਰਹਾਉ॥

## ਜਿਨਿ ਦੀਏ ਤੁਧੁ; ਬਾਪ ਮਹਤਾਰੀ ॥ ਜਿਨਿ ਦੀਏ; ਭ੍ਰਾਤ ਪੁਤ ਹਾਰੀ ॥

(ਦੂਸਰਾ ਪਾਠ 'ਪੁਤਹਾਰੀ')

ਜਿਨਿ = ਜਿਸ ਵਾਹਿਗੁਰੂ ਨੇ ਤੁਧੁ = ਤੈਨੂੰ ਪਾਲਨ ਪੋਸ਼ਣ ਵਾਸਤੇ ਬਾਪ = ਪਿਤਾ ਤੇ ਮਹਤਾਰੀ = ਮਾਤਾ ਦੀਏ = ਦਿੱਤੇ ਹਨ।

ਜਿਨਿ = ਜਿਸ ਵਾਹਿਗੁਰੂ ਨੇ ਤੈਨੂੰ ਭ੍ਰਾਤ = ਭਰਾ ਅਤੇ ਪੁਤ = ਪੁੱਤਰ ਹਾਰੀ = ਹਾਲੀ, ਹਲ ਵਾਹੁਣ ਵਾਲਾ ਦਿੱਤਾ ਹੈ **ਵਾ:** ਹਾਰੀ = ਹਾਲੀ ਭਾਵ ਕਾਮੇ ਦਿੱਤੇ ਹਨ **ਵਾ:** ਪੁਤਹਾਰੀ = ਪੁੱਤਰ ਦੇ ਘਰਵਾਲੀ, ਭਾਵ ਨੂੰਹ ਸੇਵਾ ਲਈ ਦਿੱਤੀ ਹੈ।

## ਜਿਨਿ ਦੀਏ ਤੁਧੁ; ਬਨਿਤਾ ਅਰੁ ਮੀਤਾ ॥

ਜਿਨਿ = ਜਿਸ ਵਾਹਿਗੁਰੂ ਨੇ ਤੁਧੁ = ਤੈਨੂੰ ਬਨਿਤਾ = ਇਸਤ੍ਰੀ ਅਰੁ = ਅਤੇ ਪਿਆਰੇ ਮੀਤਾ = ਮਿੱਤ੍ਰ ਦੀਏ = ਦਿੱਤੇ ਹਨ।

## ਤਿਸੁ ਠਾਕੁਰ ਕਉ; ਰਖਿ ਲੇਹੁ ਚੀਤਾ ॥੨॥

ਤਿਸੁ = ਉਸ ਠਾਕੁਰ = ਮਾਲਕ ਪਰਮੇਸ਼ਰ ਕਉ = ਨੂੰ ਆਪਣੇ ਚੀਤਾ = ਚਿੱਤ ਵਿਚ ਵਸਾ ਕੇ ਰਖਿ ਲੇਹੁ = ਲੈਣਾ ਕਰ ॥੨॥

## ਜਿਨਿ ਦੀਆ ਤੁਧੁ; ਪਵਨੁ ਅਮੋਲਾ ॥ ਜਿਨਿ ਦੀਆ ਤੁਧੁ; ਨੀਰੁ ਨਿਰਮੋਲਾ ॥

ਜਿਨਿ = ਜਿਸ ਵਾਹਿਗੁਰੂ ਨੇ ਤੁਧੁ = ਤੈਨੂੰ ਅਮੋਲਾ = ਮੁੱਲ ਤੋਂ ਰਹਿਤ, ਕੀਮਤੀ ਪਵਨੁ = ਹਵਾ ਦੀਆ = ਦਿੱਤੀ ਹੈ।

ਜਿਨਿ = ਜਿਸ ਵਾਹਿਗੁਰੂ ਨੇ ਤੁਧੁ = ਤੈਨੂੰ ਜੀਵਨ ਵਾਸਤੇ ਨਿਰਮੋਲਾ = ਅਮੋਲਕ, ਨਿਰਮਲ ਨੀਰੁ = ਪਾਣੀ ਦੀਆ = ਦਿੱਤਾ ਹੈ।

## ਜਿਨਿ ਦੀਆ ਤੁਧੁ; ਪਾਵਕੁ ਬਲਨਾ ॥ ਤਿਸੁ ਠਾਕੁਰ ਕੀ; ਰਹੁ ਮਨ ਸਰਨਾ ॥੩॥

ਜਿਨਿ = ਜਿਸ ਵਾਹਿਗੁਰੂ ਨੇ ਤੁਧੁ = ਤੈਨੂੰ ਬਲਨਾ = ਬਾਲਣ ਵਾਸਤੇ ਪਾਵਕੁ = ਅਗਨੀ ਦੀਆ = ਦਿੱਤੀ ਹੈ **ਵਾ:** ਬਲਨਾ = ਬਾਲਣ ਦਿੱਤਾ ਹੈ ਤੇ ਬਾਲਣ ਨੂੰ ਮਚਾਉਣ ਵਾਸਤੇ ਅਗਨੀ ਦਿੱਤੀ ਹੈ।

ਹੇ ਮਨਾਂ ! ਤਿਸੁ = ਉਸ ਠਾਕੁਰ = ਮਾਲਕ ਪਰਮੇਸ਼ਰ ਕੀ = ਦੀ ਸਦਾ ਸਰਨਾ = ਓਟ ਵਿਚ ਰਹੁ = ਰਹਿਣਾ ਕਰ ॥੩॥

## ਛਤੀਹ ਅੰਮ੍ਰਿਤ; ਜਿਨਿ ਭੋਜਨ ਦੀਏ ॥ ਅੰਤਰਿ ਥਾਨ; ਠਹਰਾਵਨ ਕਉ ਕੀਏ ॥

ਛਤੀਹ = ਛੱਤੀ ਪ੍ਰਕਾਰ ਦੇ ਅੰਮ੍ਰਿਤ ਰੂਪ ਭੋਜਨ ਜਿਨਿ = ਜਿਸ ਵਾਹਿਗੁਰੂ ਨੇ ਤੈਨੂੰ ਖਾਣ-ਪੀਣ ਵਾਸਤੇ ਦੀਏ = ਦਿੱਤੇ ਹਨ।

ਫੇਰ ਜਿਸ ਨੇ ਤੇਰੇ ਸਰੀਰ ਅੰਤਰਿ = ਅੰਦਰ ਭੋਜਨ ਠਹਰਾਵਨ = ਟਿਕਾਉਣ ਕਉ = ਵਾਸਤੇ ਥਾਨ = ਜਗ੍ਹਾ ਭਾਵ ਖਾਨੇ ਬਣਾਉਣਾ ਕੀਏ = ਕੀਤੇ ਹਨ।

**ਬਸੁਧਾ ਦੀਓ; ਬਰਤਨਿ ਬਲਨਾ ॥ ਤਿਸੁ ਠਾਕੁਰ ਕੇ; ਚਿਤਿ ਰਖੁ ਚਰਨਾ ॥੪॥**

ਜਿਸ ਵਾਹਿਗੁਰੂ ਨੇ ਤੈਨੂੰ ਬਸੁਧਾ = ਧਰਤੀ ਦੀਓ = ਦੇਣਾ ਕੀਤੀ ਹੈ ਅਤੇ ਬਰਤਨਿ = ਵਰਤੋਂ ਵਾਸਤੇ ਬਲਨਾ = ਵਲੇਵਾ, ਪਦਾਰਥ ਦਿੱਤੇ ਹਨ **ਵਾ:** ਜਿਸ ਨੇ ਧਰਤੀ ਬਰਤਨਿ = ਵਰਤਣ ਵਾਸਤੇ ਅਤੇ ਬਲਨਾ = ਰਹਿਣ ਨੂੰ ਦਿੱਤੀ ਹੈ **ਵਾ:** ਬਰਤਨਿ = ਵਸਤੂਆਂ ਬਲਨਾ = ਗਹਿਣੇ ਤੇ ਧਰਤੀ ਆਦਿ ਦੇਣਾ ਕੀਤੀ ਹੈ।

ਹੇ ਮੇਰੇ ਮਨਾਂ ! ਤਿਸੁ = ਉਸ ਠਾਕੁਰ = ਮਾਲਕ ਪਰਮੇਸ਼ਰ ਕੇ = ਦੇ ਚਰਨਾਂ ਕਮਲਾਂ ਨੂੰ ਆਪਣੇ ਚਿਤਿ = ਹਿਰਦੇ ਵਿਚ ਵਸਾ ਕੇ ਰਖੁ = ਰੱਖਣਾ ਕਰ ॥੪॥

**ਪੇਖਨ ਕਉ ਨੇਤ੍ਰ; ਸੁਨਨ ਕਉ ਕਰਨਾ ॥**

ਜਿਸ ਵਾਹਿਗੁਰੂ ਨੇ ਤੈਨੂੰ ਪੇਖਨ = ਵੇਖਣ ਕਉ = ਵਾਸਤੇ ਨੇਤ੍ਰ = ਅੱਖਾਂ ਤੇ ਸੁਣਨ ਕਉ = ਵਾਸਤੇ ਕਰਨਾ = ਕੰਨ ਦੇਣਾ ਕੀਤੇ ਹਨ।

**ਹਸਤ ਕਮਾਵਨ; ਬਾਸਨ ਰਸਨਾ ॥**

ਜਿਸ ਵਾਹਿਗੁਰੂ ਨੇ ਕਮਾਵਨ = ਕਮਾਈ ਕਰਨ ਲਈ ਹਸਤ = ਹੱਥ ਦਿੱਤੇ ਹਨ, ਭਾਵ ਧਰਮ ਦੀ ਕਿਰਤ ਕਰਕੇ ਵੰਡ ਕੇ ਖਾਣ ਲਈ ਹੱਥ ਦਿੱਤੇ ਹਨ, ਬਾਸਨ = ਸੁਗੰਧੀ ਲੈਣ ਵਾਸਤੇ ਨੱਕ ਤੇ ਸੁਆਦ, ਰਸ ਲੈਣ ਵਾਸਤੇ ਰਸਨਾ = ਜਿਹਵਾ ਦਿੱਤੀ ਹੈ।

**ਚਰਨ ਚਲਨ ਕਉ; ਸਿਰੁ ਕੀਨੋ ਮੇਰਾ ॥**

ਚਰਨ = ਪੈਰ ਚਲਨ = ਤੁਰਨ ਕਉ = ਵਾਸਤੇ ਦੇਣਾ ਕੀਤੇ ਹਨ ਅਤੇ ਸਿਰੁ = ਸੀਸ ਨੂੰ ਸਰੀਰ ਦੇ ਸਾਰੇ ਅੰਗਾਂ ਤੋਂ ਮੇਰਾ = ਸ਼੍ਰੋਮਣੀ ਬਣਾਉਣਾ ਕੀਨੋ = ਕੀਤਾ ਹੈ **ਵਾ:** ਸਿਰ ਮੇਰਾ = ਸੁਮੇਰ ਪਰਬਤ ਵਤ ਦੇਣਾ ਕੀਤਾ ਹੈ, ਭਾਵ ਸੋਚਣ ਤੇ ਵੀਚਾਰਨ ਵਾਸਤੇ ਸਿਰ ਵਿਚ ਸੋਹਣਾ ਦਿਮਾਗ਼ ਦੇਣਾ ਕੀਤਾ ਹੈ।

**ਮਨ, ਤਿਸੁ ਠਾਕੁਰ ਕੇ; ਪੂਜਹੁ ਪੈਰਾ ॥੫॥**

ਹੇ ਮੇਰੇ ਮਨਾਂ ! ਤਿਸੁ = ਉਸ ਠਾਕੁਰ = ਮਾਲਕ ਪਰਮੇਸ਼ਰ ਕੇ = ਦੇ ਪੈਰਾ = ਚਰਨਾਂ ਕਮਲਾਂ ਨੂੰ ਪੂਜਹੁ = ਪੂਜਣਾ ਕਰ ॥੫॥

**ਅਪਵਿਤ੍ਰ ਪਵਿਤ੍ਰੁ; ਜਿਨਿ ਤੂ ਕਰਿਆ ॥**

ਜਿਸ ਪਰਮੇਸ਼ਰ ਨੇ ਰਕਤ ਬਿੰਦ ਰੂਪ ਅਪਵਿਤ੍ਰ = ਮਲੀਨ ਚੀਜ਼ਾਂ ਤੋਂ ਤੂ = ਤੇਰਾ ਐਸਾ ਪਵਿਤ੍ਰੁ = ਉੱਜਲ, ਸਰੀਰ ਪੈਦਾ ਕਰਿਆ = ਕੀਤਾ ਹੈ।

**ਸਗਲ ਜੋਨਿ ਮਹਿ; ਤੂ ਸਿਰਿ ਧਰਿਆ ॥**

ਫੇਰ ਸਗਲ = ਸਭ ਜੋਨਿ = ਜੂਨਾਂ ਮਹਿ = ਵਿੱਚੋਂ ਤੂ = ਤੈਨੂੰ ਸਿਰਿ = ਸ਼੍ਰੋਮਣੀ ਬਣਾ ਕੇ ਧਰਿਆ = ਰੱਖਿਆ ਹੋਇਆ ਹੈ।

**ਅਬ ਤੂ ਸੀਝੁ; ਭਾਵੈ ਨਹੀ ਸੀਝੈ ॥ ਕਾਰਜੁ ਸਵਰੈ; ਮਨ ਪ੍ਰਭੁ ਧਿਆਈਜੈ ॥੬॥**

ਭਾਵੇਂ ਤੂੰ ਅਬ = ਹੁਣ ਇਸ ਮਨੁੱਖਾ ਜਨਮ ਵਿਚ ਗੁਰਾਂ ਦੇ ਉਪਦੇਸ਼ ਨੂੰ ਧਾਰਨ ਕਰਕੇ ਸੀਝੈ = ਸਮਝ

ਜਾਣਾ ਕਰ, ਭਾਵ ਮੁਕਤ ਹੋ ਜਾਣਾ ਕਰ, ਭਾਵੇਂ ਤੂੰ ਅਗਿਆਨ ਦੇ ਵੱਸ ਪਿਆ ਹੋਇਆ ਨਹੀ = ਨਾ ਸੀਝੈ = ਸਮਝਣਾ ਕਰ, ਭਾਵ ਭਾਵੇਂ ਮੁਕਤ ਨਾ ਹੋਣਾ ਕਰ।

ਹੇ ਮੇਰੇ ਮਨਾਂ ! ਤੇਰਾ ਵਿਵਹਾਰਕ ਤੇ ਪਰਮਾਰਥ ਸਾਰਾ ਕਾਰਜੁ = ਕੰਮ ਤਾਂ ਸਵਰੈ = ਸੰਵਰੇਗਾ, ਜੇਕਰ ਤੂੰ ਪ੍ਰਭੁ = ਪਰਮੇਸ਼ਰ ਨੂੰ ਧਿਆਈਜੈ = ਅਰਾਧਨਾ ਕਰੇਂਗਾ ॥੬॥

## ਈਹਾ ਊਹਾ; ਏਕੈ ਓਹੀ ॥ ਜਤ ਕਤ ਦੇਖੀਐ; ਤਤ ਤਤ ਤੋਹੀ ॥

ਈਹਾ = ਇਸ ਲੋਕ ਵਿਚ ਤੇ ਊਹਾ = ਪ੍ਰਲੋਕ ਵਿਚ **ਵਾ:** ਈਹਾ = ਇਸ ਜੀਵ ਤੇ ਊਹਾ = ਉਸ ਈਸ਼ਰ ਵਿਚ ਏਕੈ = ਇੱਕੋ ਓਹੀ ਅਦ੍ਵੈਤ ਰੂਪ ਬ੍ਰਹਮ ਹੀ ਵਿਆਪਕ ਹੈ।

ਜਤ ਕਤ = ਜਿਥੇ ਕਿਥੇ ਵੀ ਦੇਖੀਐ = ਵੇਖਣਾ ਕਰੀਦਾ, ਤਤ ਤਤ = ਉਥੇ ਉਥੇ ਤੋਹੀ = ਤੂੰ ਉਸ ਨੂੰ ਵਿਆਪਕ ਜਾਨਣਾ ਕਰ **ਵਾ:** ਉਥੇ ਉਥੇ ਹੀ ਉਹੀ ਤਤ ਪਦ ਦਾ ਲਖ ਅਰਥ ਸਰੂਪ ਪਰਮੇਸ਼ਰ ਹੈ।

## ਤਿਸੁ ਸੇਵਤ; ਮਨਿ ਆਲਸੁ ਕਰੈ ॥ ਜਿਸੁ ਵਿਸਰਿਐ; ਇਕ ਨਿਮਖ ਨ ਸਰੈ ॥੭॥

ਹੇ ਮੇਰੇ ਮਨਾਂ ! ਤੂੰ ਤਿਸੁ = ਉਸ ਪਰਮੇਸ਼ਰ ਨੂੰ ਸੇਵਤ = ਸੇਵਨ ਵਿਚ ਆਲਸੁ = ਚਲਿੱਤਰ ਕਰੈ = ਕਰਦਾ ਹੈਂ।

ਜਿਸ ਦੇ ਵਿਸਰਿਐ = ਭੁੱਲਣ ਕਰਕੇ ਇਕ ਨਿਮਖ = ਛਿਨ ਮਾਤ੍ਰ ਵੀ ਸਰੈ = ਸਰ (ਗੁਜ਼ਾਰਾ) ਨ = ਨਹੀਂ ਹੋ ਸਕਦਾ, ਭਾਵ ਸਰੀਰ ਵਿੱਚੋਂ ਪ੍ਰਾਣ ਨਿਕਲਣ ਤੋਂ ਬਾਅਦ ਸਭ ਜਵਾਬ ਦੇ ਦਿੰਦੇ ਹਨ ॥੭॥

ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰ :

## ਹਮ ਅਪਰਾਧੀ; ਨਿਰਗੁਨੀਆਰੇ ॥ ਨਾ ਕਿਛੁ ਸੇਵਾ; ਨਾ ਕਰਮਾਰੇ ॥

ਹੇ ਪਰਮੇਸ਼ਰ ! ਹਮ = ਅਸੀਂ ਅਪਰਾਧੀ = ਪਾਪੀ, ਗੁਨਾਹੀ ਹਾਂ ਅਤੇ ਤੇਰੀ ਪ੍ਰਾਪਤੀ ਵਾਲੇ ਸਤ, ਸੰਤੋਖ ਆਦਿ ਨਿਰਗੁਨੀਆਰੇ = ਗੁਣਾਂ ਤੋਂ ਰਹਿਤ ਹਾਂ। ਕਿਉਂਕਿ :

ਅਸੀਂ ਨਾ ਕਿਛੁ = ਕੁਝ ਸਤਸੰਗਤ ਦੀ ਸੇਵਾ = ਟਹਿਲ **ਵਾ:** ਭਗਤੀ ਰੂਪ ਟਹਿਲ ਕੀਤੀ ਹੈ ਅਤੇ ਨਾ ਹੀ ਸ੍ਰੇਸ਼ਟ ਕਰਮਾਰੇ = ਕਰਮ ਕੀਤੇ ਹਨ।

## ਗੁਰੁ ਬੋਹਿਥੁ; ਵਡਭਾਗੀ ਮਿਲਿਆ ॥
## ਨਾਨਕ ਦਾਸ; ਸੰਗਿ ਪਾਥਰ ਤਰਿਆ ॥੮॥੨॥

ਸਾਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਕਰਨ ਵਾਲਾ ਗੁਰੁ = ਸਤਿਗੁਰੂ ਰੂਪ ਬੋਹਿਥੁ = ਜਹਾਜ਼ ਵਡਭਾਗੀ = ਵੱਡੇ ਕਰਮਾਂ ਨਾਲ ਮਿਲਿਆ = ਪ੍ਰਾਪਤ ਹੋਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਗੁਰੂ ਜਹਾਜ਼ ਦੀ ਸੰਗਿ = ਸੰਗਤ ਕਰਕੇ ਮੈਂ ਪਾਥਰ = ਪੱਥਰ ਵੱਤ ਕਠੋਰ ਚਿੱਤ ਵਾਲਾ **ਵਾ:** ਪੱਥਰ ਵੱਤ ਪਾਪ ਕਰਮਾਂ ਦੇ ਭਾਰ ਵਾਲਾ ਦਾਸ = ਸੇਵਕ ਵੀ ਤਰਿਆ = ਤਰ ਗਿਆ ਹਾਂ ॥੮॥੨॥

## ਰਾਮਕਲੀ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਸਾਹਿਬ ਜੀ ਮਹਾਂਪੁਰਖਾਂ ਦੀ ਅਵਸਥਾ ਕਿਸ ਪ੍ਰਕਾਰ ਵਾਹਿਗੁਰੂ ਦੇ ਪਿਆਰ ਵਿਚ ਗੁਜ਼ਰਦੀ ਹੈ, ਇਹ ਪ੍ਰਕਰਣ ਬਣਾ ਕੇ ਸਰਬ ਸਾਂਝਾ ਉਪਦੇਸ਼ ਦਿੰਦੇ ਹਨ।

## ਕਾਹੂ ਬਿਹਾਵੈ; ਰੰਗ ਰਸ ਰੂਪ ॥

ਕਾਹੂ = ਕਿਸੇ ਦੀ ਉਮਰ ਅਨੇਕ ਤਰ੍ਹਾਂ ਦੇ ਰੰਗ ਦੇਖਣ ਵਿਚ ਜਾਂ ਸਰੀਰ ਉੱਤੇ ਅਨੇਕਾਂ ਰੰਗਾਂ ਦੇ ਬਸਤ੍ਰ ਪਹਿਨਣ ਵਿਚ, ਕਿਸੇ ਦੀ ਮਿੱਠੇ ਰਸ ਖਾਣ ਪੀਣ ਵਿਚ, ਕਿਸੇ ਦੀ ਸੋਹਣੇ ਰੂਪ = ਅਕਾਰ ਵੇਖਣ ਵਿਚ ਬਿਹਾਵੈ = ਗੁਜ਼ਰਦੀ ਜਾਂਦੀ ਹੈ।

[ਅੰਗ ੯੧੪]

## ਕਾਹੂ ਬਿਹਾਵੈ; ਮਾਇ ਬਾਪ ਪੂਤ ॥

ਕਾਹੂ = ਕਿਸੇ ਦੀ ਉਮਰ ਮਾਇ = ਮਾਤਾ, ਬਾਪ = ਪਿਤਾ ਤੇ ਪੂਤ = ਪੁੱਤਰ ਆਦਿ ਦੇ ਮੋਹ ਵਿਚ ਬਿਹਾਵੈ = ਗੁਜ਼ਰਦੀ ਜਾਂਦੀ ਹੈ।

## ਕਾਹੂ ਬਿਹਾਵੈ; ਰਾਜ ਮਿਲਖ ਵਾਪਾਰਾ ॥
## ਸੰਤ ਬਿਹਾਵੈ; ਹਰਿ ਨਾਮ ਅਧਾਰਾ ॥੧॥

ਕਾਹੂ = ਕਿਸੇ ਦੀ ਅਵਸਥਾ ਰਾਜ ਭਾਗ ਦੀ ਪ੍ਰਾਪਤੀ ਵਾਸਤੇ, ਕਿਸੇ ਦੀ ਮਿਲਖ = ਜਗੀਰਾਂ ਬਣਾਉਣ ਵਿਚ, ਕਿਸੇ ਦੀ ਵਾਪਾਰਾ = ਵਣਜ ਕਰਨ ਵਿਚ ਬਿਹਾਵੈ = ਗੁਜ਼ਰਦੀ ਜਾਂਦੀ ਹੈ।

ਪਰੰਤੂ ਸੰਤ = ਸਾਸ ਗਿਰਾਸ ਨਾਮ ਜਪਣ ਵਾਲੇ ਮਹਾਂਪੁਰਖਾਂ ਦੀ ਉਮਰ ਹਰਿ = ਪਰਮੇਸ਼ਰ ਦੇ ਨਾਮ ਦੇ ਅਧਾਰਾ = ਆਸਰੇ ਗੁਜ਼ਰਦੀ ਹੈ ॥੧॥

## ਰਚਨਾ; ਸਾਚੁ ਬਨੀ ॥ ਸਭ ਕਾ; ਏਕੁ ਧਨੀ ॥੧॥ਰਹਾਉ॥

ਇਹ ਜਗਤ ਦੀ ਰਚਨਾ = ਬਣਾਵਟ ਸਾਚੁ = ਸੱਚੀ ਬਣੀ ਹੈ, ਭਾਵ ਕਲਪਤ ਵਸਤੂ ਦੀ ਸੱਤਾ ਵੱਖਰੀ ਨਾ ਹੋਣ ਕਰਕੇ ਅਧਿਸ਼ਠਾਨ ਰੂਪ ਹੀ ਹੁੰਦੀ ਹੈ।[1]

**ਵਾ:** ਸਾਰੀ ਰਚਨਾ = ਬਣਾਵਟ ਸਾਚੁ = ਸਤ ਸਰੂਪ ਪਰਮੇਸ਼ਰ ਦੀ ਚੇਤਨ ਸੱਤਾ ਦੇ ਆਸਰੇ ਹੀ ਬਣੀ ਹੋਈ ਹੈ।

ਮਾਇਆ ਬਿਰਤੀ ਦੁਆਰਾ **ਵਾ:** ਮਾਇਆ ਸਬਲ ਕਹਾ ਕੇ ਸਭ = ਸਭਨਾਂ ਕਾ = ਦਾ ਏਕੁ = ਇਕ ਹਰੀ ਹੀ ਧਨੀ = ਮਾਲਕ ਹੈ ॥੧॥ਰਹਾਉ॥

## ਕਾਹੂ ਬਿਹਾਵੈ; ਬੇਦ ਅਰੁ ਬਾਦਿ ॥ ਕਾਹੂ ਬਿਹਾਵੈ; ਰਸਨਾ ਸਾਦਿ ॥

ਕਾਹੂ = ਕਿਸੇ ਦੀ ਉਮਰ ਬੇਦ ਸ਼ਾਸਤ੍ਰ ਪੜ੍ਹਨ ਵਿਚ ਅਰੁ = ਅਤੇ ਕਿਸੇ ਦੀ ਉਮਰ ਬਾਦਿ = ਝਗੜਿਆਂ ਵਿਚ ਬਿਹਾਵੈ = ਗੁਜ਼ਰਦੀ ਹੈ।

ਕਾਹੂ = ਕਿਸੇ ਦੀ ਅਵਸਥਾ ਰਸਨਾ = ਜਿਹਵਾ ਦੇ ਨਾਲ ਸਾਦਿ = ਸੁਆਦ ਲੈਂਦਿਆਂ ਦੀ ਬਿਹਾਵੈ = ਗੁਜ਼ਰਦੀ ਹੈ।

## ਕਾਹੂ ਬਿਹਾਵੈ; ਲਪਟਿ ਸੰਗਿ ਨਾਰੀ ॥ ਸੰਤ ਰਚੇ; ਕੇਵਲ ਨਾਮ ਮੁਰਾਰੀ ॥੨॥

ਕਾਹੂ = ਕਿਸੇ ਦੀ ਅਵਸਥਾ ਨਾਰੀ = ਇਸਤ੍ਰੀ ਦੇ ਸੰਗਿ = ਨਾਲ ਵਿਸ਼ੇ ਭੋਗਣ ਵਿਚ ਲਪਟਿ = ਖਚਿਤ ਹੋ ਕੇ ਬਿਹਾਵੈ = ਗੁਜ਼ਰਦੀ ਹੈ।

---

੧. **ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥** *(ਅੰਗ ੨੯੬)*

ਪਰੰਤੂ ਸੰਤ = ਮਹਾਤਮਾ ਜਨ ਕੇਵਲ = ਸਿਰਫ਼ ਮੁਰਾਰੀ = ਪਰਮੇਸ਼ਰ ਦੇ ਨਾਮ ਵਿਚ ਹੀ ਰਚੇ = ਤਦਾਕਾਰ ਰਹਿੰਦੇ ਹਨ, ਭਾਵ ਹਰ ਵਕਤ ਪਰਮੇਸ਼ਰ ਦਾ ਨਾਮ ਜਪਦਿਆਂ ਹੀ ਆਪਣੀ ਅਵਸਥਾ ਬਤੀਤ ਕਰਦੇ ਹਨ ॥੨॥

## ਕਾਹੂ ਬਿਹਾਵੈ; ਖੇਲਤ ਜੂਆ ॥ ਕਾਹੂ ਬਿਹਾਵੈ; ਅਮਲੀ ਹੂਆ ॥

ਕਾਹੂ = ਕਿਸੇ ਦੀ ਅਵਸਥਾ ਜੂਆ ਖੇਲਤ = ਖੇਲਦਿਆਂ ਖੇਲਦਿਆਂ ਹੀ ਬਿਹਾਵੈ = ਗੁਜ਼ਰਦੀ ਜਾਂਦੀ ਹੈ **ਵਾ:** ਕਿਸੇ ਦੀ ਵਿਸ਼ੇ ਰੂਪੀ ਜੂਆ ਖੇਲਦਿਆਂ ਹੋਇਆਂ ਸ਼ਬਦ, ਸਪਰਸ਼, ਰੂਪ ਰਸ, ਗੰਧ ਵਿਚ ਹੀ ਬੀਤਦੀ ਜਾਂਦੀ ਹੈ।

ਕਾਹੂ = ਕਿਸੇ ਦੀ ਉਮਰ ਭੰਗ, ਅਫ਼ੀਮ ਆਦਿ ਅਮਲੀ = ਅਮਲ ਖਾਣ-ਪੀਣ ਵਿਚ ਹੀ ਬਤੀਤ ਹੂਆ = ਹੋ ਜਾਂਦੀ ਹੈ **ਵਾ:** ਕਿਸੇ ਦੀ ਅਮਲੀ = ਨਸ਼ਈ ਹੂਆ = ਹੋਇਆ ਹੀ ਜ਼ਿੰਦਗੀ ਗੁਜ਼ਰਦੀ ਜਾਂਦੀ ਹੈ।

## ਕਾਹੂ ਬਿਹਾਵੈ; ਪਰ ਦਰਬ ਚੋੁਰਾਏ ॥ ਹਰਿ ਜਨ ਬਿਹਾਵੈ; ਨਾਮ ਧਿਆਏ ॥੩॥

ਕਾਹੂ = ਕਿਸੇ ਦੀ ਜ਼ਿੰਦਗੀ ਪਰ = ਪਰਾਇਆ ਦਰਬ = ਧਨ ਚੋੁਰਾਏ = ਚੁਰਾਉਣ ਵਿਚ ਹੀ ਗੁਜ਼ਰਦੀ ਜਾਂਦੀ ਹੈ।

ਪਰੰਤੂ ਹਰਿ = ਪਰਮੇਸ਼ਰ ਦੇ ਜਨ = ਸੇਵਕਾਂ ਦੀ ਉਮਰ ਪਰਮੇਸ਼ਰ ਦਾ ਨਾਮ ਧਿਆਏ = ਧਿਆਉਣ ਵਿਚ ਹੀ ਬਿਹਾਵੈ = ਗੁਜ਼ਰਦੀ ਹੈ ॥੩॥

## ਕਾਹੂ ਬਿਹਾਵੈ; ਜੋਗ ਤਪ ਪੂਜਾ ॥ ਕਾਹੂ; ਰੋਗ ਸੋਗ ਭਰਮੀਜਾ ॥

ਕਾਹੂ = ਕਿਸੇ ਦੀ ਅਵਸਥਾ ਜੋਗ ਕਰਨ ਵਿਚ, ਕਿਸੇ ਦੀ ਤਪ = ਤਪੱਸਿਆ ਕਰਨ ਵਿਚ, ਕਿਸੇ ਦੀ ਮੂਰਤੀਆਂ ਆਦਿ ਦੀ ਪੂਜਾ ਕਰਨ ਵਿਚ ਬਿਹਾਵੈ = ਗੁਜ਼ਰਦੀ ਹੈ।

ਕਾਹੂ = ਕਿਸੇ ਦੀ ਉਮਰ ਰੋਗ = ਬਿਮਾਰੀਆਂ ਵਿਚ, ਕਿਸੇ ਦੀ ਸੋਗ = ਗ਼ਮ ਵਿਚ ਇਉਂ ਭਰਮੀਜਾ = ਭਰਮਦਿਆਂ ਹੋਇਆਂ ਦੀ ਬਿਹਾਵੈ = ਗੁਜ਼ਰਦੀ ਹੈ।

## ਕਾਹੂ; ਪਵਨਧਾਰ ਜਾਤ ਬਿਹਾਏ ॥ ਸੰਤ ਬਿਹਾਵੈ; ਕੀਰਤਨੁ ਗਾਏ ॥੪॥

ਕਾਹੂ = ਕਿਸੇ ਦੀ ਉਮਰ ਪਵਨਧਾਰ = ਪ੍ਰਾਣਾਯਾਮ ਕਰਨ ਵਿਚ **ਵਾ:** ਦਸਮ ਦੁਆਰ ਵਿਚ ਪ੍ਰਾਣਾਂ ਨੂੰ ਚਾੜ੍ਹਨ ਵਿਚ ਜਾਂ ਦਸਮ ਦੁਆਰ ਵਿਚ ਪੌਣ ਨੂੰ ਧਾਰਨ ਵਿਚ **ਵਾ:** ਪੌਣ ਨੂੰ ਧਾਰਨ, ਭਾਵ ਪੌਣ ਆਹਾਰੀ ਹੋਣ ਵਿਚ ਬਿਹਾਏ = ਬਤੀਤ ਹੁੰਦੀ ਜਾਤ = ਜਾਂਦੀ ਹੈ **ਵਾ:** ਕਿਸੇ ਦੀ ਜਾਤ = ਜਾਤੀ ਦੇ ਅਭਿਮਾਨ ਵਿਚ ਗੁਜ਼ਰਦੀ ਜਾਂਦੀ ਹੈ।

ਪਰੰਤੂ ਸੰਤ = ਸਾਸ ਗਿਰਾਸ ਨਾਮ ਜਪਣ ਵਾਲੇ ਮਹਾਤਮਾਂ ਜਨਾਂ ਦੀ ਉਮਰ ਪਰਮੇਸ਼ਰ ਦਾ ਕੀਰਤਨੁ = ਜਸ ਗਾਏ = ਗਾਉਂਦਿਆਂ ਦੀ ਬਿਹਾਵੈ = ਬਤੀਤ ਹੁੰਦੀ ਹੈ ॥੪॥

## ਕਾਹੂ ਬਿਹਾਵੈ; ਦਿਨੁ ਰੈਨਿ ਚਾਲਤ ॥ ਕਾਹੂ ਬਿਹਾਵੈ; ਸੋ ਪਿੜੁ ਮਾਲਤ ॥

ਕਾਹੂ = ਕਿਸੇ ਦੀ ਉਮਰ ਦਿਨ ਰੈਨਿ = ਰਾਤ ਹਲਕਾਰੇ ਬਣ ਕੇ ਚਾਲਤ = ਤੁਰਦਿਆਂ ਦੀ ਬਤੀਤ ਹੁੰਦੀ ਹੈ।

ਕਿਸੇ ਦੀ ਅਵਸਥਾ ਪਹਿਲਵਾਨੀ ਵਿਚ ਹੀ ਬਿਹਾਵੈ = ਬਤੀਤ ਹੁੰਦੀ ਹੈ, ਕਿਉਂਕਿ ਸੋ = ਉਹ ਪਿੜੁ = ਕੁਸ਼ਤੀਆਂ ਵਾਲੀਆਂ ਥਾਵਾਂ ਨੂੰ ਮਾਲਤ = ਮੱਲਦੇ ਰਹਿੰਦੇ ਹਨ, ਭਾਵ ਕਦੇ ਕਿਸੇ ਗੱਲ ਨੂੰ ਦਬਾ ਲੈਣਾ, ਕਿਸੇ ਤੋਂ ਢਹਿ ਜਾਣਾ, ਇਉਂ ਉਮਰ ਗੁਜ਼ਰ ਜਾਂਦੀ ਹੈ **ਵਾ:** ਉਨ੍ਹਾਂ ਦੀ ਪਿੜ ਮਾਲਤ = ਮਲਦਿਆਂ ਦੀ ਭਾਵ

ਘੁਲਦਿਆਂ ਦੀ **ਵਾ:** ਪਿੜੁ = ਮੈਦਾਨ, ਯੁੱਧ ਭੂਮਿਕਾ ਮਲਦਿਆਂ ਦੀ ਭਾਵ ਯੁੱਧ ਕਰਦਿਆਂ ਦੀ ਬਤੀਤ ਹੋ ਜਾਂਦੀ ਹੈ।

**ਵਾ:** ਕਿਸੇ ਦੀ ਉਮਰ ਮੇਰ ਤੇਰ ਵਿਚ ਬਤੀਤ ਹੁੰਦੀ ਜਾਂਦੀ ਹੈ, ਕਿਉਂਕਿ ਉਹ ਸੰਸਾਰ ਰੂਪੀ ਪਿੜ ਨੂੰ ਮੱਲਣ ਵਿਚ ਲੱਗੇ ਰਹਿੰਦੇ ਹਨ, ਭਾਵ ਇਹ ਮੇਰਾ ਪਿੜ ਹੈ, ਇਸ ਵਿਚ ਕੋਈ ਥਾਂ ਨਹੀਂ ਪਾ ਸਕਦਾ, ਇਉਂ ਉਮਰ ਬਤੀਤ ਹੁੰਦੀ ਜਾਂਦੀ ਹੈ **ਵਾ:** ਕਿਸੇ ਦੀ ਉਮਰ ਪਿੜੁ = ਬਾਜ਼ੀਆਂ ਮਲਦਿਆਂ, ਭਾਵ ਕੌਤਕ ਕਰਦਿਆਂ ਦੀ ਗੁਜ਼ਰਦੀ ਜਾਂਦੀ ਹੈ।

## ਕਾਹੂ ਬਿਹਾਵੈ; ਬਾਲ ਪੜਾਵਤ ॥ ਸੰਤ ਬਿਹਾਵੈ; ਹਰਿ ਜਸੁ ਗਾਵਤ ॥੫॥

ਕਾਹੂ = ਕਿਸੇ ਦੀ ਉਮਰ ਅਧਿਆਪਕ ਬਣ ਕੇ ਬਾਲ = ਬੱਚਿਆਂ ਨੂੰ ਪੜਾਵਤ = ਪੜ੍ਹਾਉਂਦਿਆਂ ਦੀ ਬਤੀਤ ਹੁੰਦੀ ਜਾਂਦੀ ਹੈ।

ਪਰੰਤੂ ਸੰਤ = ਸਾਸ ਗਿਰਾਸ ਨਾਮ ਜਪਣ ਵਾਲੇ ਪੁਰਖਾਂ ਦੀ ਉਮਰ ਹਰਿ = ਪਰਮੇਸ਼ਰ ਦੀ ਜਸੁ = ਕੀਰਤੀ ਗਾਵਤ = ਗਾਉਂਦਿਆਂ ਬਤੀਤ ਹੁੰਦੀ ਹੈ ॥੫॥

## ਕਾਹੂ ਬਿਹਾਵੈ; ਨਟ ਨਾਟਿਕ ਨਿਰਤੇ ॥ ਕਾਹੂ ਬਿਹਾਵੈ; ਜੀਆਇਹ ਹਿਰਤੇ ॥

ਕਾਹੂ = ਕਿਸੇ ਦੀ ਉਮਰ ਨਟ = ਨਟਾਂ ਦਾ ਨਾਟਿਕ = ਤਮਾਸ਼ਾ ਵੇਖਦਿਆਂ ਤੇ ਕਿਸੇ ਦੀ ਉਮਰ ਵੇਸ਼ਵਾ ਦੀ ਨਿਰਤੇ = ਨਿਰਤਕਾਰੀ (ਨਾਚ) ਵੇਖਦਿਆਂ ਦੀ ਗੁਜ਼ਰਦੀ ਹੈ **ਵਾ:** ਕਿਸੇ ਦੀ ਨਟਾਂ ਦਾ ਤਮਾਸ਼ਾ ਵੇਖਣ ਵਿਚ ਕਿਸੇ ਦੀ ਹਕੀਮ ਬਣ ਕੇ ਨਾਟਿਕ = ਨਾੜੀਆਂ ਵੇਖਣ ਵਿਚ **ਵਾ:** ਨਾੜੀਆਂ ਦਾ ਨਿਰਤੇ = ਨਿਰਣਾ ਕਰਦਿਆਂ ਕਿ ਇਹ ਵਾਦੀ ਵਾਲੀ ਨਾੜੀ ਚੱਲਦੀ ਹੈ, ਇਹ ਕਫ਼ ਵਾਲੀ ਨਾੜੀ ਚੱਲਦੀ ਹੈ, ਇਉਂ ਉਮਰ ਗੁਜ਼ਰਦੀ ਜਾਂਦੀ ਹੈ।

ਕਾਹੂ = ਕਿਸੇ ਦੀ ਉਮਰ ਜੀਆਇਹ = ਜੀਵਾਂ ਦੇ ਔਗੁਣ ਹਿਰਤੇ = ਦੇਖਣ ਵਿਚ **ਵਾ:** ਕਿਸੇ ਦੀ ਠੱਗ ਬਣ ਕੇ ਹੋਰਨਾਂ ਜੀਵਾਂ ਦੇ ਪਦਾਰਥ ਹਿਰਤੇ = ਚੁਰਾਉਂਦਿਆਂ ਦੀ ਗੁਜ਼ਰਦੀ ਜਾਂਦੀ ਹੈ।

## ਕਾਹੂ ਬਿਹਾਵੈ; ਰਾਜ ਮਹਿ ਡਰਤੇ ॥ ਸੰਤ ਬਿਹਾਵੈ; ਹਰਿ ਜਸੁ ਕਰਤੇ ॥੬॥

ਕਾਹੂ = ਕਿਸੇ ਦੀ ਉਮਰ ਰਾਜ = ਰਾਜਿਆਂ ਦੇ ਡਰਤੇ = ਡਰ ਮਹਿ = ਵਿਚ ਗੁਜ਼ਰਦੀ ਜਾਂਦੀ ਹੈ **ਵਾ:** ਰਾਜੇ ਦੇ ਰਾਜ ਵਿਚ ਡਰਦਿਆਂ ਬਤੀਤ ਹੁੰਦੀ ਹੈ।

ਪਰੰਤੂ ਸੰਤ = ਸਾਸ ਗਿਰਾਸ ਨਾਮ ਜਪਣ ਵਾਲੇ ਪੁਰਖਾਂ ਦੀ ਉਮਰ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਕਰਤੇ = ਕਰਦਿਆਂ ਦੀ ਗੁਜ਼ਰਦੀ ਹੈ ॥੬॥

## ਕਾਹੂ ਬਿਹਾਵੈ; ਮਤਾ ਮਸੂਰਤਿ ॥ ਕਾਹੂ ਬਿਹਾਵੈ; ਸੇਵਾ ਜਰੂਰਤਿ ॥

ਕਿਸੇ ਦੀ ਉਮਰ ਮਤਾ = ਚਾਰ ਪੁਰਖਾਂ ਨਾਲ ਸਲਾਹ ਕਰਨ ਵਿਚ, ਕਿਸੇ ਦੀ ਮਸੂਰਤਿ = ਬਹੁਤੇ ਪੁਰਖਾਂ ਨਾਲ ਮਸ਼ਵਰਾ ਕਰਦਿਆਂ ਦੀ ਗੁਜ਼ਰਦੀ ਰਹਿੰਦੀ ਹੈ **ਵਾ:** ਕਿਸੇ ਦੀ ਮਤਾ = ਕਮੇਟੀਆਂ ਤੇ ਕਿਸੇ ਦੀ ਮਸੂਰਤਿ = ਜਨਰਲ ਇਕੱਤਰਤਾ ਕਰਦਿਆਂ ਦੀ ਉਮਰ ਗੁਜ਼ਰਦੀ ਹੈ।

ਕਾਹੂ = ਕਿਸੇ ਦੀ ਉਮਰ ਘਰ ਪਰਿਵਾਰ ਦੀ ਜ਼ਰੂਰਤ ਲਈ ਸੇਵਾ = ਟਹਿਲ ਵਿਚ ਗੁਜ਼ਰਦੀ ਹੈ।

## ਕਾਹੂ ਬਿਹਾਵੈ; ਸੋਧਤ ਜੀਵਤ ॥ ਸੰਤ ਬਿਹਾਵੈ; ਹਰਿ ਰਸੁ ਪੀਵਤ ॥੭॥

ਕਾਹੂ = ਕਿਸੇ ਦੀ ਉਮਰ ਜੀਵਤ = ਜੀਵਨ ਪ੍ਰਯੰਤ ਪੁਸਤਕਾਂ ਦੇ ਸੋਧਤ = ਸੋਧਣ ਵਿਚ **ਵਾ:** ਜੀਵਤ,

ਭਾਵ ਨੂੰ ਸੋਧਤ = ਸੋਧਦਿਆਂ ਦੀ **ਵਾ:** ਤੱਤ ਤੂੰ ਪਦ ਦਾ ਸੰਸ਼ੋਧਨ ਕਰਦਿਆਂ ਉਮਰ ਗੁਜ਼ਰਦੀ ਹੈ **ਵਾ:** ਕਿਸੇ ਦੀ ਉਮਰ ਜੀਵਤ = ਜ਼ਿੰਦਗੀ ਨੂੰ ਸੌਂਪਦਿਆਂ ਦੀ ਬੀਤਦੀ ਹੈ, ਭਾਵ ਜੋਤਿਸ਼ ਸ਼ਾਸਤ੍ਰ ਦੁਆਰਾ ਮਰਨ ਦਾ ਦਿਨ ਹੀ ਗਿਣਦਾ ਰਹਿੰਦਾ ਹੈ।

ਪਰੰਤੂ ਸੰਤ = ਸਾਸ ਗਿਰਾਸ ਨਾਮ ਜਪਣ ਵਾਲੇ ਮਹਾਤਮਾਂ ਜਨਾਂ ਦੀ ਉਮਰ ਹਰਿ = ਪਰਮੇਸ਼ਰ ਦਾ ਪ੍ਰੇਮ ਰਸ ਪੀਵਤ = ਪੀਂਦਿਆਂ ਹੋਇਆਂ ਦੀ ਬਿਹਾਵੈ = ਗੁਜ਼ਰਦੀ ਹੈ ॥੭॥

## ਜਿਤੁ ਕੋ ਲਾਇਆ; ਤਿਤ ਹੀ ਲਗਾਨਾ ॥ ਨਾ ਕੋ ਮੂੜੁ; ਨਹੀ ਕੋ ਸਿਆਨਾ ॥

ਜਿਤੁ = ਜਿਸ ਪਾਸੇ ਵੱਲ ਨੂੰ ਕੋ = ਕੋਈ ਵੀ ਜੀਵ ਪਰਮੇਸ਼ਰ ਨੇ ਵਾਸ਼ਨਾ ਅਨੁਸਾਰ ਲਾਇਆ = ਲਾਉਣਾ ਕੀਤਾ ਹੈ, ਤਿਤ = ਉਸ ਪਾਸੇ ਵੱਲ ਹੀ ਜੀਵ ਨੇ ਲਗਾਨਾ = ਲੱਗਣਾ ਕੀਤਾ ਹੈ।

ਆਪਣੇ ਆਪ ਨਾ ਕੋ = ਕੋਈ ਮੂੜੁ = ਮੂਰਖ ਹੈ ਅਤੇ ਨਹੀ = ਨਾ ਹੀ ਕੋ = ਕੋਈ ਸਿਆਨਾ = ਸੂਝਵਾਨ ਹੈ।

## ਕਰਿ ਕਿਰਪਾ; ਜਿਸੁ ਦੇਵੈ ਨਾਉ ॥ ਨਾਨਕ ਤਾ ਕੈ; ਬਲਿ ਬਲਿ ਜਾਉ ॥੮॥੩॥

ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਕੇ ਜਿਸ ਨੂੰ ਪਰਮੇਸ਼ਰ ਗੁਰਾਂ ਦੁਆਰਾ ਆਪਣਾ ਨਾਉ = ਨਾਮ ਅੰਮ੍ਰਿਤ ਦੇਵੈ = ਦਿੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਤਾ = ਉਸ ਪੁਰਖ ਕੈ = ਦੇ ਉਪਰੋਂ ਬਲਿ ਬਲਿ = ਬਲਿਹਾਰ ਕੁਰਬਾਨ ਜਾਉ = ਜਾਣਾ ਕਰੀਏ ॥੮॥੩॥

## ਰਾਮਕਲੀ ਮਹਲਾ ੫ ॥

## ਦਾਵਾ ਅਗਨਿ; ਰਹੇ ਹਰਿ ਬੂਟ ॥ ਮਾਤ ਗਰਭ; ਸੰਕਟ ਤੇ ਛੂਟ ॥

ਜਿਵੇਂ ਦਾਵਾ ਅਗਨਿ = ਜੰਗਲ ਦੀ ਅੱਗ ਲੱਗਣ ਕਰਕੇ ਕੋਈ ਪਾਣੀ ਦੇ ਤਲਾਅ ਆਦਿ ਦੇ ਨੇੜੇ ਹਰਿ = ਹਰਿਆ ਬੂਟ = ਬੂਟਾ (ਪੌਦਾ) ਰਹੇ = ਰਹਿ ਜਾਂਦਾ ਹੈ। ਇਸੇ ਪ੍ਰਕਾਰ ਦੁਨੀਆਂ ਰੂਪ ਜੰਗਲ ਦੀ ਮਾਇਆ ਰੂਪ ਅਗਨੀ **ਵਾ:** ਆਪਣੇ ਮਜ਼੍ਹਬ ਦਾ ਹੰਕਾਰ, ਪਦਾਰਥਾਂ, ਪ੍ਰਭੁਤਾ ਆਦਿ ਦਾਵਿਆਂ ਤੋਂ ਰਹਿਤ ਹੋ ਕੇ ਕੋਈ ਵਿਰਲਾ ਮਹਾਤਮਾ ਹੀ ਸ਼ੁੱਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਰਹਿੰਦਾ ਹੈ **ਵਾ:** ਇਸ ਦੁਨੀਆਂ ਰੂਪੀ ਜੰਗਲ ਦੀ ਈਰਖਾ, ਕਾਲ, ਵਿਕਾਰਾਂ ਰੂਪੀ ਅਗਨੀ ਵਿਚ ਸਾਰੇ ਜੀਵ ਮੱਚ ਰਹੇ ਹਨ, ਇਸ ਵਿਚ ਪਰਮੇਸ਼ਰ ਦਾ ਨਾਮ ਜਪ ਕੇ ਤੇ ਸਾਧਸੰਗਤ ਰੂਪੀ ਤਲਾਅ ਵਿਚ ਰਹਿ ਕੇ ਕੋਈ ਵਿਰਲਾ ਮਹਾਤਮਾ ਹੀ ਸ਼ੁੱਭ ਗੁਣਾਂ ਦੀ ਹਰਿਆਵਲਤਾ ਸਹਿਤ ਹਰਾ ਭਰਾ ਰਹਿੰਦਾ ਹੈ।

ਜਿਵੇਂ ਜੀਵ ਮਾਤ = ਮਾਂ ਦੇ ਗਰਭ = ਪੇਟ ਦੇ ਸੰਕਟ = ਦੁੱਖਾਂ ਤੇ = ਤੋਂ ਨਾਮ ਦੇ ਆਸਰੇ ਛੂਟ = ਛੁੱਟ ਜਾਂਦਾ ਹੈ।

## ਜਾ ਕਾ ਨਾਮੁ ਸਿਮਰਤ; ਭਉ ਜਾਇ ॥
## ਤੈਸੇ ਸੰਤ ਜਨਾ; ਰਾਖੈ ਹਰਿ ਰਾਇ ॥੧॥

ਜਾ = ਜਿਸ ਪਰਮੇਸ਼ਰ ਕਾ = ਦਾ ਨਾਮ ਸਿਮਰਤ = ਸਿਮਰਦਿਆਂ ਹੋਇਆਂ ਜੰਮਣ ਮਰਣ ਦਾ ਭਉ = ਡਰ ਚਲਿਆ ਜਾਇ = ਜਾਂਦਾ ਹੈ।

ਤੈਸੇ = ਤਿਵੇਂ ਉਹ ਰਾਇ = ਰਾਜਾ, ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਆਪਣੇ ਸੰਤ = ਮਹਾਤਮਾਂ ਜਨਾਂ ਨੂੰ ਮਾਇਆ, ਈਰਖਾ, ਕਾਲ ਦੀ ਅੱਗ ਤੋਂ ਬਚਾ ਕੇ ਰਾਖੈ = ਰੱਖਦਾ ਹੈ ॥੧॥

**ਐਸੇ ਰਾਖਨਹਾਰ; ਦਇਆਲ ॥ ਜਤ ਕਤ ਦੇਖਉ; ਤੁਮ ਪ੍ਰਤਿਪਾਲ ॥੧॥ਰਹਾਉ॥**

ਐਸੇ = ਅਜਿਹਾ ਰਾਖਨਹਾਰ = ਰੱਖਣ ਵਾਲਾ ਦਇਆਲ = ਦਇਆ ਦਾ ਘਰ ਪਰਮੇਸ਼ਰ ਹੈ, ਇਸ ਲਈ ਉਸ ਦੇ ਸਨਮੁਖ ਇਉਂ ਬੇਨਤੀ ਕਰੀਏ ਕਿ ਹੇ ਪਰਮੇਸ਼ਰ! ਜਤ = ਜਿਥੇ ਕਤ = ਕਿਥੇ ਵੀ ਦੇਖਉ = ਦੇਖਦੇ ਹਾਂ, ਉਥੇ ਤੁਮ = ਤੂੰ ਆਪ ਹੀ ਸਾਰਿਆਂ ਦੇ (ਪ੍ਰਤਿ + ਪਾਲ) ਪ੍ਰਤਿ = ਤਾਈਂ ਪਾਲ = ਪਾਲਣਾ ਕਰਨ ਵਾਲਾ ਹੈਂ ॥੧॥ਰਹਾਉ॥

**ਜਲੁ ਪੀਵਤ; ਜਿਉ ਤਿਖਾ ਮਿਟੰਤ ॥ ਧਨ ਬਿਗਸੈ; ਗ੍ਰਿਹਿ ਆਵਤ ਕੰਤ ॥**

ਜਲੁ = ਪਾਣੀ ਪੀਵਤ = ਪੀਣ ਨਾਲ ਜਿਉ = ਜਿਵੇਂ ਪਿਆਸੇ ਪੁਰਖ ਦੀ ਤਿਖਾ = ਤ੍ਰੇਹ ਮਿਟੰਤ = ਮਿੱਟ ਜਾਂਦੀ ਹੈ। ਇਸੇ ਪ੍ਰਕਾਰ ਪ੍ਰੇਮ ਰੂਪ ਜਲ ਪੀ ਕੇ ਦਰਸ਼ਨਾਂ ਦੇ ਪਿਆਸੇ ਜਗਿਆਸੂ ਜਨਾਂ ਦੀ ਦਰਸ਼ਨਾਂ ਰੂਪੀ ਤ੍ਰੇਹ ਮਿੱਟ ਜਾਂਦੀ ਹੈ।

ਜਿਵੇਂ ਪ੍ਰਦੇਸ ਗਏ ਕੰਤ = ਪਤੀ ਦੇ ਗ੍ਰਿਹਿ = ਘਰ ਆਵਤ = ਆਉਣ ਕਰਕੇ ਧਨ = ਇਸਤ੍ਰੀ ਬਿਗਸੈ = ਪ੍ਰਸੰਨ ਹੋ ਜਾਂਦੀ ਹੈ। ਇਸੇ ਪ੍ਰਕਾਰ ਜਦ ਸਾਖੀ ਚੇਤਨ ਪਤੀ ਪਰਮੇਸ਼ਰ ਰਿਦੇ ਰੂਪ ਘਰ ਵਿਚ ਆ ਕੇ ਸਖਿਆਤ ਹੋ ਜਾਂਦਾ ਹੈ ਤਾਂ ਜਗਿਆਸੂ ਰੂਪ ਇਸਤ੍ਰੀ **ਵਾ:** ਬਿਰਤੀ ਰੂਪ ਇਸਤ੍ਰੀ ਪ੍ਰਸੰਨਤਾ ਦੇ ਸਹਿਤ ਹੋ ਜਾਂਦੀ ਹੈ।

**ਲੋਭੀ ਕਾ; ਧਨੁ ਪ੍ਰਾਣ ਅਧਾਰੁ ॥**
**ਤਿਉ ਹਰਿਜਨ; ਹਰਿ ਹਰਿ ਨਾਮ ਪਿਆਰੁ ॥੨॥**

ਜਿਵੇਂ ਲੋਭੀ = ਲਾਲਚੀ ਪੁਰਖ ਕਾ = ਦਾ ਪ੍ਰਾਣ = ਜਿੰਦ, ਜ਼ਿੰਦਗੀ ਦਾ ਅਧਾਰੁ = ਆਸਰਾ ਧਨ ਹੁੰਦਾ ਹੈ।

ਤਿਉ = ਤਿਵੇਂ ਹਰਿਜਨ = ਪਰਮੇਸ਼ਰ ਦੇ ਪਿਆਰੇ ਸੇਵਕਾਂ ਦਾ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨਾਲ ਪਿਆਰੁ = ਪ੍ਰੇਮ ਹੁੰਦਾ ਹੈ ॥੨॥

**ਕਿਰਸਾਨੀ; ਜਿਉ ਰਾਖੈ ਰਖਵਾਲਾ ॥ ਮਾਤ ਪਿਤਾ; ਦਇਆ ਜਿਉ ਬਾਲਾ ॥**

ਕਿਰਸਾਨੀ = ਖੇਤ ਦੀ ਜਿਉ = ਜਿਵੇਂ ਰਖਵਾਲਾ = ਰੱਖਿਆ ਕਰਨ ਵਾਲਾ ਪੁਰਖ ਰਾਖੈ = ਰੱਖਿਆ ਕਰਦਾ ਹੈ। ਇਸੇ ਪ੍ਰਕਾਰ ਸਿੱਖਾਂ ਦੀ ਸ਼ੁੱਭ ਗੁਣਾਂ ਰੂਪੀ ਖੇਤੀ ਦੀ ਰੱਖਿਆ ਕਰਨ ਵਾਲਾ ਗੁਰੂ ਆਪ ਰੱਖਿਆ ਕਰਦਾ ਹੈ।

ਮਾਤ = ਮਾਂ ਪਿਤਾ = ਪਿਓ ਜਿਉ = ਜਿਵੇਂ ਬਾਲਾ = ਬੱਚੇ ਉੱਤੇ ਦਇਆ = ਤਰਸ ਕਰਦੇ ਹਨ, ਇਸੇ ਪ੍ਰਕਾਰ ਮਾਤਾ ਪਿਤਾ ਦੀ ਨਿਆਈਂ ਪਰਮੇਸ਼ਰ ਆਪਣੇ ਜਗਿਆਸੂ ਰੂਪ ਬਾਲਕਾਂ ਉੱਤੇ ਦਇਆ ਦ੍ਰਿਸ਼ਟੀ ਕਰਦਾ ਹੈ।

**ਪ੍ਰੀਤਮੁ ਦੇਖਿ; ਪ੍ਰੀਤਮੁ ਮਿਲਿ ਜਾਇ ॥ ਤਿਉ ਹਰਿ ਜਨ; ਰਾਖੈ ਕੰਠਿ ਲਾਇ ॥੩॥**

ਜਿਵੇਂ ਕੋਈ ਆਪਣੇ ਵਿਛੁੜੇ ਹੋਏ ਪ੍ਰੀਤਮੁ = ਪਿਆਰੇ ਸੱਜਣ ਨੂੰ ਦੇਖਿ = ਵੇਖ ਕੇ ਉਸ ਪ੍ਰੀਤਮੁ = ਪਿਆਰੇ ਸੱਜਣ ਨਾਲ ਪਿਆਰ ਨਾਲ ਮਿਲਿ ਜਾਇ = ਜਾਂਦਾ ਹੈ।

ਤਿਉ = ਤਿਵੇਂ ਹਰਿਜਨ = ਪਰਮੇਸ਼ਰ ਆਪਣੇ ਪਿਆਰੇ ਸੇਵਕਾਂ, ਭਗਤ ਜਨਾਂ ਨੂੰ ਆਪਣੇ ਕੰਠਿ = ਗਲ ਨਾਲ ਲਾਇ = ਲਾ ਕੇ ਰਾਖੈ = ਰੱਖਣਾ ਕਰਦਾ ਹੈ ॥੩॥

## ਜਿਉ ਅੰਧੁਲੇ; ਪੇਖਤ ਹੋਇ ਅਨੰਦ ॥ ਗੂੰਗਾ ਬਕਤ; ਗਾਵੈ ਬਹੁ ਛੰਦ ॥

ਜਿਉ = ਜਿਵੇਂ ਅੰਧੁਲੇ = ਨਿਗ੍ਹਾ ਤੋਂ ਹੀਣੇ ਪੁਰਖ ਦੀਆਂ ਜਦ ਅੱਖਾਂ ਵੇਖਣ ਲੱਗ ਜਾਣ ਤਾਂ ਉਹ ਪੇਖਤ = ਵੇਖ ਕੇ ਬੜਾ ਅਨੰਦਿਤ ਹੋਇ = ਹੁੰਦਾ ਹੈ। ਇਸੇ ਪ੍ਰਕਾਰ ਜੇਕਰ ਵੈਰਾਗ ਵਿਵੇਕ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਤੋਂ ਹੀਣੇ ਅਗਿਆਨੀ ਪੁਰਖ ਨੂੰ ਬ੍ਰਹਮ ਸਰੂਪ ਪ੍ਰਗਟ ਹੋ ਕੇ ਦਿਸ ਪਵੇ ਤਾਂ ਉਹ ਬ੍ਰਹਮ ਨੂੰ ਵੇਖ ਕੇ ਅਨੰਦਿਤ ਹੋ ਜਾਂਦਾ ਹੈ।

ਜਿਵੇਂ ਗੂੰਗਾ = ਬੋਲਣ ਸ਼ਕਤੀ ਤੋਂ ਰਹਿਤ ਪੁਰਖ ਬਕਤ = ਬਕਤਾ, ਉਚਾਰਨ ਕਰਨ ਵਾਲਾ ਹੋ ਕੇ ਬਹੁ = ਬਹੁਤੇ ਛੰਦਾਂ ਨੂੰ ਗਾਵੈ = ਗਾਉਣ ਲੱਗ ਜਾਵੇ ਤਾਂ ਉਹ ਬਹੁਤ ਪ੍ਰਸੰਨ ਹੁੰਦਾ ਹੈ, ਇਸੇ ਪ੍ਰਕਾਰ ਜੋ ਜਗਿਆਸੂ ਜਨ ਪ੍ਰੀਤ ਰੂਪ ਜ਼ੁਬਾਨ ਤੋਂ ਬਗ਼ੈਰ ਹੁੰਦਾ ਹੈ, ਜੇਕਰ ਉਸ ਦੀ ਪ੍ਰੀਤ ਰੂਪੀ ਜ਼ੁਬਾਨ ਚੱਲ ਪਵੇ ਤਾਂ ਉਹ ਪਰਮੇਸ਼ਰ ਦੇ ਛੰਦ = ਜਸ ਨੂੰ ਗਾਇਨ ਕਰਕੇ ਬਹੁਤ ਪ੍ਰਸੰਨ ਹੁੰਦਾ ਹੈ।

## ਪਿੰਗੁਲ ਪਰਬਤ; ਪਰਤੇ ਪਾਰਿ ॥ ਹਰਿ ਕੈ ਨਾਮਿ; ਸਗਲ ਉਧਾਰਿ ॥੪॥

ਜਿਵੇਂ ਪਿੰਗੁਲ = ਪੈਰਾਂ ਤੋਂ ਹੀਣਾ ਤੇ ਤਰਨ ਤੋਂ ਅਸਮਰੱਥ ਪੁਰਖ ਪਰਬਤ = ਪਹਾੜ ਤੋਂ ਪਰਤੇ ਪਾਰਿ = ਪਾਰ ਲੰਘ ਜਾਵੇ ਤਾਂ ਉਹ ਬਹੁਤ ਪ੍ਰਸੰਨ ਹੁੰਦਾ ਹੈ, ਇਸੇ ਪ੍ਰਕਾਰ ਜੇਕਰ ਸਾਧਨਾ ਰੂਪੀ ਪੈਰਾਂ ਤੋਂ ਹੀਣਾ ਪੁਰਖ ਅਗਿਆਨ ਰੂਪੀ ਪਰਬਤ ਤੋਂ ਪਾਰ ਪੈ ਜਾਵੇ ਤਾਂ ਬਹੁਤ ਅਨੰਦਿਤ ਹੁੰਦਾ ਹੈ।

ਇਸੇ ਤਰ੍ਹਾਂ ਹਰਿ = ਪਰਮੇਸ਼ਰ ਕੈ = ਦੇ ਨਾਮ ਜਪਣ ਨਾਲ ਸਗਲ = ਸਾਰਿਆਂ ਦਾ ਉਧਾਰਿ = ਪਾਰ-ਉਤਾਰਾ ਹੋ ਜਾਂਦਾ ਹੈ ॥੪॥

## ਜਿਉ ਪਾਵਕ ਸੰਗਿ; ਸੀਤ ਕੋ ਨਾਸ ॥ ਐਸੇ ਪ੍ਰਾਛਤ; ਸੰਤ ਸੰਗਿ ਬਿਨਾਸ ॥

ਜਿਉ = ਜਿਵੇਂ ਪਾਵਕ = ਅੱਗ ਦੇ ਬਾਲਣ ਸੰਗਿ = ਨਾਲ ਸਰਦੀ ਦੇ ਮੌਸਮ ਵਿਚ ਸੀਤ = ਠੰਢੇ (ਪਾਲ਼ੇ) ਕੋ = ਦਾ ਨਾਸ਼ ਹੋ ਜਾਂਦਾ ਹੈ।

ਐਸੇ = ਇਸੇ ਪ੍ਰਕਾਰ ਸੰਤ = ਮਹਾਤਮਾਂ ਜਨਾਂ **ਵਾ:** ਸ਼ਾਂਤ ਆਤਮਾ ਵਾਲੇ ਗੁਰਾਂ ਦੇ ਸੰਗਿ = ਸਾਥ ਕਰਕੇ **ਵਾ:** ਗੁਰਾਂ ਦੀ ਸੰਗਤ ਕਰਕੇ ਸਾਰੇ ਪ੍ਰਾਛਤ = ਪਾਪ ਬਿਨਾਸ = ਨਾਸ਼ ਹੋ ਜਾਂਦੇ ਹਨ।

## ਜਿਉ ਸਾਬੁਨਿ; ਕਾਪਰ ਊਜਲ ਹੋਤ ॥ ਨਾਮ ਜਪਤ; ਸਭੁ ਭ੍ਰਮੁ ਭਉ ਖੋਤ ॥੫॥

ਜਿਉ = ਜਿਸ ਤਰ੍ਹਾਂ ਸਾਬਣ ਦੇ ਨਾਲ ਕਾਪਰ = ਕੱਪੜਾ ਊਜਲ = ਚਿੱਟਾ, ਮੈਲ ਤੋਂ ਰਹਿਤ ਹੋਤ = ਹੋ ਜਾਂਦਾ ਹੈ, ਇਸੇ ਪ੍ਰਕਾਰ ਨਾਮ ਰੂਪੀ ਸਾਬਣ, ਪ੍ਰੇਮ ਰੂਪੀ ਪਾਣੀ, ਨਿਸਚੇ ਰੂਪੀ ਪਟੜਾ, ਉਕਤੀਆਂ ਜੁਗਤੀਆਂ ਰੂਪ ਮੁੱਕੀਆਂ ਦੇ ਨਾਲ ਮਨ ਰੂਪੀ ਬਸਤ੍ਰ ਨੂੰ ਸਾਫ਼, ਸ਼ੁੱਧ ਕਰ ਲਈਦਾ ਹੈ।

ਤਿਵੇਂ ਪਰਮੇਸ਼ਰ ਦਾ ਨਾਮ ਜਪਤ = ਜਪਣ ਕਰਕੇ ਸਭੁ = ਸਾਰਾ ਭਰਮ ਤੇ ਭਉ = ਡਰ ਖੋਤ = ਖੋਇਆ, ਨਾਸ਼ ਹੋ ਜਾਂਦਾ ਹੈ ॥੫॥

## ਜਿਉ ਚਕਵੀ; ਸੂਰਜ ਕੀ ਆਸ ॥ ਜਿਉ ਚਾਤ੍ਰਿਕ; ਬੂੰਦ ਕੀ ਪਿਆਸ ॥

ਜਿਉ = ਜਿਸ ਪ੍ਰਕਾਰ ਚੱਕਵੀ ਨੂੰ ਸੂਰਜ ਦੇ ਚੜ੍ਹਨ ਕੀ = ਦੀ ਆਸ = ਉਮੀਦ ਲੱਗੀ ਰਹਿੰਦੀ ਹੈ ਕਿ ਸੂਰਜ ਦੇ ਚੜ੍ਹਨ ਤੋਂ ਮੇਰਾ ਚੱਕਵੇਂ ਨਾਲ ਮਿਲਾਪ ਹੋ ਜਾਵੇਗਾ, ਇਸੇ ਪ੍ਰਕਾਰ ਜਗਿਆਸੂ ਜਨ ਦੀ ਜਿੰਦ ਰੂਪ ਚੱਕਵੀ ਨੂੰ ਗੁਰੂ ਰੂਪ ਸੂਰਜ ਦੇ ਚੜ੍ਹਨ ਦੀ ਉਮੀਦ ਲੱਗੀ ਰਹਿੰਦੀ ਹੈ ਕਿ ਗੁਰੂ ਰੂਪ ਸੂਰਜ ਚੜ੍ਹਨ ਤੋਂ ਮੇਰਾ ਪਰਮੇਸ਼ਰ ਰੂਪ ਚੱਕਵੇਂ ਨਾਲ ਮਿਲਾਪ ਹੋ ਜਾਵੇਗਾ।

ਜਿਉ = ਜਿਵੇਂ ਚਾਤ੍ਰਿਕ = ਬੰਬੀਹੇ ਨੂੰ ਸਵਾਂਤੀ ਬੂੰਦ ਕੀ = ਦੀ ਪਿਆਸ = ਤ੍ਰੇਹ ਲੱਗੀ ਰਹਿੰਦੀ ਹੈ, ਤਿਵੇਂ ਉੱਤਮ ਅਧਿਕਾਰੀ ਦੇ ਚਿੱਤ ਰੂਪ ਬੰਬੀਹੇ ਨੂੰ ਪਰਮੇਸ਼ਰ ਨਾਲ ਅਭੇਦਤਾ ਰੂਪੀ **ਵਾ:** ਏਕਤਾ ਰੂਪੀ ਸਵਾਂਤੀ ਬੂੰਦ ਦੀ ਪਿਆਸ ਲੱਗੀ ਰਹਿੰਦੀ ਹੈ।

## ਜਿਉ ਕੁਰੰਕ; ਨਾਦ ਕਰਨ ਸਮਾਨੇ ॥

ਜਿਉ = ਜਿਵੇਂ ਕੁਰੰਕ = ਹਿਰਨ ਦੇ ਕਰਨ = ਕੰਨਾਂ ਵਿਚ ਘੰਡੇ ਹੇੜੇ ਦਾ ਨਾਦ = ਸ਼ਬਦ ਸਮਾਨੇ = ਸਮਾਇਆ ਰਹਿੰਦਾ ਹੈ **ਵਾ:** ਕੰਨਾਂ ਵਿਚ ਘੰਡੇ ਹੇੜੇ ਦਾ ਸ਼ਬਦ ਸਮਾਉਣ ਕਰਕੇ ਅਨੰਦਿਤ ਹੁੰਦਾ ਹੈ, ਇਸੇ ਪ੍ਰਕਾਰ ਜਗਿਆਸੂ ਦੇ ਚਿੱਤ ਰੂਪ ਹਿਰਨ ਦੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਵਿਚ ਮਹਾਵਾਕਾਂ ਰੂਪ ਘੰਡੇ ਹੇੜੇ ਦਾ ਸ਼ਬਦ ਸਮਾਇਆ ਹੀ ਰਹਿੰਦਾ ਹੈ।

## ਤਿਉ ਹਰਿ ਨਾਮ; ਹਰਿਜਨ ਮਨਹਿ ਸੁਖਾਨੇ ॥੬॥

ਤਿਉ = ਤਿਵੇਂ ਹਰਿ = ਪਰਮੇਸ਼ਰ ਦਾ ਨਾਮ ਹਰਿਜਨ = ਪਰਮੇਸ਼ਰ ਦੇ ਦਾਸਾਂ, ਭਗਤ ਜਨਾਂ ਦੇ ਮਨਹਿ = ਚਿੱਤ ਵਿਚ ਸੁਖਾਨੇ = ਚੰਗਾ ਲੱਗਦਾ ਹੈ ॥੬॥

[ਅੰਗ ੯੧੫]

## ਤੁਮਰੀ ਕ੍ਰਿਪਾ ਤੇ; ਲਾਗੀ ਪ੍ਰੀਤਿ ॥ ਦਇਆਲ ਭਏ; ਤਾ ਆਏ ਚੀਤਿ ॥

ਹੇ ਪਰਮੇਸ਼ਰ ! ਤੁਮਰੀ = ਆਪ ਜੀ ਦੀ ਕ੍ਰਿਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਸਾਡੇ ਅੰਦਰ ਤੇਰੀ ਪ੍ਰਾਪਤੀ ਵਾਲੀ ਪ੍ਰੀਤਿ = ਪ੍ਰੀਤੀ ਲਾਗੀ = ਲੱਗੀ ਹੈ।

ਹੇ ਪਰਮੇਸ਼ਰ ! ਜਦ ਆਪ ਜੀ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਸਾਡੇ ਉੱਤੇ ਦਇਆਲ = ਕ੍ਰਿਪਾਲੂ ਭਏ = ਹੋਏ ਤਾਂ ਸਤਿਗੁਰੂ ਜੀ ਮਿਲੇ ਅਤੇ ਜਦ ਸਤਿਗੁਰੂ ਜੀ ਦਇਆਲੂ ਹੋਏ ਤਾ = ਤਦ ਹੀ ਆਪ ਜੀ ਸਾਡੇ ਚੀਤਿ = ਚੇਤੇ ਆਏ ਹੋ।

## ਦਇਆ ਧਾਰੀ; ਤਿਨਿ ਧਾਰਣਹਾਰ ॥ ਬੰਧਨ ਤੇ; ਹੋਈ ਛੁਟਕਾਰ ॥੭॥

ਤਿਨਿ = ਤਿਸ ਦਇਆ ਧਾਰਣਹਾਰ = ਧਾਰਨ ਵਾਲੇ ਸਤਿਗੁਰੂ ਨੇ ਜਦ ਦਇਆ = ਮੇਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ।

ਤਦ ਕਰਤਾ ਭੋਗਤਾ, ਹੰਗਤਾ ਮਮਤਾ ਆਦਿਕ ਬੰਧਨ = ਜੰਜਾਲਾਂ ਤੇ = ਤੋਂ ਸਾਡੀ ਛੁਟਕਾਰ = ਖ਼ਲਾਸੀ ਹੋਈ = ਹੋ ਗਈ ॥੭॥

## ਸਭਿ ਥਾਨ ਦੇਖੇ; ਨੈਣ ਅਲੋਇ ॥ ਤਿਸੁ ਬਿਨੁ; ਦੂਜਾ ਅਵਰੁ ਨ ਕੋਇ ॥

ਅਸੀਂ ਨੈਣ = ਨੇਤ੍ਰਾਂ ਨਾਲ ਅਲੋਇ = ਵੇਖ ਕੇ ਸਭਿ = ਸਾਰੇ ਥਾਨ = ਅਸਥਾਨ ਦੇਖੇ = ਵੇਖਣਾ ਕੀਤੇ ਹਨ, ਉਹ ਸਾਰਿਆਂ ਥਾਨਾਂ ਵਿਚ ਦੇਖਣਾ ਕੀਤਾ ਹੈ **ਵਾ:** (ਅ + ਲੋਇ) ਅ = ਵਿਸ਼ੇਸ਼ ਕਰਕੇ ਮਨ ਬੁੱਧ ਰੂਪ, ਪ੍ਰੋਖ ਅਪ੍ਰੋਖ ਗਿਆਨ ਰੂਪ **ਵਾ:** ਵੈਰਾਗ ਵਿਵੇਕ ਰੂਪੀ ਨੇਤ੍ਰਾਂ ਨਾਲ ਲੋਇ = ਵੇਖਣਾ ਕੀਤਾ ਹੈ **ਵਾ:** ਅਸੀਂ ਸਾਰਿਆਂ ਅਸਥਾਨਾਂ ਵਿਚ ਵੇਖਣਾ ਕੀਤਾ ਹੈ, ਉਹ ਦੇਖੇ = ਦ੍ਰਿਸ਼ਟਾ ਰੂਪ ਹੈ, ਸਾਰਿਆਂ ਨੂੰ ਨੈਣ = ਨੇਤ੍ਰਾਂ ਨਾਲ ਦੇਖਣ ਵਾਲਾ ਹੈ ਤੇ ਅਲੋਇ = ਅਲੌਕਿਕ ਸਰੂਪ ਹੈ।

ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬ਼ਗੈਰ ਅਵਰੁ = ਹੋਰ ਦੂਜਾ = ਦੂਸਰਾ ਕੋਇ = ਕੋਈ ਨ = ਨਹੀਂ ਹੈ।

## ਭ੍ਰਮ ਭੈ ਛੂਟੇ; ਗੁਰਪਰਸਾਦ ॥ ਨਾਨਕ; ਪੇਖਿਓ ਸਭੁ ਬਿਸਮਾਦ ॥੮॥੪॥

ਗੁਰ = ਸਤਿਗੁਰਾਂ ਦੀ ਪਰਸਾਦ = ਕਿਰਪਾ ਸਦਕਾ ਪੰਜ ਪ੍ਰਕਾਰ ਦੇ ਭਰਮ ਤੇ ਸੱਤ ਪ੍ਰਕਾਰ ਦੇ ਭੈ = ਡਰ ਤੋਂ ਛੁਟੇ = ਛੁਟਕਾਰਾ ਪਾਉਣਾ ਕੀਤਾ ਹੈ। ਅਤੇ

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੀ ਕਿਰਪਾ ਸਦਕਾ ਸਭੁ = ਸਾਰਿਆਂ ਵਿਚ ਬਿਸਮਾਦ = ਅਸਚਰਜ ਸਰੂਪ ਪਰਮੇਸ਼ਰ ਪੇਖਿਓ = ਵੇਖਣਾ ਕੀਤਾ ਹੈ ॥੮॥੪॥

## ਰਾਮਕਲੀ ਮਹਲਾ ੫ ॥

## ਜੀਅ ਜੰਤ ਸਭਿ ਪੇਖੀਅਹਿ; ਪ੍ਰਭ ਸਗਲ ਤੁਮਾਰੀ ਧਾਰਨਾ ॥੧॥

ਹੇ ਪ੍ਰਭ = ਪਰਮੇਸ਼ਰ ! ਜਿਤਨੇ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਭਾਵ ਬ੍ਰਹਮਾ ਤੋਂ ਲਾ ਕੇ ਮੱਛਰ ਪ੍ਰਯੰਤ ਤਕ ਆਦਿ ਸਭਿ = ਸਾਰੇ ਜੀਵ ਪੇਖੀਅਹਿ = ਵੇਖੀਦੇ ਹਨ, ਉਨ੍ਹਾਂ ਸਗਲ = ਸਭਨਾਂ ਵਿਚ ਤੁਮਾਰੀ = ਆਪ ਜੀ ਨੇ ਆਪਣੀ ਚੇਤਨ ਸੱਤਾ ਧਾਰਨ ਕੀਤੀ ਹੋਈ ਹੈ ॥੧॥

## ਇਹੁ ਮਨੁ; ਹਰਿ ਕੈ ਨਾਮਿ ਉਧਾਰਨਾ ॥੧॥ਰਹਾਉ॥

ਹੇ ਹਰਿ = ਪਰਮੇਸ਼ਰ ! ਇਹੁ = ਇਸ ਮਨੁ = ਚਿੱਤ ਨੂੰ ਸੰਤ ਜਨ ਆਪ ਜੀ ਕੈ = ਦੇ ਨਾਮ ਆਸਰੇ ਹੀ ਉਧਾਰਨਾ = ਤਾਰਨਾ ਕਰਦੇ ਹਨ ॥੧॥ਰਹਾਉ॥

## ਖਿਨ ਮਹਿ ਥਾਪਿ ਉਥਾਪੇ ਕੁਦਰਤਿ; ਸਭਿ ਕਰਤੇ ਕੇ ਕਾਰਨਾ ॥੨॥

ਹੇ ਪਰਮੇਸ਼ਰ ! ਆਪ ਜੀ ਆਪਣੀ ਕੁਦਰਤਿ = ਸ਼ਕਤੀ ਦੁਆਰਾ ਇਕ ਖਿਨ = ਛਿਨ ਮਹਿ = ਵਿਚ ਥਾਪਿ = ਪੈਦਾ ਕੀਤਾ ਹੋਇਆ ਸੰਸਾਰ ਉਥਾਪੇ = ਪੁੱਟ, ਨਾਸ਼ ਕਰ ਦਿੰਦਾ ਹੈਂ **ਵਾ:** ਪਰਲੋ ਕੀਤੇ ਸੰਸਾਰ ਨੂੰ ਇਕ ਛਿਨ ਵਿਚ ਫੇਰ ਥਾਪ ਦਿੰਦਾ ਹੈਂ **ਵਾ:** ਹੇ ਕੁਦਰਤ ਦੇ ਮਾਲਕ ਪਰਮੇਸ਼ਰ ! ਤੂੰ ਇਕ ਛਿਨ ਦੇ ਮਹਿ = ਵਿਚ ਪੈਦਾ ਕੀਤੇ ਅਗਿਆਨ ਨੂੰ ਪੁੱਟ ਦਿੰਦਾ ਹੈਂ ਅਤੇ ਉਥਾਪੇ ਹੋਏ ਗਿਆਨ, ਸ਼ੁੱਭ ਗੁਣਾਂ ਨੂੰ ਸਥਾਪਨ ਕਰ ਦਿੰਦਾ ਹੈਂ, ਹੇ ਕਰਤੇ = ਰਚਨਹਾਰ ਪਰਮੇਸ਼ਰ ! ਇਹ ਸਭਿ = ਸਾਰੇ ਆਪ ਜੀ ਕੇ = ਦੇ ਕਾਰਨਾ = ਕਾਰਜ ਹਨ **ਵਾ:** ਇਨ੍ਹਾਂ ਸਭਨਾਂ ਕਾਰਜਾਂ ਦੇ ਕਰਨੇ ਯੋਗ ਕੇਵਲ ਤੂੰ ਹੀ ਹੈਂ ॥੨॥

## ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ; ਸਾਧੂ ਸੰਗਿ ਬਿਦਾਰਨਾ ॥੩॥

ਕਾਮੁ = ਮੰਦ ਵਾਸ਼ਨਾ ਕ੍ਰੋਧੁ = ਗ਼ੁੱਸਾ, ਲੋਭੁ = ਲਾਲਚ, ਝੂਠੁ = ਮਿਥਿਆ ਬਚਨ ਬੋਲਣੇ, ਨਿੰਦਾ = ਅਪਕੀਰਤੀ ਆਦਿ ਔਗੁਣਾਂ ਨੂੰ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਕਰਕੇ ਬਿਦਾਰਨਾ = ਕੱਟਣਾ, ਨਵਿਰਤ ਕੀਤਾ ਹੈ, ਭਾਵ ਕਾਮ ਨੂੰ ਵਸਤੂ ਵੀਚਾਰ ਦੁਆਰਾ ਕ੍ਰੋਧ ਨੂੰ ਖਿਮਾ ਦੁਆਰਾ, ਲੋਭ ਨੂੰ ਸੰਤੋਖ ਦੁਆਰਾ, ਝੂਠ ਨੂੰ ਸੱਚ ਦੁਆਰਾ ਅਪਕੀਰਤੀ ਨੂੰ ਆਪਣੇ ਆਪ ਨੂੰ ਨੀਵਾਂ ਮੰਨ ਕੇ ਇਉਂ ਸਾਧ ਸੰਗਤ ਵਿਚ ਮਿਲ ਕਰਕੇ ਕੱਟਣਾ ਕੀਤਾ ਹੈ ॥੩॥

## ਨਾਮੁ ਜਪਤ ਮਨੁ ਨਿਰਮਲ ਹੋਵੈ; ਸੂਖੇ ਸੂਖਿ ਗੁਦਾਰਨਾ ॥੪॥

ਹੇ ਪਰਮੇਸ਼ਰ ! ਆਪ ਜੀ ਦਾ ਨਾਮ ਜਪਤ = ਸਿਮਰ ਕਰਕੇ ਮਨੁ = ਚਿੱਤ ਨਿਰਮਲ = ਉੱਜਲ ਹੋਵੈ = ਹੋ ਜਾਂਦਾ ਹੈ ਅਤੇ ਸੂਖੇ ਸੂਖਿ = ਸੁੱਖਾਂ ਹੀ ਸੁੱਖਾਂ ਵਿਚ ਜੀਵਨ ਗੁਦਾਰਨਾ = ਬਤੀਤ ਹੁੰਦਾ ਹੈ **ਵਾ:** ਨਾਮ ਦੇ ਸੁਖ ਦੁਆਰਾ ਸੁਖ ਸਰੂਪ ਦੀ ਪ੍ਰਾਪਤੀ ਕਰਕੇ ਅਗਿਆਨ ਨੂੰ ਗੁਦਾਰਨਾ = ਗੁਜ਼ਾਰਨਾ, ਨਾਸ਼ ਕੀਤਾ ਹੈ ॥੪॥

## ਭਗਤ ਸਰਣਿ ਜੋ ਆਵੈ ਪ੍ਰਾਣੀ; ਤਿਸੁ ਈਹਾ ਊਹਾ ਨ ਹਾਰਨਾ ॥੫॥

ਹੇ ਪਰਮੇਸ਼ਰ! ਜੋ ਪ੍ਰਾਣੀ = ਪ੍ਰਾਣਾਧਾਰੀ ਜੀਵ ਆਪ ਜੀ ਦਾ ਨਾਮ ਜਪਣ ਵਾਲੇ ਭਗਤ ਜਨਾਂ ਦੀ ਸਰਣਿ = ਓਟ ਵਿਚ ਆਵੈ = ਆਉਂਦਾ ਹੈ, ਤਿਸੁ = ਉਸ ਦਾ ਨਾ ਹੀ ਈਹਾ = ਇਸ ਲੋਕ ਵਿਚ ਤੇ ਨਾ ਹੀ ਊਹਾ = ਪ੍ਰਲੋਕ ਵਿਚ ਹਾਰਨਾ ਹੁੰਦਾ ਹੈ ॥੫॥

## ਸੂਖ ਦੂਖ, ਇਸੁ ਮਨ ਕੀ ਬਿਰਥਾ; ਤੁਮ ਹੀ ਆਗੈ ਸਾਰਨਾ ॥੬॥

ਸੂਖ = ਸੁਖ ਦੀ ਪ੍ਰਾਪਤੀ ਦੀ ਇੱਛਾ ਤੇ ਦੂਖ = ਦੁਖ ਦੀ ਨਵਿਰਤੀ ਦੀ ਇੱਛਾ ਜੋ ਇਸ ਮਨ = ਚਿੱਤ ਕੀ = ਦੀ ਬਿਰਥਾ = ਹਾਲਤ, ਪੀੜਾ ਹੈ, ਉਹ ਅਸਾਂ ਜੀਵਾਂ ਨੇ ਤੁਮ = ਆਪ ਜੀ ਦੇ ਆਗੈ = ਅੱਗੇ ਹੀ ਸਾਰਨਾ = ਬਿਆਨ ਕੀਤੀ ਹੈ ॥੬॥

## ਤੂ ਦਾਤਾ, ਸਭਨਾ ਜੀਆ ਕਾ; ਆਪਨ ਕੀਆ ਪਾਲਨਾ ॥੭॥

ਹੇ ਪਰਮੇਸ਼ਰ! ਸਭਨਾ = ਸਾਰਿਆਂ ਜੀਆ = ਜੀਵਾਂ ਕਾ = ਦਾ ਤੂੰ ਹੀ ਦਾਤਾ ਹੈਂ, ਤੂੰ ਆਪਨ = ਆਪ ਹੀ ਸੰਸਾਰ ਨੂੰ ਪੈਦਾ ਕੀਆ = ਕੀਤਾ ਹੈ ਤੇ ਆਪ ਹੀ ਪਾਲਣਾ ਕਰਦਾ ਹੈਂ **ਵਾ:** ਤੂੰ ਆਪਣੇ ਸੰਤਾਂ ਭਗਤਾਂ ਦੇ ਅੰਦਰ ਦੈਵੀ ਸੰਪਦਾ ਰੂਪ ਗੁਣ ਪੈਦਾ ਕੀਤੇ ਹਨ ਅਤੇ ਫੇਰ ਆਪ ਹੀ ਉਨ੍ਹਾਂ ਦੇ ਅੰਦਰ ਆਸੁਰੀ ਸੰਪਦਾ ਨੂੰ ਨਾਸ਼ ਕਰਕੇ ਪਾਲਣਾ ਕਰਦਾ ਹੈਂ ॥੭॥

## ਅਨਿਕ ਬਾਰ ਕੋਟਿ ਜਨ ਊਪਰਿ; ਨਾਨਕੁ ਵੰਞੈ ਵਾਰਨਾ ॥੮॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਆਪ ਦਾ ਨਾਮ ਜਪਣ ਵਾਲੇ ਕੋਟਿ = ਕ੍ਰੋੜਾਂ ਭਗਤ ਜਨਾਂ ਦੇ ਊਪਰਿ = ਉੱਤੋਂ ਅਨਿਕ = ਅਨੇਕਾਂ ਵਾਰ **ਵਾ:** ਦਿਨ ਵੰਞੈ ਵਾਰਨਾ = ਬਲਿਹਾਰ ਕੁਰਬਾਨ ਜਾਂਦਾ ਹਾਂ **ਵਾ:** ਹੇ ਪਰਮੇਸ਼ਰ! ਜਿਨ੍ਹਾਂ ਜਨਾਂ ਨੇ ਅਨੇਕਾਂ ਜ਼ਿੰਦਗੀਆਂ ਵਾਰ ਵਾਰ ਕੇ **ਵਾ:** ਅਨੇਕਤਾ ਨੂੰ ਵਾਰ ਭਾਵ ਵਰਜ ਕੇ ਤੇਰੇ ਨਾਮ ਦੇ ਕੋਟਿ = ਕਿਲ੍ਹੇ ਦਾ ਆਸਰਾ ਲੈਣਾ ਕੀਤਾ ਹੈ, ਉਨ੍ਹਾਂ ਜਨਾਂ ਤੋਂ ਮੈਂ ਵਾਰਨੇ ਬਲਿਹਾਰਨੇ ਜਾਂਦਾ ਹਾਂ **ਵਾ:** ਜਿਹੜੇ ਗੁਰਮੁਖ ਜਨ ਤੇਰੇ ਨਾਮ ਨੂੰ ਵਾਰ = ਵਾਲ, ਰੋਮ-ਰੋਮ ਕਰਕੇ ਕ੍ਰੋੜਾਂ ਵਾਰੀ ਜਪਦੇ ਹਨ, ਉਨ੍ਹਾਂ ਜਨਾਂ ਦੇ ਉਪਰੋਂ ਮੈਂ ਵਾਰਨੇ ਬਲਿਹਾਰਨੇ ਜਾਂਦਾ ਹਾਂ ॥੮॥੫॥

## ਰਾਮਕਲੀ ਮਹਲਾ ੫ ਅਸਟਪਦੀ ੴ ਸਤਿਗੁਰ ਪ੍ਰਸਾਦਿ ॥

ਰਾਮਕਲੀ ਰਾਗ ਦੇ ਅੰਦਰ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਅਸਟਪਦੀ = ਅੱਠ ਪਦਿਆਂ ਵਾਲੀ ਬਾਣੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਉਚਾਰਨ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਦਰਸਨੁ ਭੇਟਤ ਪਾਪ ਸਭਿ ਨਾਸਹਿ; ਹਰਿ ਸਿਉ ਦੇਇ ਮਿਲਾਈ ॥੧॥

ਗੁਰਾਂ ਦੇ ਦਰਸਨੁ = ਦੀਦਾਰ ਭੇਟਤ = ਮਿਲਣੇ ਕਰਕੇ ਸਭਿ = ਸਾਰੇ ਜਨਮਾਂ ਜਨਮਾਂਤ੍ਰਾਂ ਦੇ ਪਾਪ = ਗੁਨਾਹ ਨਾਸਹਿ = ਨਾਸ਼ ਹੋ ਜਾਂਦੇ ਹਨ ਅਤੇ ਸਤਿਗੁਰੂ ਜੀ ਕਿਰਪਾ ਦ੍ਰਿਸ਼ਟੀ ਕਰਕੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਮਿਲਾਈ = ਮਿਲਾ ਦੇਇ = ਦਿੰਦੇ ਹਨ ॥੧॥

## ਮੇਰਾ ਗੁਰੁ ਪਰਮੇਸਰੁ; ਸੁਖਦਾਈ ॥

ਮੇਰਾ = ਸਾਡਾ ਪੂਰਾ ਗੁਰੁ = ਸਤਿਗੁਰੂ ਪਰਮੇਸਰੁ = ਅਕਾਲ ਪੁਰਖ ਦਾ ਸਰੂਪ ਤੇ ਸੁਖਦਾਈ = ਸੁੱਖਾਂ ਦਾ ਦਾਤਾ ਹੈ।

## ਪਾਰਬ੍ਰਹਮ ਕਾ ਨਾਮੁ ਦ੍ਰਿੜਾਏ; ਅੰਤੇ ਹੋਇ ਸਖਾਈ ॥੧॥ਰਹਾਉ॥

ਸਾਡਾ ਪੂਰਨ ਗੁਰੂ ਪਾਰਬ੍ਰਹਮ = ਪਰਮੇਸ਼ਰ ਕਾ = ਦਾ ਨਾਮ ਦ੍ਰਿੜਾਏ = ਪ੍ਰਪੱਕ ਕਰਵਾਉਂਦਾ ਹੈ, ਜੋ ਨਾਮ ਅੰਤੇ = ਅਖ਼ੀਰ ਦੇ ਵਕਤ ਜੀਵ ਦਾ ਸਖਾਈ = ਸਹਾਇਕ ਹੋਇ = ਹੁੰਦਾ ਹੈ ॥੧॥ਰਹਾਉ॥

## ਸਗਲ ਦੂਖ ਕਾ ਡੇਰਾ ਭੰਨਾ; ਸੰਤ ਧੂਰਿ ਮੁਖਿ ਲਾਈ ॥੨॥

ਜਦ ਸੰਤ = ਸਾਸ ਗਿਰਾਸ ਨਾਮ ਜਪਣ ਵਾਲੇ ਮਹਾਤਮਾਂ ਜਨਾਂ ਦੀ **ਵਾ:** ਸੰਤ = ਸ਼ਾਂਤ ਆਤਮਾ ਵਾਲੇ ਸਤਿਗੁਰਾਂ ਦੀ ਚਰਨ ਧੂਰਿ = ਧੂੜੀ ਆਪਣੇ ਮੁਖਿ = ਮੁਖੜੇ ਉੱਤੇ ਲਾਈ = ਲਾਉਣਾ ਕੀਤੀ, ਤਦ ਸਗਲ = ਸਾਰੇ ਦੂਖ = ਦੁਖਾਂ ਕਾ = ਦਾ ਡੇਰਾ = ਅਸਥਾਨ ਅਗਿਆਨ ਅੰਦਰੋਂ ਭੰਨਾ = ਭੰਨ, ਨਾਸ਼ ਕਰ ਦਿੱਤਾ **ਵਾ:** ਦੇਹ ਦੀ ਹੰਗਤਾ ਨਾਸ਼ ਕਰ ਦਿੱਤੀ ॥੨॥

## ਪਤਿਤ ਪੁਨੀਤ ਕੀਏ ਖਿਨ ਭੀਤਰਿ; ਅਗਿਆਨੁ ਅੰਧੇਰੁ ਵੰਞਾਈ ॥੩॥

ਗੁਰਾਂ ਨੇ ਨਾਮ ਜਪਾ ਕੇ ਇਕ ਖਿਨ = ਛਿਨ ਭੀਤਰਿ = ਵਿਚ ਪਤਿਤ = ਪਾਪੀ ਤੋਂ ਪੁਨੀਤ = ਪਵਿੱਤ੍ਰ ਬਣਾਉਣਾ ਕੀਏ = ਕੀਤਾ ਹੈ ਅਤੇ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਅਗਿਆਨ ਰੂਪੀ ਅੰਧੇਰੁ = ਹਨੇਰਾ ਵੀ ਅੰਦਰੋਂ ਵੰਞਾਈ = ਚਲਿਆ ਗਿਆ ਹੈ ॥੩॥

## ਕਰਣ ਕਾਰਣ ਸਮਰਥੁ ਸੁਆਮੀ; ਨਾਨਕ ਤਿਸੁ ਸਰਣਾਈ ॥੪॥

ਜੋ ਸਾਰਿਆਂ ਕਾਰਣ = ਕਾਰਜਾਂ ਨੂੰ ਕਰਨ ਵਾਲਾ ਸੁਆਮੀ = ਮਾਲਕ ਪਰਮੇਸ਼ਰ ਸਮਰਥੁ = ਸਰਬ ਸ਼ਕਤੀਵਾਨ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਿਸੁ = ਉਸ ਪਰਮੇਸ਼ਰ ਦੀ ਸਰਣਾਈ = ਓਟ ਲੈਣਾ ਕੀਤੀ ਹੈ ॥੪॥

## ਬੰਧਨ ਤੋੜਿ, ਚਰਨ ਕਮਲ ਦ੍ਰਿੜਾਏ; ਏਕ ਸਬਦਿ ਲਿਵ ਲਾਈ ॥੫॥

ਪਰਮੇਸ਼ਰ ਸਰੂਪ ਗੁਰਾਂ ਨੇ ਆਪਣੇ ਚਰਨਾਂ ਕਮਲਾਂ ਦਾ ਪਿਆਰ ਦ੍ਰਿੜਾਏ = ਦ੍ਰਿੜ੍ਹ ਕਰਵਾ ਕੇ ਕਰਤਾ ਭੋਗਤਾ, ਹੰਗਤਾ ਮਮਤਾ, ਜੰਮਣ ਮਰਣ ਆਦਿ ਦੇ ਬੰਧਨ = ਜੰਜਾਲ ਤੋੜਿ = ਭੰਨ, ਨਾਸ਼ ਕਰ ਦਿੱਤੇ ਹਨ ਅਤੇ ਏਕ = ਇਕ ਗੁਰਾਂ ਦੇ ਸਬਦਿ = ਉਪਦੇਸ਼ **ਵਾ:** ਸਬਦਿ = ਬ੍ਰਹਮ ਵਿਚ ਚਿੱਤ ਦੀ ਲਿਵ = ਬਿਰਤੀ ਲਾਈ = ਲਾਉਣਾ ਕੀਤੀ ਹੈ ॥੫॥

## ਅੰਧ ਕੂਪ ਬਿਖਿਆ ਤੇ ਕਾਢਿਓ; ਸਾਚ ਸਬਦਿ ਬਨਿ ਆਈ ॥੬॥

ਗੁਰਾਂ ਨੇ ਅਗਿਆਨ ਰੂਪ ਅੰਧ = ਹਨੇਰੇ ਵਾਲੇ ਸੰਸਾਰ ਰੂਪੀ ਕੂਪ = ਖੂਹ ਤੇ ਬਿਖਿਆ = ਮਾਇਆ ਦੀ ਜ਼ਹਿਰ **ਵਾ:** ਵਿਸ਼ਿਆਂ ਰੂਪੀ ਅੰਨ੍ਹੇ ਖੂਹ ਤੇ = ਤੋਂ ਕਿਰਪਾ ਕਰਕੇ ਕਾਢਿਓ = ਕੱਢ ਲਿਆ ਹੈ ਅਤੇ ਸਾਚ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ **ਵਾ:** ਸੱਚੇ ਸਬਦਿ = ਬ੍ਰਹਮ ਦੇ ਨਾਲ ਪ੍ਰੀਤੀ ਬਣ ਆਈ ਹੈ ॥੬॥

## ਜਨਮ ਮਰਣ ਕਾ ਸਹਸਾ ਚੂਕਾ; ਬਾਹੁੜਿ ਕਤਹੁ ਨ ਧਾਈ ॥੭॥

ਜੰਮਣ ਮਰਣ ਕਾ = ਦਾ ਸਹਸਾ = ਸੰਸਾ ਚੂਕਾ = ਚੁੱਕਿਆ, ਨਵਿਰਤ ਹੋ ਗਿਆ ਹੈ ਅਤੇ ਬਾਹੁੜਿ = ਮੁੜ ਕਤਹੁ = ਕਿਤੇ ਜੂਨਾਂ ਵਿਚ ਧਾਈ = ਦੌੜਨਾ ਨ = ਨਹੀਂ ਪਵੇਗਾ ॥੭॥

## ਨਾਮ ਰਸਾਇਣਿ ਇਹੁ ਮਨੁ ਰਾਤਾ; ਅੰਮ੍ਰਿਤੁ ਪੀ ਤ੍ਰਿਪਤਾਈ ॥੮॥

ਜੋ ਰਸਾਇਣਿ (ਰਸ + ਆਇਣਿ) ਰਸਾਂ ਦਾ ਆਇਣਿ = ਘਰ ਪਰਮੇਸ਼ਰ ਦਾ ਨਾਮ ਹੈ, ਤਿਸ ਵਿਚ ਇਹ ਮਨੁ = ਚਿੱਤ ਰਾਤਾ = ਰੰਗਿਆ ਗਿਆ ਹੈ, ਨਾਮ ਅੰਮ੍ਰਿਤ ਰਸ **ਵਾ:** ਬ੍ਰਹਮਾਨੰਦ ਰੂਪ ਅੰਮ੍ਰਿਤ ਰਸ ਨੂੰ ਪੀ ਕੇ ਚਿੱਤ ਅਤਿਅੰਤ ਤ੍ਰਿਪਤਾਈ = ਤ੍ਰਿਪਤ ਹੋ ਗਿਆ ਹੈ ॥੮॥

## ਸੰਤ ਸੰਗਿ ਮਿਲਿ ਕੀਰਤਨੁ ਗਾਇਆ; ਨਿਹਚਲ ਵਸਿਆ ਜਾਈ ॥੯॥

ਸੰਤ = ਸਾਸ ਗਿਰਾਸ ਨਾਮ ਜਪਣ ਵਾਲੇ ਪੁਰਖਾਂ ਦੀ ਸੰਗਿ = ਸੰਗਤ ਨਾਲ ਮਿਲਿ = ਮਿਲਾਪ ਕਰਕੇ ਪਰਮੇਸ਼ਰ ਦੇ ਕੀਰਤਨੁ = ਜਸ ਨੂੰ ਗਾਇਆ = ਗਾਉਣਾ ਕੀਤਾ ਹੈ, ਪ੍ਰਭੂ ਦਾ ਜਸ ਗਾਇਨ ਕਰਕੇ ਹੁਣ ਮੈਂ ਨਿਹਚਲ = ਅਚੱਲ ਤੁਰੀਆ ਪਦ ਰੂਪ ਜਾਈ = ਜਗ੍ਹਾ ਵਿਚ ਜਾ ਕੇ ਵਸਿਆ = ਵੱਸ ਗਿਆ ਹਾਂ ॥੯॥

## ਪੂਰੈ ਗੁਰਿ, ਪੂਰੀ ਮਤਿ ਦੀਨੀ; ਹਰਿ ਬਿਨੁ ਆਨ ਨ ਭਾਈ ॥੧੦॥

ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਮੈਨੂੰ ਇਹ ਪੂਰੀ = ਪੂਰਨ ਮਤਿ = ਸਿੱਖਿਆ ਦੀਨੀ = ਦੇਣਾ ਕੀਤੀ ਹੈ, ਕਿ ਹੇ ਭਾਈ ! ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਆਨ = ਹੋਰ ਕੋਈ ਵੀ ਸਰਬ ਕਲਾ ਸਮਰੱਥ ਨ = ਨਹੀਂ ਹੈ ॥੧੦॥

## ਨਾਮੁ ਨਿਧਾਨੁ ਪਾਇਆ ਵਡਭਾਗੀ; ਨਾਨਕ ਨਰਕਿ ਨ ਜਾਈ ॥੧੧॥

ਵਡਭਾਗੀ = ਵੱਡੇ ਕਰਮਾਂ ਕਰਕੇ ਸਤਿਗੁਰਾਂ ਦੇ ਪਾਸੋਂ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਪਾਇਆ = ਪ੍ਰਾਪਤ ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਨਰਕ ਵਿਚ ਨ = ਨਹੀਂ ਜਾਈ = ਜਾਣਾ ਪਵੇਗਾ ॥੧੧॥

## ਘਾਲ ਸਿਆਣਪ, ਉਕਤਿ ਨ ਮੇਰੀ; ਪੂਰੈ ਗੁਰੂ ਕਮਾਈ ॥੧੨॥

ਨਾ ਮੇਰੀ ਤਨ ਕਰਕੇ ਘਾਲ = ਘਾਲਣਾ **ਵਾ:** ਘਾਲ = ਕਮਾਈ ਹੈ, ਨਾ ਹੀ ਮੇਰੀ ਬੁੱਧੀ ਵਿਚ ਸਿਆਣਪ ਹੈ ਤੇ ਨਾ ਹੀ ਮੇਰੀ ਵਾਕਾਂ ਨੂੰ ਉਕਤਿ = ਕਥਨ ਕਰਨ ਦੀ ਚਤੁਰਾਈ ਹੈ, ਇਹ ਜਿਤਨਾ ਵੀ ਸੁਖ ਪ੍ਰਾਪਤ ਹੋਇਆ ਹੈ, ਉਹ ਪੂਰੈ = ਪੂਰਨ ਗੁਰੂ ਸਾਹਿਬ ਜੀ ਦੀ ਕਮਾਈ ਹੈ **ਵਾ:** ਉਹ ਪੂਰਨ ਗੁਰੂ ਸਾਹਿਬ ਜੀ ਦੇ ਉਪਦੇਸ਼ ਦੀ ਕਮਾਈ ਕਰਕੇ ਹੀ ਹੈ **ਵਾ:** ਪੂਰਨ ਗੁਰੂ ਨੇ ਸ਼ਰਧਾ ਦੇ ਸਹਿਤ ਭਗਤੀ ਦੀ ਕਮਾਈ ਕਰਨ ਦੀ ਜਾਂਚ ਦੱਸਣਾ ਕੀਤੀ ਹੈ ॥੧੨॥

## ਜਪ ਤਪ ਸੰਜਮ, ਸੁਚਿ ਹੈ ਸੋਈ; ਆਪੇ ਕਰੇ ਕਰਾਈ ॥੧੩॥

ਜਿਸ ਪੁਰਖ ਨੂੰ ਇਹ ਨਿਸਚਾ ਹੈ ਕਿ ਪਰਮੇਸ਼ਰ ਆਪੇ = ਆਪ ਹੀ ਜਗਤ ਨੂੰ ਪੈਦਾ ਕਰੇ = ਕਰਦਾ ਹੈ ਤੇ ਆਪ ਹੀ ਪ੍ਰੇਰ ਕੇ ਜੀਵਾਂ ਦੇ ਪਾਸੋਂ ਕਰਮ ਕਰਾਈ = ਕਰਾਉਂਦਾ ਹੈ **ਵਾ:** ਪਰਮੇਸ਼ਰ ਆਪ ਹੀ ਗੁਰੂ ਬਣ ਕੇ ਉਪਦੇਸ਼ ਕਰਦਾ ਹੈ ਅਤੇ ਆਪ ਸਿੱਖ ਰੂਪ ਹੋ ਕੇ ਕਮਾਉਣਾ ਕਰਦਾ ਹੈ ਜਾਂ ਸਤਿਗੁਰੂ ਰੂਪ ਹੋ ਕੇ ਕਰਾਉਂਦਾ

ਹੈ, ਸੋਈ = ਉਸ ਪੁਰਖ ਦਾ ਹੀ ਬਾਨੀ ਕਰਕੇ ਜਪ = ਜਾਪ, ਸਰੀਰ ਕਰਕੇ ਤਪ = ਤਪੱਸਿਆ **ਵਾ**: ਸੇਵਾ ਰੂਪ ਤਪ, ਸੰਜਮ = ਇੰਦ੍ਰੀਆਂ ਦਾ ਦਮਨ ਤੇ ਵਿਸ਼ਿਆਂ ਦੀ ਨਵਿਰਤੀ ਰੂਪ ਸੁਚਿ = ਪਵਿੱਤ੍ਰਤਾ ਆਦਿ ਸਾਧਨ ਕੀਤਾ ਸਫਲਾ ਹੈ ॥੧੩॥

[ਅੰਗ ੯੧੬]

## ਪੂਤੁ ਕਲਤੁ ਮਹਾ ਬਿਖਿਆ ਮਹਿ; ਗੁਰਿ ਸਾਚੈ ਲਾਇ ਤਰਾਈ ॥੧੪॥

ਪੁੱਤਰ, ਕਲਤ੍ਰ = ਇਸਤ੍ਰੀ ਅਤੇ ਮਹਾ = ਵੱਡੀ ਭਾਵ ਬਲ ਵਾਲੀ ਬਿਖਿਆ = ਮਾਇਆ ਮਹਿ = ਵਿਚ ਰਹਿੰਦਿਆਂ ਹੀ ਗੁਰਿ = ਸਤਿਗੁਰਾਂ ਨੇ ਸਾਚੈ = ਸੱਚੇ ਨਾਮ ਜਪਣ ਵਿਚ ਚਿੱਤ ਦੀ ਬਿਰਤੀ ਲਾਇ = ਲਾ ਕੇ ਸੰਸਾਰ-ਸਮੁੰਦ੍ਰ ਤੋਂ **ਵਾ**: ਸਾਰੇ ਪਸਾਰੇ 'ਚੋਂ ਤਰਾਈ = ਤਾਰਨਾ ਕੀਤਾ ਹੈ **ਵਾ**: ਪੁੱਤਰ, ਇਸਤ੍ਰੀ ਤੇ ਮਾਇਆ ਦੇ ਮੋਹ ਵਿੱਚੋਂ ਕੱਢ ਕੇ ਗੁਰਾਂ ਨੇ ਸੱਚੇ ਨਾਮ ਵਿਚ ਲਾ ਕੇ ਤਾਰਨਾ ਕੀਤਾ ਹੈ ॥੧੪॥

## ਅਪਣੇ ਜੀਅ, ਤੈ ਆਪਿ ਸਮ੍ਹਾਲੇ; ਆਪਿ ਲੀਏ ਲੜਿ ਲਾਈ ॥੧੫॥

ਹੇ ਪਰਮੇਸ਼ਰ! ਅਪਣੇ = ਆਪ ਦੇ ਪੈਦਾ ਕੀਤੇ ਹੋਏ ਜੀਅ = ਜੀਵ ਤੈ = ਤੂੰ ਆਪ ਹੀ ਸਮ੍ਹਾਲੇ = ਸੰਭਾਲਣਾ (ਪਾਲਣਾ) ਕੀਤੇ ਹਨ ਅਤੇ ਤੂੰ ਆਪ ਹੀ ਪ੍ਰੇਮ ਰੂਪੀ, ਸ਼ਰਨ ਰੂਪੀ ਲੜਿ = ਪੱਲੇ ਨਾਲ ਲਾਈ = ਲਾ ਲੀਏ = ਲਏ ਹਨ ॥੧੫॥

## ਸਾਚ ਧਰਮ ਕਾ ਬੇੜਾ ਬਾਂਧਿਆ; ਭਵਜਲੁ ਪਾਰਿ ਪਵਾਈ ॥੧੬॥

ਗੁਰਾਂ ਨੇ ਦੁਨੀਆਂ ਨੂੰ ਤਾਰਨ ਵਾਸਤੇ ਨਾਮ ਜਪਣ ਰੂਪ **ਵਾ**: ਸੱਚ ਵਿਚ ਲਿਵ ਲਗਾਉਣ ਰੂਪ ਸਾਚ = ਸੱਚਾ ਧਰਮ ਕਾ = ਦਾ ਬੇੜਾ ਬਾਂਧਿਆ = ਬੰਨ੍ਹਣਾ ਕੀਤਾ ਹੈ, ਜਿਸ ਦੁਆਰਾ ਬੇਅੰਤ ਦੁਨੀਆਂ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਪਾਰ ਪਵਾਈ = ਪੁਆ ਦਿੱਤੀ ਹੈ ॥੧੬॥

## ਬੇਸੁਮਾਰ ਬੇਅੰਤ ਸੁਆਮੀ; ਨਾਨਕ ਬਲਿ ਬਲਿ ਜਾਈ ॥੧੭॥

ਜੋ ਸੁਆਮੀ = ਮਾਲਕ ਪਰਮੇਸ਼ਰ ਬੇਸੁਮਾਰ = ਗਿਣਤੀ ਤੋਂ ਰਹਿਤ ਤੇ ਬੇਅੰਤ = ਅੰਤ ਤੋਂ ਰਹਿਤ ਹੈ, ਭਾਵ ਜਿਸ ਦੇ ਗੁਣਾਂ ਦੀ ਗਿਣਤੀ ਨਹੀਂ ਹੋ ਸਕਦੀ ਤੇ ਜਿਸ ਦੇ ਸਰੂਪ ਦਾ ਅੰਤ ਨਹੀਂ ਪਾਇਆ ਜਾ ਸਕਦਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਉਸ ਪਰਮੇਸ਼ਰ ਤੋਂ ਮਨ, ਬਾਣੀ, ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦਾ ਹਾਂ ॥੧੭॥

## ਅਕਾਲ ਮੂਰਤਿ ਅਜੂਨੀ ਸੰਭਉ; ਕਲਿ ਅੰਧਕਾਰ ਦੀਪਾਈ ॥੧੮॥

ਜੋ ਪਰਮੇਸ਼ਰ ਅਕਾਲ = ਕਾਲ ਤੋਂ ਰਹਿਤ ਮੂਰਤਿ = ਸਰੂਪ ਵਾਲਾ ਹੈ, ਅਜੂਨੀ = ਅਜਨਮਾ ਸਰੂਪ ਹੈ ਅਤੇ ਸੰਭਉ = ਸੁਤੇ ਪ੍ਰਕਾਸ਼ ਸਰੂਪ ਹੈ, ਐਸੇ ਵਿਸ਼ੇਸ਼ਣਾਂ ਵਾਲਾ ਪਰਮੇਸ਼ਰ ਕਲਿ = ਕਲਜੁਗ ਰੂਪੀ ਅੰਧਕਾਰ ਵਿਚ ਦੀਪਾਈ = ਪ੍ਰਕਾਸ਼ਿਆ ਹੋਇਆ ਹੈ **ਵਾ**: ਉਹ ਪਰਮੇਸ਼ਰ ਗੁਰੂ ਸਰੂਪ ਹੋ ਕੇ ਕਲਿ = ਕਲਜੁਗ ਦੇ ਸਮੇਂ ਅੰਦਰ ਅਗਿਆਨ ਦਾ ਹਨੇਰਾ ਦੂਰ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ, ਭਾਵ ਅਵਿੱਦਿਆ, ਅਗਿਆਨ ਦੇ ਹਨੇਰੇ ਨੂੰ ਮੇਟ ਕੇ ਸੂਰਜ ਵਤ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ ॥੧੮॥

## ਅੰਤਰਜਾਮੀ ਜੀਅਨ ਕਾ ਦਾਤਾ; ਦੇਖਤ ਤ੍ਰਿਪਤਿ ਅਘਾਈ ॥੧੯॥

ਜੋ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪਰਮੇਸ਼ਰ ਸਾਰਿਆਂ ਜੀਅਨ = ਜੀਵਾਂ ਕਾ = ਦਾ ਦਾਤਾ

ਹੈ, ਉਸ ਦੇ ਸਰੂਪ ਦੇ ਦਰਸ਼ਨ ਦੇਖਤ = ਦੇਖਣੇ ਕਰਕੇ ਤ੍ਰਿਪਤਿ ਅਘਾਈ = ਅਤਿਅੰਤ ਰੱਜ ਜਾਈਦਾ ਹੈ **ਵਾ:** ਆਤਮ ਤ੍ਰਿਪਤੀ ਕਰਕੇ ਅਘਾਈ = ਰੱਜ ਜਾਈਦਾ ਹੈ ॥੧੯॥

## ਏਕੰਕਾਰੁ ਨਿਰੰਜਨੁ ਨਿਰਭਉ; ਸਭ ਜਲਿ ਥਲਿ ਰਹਿਆ ਸਮਾਈ ॥੨੦॥

ਉਹ ਏਕੰਕਾਰੁ = ਓਅੰਕਾਰ ਮੰਗਲ ਸਰੂਪ ਪਰਮੇਸ਼ਰ ਨਿਰੰਜਨੁ = ਸ਼ੁੱਧ ਸਰੂਪ ਤੇ ਨਿਰਭਉ = ਭੈ ਤੋਂ ਰਹਿਤ ਹੈ ਅਤੇ ਸਭ = ਸਾਰਿਆਂ ਜਲਿ = ਤਰਲ ਥਾਵਾਂ ਤੇ ਥਲਿ = ਖ਼ੁਸ਼ਕ ਥਾਵਾਂ ਵਿਚ ਸਮਾਈ = ਸਮਾਅ, ਲੀਨ ਹੋ ਰਿਹਾ ਹੈ ॥੨੦॥

## ਭਗਤਿ ਦਾਨੁ ਭਗਤਾ ਕਉ ਦੀਨਾ; ਹਰਿ ਨਾਨਕੁ ਜਾਚੈ ਮਾਈ ॥੨੧॥੧॥੬॥

ਉਸ ਪਰਮੇਸ਼ਰ ਨੇ ਆਪਣੇ ਪਿਆਰੇ ਭਗਤ ਜਨਾਂ ਕਉ = ਨੂੰ ਭਗਤਿ = ਭਗਤੀ ਦਾ ਦਾਨ ਦੀਨਾ = ਦਿੱਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਮੈਂ ਵੀ ਉਸ ਮਾਈ = ਮਾਇਆ ਦੇ ਪਤੀ ਹਰਿ = ਪਰਮੇਸ਼ਰ ਤੋਂ ਉਸ ਦਾ ਨਾਮ ਅੰਮ੍ਰਿਤ, ਭਗਤੀ ਦਾ ਦਾਨ ਜਾਚੈ = ਮੰਗਦਾ ਹਾਂ ॥੨੧॥੧॥੬॥

## ਰਾਮਕਲੀ ਮਹਲਾ ੫ ਸਲੋਕੁ ॥

## ਸਿਖਹੁ ਸਬਦੁ ਪਿਆਰਿਹੋ; ਜਨਮ ਮਰਨ ਕੀ ਟੇਕ ॥

ਹੇ ਪਿਆਰਿਓ ! ਗੁਰਾਂ ਦੇ ਉਪਦੇਸ਼ ਨੂੰ ਪਿਆਰ ਦੇ ਨਾਲ ਸਿੱਖਣਾ ਕਰੋ, ਇਹ ਜੰਮਣ ਮਰਣ ਦੀ ਤਰਫ਼ੋਂ ਬਚਾਉਣ ਵਾਸਤੇ ਟੇਕ = ਓਟ ਰੂਪ ਹੈ, ਭਾਵ ਜੋ ਗੁਰਾਂ ਦੇ ਉਪਦੇਸ਼ ਦੀ ਓਟ ਲੈਣਾ ਕਰੇਗਾ, ਉਹ ਜੰਮਣ ਮਰਣ ਵਿਚ ਨਹੀਂ ਆਵੇਗਾ।

**ਅਥਵਾ** ਹੇ ਪਿਆਰਿਓ ! ਗੁਰਾਂ ਦੇ ਸਬਦੁ = ਉਪਦੇਸ਼ ਨੂੰ ਸਿਖਹੁ = ਸਿੱਖਣਾ ਕਰੋ, ਅਤੇ ਜੰਮਣ ਮਰਣ ਵਾਲੀ ਦੇਹ ਕੀ = ਦੀ ਟੇਕ = ਓਟ ਛੱਡ ਦੇਣਾ ਕਰੋ।

## ਮੁਖੁ ਊਜਲੁ ਸਦਾ ਸੁਖੀ; ਨਾਨਕ ਸਿਮਰਤ ਏਕ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਦੁਆਰਾ ਏਕ = ਇਕ ਪਰਮੇਸ਼ਰ ਨੂੰ ਸਿਮਰਤ = ਯਾਦ ਕਰਦਿਆਂ ਤੁਹਾਡਾ ਇਸ ਲੋਕ ਵਿਚ ਵੀ ਮੁਖੁ = ਮੁਖੜਾ ਊਜਲੁ = ਨਿਰਮਲ ਹੋਵੇਗਾ ਤੇ ਤੁਸੀਂ ਪ੍ਰਲੋਕ ਵਿਚ ਸਦਾ = ਹਮੇਸ਼ਾ ਸੁਖੀ ਹੋਵੋਂਗੇ ॥੧॥

## ਮਨੁ ਤਨੁ ਰਾਤਾ ਰਾਮ ਪਿਆਰੇ; ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ ॥੧॥

ਜਿਨ੍ਹਾਂ ਦਾ ਮਨੁ = ਸੂਖਮ ਸਰੀਰ ਤੇ ਤਨੁ = ਸਥੂਲ ਸਰੀਰ ਪਿਆਰੇ ਰਾਮ = ਪਰਮੇਸ਼ਰ ਦੇ ਨਾਮ, ਪ੍ਰੇਮ ਵਿਚ ਰਾਤਾ = ਰੰਗਿਆ ਹੋਇਆ ਹੈ, ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਅਧਿਕਾਰੀ ਜਨੋਂ ! ਉਨ੍ਹਾਂ ਦੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਪ੍ਰੇਮਾ ਭਗਤਿ = ਭਗਤੀ ਕਰਕੇ ਵਾਹਿਗੁਰੂ ਦੇ ਨਾਲ ਪ੍ਰੀਤੀ ਬਣ ਆਈ ਹੈ ॥੧॥

## ਸਤਿਗੁਰਿ ਖੇਪ ਨਿਬਾਹੀ; ਸੰਤਹੁ ॥

ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ ! ਉਨ੍ਹਾਂ ਪੁਰਖਾਂ ਦੀ ਸਤਿਗੁਰਿ = ਸੱਚੇ ਗੁਰੂ ਨੇ ਮਨੁੱਖਾ ਜਨਮ ਰੂਪੀ ਖੇਪ = ਪੂੰਜੀ ਸਿਰ ਤੋੜ ਨਿਬਾਹੀ = ਨਿਭਾ ਦਿੱਤੀ ਹੈ, ਭਾਵ ਉਨ੍ਹਾਂ ਦਾ ਮਨੁੱਖਾ ਜਨਮ ਸਫਲਾ ਹੋ ਗਿਆ

ਹੈ **ਵਾ:** ਉਨ੍ਹਾਂ ਦੀ ਸਤਿਗੁਰਾਂ ਨੇ ਭਗਤੀ ਰੂਪੀ ਪੂੰਜੀ ਸਿਰ ਤੋੜ ਨਿਭਾ ਦਿੱਤੀ ਹੈ, ਭਾਵ ਉਨ੍ਹਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਕਰਾ ਦਿੱਤੀ ਹੈ।

## ਹਰਿ ਨਾਮੁ ਲਾਹਾ, ਦਾਸ ਕਉ ਦੀਆ; ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ਰਹਾਉ॥

ਹਰਿ = ਪਰਮੇਸ਼ਰ ਨੇ ਆਪਣੇ ਉਨ੍ਹਾਂ ਦਾਸ = ਸੇਵਕਾਂ ਕਉ = ਨੂੰ ਗੁਰਾਂ ਦੁਆਰਾ ਆਪਣੇ ਨਾਮ ਜਪਣ ਦਾ ਲਾਹਾ = ਲਾਭ, ਨਫ਼ਾ ਦੀਆ = ਦਿੱਤਾ ਹੈ ਅਤੇ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ! ਉਨ੍ਹਾਂ ਦੀ ਸਗਲੀ = ਸਾਰੀ ਰਸਾਂ ਕਸਾਂ ਦੀ, ਪਦਾਰਥਾਂ ਦੀ ਤ੍ਰਿਸਨ = ਤ੍ਰਿਸ਼ਨਾ ਉਲਾਹੀ (ਉ + ਲਾਹੀ) ਉ = ਵਿਸ਼ੇਸ਼ ਕਰਕੇ ਲਾਹੀ = ਲਾਹ, ਉਤਾਰ ਦਿੱਤੀ ਹੈ ॥੧॥ਰਹਾਉ॥

## ਖੋਜਤ ਖੋਜਤ ਲਾਲੁ ਇਕੁ ਪਾਇਆ; ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥੨॥

ਵੇਦਾਂ ਨੂੰ ਖੋਜਤ = ਖੋਜਦਿਆਂ, ਸ਼ਾਸਤ੍ਰਾਂ ਨੂੰ ਖੋਜਤ = ਢੂੰਢਦਿਆਂ **ਵਾ:** ਪੁਰਾਣਾਂ ਨੂੰ ਖੋਜਦਿਆਂ, ਸਿਮਰਤੀਆਂ ਨੂੰ ਖੋਜਦਿਆਂ **ਵਾ:** ਤਨ ਵਿੱਚੋਂ ਮਨ ਨੂੰ ਖੋਜਣਾ ਕੀਤਾ ਤੇ ਮਨ ਵਿੱਚੋਂ ਖੋਜ ਕਰਕੇ ਇਕੁ ਲਾਲੁ = ਪਿਆਰਾ ਪਰਮੇਸ਼ਰ ਪਾਇਆ = ਪ੍ਰਾਪਤ ਕੀਤਾ ਹੈ **ਵਾ:** ਖੋਜਦਿਆਂ ਖੋਜਦਿਆਂ ਲਾਲ ਦੀ ਨਿਆਈਂ ਬੇਕੀਮਤਾ ਬ੍ਰਹਮ ਰੂਪ ਲਾਲ ਪਾਇਆ ਹੈ। ਪਰੰਤੂ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ! ਉਸ ਹਰਿ = ਪਰਮੇਸ਼ਰ ਦੇ ਪ੍ਰੇਮ ਦੀ ਕੀਮਤਿ = ਕਦਰ ਕਿਸੇ ਦੇ ਪਾਸੋਂ ਕਹਣੁ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ ॥੨॥

## ਚਰਨ ਕਮਲ ਸਿਉ ਲਾਗੋ ਧਿਆਨਾ; ਸਾਚੈ ਦਰਸਿ ਸਮਾਈ ਸੰਤਹੁ ॥੩॥

ਜਿਨ੍ਹਾਂ ਦਾ ਪਰਮੇਸ਼ਰ ਦੇ ਚਰਨਾਂ ਕਮਲਾਂ ਸਿਉ = ਨਾਲ **ਵਾ:** ਚਰਨ = ਪੂਜਨੀਕ ਕਵਲ ਵਤ ਪ੍ਰਕਾਸ਼ ਮਯ ਸਰੂਪ ਵਿਚ ਧਿਆਨ ਲਾਗੋ = ਲੱਗ ਗਿਆ ਹੈ, ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ! ਉਨ੍ਹਾਂ ਦੀ ਬਿਰਤੀ ਸਾਚੈ = ਸੱਚੇ ਅਕਾਲ ਪੁਰਖ ਦੇ ਦਰਸਿ = ਦਰਸ਼ਨਾਂ ਵਿਚ ਸਮਾਈ = ਸਮਾਅ, ਲੀਨ ਹੋ ਗਈ ਹੈ ॥੩॥

## ਗੁਣ ਗਾਵਤ, ਗਾਵਤ ਭਏ ਨਿਹਾਲਾ; ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ ॥੪॥

ਜਿਹੜੇ ਗੁਰਾਂ ਦੁਆਰਾ ਗਾਵਤ = ਗਾਉਣੇ ਯੋਗ ਪਰਮੇਸ਼ਰ ਦੇ ਗੁਣਾਂ ਨੂੰ ਗਾਵਤ = ਗਾਉਂਦੇ ਹਨ **ਵਾ:** ਗਾਉਣੇ ਯੋਗ ਗੁਰਾਂ ਦੇ ਨਾਲ ਮਿਲ ਕੇ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਹਨ, ਉਹ ਗੁਣਾਂ ਨੂੰ ਗਾਉਣੇ ਕਰਕੇ ਨਿਹਾਲਾ = ਦੁੱਖਾਂ ਤੋਂ ਰਹਿਤ, ਅਨੰਦਿਤ ਭਏ = ਹੋ ਗਏ ਹਨ ਅਤੇ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ! ਉਹ ਹਰਿ = ਪਰਮੇਸ਼ਰ ਦੇ ਸਿਮਰਤ = ਸਿਮਰਨ ਦੁਆਰਾ ਆਤਮ ਤ੍ਰਿਪਤੀ ਕਰਕੇ ਅਘਾਈ = ਰੱਜ ਗਏ ਹਨ ॥੪॥

## ਆਤਮ ਰਾਮੁ ਰਵਿਆ ਸਭ ਅੰਤਰਿ; ਕਤ ਆਵੈ ਕਤ ਜਾਈ ਸੰਤਹੁ ॥੫॥

ਸਾਰਿਆਂ ਦਾ ਆਤਮ = ਆਪਣਾ ਆਪ ਰੂਪ ਸਾਖੀ ਚੇਤਨ ਰਾਮ = ਪਰਮੇਸ਼ਰ ਸਭ = ਸਾਰਿਆਂ ਦੇ

ਅੰਤਰਿ = ਅੰਦਰ ਰਵਿਆ = ਵਿਆਪਕ ਹੈ, ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ ! ਜਦ ਗੁਰਾਂ ਦੁਆਰਾ ਉਸ ਦੇ ਨਾਮ ਨੂੰ ਉਚਾਰਨ ਕੀਤਾ, ਤਦ ਸਾਰਿਆਂ ਦੇ ਅੰਦਰ ਉਹੀ ਪ੍ਰਗਟ ਹੋ ਗਿਆ, ਇਸ ਲਈ ਉਸਦੇ ਸਰੂਪ ਵਿਚ ਮਿਲ ਕੇ ਕਤ = ਕਿਥੇ ਜਨਮ ਧਾਰ ਕੇ ਆਵੈ = ਆਉਣਾ ਤੇ ਕਤ = ਕਿਥੇ ਮਰ ਕੇ ਜਾਈ = ਜਾਣਾ ਹੈ, ਭਾਵ ਜੰਮਣ ਮਰਣ ਤੋਂ ਰਹਿਤ ਹੋ ਗਏ ਹਾਂ ॥੫॥

## ਆਦਿ ਜੁਗਾਦੀ, ਹੈ ਭੀ ਹੋਸੀ; ਸਭ ਜੀਆ ਕਾ ਸੁਖਦਾਈ ਸੰਤਹੁ ॥੬॥

ਜਗਤ ਦੇ ਆਦਿ = ਮੁੱਢ ਵਿਚ ਵੀ ਪਰਮੇਸ਼ਰ ਵਿਆਪਕ ਸੀ, ਜੁਗਾਦੀ = ਜੁਗਾਂ ਆਦਿ ਦੀ ਮਰਯਾਦਾ ਬਣਾਉਣ ਤੋਂ ਪਹਿਲਾਂ ਵਿਆਪਕ ਸੀ, ਹੁਣ ਵਰਤਮਾਨ ਸਮੇਂ ਵਿਚ ਵਿਆਪਕ ਹੈ, ਪਿੱਛੇ ਭੂਤਕਾਲ ਵਿਚ ਵੀ ਵਿਆਪਕ ਸੀ, ਅੱਗੇ ਭਵਿੱਖਤ ਵਿਚ ਵੀ ਵਿਆਪਕ ਹੋਸੀ = ਹੋਵੇਗਾ, ਪੁਨਾ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ ! ਉਸ ਨੂੰ ਸਭ = ਸਾਰਿਆਂ ਦੇ ਜੀਆ = ਹਿਰਦਿਆਂ ਕਾ = ਦਾ ਸੁਖਦਾਈ = ਸੁਖਦਾਇਕ ਜਾਨਣਾ ਕਰੋ ॥੬॥

## ਆਪਿ ਬੇਅੰਤੁ, ਅੰਤੁ ਨਹੀ ਪਾਈਐ; ਪੂਰਿ ਰਹਿਆ ਸਭ ਠਾਈ ਸੰਤਹੁ ॥੭॥

ਉਹ ਪਰਮੇਸ਼ਰ ਆਪਿ = ਆਪਣਾ ਆਪ ਤੇ ਬੇਅੰਤੁ = ਅਨੰਤ ਸਰੂਪ ਹੈ, ਉਸ ਦੇ ਸਰੂਪ ਦਾ ਬ੍ਰਹਮਾ ਆਦਿ ਕਿਸੇ ਪਾਸੋਂ ਵੀ ਅੰਤ ਨਹੀਂ ਪਾਈਐ = ਪਾਇਆ ਜਾ ਸਕਦਾ, ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ ! ਉਹ ਸਭ = ਸਾਰਿਆਂ ਠਾਈ = ਥਾਵਾਂ ਉੱਤੇ ਪੂਰਿ = ਪੂਰਨ, ਵਿਆਪਕ ਹੋ ਰਿਹਾ ਹੈ ॥੭॥

## ਮੀਤ ਸਾਜਨ, ਮਾਲੁ ਜੋਬਨੁ ਸੁਤ;
## ਹਰਿ ਨਾਨਕ ਬਾਪੁ, ਮੇਰੀ ਮਾਈ ਸੰਤਹੁ ॥੮॥੨॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ ! ਮੀਤ = ਮਿੱਤਰ, ਸਾਜਨ = ਸੱਜਣਾਂ, ਪਿਆਰੇ ਬੇਲੀਆਂ, ਮਾਲੁ = ਧਨ ਪਦਾਰਥ ਜਾਂ ਹਾਥੀ ਘੋੜੇ ਆਦਿ, ਜੋਬਨੁ = ਜਵਾਨੀ ਤੇ ਸੁਤ = ਪੁੱਤਰ ਦੀ ਥਾਂ ਅਤੇ ਬਾਪੁ = ਪਿਤਾ ਤੇ ਮੇਰੀ ਮਾਈ = ਮਾਂ ਦੀ ਥਾਂ ਆਦਿ ਸਭ ਕੁਝ ਮੇਰਾ ਹਰਿ = ਪਰਮੇਸ਼ਰ ਹੀ ਹੈ।

**ਅਥਵਾ** ਮਿੱਤਰ ਦੀ ਨਿਆਈਂ ਵੈਰਾਗ, ਵਿਵੇਕ, ਖਟ ਸੰਪਤੀ ਮੋਖ ਇੱਛਾ, ਸੱਜਣ ਦੀ ਨਿਆਈਂ ਸ੍ਵਣ, ਮੰਨਣ, ਨਿਧਿਆਸਣ, ਦੈਵੀ ਸੰਪਦਾ ਰੂਪੀ ਮਾਲ, ਸ਼ੌਂਕ ਅਵਸਥਾ ਰੂਪ ਜੁਵਾ ਅਵਸਥਾ, ਗਿਆਨ ਰੂਪੀ ਪੁੱਤਰ, ਸੰਤੋਖ ਰੂਪੀ ਪਿਤਾ, ਖਿਮਾ ਰੂਪੀ ਮਾਤਾ ਆਦਿ ਸਾਰਾ ਕੁਝ ਸਾਡਾ ਤਾਂ ਹੇ ਸੰਤ ਜਨੋਂ ! ਪਰਮੇਸ਼ਰ ਹੀ ਹੈ ॥੮॥੨॥੭॥

## ਰਾਮਕਲੀ ਮਹਲਾ ੫ ॥
## ਮਨ ਬਚ ਕ੍ਰਮਿ; ਰਾਮ ਨਾਮੁ ਚਿਤਾਰੀ ॥

ਹੇ ਭਾਈ ! ਅਸੀਂ ਮਨ = ਹਿਰਦੇ ਬਚ = ਬਚਨਾਂ ਤੇ ਕ੍ਰਮਿ = ਕਰਮਾਂ ਭਾਵ ਸਰੀਰ ਕਰਕੇ ਰਾਮ = ਪਰਮਾਤਮਾ ਦੇ ਨਾਮ ਨੂੰ ਚਿਤਾਰੀ = ਚੇਤੇ ਕਰਦੇ ਹਾਂ।

## ਘੂਮਨਘੇਰਿ ਮਹਾ ਅਤਿ ਬਿਖੜੀ;
## ਗੁਰਮੁਖਿ ਨਾਨਕ, ਪਾਰਿ ਉਤਾਰੀ ॥੧॥ਰਹਾਉ॥

ਜੋ ਤਿੰਨਾਂ ਗੁਣਾਂ **ਵਾ:** ਤਿੰਨੇ ਅਵਸਥਾਵਾਂ (ਜਾਗ੍ਰਤ, ਸੁਪਨ, ਸੁਖੋਪਤ) **ਵਾ:** ਅਵਿੱਦਿਆ ਰੂਪੀ ਘੁੰਮਣ

ਘੇਰੀ ਅਤਿ = ਅਤਸ਼ੇ ਕਰਕੇ ਮਹਾ = ਬਹੁਤ ਬਿਖੜੀ = ਕਠਨ, ਭਿਆਨਕ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਘੁੰਮਣ ਘੇਰੀ ਤੋਂ ਗੁਰਮੁਖਿ = ਮੁਖੀ ਗੁਰਾਂ ਨੇ ਪਾਰਿ ਉਤਾਰੀ = ਉਤਾਰ ਦਿੱਤਾ ਹੈ **ਵਾ:** ਗੁਰਮੁਖ ਜਨਾਂ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪੀ ਕਿਨਾਰੇ 'ਤੇ ਉਤਾਰ ਦਿੱਤਾ ਹੈ ॥੧॥ਰਹਾਉ॥

## ਅੰਤਰਿ ਸੂਖਾ, ਬਾਹਰਿ ਸੂਖਾ; ਹਰਿ ਜਪਿ, ਮਲਨ ਭਏ ਦੁਸਟਾਰੀ ॥੧॥

ਹੁਣ ਹਿਰਦੇ ਦੇ ਅੰਤਰਿ = ਵਿਚ ਵੀ ਸੂਖਾ = ਸੁੱਖ ਪ੍ਰਾਪਤ ਹੋਇਆ ਹੈ ਅਤੇ ਬਾਹਰ ਸੰਸਾਰ ਵਿਚ ਹੀ ਸੂਖਾ = ਸੁਖ ਦੇ ਸਹਿਤ ਹੋਏ ਹਾਂ, ਹਰਿ = ਪਰਮਾਤਮਾ ਦਾ ਨਾਮ ਜਪ ਕੇ ਦੁਸਟਾਰੀ = ਦੁਸ਼ਟ ਸੁਭਾਅ ਵਾਲੇ ਕਾਮ ਕ੍ਰੋਧ ਆਦਿ ਵਿਕਾਰ ਮਲਨ ਭਏ = ਮਲੇ ਗਏ, ਭਾਵ ਨਵਿਰਤ ਹੋ ਗਏ ਹਨ **ਵਾ:** ਮਲੀਨ ਅਤੇ ਦੁਸ਼ਟ ਸੁਭਾਅ ਵਾਲੇ ਮਨੁੱਖ ਵੀ ਹਰੀ ਦਾ ਜਾਪ ਕਰਕੇ ਸੁਖੀ ਹੋ ਗਏ ਹਨ ॥੧॥

## ਜਿਸ ਤੇ ਲਾਗੇ, ਤਿਨਹਿ ਨਿਵਾਰੇ; ਪ੍ਰਭ ਜੀਉ ਅਪਣੀ ਕਿਰਪਾ ਧਾਰੀ ॥੨॥

ਜਿਸ ਵਾਹਿਗੁਰੂ ਦੇ ਅਗਿਆਨ ਤੇ = ਤੋਂ ਇਹ ਵਿਕਾਰ ਲਾਗੇ = ਲੱਗੇ ਸਨ, ਤਿਨਹਿ = ਉਸੇ ਵਾਹਿਗੁਰੂ ਨੇ ਆਪਣੇ ਸਰੂਪ ਦਾ ਗਿਆਨ ਦੇ ਕੇ ਨਿਵਾਰੇ = ਨਵਿਰਤ ਕੀਤੇ ਹਨ।

ਪ੍ਰਭੂ ਜੀਉ = ਪ੍ਰਭੂ ਜੀ ਨੇ ਸਾਡੇ ਉਪਰ ਆਪ ਹੀ ਆਪਣੀ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨੀ ਕੀਤੀ ਹੈ ॥੨॥

## ਉਧਰੇ ਸੰਤ, ਪਰੇ ਹਰਿ ਸਰਨੀ; ਪਚਿ ਬਿਨਸੇ ਮਹਾ ਅਹੰਕਾਰੀ ॥੩॥

ਜੋ ਹਰਿ = ਪ੍ਰਭੂ ਦੀ ਸਰਨੀ = ਓਟ ਵਿਚ ਪਰੇ = ਪਏ ਹਨ, ਉਹ ਸੰਤ = ਸ਼ਾਂਤ ਚਿੱਤ ਮਹਾਤਮਾ ਜਨ ਇਨ੍ਹਾਂ ਦੁਸ਼ਟ ਵਿਕਾਰਾਂ, ਸੰਸਾਰ-ਸਮੁੰਦ੍ਰ ਤੋਂ ਉਧਰੇ = ਪਾਰ ਹੋ ਗਏ ਹਨ ਅਤੇ ਮਹਾ = ਬਹੁਤ ਅਹੰਕਾਰੀ = ਅਭਿਆਨ ਦੇ ਸਹਿਤ ਰਹਿਣ ਵਾਲੇ ਜੀਵ ਵਿਸ਼ਿਆਂ ਵਿਚ ਪਚਿ = ਖਚਿਤ ਹੋ ਕੇ ਬਿਨਸੇ = ਨਾਸ਼ ਹੋ ਗਏ ਹਨ ॥੩॥

## ਸਾਧੂ ਸੰਗਤਿ, ਇਹੁ ਫਲੁ ਪਾਇਆ; ਇਕੁ ਕੇਵਲ ਨਾਮੁ ਅਧਾਰੀ ॥੪॥

ਉਨ੍ਹਾਂ ਸਾਧੂ = ਸ੍ਰੇਸ਼ਟ ਮਹਾਤਮਾਂ ਜਨਾਂ ਦੀ ਸੰਗਤ ਵਿੱਚੋਂ ਇਹ ਆਤਮਾਨੰਦ ਰੂਪੀ ਫਲ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ, ਜਿਨ੍ਹਾਂ ਨੂੰ ਕੇਵਲ = ਸਿਰਫ਼ ਇਕ ਪਰਮਾਤਮਾ ਦੇ ਨਾਮ ਦਾ ਹੀ ਅਧਾਰੀ = ਆਸਰਾ ਹੁੰਦਾ ਹੈ ॥੪॥

## ਨ ਕੋਈ ਸੂਰੁ, ਨ ਕੋਈ ਹੀਣਾ; ਸਭ ਪ੍ਰਗਟੀ ਜੋਤਿ ਤੁਮ੍ਾਰੀ ॥੫॥

ਉਨ੍ਹਾਂ ਦਾ ਐਸਾ ਨਿਸਚਾ ਬੱਝ ਜਾਂਦਾ ਹੈ ਕਿ ਹੇ ਪ੍ਰਭੂ ! ਨਾ ਹੀ ਕੋਈ ਸੂਰੁ = ਸੂਰਮਾ ਕਿਹਾ ਜਾ ਸਕਦਾ ਹੈ, ਨਾ ਹੀ ਕੋਈ ਬਲ ਤੋਂ ਹੀਣਾ, ਭਾਵ ਕਮਜ਼ੋਰ ਕਿਹਾ ਜਾ ਸਕਦਾ ਹੈ, ਸਭ = ਸਾਰੇ ਪਾਸੇ ਤੁਮ੍ਾਰੀ = ਤੇਰੀ ਹੀ ਜੋਤਿ = ਸੱਤਾ ਪ੍ਰਗਟੀ = ਉਜਾਗਰ ਹੋ ਰਹੀ ਹੈ ॥੫॥

## ਤੁਮ੍ ਸਮਰਥ ਅਕਥ ਅਗੋਚਰ; ਰਵਿਆ ਏਕੁ ਮੁਰਾਰੀ ॥੬॥

ਹੇ ਮੁਰਾਰੀ = ਪ੍ਰਭੂ ! ਤੁਮ੍ = ਤੂੰ ਸਮਰਥ = ਸਰਬ ਸ਼ਕਤੀਵਾਨ ਹੈਂ, ਤੇਰਾ ਸਰੂਪ ਅਕਥ = ਕਹਿਣ ਤੋਂ ਰਹਿਤ ਹੈ ਅਤੇ ਤੂੰ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਹੈ ਪੁਨਾ ਏਕੁ = ਇਕ ਤੂੰ ਹੀ ਸਾਰੇ ਘਟਾਂ ਘਟਾਂ ਵਿਚ ਰਵਿਆ = ਵਿਆਪਕ ਹੋ ਰਿਹਾ ਹੈਂ ॥੬॥

## ਕੀਮਤਿ ਕਉਣੁ ਕਰੇ ਤੇਰੀ ਕਰਤੇ; ਪ੍ਰਭ ਅੰਤੁ ਨ ਪਾਰਾਵਾਰੀ ॥੭॥

ਹੇ ਕਰਤੇ = ਕਰਤਾ ਪੁਰਖ ਤੇਰੀ ਪ੍ਰਾਪਤੀ ਦੀ ਕੀਮਤ ਨੂੰ ਕੌਣ ਪ੍ਰਾਪਤ ਕਰੇ = ਕਰ ਸਕਦਾ ਹੈ, ਹੇ ਪ੍ਰਭ = ਪ੍ਰਭੂ ! ਤੇਰੇ ਪਾਰਾਵਾਰੀ = ਪਾਰ ਉਤਾਰ ਦਾ ਕੋਈ ਅੰਤੁ = ਅਖ਼ੀਰ ਨਹੀਂ ਹੈ ॥੭॥

## ਨਾਮ ਦਾਨੁ ਨਾਨਕ ਵਡਿਆਈ;
## ਤੇਰਿਆ ਸੰਤ ਜਨਾ ਰੇਣਾਰੀ ॥੮॥੩॥੮॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਸਾਨੂੰ ਤੇਰੇ ਨਾਮ ਦੀ ਵਡਿਆਈ = ਸ਼ੋਭਾ ਦਾ ਦਾਨ ਅਤੇ ਤੇਰੇ ਜਨਾਂ ਦੇ ਚਰਨਾਂ ਦੀ ਰੇਣਾਰੀ = ਧੂੜ ਪ੍ਰਾਪਤ ਹੋਵੇ ॥੮॥੩॥੮॥੨੨॥

[ਅੰਗ ੯੧੭]

## ਰਾਮਕਲੀ ਮਹਲਾ ੩ ਅਨੰਦੁ

**ਪਹਿਲੀ ਉਥਾਨਕਾ :** ਜਿਸ ਵਕਤ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਚ ਸੰਗਤਾਂ ਨੂੰ ਜੀਅ ਦਾਨ ਬਖ਼ਸ਼ ਕੇ ਨਿਹਾਲ ਕਰ ਰਹੇ ਸਨ।

ਤਦ ਉਥੇ ਇਕ ਲੰਮੀ ਉਮਰ ਵਾਲਾ ਜੋਗੀ ਸਤਿਗੁਰਾਂ ਦੀ ਮਹਿਮਾ ਸੁਣ ਕੇ ਸ੍ਰੀ ਗੋਇੰਦਵਾਲ ਸਾਹਿਬ ਆਇਆ ਅਤੇ ਸਤਿਗੁਰਾਂ ਨੂੰ ਆ ਕੇ ਬੇਨਤੀ ਕਰਨ ਲੱਗਾ ਕਿ ਸੱਚੇ ਪਾਤਸ਼ਾਹ ਜੀ ਮੈਂ ਜੰਗਲਾਂ ਵਿਚ ਰਹਿ ਕੇ ਕਠਨ ਤੋਂ ਕਠਨ ਸਾਧਨ ਵੀ ਬਹੁਤ ਕੀਤੇ ਹਨ, ਪਰੰਤੂ ਮੈਨੂੰ ਅਨੰਦ ਨਹੀਂ ਪ੍ਰਾਪਤ ਹੋਇਆ ਅਤੇ ਨਾ ਹੀ ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ। ਆਪ ਜੀ ਕਿਰਪਾ ਕਰਕੇ ਮੈਨੂੰ ਆਪਣੀ ਸਿੱਖੀ ਬਖ਼ਸ਼ੋ, ਜਿਸ ਕਰਕੇ ਮੈਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਦਾ ਅਨੰਦ ਪ੍ਰਾਪਤ ਹੋਵੇ ਅਤੇ ਮੇਰਾ ਜੰਮਣਾ ਮਰਨਾ ਮਿਟ ਜਾਏ।

ਤਦ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਜੋਗੀ ਜਨ ! ਤੈਨੂੰ ਸਿੱਖੀ ਬਖ਼ਸ਼ ਦਿੰਦੇ ਹਾਂ, ਸਿੱਖ ਬਣੇ ਤੋਂ ਤੇਰਾ ਜੰਮਣਾ ਮਰਨਾ ਮਿਟ ਜਾਵੇਗਾ, ਪਰੰਤੂ ਤੇਰਾ ਕੋਈ ਪ੍ਰਾਲਬਧ ਦੇ ਅਨੁਸਾਰ ਕਰਮ ਐਸਾ ਹੈ, ਜਿਸ ਨੇ ਤੈਨੂੰ ਇਕ ਹੋਰ ਜਨਮ ਦੇਣਾ ਹੈ। ਉਹ ਜਨਮ ਜਿਸ ਵਕਤ ਤੇਰਾ ਹੋ ਜਾਏਗਾ, ਫਿਰ ਤੈਨੂੰ ਬ੍ਰਹਮ ਗਿਆਨ ਤੇ ਆਤਮਿਕ ਅਨੰਦ ਪ੍ਰਾਪਤ ਹੋ ਜਾਵੇਗਾ, ਇਸ ਜਨਮ ਵਿਚ ਤੈਨੂੰ ਨਾ ਹੀ ਬ੍ਰਹਮ ਗਿਆਨ ਅਤੇ ਨਾ ਹੀ ਆਤਮਿਕ ਅਨੰਦ ਪ੍ਰਾਪਤ ਹੋਵੇਗਾ। ਇਸ ਲਈ ਹੇ ਜੋਗੀ ! ਜਦ ਤੂੰ ਉਹ ਜਨਮ ਧਾਰ ਲਵੇਂਗਾ, ਤਦ ਤੈਨੂੰ ਉਪਦੇਸ਼ ਦੇ ਕੇ ਸਿੱਖੀ ਬਖ਼ਸ਼ ਦੇਵਾਂਗੇ। ਫੇਰ ਜੋਗੀ ਨੇ ਕਿਹਾ ਕਿ ਦੂਸਰੇ ਜਨਮ ਵਿਚ ਤੁਹਾਡਾ ਮੇਲ ਕਿਵੇਂ ਹੋਵੇਗਾ ? ਤਾਂ ਸਤਿਗੁਰਾਂ ਨੇ ਕਿਹਾ ! ਜੋਗੀ ਜਨ ਤੂੰ ਚਿੰਤਾ ਨਾ ਕਰ ਤੇਰਾ ਦੂਸਰਾ ਜਨਮ ਸਾਡੇ ਗ੍ਰਿਹਿ ਵਿਚ ਹੀ ਹੋਵੇਗਾ। ਉਹ ਜੋਗੀ ਸੰਕਲਪ ਸਿੱਧ ਸੀ, ਉਸ ਨੇ ਸੰਕਲਪ ਸਿੱਧੀ ਨਾਲ ਆਪਣਾ ਸਰੀਰ ਛੱਡ ਦਿੱਤਾ। ਇਉਂ ਜਿਸ ਵੇਲੇ ਸ਼ੁੱਭ ਵਾਸ਼ਨਾ ਅਨੁਸਾਰ ਗੁਰੂ ਜੀ ਦੇ ਪਰਿਵਾਰ ਬਾਬਾ ਮੋਹਰੀ ਜੀ ਦੇ ਗ੍ਰਿਹਿ ਵਿਖੇ ਆ ਕੇ ਜਨਮ ਧਾਰ ਲਿਆ। ਤਦ ਸਤਿਗੁਰੂ ਸਾਹਿਬ ਜੀ ਨੇ ਬੱਲੂ ਨਾਮੀ ਸੇਵਕ ਨੂੰ ਹੁਕਮ ਕੀਤਾ ਕਿ ਜੋ ਮੋਹਰੀ ਪੁੱਤਰ ਦੇ ਘਰ ਬੱਚਾ ਜਨਮਿਆ ਹੈ। ਉਸ ਨੂੰ ਸਾਡੇ ਕੋਲ ਲੈ ਕੇ ਆਉ, ਕਿਉਂਕਿ ਉਹ ਬੱਚਾ ਗਿਆਨ, ਅਨੰਦ ਦੀ ਇੱਛਾ ਧਾਰ ਕੇ ਸਾਡੇ ਘਰ ਵਿਚ ਜਨਮਿਆ ਹੈ। ਸਤਿਗੁਰਾਂ ਦੀ ਆਗਿਆ ਮੰਨ ਕੇ ਬੱਲੂ ਨਾਮੀ ਸੇਵਕ ਨੇ ਬਾਬਾ ਮੋਹਰੀ ਜੀ ਦੇ ਕੋਲ ਜਾ ਕੇ ਸਤਿਗੁਰਾਂ ਦਾ ਫ਼ੁਰਮਾਨ ਦੱਸਿਆ ਕਿ ਸਤਿਗੁਰਾਂ ਨੇ ਨਵਜੰਮੇ ਬਾਲਕ ਨੂੰ ਆਪਣੇ ਕੋਲ ਲਿਆਉਣ ਲਈ ਕਿਹਾ ਹੈ। ਤਦ ਬੱਚੇ ਨੂੰ ਇਸ਼ਨਾਨ ਕਰਵਾ ਕੇ ਸਤਿਗੁਰਾਂ ਦੇ ਕੋਲ ਬੱਚਾ ਲਿਆਂਦਾ, ਜਦ ਸਤਿਗੁਰਾਂ ਨੇ ਬੱਚੇ ਨੂੰ ਆਪਣੇ ਹੱਥਾਂ ਵਿਚ ਚੁੱਕ ਕੇ ਗੋਦ ਲਿਆ, ਤਦ ਸਾਰੇ ਪਰਿਵਾਰ ਵਿਚ ਪ੍ਰਸੰਨਤਾ ਹੋਈ। ਸਤਿਗੁਰੂ ਜੀ ਨੇ ਭਾਈ ਬੱਲੂ ਜੀ ਨੂੰ ਕਿਹਾ ਕਿ ਇਹ ਬਾਲਕ ਚੰਗਾ ਸੰਤ ਹੋਵੇਗਾ।

ਇਸ ਦੇ ਹਿਰਦੇ ਵਿਚ ਬ੍ਰਹਮ ਗਿਆਨ, ਅਨੰਦ ਦੀ ਇੱਛਾ ਹੈ, ਇਸ ਲਈ ਇਸਨੇ ਸਾਡੀ ਕੁਲ ਵਿਚ ਜਨਮ ਲਿਆ ਹੈ। ਜੈਸਾ ਕਿ :

**ਬਲੂ ਸੋਂ ਬੋਲੇ ਭਗਵੰਤ॥ ਇਹ ਅਵਤਰਯੋ ਬਡੋ ਸੁਭ ਸੰਤ॥**
**ਰਿਦੇ ਅਨੰਦ ਕੀ ਇਛਾ ਜਾਂਹੂ॥ ਲੀਨ ਜਨਮ ਹਮਰੇ ਕੁਲ ਮਾਂਹੂ॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅਧਿ ੫੯)*

ਇਉਂ ਸਤਿਗੁਰਾਂ ਨੇ ਬੱਚੇ ਨੂੰ ਗੋਦ ਵਿਚ ਲੈ ਕੇ ਇਹ (ਅਨੰਦੁ ਸਾਹਿਬ ਨਾਮੀ) ਬਾਣੀ ਉਚਾਰੀ ਤੇ ਇਸ ਬਾਣੀ ਦਾ ਨਾਮ ਅਨੰਦ ਰੱਖਿਆ ਤੇ ਬਾਲਕੇ ਦਾ ਨਾਮ ਵੀ ਅਨੰਦ ਰੱਖਿਆ ਅਤੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਜਿਸ ਵਕਤ ਕੜਾਹ ਪ੍ਰਸਾਦਿ ਹਜ਼ੂਰੀ ਵਿਚ ਆ ਜਾਵੇ, ਉਸ ਵੇਲੇ ਸਾਰੇ ਸਿੱਖਾਂ ਨੇ ਮਿਲ ਕੇ ਕੀਰਤਨ ਰੂਪ ਵਿਚ ਜਾਂ ਪਾਠ ਰੂਪ ਵਿਚ ਮਿਲ ਕੇ ਇਸ ਬਾਣੀ ਦਾ ਪਾਠ ਕਰਨਾ ਤਾਂ ਸਾਨੂੰ ਪ੍ਰਸਾਦਿ ਅੰਗੀਕਾਰ ਹੋਵੇਗਾ, ਉਦੋਂ ਤੋਂ ਹੀ ਗੁਰੂ ਘਰ ਵਿਚ ਕੜਾਹ ਪ੍ਰਸਾਦਿ ਉੱਤੇ ਅਨੰਦੁ ਸਾਹਿਬ ਦਾ ਪਾਠ ਕਰਨ ਦੀ ਮਰਯਾਦਾ ਸ਼ੁਰੂ ਹੋਈ ਹੈ।

**ਦੂਸਰੀ ਉਥਾਨਕਾ :** ਇਕ ਦਿਨ ਗਣੇਸ਼ ਦੇ ਮਨ ਵਿਚ ਵੀਚਾਰ ਆਇਆ ਕਿ ਸਾਰੇ ਸਨਾਤਨ ਮੱਤ ਵਾਲੇ ਲੋਕ ਕਿਸੇ ਵੀ ਕੰਮ ਦੇ ਅਰੰਭ ਵੇਲੇ ਮੇਰਾ ਪੂਜਨ ਕਰਦੇ ਹਨ। ਪਰ ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਮੇਰਾ ਪੂਜਨ ਨਹੀਂ ਹੈ, ਇਸ ਲਈ ਮੇਰਾ ਪੂਜਨ ਉਥੇ ਵੀ ਹੋਣਾ ਚਾਹੀਦਾ ਹੈ। ਇਸ ਸੰਕਲਪ ਨੂੰ ਲੈ ਕੇ ਗਣੇਸ਼ ਸ੍ਰੀ ਗੋਇੰਦਵਾਲ ਸਾਹਿਬ ਵਿਚ ਆ ਕੇ ਤੀਸਰੇ ਸਤਿਗੁਰਾਂ ਦੇ ਚਰਨਾਂ ਵਿਚ ਨਮਸਕਾਰ ਕਰਕੇ ਸਨਮੁਖ ਬੈਠ ਗਿਆ। ਸਤਿਗੁਰੂ ਜੀ ਕਹਿਣ ਲੱਗੇ ਕਿ ਤੁਹਾਡਾ ਕਿਸ ਤਰ੍ਹਾਂ ਆਉਣਾ ਹੋਇਆ ਹੈ। ਗਣੇਸ਼ ਨੇ ਕਿਹਾ ਕਿ ਸਨਾਤਨ ਮੱਤ ਵਾਲੇ ਲੋਕ ਮੇਰਾ ਪੂਜਨ ਕਰਦੇ ਹਨ, ਪਰ ਤੁਹਾਡੇ ਸਿੱਖ ਮੇਰਾ ਪੂਜਨ ਨਹੀਂ ਕਰਦੇ, ਮੇਰਾ ਇਹ ਸੰਕਲਪ ਆਪ ਜੀ ਪੂਰਾ ਕਰੋ। ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਗਣੇਸ਼! ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਇਕ ਅਕਾਲ ਪੁਰਖ ਦਾ ਹੀ ਪੂਜਨ ਹੈ, ਇੱਕੋ ਦਾ ਹੀ ਸਿਮਰਨ ਹੈ, ਹੋਰ ਕਿਸੇ ਦੇਵੀ ਦੇਵਤੇ ਦਾ ਪੂਜਨ ਕਰਨ ਦਾ ਹੁਕਮ ਨਹੀਂ ਹੈ। ਜੈਸਾ ਕਿ :

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ॥੬॥** *(ਸੋਰਠਿ ਮ: ੧, ਅੰਗ ੬੩੭)*

ਤਦ ਗਣੇਸ਼ ਨੇ ਕਿਹਾ ਕਿ ਹੇ ਸੱਚੇ ਪਾਤਸ਼ਾਹ ਜੀ! (ਮੈਂ ਤਾਂ ਆਸਾ ਧਾਰ ਕੇ ਆਇਆ ਹਾਂ, ਆਪ ਕਿਰਪਾ ਕਰਕੇ ਮੇਰੀ ਆਸਾ ਪੂਰੀ ਕਰੋ) ਇਸ ਤਰ੍ਹਾਂ ਮੇਰੀ ਅਧੋਗਤੀ ਰਹੇਗੀ, ਮੈਂ ਵੀ ਤੁਹਾਡੇ ਪਿਆਰੇ ਗੁਰਸਿੱਖਾਂ ਦੀ ਧੂੜੀ ਲੈਣਾ ਚਾਹੁੰਦਾ ਹਾਂ ਅਤੇ ਤੁਹਾਡੀ ਪਿਆਰੀ ਸਿੱਖ ਸੰਗਤ ਦੇ ਨਾਲ ਮਿਲਾਪ ਕਰਨਾ ਚਾਹੁੰਦਾ ਹਾਂ। ਤਦ ਸਤਿਗੁਰੂ ਜੀ ਕਹਿਣ ਲੱਗੇ ਕਿ ਜੇ ਤੇਰੇ ਮਨ ਵਿਚ ਇਹ ਇੱਛਾ ਹੈ ਤਾਂ ਤੂੰ ਸਾਡੇ ਘਰ ਵਿਚ ਆ ਕੇ ਜਨਮ ਲੈਣਾ ਕਰ। ਫੇਰ ਹੀ ਤੂੰ ਸਿੱਖ ਭਗਤਾਂ ਦੇ ਨਾਲ ਮੇਲ ਮਿਲਾਪ ਕਰ ਸਕਦਾ ਹੈਂ। ਇਉਂ ਗਣੇਸ਼ ਨੇ ਇਸ ਸੰਕਲਪ ਨੂੰ ਲੈ ਕੇ ਆਪਣਾ ਸਰੀਰ ਤਿਆਗ ਕੇ ਦੂਸਰੇ ਜਨਮ ਵਿਚ ਭਾਈ ਮੋਹਰੀ ਜੀ ਦੇ ਘਰ ਜਨਮ ਲੈਣਾ ਕੀਤਾ।

**ਤੀਸਰਾ :** ਇਹ ਵੀ ਮੰਨਿਆ ਹੈ ਕਿ ਸੰਗਤਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਸਦਾ ਪਰਮੇਸ਼ਰ ਦਾ ਅਨੰਦ ਕਿਸ ਪ੍ਰਕਾਰ ਹੋ ਸਕਦਾ ਹੈ, ਇਹ ਆਪ ਜੀ ਕਿਰਪਾ ਕਰਕੇ ਦੱਸਣਾ ਕਰੋ।

**ਚੌਥਾ :** ਸਿੱਖ ਸੰਗਤਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਸਤਿਗੁਰੂ! ਹਰੇਕ ਖ਼ੁਸ਼ੀ ਦੇ ਵਿਚ ਕਿਹੜੀ ਬਾਣੀ ਪੜ੍ਹਨੀ ਚਾਹੀਦੀ ਹੈ ਤਾਂ ਸਤਿਗੁਰੂ ਜੀ ਨੇ ਅਨੰਦੁ ਸਾਹਿਬ ਦੀ ਬਾਣੀ ਪੜ੍ਹਨ ਲਈ ਬਚਨ ਕਹੇ :

**ਪੰਜਵਾਂ :** ਭਾਈ ਮੋਹਰੀ ਜੀ ਦੇ ਘਰ ਜਦ ਬਾਲਕ ਨੇ ਜਨਮ ਲਿਆ, ਤਦ ਸੰਗਤਾਂ ਨੇ ਆ ਕੇ ਸਤਿਗੁਰਾਂ ਨੂੰ ਵਧਾਈਆਂ ਦਿੱਤੀਆਂ ਤੇ ਕਿਹਾ ਕਿ ਸਾਨੂੰ ਬਹੁਤ ਖ਼ੁਸ਼ੀ ਹੋਈ ਹੈ।[1]

ਤਦ ਰਾਮਕਲੀ ਰਾਗਣੀ ਵਿਚ ਮਹਲਾ ੩ = ਤੀਸਰੇ ਪਾਤਸ਼ਾਹ ਜੀ ਨੇ ਅਨੰਦੁ ਸਾਹਿਬ ਨਾਮੀ ਬਾਣੀ ਰਚ ਕੇ ਸਿੱਖਾਂ ਨੂੰ ਉਪਦੇਸ਼ ਦੇਣਾ ਕੀਤਾ।

**ਅਨੰਦੁ :** (ਅਨੰ + ਦੁ) ਦੁ = ਦ੍ਵੈਤ ਤੋਂ ਅਨੰ = ਰਹਿਤ, ਭਾਵ ਜਿਸ ਬਾਣੀ ਨੂੰ ਪੜ੍ਹ ਕੇ ਦ੍ਵੈਤ ਤੋਂ ਰਹਿਤ ਹੋ ਜਾਈਦਾ ਹੈ **ਵਾ:** ਇਹ ਬਾਣੀ ਅਨੰਦ ਸਰੂਪ ਪਰਮੇਸ਼ਰ ਵਿਚ ਏਕਤਾ ਪਾਉਣ ਵਾਲੀ ਹੈ **ਵਾ:** ਅਨੰਦ ਇਕ ਛੰਦ ਦੀ ਚਾਲ ਦਾ ਵੀ ਨਾਮ ਹੈ **ਵਾ:** ਇਹ ਅਨੰਦੁ ਸਾਹਿਬ ਦੀ ਬਾਣੀ ਸਾਰਿਆਂ ਮੰਗਲਾਂ ਦੇ ਵਿਚ ਗਾਉਣੇ ਯੋਗ ਹੈ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਅਨੰਦੁ ਭਇਆ ਮੇਰੀ ਮਾਏ; ਸਤਿਗੁਰੂ ਮੈ ਪਾਇਆ ॥

ਹੇ ਮੇਰੀ = ਸਾਡੀ ਮਾਏ = ਮਾਤਾ ਦੀ ਨਿਆਈਂ ਸੰਤ ਜਨੋਂ ! ਤਦ ਤੋਂ ਮੇਰੀ ਬੁੱਧੀ ਵਿਚ ਸੱਚ ਸਰੂਪ ਦੀ ਪ੍ਰਾਪਤੀ ਦਾ ਅਨੰਦੁ = ਉਤਸ਼ਾਹ ਭਇਆ = ਹੋਇਆ ਹੈ, ਜਦ ਤੋਂ ਮੈਂ ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਟੀ ਸਤਿਗੁਰੂ = ਸੱਚੇ ਗੁਰੂ ਦੇ ਦਰਸ਼ਨਾਂ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਅਨੰਦ ਸਰੂਪ ਪਰਮੇਸ਼ਰ ਨੂੰ ਪਾਉਣਾ ਕੀਤਾ ਹੈ।

## ਸਤਿਗੁਰੁ ਤ ਪਾਇਆ ਸਹਜ ਸੇਤੀ; ਮਨਿ ਵਜੀਆ ਵਾਧਾਈਆ ॥

ਜਦੋਂ ਸਤਿਗੁਰੁ = ਸੱਚੇ ਗੁਰੂ (ਸਤਿਗੁਰੂ ਅੰਗਦ ਦੇਵ ਜੀ) ਤ = ਤੋਂ ਪ੍ਰਭੂ ਪ੍ਰਾਪਤੀ ਵਾਲਾ ਉਪਦੇਸ਼ ਪਾਇਆ = ਪਾਉਣਾ ਕੀਤਾ **ਵਾ:** ਜਦੋਂ ਸਤਿਗੁਰਾਂ ਨੂੰ ਪਾਉਣਾ ਕੀਤਾ ਤ = ਤਾਂ ਸਹਜ = ਸ਼ਾਂਤੀ ਦੇ ਸੇਤੀ = ਸਹਿਤ ਹੋ ਗਏ **ਵਾ:** ਸਹਜ = ਅਨੰਦ ਸਰੂਪ ਦੀ ਸਖਿਆਤਤਾ ਦੇ ਸਹਿਤ ਹੋ ਗਏ **ਵਾ:** ਸਹਜ = ਸਰੂਪਾ ਨੰਦ ਦੇ ਸਹਿਤ ਹੋ ਗਏ ਅਤੇ ਮਨਿ = ਹਿਰਦੇ ਵਿਚ ਪ੍ਰਭੂ ਦੀ ਪ੍ਰਾਪਤੀ ਦੀਆਂ ਵਾਧਾਈਆ = ਖ਼ੁਸ਼ੀਆਂ, ਵਜੀਆ = ਵੱਜ ਆਈਆਂ **ਵਾ:** ਮਨ ਵਿਚ ਅਨੰਦ ਦੀਆਂ ਵਧਾਈਆਂ ਵੱਜ ਆਈਆਂ।

**ਸਾਖੀ—ਬਾਣੀ ਤੋਂ ਅਨੰਦ ਪ੍ਰਾਪਤ ਕਰਨ ਵਾਲੇ ਸਿੱਖ ਦੀ :** ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਦੀਵਾਨ ਵਿਚ ਸੰਗਤਾਂ ਨੂੰ ਦਰਸ਼ਨ ਤੇ ਉਪਦੇਸ਼ ਦੇ ਕੇ ਨਿਹਾਲ ਕਰ ਰਹੇ ਸਨ। ਉਸ ਵੇਲੇ ਇਕ ਭੋਲੇ ਜਿਹੇ ਸੁਭਾਅ ਵਾਲੇ ਸਿੱਖ ਨੇ ਕਿਹਾ ਕਿ ਹੇ ਸਤਿਗੁਰੂ ਜੀ ! ਉਹ ਕਿਹੜਾ ਉਪਦੇਸ਼ ਹੈ ? ਜਿਸ ਨਾਲ ਸੰਸਾਰ- ਸਮੁੰਦ੍ਰ ਤਰ ਜਾਈਦਾ ਹੈ। ਕਲ਼ਗੀਧਰ ਜੀ ਹੱਸ ਕੇ ਬੋਲੇ ਕਿ ਹੇ ਭਾਈ ਸਿੱਖਾ ! ਵਾਹਿਗੁਰੂ ਮੰਤ੍ਰ ਜਹਾਜ਼ ਰੂਪ ਹੈ। ਜਿਹੜੇ ਸਿੱਖ ਤਨ, ਮਨ, ਧਨ ਗੁਰੂ ਨੂੰ ਅਰਪਨ ਕਰਕੇ ਕੇਵਲ ਏਸੇ ਜਹਾਜ਼ ਦੇ ਆਸਰੇ ਹੋਏ ਰਹਿੰਦੇ ਹਨ, ਰਾਗ ਦ੍ਵੈਖ ਨਹੀਂ ਰੱਖਦੇ, ਸੰਸਾਰ ਨੂੰ ਅਸੱਤ, ਬ੍ਰਹਮ ਨੂੰ ਸੱਤ, ਆਪਣੇ ਆਤਮਾ ਨੂੰ ਪਰਮਾਤਮਾ ਦਾ ਰੂਪ ਮੰਨ ਕੇ ਸ੍ਵਾਸ-ਸ੍ਵਾਸ ਗੁਰ ਮੰਤ੍ਰ ਦਾ ਅਭਿਆਸ ਕਰਦੇ, ਧਰਮ ਦੀ ਕਿਰਤ ਕਰਕੇ ਛਕਦੇ ਹਨ ਅਤੇ ਗਊ ਗ਼ਰੀਬ ਦੀ ਪਾਲਣਾ ਕਰਦੇ ਹਨ। ਉਹ ਪਰਮ ਪਦ ਨੂੰ ਪ੍ਰਾਪਤ ਹੋ ਕੇ ਸੰਸਾਰ-ਸਮੁੰਦ੍ਰ ਤੋਂ ਸਹਿਜੇ ਹੀ ਤਰ ਜਾਂਦੇ ਹਨ।

---

੧. ਸ੍ਰੀ ਗੁਰੂ ਅਮਰਦਾਸ ਜੀ ਦੀ ਖ਼ੁਸ਼ੀ ਗ਼ਮੀ ਵੇਲੇ ਅਨੰਦੁ ਸਾਹਿਬ ਬਾਣੀ ਪੜ੍ਹਨ ਦੀ ਚਲਾਈ ਹੋਈ ਮਰਯਾਦਾ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਛੇਵੇਂ ਪਾਤਸ਼ਾਹ ਜੀ ਦੇ ਅਵਤਾਰ ਸਮੇਂ ਸਿੱਖ ਸੰਗਤਾਂ ਤੋਂ ਅਨੰਦੁ ਸਾਹਿਬ ਬਾਣੀ ਦਾ ਪਾਠ ਕੀਰਤਨ ਰੂਪ ਵਿਚ ਕਰਵਾਉਣਾ ਕੀਤਾ। ਜੈਸਾ ਕਿ :

**ਗੁਰਬਾਣੀ ਸਖੀ ਅਨੰਦੁ ਗਾਵੈ ॥** *(ਆਸਾ ਮ: ੫, ਅੰਗ ੩੯੬)*

ਅੱਗੋਂ ਸਿੱਖ ਨੇ ਆਖਿਆ ਕਿ ਹੇ ਸੱਚੇ ਪਾਤਸ਼ਾਹ! ਹੋਰ ਗਿਆਨ ਧਿਆਨ ਤਾਂ ਮੈਨੂੰ ਆਉਂਦਾ ਨਹੀਂ ਹੈ, ਪਰ ਸੰਸਾਰ ਦੇ ਪਦਾਰਥ ਅਤੇ ਵਿਸ਼ਿਆਂ ਦੇ ਸੁਖ ਚੰਗੇ ਨਹੀਂ ਲੱਗਦੇ। ਅੱਗੋਂ ਗੁਰੂ ਜੀ ਨੇ ਕਿਹਾ ਕਿ ਹੇ ਸਿੱਖਾ! ਤੂੰ ਧੰਨ ਹੈਂ, ਜਿਸਨੂੰ ਸੰਸਾਰਕ ਸੁਖ ਨਹੀਂ ਭਾਉਂਦੇ। ਪਰ ਫੇਰ ਵੀ ਗੁਰਾਂ ਦੀ ਉਚਾਰਨ ਕੀਤੀ ਅਗੰਮੀ ਬਾਣੀ ਦਾ ਗਿਆਨ ਜ਼ਰੂਰ ਪੜ੍ਹਨਾ ਚਾਹੀਦਾ ਹੈ। ਜੈਸਾ ਕਿ:

**ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥੫॥**

*(ਗਉੜੀ ਪੂਰਬੀ ਭਗਤ ਕਬੀਰ ਜੀ, ਅੰਗ ੩੪੦)*

ਗੁਰਬਾਣੀ ਦੇ ਪਦ ਅਤੇ ਪਦਾਂ ਦੇ ਅਰਥ ਦੇ ਬੋਧ ਵਾਸਤੇ ਗੁਰੂ ਕੀ ਬਾਣੀ ਅਤੇ ਬ੍ਰਹਮ ਵਿੱਦਿਆ ਜ਼ਰੂਰ ਪੜ੍ਹਨੀ ਚਾਹੀਦੀ ਹੈ। ਉਸ ਵੇਲੇ ਸਤਿਗੁਰੂ ਜੀ ਨੇ ਉਸ ਸਿੱਖ ਨੂੰ ਸੰਥਿਆ ਕਰਾਉਣ ਵਾਲੇ ਗੁਰਸਿੱਖ ਕੋਲ ਗੁਰਬਾਣੀ ਦੀ ਸੰਥਿਆ ਪੜ੍ਹਨ ਲਈ ਭੇਜ ਦਿੱਤਾ। ਉਹ ਸਿੱਖ ਬਚਨ ਮੰਨ ਕੇ ਸੰਥਿਆ ਪੜ੍ਹਨ ਲੱਗ ਪਿਆ। ਸੰਥਿਆ ਕਰਦਾ ਹੋਇਆ, ਜਦੋਂ ਅਨੰਦੁ ਸਾਹਿਬ ਜੀ ਦੇ ਪਾਠ 'ਤੇ ਆਇਆ ਤਾਂ ਉਸਨੇ ਇਹ ਤੁਕ ਪੜ੍ਹੀ ਕਿ "ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥" ਇਹ ਤੁਕ ਪੜ੍ਹ ਕੇ ਉਸਨੇ ਅੱਗੇ ਬਾਣੀ ਨਾ ਪੜ੍ਹੀ ਅਤੇ ਹਰ ਵੇਲੇ ਏਹੋ ਤੁਕ ਹੀ ਪੜ੍ਹਦਾ ਰਹੇ।

ਫੇਰ ਛੇ ਕੁ ਮਹੀਨੇ ਬਾਅਦ ਸਤਿਗੁਰਾਂ ਨੇ ਉਸ ਗੁਰਮੁਖ ਸਿੱਖ ਨੂੰ ਬੁਲਾਇਆ ਤੇ ਪੁੱਛਿਆ ਕਿ ਜਿਹੜਾ ਅਸੀਂ ਇਕ ਸਿੱਖ ਤੁਹਾਡੇ ਪਾਸ ਸੰਥਿਆ ਲਈ ਭੇਜਿਆ ਸੀ, ਉਸ ਦੀ ਸੰਥਿਆ ਕਿਤਨੀ ਕੁ ਹੋ ਗਈ ਹੈ। ਅੱਗੋਂ ਉਸ ਗੁਰਸਿੱਖ ਨੇ ਕਿਹਾ ਕਿ ਸਤਿਗੁਰੂ ਜੀ! ਉਹ ਅਨੰਦੁ ਸਾਹਿਬ ਦੀ ਪਹਿਲੀ ਤੁਕ ਦੀ ਸੰਥਿਆ ਤੋਂ ਬਾਅਦ ਆਇਆ ਹੀ ਨਹੀਂ ਹੈ। ਸਤਿਗੁਰੂ ਜੀ ਨੇ ਉਸ ਸਿੱਖ ਨੂੰ ਬੁਲਾਇਆ ਅਤੇ ਅੱਗੇ ਸੰਥਿਆ ਨਾ ਕਰਨ ਦਾ ਕਾਰਨ ਪੁੱਛਿਆ ਤਾਂ ਉਸ ਸਿੱਖ ਨੇ ਕਿਹਾ ਕਿ ਮਹਾਰਾਜ ਜੀ! ਜਿਵੇਂ ਪ੍ਰਸ਼ਾਦ ਛਕ ਕੇ ਅਨੰਦਿਤ ਹੋ ਜਾਈਦਾ ਹੈ, ਫੇਰ ਪ੍ਰਸ਼ਾਦ ਨਹੀਂ ਛਕੀਦਾ ਅਤੇ ਨਾ ਹੀ ਉਸ ਵੇਲੇ ਭੁੱਖ ਰਹਿੰਦੀ ਹੈ, ਏਸੇ ਤਰ੍ਹਾਂ ਤੁਹਾਡੇ ਮਿਲਾਪ ਤੇ ਉਪਦੇਸ਼ ਨਾਲ ਮੈਨੂੰ ਸੱਚਾ ਅਨੰਦ ਪ੍ਰਾਪਤ ਹੋ ਗਿਆ ਹੈ, ਹੁਣ ਹੋਰ ਕੋਈ ਚੀਜ਼ ਪਾਉਣ ਯੋਗ ਨਹੀਂ ਰਹੀ, ਇਸ ਵਾਸਤੇ ਮੈਂ ਹੁਣ ਹੋਰ ਕੁਝ ਨਹੀਂ ਪੜ੍ਹਨਾ ਚਾਹੁੰਦਾ। ਸਤਿਗੁਰੂ ਜੀ ਉਸਦੇ ਜੀਵਨ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਕਿਹਾ ਕਿ ਸਿੱਖਾ! ਤੇਰਾ ਇਹ ਅਨੰਦ ਵੀ ਬਣਿਆ ਰਹੇਗਾ, ਪਰ ਗੁਰਬਾਣੀ ਦੀ ਸੰਥਿਆ ਹਰੇਕ ਸਿੱਖ ਲਈ ਜ਼ਰੂਰੀ ਹੈ ਤੇ ਇਸ ਲਈ ਤੂੰ ਗੁਰਬਾਣੀ ਦੀ ਸੰਪੂਰਨ ਸੰਥਿਆ ਕਰ। ਫੇਰ ਉਸ ਸਿੱਖ ਨੇ ਗੁਰਾਂ ਦਾ ਬਚਨ ਮੰਨ ਕੇ ਸੰਪੂਰਨ ਸੰਥਿਆ ਕੀਤੀ।

## ਰਾਗ ਰਤਨ ਪਰਵਾਰ ਪਰੀਆ; ਸਬਦ ਗਾਵਣ ਆਈਆ ॥

ਰਤਨ ਵਤ ਅਮੋਲਕ ਖਟ ਰਾਗ ਪਰਵਾਰ, ਭਾਵ ਰਾਗਾਂ ਦੇ ਪੁੱਤਰ ਅਤੇ ਪਰੀਆ = ਰਾਗਾਂ ਦੀਆਂ ਪਰੀਆਂ, ਭਾਵ ਰਾਗਣੀਆ ਇਹ ਸਭ ਸਤਿਗੁਰਾਂ ਦੇ ਕੋਲ ਸ਼ਬਦ ਗਾਵਣ = ਗਾਉਣ ਵਾਸਤੇ ਆਈਆਂ ਹਨ, ਭਾਵ ਪ੍ਰਭੂ ਦੀ ਪ੍ਰਾਪਤੀ ਵਾਲੇ ਸਮੇਂ ਵਿਚ ਅਸਤ੍ਰੋਤ ਗਾਉਣ ਵਾਸਤੇ ਆਈਆਂ ਹਨ।

**ਅਥਵਾ** ਰਾਗ = ਪ੍ਰੇਮ, ਰਤਨ = ਵੈਰਾਗ, ਸਤ, ਸੰਤੋਖ, ਦਇਆ, ਧਰਮ, ਵੀਚਾਰ ਰੂਪ ਪਰਿਵਾਰ, ਕਰੁਣਾ, ਮੈਤ੍ਰੀ, ਮੁੱਦਤਾ ਅਪੇਖਿਆ ਰੂਪ ਪਰੀਆਂ ਆਦਿ ਇਨ੍ਹਾਂ ਗੁਣਾਂ ਦੀਆਂ ਪੰਕਤੀਆਂ ਗੁਰ ਸਬਦ = ਉਪਦੇਸ਼ ਨੂੰ ਸੁਣ ਕੇ ਬ੍ਰਹਮ ਦਾ ਜਸ ਗਾਵਣ = ਗਾਉਣ ਵਾਸਤੇ ਆਈਆ = ਆ ਕੇ ਪ੍ਰਾਪਤ ਹੋਈਆਂ ਹਨ।

## ਸਬਦੋ ਤ ਗਾਵਹੁ ਹਰੀ ਕੇਰਾ; ਮਨਿ ਜਿਨੀ ਵਸਾਇਆ ॥

ਹੇ ਭਾਈ! ਗੁਰ ਸਬਦੋ = ਉਪਦੇਸ਼ ਦੁਆਰਾ ਤ = ਤਾਂ ਹਰੀ = ਪਰਮੇਸ਼ਰ ਕੇਰਾ = ਦਾ ਜਸ ਗਾਵਹੁ =

ਗਾਉਣਾ ਕਰੋ **ਵਾ:** ਸ਼ਬਦ ਤਾਂ ਹਰੀ ਦੀ ਪ੍ਰਾਪਤੀ ਦਾ ਗਾਉਣਾ ਕਰੋ, ਕਿਉਂਕਿ ਜਿਨੀ = ਜਿਨ੍ਹਾਂ ਨੇ ਮਨਿ = ਹਿਰਦੇ ਵਿਚ ਵਸਾਇਆ = ਵਸਾਉਣਾ ਕੀਤਾ ਹੈ, ਉਹ ਨਿਹਾਲ ਹੋ ਗਏ ਹਨ।

**ਅਥਵਾ** ਜਿਨ੍ਹਾਂ ਗੁਰਾਂ ਨੇ ਹਰੀ ਨੂੰ ਹਿਰਦੇ ਵਿਚ ਵਸਾਇਆ ਹੈ, ਉਨ੍ਹਾਂ ਗੁਰਾਂ ਦੇ ਸਬਦੋ = ਉਪਦੇਸ਼ ਤ = ਰਾਹੀਂ ਹਰੀ ਦਾ ਜਸ ਗਾਉਣਾ ਕਰੋ।

## ਕਹੈ ਨਾਨਕੁ ਅਨੰਦੁ ਹੋਆ; ਸਤਿਗੁਰੂ ਮੈ ਪਾਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਦ ਮੈਨੂੰ ਪ੍ਰਭੂ ਦੀ ਪ੍ਰਾਪਤੀ ਦਾ, ਸਰੂਪ ਦਾ ਅਨੰਦ ਪ੍ਰਾਪਤ ਹੋਇਆ, ਜਦ ਮੈਂ ਸਤਿਗੁਰੂ = ਸੱਚੇ ਗੁਰਾਂ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥

ਅਗਲੀ ਪਉੜੀ ਵਿਚ ਸਤਿਗੁਰੂ ਜੀ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ, ਸਰਬ ਸਾਂਝਾ ਉਪਦੇਸ਼ ਦਿੰਦੇ ਹਨ।

## ਏ ਮਨ ਮੇਰਿਆ; ਤੂ ਸਦਾ ਰਹੁ ਹਰਿ ਨਾਲੇ ॥

ਏ = ਹੇ ਮੇਰਿਆ ਪਿਆਰਿਆ ਮਨਾਂ ! ਤੂੰ ਸਦਾ = ਹਮੇਸ਼ਾ ਲਿਵ ਲਾ ਕੇ ਹਰਿ = ਪਰਮੇਸ਼ਰ ਨਾਲੇ = ਸਾਥ ਜੁੜਿਆ ਰਹੁ = ਰਹਿਣਾ ਕਰ। ਅਰਥਾਤ ਹੇ ਮੇਰੇ ਮਨਾਂ ! ਜਿਵੇਂ ਤੂੰ ਇੰਦ੍ਰੀਆਂ ਨੂੰ ਜਾਣਦਾ ਹੈਂ, ਪਰ ਤੈਨੂੰ ਇੰਦ੍ਰੀਆਂ ਨਹੀਂ ਜਾਣਦੀਆਂ, ਇਸੇ ਪ੍ਰਕਾਰ ਪਰਮੇਸ਼ਰ ਤੇਰੇ ਅੰਗ-ਸੰਗ ਹੋਣੇ ਕਰਕੇ ਤੇਰੇ ਸਾਰੇ ਚੰਗੇ ਮੰਦੇ ਸੰਕਲਪਾਂ ਨੂੰ ਜਾਣਦਾ ਹੈ, ਪਰ ਤੂੰ ਉਲਟ ਕੇ ਉਸਨੂੰ ਵੇਖ ਨਹੀਂ ਸਕਦਾ, ਇਸ ਲਈ ਹਰ ਵਕਤ ਨਾਲ ਰਹਿਣ ਵਾਲੇ ਪਰਮੇਸ਼ਰ ਨੂੰ ਤੂੰ ਸਦਾ ਚੇਤੇ ਕਰ।

## ਹਰਿ ਨਾਲਿ ਰਹੁ ਤੂ ਮੰਨ ਮੇਰੇ; ਦੂਖ ਸਭਿ ਵਿਸਾਰਣਾ ॥

ਹੇ ਮੇਰੇ ਮੰਨ = ਮਨਾਂ ! ਤੂੰ ਹੋਰ ਸਾਰੇ ਸੰਕਲਪਾਂ **ਵਾ:** ਸਾਰੀਆਂ ਵਾਸ਼ਨਾਵਾਂ ਨੂੰ ਛੱਡ ਕੇ ਹਰਿ = ਪਰਮੇਸ਼ਰ ਦੇ ਨਾਲਿ = ਸਾਥ ਲਿਵ ਲਾ ਕੇ ਜੁੜਿਆ ਰਹੁ = ਰਹਿਣਾ ਕਰ, ਜੋ ਤੇਰੇ ਸਭਿ = ਸਾਰੇ ਜੰਮਣ ਮਰਣ ਆਦਿ ਦੇ ਦੂਖ = ਦੁਖਾਂ ਨੂੰ ਵਿਸਾਰਣਾ = ਭੁਲਾ ਦੇਵੇਗਾ, ਵਿਸਰਜਨ ਕਰ ਦੇਵੇਗਾ **ਵਾ:** ਜੇ ਪਰਮੇਸ਼ਰ ਨੂੰ ਵਿਸਾਰਣਾ = ਭੁਲਾਉਣਾ ਕਰੇਂਗਾ ਤਾਂ ਤੈਨੂੰ ਸਾਰੇ ਦੁਖ ਆ ਕੇ ਚਿੰਬੜ ਜਾਣਗੇ।

## ਅੰਗੀਕਾਰੁ, ਓਹੁ ਕਰੇ ਤੇਰਾ; ਕਾਰਜ ਸਭਿ ਸਵਾਰਣਾ ॥

ਹੇ ਮੇਰੇ ਮਨਾਂ ! ਉਹ ਪਰਮੇਸ਼ਰ ਤੇਰਾ ਅੰਗੀਕਾਰੁ = ਪੱਖ ਕਰੇਗਾ **ਵਾ:** ਉਹ ਪਰਮੇਸ਼ਰ ਤੇਰੇ ਤਾਈਂ ਸ਼ੁੱਧ ਬਣਾ ਕੇ ਅੰਗੀਕਾਰੁ = ਗ੍ਰਹਿਣ ਕਰ ਲਵੇਗਾ, ਪੁਨਾ ਤੇਰੇ ਵਿਹਾਰਕ ਤੇ ਪਰਮਾਰਥ ਦੇ ਸਭਿ = ਸਾਰੇ ਕਾਰਜ = ਕੰਮ ਸਵਾਰਣਾ = ਸੁਧਾਰ ਦੇਵੇਗਾ।

## ਸਭਨਾ ਗਲਾ ਸਮਰਥੁ ਸੁਆਮੀ; ਸੋ ਕਿਉ ਮਨਹੁ ਵਿਸਾਰੇ ॥

ਜੋ ਸੁਆਮੀ = ਮਾਲਕ ਪਰਮੇਸ਼ਰ ਸਭਨਾ = ਸਾਰੀਆਂ ਗੱਲਾਂ ਕਰਕੇ ਸਮਰਥੁ = ਸਰਬ ਸ਼ਕਤੀਵਾਨ ਹੈ, ਹੇ ਮਨਹੁ = ਮਨਾਂ ! ਤੂੰ ਸੋ = ਉਸ ਪਰਮੇਸ਼ਰ ਨੂੰ ਕਿਉ = ਕਿਸ ਵਾਸਤੇ ਵਿਸਾਰੇ = ਭੁਲਾਉਣਾ ਕੀਤਾ ਹੈ।

## ਕਹੈ ਨਾਨਕੁ ਮੰਨ ਮੇਰੇ; ਸਦਾ ਰਹੁ ਹਰਿ ਨਾਲੇ ॥੨॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮੇਰੇ = ਸਾਡੇ ਮੰਨ = ਮਨਾਂ ! ਤੂੰ ਸਦਾ = ਹਮੇਸ਼ਾ ਹੀ ਹਰਿ = ਪਰਮੇਸ਼ਰ ਦੇ ਨਾਲੇ = ਸਾਥ ਲਿਵ ਲਾ ਕੇ ਜੁੜਿਆ ਰਹੁ = ਰਹਿਣਾ ਕਰ ॥੨॥

ਅਗਲੀ ਪਉੜੀ ਵਿਚ ਸਤਿਗੁਰੂ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਦਾ ਢੰਗ ਦੱਸਦੇ ਹਨ:

## ਸਾਚੇ ਸਾਹਿਬਾ; ਕਿਆ ਨਾਹੀ ਘਰਿ ਤੇਰੈ ॥

ਹੇ ਸਾਚੇ = ਸੱਚੇ ਸਾਹਿਬਾ = ਮਾਲਕ ਪਰਮੇਸ਼ਰ ਜੀ ! ਤੇਰੈ = ਤੁਹਾਡੇ ਘਰ ਵਿਚ ਕਿਆ = ਕੀ ਨਾਹੀ = ਨਹੀਂ ਹੈ, ਭਾਵ ਤੇਰੇ ਸਤਸੰਗਤ, ਸਰੂਪ ਰੂਪੀ ਘਰ ਵਿਚ ਸਭ ਕੁਝ ਹੈ।

## ਘਰਿ ਤ ਤੇਰੈ ਸਭੁ ਕਿਛੁ ਹੈ; ਜਿਸੁ ਦੇਹਿ ਸੁ ਪਾਵਏ ॥

ਤੇਰੈ = ਤੁਹਾਡੇ ਸਤਸੰਗਤ, ਸਰੂਪ ਰੂਪੀ ਘਰ ਵਿਚ ਤ = ਤਾਂ ਰਿੱਧੀਆਂ ਸਿੱਧੀਆਂ, ਮੁਕਤੀਆਂ, ਨਾਮ ਆਦਿ ਸਭੁ = ਸਾਰਾ ਕਿਛੁ = ਕੁਝ ਹੈ, ਪਰੰਤੂ ਜਿਸ ਨੂੰ ਤੂੰ ਨਾਮ ਆਦਿ ਦੀ ਦਾਤ ਦੇਹਿ = ਦਿੰਦਾ ਹੈਂ, ਸੁ = ਉਹੋ ਪੁਰਖ ਹੀ ਪਾਵਏ = ਪਾਉਂਦਾ ਹੈ।

## ਸਦਾ ਸਿਫਤਿ ਸਲਾਹ ਤੇਰੀ; ਨਾਮੁ ਮਨਿ ਵਸਾਵਏ ॥

ਹੇ ਪਰਮੇਸ਼ਰ ! ਸਦਾ = ਹਮੇਸ਼ਾ ਹੀ ਇਕੱਲੇ ਬੈਠ ਕੇ ਭਗਤੀ ਦੁਆਰਾ ਤੇਰੀ ਸਿਫਤਿ = ਉਸਤਤ ਕਰਦੇ ਹਾਂ ਅਤੇ ਸੰਗਤ ਦੇ ਨਾਲ ਜੁੜ ਕੇ ਤੇਰੀ ਕੀਰਤਨ ਭਗਤੀ ਦੁਆਰਾ ਸਲਾਹ = ਸਲਾਹਤਾ, ਵਡਿਆਈ ਕਰਦੇ ਹਾਂ, ਪੁਨਾ ਤੇਰੇ ਨਾਮ ਨੂੰ ਮਨਿ = ਹਿਰਦੇ ਵਿਚ ਵਸਾਵਏ = ਵਸਾਉਂਦੇ ਹਾਂ **ਅਥਵਾ** ਹੇ ਸਿਫਤਿ = ਸਿਫ਼ਤੀ ਪਰਮੇਸ਼ਰ ! ਸਦਾ ਤੇਰੀ ਕੀਰਤਨ ਭਗਤੀ ਦੁਆਰਾ ਸਲਾਹ = ਸ਼ਲਾਘਾ ਕਰਨੇ ਕਰਕੇ ਅਤੇ ਤੇਰੇ ਨਾਮ ਨੂੰ ਮਨਿ = ਹਿਰਦੇ ਵਿਚ ਵਸਾਉਣੇ ਕਰਕੇ ਤੇਰੀ ਪ੍ਰਾਪਤੀ ਹੁੰਦੀ ਹੈ।

## ਨਾਮੁ ਜਿਨ ਕੈ ਮਨਿ ਵਸਿਆ; ਵਾਜੇ ਸਬਦ ਘਨੇਰੇ ॥

ਜਿਨ = ਜਿਨ੍ਹਾਂ ਕੈ = ਦੇ ਮਨਿ = ਹਿਰਦੇ ਵਿਚ ਤੇਰਾ ਨਾਮ ਵਸਿਆ = ਟਿਕਿਆ, ਇਸਥਿਤ ਹੋਇਆ ਹੈ, ਉਨ੍ਹਾਂ ਦੇ ਦਸਵੇਂ ਦੁਆਰ ਵਿਚ ਜੋਗੀਆਂ ਵਾਲੇ ਤਤ ਤੰਤੀ ਆਦਿ ਵਾਜਿਆਂ ਵਾਲੇ ਘਨੇਰੇ = ਬਹੁਤੇ ਸ਼ਬਦ ਵਾਜੇ = ਵੱਜ ਆਏ ਹਨ **ਵਾ:** ਹਿਰਦੇ ਵਿਚ ਸਤ, ਸੰਤੋਖ, ਰੂਪ **ਵਾ:** ਜਸ ਰੂਪ ਘਨੇਰੇ = ਬਹੁਤੇ ਵਾਜੇ ਵੱਜ ਆਏ ਹਨ[੧] **ਵਾ:** ਜੋ ਸਬਦ = ਬ੍ਰਹਮ ਘਨੇਰੇ = ਘਣੇ ਸੰਸਾਰ ਦੇ ਅੰਦਰ ਵਿਆਪਕ ਹੈ, ਉਹ ਰਿਦੇ ਦੇ ਵਿਚ ਵਾਜੇ = ਪ੍ਰਗਟ ਹੋ ਆਇਆ ਹੈ।

## ਕਹੈ ਨਾਨਕੁ ਸਚੇ ਸਾਹਿਬ; ਕਿਆ ਨਾਹੀ ਘਰਿ ਤੇਰੈ ॥੩॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮੇਰੇ ਸਚੇ = ਸਦਾ ਸਥਿਰ ਰਹਿਣ ਵਾਲੇ ਸਾਹਿਬ = ਮਾਲਕ ਪਰਮੇਸ਼ਰ ! ਤੇਰੈ = ਤੁਹਾਡੇ ਘਰ ਵਿਚ ਕਿਆ = ਕਿਹੜਾ ਪਦਾਰਥ ਨਾਹੀ = ਨਹੀਂ ਹੈ, ਭਾਵ ਸਭ ਕੁਝ ਹੈ, ਜੋ ਤੇਰੀ ਸਿਫਤਿ-ਸਲਾਹ ਕਰਦੇ ਹਨ, ਉਨ੍ਹਾਂ ਨੂੰ ਤੂੰ ਪ੍ਰਾਪਤ ਹੁੰਦਾ ਹੈਂ ॥੩॥

## ਸਾਚਾ ਨਾਮੁ; ਮੇਰਾ ਆਧਾਰੋ ॥

ਹੇ ਸੰਤ ਜਨੋਂ ! ਪਰਮੇਸ਼ਰ ਦਾ ਸਰੂਪ ਲੱਖਣਾ ਵਾਲਾ ਸਾਚਾ = ਸੱਚਾ ਨਾਮ ਹੀ ਮੇਰਾ = ਸਾਡਾ (ਲੋਕ-ਪ੍ਰਲੋਕ) ਵਿਚ ਆਧਾਰੋ = ਆਸਰਾ ਰੂਪ ਹੈ।

## ਸਾਚੁ ਨਾਮੁ ਅਧਾਰੁ ਮੇਰਾ; ਜਿਨਿ ਭੁਖਾ ਸਭਿ ਗਵਾਈਆ ॥

ਪਰਮੇਸ਼ਰ ਦਾ ਸਾਚੁ = ਸੱਚਾ ਨਾਮ ਹੀ ਮੇਰਾ = ਸਾਡਾ ਅਧਾਰੁ = ਆਸਰਾ ਰੂਪ ਹੈ, ਜਿਨਿ = ਜਿਸ ਨਾਮ ਨੇ ਮੇਰੀਆਂ ਸਭਿ = ਸਾਰੀਆਂ ਆਸ਼ਾਵਾਂ ਰੂਪ ਭੁੱਖਾਂ ਗਵਾਈਆ = ਗੁਆ ਦਿੱਤੀਆਂ ਹਨ।

---

੧. ਜੈਸਾ ਕਿ : **ਸਤੁ ਸੰਤੋਖੁ ਵਜਹਿ ਵਾਜੇ ਅਨਹਦਾ ਝੁਣਕਾਰੇ ॥** *(ਸੂਹੀ ਮ: ੫, ਅੰਗ ੭੭੮)*

## ਕਰਿ ਸਾਂਤਿ ਸੁਖ ਮਨਿ ਆਇ ਵਸਿਆ; ਜਿਨਿ ਇਛਾ ਸਭਿ ਪੁਜਾਈਆ ॥

ਜਿਸ ਨਾਮ ਕਰਿ = ਕਰਕੇ ਆਤਮਿਕ ਸਾਂਤਿ = ਸ਼ਾਂਤੀ ਤੇ ਸੁਖ = ਅਨੰਦ ਸਰੂਪ ਮਨਿ = ਹਿਰਦੇ ਵਿਚ ਆਇ = ਆ ਕੇ ਵਸਿਆ = ਟਿਕਿਆ ਹੈ ਅਤੇ ਜਿਨਿ = ਜਿਸ ਨੇ ਮਨ ਦੀਆਂ ਸਭਿ = ਸਾਰੀਆਂ ਇਛਾ = ਕਾਮਨਾਵਾਂ ਪੁਜਾਈਆ = ਪੂਰੀਆਂ ਕੀਤੀਆਂ ਹਨ।

## ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ; ਜਿਸ ਦੀਆ ਏਹਿ ਵਡਿਆਈਆ ॥

ਅਸੀਂ ਆਪਣਾ ਆਪ ਉਸ ਪੂਰੇ ਗੁਰੂ ਦੇ ਵਿਟਹੁ = ਉਪਰੋਂ ਸਦਾ = ਹਮੇਸ਼ਾ **ਵਾ:** ਸਦਾ = ਸੈਂਕੜੇ ਵਾਰੀ ਕੁਰਬਾਣੁ = ਬਲਿਹਾਰ ਕੀਤਾ ਹੈ, ਜਿਸ ਗੁਰੂ ਦੀਆਂ ਏਹਿ = ਇਹ ਬੇਅੰਤ ਵਡਿਆਈਆਂ ਬਖ਼ਸ਼ੀਆਂ ਹੋਈਆਂ ਹਨ।

## ਕਹੈ ਨਾਨਕੁ, ਸੁਣਹੁ ਸੰਤਹੁ; ਸਬਦਿ ਧਰਹੁ ਪਿਆਰੋ ॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਸਤ ਪੁਰਖੋ ! ਸਾਡਾ ਉਪਦੇਸ਼ ਸੁਣਹੁ = ਸੁਣਨਾ ਕਰੋ ਅਤੇ ਗੁਰ ਸਬਦਿ = ਉਪਦੇਸ਼ ਵਿਚ ਪਿਆਰੋ = ਪਿਆਰ ਧਰਹੁ = ਧਾਰਨਾ ਕਰੋ।

## ਸਾਚਾ ਨਾਮੁ; ਮੇਰਾ ਆਧਾਰੋ ॥੪॥

ਪਰਮੇਸ਼ਰ ਦਾ ਸਾਚਾ = ਸੱਚਾ ਨਾਮ ਹੀ ਮੇਰਾ = ਸਾਡਾ ਲੋਕ-ਪ੍ਰਲੋਕ ਵਿਚ ਆਧਾਰੋ = ਆਸਰਾ ਰੂਪ ਹੈ, ਤੁਸੀਂ ਵੀ ਪ੍ਰਭੂ ਦੇ ਸੱਚੇ ਨਾਮ ਦਾ ਆਸਰਾ ਲੈਣਾ ਕਰੋ ॥੪॥

## ਵਾਜੇ ਪੰਚ ਸਬਦ; ਤਿਤੁ ਘਰਿ ਸਭਾਗੈ ॥

ਤਿਤੁ = ਉਸ ਪਰਮੇਸ਼ਰ ਦਾ ਜੋ ਸਭਾਗੈ = ਸ੍ਰੇਸ਼ਟ ਭਾਗਾਂ ਵਾਲਾ ਸਤਸੰਗਤ ਰੂਪੀ ਘਰ ਹੈ, ਉਥੇ ਪੰਚ = ਪੰਜ ਸਾਰਿੰਗੀ, ਜੋੜੀ, ਰਬਾਬ ਆਦਿ ਦੇ ਨਾਲ ਮਿਲ ਕੇ ਕੀਰਤਨ ਰੂਪ ਵਿਚ ਸ਼ਬਦ ਵਾਜੇ = ਵੱਜ ਰਹੇ ਹਨ, ਭਾਵ ਗਾਏ ਜਾਂਦੇ ਹਨ **ਵਾ:** ਤਿਤੁ = ਉਸ ਸਭਾਗੈ = ਸ੍ਰੇਸ਼ਟ ਭਾਗਾਂ ਵਾਲੇ ਅੰਤਹਕਰਣ ਰੂਪੀ ਘਰ ਵਿਚ ਪੰਚ = ਪੰਜ ਸਤ, ਸੰਤੋਖ, ਦਇਆ, ਧਰਮ, ਵੀਚਾਰ ਰੂਪੀ ਸਬਦ = ਵਾਜੇ, ਵਾਜੇ = ਵੱਜ ਆਉਂਦੇ ਹਨ **ਵਾ:** ਸ੍ਰੇਸ਼ਟ ਭਾਗਾਂ ਵਾਲਿਆਂ ਦੇ ਹਿਰਦੇ ਰੂਪੀ ਘਰ ਵਿਚ ਪੰਚ = ਚੇਤਨ ਸਬਦ = ਬ੍ਰਹਮ ਵਾਜੇ = ਪ੍ਰਗਟ ਹੋ ਆਉਂਦਾ ਹੈ।

## ਘਰਿ ਸਭਾਗੈ, ਸਬਦ ਵਾਜੇ; ਕਲਾ ਜਿਤੁ ਘਰਿ ਧਾਰੀਆ ॥

ਸਤਸੰਗ ਰੂਪੀ ਸਭਾਗੇ ਘਰ ਵਿਚ ਨਾਮ ਰੂਪੀ ਸ਼ਬਦ ਦੇ ਵਾਜੇ, ਵਾਜੇ = ਵੱਜ ਰਹੇ ਹਨ, ਜਿਤੁ = ਜਿਸ ਸਤਸੰਗਤ ਰੂਪੀ ਘਰ ਵਿਚ ਪਰਮੇਸ਼ਰ ਨੇ ਆਪਣੀ ਕਲਾ = ਸ਼ਕਤੀ ਧਾਰੀਆ = ਧਾਰੀ ਹੋਈ ਹੈ **ਅਥਵਾ** ਜਿਤੁ = ਜਿਸ ਦੇ ਹਿਰਦੇ ਰੂਪੀ ਘਰ ਵਿਚ ਪਰਮੇਸ਼ਰ ਨੇ ਆਪਣੀ ਵਿਸ਼ੇਸ਼ ਕਲਾ = ਸ਼ਕਤੀ ਧਾਰੀਆ = ਧਾਰਨ ਕੀਤੀ ਹੈ, ਉਸ ਸ੍ਰੇਸ਼ਟ ਭਾਗਾਂ ਵਾਲੇ ਦੇ ਹਿਰਦੇ ਰੂਪੀ ਘਰ ਵਿਚ ਇਕ ਰਸ ਅਜਪਾ ਜਾਪ ਰੂਪੀ ਸ਼ਬਦ ਦੇ ਵਾਜੇ ਵੱਜ ਆਏ ਹਨ **ਵਾ:** ਨਾਮ ਭਗਤੀ ਰੂਪੀ ਸੁੰਦਰ ਵਾਜੇ ਵੱਜ ਆਏ ਹਨ।

## ਪੰਚ ਦੂਤ ਤੁਧੁ ਵਸਿ ਕੀਤੇ; ਕਾਲੁ ਕੰਟਕੁ ਮਾਰਿਆ ॥

ਹੇ ਪਰਮੇਸ਼ਰ ! ਜਿਨ੍ਹਾਂ ਨੇ ਤੇਰਾ ਨਾਮ ਜਪਿਆ ਹੈ, ਉਨ੍ਹਾਂ ਦੇ ਤੁਧੁ = ਤੂੰ ਪੰਚ = ਪੰਜ (ਕਾਮ, ਕ੍ਰੋਧ, ਲੋਭ,

ਮੋਹ, ਅਹੰਕਾਰ ਰੂਪੀ ਦੂਤ ਵਸਿ = ਅਧੀਨ ਕੀਤੇ ਹਨ ਅਤੇ ਕੰਟਕੁ = ਦੁਖਦਾਈ ਕਾਲ ਵੀ ਮਾਰਿਆ = ਮਾਰ ਦਿੱਤਾ ਹੈ **ਵਾ:** ਜੋ ਦੁਖਦਾਈ ਕਾਲ ਸੀ, ਉਹ ਉਨ੍ਹਾਂ ਪੁਰਖਾਂ ਨੇ ਤੇਰੀ ਕਿਰਪਾ ਸਦਕਾ ਮਾਰ ਲਿਆ ਹੈ।

## ਧੁਰਿ ਕਰਮਿ ਪਾਇਆ, ਤੁਧੁ ਜਿਨ ਕਉ; ਸਿ, ਨਾਮਿ ਹਰਿ ਕੈ ਲਾਗੇ ॥

ਹੇ ਪਰਮੇਸ਼ਰ ! ਜਿਨ = ਜਿਨ੍ਹਾਂ ਕਉ = ਦੇ ਮੱਥੇ ਉਪਰ ਤੁਧੁ = ਤੂੰ ਧੁਰਿ = ਆਦਿ ਤੋਂ ਨਿਸ਼ਕਾਮ ਕਰਮਾਂ ਦਾ ਲੇਖ ਲਿਖ ਕੇ ਪਾਇਆ = ਪਾਉਣਾ ਕੀਤਾ ਹੈ, ਸਿ = ਉਹੋ ਪੁਰਖ ਹੀ ਤੇਰੇ ਹਰਿ ਨਾਮ ਕੈ = ਦੇ ਜਪਣ ਵਿਚ ਲਾਗੇ = ਲੱਗੇ ਹੋਏ ਹਨ।

## ਕਹੈ ਨਾਨਕੁ, ਤਹ ਸੁਖੁ ਹੋਆ; ਤਿਤੁ ਘਰਿ ਅਨਹਦ ਵਾਜੇ ॥੫॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਤਹ = ਉਸ ਦੇ ਹਿਰਦੇ ਵਿਚ ਸੁਖੁ = ਅਨੰਦ ਸਰੂਪ ਪ੍ਰਾਪਤ ਹੋਇਆ ਹੈ ਅਤੇ ਤਿਤੁ = ਉਸ ਦੇ ਹਿਰਦੇ ਰੂਪੀ ਘਰ ਵਿਚ ਅਨਹਦ = ਇਕ ਰਸ, ਹੱਦ ਤੋਂ ਰਹਿਤ ਸਤਿਨਾਮ ਰੂਪੀ ਵਾਜੇ ਵੱਜ ਆਏ ਹਨ **ਵਾ:** ਉਸ ਦੇ ਹਿਰਦੇ ਰੂਪੀ ਘਰ ਵਿਚ ਅਨਹਦ = ਇਕ ਰਸ ਪਰਮੇਸ਼ਰ ਦੇ ਨਾਮ ਦਾ ਵਾਜੇ = ਉਚਾਰਨ ਹੁੰਦਾ ਹੈ ॥੫॥

## ਸਾਚੀ ਲਿਵੈ ਬਿਨੁ; ਦੇਹ ਨਿਮਾਣੀ ॥

ਹੇ ਪਰਮੇਸ਼ਰ ! ਤੇਰੀ ਸਾਚੀ = ਸੱਚੀ ਲਿਵੈ = ਪ੍ਰੀਤੀ **ਵਾ:** ਲਿਵੈ = ਆਸਰੇ ਤੋਂ ਬਿਨੁ = ਬਗ਼ੈਰ ਇਹ ਦੇਹ = ਕਾਂਇਆ **ਵਾ:** ਬੁੱਧ ਰੂਪ ਦੇਹੀ ਨਿਮਾਣੀ = ਮਾਣ ਤੋਂ ਰਹਿਤ ਹੋ ਰਹੀ ਹੈ, ਭਾਵ ਜਦੋਂ ਤੇਰੀ ਸੱਚੀ ਪ੍ਰੀਤੀ ਵਿਚ ਚਿੱਤ ਦੀ ਬਿਰਤੀ ਬ੍ਰਹਮਾਕਾਰ ਹੋ ਕੇ ਜੁੜੇ ਤਾਂ ਹੀ ਸਤਿਕਾਰ (ਮਾਣ) ਵਾਲੀ ਹੁੰਦੀ ਹੈ, ਨਹੀਂ ਤਾਂ ਇਹ ਦੇਹੀ ਸੰਸਾਰੀ ਬਾਦਸ਼ਾਹੀਆਂ ਪਾ ਕੇ ਵੀ ਤੇਰੇ ਸਰੂਪ ਰੂਪੀ ਦਰਬਾਰ ਵਿਚ ਮਾਣ ਤੋਂ ਰਹਿਤ ਰਹਿੰਦੀ ਹੈ।

## ਦੇਹ ਨਿਮਾਣੀ ਲਿਵੈ ਬਾਝਹੁ; ਕਿਆ ਕਰੇ ਵੇਚਾਰੀਆ ॥

ਤੇਰੀ ਲਿਵੈ = ਪ੍ਰੀਤੀ ਤੋਂ ਬਾਝਹੁ = ਬਗ਼ੈਰ ਇਹ ਦੇਹ = ਕਾਂਇਆਂ ਨਿਮਾਣੀ = ਮਾਣ ਤੋਂ ਰਹਿਤ ਹੈ, ਇਹ ਸ੍ਵੈ ਸੱਤਾ ਹੀਣੀ ਵੇਚਾਰੀਆ = ਵੀਚਾਰੀ ਦੇਹ ਕਿਆ = ਕੀ ਕਰੇ = ਕਰ ਸਕਦੀ ਹੈ **ਵਾ:** ਅਸਾਂ ਨੇ ਵੀਚਾਰਿਆ ਹੈ ਕਿ ਇਹ ਦੇਹੀ ਆਪਣੇ ਆਪ ਕੀ ਕਰ ਸਕਦੀ ਹੈ, ਭਾਵ ਕੁਝ ਨਹੀਂ ਕਰ ਸਕਦੀ।

## ਤੁਧੁ ਬਾਝੁ ਸਮਰਥ ਕੋਇ ਨਾਹੀ; ਕ੍ਰਿਪਾ ਕਰਿ ਬਨਵਾਰੀਆ ॥

ਹੇ ਪਰਮੇਸ਼ਰ ! ਇਸ ਸ੍ਵੈ ਸੱਤਾ ਹੀਣੀ ਦੇਹੀ ਨੂੰ ਤੁਧੁ = ਤੇਰੇ ਤੋਂ ਬਾਝੁ = ਬਗ਼ੈਰ ਹੋਰ ਕੋਇ = ਕੋਈ ਵੀ ਸੰਸਾਰ-ਸਮੁੰਦ੍ਰ ਤੋਂ ਤਾਰਨ ਲਈ ਸਮਰਥ = ਸਰਬ ਸ਼ਕਤੀਵਾਨ ਨਾਹੀ = ਨਹੀਂ ਹੈ, ਇਸ ਲਈ ਹੇ ਬਨਵਾਰੀਆ = ਸੰਸਾਰ ਬਾਗ਼ ਦੇ ਵਾਲੀ ਪਰਮੇਸ਼ਰ ! ਤੂੰ ਕ੍ਰਿਪਾ = ਦਇਆ ਦ੍ਰਿਸ਼ਟੀ ਕਰਿ = ਕਰਨਾ ਕਰ, ਜੋ ਇਹ ਕਾਇਆ ਗੁਰ ਉਪਦੇਸ਼ ਵਿਚ ਜੁੜ ਕੇ ਸਫਲੀ ਹੋ ਜਾਵੇ।

## ਏਸ ਨਉ, ਹੋਰੁ ਥਾਉ ਨਾਹੀ; ਸਬਦਿ ਲਾਗਿ ਸਵਾਰੀਆ ॥

ਏਸ = ਇਸ ਕਾਂਇਆ ਨਉ = ਨੂੰ ਤੇਰੇ ਆਸਰੇ ਤੋਂ ਬਗ਼ੈਰ ਹੋਰ ਕੋਈ ਵੀ ਥਾਉ = ਟਿਕਾਣਾ ਨਾਹੀ = ਨਹੀਂ ਹੈ, ਜੇਕਰ ਤੇਰੀ ਕਿਰਪਾ ਹੋ ਜਾਵੇ ਤਾਂ ਗੁਰ ਸਬਦਿ = ਉਪਦੇਸ਼ ਵਿਚ ਲਾਗਿ = ਲੱਗ ਕੇ ਇਹ ਦੇਹੀ, ਜ਼ਿੰਦਗੀ ਸਵਾਰੀਆ = ਸਵਾਰੀ ਜਾ ਸਕਦੀ ਹੈ।

## ਕਹੈ ਨਾਨਕੁ ਲਿਵੈ ਬਾਝਹੁ; ਕਿਆ ਕਰੇ ਵੇਚਾਰੀਆ ॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਤੇਰੀ ਲਿਵੈ = ਪ੍ਰੀਤੀ, ਆਸਰੇ ਤੋਂ ਬਾਝਹੁ = ਬਗ਼ੈਰ **ਵਾ:** ਲਿਵੈ = ਬਿਰਤੀ ਬ੍ਰਹਮਾਕਾਰ ਹੋਏ ਤੋਂ ਬਗ਼ੈਰ ਅਤੇ ਸ੍ਵੈ ਸੱਤਾ ਤੋਂ ਹੀਣੀ ਇਹ ਵੇਚਾਰੀਆ = ਵੀਚਾਰੀ ਦੇਹੀ ਕਿਆ = ਕੀ ਕਰ ਸਕਦੀ ਹੈ, ਭਾਵ ਕੁਝ ਨਹੀਂ ਕਰ ਸਕਦੀ ॥੬॥

## ਆਨੰਦੁ ਆਨੰਦੁ ਸਭੁ ਕੋ ਕਹੈ; ਆਨੰਦੁ ਗੁਰੂ ਤੇ ਜਾਣਿਆ ॥

ਸਭ ਕੋਈ ਅਤਿਅੰਤ ਭੁੱਖ ਲੱਗੀ ਤੋਂ ਭੋਜਨ ਖਾ ਕੇ ਕਹਿੰਦਾ ਹੈ ਕਿ ਮੈਨੂੰ ਅਨੰਦ ਆ ਗਿਆ, ਮੈਨੂੰ ਅਨੰਦ ਆ ਗਿਆ, ਪਰ ਉਹ ਅਸਲੀ ਅਨੰਦ ਨਹੀਂ ਕਿਉਂਕਿ ਕੁਝ ਸਮੇਂ ਬਾਅਦ ਫੇਰ ਭੁੱਖ ਲੱਗ ਜਾਂਦੀ ਹੈ **ਅਥਵਾ** ਸਭ ਕੋ = ਕੋਈ ਪਦਾਰਥਾਂ ਨੂੰ ਪਾ ਕੇ ਇਹੋ ਕਹੈ = ਕਹਿੰਦਾ ਹੈ ਕਿ ਮੈਨੂੰ ਅਨੰਦ ਪ੍ਰਾਪਤ ਹੋ ਗਿਆ ਹੈ, ਮੈਨੂੰ ਅਨੰਦ ਪ੍ਰਾਪਤ ਹੋ ਗਿਆ ਹੈ, ਫੇਰ ਤ੍ਰਿਸ਼ਨਾ ਲੱਗ ਜਾਂਦੀ ਹੈ, ਇਉਂ ਸੰਸਾਰੀ ਅਨੰਦ ਝੂਠੇ ਮੰਨੇ ਹਨ, ਪਰੰਤੂ ਪੂਰਨ ਅਨੰਦ (ਸ੍ਰੇਸ਼ਟ ਬ੍ਰਹਮਾਨੰਦ) ਤਾਂ ਸੱਚੇ ਗੁਰੂ ਤੇ = ਤੋਂ ਹੀ ਜਾਣਿਆ ਜਾ ਸਕਦਾ ਹੈ **ਵਾ:** ਸੱਚ ਸਰੂਪ ਦੀ ਪ੍ਰਾਪਤੀ ਵਾਲਾ ਅਨੰਦ **ਵਾ:** (ਆਨੰ + ਦੁ) ਦੁ = ਦ੍ਵੈਤ ਤੋਂ ਰਹਿਤ ਪਰਮੇਸ਼ਰ ਦਾ ਅਨੰਦ ਪੂਰੇ ਗੁਰੂ ਤੋਂ ਹੀ ਜਾਣਿਆ ਜਾ ਸਕਦਾ ਹੈ।

## ਜਾਣਿਆ ਆਨੰਦੁ, ਸਦਾ ਗੁਰ ਤੇ; ਕ੍ਰਿਪਾ ਕਰੇ ਪਿਆਰਿਆ ॥

ਹੇ ਪਿਆਰਿਆ ! ਜਿਨ੍ਹਾਂ ਦੇ ਉਪਰ ਸਤਿਗੁਰੂ ਸਾਹਿਬ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਉਨ੍ਹਾਂ ਨੇ ਹੀ ਸਦਾ = ਹਮੇਸ਼ਾ ਵਾਸਤੇ ਗੁਰ = ਸਤਿਗੁਰਾਂ ਤੇ = ਤੋਂ ਉਪਦੇਸ਼ ਲੈ ਕੇ ਪੂਰਨ ਅਨੰਦ **ਵਾ:** ਅਨੰਦ ਸਰੂਪ ਨੂੰ ਜਾਣਿਆ ਹੈ।

## ਕਰਿ ਕਿਰਪਾ ਕਿਲਵਿਖ ਕਟੇ; ਗਿਆਨ ਅੰਜਨੁ ਸਾਰਿਆ ॥

ਜਿਨ੍ਹਾਂ ਦੇ ਸਤਿਗੁਰੂ ਸਾਹਿਬ ਜੀ ਦੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਕਿਲਵਿਖ = ਪਾਪ ਕੱਟੇ ਗਏ ਹਨ, ਉਨ੍ਹਾਂ ਨੇ ਹੀ ਮਨ ਬੁੱਧ ਰੂਪ ਨੇਤ੍ਰਾਂ ਵਿਚ ਜੁਗਤੀਆਂ ਰੂਪ ਸਲਾਈਆਂ ਨਾਲ ਗਿਆਨ ਰੂਪੀ ਅੰਜਨੁ = ਸੁਰਮਾ ਸਾਰਿਆ = ਪਾਉਣਾ ਕੀਤਾ ਹੈ।

## ਅੰਦਰਹੁ ਜਿਨ ਕਾ ਮੋਹੁ ਤੁਟਾ; ਤਿਨ ਕਾ ਸਬਦੁ ਸਚੈ ਸਵਾਰਿਆ ॥

ਜਿਨ = ਜਿਨ੍ਹਾਂ ਕਾ = ਦਾ ਹਿਰਦੇ ਅੰਦਰਹੁ = ਵਿੱਚੋਂ ਸਰੀਰਾਂ, ਸੰਬੰਧੀਆਂ ਨਾਲੋਂ ਮੋਹੁ ਤੁਟਾ = ਟੁੱਟ ਗਿਆ ਹੈ, ਤਿਨ = ਉਨ੍ਹਾਂ ਕਾ = ਦਾ ਮਨ ਸੱਚੇ ਗੁਰਾਂ ਦੇ ਸਬਦੁ = ਉਪਦੇਸ਼ ਨੇ ਸਵਾਰਿਆ = ਸੰਵਾਰ, ਭਾਵ ਸ਼ੁੱਧ ਕਰ ਦਿੱਤਾ ਹੈ **ਵਾ:** ਉਨ੍ਹਾਂ ਦਾ ਸਬਦੁ = ਬਚਨ ਸਚੈ = ਸੱਚੇ ਨੇ ਆਪ ਸਵਾਰਿਆ, ਭਾਵ ਪੂਰਾ ਕੀਤਾ ਹੈ।

## ਕਹੈ ਨਾਨਕੁ, ਏਹੁ ਅਨੰਦੁ ਹੈ; ਆਨੰਦੁ ਗੁਰ ਤੇ ਜਾਣਿਆ ॥੭॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਏਹੁ = ਇਹੋ ਅਸਲੀ ਅਨੰਦ ਹੈ, ਜਿਹੜਾ ਸੱਚੇ ਨੇ ਆਪ ਕਿਰਪਾ ਕਰਕੇ ਗੁਰ ਉਪਦੇਸ਼ ਦੁਆਰਾ ਮਨ ਨੂੰ ਸੰਵਾਰਿਆ ਹੈ, ਜੋ ਅਨੰਦੁ (ਬ੍ਰਹਮਾਨੰਦ) ਗੁਰੂ ਸਾਹਿਬ ਦੀ ਕਿਰਪਾ ਤੇ = ਤੋਂ ਹੀ ਜਾਣਿਆ ਜਾਂਦਾ ਹੈ ॥੭॥

[ਅੰਗ ੯੧੮]

## ਬਾਬਾ, ਜਿਸੁ ਤੂ ਦੇਹਿ; ਸੋਈ ਜਨੁ ਪਾਵੈ ॥

ਹੇ ਬਾਬਾ = ਸ਼ਿਰੋਮਣੀ ਪਰਮੇਸ਼ਰ! ਜਿਸ ਨੂੰ ਤੂੰ ਆਪ ਅਨੰਦ, ਪ੍ਰੇਮਾ ਭਗਤੀ, ਬ੍ਰਹਮ ਵਿੱਦਿਆ, ਆਤਮਾਨੰਦ ਆਦਿ ਦੀਆਂ ਦਾਤਾ ਦੇਹਿ = ਦਿੰਦਾ ਹੈਂ, ਸੋਈ = ਉਹੋ ਜਨੁ = ਪੁਰਖ ਹੀ ਗੁਰਾਂ ਦੁਆਰਾ ਤੇਰੇ ਪਾਸੋਂ ਦਾਤ ਪਾਵੈ = ਪਾਉਂਦਾ ਹੈ।

## ਪਾਵੈ ਤ ਸੋ ਜਨੁ, ਦੇਹਿ ਜਿਸ ਨੋ; ਹੋਰਿ ਕਿਆ ਕਰਹਿ ਵੇਚਾਰਿਆ ॥

ਜਿਸ ਨੋ = ਨੂੰ ਤੂੰ ਆਪ ਗੁਰਾਂ ਦੁਆਰਾ ਅਨੰਦ, ਪ੍ਰੇਮਾ ਭਗਤੀ ਆਦਿ ਦੀਆਂ ਦਾਤਾਂ ਬਖ਼ਸ਼ ਦੇਹਿ = ਦਿੰਦਾ ਹੈਂ, ਤ = ਨਿਸਚੇ ਕਰਕੇ ਸੋ = ਉਹ ਜਨੁ = ਪੁਰਖ ਇਹ ਦਾਤਾਂ ਪਾਵੈ = ਪਾਉਂਦਾ ਹੈ, ਪੁੰਨਾਂ, ਸਾਧਨਾ ਤੋਂ ਹੀਣੇ ਹੋਰ ਪੁਰਖ ਵੇਚਾਰਿਆ = ਵੀਚਾਰੇ ਕਿਆ = ਕੀ ਕਰਹਿ = ਕਰ ਸਕਦੇ ਹਨ, ਭਾਵ ਕੁਝ ਨਹੀਂ ਕਰ ਸਕਦੇ।

## ਇਕਿ ਭਰਮਿ ਭੂਲੇ, ਫਿਰਹਿ ਦਹ ਦਿਸਿ; ਇਕਿ ਨਾਮਿ ਲਾਗਿ ਸਵਾਰਿਆ ॥

ਇਕਿ = ਕਈ ਮਨਮੁਖ ਪੁਰਖ ਭਰਮ ਵਿਚ ਭੂਲੇ = ਭੁੱਲੇ ਹੋਏ ਦਹ ਦਿਸਿ = ਦਸੋਂ ਦਿਸ਼ਾਵਾਂ ਦੇ ਪਦਾਰਥਾਂ ਨੂੰ ਇਕੱਤਰ ਕਰਨ ਲਈ ਤੁਰੇ ਫਿਰਹਿ = ਫਿਰਦੇ ਹਨ **ਵਾ:** ਦਸੋਂ ਦਿਸ਼ਾਵਾਂ ਦੀਆਂ ਜੂਨਾਂ ਵਿਚ ਤੁਰੇ ਫਿਰਦੇ ਹਨ, ਇਕਿ = ਕਈ ਗੁਰਮੁਖ ਜਨਾਂ ਦੇ ਜੀਵਨ ਨੂੰ ਤੂੰ ਆਪਣੇ ਨਾਮ ਵਿਚ ਲਾਗਿ = ਲਗਾ ਕੇ ਸਵਾਰਿਆ = ਸੰਵਾਰ, ਸ਼ੁੱਧ ਕਰ ਦਿੱਤਾ ਹੈ।

## ਗੁਰਪਰਸਾਦੀ, ਮਨੁ ਭਇਆ ਨਿਰਮਲੁ; ਜਿਨਾ ਭਾਣਾ ਭਾਵਏ ॥

ਉਨ੍ਹਾਂ ਦਾ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਸਦਕਾ ਮਨੁ = ਹਿਰਦਾ ਨਿਰਮਲੁ = ਸ਼ੁੱਧ ਭਇਆ = ਹੋਇਆ ਹੈ, ਜਿਨ੍ਹਾਂ ਨੂੰ ਤੇਰਾ ਭਾਣਾ = ਹੁਕਮ ਮੰਨਣਾ ਭਾਵਏ = ਭਾਉਂਦਾ ਹੈ, ਚੰਗਾ ਲੱਗਦਾ ਹੈ।

## ਕਹੈ ਨਾਨਕੁ, ਜਿਸੁ ਦੇਹਿ ਪਿਆਰੇ; ਸੋਈ ਜਨੁ ਪਾਵਏ ॥੮॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਪਿਆਰੇ ਪਰਮੇਸ਼ਰ! ਜਿਸ ਨੂੰ ਤੂੰ ਇਹ ਦਾਤਾਂ ਬਖ਼ਸ਼ ਦੇਹਿ = ਦਿੰਦਾ ਹੈਂ, ਸੋਈ = ਉਹੋ ਜਨ = ਪੁਰਖ ਹੀ ਅਨੰਦ, ਬ੍ਰਹਮ ਵਿੱਦਿਆ, ਅਨੰਦ ਸਰੂਪ ਨੂੰ ਪਾਵਏ = ਪ੍ਰਾਪਤ ਕਰਦੇ ਹਨ ॥੮॥

## ਆਵਹੁ ਸੰਤ ਪਿਆਰਿਹੋ; ਅਕਥ ਕੀ ਕਰਹ ਕਹਾਣੀ ॥

ਹੇ ਪਰਮੇਸ਼ਰ ਦੇ ਪਿਆਰਿਓ ਸੰਤ ਜਨੋਂ! ਤੁਸੀਂ ਆਵਹੁ = ਆਵੋ ਤਾਂ ਜੋ ਮਿਲ ਕੇ ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਕੀ = ਦੀ ਲੱਖਣਾ ਬਿਰਤੀ ਦੁਆਰਾ ਕਹਾਣੀ = ਕਥਾ ਵੀਚਾਰਨਾ ਕਰਹ = ਕਰੀਏ **ਵਾ:** ਜੋ ਪਰਮੇਸ਼ਰ ਦੀ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਕਥਾ ਹੈ, ਉਸ ਨੂੰ ਲੱਖਣਾ ਬਿਰਤੀ ਦੁਆਰਾ ਕਥਨ ਕਰੀਏ।

## ਕਰਹ[੧] ਕਹਾਣੀ ਅਕਥ ਕੇਰੀ; ਕਿਤੁ ਦੁਆਰੈ ਪਾਈਐ ॥

ਉਸ ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਕੇਰੀ = ਦੀ ਕਹਾਣੀ = ਕਥਾ ਨੂੰ ਤਟੱਸਥੀ, ਸਰੂਪ ਲੱਖਣਾ

---

੧. *ਨੋਟ:* ਕਈ ਸਰੂਪਾਂ ਵਿਚ ਪਾਠ 'ਕਰਹਾ' ਵੀ ਆਉਂਦਾ ਹੈ, ਪਰ ਸ਼ੁੱਧ ਪਾਠ 'ਕਰਹ' ਹਾਹੇ ਮੁਕਤੇ ਨਾਲ ਹੀ ਹੈ।

ਦੁਆਰਾ ਕਥਨ ਕਰਹ = ਕਰੀਏ ਅਤੇ ਇਹ ਵੀਚਾਰ ਕਰੀਏ ਕਿ ਕਿਤੁ = ਕਿਸ ਸਾਧਨਾ ਦੁਆਰੈ = ਦੁਆਰਾ ਉਸ ਪਰਮੇਸ਼ਰ ਨੂੰ ਪਾਈਐ = ਪਾਉਣਾ ਕਰੀਦਾ ਹੈ।

ਅਗਲੀ ਪੰਗਤੀ ਵਿਚ ਪਰਮੇਸ਼ਰ ਨੂੰ ਪਾਉਣ ਦੀ ਵਿਧੀ ਦੱਸਦੇ ਹਨ :

## ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ; ਹੁਕਮਿ ਮੰਨਿਐ ਪਾਈਐ ॥

ਆਪਣੇ ਤਨੁ = ਸਰੀਰ ਦਾ ਅਭਿਮਾਨ, ਮਨੁ = ਹਿਰਦੇ ਦਾ ਹੰਕਾਰ **ਵਾ:** ਤਨ ਮਨ ਧਨ ਦੀ ਮੇਰ ਤੇਰ ਛੱਡ ਕੇ ਸਭੁ = ਸਾਰਾ ਕੁਝ ਗੁਰ = ਸਤਿਗੁਰਾਂ ਕਉ = ਦੇ ਸਉਪਿ = ਹਵਾਲੇ ਕਰੋ ਅਤੇ ਗੁਰਾਂ ਦੇ ਹੁਕਮ ਨੂੰ ਮੰਨਿਐ = ਮੰਨੀਏ, ਤਦ ਹੀ ਪਰਮੇਸ਼ਰ ਨੂੰ ਪਾਈਐ = ਪਾਉਣਾ ਕਰੀਦਾ ਹੈ।

## ਹੁਕਮੁ ਮੰਨਿਹੁ ਗੁਰੂ ਕੇਰਾ; ਗਾਵਹੁ ਸਚੀ ਬਾਣੀ ॥

ਗੁਰੂ = ਸਤਿਗੁਰਾਂ ਕੇਰਾ = ਦਾ ਹੁਕਮ ਮੰਨਿਹੁ = ਮੰਨਣਾ ਕਰੋ ਅਤੇ ਸੱਚੀ ਧੁਰ ਦੀ ਬਾਣੀ ਨੂੰ ਕੀਰਤਨ ਰੂਪ ਵਿਚ ਗਾਵਹੁ = ਗਾਉਣਾ ਕਰੋ।

## ਕਹੈ ਨਾਨਕੁ, ਸੁਣਹੁ ਸੰਤਹੁ; ਕਥਿਹੁ ਅਕਥ ਕਹਾਣੀ ॥੯॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ! ਤੁਸੀਂ ਸੁਣਹੁ = ਸੁਣਨਾ ਕਰੋ, ਅਕਥ = ਕਥਨ ਤੋਂ ਰਹਿਤ ਪਰਮੇਸ਼ਰ ਦੀ ਕਹਾਣੀ = ਕਥਾ ਨੂੰ ਤਟੱਸਥੀ, ਸਰੂਪ ਲੱਖਣਾ ਦੁਆਰਾ ਕਥਿਹੁ = ਕਥਨ ਕਰੋ ॥੯॥

## ਏ ਮਨ ਚੰਚਲਾ; ਚਤੁਰਾਈ ਕਿਨੈ ਨ ਪਾਇਆ ॥

ਏ = ਹੇ ਮੇਰੇ ਚੰਚਲ = ਨਾ ਟਿਕਣ ਵਾਲੇ ਮਨਾਂ ! ਕਿਨੈ = ਕਿਸੇ ਨੇ ਵੀ ਵਾਕਾਂ ਦੀ ਚਤੁਰਾਈ = ਸਿਆਣਪ ਕਰਕੇ ਪਰਮੇਸ਼ਰ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ।

## ਚਤੁਰਾਈ ਨ ਪਾਇਆ ਕਿਨੈ; ਤੂ ਸੁਣਿ ਮੰਨ ਮੇਰਿਆ ॥

ਹੇ ਮੇਰਿਆ ਪਿਆਰਿਆ ਮੰਨ = ਮਨਾਂ! ਤੂੰ ਧਿਆਨ ਨਾਲ ਗੁਰਾਂ ਦੀ ਸਿੱਖਿਆ ਨੂੰ ਸੁਣਿ = ਸੁਣਨਾ ਕਰ, ਵਾਕਾਂ ਦੀ ਚਤੁਰਾਈ = ਸਿਆਣਪ ਨਾਲ ਕਿਨੈ = ਕਿਸੇ ਨੇ ਵੀ ਪਰਮੇਸ਼ਰ ਨੂੰ ਨ = ਨਹੀਂ ਪਾਇਆ।

## ਏਹ ਮਾਇਆ ਮੋਹਣੀ; ਜਿਨਿ ਏਤੁ ਭਰਮਿ ਭੁਲਾਇਆ ॥

ਹੇ ਮੇਰੇ ਮਨਾਂ! ਏਹ = ਇਹ ਮਾਇਆ ਸਭ ਨੂੰ ਮੋਹਣੀ = ਮੋਹਿਤ ਕਰਨ ਵਾਲੀ ਹੈ, ਜਿਨਿ = ਜਿਸ ਮਾਇਆ ਨੇ ਏਤੁ = ਇਸ ਜੀਵ ਆਤਮਾ ਦੇ ਤਾਈਂ ਭਰਮ ਵਿਚ ਭੁਲਾਇਆ = ਭੁਲਾ ਦਿੱਤਾ ਹੈ **ਵਾ:** ਜਿਸ ਮਾਇਆ ਨੇ ਮਾਇਕੀ ਪਦਾਰਥਾਂ ਵਿਚ ਲਾ ਕੇ ਇਸ ਸਰੀਰ ਨੂੰ ਏਤੁ = ਇਤੀ, ਨਾਸ਼ ਕਰ ਦੇਣਾ ਹੈ ਅਤੇ ਜੀਵ ਆਤਮਾ ਨੂੰ ਭਰਮ ਵਿਚ ਭੁਲਾ ਦਿੱਤਾ ਹੈ।

## ਮਾਇਆ ਤ ਮੋਹਣੀ ਤਿਨੈ ਕੀਤੀ; ਜਿਨਿ ਠਗਉਲੀ ਪਾਈਆ ॥

ਇਹ ਮੋਹਣੀ = ਮੋਹਿਤ ਕਰਨ ਵਾਲੀ ਮਾਇਆ ਤ = ਤਾਂ ਤਿਨੈ = ਉਸੇ ਪਰਮੇਸ਼ਰ ਨੇ ਪ੍ਰਵਿਰਤ ਕੀਤੀ ਹੈ, ਜਿਨਿ = ਜਿਸ ਨੇ ਮਾਇਆ ਦੇ ਮੋਹ ਦੀ ਠਗਉਲੀ = ਠੱਗ ਬੂਟੀ ਤ੍ਰਿਗੁਣੀ ਜੀਵਾਂ ਨੂੰ ਪਰਖਣ ਵਾਸਤੇ ਪਾਈਆ = ਪਾਉਣਾ ਕੀਤੀ ਹੈ।

## ਕੁਰਬਾਣੁ ਕੀਤਾ ਤਿਸੈ ਵਿਟਹੁ; ਜਿਨਿ ਮੋਹੁ ਮੀਠਾ ਲਾਇਆ ॥

ਤਿਸੈ = ਉਸ ਪਰਮੇਸ਼ਰ ਦੇ ਵਿਟਹੁ = ਉਪਰੋਂ ਅਸਾਂ ਨੇ ਆਪਣਾ ਆਪ ਕੁਰਬਾਣੁ = ਬਲਿਹਾਰ ਕੀਤਾ ਹੈ, ਜਿਨਿ = ਜਿਸ ਨੇ (ਜੀਵਾਂ ਨੂੰ) ਮਾਇਆ ਦਾ ਮੀਠਾ = ਮਿੱਠਾ ਮੋਹ ਲਾਇਆ = ਲਾਉਣਾ ਕੀਤਾ ਹੈ।

## ਕਹੈ ਨਾਨਕੁ ਮਨ ਚੰਚਲ; ਚਤੁਰਾਈ ਕਿਨੈ ਨ ਪਾਇਆ ॥੧੦॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਚੰਚਲ = ਚੰਚਲਤਾਈ ਕਰਨ ਵਾਲੇ ਮੇਰੇ ਮਨਾਂ ! ਵਾਕਾਂ ਜਾਂ ਬੁੱਧੀ ਦੀ ਚਤੁਰਾਈ = ਸਿਆਣਪ ਨਾਲ ਕਿਨੈ = ਕਿਸੇ ਨੇ ਵੀ ਪਰਮੇਸ਼ਰ ਨੂੰ ਨ = ਨਹੀਂ ਪਾਇਆ ॥੧੦॥

## ਏ ਮਨ ਪਿਆਰਿਆ; ਤੂ ਸਦਾ ਸਚੁ ਸਮਾਲੇ ॥

ਏ = ਹੇ ਮੇਰੇ ਪਿਆਰਿਆ ਮਨਾਂ ! ਤੂੰ ਸਦਾ = ਹਮੇਸ਼ਾ ਹੀ ਸਚੁ = ਸੱਚੇ ਪਰਮੇਸ਼ਰ ਨੂੰ ਸਮਾਲੇ = ਯਾਦ ਕਰ।

## ਏਹੁ ਕੁਟੰਬੁ, ਤੂ ਜਿ ਦੇਖਦਾ; ਚਲੈ ਨਾਹੀ ਤੇਰੈ ਨਾਲੇ ॥

ਏਹੁ = ਇਹ ਕੁਟੰਬੁ = ਇਸਤ੍ਰੀ ਤੋਂ ਵਧਿਆ ਹੋਇਆ ਪਰਿਵਾਰ ਜਿ = ਜੋ ਤੂੰ ਦੇਖਦਾ = ਵੇਖਦਾ ਹੈਂ, ਇਹ ਅੰਤ ਨੂੰ ਤੇਰੇ ਨਾਲੇ = ਸਾਥ ਪ੍ਰਲੋਕ ਨੂੰ ਨਾਹੀ = ਨਹੀਂ ਚਲੈ = ਚੱਲੇਗਾ।

## ਸਾਥਿ ਤੇਰੈ ਚਲੈ ਨਾਹੀ; ਤਿਸੁ ਨਾਲਿ, ਕਿਉ ਚਿਤੁ ਲਾਈਐ ॥

ਜਿਸ ਚੀਜ਼ ਨੇ ਤੇਰੇ ਸਾਥਿ = ਨਾਲ ਨਾਹੀ = ਨਹੀਂ ਚਲੈ = ਚੱਲਣਾ, ਤਿਸੁ = ਉਸ ਨਾਲਿ = ਸਾਥ ਤੂੰ ਚਿੱਤ ਦੀ ਬਿਰਤੀ ਕਿਉ = ਕਿਸ ਲਈ ਲਾਈਐ = ਲਾਉਣਾ ਕਰਦਾ ਹੈਂ।

## ਐਸਾ ਕੰਮੁ ਮੂਲੇ ਨ ਕੀਚੈ; ਜਿਤੁ ਅੰਤਿ ਪਛੋਤਾਈਐ ॥

ਐਸਾ = ਅਜਿਹਾ ਕੰਮੁ = ਕਾਰਜ ਮੂਲੇ = ਕਦਾਚਿਤ ਵੀ ਨ = ਨਹੀਂ ਕੀਚੈ = ਕਰਨਾ ਚਾਹੀਦਾ, ਜਿਤੁ = ਜਿਸ ਕਾਰਜ ਕਰਕੇ ਅੰਤਿ = ਅਖ਼ੀਰਲੇ ਸਮੇਂ ਪਛੋਤਾਈਐ = ਪਸ਼ਚਾਤਾਪ ਕਰਨਾ ਪਵੇ। ਇਸ ਲਈ ਬਿਨਸਨਹਾਰ ਚੀਜ਼ਾਂ ਨਾਲੋਂ ਮੋਹ ਤੋੜ ਲੈਣਾ ਕਰ। ਅਤੇ

## ਸਤਿਗੁਰੂ ਕਾ ਉਪਦੇਸੁ ਸੁਣਿ ਤੂ; ਹੋਵੈ ਤੇਰੈ ਨਾਲੇ ॥

ਹੇ ਮੇਰੇ ਮਨਾਂ ! ਤੂੰ ਸਤਿਗੁਰੂ = ਸੱਚੇ ਗੁਰੂ ਕਾ = ਦਾ ਉਪਦੇਸ਼ ਸੁਣਿ = ਸੁਣਨਾ ਕਰ ਅਤੇ ਉਸ ਨੂੰ ਕਮਾਉਣਾ ਕਰ, ਜੋ ਅੰਤ ਸਮੇਂ ਉਹ ਤੇਰੇ ਨਾਲੇ = ਸਾਥ ਸਹਾਇਕ ਹੋਵੈ = ਹੋਵੇਗਾ।

## ਕਹੈ ਨਾਨਕੁ, ਮਨ ਪਿਆਰੇ; ਤੂ ਸਦਾ ਸਚੁ ਸਮਾਲੇ ॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ ਪਿਆਰੇ ਮਨਾਂ ! ਤੂ ਸਦਾ = ਹਮੇਸ਼ਾ ਹੀ ਸੱਚੇ ਪਰਮੇਸ਼ਰ ਨੂੰ ਸਮਾਲੇ = ਯਾਦ ਕਰ ॥੧੧॥

ਅਗਲੀ ਪਉੜੀ ਵਿਚ ਸਤਿਗੁਰੂ ਜੀ ਜਗਿਆਸੂ ਤਾਈਂ ਪਰਮੇਸ਼ਰ ਦੇ ਸਨਮੁਖ ਚਿੱਤ ਦੀ ਬਿਰਤੀ ਨੂੰ ਜੋੜ ਕੇ ਬੇਨਤੀ ਕਰਨ ਦੀ ਜਾਂਚ ਦੱਸਦੇ ਹਨ।

## ਅਗਮ ਅਗੋਚਰਾ; ਤੇਰਾ ਅੰਤੁ ਨ ਪਾਇਆ ॥

ਹੇ ਅਗਮ = ਮਨ ਬਾਣੀ ਤੋਂ ਪਰ੍ਹੇ **ਵਾ:** ਸ਼ਾਸਤ੍ਰਾਂ ਕਰਕੇ ਅਗਮ, ਅਗੋਚਰਾ[1] = ਇੰਦ੍ਰੀਆਂ ਦੇ ਅਵਿਸ਼ੇ ਪਰਮੇਸ਼ਰ! ਤੇਰਾ ਪਿਛਲੇ ਕਾਲ ਵਿਚ ਵੀ ਕਿਸੇ ਨੇ ਵੀ ਅੰਤੁ = ਅਖ਼ੀਰ ਨ = ਨਹੀਂ ਪਾਇਆ = ਪਾਉਣਾ ਕੀਤਾ।

## ਅੰਤੋ ਨ ਪਾਇਆ ਕਿਨੈ ਤੇਰਾ; ਆਪਣਾ ਆਪੁ ਤੂ ਜਾਣਹੇ ॥

ਹੇ ਪਰਮੇਸ਼ਰ! ਹੁਣ ਵਰਤਮਾਨ ਸਮੇਂ ਵਿਚ ਵੀ ਕਿਸੇ ਨੇ ਤੇਰਾ ਅੰਤੋ = ਅਖ਼ੀਰ ਨ = ਨਹੀਂ ਪਾਇਆ = ਪਾਉਣਾ ਕੀਤਾ, ਕੇਵਲ ਤੂੰ ਆਪ ਹੀ ਆਪਣੇ ਆਪ ਨੂੰ ਜਾਣਹੇ = ਜਾਣਦਾ ਹੈਂ, ਭਾਵ ਤੂੰ ਸ੍ਵੈ ਅਨੁਭਵ ਰੂਪ ਹੈਂ। ਜੈਸਾ ਕਿ :

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥** *(ਅੰਗ ੮੫੮)*

## ਜੀਅ ਜੰਤ, ਸਭਿ ਖੇਲੁ ਤੇਰਾ; ਕਿਆ ਕੋ ਆਖਿ ਵਖਾਣਏ ॥

ਜਿੰਨੇ ਵੀ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਹਨ, ਇਹ ਸਭਿ = ਸਾਰਾ ਤੇਰਾ = ਤੁਹਾਡਾ ਹੀ ਰਚਿਆ ਹੋਇਆ ਇਕ ਖੇਲੁ = ਖੇਡ ਹੈ, ਇਸ ਲਈ ਕਿਆ = ਕੀ ਕੋ = ਕੋਈ ਆਖਿ = ਮੁਖ ਦੁਆਰਾ ਉਪਮਾ ਰੂਪ ਵਿਚ ਤੇਰੇ ਗੁਣ ਵਖਾਣਏ = ਕਥਨ ਕਰ ਸਕਦਾ ਹੈ।

## ਆਖਹਿ ਤ ਵੇਖਹਿ ਸਭੁ ਤੂਹੈ; ਜਿਨਿ ਜਗਤੁ ਉਪਾਇਆ ॥

ਹੇ ਪਰਮੇਸ਼ਰ! ਬ੍ਰਹਮ ਬੇਤਿਆਂ ਦੀ ਦ੍ਰਿਸ਼ਟੀ ਦੁਆਰਾ ਜੋ ਮੁੱਖ ਕਰਕੇ ਆਖਹਿ = ਆਖੀਦਾ ਤ = ਤੇ ਨੇਤ੍ਰਾਂ ਕਰਕੇ ਤੇਰਾ ਸਰੂਪ ਵੇਖਹਿ = ਵੇਖੀਦਾ ਹੈ, ਇਹ ਸਭੁ = ਸਾਰਾ ਕੁਝ ਤੂਹੈ = ਤੂੰ ਆਪ ਹੀ ਹੈਂ।

**ਵਾ:** ਗੁਰੂ ਸਰੂਪ ਹੋ ਕੇ ਸਿੱਖ ਦੇ ਤਾਈਂ ਉਪਦੇਸ਼ ਆਖਹਿ = ਆਖਣ ਵਾਲਾ ਤ = ਅਤੇ ਸਿੱਖ (ਤਤਬੇਤਾ) ਰੂਪ ਹੋ ਕੇ ਆਪ ਹੀ ਆਪਣੇ ਸੱਚ ਸਰੂਪ ਨੂੰ ਵੇਖਣ ਵਾਲਾ ਹੈਂ, ਇਉਂ ਸਭ ਕੁਝ ਤੂੰ ਆਪ ਹੀ ਹੈਂ, ਜਿਨਿ = ਜਿਸ ਤਰ੍ਹਾਂ ਆਪ ਨੇ ਇਹ ਸਾਰਾ ਜਗਤੁ = ਸੰਸਾਰ ਉਪਾਇਆ = ਪੈਦਾ ਕੀਤਾ ਹੈ।

## ਕਹੈ ਨਾਨਕੁ, ਤੂ ਸਦਾ ਅਗੰਮੁ ਹੈ; ਤੇਰਾ ਅੰਤੁ ਨ ਪਾਇਆ ॥੧੨॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਤੂ ਸਦਾ = ਹਮੇਸ਼ਾ ਹੀ ਅਗੰਮੁ = ਅਚੱਲ ਸਰੂਪ ਹੈਂ, ਤੇਰਾ ਵੱਡੇ ਵੱਡੇ ਰਿਖੀਆਂ ਮੁਨੀਆਂ ਨੇ ਵੀ ਅੰਤੁ = ਅਖ਼ੀਰ ਨ = ਨਹੀਂ ਪਾਇਆ = ਪਾਉਣਾ ਕੀਤਾ ॥੧੨॥

## ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ; ਸੁ ਅੰਮ੍ਰਿਤੁ ਗੁਰ ਤੇ ਪਾਇਆ ॥

ਸੁਰਿ = ਦੇਵਤੇ ਨਰ = ਪੁਰਖ ਮੁਨਿ ਜਨ = ਮੁਨੀ ਪੁਰਖ **ਵਾ:** ਸੁਰਿ ਨਰ = ਦੈਵੀ ਸੰਪਦਾ ਵਾਲੇ ਪੁਰਖ, ਰਾਜਸੀ ਸੁਭਾਅ ਵਾਲੇ ਮੁਨਿ = ਮੰਨਣ ਸ਼ੀਲ ਲੋਕ ਤੇ ਭਗਤ ਜਨ ਜਿਸ ਅੰਮ੍ਰਿਤ ਨੂੰ ਚੌਹਾਂ ਯੁੱਗਾਂ ਵਿਚ ਖੋਜਦੇ = ਲੱਭਦੇ ਆ ਰਹੇ ਹਨ, ਸੁ = ਉਹ ਨਾਮ, ਅਪ੍ਰੋਖ ਗਿਆਨ ਰੂਪੀ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਪੂਰੇ ਗੁਰ = ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਸਾਹਿਬ ਜੀ ਤੇ = ਤੋਂ ਪਾਇਆ = ਪਾਉਣਾ ਕੀਤਾ ਹੈ।

---

੧. ਜੋ ਇੰਦਰੀਆਂ ਦਾ ਵਿਸ਼ਾ ਨਹੀਂ, ਜਿਸ ਨੂੰ ਇੰਦ੍ਰੇ ਅਨੁਭਵ ਨਹੀਂ ਕਰ ਸਕਦੇ।

## ਪਾਇਆ ਅੰਮ੍ਰਿਤੁ, ਗੁਰਿ ਕ੍ਰਿਪਾ ਕੀਨੀ; ਸਚਾ ਮਨਿ ਵਸਾਇਆ ॥

ਜਦ ਗੁਰਿ = ਸਤਿਗੁਰੂ ਸਾਹਿਬ ਜੀ ਨੇ ਕ੍ਰਿਪਾ = ਦਇਆ ਦ੍ਰਿਸ਼ਟੀ ਕੀਨੀ = ਕੀਤੀ, ਤਦ ਨਾਮ, ਗਿਆਨ, ਬ੍ਰਹਮਾਨੰਦ ਰੂਪੀ ਅੰਮ੍ਰਿਤ ਪਾਇਆ = ਪ੍ਰਾਪਤ ਕੀਤਾ ਹੈ ਅਤੇ ਸਚਾ = ਸਤਿ ਸਰੂਪ ਪਰਮੇਸ਼ਰ ਨੂੰ ਮਨਿ = ਹਿਰਦੇ ਵਿਚ ਵਸਾਇਆ = ਵਸਾਉਣਾ ਕੀਤਾ ਹੈ।

## ਜੀਅ ਜੰਤ ਸਭਿ ਤੁਧੁ ਉਪਾਏ; ਇਕਿ ਵੇਖਿ ਪਰਸਣਿ ਆਇਆ ॥

ਹੇ ਪਰਮੇਸ਼ਰ ! ਸਥੂਲ ਜੀਅ = ਜੀਵ ਤੇ ਸੂਖਮ ਜੰਤ = ਜੀਵ ਆਦਿ ਸਭਿ = ਸਾਰੇ ਤੁਧੁ = ਤੂੰ ਹੀ ਉਪਾਏ = ਪੈਦਾ ਕੀਤੇ ਹਨ, ਤੂੰ ਸਭ ਤੋਂ ਵੱਡਾ ਤੇ ਸਭਨਾਂ ਦਾ ਸੁਆਮੀ ਹੈਂ, ਇਸ ਕਰਕੇ ਸਭਨਾਂ ਥਾਵਾਂ ਵਿਚ ਇੱਕੋ ਤੈਨੂੰ ਵਿਆਪਕ ਵੇਖ ਕੇ ਤੇਰੇ ਚਰਨ ਪਰਸਣਿ = ਛੂਹਣ ਨੂੰ ਆਇਆ ਹਾਂ **ਵਾ:** ਇਕਿ = ਇਕਨਾਂ ਗੁਰਮੁਖ ਜਨਾਂ ਨੇ ਤਾਂ ਤੇਰੇ ਸਰੂਪ ਨੂੰ ਵੇਖਿ = ਦੇਖ ਲਿਆ ਹੈ ਅਤੇ ਇਕ ਜਗਿਆਸੂ ਜਨ ਗੁਰਾਂ ਦੇ ਚਰਨਾਂ ਨੂੰ ਪਰਸਣਿ = ਸਪਰਸ਼ ਕਰਨ ਵਾਸਤੇ ਆਏ ਹਨ, ਉਨ੍ਹਾਂ ਦਾ ਸੰਸਾਰ 'ਤੇ ਆਇਆ ਹੋਇਆ ਸਫਲਾ ਹੈ **ਵਾ:** ਜਿਨ੍ਹਾਂ ਇਕਨਾਂ ਨੇ ਤੇਰੇ ਸਰਗੁਣ ਸਰੂਪ ਨੂੰ ਵੇਖਿਆ ਹੈ, ਉਹ ਤੇਰੇ ਨਿਰਗੁਣ ਸਰੂਪ ਵਿਚ ਮਿਲੇ ਹੋਏ ਹਨ, ਉਨ੍ਹਾਂ ਦਾ ਮਨੁੱਖਾ ਜਨਮ ਧਾਰ ਕੇ ਆਇਆ = ਆਉਣਾ ਸਫਲਾ ਹੈ।

## ਲਬੁ ਲੋਭੁ ਅਹੰਕਾਰੁ ਚੂਕਾ; ਸਤਿਗੁਰੂ ਭਲਾ ਭਾਇਆ ॥

ਖਾਣ ਦਾ ਲਬੁ = ਲਾਲਚ, ਪਦਾਰਥਾਂ ਦੇ ਜੋੜਨ ਦਾ ਲੋਭ ਤੇ ਸਾਧਨਾ ਦਾ ਅਹੰਕਾਰ ਚੂਕਾ = ਚੁੱਕਿਆ ਗਿਆ ਹੈ ਅਤੇ ਸਤਿਗੁਰੂ ਦਾ ਉਪਦੇਸ਼ ਭਲਾ = ਚੰਗਾ ਭਾਇਆ = ਭਾ ਗਿਆ ਹੈ **ਵਾ:** ਜਿਨ੍ਹਾਂ ਨੂੰ ਭਲਾ = ਸ੍ਰੇਸ਼ਟ ਬ੍ਰਹਮ ਸਰੋਤਰੀ ਸਤਿਗੁਰੂ ਜੀ ਮਿਲੇ ਹਨ, ਉਨ੍ਹਾਂ ਦੇ ਹਿਰਦੇ ਵਿਚ ਗੁਰਾਂ ਨੇ ਸੱਚ ਸਰੂਪ ਦਾ ਭਾਇਆ = ਪ੍ਰਕਾਸ਼ ਕਰ ਦਿੱਤਾ ਹੈ **ਵਾ:** ਜਿਨ੍ਹਾਂ ਨੂੰ ਸਤਿਗੁਰਾਂ ਦਾ ਭਾਣਾ ਭਾਇਆ = ਭਾ ਗਿਆ ਹੈ, ਉਨ੍ਹਾਂ ਦਾ ਸਤਿਗੁਰਾਂ ਨੇ ਭਲਾ = ਚੰਗਾ ਜੀਵਨ ਬਣਾ ਦਿੱਤਾ ਹੈ।

## ਕਹੈ ਨਾਨਕੁ, ਜਿਸ ਨੋ ਆਪਿ ਤੁਠਾ; ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਜਿਸ ਨੋ = ਜਿਸ ਪੁਰਖ ਉੱਤੇ ਪਰਮੇਸ਼ਰ ਆਪ ਤੁਠਾ = ਪ੍ਰਸੰਨ ਹੋਇਆ ਹੈ, ਤਿਨਿ = ਉਸ ਪੁਰਖ ਨੇ ਨਾਮ, ਗਿਆਨ, ਬ੍ਰਹਮਾਨੰਦ ਰੂਪੀ ਅੰਮ੍ਰਿਤੁ ਗੁਰ = ਸਤਿਗੁਰੂ ਤੇ = ਤੋਂ ਪਾਇਆ = ਪਾਉਣਾ ਕੀਤਾ ਹੈ ॥੧੩॥

## ਭਗਤਾ ਕੀ ਚਾਲ; ਨਿਰਾਲੀ ॥

ਭਗਤਾ = ਪ੍ਰਭੂ ਦੀ ਭਗਤੀ ਕਰਨ ਵਾਲੇ ਪੁਰਖਾਂ ਕੀ = ਦੀ ਚਾਲ = ਮਰਯਾਦਾ ਸੰਸਾਰ ਨਾਲੋਂ ਨਿਰਾਲੀ = ਵੱਖਰੀ, ਅਸੰਗ ਹੈ।

## ਚਾਲਾ ਨਿਰਾਲੀ, ਭਗਤਾਹ ਕੇਰੀ; ਬਿਖਮ ਮਾਰਗਿ ਚਲਣਾ ॥

ਭਗਤਾਹ = ਭਗਤਾਂ ਕੇਰੀ = ਦੀ ਚਾਲਾ = ਮਰਯਾਦਾ ਨਿਰਾਲੀ = ਵੱਖਰੀ, ਅਸੰਗ ਹੈ ਕਿਉਂਕਿ ਉਨ੍ਹਾਂ ਨੇ ਭਗਤੀ, ਗਿਆਨ ਰੂਪੀ ਬਿਖਮ = ਕਠਨ ਮਾਰਗਿ = ਰਸਤੇ ਉੱਤੇ ਚਲਣਾ = ਤੁਰਨਾ ਕੀਤਾ ਹੈ।

## ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ; ਬਹੁਤੁ ਨਾਹੀ ਬੋਲਣਾ ॥

ਭਗਤ ਜਨ ਖਾਣ ਦਾ ਲਬੁ = ਲਾਲਚ, ਪਦਾਰਥਾਂ ਦੇ ਜੋੜਨ ਦਾ ਲੋਭ, ਗੁਣਾਂ ਦਾ ਅਹੰਕਾਰ ਤੇ ਭੋਗਾਂ

ਦੀ ਤ੍ਰਿਸ਼ਨਾ ਆਦਿ ਤਜਿ = ਛੱਡ ਦਿੰਦੇ ਹਨ ਅਤੇ ਬਹੁਤੁ = ਜ਼ਿਆਦਾ ਬੋਲਣਾ = ਬਚਨ ਬਿਲਾਸ ਵੀ ਨਾਹੀ = ਨਹੀਂ ਕਰਦੇ **ਵਾ:** ਸੰਸਾਰੀ ਲੋਕਾਂ ਨਾਲ ਵਿਤੰਡਾਵਾਦ, ਜਲਪਾਵਾਦ ਆਦਿਕ ਵਧੀਕੀ ਵਾਲੇ ਬਚਨ ਨਹੀਂ ਬੋਲਣਾ ਕਰਦੇ।

## ਖੰਨਿਅਹੁ ਤਿਖੀ, ਵਾਲਹੁ ਨਿਕੀ; ਏਤੁ ਮਾਰਗਿ ਜਾਣਾ ॥

ਭਗਤੀ ਖੰਨਿਅਹੁ = ਖੰਡੇ ਦੀ ਧਾਰ ਨਾਲੋਂ ਵੀ ਤਿਖੀ = ਤੇਜ਼ਧਾਰ ਵਾਲੀ ਅਤੇ ਵਾਲਹੁ = ਰੋਮ ਨਾਲੋਂ ਨਿਕੀ = ਬਾਰੀਕ, ਸੂਖਮ ਹੈ, ਏਤੁ = ਇਸ ਭਾਉ ਭਗਤੀ ਦੇ ਮਾਰਗਿ = ਰਸਤੇ ਉੱਤੇ ਭਗਤ ਜਨਾਂ ਨੂੰ ਆਪਾ ਭਾਵ ਮੇਟ ਕੇ ਜਾਣਾ = ਚੱਲਣਾ ਪੈਂਦਾ ਹੈ। ਅਰਥਾਤ ਖੰਡੇ ਦੀ ਧਾਰ ਨਾਲੋਂ ਤੇਜ਼ਧਾਰ, ਇਸ ਕਰਕੇ ਗੁਰਾਂ ਨੇ ਕਿਹਾ ਹੈ ਕਿਉਂਕਿ ਖੰਡੇ ਦੀ ਧਾਰ ਉੱਤੇ ਮੱਛਰ ਆਦਿ ਸੂਖਮ ਜੀਵ ਬੈਠ ਸਕਦਾ ਹੈ ਅਤੇ ਵਾਲ ਦੇ ਉੱਤੇ ਕੀੜੀ ਤੁਰ ਸਕਦੀ ਹੈ, ਜਿਵੇਂ ਮੱਛਰ ਡੰਗ ਮਾਰਦਾ ਹੁੰਦਾ ਹੈ, ਇਉਂ ਭਗਤ ਜਨ ਕਿਸੇ ਨੂੰ ਸਰਾਪ ਦੇਣ ਰੂਪ ਡੰਗ ਨਹੀਂ ਮਾਰਦੇ ਅਤੇ ਕੀੜੀ ਜਿੰਨੀ ਹੰਗਤਾ ਵੀ ਨਹੀਂ ਰੱਖਦੇ, ਆਪਾ-ਭਾਵ ਮੇਟ ਕੇ ਭਾਉ ਭਗਤੀ ਦੇ ਮਾਰਗ ਉੱਤੇ ਚੱਲਣਾ ਕਰਦੇ ਹਨ।

[ਅੰਗ ੯੧੯]

## ਗੁਰਪਰਸਾਦੀ, ਜਿਨੀ ਆਪੁ ਤਜਿਆ; ਹਰਿ ਵਾਸਨਾ ਸਮਾਣੀ ॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਨਾਲ ਜਿਨੀ = ਜਿਨ੍ਹਾਂ ਨੇ ਹਿਰਦੇ ਵਿੱਚੋਂ ਆਪੁ = ਆਪਾ-ਭਾਵ (ਹੰਕਾਰ) ਤਜਿਆ = ਛੱਡ ਦਿੱਤਾ ਹੈ, ਉਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਦੀ ਭਗਤੀ ਰੂਪ ਵਾਸਨਾ = ਮਹਿਕ ਸਮਾਣੀ = ਸਮਾ ਗਈ ਹੈ **ਵਾ:** ਹਰਿ = ਹਰੇਕ ਪ੍ਰਕਾਰ ਦੀ ਵਾਸਨਾ = ਇੱਛਾ ਅੰਦਰ ਸਮਾਣੀ = ਸਮਾ, ਲੈਅ ਹੋ ਗਈ ਹੈ, ਭਾਵ ਮਿਟ ਗਈ ਹੈ **ਵਾ:** ਜਿਵੇਂ ਚੰਦਨ ਦਾ ਬੂਟਾ ਰਿੰਡ ਆਦਿਕ ਕੌੜੇ ਬੂਟਿਆਂ ਵਿਚ ਵੀ ਮਹਿਕ ਪਾ ਦਿੰਦਾ ਹੈ ਅਤੇ ਪਲਾਹ (ਢੱਕ) ਆਦਿ ਵਿਚ ਮਹਿਕ ਪਾ ਦਿੰਦਾ ਹੈ, ਇਸੇ ਪ੍ਰਕਾਰ ਹਰੀ ਰੂਪ ਚੰਦਨ ਦਾ ਬੂਟਾ ਵੀ ਰਿੰਡ ਵਾਂਗ ਕੌੜੇ ਸੁਭਾਅ ਵਾਲੇ ਪੁਰਖਾਂ ਵਿਚ ਆਪਣੀ ਭਗਤੀ ਰੂਪ ਮਹਿਕ ਸਮਾ ਦਿੰਦਾ ਹੈ ਅਤੇ ਪਲਾਹ ਦੀ ਨਿਆਈਂ ਫਿੱਕੇ ਸੁਭਾਅ ਵਾਲਿਆਂ ਅੰਦਰ ਵੀ ਆਪਣੀ ਭਗਤੀ ਰੂਪ ਖ਼ੁਸ਼ਬੂ ਸਮਾ ਦਿੰਦਾ ਹੈ, ਭਾਵ ਫਿੱਕਾ ਪੁਣਾ ਤੇ ਕੁੜੱਤਣ ਪੁਣਾ ਹਟਾ ਕੇ ਅੰਦਰ ਨਾਮ ਦੀ ਮਹਿਕ ਆਉਣ ਲਾ ਦਿੰਦਾ ਹੈ।

## ਕਹੈ ਨਾਨਕੁ, ਚਾਲ ਭਗਤਾ; ਜੁਗਹੁ ਜੁਗੁ ਨਿਰਾਲੀ ॥੧੪॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਭਗਤਾ = ਭਗਤੀ ਕਰਨ ਵਾਲੇ ਪੁਰਖਾਂ ਦੀ ਚਾਲ = ਮਰਯਾਦਾ ਜੁਗਹੁ ਜੁਗੁ = ਜੁਗਾਂ ਜੁਗਾਂ ਵਿਚ ਨਿਰਾਲੀ = ਵੱਖਰੀ, ਨਿਆਰੀ ਹੁੰਦੀ ਹੈ **ਵਾ:** ਜੁਗਹੁ = ਦੋ ਭਾਵ ਜੀਵ ਤੇ ਈਸ ਦੀ ਏਕਤਾ ਕਰਨ ਵਾਲੀ ਅਤੇ ਜੁਗੁ = ਦੋ ਭਾਵ ਪੁਰਖ ਤੇ ਪ੍ਰਕਿਰਤੀ ਦੀ ਉਪਾਸ਼ਨਾ ਛੱਡ ਕੇ ਅਦ੍ਵੈਤ ਰੂਪ ਬ੍ਰਹਮ ਵਿਚ ਮਿਲਣ ਵਾਲੀ ਨਿਆਰੀ ਮਰਯਾਦਾ ਹੁੰਦੀ ਹੈ **ਵਾ:** ਜੁਗਹੁ = ਚਾਰ ਸਾਧਨਾ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਤੇ ਜੁਗੁ, ਭਾਵ ਚਾਰ ਅੰਤਰੰਗ ਸਾਧਨਾ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਆਦਿ ਦੀ ਹੰਗਤਾ ਵੀ ਨਿਰਾਲੀ = ਨਿਆਰੀ ਕਰਨ ਵਾਲੀ ਹੈ ॥੧੪॥

## ਜਿਉ ਤੂ ਚਲਾਇਹਿ, ਤਿਵ ਚਲਹ ਸੁਆਮੀ; ਹੋਰੁ ਕਿਆ ਜਾਣਾ ਗੁਣ ਤੇਰੇ ॥

ਹੇ ਸੁਆਮੀ = ਮਾਲਕ ਪਰਮੇਸ਼ਰ ! ਜਿਉ = ਜਿਵੇਂ ਤੂੰ ਭਗਤ ਜਨਾਂ ਨੂੰ ਚਲਾਇਹਿ = ਚਲਾਉਂਦਾ ਹੈਂ,

ਤਿਵ = ਉਵੇਂ ਹੀ ਭਗਤ ਜਨ ਭਾਉ ਭਗਤੀ ਦੇ ਮਾਰਗ 'ਤੇ ਚਲਹ = ਚੱਲਣਾ ਕਰਦੇ ਹਨ, ਹੋਰ ਤੇਰੇ ਵਧੀਕ ਗੁਣਾਂ ਨੂੰ ਕਥਨ ਕਰਨਾ ਕਿਆ = ਕੀ ਜਾਣਾ = ਜਾਣ ਸਕਦੇ ਹਨ, ਭਾਵ ਨਹੀਂ ਜਾਣ ਸਕਦੇ।

## ਜਿਵ ਤੂ ਚਲਾਇਹਿ, ਤਿਵੈ ਚਲਹ; ਜਿਨਾ ਮਾਰਗਿ ਪਾਵਹੇ ॥

ਜਿਵ = ਜਿਸ ਪ੍ਰਕਾਰ ਤੂੰ ਭਗਤ ਜਨਾਂ ਨੂੰ ਚਲਾਇਹਿ = ਚਲਾਉਂਦਾ ਹੈਂ, ਤਿਵੈ = ਉਸੇ ਪ੍ਰਕਾਰ ਹੀ ਭਗਤ ਜਨ ਤੇਰੀ ਰਜ਼ਾ ਵਿਚ ਚਲਹ = ਚੱਲਦੇ ਹਨ, ਜਿਨ੍ਹਾਂ ਨੂੰ ਭਗਤੀ ਸਹਿਤ ਬ੍ਰਹਮ ਗਿਆਨ ਦੇ ਮਾਰਗਿ = ਰਸਤੇ ਪਾਵਹੇ = ਪਾਉਂਦਾ ਹੈਂ, ਉਹੋ ਹੀ ਚੱਲਦੇ ਹਨ।

## ਕਰਿ ਕਿਰਪਾ, ਜਿਨ ਨਾਮਿ ਲਾਇਹਿ; ਸਿ ਹਰਿ ਹਰਿ ਸਦਾ ਧਿਆਵਹੇ ॥

ਹੇ ਹਰੀ ! ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਜਿਨ = ਜਿਨ੍ਹਾਂ ਨੂੰ ਗੁਰਾਂ ਦੀ ਸ਼ਰਨ ਵਿਚ ਪਾ ਕੇ ਨਾਮ ਅੰਮ੍ਰਿਤ ਵਿਚ ਲਾਇਹਿ = ਲਾਉਂਦਾ ਹੈਂ, ਸਿ = ਉਹ ਪੁਰਖ ਸਦਾ = ਹਮੇਸ਼ਾ ਹੀ ਤੇਰੇ ਹਰਿ ਹਰਿ ਨਾਮ ਨੂੰ ਧਿਆਵਹੇ = ਧਿਆਉਂਦੇ ਹਨ **ਵਾ:** ਹੇ ਹਰੀ ਪਰਮੇਸ਼ਰ ! ਉਹ ਤੇਰੇ ਤੂੰ ਪਦ ਦੇ ਲਖ ਅਰਥ ਰੂਪ ਤੇ ਤੱਤ ਤੂੰ ਪਦ ਦੇ ਲਖ ਅਰਥ ਰੂਪ ਨੂੰ ਸਦਾ ਹੀ ਧਿਆਉਂਦੇ ਹਨ।

## ਜਿਸ ਨੋ ਕਥਾ ਸੁਣਾਇਹਿ ਆਪਣੀ; ਸਿ ਗੁਰਦੁਆਰੈ ਸੁਖੁ ਪਾਵਹੇ ॥

ਜਿਸ ਨੋ = ਜਿਸਨੂੰ ਲੱਖਣਾ ਬਿਰਤੀ ਦੁਆਰਾ ਸਰੂਪ ਦੀ ਪ੍ਰਾਪਤੀ ਵਾਲੀ ਆਪਣੀ ਕਥਾ ਸੁਣਾਇਹਿ = ਸੁਣਾਉਂਦਾ ਹੈਂ, ਸਿ = ਉਹ ਪੁਰਖ ਹੀ ਗੁਰ = ਸਤਿਗੁਰੂ ਦੁਆਰੈ = ਰਾਹੀਂ ਬ੍ਰਹਮ ਗਿਆਨ ਦੇ ਸਹਿਤ ਹੋ ਕੇ ਆਤਮਿਕ ਸੁਖੁ = ਅਨੰਦ ਨੂੰ ਪਾਵਹੇ = ਪਾਉਂਦੇ ਹਨ **ਵਾ:** ਸੁਖ ਸਰੂਪ ਨੂੰ ਪਾਉਂਦੇ ਹਨ।

## ਕਹੈ ਨਾਨਕੁ, ਸਚੇ ਸਾਹਿਬ; ਜਿਉ ਭਾਵੈ, ਤਿਵੈ ਚਲਾਵਹੇ ॥੧੫॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਸਚੇ = ਸੱਤ ਸਰੂਪ ਸਾਹਿਬ = ਮਾਲਕ ਪਰਮੇਸ਼ਰ ਜੀ ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਵੈ = ਉਸੇ ਪ੍ਰਕਾਰ ਹੀ ਤੂੰ ਜੀਵਾਂ ਨੂੰ ਚਲਾਵਹੇ = ਚਲਾਉਂਦਾ ਹੈਂ **ਵਾ:** ਗੁਰਮੁਖ ਜਨਾਂ ਨੂੰ ਭਾਉ ਭਗਤੀ, ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੇ ਰਸਤੇ 'ਤੇ ਚਲਾਵਹੇ = ਚਲਾਉਂਦਾ ਹੈਂ ॥੧੫॥

## ਏਹੁ ਸੋਹਿਲਾ; ਸਬਦੁ ਸੁਹਾਵਾ ॥

ਏਹੁ = ਇਹ ਸੋਹਿਲਾ = ਅਨੰਦ (ਸਾਹਿਬ) ਦੀ ਬਾਣੀ ਗੁਰਾਂ ਦੇ ਸਬਦੁ = ਉਪਦੇਸ਼ ਕਰਕੇ ਸੁਹਾਵਾ = ਸ਼ੋਭਨੀਕ ਹੈ **ਵਾ:** ਇਹ ਗੁਰ ਉਪਦੇਸ਼ ਰੂਪ ਸੋਹਿਲਾ = ਜਸ ਸ਼ੋਭਨੀਕ ਹੈ **ਵਾ:** ਏਹੁ = ਇਸ ਨੂੰ ਗੁਰਾਂ ਦੇ ਸ਼ੋਭਨੀਕ ਸ਼ਬਦ ਦੁਆਰਾ ਆਤਮਿਕ ਸੋਹਿਲਾ = ਅਨੰਦ ਪ੍ਰਾਪਤ ਹੁੰਦਾ ਹੈ।

## ਸਬਦੋ ਸੁਹਾਵਾ, ਸਦਾ ਸੋਹਿਲਾ; ਸਤਿਗੁਰੂ ਸੁਣਾਇਆ ॥

ਗੁਰ ਸਬਦੋ = ਉਪਦੇਸ਼ ਸੁਹਾਵਾ = ਸ਼ੋਭਨੀਕ ਹੈ ਤੇ ਸਦਾ = ਹਮੇਸ਼ਾ ਵਾਸਤੇ ਆਤਮਿਕ ਸੋਹਿਲਾ = ਅਨੰਦ ਦੇਣ ਵਾਲਾ ਹੈ **ਵਾ:** ਸਬਦੋ = ਬ੍ਰਹਮ ਦਾ ਜਸ ਰੂਪ ਸੋਹਿਲਾ ਸਦਾ ਹੀ ਸੁਹਾਵਾ = ਸ਼ੋਭਨੀਕ ਹੈ **ਵਾ:** ਜੋ ਸੋਹਿਲਾ = ਅਨੰਦ ਸਾਹਿਬ ਇਹ ਗੁਰਾਂ ਦੇ ਸ਼ਬਦ ਕਰਕੇ ਸਦਾ ਹੀ ਸ਼ੋਭਨੀਕ ਹੈ। ਜੋ ਸਤਿਗੁਰੂ = ਸੱਚੇ ਗੁਰੂ ਨੇ ਸੁਣਾਇਆ = ਸ੍ਰਵਣ ਕਰਾਇਆ ਹੈ।

**ਅਥਵਾ** ਗੁਰ ਉਪਦੇਸ਼ ਰੂਪ ਸੋਹਿਲਾ = ਜਸ ਸਦਾ ਹੀ ਸੁਹਾਵਾ = ਸੁੰਦਰ ਹੈ, ਪਰ ਜਿਸ ਨੂੰ ਸਤਿਗੁਰਾਂ ਨੇ ਸੁਣਾਇਆ ਹੈ, ਉਸ ਨੇ ਹੀ ਸ੍ਰਵਨ ਕੀਤਾ ਹੈ।

## ਏਹੁ ਤਿਨ ਕੈ ਮੰਨਿ ਵਸਿਆ; ਜਿਨ ਧੁਰਹੁ ਲਿਖਿਆ ਆਇਆ ॥

ਏਹੁ = ਇਹ ਗੁਰ ਉਪਦੇਸ਼ ਰੂਪ **ਵਾ:** ਪ੍ਰਭੂ ਦਾ ਜਸ ਰੂਪ ਸੋਹਿਲਾ ਤਿਨ = ਉਨ੍ਹਾਂ ਕੈ = ਦੇ ਮੰਨਿ = ਹਿਰਦੇ ਵਿਚ ਵਸਿਆ = ਟਿਕਿਆ ਹੈ, ਜਿਨ = ਜਿਨ੍ਹਾਂ ਦੇ ਅੰਤਹਕਰਣ ਰੂਪੀ ਮੱਥੇ 'ਤੇ ਧੁਰਹੁ = ਆਦਿ ਤੋਂ ਹੀ ਨਿਸ਼ਕਾਮ ਕਰਮਾਂ ਦਾ ਲੇਖ ਲਿਖਿਆ ਆਇਆ ਹੈ।

## ਇਕਿ ਫਿਰਹਿ ਘਨੇਰੇ, ਕਰਹਿ ਗਲਾ; ਗਲੀ ਕਿਨੈ ਨ ਪਾਇਆ ॥

ਇਕ ਘਨੇਰੇ = ਬਹੁਤੇ ਐਸੇ ਮਨਮੁਖ ਤੁਰੇ ਫਿਰਹਿ = ਫਿਰਦੇ ਹਨ, ਜੋ ਗੱਲਾਂ ਕਰਹਿ = ਕਰਦੇ ਹਨ ਕਿ ਸਾਨੂੰ ਅਨੰਦ ਪ੍ਰਾਪਤ ਹੋ ਗਿਆ ਹੈ, ਇਉਂ ਗਲੀ = ਗੱਲਾਂ ਕਰਕੇ ਕਿਨੈ = ਕਿਸੇ ਨੇ ਵੀ ਆਤਮਿਕ ਅਨੰਦ ਜਾਂ ਪਰਮੇਸ਼ਰ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ।

## ਕਹੈ ਨਾਨਕੁ ਸਬਦੁ ਸੋਹਿਲਾ; ਸਤਿਗੁਰੂ ਸੁਣਾਇਆ ॥੧੬॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਇਹ ਸੋਹਿਲਾ = ਅਨੰਦੁ ਸਾਹਿਬ ਦਾ ਸਬਦੁ = ਉਪਦੇਸ਼ **ਵਾ:** ਸੋਹਿਲਾ = ਜਸ ਦਾਇਕ ਸਬਦੁ = ਉਪਦੇਸ਼ **ਵਾ:** ਗੁਰ ਉਪਦੇਸ਼ ਰੂਪੀ ਸੋਹਿਲਾ ਸਤਿਗੁਰੂ = ਸੱਚੇ ਗੁਰੂ ਨੇ ਕਿਰਪਾ ਕਰਕੇ ਸੁਣਾਇਆ = ਸੁਣਾਉਣਾ ਕੀਤਾ ਹੈ ॥੧੬॥

## ਪਵਿਤੁ ਹੋਏ ਸੇ ਜਨਾ; ਜਿਨੀ ਹਰਿ ਧਿਆਇਆ ॥

ਸੇ = ਉਹ ਮਹਾਤਮਾਂ ਜਨ ਤਿੰਨਾਂ ਲੋਕਾਂ ਵਿਚ ਪਵਿਤੁ = ਪਵਿੱਤ੍ਰ ਹੋਏ ਹਨ, ਜਿਨੀ = ਜਿਨ੍ਹਾਂ ਨੇ ਇਕ ਚਿੱਤ ਹੋ ਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਅਰਾਧਨਾ ਕੀਤਾ ਹੈ।

## ਹਰਿ ਧਿਆਇਆ ਪਵਿਤੁ ਹੋਏ; ਗੁਰਮੁਖਿ ਜਿਨੀ ਧਿਆਇਆ ॥

ਜਿਨ੍ਹਾਂ ਨੇ ਭੂਤਕਾਲ ਵਿਚ ਹਰਿ = ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਸੀ, ਉਹ ਪਵਿਤੁ = ਪਵਿੱਤ੍ਰ ਹੋਏ ਸਨ, ਜਿਨੀ = ਜਿਨ੍ਹਾਂ ਨੇ ਹੁਣ ਵਰਤਮਾਨ ਸਮੇਂ ਵਿਚ ਗੁਰਾਂ ਦੁਆਰਾ ਗੁਰਮੁਖ ਬਣ ਕੇ ਪਰਮੇਸ਼ਰ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਹ ਵੀ ਪਵਿੱਤ੍ਰ ਹੋਏ ਹਨ।

**ਅਥਵਾ** ਜਿਨ੍ਹਾਂ ਨੇ ਹਰਿ = ਪਰਮੇਸ਼ਰ ਨੂੰ ਧਿਆਇਆ ਹੈ, ਉਹ ਪਵਿੱਤ੍ਰ ਹੋਏ ਹਨ, ਪਰ ਜਿਨ੍ਹਾਂ ਨੇ ਗੁਰਮੁਖਿ = ਮੁਖੀ ਗੁਰਾਂ ਦੀ ਸ਼ਰਨ ਪੈ ਕੇ ਧਿਆਇਆ ਹੈ, ਉਨ੍ਹਾਂ ਦਾ ਧਿਆਉਣਾ ਸਹਿਤ ਗਿਆਨ ਫਲ ਦੇ ਹੈ।

## ਪਵਿਤੁ ਮਾਤਾ ਪਿਤਾ, ਕੁਟੰਬ ਸਹਿਤ ਸਿਉ; ਪਵਿਤੁ ਸੰਗਤਿ ਸਬਾਈਆ ॥

ਉਨ੍ਹਾਂ ਦੀ ਮਾਤਾ = ਮਾਂ ਵੀ ਪਵਿਤੁ = ਪਵਿੱਤ੍ਰ ਹੈ, ਪਿਤਾ = ਪਿਓ ਵੀ ਪਵਿੱਤ੍ਰ ਹੈ ਅਤੇ ਉਹ ਕੁਟੰਬ = ਇਸਤ੍ਰੀ ਤੋਂ ਵਧੇ ਪਰਿਵਾਰ ਸਹਿਤ = ਸੰਯੁਕਤ ਤੇ ਆਪਣੇ ਸੰਬੰਧੀਆਂ ਦੇ ਸਿਉ = ਸਮੇਤ ਪਵਿੱਤ੍ਰ ਹਨ ਅਤੇ ਉਨ੍ਹਾਂ ਦੀ ਸੰਗਤ ਕਰਨ ਵਾਲੀਆਂ ਸਬਾਈਆ = ਸਾਰੀਆਂ ਰੂਹਾਂ ਵੀ ਪਵਿਤੁ = ਪਵਿੱਤ੍ਰ ਹੋ ਜਾਂਦੀਆਂ ਹਨ।

**ਅਥਵਾ** ਉਨ੍ਹਾਂ ਦੀ ਖਿਮਾ ਰੂਪ ਮਾਤਾ, ਸੰਤੋਖ ਰੂਪੀ ਪਿਤਾ, ਸ਼ਾਂਤੀ ਰੂਪ ਇਸਤ੍ਰੀ **ਵਾ:** ਦੈਵੀ ਗੁਣਾਂ ਰੂਪ ਪਰਿਵਾਰ ਦੇ ਸਹਿਤ ਪਵਿਤੁ = ਪਵਿੱਤ੍ਰ ਭਾਵ ਸਫਲੇ ਹਨ ਅਤੇ ਉਨ੍ਹਾਂ ਦੀ ਸੰਗਤ ਕਰਨ ਵਾਲੇ ਸਾਰੇ ਜਗਿਆਸੂ ਜਨ ਵੀ ਪਵਿੱਤ੍ਰ ਹਨ।

## ਕਹਦੇ ਪਵਿਤੁ, ਸੁਣਦੇ ਪਵਿਤੁ; ਸੇ ਪਵਿਤੁ ਜਿਨੀ ਮੰਨਿ ਵਸਾਇਆ ॥

ਨਾਮ ਅੰਮ੍ਰਿਤ ਨੂੰ ਕਹਦੇ = ਕਹਿਣ ਵਾਲੇ ਪਵਿਤੁ = ਪਵਿੱਤ੍ਰ ਹਨ, ਸੁਣਦੇ = ਸ੍ਰਵਣ ਕਰਨ ਵਾਲੇ ਵੀ ਪਵਿਤੁ = ਪਵਿੱਤ੍ਰ ਹਨ, ਭਾਵ ਨਿਰਬਿਕਾਰ ਜੀਵਨ ਵਾਲੇ ਹੋ ਗਏ ਹਨ, ਸੇ = ਉਹ ਗੁਰਮੁਖ ਜਨ ਤਾਂ ਪਵਿਤੁ = ਪਵਿੱਤ੍ਰ ਸਰੂਪ ਹੀ ਹੋ ਗਏ ਹਨ, ਜਿਨੀ = ਜਿਨ੍ਹਾਂ ਨੇ ਮੰਨਿ = ਹਿਰਦੇ ਵਿਚ ਗੁਰ ਉਪਦੇਸ਼ ਦੁਆਰਾ ਨਾਮ ਨੂੰ ਵਸਾਇਆ = ਵਸਾਉਣਾ ਕੀਤਾ ਹੈ।

## ਕਹੈ ਨਾਨਕੁ, ਸੇ ਪਵਿਤੁ; ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਸੇ = ਉਹ ਪੁਰਖ ਤਿੰਨਾਂ ਲੋਕਾਂ ਵਿਚ ਪਵਿਤੁ = ਪਵਿੱਤ੍ਰ ਹਨ, ਜਿਨੀ = ਜਿਨ੍ਹਾਂ ਨੇ ਗੁਰਾਂ ਦੁਆਰਾ ਗੁਰਮੁਖ ਬਣ ਕੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਇਕ ਚਿੱਤ ਹੋ ਕੇ ਧਿਆਇਆ = ਆਰਾਧਨਾ ਕੀਤਾ ॥੧੭॥

## ਕਰਮੀ ਸਹਜੁ ਨ ਊਪਜੈ; ਵਿਣੁ ਸਹਜੈ ਸਹਸਾ ਨ ਜਾਇ ॥

ਕਰਮੀ = ਸਕਾਮ ਕਰਮਾਂ ਦੇ ਕਰਨੇ ਕਰਕੇ ਹਿਰਦੇ ਵਿਚ ਸਹਜੁ = ਗਿਆਨ ਨ = ਨਹੀਂ ਊਪਜੈ = ਪੈਦਾ ਹੁੰਦਾ ਅਤੇ ਸਹਜੈ = ਗਿਆਨ ਤੋਂ ਵਿਣੁ = ਬਗ਼ੈਰ ਪ੍ਰਮਾਣਗਤ, ਪ੍ਰਮੇਯਗਤ ਆਦਿ ਸਹਸਾ = ਸੰਸਾ ਨ = ਨਹੀਂ ਜਾਇ = ਜਾਂਦਾ।

## ਨਹ ਜਾਇ ਸਹਸਾ, ਕਿਤੈ ਸੰਜਮਿ; ਰਹੇ ਕਰਮ ਕਮਾਏ ॥

ਹੋਰ ਕਿਤੈ = ਕਿਸੇ ਵੀ ਸੰਜਮਿ = ਸਾਧਨ ਨਾਲ ਪ੍ਰਮਾਣਗਤ ਆਦਿ ਸਹਸਾ = ਸੰਸਾ ਨਹ = ਨਹੀਂ ਜਾਇ = ਜਾਂਦਾ, ਪਿਛਲੇ ਯੁਗਾਂ 'ਚ ਬੇਅੰਤ ਲੋਕ ਕਰਮ ਕਮਾਇ = ਕਮਾ ਕੇ ਰਹੇ = ਰਹਿ ਚੁੱਕੇ ਹਨ।

## ਸਹਸੈ, ਜੀਉ ਮਲੀਣੁ ਹੈ; ਕਿਤੁ ਸੰਜਮਿ ਧੋਤਾ ਜਾਏ ॥

ਸਹਸੈ = ਸੰਸਿਆਂ ਕਰਕੇ ਜੀਵ ਦਾ ਜੀਉ = ਹਿਰਦਾ ਮਲ ਵਿਖੇਪ ਦੇ ਸਹਿਤ ਮਲੀਣੁ = ਮੈਲਾ ਹੈ, ਇਹ ਕਿਤੁ = ਕਿਸ ਸੰਜਮਿ = ਸਾਧਨ ਦੇ ਨਾਲ ਧੋਤਾ = ਸਾਫ਼, ਸ੍ਵਛ ਕੀਤਾ ਜਾਇ = ਜਾਵੇ ?

ਅਗਲੀ ਪੰਗਤੀ ਵਿਚ ਸਤਿਗੁਰੂ ਜੀ ਉੱਤਰ ਦਿੰਦੇ ਹਨ :

## ਮੰਨੁ ਧੋਵਹੁ, ਸਬਦਿ ਲਾਗਹੁ; ਹਰਿ ਸਿਉ ਰਹਹੁ ਚਿਤੁ ਲਾਇ ॥

ਗੁਰ ਸਬਦਿ = ਉਪਦੇਸ਼ ਵਿਚ ਪ੍ਰੀਤੀ ਲਾਗਹੁ = ਲਗਾ ਕੇ ਮੰਨੁ = ਹਿਰਦੇ ਨੂੰ ਧੋਵਹੁ = ਧੋਣਾ ਕਰੋ ਅਤੇ ਹਰਿ = ਪਰਮੇਸ਼ਰ ਦੇ ਨਾਮ ਸਿਉ = ਨਾਲ ਹਰ ਵਕਤ ਚਿੱਤ ਦੀ ਬਿਰਤੀ ਲਾਇ = ਲਾ ਕੇ ਰਹਹੁ = ਰਹਿਣਾ ਕਰੋ।

## ਕਹੈ ਨਾਨਕੁ, ਗੁਰਪਰਸਾਦੀ ਸਹਜੁ ਉਪਜੈ; ਇਹ[੧] ਸਹਸਾ ਇਵ ਜਾਇ ॥੧੮॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਜਦ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦ੍ਰਿਸ਼ਟੀ ਹੋਵੇਗੀ, ਤਦ ਹਿਰਦੇ ਵਿਚ ਸਹਜੁ = ਗਿਆਨ ਉਪਜੈ = ਪੈਦਾ ਹੋਵੇਗਾ, ਅਤੇ

ਇਹ ਪ੍ਰਮਾਣਗਤ ਆਦਿ ਸਹਸਾ = ਸੰਸਾ ਇਵ = ਇਸ ਤਰ੍ਹਾਂ ਚਲਿਆ ਜਾਇ = ਜਾਵੇਗਾ ॥੧੮॥

---

੧. ਪੁਰਾਤਨ ਸਰੂਪਾਂ ਤੇ ਸੈਂਚੀਆਂ ਵਿਚ 'ਇਹ' ਦੇ ਹਾਹੇ ਨੂੰ ਔਂਕੁੜ ਨਹੀਂ ਹੁੰਦਾ ਸੀ, ਪਰੰਤੂ ਅੱਜ ਕੱਲ੍ਹ ਨਵੀਨ ਸਰੂਪ ਜਾਂ ਸੈਂਚੀਆਂ ਵਿਚ 'ਹਾਹੇ' ਨੂੰ ਔਂਕੁੜ ਹੈ, ਜੋ ਅਸ਼ੁੱਧ ਹੈ।

## ਜੀਅਹੁ ਮੈਲੇ; ਬਾਹਰਹੁ ਨਿਰਮਲ ॥

ਜਿਹੜੇ ਪੁਰਖ ਜੀਅਹੁ = ਹਿਰਦੇ ਅੰਦਰੋਂ ਕਾਮ, ਕ੍ਰੋਧ ਆਦਿ ਵਿਕਾਰਾਂ ਕਰਕੇ ਮੈਲੇ = ਮਲੀਨ ਤੇ ਬਾਹਰਹੁ = ਬਾਹਰੋਂ ਸੁੰਦਰ ਬਸਤ੍ਰ ਪਹਿਨ ਕੇ, ਦਿਖਾਵੇ ਮਾਤ੍ਰ ਚੰਗੇ ਕਰਮ ਕਰਨੇ ਕਰਕੇ ਨਿਰਮਲ = ਸ਼ੁੱਧ, ਉੱਜਲ ਜੀਵਨ ਵਾਲੇ ਦਿੱਸਦੇ ਹਨ।

## ਬਾਹਰਹੁ ਨਿਰਮਲ ਜੀਅਹੁ ਤ ਮੈਲੇ; ਤਿਨੀ ਜਨਮੁ ਜੂਐ ਹਾਰਿਆ ॥

ਜਿਹੜੇ ਪੁਰਖ ਬਾਹਰਹੁ = ਬਾਹਰੋਂ ਨਿਰਮਲ = ਉੱਜਲ ਕਰਮ ਕਰਨ ਵਾਲੇ ਦਿੱਸਦੇ ਹਨ, ਪਰ ਜੀਅਹੁ = ਹਿਰਦੇ ਵਿਚ ਤ = ਤਾਂ ਵਿਕਾਰਾਂ ਨੂੰ ਭੋਗਣ ਦੀ **ਵਾ:** ਅੰਦਰ ਤਾਂ ਮੰਦ ਵਾਸ਼ਨਾ ਦੀ ਮੈਲੇ = ਮਲੀਨਤਾ ਹੈ, ਤਿਨੀ = ਉਨ੍ਹਾਂ ਪੁਰਖਾਂ ਨੇ ਤਾਂ ਆਪਣਾ ਮਨੁੱਖਾ ਜਨਮ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਹਾਰਿਆ = ਹਾਰ ਦਿੱਤਾ ਹੈ।

## ਏਹ ਤਿਸਨਾ, ਵਡਾ ਰੋਗੁ ਲਗਾ; ਮਰਣੁ ਮਨਹੁ ਵਿਸਾਰਿਆ ॥

ਉਨ੍ਹਾਂ ਨੂੰ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ ਦਾ ਵੱਡਾ ਰੋਗ ਲੱਗ ਗਿਆ ਹੈ, ਜਿਸ ਕਰਕੇ ਉਨ੍ਹਾਂ ਨੇ ਆਪਣੇ ਮਨਹੁ = ਹਿਰਦੇ ਵਿੱਚੋਂ ਮਰਣੁ = ਮੌਤ ਨੂੰ ਵਿਸਾਰਿਆ = ਭੁਲਾ ਦਿੱਤਾ ਹੈ।

## ਵੇਦਾ ਮਹਿ ਨਾਮੁ ਉਤਮੁ, ਸੋ ਸੁਣਹਿ ਨਾਹੀ; ਫਿਰਹਿ ਜਿਉ ਬੇਤਾਲਿਆ ॥

***ਪਹਿਲਾ ਅਰਥ :*** ਵੇਦਾਂ ਮਹਿ = ਵਿਚ ਜੋ ਪਰਮੇਸ਼ਰ ਦਾ ਉਤਮੁ = ਸ੍ਰੇਸ਼ਟ ਨਾਮ ਹੈ, ਸੋ = ਉਹ ਨਾਹੀ = ਨਹੀਂ ਸੁਣਹਿ = ਸੁਣਦੇ ਤੇ ਵੇਦਾਂ ਵਿਚ ਦ੍ਰਿੜ੍ਹਾਏ ਕਰਮ ਕਾਂਡ ਦੇ ਝਮੇਲਿਆਂ ਵਿਚ ਫਸੇ ਇਉਂ ਸੰਸਾਰ ਵਿਚ ਤੁਰੇ ਫਿਰਹਿ = ਫਿਰਦੇ ਹਨ, ਜਿਉ = ਜਿਵੇਂ ਬੇਤਾਲਿਆ = ਭੂਤਨੇ ਤੁਰੇ ਫਿਰਦੇ ਹਨ **ਵਾ:** ਬੇਤਾਲਿਆ = ਭੂਤਨਿਆਂ ਜਿਉ = ਵਾਂਗ ਸੰਸਾਰ ਵਿਚ ਤੁਰੇ ਫਿਰਦੇ ਹਨ।

***ਦੂਸਰਾ ਅਰਥ ਅੰਨਵੇ ਅਨੁਸਾਰ :*** ਕਈ ਪੰਡਿਤ ਲੋਕ ਗੁਰਬਾਣੀ 'ਤੇ ਸ਼ੰਕਾ ਕਰਦੇ ਹਨ ਕਿ ਵੇਦਾਂ ਵਿਚ ਹੀ ਨਾਮ ਉੱਤਮ ਹੈ, ਇਸ ਲਈ ਬਾਣੀ ਦੀ ਕੀ ਲੋੜ ਸੀ, ਇਸ ਪ੍ਰਸ਼ਨ ਦਾ ਉੱਤਰ ਗਿਆਨਵਾਨਾਂ ਨੇ ਇਸ ਪ੍ਰਕਾਰ ਦਿੱਤਾ ਹੈ।

(ਨਾਮ ਉਤਮੁ ਸੋ ਸੁਣਹਿ ਨਾਹੀ) ਜੋ ਉਤਮੁ = ਸ੍ਰੇਸ਼ਟ ਨਾਮ ਸਤਿਗੁਰਾਂ ਦੀ ਸੰਗਤ ਵਿੱਚੋਂ ਪ੍ਰਾਪਤ ਹੁੰਦਾ ਹੈ ਸੋ = ਉਸ ਨਾਮ ਦੀ ਸ੍ਰੇਸ਼ਟਤਾ ਤਾਂ ਸੁਣਹਿ = ਸੁਣਦੇ ਨਾਹੀ = ਨਹੀਂ ਹਨ ਅਤੇ ਜੋ (ਵੇਦਾਂ ਮਹਿ) ਵੇਦਾਂ ਮਹਿ = ਵਿਚ ਕਰਮ ਕਾਂਡ ਹਨ, ਉਨ੍ਹਾਂ ਨਾਲ ਉਪਾਸ਼ਨਾ ਵਿਚ (ਫਿਰਹਿ ਜਿਉ ਬੇਤਾਲਿਆ) ਭੂਤਨਿਆਂ ਵਾਂਗੂੰ ਤੁਰਦੇ ਫਿਰਦੇ ਹਨ।

***ਤੀਸਰਾ ਅਰਥ :*** (ਵੇ + ਦਾਮਹਿ) ਜੋ ਦਾਮਹਿ = ਪੈਸਿਆਂ ਭਾਵ ਮੁੱਲ ਤੋਂ ਵੇ = ਰਹਿਤ ਹੈ, ਉਸ ਬੇ-ਕੀਮਤੇ ਉੱਤਮ ਨਾਮ ਨੂੰ ਸੁਣਦੇ ਨਹੀਂ, ਇਸ ਲਈ ਪ੍ਰੇਤਾਂ ਵਾਗੂੰ ਤੁਰੇ ਫਿਰਦੇ ਹਨ **ਵਾ:** (ਬੇ + ਤਾਲਿਆ) ਤਾਲਿਆ = ਸਰੂਪ ਦੀ ਪ੍ਰਾਪਤੀ ਤੋਂ ਬੇ = ਬਿਨਾਂ ਤੁਰੇ ਫਿਰਦੇ ਹਨ।

## ਕਹੈ ਨਾਨਕੁ, ਜਿਨ ਸਚੁ ਤਜਿਆ, ਕੂੜੇ ਲਾਗੇ; ਤਿਨੀ ਜਨਮੁ ਜੂਐ ਹਾਰਿਆ ॥੧੯॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਨੇ ਸਚੁ = ਸੱਚੇ ਨਾਮ ਨੂੰ ਤਜਿਆ = ਛੱਡ ਦਿੱਤਾ ਹੈ ਤੇ ਕੂੜੇ = ਝੂਠੇ ਪਦਾਰਥਾਂ ਵਿਚ ਲਾਗੇ = ਲੱਗੇ ਹਨ, ਤਿਨੀ = ਉਨ੍ਹਾਂ ਨੇ ਆਪਣਾ ਮਨੁੱਖਾਂ ਜਨਮ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਹਾਰਿਆ = ਹਾਰ ਦਿੱਤਾ ਹੈ ॥੧੯॥

## ਜੀਅਹੁ ਨਿਰਮਲ; ਬਾਹਰਹੁ ਨਿਰਮਲ ॥

ਜਿਹੜੇ ਪੁਰਖ ਜੀਅਹੁ = ਹਿਰਦੇ ਕਰਕੇ ਵੀ ਨਿਰਮਲ = ਉੱਜਲ ਹਨ ਭਾਵ ਨਿਸ਼ਕਾਮ ਕਰਮਾਂ ਕਰਕੇ ਹਿਰਦੇ ਅੰਦਰ ਪਾਪਾਂ ਦੀ ਮੈਲ ਨਹੀਂ ਹੈ ਅਤੇ ਬਾਹਰੋਂ ਵੀ ਪਾਖੰਡ ਤੋਂ ਰਹਿਤ ਹੋਣ ਕਰਕੇ ਨਿਰਮਲ = ਉੱਜਲ ਜੀਵਨ ਵਾਲੇ ਹਨ ਭਾਵ ਜਿਵੇਂ ਹੰਸ ਮਾਨ ਸਰੋਵਰ ਉੱਤੇ ਹੀਰੇ ਮੋਤੀ ਚੁੱਗਦੇ ਹਨ, ਇਉਂ ਉਹ ਪੁਰਖ ਸਤਸੰਗਤ ਰੂਪੀ ਮਾਨਸਰੋਵਰ ਵਿਚ ਹੰਸਾਂ ਦਾ ਨਿਆਈਂ ਨਾਮ ਰੂਪ ਹੀਰੇ ਮੋਤੀ ਚੁੱਗਦੇ ਹਨ।

## ਬਾਹਰਹੁ ਤ ਨਿਰਮਲ, ਜੀਅਹੁ ਨਿਰਮਲ; ਸਤਿਗੁਰ ਤੇ ਕਰਣੀ ਕਮਾਣੀ ॥

ਬਾਹਰਹੁ = ਬਾਹਰੋਂ ਸਰੀਰ, ਵਿਹਾਰਾਂ ਕਰਕੇ ਤ = ਤਾਂ ਨਿਰਮਲ = ਉੱਜਲ ਹੀ ਹਨ, ਉਹ ਤਾਂ ਜੀਅਹੁ = ਹਿਰਦੇ ਕਰਕੇ ਵੀ ਨਿਰਮਲ = ਉੱਜਲ ਹਨ **ਵਾ:** (ਨਿਰ + ਮਲ) ਪਾਪਾਂ ਦੀ ਮਲ = ਮੈਲ ਤੋਂ ਰਹਿਤ ਹਨ, ਕਿਉਂਕਿ ਤਿਨ੍ਹਾਂ ਨੇ ਸਤਿਗੁਰ = ਸੱਚੇ ਗੁਰੂ ਤੇ = ਤੋਂ ਉਪਦੇਸ਼ ਲੈ ਕੇ ਭਗਤੀ ਰੂਪ ਸ਼ੁੱਭ ਕਰਣੀ ਕਮਾਣੀ = ਕਮਾਉਣਾ ਕੀਤੀ ਹੈ।

## ਕੂੜ ਕੀ ਸੋਇ ਪਹੁਚੈ ਨਾਹੀ; ਮਨਸਾ ਸਚਿ ਸਮਾਣੀ ॥

ਉਨ੍ਹਾਂ ਨੂੰ ਕੂੜ = ਝੂਠ ਕੀ = ਦੀ ਸੋਇ = ਖ਼ਬਰ, ਕੰਨਸੋਅ ਵੀ ਨਾਹੀ = ਨਹੀਂ ਪਹੁਚੈ = ਪਹੁੰਚਦੀ ਤੇ ਉਨ੍ਹਾਂ ਦੀ ਮਨਸਾ = ਵਾਸ਼ਨਾ ਸਚਿ = ਸੱਚੇ ਨਾਮ ਨੂੰ ਜਪਣੇ ਕਰਕੇ ਸਮਾਣੀ = ਸਮਾਂ, ਲੈਅ ਹੋ ਗਈ ਹੈ **ਅਥਵਾ** ਤੱਤ ਬੇਤਿਆਂ ਦੇ ਹਿਰਦੇ ਅੰਦਰ ਕੂੜ = ਝੂਠੀ ਸੋਇ = ਸ਼ੋਭਾ ਕੀ = ਦੀ ਇੱਛਾ ਵੀ ਨਾਹੀ = ਨਹੀਂ ਪਹੁੰਚਦੀ ਤੇ ਉਨ੍ਹਾਂ ਦੀ ਮਨਸਾ = ਬੁੱਧੀ ਵੀ ਸੱਚ ਸਰੂਪ ਵਿਚ ਸਮਾਣੀ = ਸਮਾ ਗਈ ਹੈ **ਵਾ:** ਗੁਰ ਮਨਸਾ = ਸਿੱਖਿਆ ਕਰਕੇ ਉਨ੍ਹਾਂ ਦੀ ਬਿਰਤੀ ਸੱਚ ਵਿਚ ਸਮਾ ਗਈ ਹੈ।

## ਜਨਮੁ ਰਤਨੁ ਜਿਨੀ ਖਟਿਆ; ਭਲੇ ਸੇ ਵਣਜਾਰੇ ॥

ਜਿਨੀ = ਜਿਨ੍ਹਾਂ ਨੇ ਮਨੁੱਖਾ ਜਨਮ ਰੂਪੀ ਰਤਨ ਨੂੰ ਸਫਲਾ ਕਰਨ ਰੂਪ ਖਟਿਆ = ਕਮਾਇਆ ਹੈ **ਵਾ:** ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਨਾਮ ਰੂਪੀ ਰਤਨ ਨੂੰ ਗੁਰਾਂ ਪਾਸੋਂ ਲੈ ਕੇ ਖਟਿਆ = ਕਮਾਇਆ ਹੈ, ਸੇ = ਉਹ ਭਗਤੀ ਦਾ ਵਣਜਾਰੇ = ਵਣਜ ਕਰਨ ਵਾਲੇ ਜਗਿਆਸੂ ਰੂਪ ਵਾਪਾਰੀ ਭਲੇ = ਚੰਗੇ ਹਨ।

## ਕਹੈ ਨਾਨਕੁ, ਜਿਨ ਮੰਨੁ ਨਿਰਮਲੁ; ਸਦਾ ਰਹਹਿ ਗੁਰ ਨਾਲੇ ॥੨੦॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਦਾ ਮੰਨੁ = ਹਿਰਦਾ ਨਿਰਮਲੁ = ਉੱਜਲ ਹੈ **ਵਾ:** ਜਿਨ੍ਹਾਂ ਨੇ ਨਾਮ ਦਾ ਮੰਨੁ = ਮੰਨਣ ਕੀਤਾ ਹੈ, ਉਨ੍ਹਾਂ ਦਾ ਹਿਰਦਾ ਨਿਰਮਲੁ = ਸ਼ੁੱਧ ਹੈ, ਉਹ ਸਦਾ = ਹਮੇਸ਼ਾਂ ਗੁਰ = ਸਤਿਗੁਰੂ ਦੇ ਸਰੂਪ ਨਾਲੇ = ਸਾਥ ਹਰ ਵਕਤ ਮਿਲੇ, ਅਭੇਦ ਰਹਹਿ = ਰਹਿੰਦੇ ਹਨ **ਵਾ:** ਉਹ ਸਦਾ ਗੁਰਾਂ ਦੇ ਉਪਦੇਸ਼ ਨਾਲ ਮਿਲੇ ਰਹਿੰਦੇ ਹਨ ॥੨੦॥

ਅਗਲੀ ਪਉੜੀ ਵਿਚ ਸਤਿਗੁਰੂ ਜੀ ਸਿੱਖ ਨੂੰ ਗੁਰਾਂ ਦੇ ਸਨਮੁਖ ਹੋਣ ਦੀ ਬਾਬਤ ਉਪਦੇਸ਼ ਦਿੰਦੇ ਹਨ।

## ਜੇ ਕੋ ਸਿਖੁ; ਗੁਰੂ ਸੇਤੀ ਸਨਮੁਖੁ ਹੋਵੈ ॥

ਜੇ = ਜੇਕਰ ਕੋਈ ਸਿਖੁ = ਸਿੱਖਿਆ ਗ੍ਰਹਿਣ ਕਰਨ ਵਾਲਾ ਪੁਰਖ **ਵਾ:** ਗੁਰਸਿੱਖ ਗੁਰੂ = ਸਤਿਗੁਰਾਂ ਦੇ

ਸੇਤੀ = ਨਾਲ ਸਨਮੁਖੁ = ਸਾਹਮਣੇ, ਆਗਿਆਕਾਰੀ ਹੋਣਾ ਚਾਹੁੰਦਾ ਹੋਵੇ **ਵਾ:** ਭਾਣਾ ਮੰਨਣ ਵਾਲਾ ਬਣਨਾ ਚਾਹੁੰਦਾ ਹੋਵੇ।

## ਹੋਵੈ ਤ ਸਨਮੁਖੁ ਸਿਖੁ ਕੋਈ; ਜੀਅਹੁ ਰਹੈ ਗੁਰ ਨਾਲੇ ॥

ਸਭ ਕੋਈ ਆਪਣੇ ਆਪ ਨੂੰ ਗੁਰਾਂ ਦੇ ਸਨਮੁਖ ਕਹਾਉਂਦਾ ਹੈ, ਪਰੰਤੂ ਕੋਈ ਵਿਰਲਾ ਸਿੱਖ ਤ = ਤਦ ਹੀ ਗੁਰਾਂ ਦੇ ਸਨਮੁਖੁ = ਸਾਹਮਣੇ ਹੋਵੈ = ਹੋ ਸਕਦਾ ਹੈ, ਜੇਕਰ ਜੀਅਹੁ = ਹਿਰਦੇ ਕਰਕੇ ਸਤਿਗੁਰਾਂ ਦੇ ਨਾਲੇ = ਸਾਥ ਆਗਿਆਕਾਰ ਹੋ ਕੇ ਮਿਲਿਆ ਰਹੈ = ਰਹਿਣਾ ਕਰੇ **ਵਾ:** ਮਨ, ਬਾਣੀ, ਸਰੀਰ ਕਰਕੇ **ਵਾ:** ਭਾਉ ਭਗਤੀ ਦੁਆਰਾ ਗੁਰਾਂ ਨਾਲ ਮਿਲਿਆ ਰਹਿਣਾ ਕਰੇ। ਅਤੇ

## ਗੁਰ ਕੇ ਚਰਨ ਹਿਰਦੈ ਧਿਆਏ; ਅੰਤਰ ਆਤਮੈ ਸਮਾਲੇ ॥

ਗੁਰ = ਸਤਿਗੁਰੂ ਸਾਹਿਬ ਜੀ ਕੇ = ਦੇ ਪੂਜਨੀਕ ਚਰਨਾਂ ਨੂੰ ਹਿਰਦੈ = ਮਨ ਵਿਚ ਧਿਆਏ = ਧਿਆਉਣਾ ਕਰੇ ਅਤੇ ਹਰ ਵਕਤ ਗੁਰ ਉਪਦੇਸ਼ ਦੁਆਰਾ ਆਤਮੈ = ਮਨ ਦੇ ਅੰਤਰ = ਵਿਚ ਪਰਮੇਸ਼ਰ ਦੇ ਨਾਮ ਨੂੰ ਵੀ ਸਮਾਲੇ = ਯਾਦ ਕਰੇ।

## ਆਪੁ ਛਡਿ ਸਦਾ ਰਹੈ ਪਰਣੈ; ਗੁਰ ਬਿਨੁ ਅਵਰੁ ਨ ਜਾਣੈ ਕੋਏ ॥

ਆਪੁ = ਆਪਾ-ਭਾਵ (ਹੰਕਾਰ) ਛਡਿ = ਤਿਆਗ ਕੇ ਸਦਾ = ਹਮੇਸ਼ਾਂ ਗੁਰੂ ਸਾਹਿਬ ਜੀ ਦੇ ਪਰਣੈ = ਆਸਰੇ ਰਹੈ = ਰਹਿਣਾ ਕਰੇ ਅਤੇ ਪੂਰੇ ਗੁਰ = ਗੁਰੂ ਤੋਂ ਬਿਨੁ = ਬਗ਼ੈਰ ਹਿਰਦੇ ਰੂਪੀ ਅਸਥਾਨ ਵਿਚ ਅਵਰੁ = ਹੋਰ ਕੋਇ = ਕਿਸੇ ਨੂੰ ਵੀ ਨ = ਨਾ ਜਾਣੈ = ਜਾਨਣਾ ਕਰੇ **ਵਾ:** ਗੁਰ ਤੋਂ ਬਗ਼ੈਰ ਕਿਸੇ ਵੀ ਦੇਵੀ ਦੇਵਤੇ ਨੂੰ ਸ੍ਰੇਸ਼ਟ ਜਾਂ ਪਿਆਰਾ ਨਾ ਜਾਣੇ।

[ਅੰਗ ੯੨੦]

## ਕਹੈ ਨਾਨਕੁ ਸੁਣਹੁ ਸੰਤਹੁ; ਸੋ ਸਿਖੁ ਸਨਮੁਖੁ ਹੋਏ ॥੨੧॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਪੁਰਖੋ! ਤੁਸੀਂ ਇਹ ਸਿੱਖਿਆ ਸੁਣਹੁ = ਸੁਣਨਾ ਕਰੋ, ਸੋ = ਉਹ ਸਿੱਖ ਸਤਿਗੁਰਾਂ ਦੇ ਸਨਮੁਖੁ = ਸਾਹਮਣੇ ਹੋਏ = ਹੁੰਦਾ ਹੈ ॥੨੧॥

## ਜੇ ਕੋ ਗੁਰ ਤੇ ਵੇਮੁਖੁ ਹੋਵੈ; ਬਿਨੁ ਸਤਿਗੁਰ ਮੁਕਤਿ ਨ ਪਾਵੈ ॥

ਹੇ ਭਾਈ! ਜੇ = ਜੇਕਰ ਕੋ = ਕੋਈ ਪੁਰਖ ਗੁਰ = ਸਤਿਗੁਰੂ ਸਾਹਿਬ ਜੀ ਤੇ = ਤੋਂ ਵੇਮੁਖੁ[੧] = ਮਨਮੁਖ ਹੋਵੈ = ਹੋ ਜਾਵੇ, ਉਹ ਸਤਿਗੁਰ = ਸੱਚੇ ਗੁਰੂ ਦੀ ਸ਼ਰਨ ਆਏ ਤੋਂ ਬਿਨੁ = ਬਗ਼ੈਰ ਮੁਕਤਿ = ਮੁਕਤੀ ਨ = ਨਹੀਂ ਪਾਵੈ = ਪਾ ਸਕਦਾ।

## ਪਾਵੈ ਮੁਕਤਿ ਨ ਹੋਰ ਥੈ ਕੋਈ; ਪੁਛਹੁ ਬਿਬੇਕੀਆ ਜਾਏ ॥

ਗੁਰਾਂ ਤੋਂ ਬਗ਼ੈਰ ਹੋਰ ਕਿਸੇ ਵੀ ਥੈ = ਥਾਂ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਕੇ ਕੋਈ ਵੀ ਬੇਮੁਖ ਪੁਰਖ ਮੁਕਤਿ = ਮੁਕਤੀ ਨ = ਨਹੀਂ ਪਾਵੈ = ਪਾ ਸਕਦਾ, ਜੇਕਰ ਇਸ ਗੱਲ ਦਾ ਸ਼ੰਕਾ ਹੋਵੇ ਤਾਂ ਭਾਵੇਂ ਕੋਈ ਬਿਬੇਕੀਆ = ਵੀਚਾਰਵਾਨਾਂ ਕੋਲ ਜਾਏ = ਜਾ ਕੇ ਪੁਛਹੁ = ਪੁੱਛ ਲਵੇ **ਵਾ:** ਜੀਵ ਈਸ ਦੀ ਏਕਤਾ ਵਾਲੇ ਗਿਆਨਵਾਨਾਂ ਦੀ ਸੰਗਤ ਵਿਚ ਜਾ ਕੇ ਪੁੱਛ ਲਵੇ।

---

੧. ਜੋ ਗੁਰਾਂ ਦੀ ਸ਼ਰਨ ਵਿਚ ਆਵੇ, ਪਰ ਕੋਈ ਭਰਮ, ਭੈਅ ਲੈ ਕੇ ਦੁਰੱਸਤ ਹੋਣ ਦੀ ਥਾਂ ਸਤਿਗੁਰਾਂ ਵੱਲ ਪਿੱਠ ਕਰ ਲਵੇ, ਉਹ ਵੇਮੁਖ ਮੁਰਖ ਹੁੰਦਾ ਹੈ।

## ਅਨੇਕ ਜੂਨੀ ਭਰਮਿ ਆਵੈ; ਵਿਣੁ ਸਤਿਗੁਰ ਮੁਕਤਿ ਨ ਪਾਏ ॥

ਗੁਰਾਂ ਤੋਂ ਬੇਮੁਖ ਪੁਰਖ ਭਾਵੇਂ ਅਨੇਕ = ਬੇਅੰਤ ਜੂਨੀ = ਜੂਨੀਆਂ ਵਿਚ ਭਰਮਿ = ਭਰਮਦਾ, ਭਟਕਦਾ ਆਵੈ = ਆ ਜਾਵੇ, ਪਰ ਸਤਿਗੁਰਾਂ ਦੀ ਸ਼ਰਨ ਆਏ ਤੋਂ ਵਿਣੁ = ਬਗ਼ੈਰ ਕਦੇ ਵੀ ਮੁਕਤਿ = ਮੁਕਤੀ ਨ = ਨਹੀਂ ਪਾਏ = ਪਾ ਸਕਦੇ।

## ਫਿਰਿ ਮੁਕਤਿ ਪਾਏ ਲਾਗਿ ਚਰਣੀ; ਸਤਿਗੁਰੂ ਸਬਦੁ ਸੁਣਾਏ ॥

ਉਹ ਬੇਮੁਖ ਪੁਰਖ ਫਿਰਿ = ਫੇਰ ਹੀ ਮੁਕਤਿ = ਮੁਕਤੀ ਪਾਏ = ਪਾ ਸਕਦਾ ਹੈ, ਜੇਕਰ ਉਸ ਨੂੰ ਦੁਬਾਰਾ ਮਨੁੱਖਾ ਜਨਮ ਮਿਲੇ ਤੇ ਉਹ ਪੂਰੇ ਗੁਰਾਂ ਦੇ ਚਰਨੀਂ ਲਾਗਿ = ਲੱਗਣਾ ਕਰੇ ਅਤੇ ਸਤਿਗੁਰੂ ਜੀ ਉਸਨੂੰ ਨਾਮ ਅੰਮ੍ਰਿਤ ਦਾ ਸਬਦੁ = ਉਪਦੇਸ਼ ਸੁਣਾਏ = ਸੁਣਾਉਣਾ ਕਰਨ **ਵਾ:** ਸਬਦੁ = ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲਾ ਉਪਦੇਸ਼ ਸੁਣਾਉਣਾ ਕਰਨ।

## ਕਹੈ ਨਾਨਕੁ, ਵੀਚਾਰਿ ਦੇਖਹੁ; ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਭਾਈ! ਭਾਵੇਂ ਵੀਚਾਰਿ = ਵੀਚਾਰ ਕੇ ਦੇਖਹੁ = ਵੇਖ ਲਵੋ ਪੂਰੇ ਸਤਿਗੁਰੂ ਦੀ ਸ਼ਰਨ ਪਏ ਤੋਂ ਵਿਣੁ = ਬਗ਼ੈਰ ਕੋਈ ਵੀ ਜੀਵ ਮੁਕਤਿ = ਮੁਕਤੀ ਨ = ਨਹੀਂ ਪਾਏ = ਪਾ ਸਕਦਾ ॥੨੨॥

## ਆਵਹੁ, ਸਿਖ ਸਤਿਗੁਰੂ ਕੇ ਪਿਆਰਿਹੋ; ਗਾਵਹੁ ਸਚੀ ਬਾਣੀ ॥

ਹੇ ਸਤਿਗੁਰੂ = ਸੱਚੇ ਗੁਰੂ ਕੇ = ਦੇ ਪਿਆਰਹੋ = ਪਿਆਰੇ ਸਿੱਖੋ! ਆਵਹੁ = ਆਉਣਾ ਕਰੋ ਤੇ ਆਪਸ ਵਿਚ ਮਿਲ ਕੇ ਨਾਮ ਅੰਮ੍ਰਿਤ, ਰੂਪ ਸੱਚੀ ਬਾਣੀ **ਵਾ:** ਸਰੂਪ ਦੀ ਪ੍ਰਾਪਤੀ ਵਾਲੀ, ਸਰੂਪ ਲੱਖਣਾ ਵਾਲੀ, ਤਟੱਸਥੀ ਲੱਖਣਾ ਵਾਲੀ ਅੰਮ੍ਰਿਤ ਰੂਪ ਬਾਣੀ ਨੂੰ ਗਾਵਹੁ = ਗਾਉਣਾ ਕਰੋ।

## ਬਾਣੀ ਤ ਗਾਵਹੁ ਗੁਰੂ ਕੇਰੀ; ਬਾਣੀਆ ਸਿਰਿ ਬਾਣੀ ॥

ਬਾਣੀ ਤ = ਤਾਂ ਕੇਵਲ ਪੂਰੇ ਗੁਰੂ = ਸਤਿਗੁਰੂ ਕੇਰੀ = ਦੀ ਮੁਖਵਾਕ ਵਿੱਚੋਂ ਨਿਕਲੀ ਗਾਵਹੁ = ਗਾਉਣਾ ਕਰੋ, ਜੋ ਵੇਦ ਬਾਣੀ, ਪੁਰਾਣ ਬਾਣੀ, ਸ਼ਾਸਤ੍ਰ ਬਾਣੀ ਆਦਿ ਸਾਰੀਆਂ ਬਾਣੀਆਂ ਤੋਂ ਸਿਰਿ = ਸ਼੍ਰੋਮਣੀ ਬਾਣੀ ਹੈ **ਵਾ:** ਪਰਾ, ਪਸੰਤੀ, ਮਧਮਾ ਆਦਿ ਤੋਂ **ਵਾ:** ਬ੍ਰਹਮੰਡ ਦੀਆਂ ਤਾਤਕ, ਪ੍ਰਾਕ੍ਰਿਤਕ, ਮਹੀਤੱਤਕ **ਵਾ:** ਤ੍ਰਿਗੁਣ ਆਤਮਿਕ ਬਾਣੀਆਂ ਆਦਿ ਤੋਂ ਸਿਰਿ = ਸ੍ਰੇਸ਼ਟ ਹੈ।

## ਜਿਨ ਕਉ ਨਦਰਿ ਕਰਮੁ ਹੋਵੈ; ਹਿਰਦੈ ਤਿਨਾ ਸਮਾਣੀ ॥

ਜਿਨ = ਜਿਨ੍ਹਾਂ ਕਉ = ਉੱਤੇ ਕ੍ਰਿਪਾਲੂ ਪਰਮੇਸ਼ਰ ਦੀ ਕਰਮੁ = ਕ੍ਰਿਪਾ ਨਦਰਿ = ਦ੍ਰਿਸ਼ਟੀ ਹੋਵੈ = ਹੁੰਦੀ ਹੈ **ਵਾ:** ਪਰਮੇਸ਼ਰ ਦੀ ਕਰਮੁ = ਬਖ਼ਸ਼ਿਸ਼ ਭਰੀ ਦ੍ਰਿਸ਼ਟੀ ਹੁੰਦੀ ਹੈ, **ਵਾ:** ਜਿਨ੍ਹਾਂ ਨਿਸ਼ਕਾਮ ਕਰਮਾਂ ਵਾਲਿਆਂ ਉੱਤੇ ਨਦਰਿ = ਗਿਆਨਵਾਨ ਸਤਿਗੁਰਾਂ ਦੀ ਕਰਮੁ = ਬਖਸ਼ਿਸ਼ ਹੁੰਦੀ ਹੈ, ਤਿਨਾ = ਉਨ੍ਹਾਂ ਦੇ ਹਿਰਦੈ = ਮਨ ਵਿਚ ਇਹ ਅੰਮ੍ਰਿਤ ਰੂਪ ਬਾਣੀ ਸਮਾਣੀ = ਸਮਾਉਂਦੀ ਹੈ।

## ਪੀਵਹੁ ਅੰਮ੍ਰਿਤੁ, ਸਦਾ ਰਹਹੁ ਹਰਿ ਰੰਗਿ; ਜਪਿਹੁ ਸਾਰਿਗਪਾਣੀ ॥

ਗੁਰਬਾਣੀ ਦੇ ਉਪਦੇਸ਼ ਦੁਆਰਾ ਨਾਮ ਅੰਮ੍ਰਿਤ ਨੂੰ ਪੀਵਹੁ = ਪੀਣਾ ਕਰੋ, ਸਦਾ = ਹਮੇਸ਼ਾਂ

ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ, ਅਨੰਦ ਵਿਚ ਰੱਤੇ ਰਹਹੁ = ਰਹਿਣਾ ਕਰੋ ਅਤੇ ਹਰ ਵਕਤ ਸਾਰਿਗਪਾਣੀ = ਆਪਣੇ ਹੱਥਾਂ ਵਿਚ ਧਨੁੱਖ ਨੂੰ ਧਾਰਨ ਵਾਲੇ ਪਰਮੇਸ਼ਰ ਨੂੰ ਜਪਿਹੁ = ਜਪਦੇ ਰਹਿਆ ਕਰੋ।

**ਅਥਵਾ** ਇਸ ਬਾਨੀ ਦੁਆਰਾ ਸਾਰਿਗਪਾਣੀ = ਪਰਮੇਸ਼ਰ ਨੂੰ ਜਪਿਆ ਕਰੋ ਤੇ ਮਨ ਕਰਕੇ ਸਦਾ ਹਰੀ ਦੇ ਅਨੰਦ ਵਿਚ ਰਹੋ ਤੇ ਤਨ ਕਰਕੇ ਨਾਮ ਅੰਮ੍ਰਿਤ ਪੀਵੋ ਭਾਵ ਕੰਨਾਂ ਦੁਆਰਾ ਨਾਮ ਅੰਮ੍ਰਿਤ ਰੂਪ ਬਾਨੀ ਨੂੰ ਸੁਣਿਆ ਕਰੋ।

## ਕਹੈ ਨਾਨਕੁ, ਸਦਾ ਗਾਵਹੁ; ਏਹ ਸਚੀ ਬਾਨੀ ॥੨੩॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਸਦਾ = ਹਮੇਸ਼ਾਂ ਇਸ ਸਤਿਗੁਰਾਂ ਦੀ ਇਸ ਮੁਖਵਾਕ ਬਾਨੀ ਨੂੰ ਗਾਵਹੁ = ਗਾਉਣਾ ਕਰੋ, ਕਿਉਂਕਿ ਏਹ ਸੱਚੀ ਬਾਨੀ ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ ॥੨੩॥

## ਸਤਿਗੁਰੂ ਬਿਨਾ; ਹੋਰ ਕਚੀ ਹੈ ਬਾਨੀ ॥

ਸਤਿਗੁਰੂ = ਸੱਚੇ ਗੁਰੂ ਸਾਹਿਬ ਦੇ ਮੁਖੋਂ ਉਚਾਰੀ ਤੋਂ ਵਿਣੁ = ਬ਼ਗੈਰ ਹੋਰ ਸਭੇ ਬਾਨੀ ਕਚੀ = ਕਚਿਆਈ ਵਾਲੀ ਹੈ।

## ਬਾਨੀ ਤ ਕਚੀ ਸਤਿਗੁਰੂ ਬਾਝਹੁ; ਹੋਰ ਕਚੀ ਬਾਨੀ ॥

ਸਤਿਗੁਰੂ = ਸੱਚੇ ਗੁਰੂ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੀ ਬਾਨੀ ਤੋਂ ਬਾਝਹੁ = ਬ਼ਗੈਰ ਹੋਰ ਸਭ ਬਾਨੀ ਤ = ਤਾਂ ਕਚੀ = ਕਚਿਆਈ ਵਾਲੀ ਹੈ, ਹੋਰ ਬਾਨੀ ਤਾਂ ਪਰਮੇਸ਼ਰ ਵੱਲੋਂ ਤੋੜਨ ਵਾਲੀ ਹੋਣ ਕਰਕੇ ਕੱਚੀ = ਕਚਿਆਈ ਵਾਲੀ ਬਾਨੀ ਹੈ, **ਵਾ:** ਹੋਰ ਨਾਨਾ ਤਰ੍ਹਾਂ ਦੀ ਉਪਾਸ਼ਨਾ ਦੱਸਣ ਵਾਲੀ **ਵਾ:** ਨਾਨਾ ਤਰ੍ਹਾਂ ਦੇ ਦੁਨਿਆਵੀ ਕਰਤੱਬਾਂ ਨੂੰ ਦੱਸਣ ਵਾਲੀ, ਕਥਨ ਕਰਨ ਵਾਲੀ ਕੱਚੀ ਬਾਨੀ ਹੈ।

**ਅਥਵਾ** (ਸਤਿ + ਗੁਰੁ) ਸਤਿ = ਸੱਚ ਸਰੂਪ ਤੇ ਗੁਰੁ = ਪੂਜਨੀਕ ਪਰਮੇਸ਼ਰ ਦੇ ਨਾਮ ਅੰਮ੍ਰਿਤ ਦੀ ਮਹਿਮਾ ਤੋਂ ਬ਼ਗੈਰ ਹੋਰ ਸਭ ਬਾਨੀ ਕੱਚੀ ਹੈ। ਅਰਥਾਤ ਜਿਸ ਬਾਨੀ ਵਿਚ ਗੁਰੂ ਅਤੇ ਪ੍ਰਭੂ ਨਾਮ ਦੀ ਮਹਿਮਾ ਨਹੀਂ ਹੈ, ਉਹ ਅਧੋਗਤੀ ਨੂੰ ਪਹੁੰਚਾਉਣ ਵਾਲੀ ਹੁੰਦੀ ਹੈ, ਇਸ ਕਰਕੇ ਉਸ ਬਾਨੀ ਨੂੰ ਕੱਚੀ ਕਿਹਾ ਹੈ।

## ਕਹਦੇ ਕਚੇ, ਸੁਣਦੇ ਕਚੇ; ਕਚੀਂ ਆਖਿ ਵਖਾਣੀ ॥

ਉਸ ਕਵਿਤਾ ਰੂਪ ਵਿਚ ਰਚੀ ਬਾਨੀ ਨੂੰ ਵਿਕਾਰੀ ਚਿੱਤ ਹੋਣ ਕਰਕੇ ਕਹਦੇ = ਕਥਨ ਕਰਨ ਵਾਲੇ ਤੇ ਪੜ੍ਹਨ ਵਾਲੇ ਵੀ ਕੱਚੇ ਹਨ ਤੇ ਸੁਣਦੇ = ਸੁਣਨ ਵਾਲੇ ਵੀ ਕੱਚੇ ਹਨ ਕਿਉਂਕਿ ਉਹ ਬਾਨੀ ਕਚੀਂ = ਕੱਚਿਆਂ ਨੇ ਆਖਿ = ਮੁੱਖੋਂ ਵਖਾਣੀ = ਕਥਨ ਕੀਤੀ ਹੈ **ਵਾ:** ਜਿਨ੍ਹਾਂ ਨੇ ਮੁੱਖੋਂ ਕਥਨ ਕੀਤੀ ਹੈ, ਉਨ੍ਹਾਂ ਦੀ ਬਿਰਤੀ ਝੂਠੀ ਤੇ ਕਚੀਂ = ਕਚਿਆਈ ਵਾਲੀ ਹੈ।

## ਹਰਿ ਹਰਿ, ਨਿਤ ਕਰਹਿ ਰਸਨਾ; ਕਹਿਆ ਕਛੂ ਨ ਜਾਣੀ ॥

ਉਹ ਲੋਕਾਂ ਨੂੰ ਦਿਖਾਵੇ ਵਾਸਤੇ ਐਵੇਂ ਕਥਨੀ ਮਾਤ੍ਰ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਤਾਂ ਨਿਤ = ਨਿਤਾਪ੍ਰਤੀ ਰਸਨਾ = ਜੀਭਾਂ ਨਾਲ ਉਚਾਰਨ ਕਰਹਿ = ਕਰਦੇ ਹਨ, ਆਪਣੀ ਰਸਨਾ ਤੋਂ ਕਹਿਆ ਉਪਦੇਸ਼ ਚੇਲੇ ਚੇਲੀਆਂ ਨੇ ਤਾਂ ਕੀ ਧਾਰਨ ਕਰਨਾ ਸੀ, ਉਨ੍ਹਾਂ ਨੇ ਤਾਂ ਆਪ ਵੀ ਕਛੂ = ਕੁਝ ਧਾਰਨ ਕਰਨਾ ਜਾਣੀ = ਜਾਣਿਆ ਨ = ਨਹੀਂ ਹੈ **ਵਾ:** ਗੁਰਾਂ ਦਾ ਕਹਿਆ ਹੋਇਆ ਪ੍ਰਭੂ ਪ੍ਰਾਪਤੀ ਵਾਲਾ ਉਪਦੇਸ਼ ਕੁਝ ਵੀ ਧਾਰਨ ਕਰਨਾ ਨਹੀਂ ਜਾਣਦੇ।

## ਚਿਤੁ ਜਿਨ ਕਾ ਹਿਰਿ ਲਇਆ, ਮਾਇਆ; ਬੋਲਨਿ ਪਏ ਰਵਾਣੀ ॥

ਜਿਨ = ਜਿਨ੍ਹਾਂ ਕਾ = ਦਾ ਚਿਤੁ = ਹਿਰਦਾ ਮਾਇਆ ਨੇ ਹਿਰਿ = ਚੁਰਾ ਲਇਆ = ਲਿਆ ਹੈ, ਉਹ ਰਵਾਣੀ = ਜ਼ੁਬਾਨੀ ਜ਼ੁਬਾਨੀ, ਉਪਰੋਂ ਉਪਰੋਂ ਹੀ ਪਏ ਬੋਲਨਿ = ਬੋਲਦੇ ਹਨ, ਭਾਵ ਦਿਲੋਂ ਨਹੀਂ ਸਮਝਦੇ, ਉਨ੍ਹਾਂ ਨੂੰ ਉਪਰੋਂ ਉਪਰੋਂ ਦਿਖਾਵੇ ਮਾਤ੍ਰ ਬੋਲਣ ਦੀ ਆਦਤ ਪੈ ਗਈ ਹੈ **ਵਾ:** ਜਿਵੇਂ ਰਵਾਣੀ = ਪੌਣ ਦੇ ਬੁੱਲ੍ਹਿਆਂ ਨਾਲ ਪੱਤੇ ਖੜਕਦੇ ਹੁੰਦੇ ਹਨ, ਇਉਂ ਉਨ੍ਹਾਂ ਨੂੰ ਵਿਅਰਥ ਬਚਨਾਂ ਦੇ ਬੋਲਣ ਦੀ ਆਦਤ ਪੈ ਗਈ ਹੈ।

## ਕਹੈ ਨਾਨਕੁ, ਸਤਿਗੁਰੂ ਬਾਝਹੁ; ਹੋਰ ਕਚੀ ਬਾਣੀ ॥੨੪॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਸਤਿਗੁਰੂ = ਸੱਚੇ ਗੁਰੂ ਦੀ ਨਾਮ ਅੰਮ੍ਰਿਤ ਰੂਪ ਬਾਣੀ ਤੋਂ ਬਾਝਹੁ = ਬਗ਼ੈਰ ਹੋਰ ਕਵਿਤਾ ਰੂਪ ਵਿਚ ਰਚੀ ਬਾਣੀ ਕਚੀ = ਕਚਿਆਈ ਵਾਲੀ ਹੈ।

ਅਰਥਾਤ ਇਸ ਪਉੜੀ ਵਿਚ ਸਤਿਗੁਰੂ ਸਾਹਿਬ ਜੀ ਨੇ ਸਤਿਗੁਰਾਂ ਤੋਂ ਬਗ਼ੈਰ ਹੋਰ ਬਾਣੀ ਨੂੰ ਕੱਚੀ ਇਸ ਕਰਕੇ ਕਿਹਾ ਹੈ ਕਿ ਇਸ ਦਾ ਕਾਰਨ ਇਹ ਹੈ ਕਿ ਸਤਿਗੁਰੂ ਉਹ ਦਾਤਾ ਹੈ, ਜੋ ਆਤਮ ਜੀਵਨ ਵਿਚ ਜੀਉਂਦਾ ਹੈ, ਇਸ ਲਈ ਉਹ ਪੂਰਾ ਅਤੇ ਸੱਚਾ ਹੈ, ਪੂਰਾ ਤੇ ਸੱਚਾ ਹੋਣ ਕਰਕੇ ਪੱਕਾ ਹੈ, ਉਸ ਦੀ ਉਚਾਰਨ ਕੀਤੀ ਬਾਣੀ ਵੀ ਸੱਚੀ ਤੇ ਪੱਕੀ ਹੈ, ਹੋਰਨਾਂ ਦੀ ਬਾਣੀ ਇਸ ਕਰਕੇ ਕੱਚੀ ਹੈ, ਕਿਉਂਕਿ ਰਚਨਹਾਰੇ ਆਪ ਕੱਚੇ ਹਨ। ਉਨ੍ਹਾਂ ਦੀ ਕਚਿਆਈ ਇਹ ਹੈ ਕਿ ਉਹ ਮੂੰਹ ਨਾਲ ਤਾਂ ਰੱਬ ਦਾ ਨਾਂ ਲੈਂਦੇ ਹਨ, ਪਰ ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਕਿ ਅਸੀਂ ਕੀ ਕਹਿ ਰਹੇ ਹਾਂ, ਉਨ੍ਹਾਂ ਦਾ ਚਿੱਤ ਤਾਂ ਮਾਯਾ ਵਿਚ ਠਗਤ ਹੈ, ਉਹ ਜੋ ਮੂੰਹ ਨਾਲ ਜਾਪ ਕਰਦੇ ਹਨ, ਉਹ ਜ਼ੁਬਾਨੀ ਜ਼ੁਬਾਨੀ ਹੈ, ਦਿਲੋਂ ਨਹੀਂ ਹੁੰਦੀ, ਇਸ ਕਰਕੇ ਇਹ ਲੋਕ ਅੰਦਰੋਂ ਵਿਕਾਰਾਂ ਵਿਚ ਖਚਿਤ ਹਨ ਤੇ ਮੂੰਹੋਂ ਹੋਰ ਪਾਸੇ ਲੱਗੇ ਹੋਏ ਹਨ, ਕੱਚੇ ਪੁਰਖ ਜੋ ਕੁਝ ਵੀ ਕਵਿਤਾ ਰੂਪ ਵਿਚ ਰਚਨਗੇ, ਉਹ ਕੱਚਾ ਹੁੰਦਾ ਹੈ ਅਤੇ ਕੱਚਿਆਂ ਦੀ ਕਵਿਤਾ ਰੂਪ ਵਿਚ ਰਚੀ ਬਾਣੀ ਜੋ ਪੜ੍ਹੇਗਾ, ਉਹ ਪੜ੍ਹਨ ਤੇ ਸੁਣਨ ਵਾਲੇ ਦੋਵੇਂ ਕੱਚੇ ਹੋਣਗੇ, ਕਿਉਂਕਿ ਜਿਸ ਨੇ ਰਚੀ ਹੈ, ਉਹ ਆਤਮ ਜੀਵਨ ਵੱਲੋਂ ਮੁਰਦਾ ਸੀ, ਆਤਮ ਜੀਵਨ ਦੀ ਮ੍ਰਿਤਕ ਦਸ਼ਾ ਨਾਲ ਭਰੇ ਹਿਰਦੇ ਵਿੱਚੋਂ ਆਤਮ ਜੀਵਨ ਪੈਦਾ ਕਰਨੇ ਵਾਲੀ ਰਚਨਾ ਨਹੀਂ ਨਿਕਲ ਸਕਦੀ, ਜੋ ਉਸ ਨੂੰ ਪੜ੍ਹਨ ਸੁਣਨਗੇ, ਉਹ ਵੀ ਉਸੇ ਤਰ੍ਹਾਂ ਦੇ ਹੀ ਹੋਣਗੇ, ਕਿਉਂਕਿ ਜੀਵਨ ਤੋਂ ਜੀਵਨ ਪੈਦਾ ਹੁੰਦਾ ਹੈ, ਜ਼ਿੰਦਗੀ ਤੋਂ ਜ਼ਿੰਦਗੀ ਪੈਦਾ ਹੁੰਦੀ ਹੈ, ਮੁਰਦਾਪਨ ਤੋਂ ਜੀਵਨ ਪੈਦਾ ਨਹੀਂ ਹੋ ਸਕਦਾ ॥੨੪॥

## ਗੁਰ ਕਾ ਸਬਦੁ ਰਤੰਨੁ ਹੈ; ਹੀਰੇ ਜਿਤੁ ਜੜਾਉ ॥

ਗੁਰ = ਸਤਿਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਰਤੰਨੁ = ਰਤਨ ਦੀ ਨਿਆਈਂ ਅਮੋਲਕ ਹੈ, ਜਿਤੁ = ਜਿਸ ਵਿਚ ਨਾਮ, ਸ਼ੁਭ ਗੁਣਾਂ ਰੂਪੀ ਹੀਰੇ ਜੜਾਉ = ਜੜ੍ਹੇ ਹੋਏ ਹਨ।

**ਅਥਵਾ** ਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼ ਸ੍ਵਣ (ਸੋਨੇ) ਦਾ ਗਹਿਣਾ ਤੇ ਰਤਨ ਦੀ ਨਿਆਈਂ ਵੈਰਾਗ ਹੈ, ਜਿਸ ਵਿਚ ਨਾਮ ਰੂਪੀ ਹੀਰੇ ਦੀ ਜੜਤਕਾਰੀ ਕੀਤੀ ਹੋਈ ਹੈ।

## ਸਬਦੁ ਰਤਨੁ ਜਿਤੁ ਮੰਨੁ ਲਾਗਾ; ਏਹੁ ਹੋਆ ਸਮਾਉ ॥

ਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼ ਰੂਪੀ ਰਤਨ **ਵਾ:** ਰਤਨ ਭਾਵ ਗਹਿਣਾ ਜਿਤੁ = ਜਿਸ ਦੇ ਮੰਨੁ = ਹਿਰਦੇ ਵਿਚ ਲਾਗਾ = ਲੱਗਿਆ, ਧਾਰਿਆ ਹੈ, ਉਸ ਦਾ ਏਹੁ = ਇਸ ਪਰਮੇਸ਼ਰ ਵਿਚ ਸਮਾਉ = ਸਮਾਉਣਾ, ਮਿਲਾਪ ਹੋਇਆ ਹੈ **ਵਾ:** ਉਸ ਦਾ ਇਹ ਮਨ ਪ੍ਰਭੂ ਨਾਮ ਦੀ ਮਸਤੀ ਵਿਚ ਮਸਤ ਹੋ ਗਿਆ ਹੈ **ਵਾ:** ਉਸ ਨੂੰ ਇਹੋ ਸਮਾਉ = ਸਮਾਹੜਾ, ਅਨੰਦ **ਵਾ:** ਸਮਾਉ = ਸੁਆਉ, ਲਾਭ ਪ੍ਰਾਪਤ ਹੋਇਆ ਹੈ।

## ਸਬਦ ਸੇਤੀ ਮਨੁ ਮਿਲਿਆ; ਸਚੈ ਲਾਇਆ ਭਾਉ ॥

ਜਦੋਂ ਨਾਮ ਨੂੰ ਕਮਾਉਂਦਿਆਂ ਕਮਾਉਂਦਿਆਂ ਗੁਰਾਂ ਦੇ ਸਬਦ = ਉਪਦੇਸ਼ ਸੇਤੀ = ਨਾਲ ਮਨੁ = ਹਿਰਦਾ ਮਿਲਿਆ = ਮਿਲ ਗਿਆ, ਉਦੋਂ ਦਾ ਸਚੈ = ਸੱਚੇ ਪਰਮੇਸ਼ਰ ਵਿਚ ਭਾਉ = ਪ੍ਰੇਮ ਲਾਇਆ = ਲਾਉਣਾ ਕੀਤਾ ਹੈ **ਅਥਵਾ** ਜਿਸ ਨੇ ਸੱਚੇ ਨਾਲ ਪ੍ਰੇਮ ਲਗਾਇਆ ਹੈ, ਉਸ ਦਾ ਗੁਰ ਉਪਦੇਸ਼ ਵਿਚ ਮਨ ਮਿਲਿਆ ਹੈ।

## ਆਪੇ ਹੀਰਾ, ਰਤਨੁ ਆਪੇ; ਜਿਸਨੋ ਦੇਇ ਬੁਝਾਇ ॥

ਪਰਮੇਸ਼ਰ ਆਪੇ = ਆਪ ਹੀ ਨਾਮ ਰੂਪ ਹੀਰਾ ਹੈ ਤੇ ਆਪੇ = ਆਪ ਹੀ ਵੈਰਾਗ ਰੂਪ ਰਤਨ ਹੈ, ਜਿਸ ਨੋ = ਜਿਸ ਨੂੰ ਆਪ ਗੁਰ ਉਪਦੇਸ਼ ਰੂਪੀ ਭੂਖਣ ਦੁਆਰਾ ਅੰਤਹਕਰਣ ਸ਼ੁੱਧ ਕਰਕੇ ਬੁਝਾਇ = ਸਮਝਾ ਦੇਇ = ਦਿੰਦਾ ਹੈ, ਉਹੋ ਹੀ ਜਾਣ ਸਕਦਾ ਹੈ **ਵਾ:** ਆਪੇ = ਆਪਣੇ ਆਪੇ = ਆਪ ਜਿਸ ਨੂੰ ਪਰਮੇਸ਼ਰ ਬੁਝਾਏ = ਸਮਝਾ ਦਿੰਦਾ ਹੈ, ਉਹੋ ਹੀ ਨਾਮ ਰੂਪ ਹੀਰਾ ਤੇ ਵੈਰਾਗ ਰੂਪ ਰਤਨ ਨੂੰ ਬੁੱਝਦਾ ਹੈ।

## ਕਹੈ ਨਾਨਕੁ, ਸਬਦੁ ਰਤਨੁ ਹੈ; ਹੀਰਾ ਜਿਤੁ ਜੜਾਉ ॥੨੫॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਗੁਰਾਂ ਦਾ ਸਬਦੁ = ਉਪਦੇਸ਼ ਵੈਰਾਗ ਰੂਪ ਰਤਨ ਹੈ, ਜਿਤੁ = ਜਿਸ ਵਿਚ ਗਿਆਨ, ਨਾਮ ਰੂਪ ਹੀਰਾ ਜੜਾਉ = ਜੜਿਆ ਹੋਇਆ ਹੈ **ਅਥਵਾ** ਜਿਸ ਨੇ ਆਪਣੇ ਹਿਰਦੇ ਨੂੰ ਹੀਰੇ ਦੀ ਨਿਆਈਂ ਉੱਜਲ ਕਰਕੇ ਗੁਰੂ ਸਾਹਿਬ ਜੀ ਸ਼ਬਦ ਰੂਪ ਰਤਨ ਦਾ ਜੜਾਉ = ਜੜ ਲਿਆ ਹੈ, ਉਸ ਨੇ ਅੰਤਹਕਰਣ ਰੂਪੀ ਗਲੇ ਵਿਚ ਨਾਮ ਰੂਪੀ ਸੁੰਦਰ ਗਹਿਣਾ ਪਹਿਨ ਲਿਆ ਹੈ॥੨੫॥

## ਸਿਵ ਸਕਤਿ, ਆਪਿ ਉਪਾਇਕੈ ਕਰਤਾ; ਆਪੇ ਹੁਕਮੁ ਵਰਤਾਏ ॥

ਸਿਵ = ਪੁਰਖ ਤੇ ਸਕਤਿ = ਪ੍ਰਕਿਰਤੀ **ਵਾ:** ਸਿਵ = ਕਲਿਆਣ ਸਰੂਪ ਪਰਮੇਸ਼ਰ ਨੇ ਸਕਤਿ = ਮਾਇਆ ਦੁਆਰਾ **ਵਾ:** ਕਰਤਾ ਪੁਰਖ ਨੇ ਸਿਵ = ਸਤੋਗੁਣ ਤੇ ਸਕਤਿ ਭਾਵ ਤਮੋਗੁਣ ਤੇ ਰਜੋਗੁਣ ਦੁਆਰਾ ਆਪਿ ਜਗਤ ਦੇ ਜੀਵਾਂ ਨੂੰ ਉਪਾਇ = ਪੈਦਾ ਕੈ = ਕਰਕੇ ਫੇਰ ਆਪੇ = ਆਪ ਹੀ ਜਗਤ ਦੇ ਜੀਵਾਂ ਨੂੰ ਆਪਣੇ ਹੁਕਮ ਵਿਚ ਵਰਤਾਏ = ਵਰਤਾ ਰਿਹਾ ਹੈ **ਵਾ:** ਜੀਵਾਂ ਨੂੰ ਆਪਣੇ ਹੁਕਮ ਵਿਚ ਵਰਤਾਉਂਦਾ ਹੈ, ਭਾਵ ਪਰਮੇਸ਼ਰ ਚੇਤਨ ਸੱਤਾ ਤੇ ਅਚੇਤਨ ਤਾਕਤ ਪੈਦਾ ਕਰਕੇ ਅਤੇ ਆਪਣੇ ਹੁਕਮ ਵਰਤਾ ਕੇ ਆਪ ਹੀ ਸਭ ਕੁਝ ਵੇਖ ਰਿਹਾ ਹੈ।

## ਹੁਕਮੁ ਵਰਤਾਏ ਆਪਿ ਵੇਖੈ; ਗੁਰਮੁਖਿ ਕਿਸੈ ਬੁਝਾਏ ॥

ਸਾਰਿਆਂ ਉਪਰ ਆਪ ਹੁਕਮ ਵਰਤਾਏ = ਵਰਤਾਉਂਦਾ ਹੈ ਤੇ ਆਪ ਹੀ ਜੀਵਾਂ ਦੇ ਚੰਗੇ ਮੰਦੇ ਕੀਤੇ ਕਰਮ ਵੇਖੈ = ਦੇਖ ਰਿਹਾ ਹੈ, ਆਪ ਹੀ ਕਿਸੇ ਵਿਰਲੇ ਗੁਰਮੁਖ ਜਨ ਤਾਈਂ ਗੁਰਾਂ ਦੁਆਰਾ ਆਪਣੇ ਸਰੂਪ ਦੀ ਬੁਝਾਇ = ਸਮਝ ਦਿੰਦਾ ਹੈ **ਵਾ:** ਆਪਣਾ ਆਪ ਬੁਝਾਉਂਦਾ ਹੈ।

## ਤੋੜੇ ਬੰਧਨ, ਹੋਵੈ ਮੁਕਤੁ; ਸਬਦੁ ਮੰਨਿ ਵਸਾਏ ॥

ਜਿਹੜਾ ਪੁਰਖ ਗੁਰ ਸਬਦੁ = ਉਪਦੇਸ਼ ਦੁਆਰਾ ਨਾਮ ਨੂੰ ਮੰਨਿ = ਹਿਰਦੇ ਵਿਚ ਵਸਾਏ = ਵਸਾਉਂਦਾ ਹੈ, ਉਹ ਕਰਤਾ ਭੁਗਤਾ, ਹੰਗਤਾ ਮਮਤਾ, ਜੰਮਣ ਮਰਨ ਆਦਿ ਦੇ ਬੰਧਨ = ਜੰਜਾਲ ਤੋੜੇ = ਭੰਨ ਕੇ ਮੁਕਤ ਰੂਪ ਹੋਵੈ = ਹੁੰਦਾ ਹੈ।

## ਗੁਰਮੁਖਿ ਜਿਸ ਨੋ ਆਪਿ ਕਰੇ, ਸੁ ਹੋਵੈ; ਏਕਸ ਸਿਉ ਲਿਵ ਲਾਏ ॥

ਜਿਸ ਨੋ = ਨੂੰ ਪਰਮੇਸ਼ਰ ਆਪ ਗੁਰਮੁਖ ਬਣਾਉਣਾ ਕਰੇ = ਕਰਦਾ ਹੈ, ਸੁ = ਉਹ ਗੁਰਮੁਖ ਹੋਵੈ = ਹੁੰਦਾ ਹੈ ਅਤੇ ਉਹ ਫੇਰ ਕੇਵਲ ਏਕਸ = ਇਕ ਪਰਮੇਸ਼ਰ ਸਿਉ = ਨਾਲ ਹੀ ਚਿੱਤ ਦੀ ਲਿਵ = ਬਿਰਤੀ ਲਾਏ = ਲਾਉਂਦਾ ਹੈ।

## ਕਹੈ ਨਾਨਕੁ ਆਪਿ ਕਰਤਾ; ਆਪੇ ਹੁਕਮੁ ਬੁਝਾਏ ॥੨੬॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਉਹ ਕਰਤਾ = ਰਚਨਹਾਰ ਪਰਮੇਸ਼ਰ ਆਪ ਹੀ ਗੁਰੂ ਸਰੂਪ ਹੋ ਕੇ ਆਪੇ = ਆਪਣੇ ਹੁਕਮ ਦੇ ਤਾਈਂ ਬੁਝਾਏ = ਸਮਝਾ ਦਿੰਦਾ ਹੈ ॥੨੬॥

***ਪ੍ਰਸ਼ਨ*** *: ਇਕ ਸ਼ੰਕਾਵਾਦੀ ਨੇ ਕਿਹਾ ਕਿ ਹੇ ਸਤਿਗੁਰੂ ਜੀ! ਤੁਸੀਂ ਗੁਰਬਾਣੀ ਕਿਸ ਲਈ ਰਚੀ ਹੈ, ਉਪਦੇਸ਼ ਤਾਂ ਸਿੰਮ੍ਰਿਤੀਆਂ ਤੇ ਸ਼ਾਸਤ੍ਰ ਵੀ ਦੇ ਸਕਦੇ ਹਨ ? ਤਾਂ ਇਹ ਸੁਣ ਕੇ ਸਤਿਗੁਰੂ ਜੀ ਉੱਤਰ ਦਿੰਦੇ ਹਨ।*

## ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ; ਤਤੈ ਸਾਰ ਨ ਜਾਣੀ ॥

ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ, ਛੇ ਸ਼ਾਸਤ੍ਰ ਆਦਿ ਨੂੰ ਪੜ੍ਹਨ ਵਾਲੇ ਪੰਡਿਤ ਲੋਕ ਤਾਂ ਪੁੰਨ = ਸ਼ੁੱਭ ਕਰਮ ਤੇ ਪਾਪ = ਮੰਦ ਕਰਮ ਆਦਿ ਦਾ ਬੀਚਾਰਦੇ = ਨਿਰਨਾ ਕਰਦੇ ਹਨ, ਪਰ ਉਨ੍ਹਾਂ ਨੇ ਤਤੈ = ਤੱਤ ਸਰੂਪ ਭਾਵ ਵਾਸਤਵ, ਅਸਲੀ ਸੱਚ ਚਿੱਤ ਅਨੰਦ ਸਰੂਪ ਦੀ ਉੱਕਾ ਹੀ ਸਾਰ = ਖ਼ਬਰ ਨ = ਨਹੀਂ ਜਾਣੀ।

## ਤਤੈ ਸਾਰ ਨ ਜਾਣੀ, ਗੁਰੂ ਬਾਝਹੁ; ਤਤੈ ਸਾਰ ਨ ਜਾਣੀ ॥

ਪੂਰੇ ਗੁਰੂ ਤੋਂ ਬਾਝਹੁ = ਬਗ਼ੈਰ ਤਿਨ੍ਹਾਂ ਪੰਡਿਤ ਲੋਕਾਂ ਨੇ ਸਿੰਮ੍ਰਿਤੀਆਂ ਸ਼ਾਸਤ੍ਰਾਂ ਦੇ ਨਿਰਣਾ ਕਰਨੇ ਕਰਕੇ ਤਤੈ = ਤੱਤ ਸਰੂਪ ਦੀ ਸਾਰ = ਖ਼ਬਰ ਪਿੱਛੇ ਵੀ ਨ = ਨਹੀਂ ਜਾਣੀ ਤੇ ਹੁਣ ਵਰਤਮਾਨ ਸਮੇਂ ਵਿਚ ਵੀ ਤਤੈ = ਤੱਤ ਸਰੂਪ ਦੀ ਉੱਕਾ ਹੀ ਸਾਰ = ਖ਼ਬਰ ਨ = ਨਹੀਂ ਜਾਣੀ **ਵਾ:** ਤ੍ਰਿਸ਼ਨਾ ਰੂਪੀ ਅਗਨੀ ਨਾਲ ਤਤੈ = ਗਰਮ ਹੋਇਆਂ ਨੇ ਪ੍ਰਭੂ ਪ੍ਰਾਪਤੀ ਦੀ ਉੱਕਾ ਹੀ ਖ਼ਬਰ ਨਹੀਂ ਜਾਣੀ।

## ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ; ਸੁਤਿਆ ਰੈਣਿ ਵਿਹਾਣੀ ॥

ਤਿਹੀ = ਤਿੰਨਾਂ ਰਾਜਸੀ, ਤਾਮਸੀ, ਸਾਤਕੀ ਗੁਣੀ = ਗੁਣਾਂ ਵਿਚ ਸਾਰਾ ਸੰਸਾਰੁ = ਜਗਤ ਭਰਮ ਕਰਕੇ ਅਵਿੱਦਿਆ ਰੂਪੀ ਨੀਂਦ ਵਿਚ ਸੁੱਤਾ ਪਿਆ ਹੈ, ਇਸ ਕਰਕੇ ਸੰਸਾਰ ਦੀ ਅਵਸਥਾ ਰੂਪੀ ਰਾਤ ਸੁੱਤਿਆਂ ਹੀ ਵਿਹਾਣੀ = ਗੁਜ਼ਰ ਜਾਂਦੀ ਹੈ।

## ਗੁਰ ਕਿਰਪਾ ਤੇ ਸੇ ਜਨ ਜਾਗੇ;
## ਜਿਨਾ ਹਰਿ ਮਨਿ ਵਸਿਆ, ਬੋਲਹਿ ਅੰਮ੍ਰਿਤ ਬਾਣੀ ॥

ਗੁਰ = ਸਤਿਗੁਰੂ ਸਾਹਿਬ ਜੀ ਦੀ ਕਿਰਪਾ = ਮੇਹਰ ਦ੍ਰਿਸ਼ਟੀ ਤੇ = ਤੋਂ (ਜਾਂ ਨਾਲ) ਸੇ = ਉਹ ਗੁਰਮੁਖ ਜਨ ਗਿਆਨ ਅਵਸਥਾ ਵਿਚ ਜਾਗੇ ਹਨ, ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਵਸਿਆ = ਟਿਕਿਆ, ਇਸਥਿਤ ਹੋਇਆ ਹੈ ਅਤੇ ਜੋ ਮੁਖ ਦੁਆਰਾ ਵੀ ਨਾਮ ਰੂਪ ਅੰਮ੍ਰਿਤ ਬਾਣੀ ਨੂੰ ਬੋਲਹਿ = ਬੋਲਦੇ ਹਨ।

## ਕਹੈ ਨਾਨਕੁ, ਸੋ ਤਤੁ ਪਾਏ;
## ਜਿਸਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ ॥੨੭॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਸੋ = ਉਹ ਪੁਰਖ ਤਤੁ = ਸਿਧਾਂਤ, ਸਾਰ ਰੂਪ ਸੱਚ ਚਿੱਤ ਅਨੰਦ ਸਰੂਪ ਦੇ ਗਿਆਨ ਨੂੰ ਪਾਏ = ਪਾਉਂਦਾ ਹੈ, ਜਿਸ ਨੂੰ ਅਨਦਿਨੁ = ਰਾਤ ਦਿਨੇ ਹਰਿ = ਪਰਮੇਸ਼ਰ ਦੇ ਨਾਮ ਦੀ ਲਿਵ ਲਾਗੈ = ਲੱਗ ਜਾਂਦੀ ਹੈ ਅਤੇ ਉਸ ਦੀ ਅਵਸਥਾ ਰੂਪੀ ਰੈਣਿ = ਰਾਤ ਗਿਆਨ ਅਵਸਥਾ ਵਿਚ ਜਾਗਤ = ਜਾਗਦੇ ਹੋਏ ਦੀ ਵਿਹਾਣੀ = ਬਤੀਤ ਹੁੰਦੀ ਹੈ **ਵਾ:** ਗਿਆਨ ਅਵਸਥਾ ਵਿਚ ਜਾਗਣੇ ਕਰਕੇ ਅਵਿੱਦਿਆ ਰੂਪੀ ਰੈਣਿ = ਰਾਤ ਵਿਹਾਣੀ = ਗੁਜ਼ਰ ਜਾਂਦੀ ਹੈ ॥੨੭॥

## ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ; ਸੋ ਕਿਉ ਮਨਹੁ ਵਿਸਾਰੀਐ ॥

ਹੇ ਭਾਈ! ਜੋ ਪਰਮੇਸ਼ਰ ਮਾਤਾ ਕੇ = ਦੇ ਉਦਰ = ਪੇਟ ਮਹਿ = ਵਿਚ ਪ੍ਰਤਿਪਾਲ = ਪ੍ਰਤਿਪਾਲਣ ਕਰੇ = ਕਰਦਾ ਹੈ, ਸੋ = ਉਸ ਨੂੰ ਮਨਹੁ = ਹਿਰਦੇ ਵਿੱਚੋਂ ਕਿਉ = ਕਿਸ ਵਾਸਤੇ ਵਿਸਾਰੀਐ = ਭੁਲਾਉਣਾ ਹੈ।

## ਮਨਹੁ ਕਿਉ ਵਿਸਾਰੀਐ ਏਵਡੁ ਦਾਤਾ;
## ਜਿ ਅਗਨਿ ਮਹਿ ਆਹਾਰੁ ਪਹੁਚਾਵਏ ॥

ਏਵਡੁ = ਇਤਨਾ ਵੱਡਾ ਦਾਤਾ ਪਰਮੇਸ਼ਰ ਮਨਹੁ = ਹਿਰਦੇ ਵਿੱਚੋਂ ਕਿਉ = ਕਿਸ ਵਾਸਤੇ ਵਿਸਾਰੀਐ = ਭੁਲਾਉਣਾ ਹੈ, ਜਿ = ਜਿਹੜਾ ਮਾਤਾ ਦੇ ਪੇਟ ਅੰਦਰ ਜਠਰ ਅਗਨਿ = ਅਗਨੀ ਮਹਿ = ਵਿਚ ਵੀ ਆਹਾਰੁ = ਭੋਜਨ ਪਹੁਚਾਵਏ = ਪਹੁੰਚਾਉਂਦਾ ਹੈ।

## ਓਸ ਨੋ, ਕਿਹੁ ਪੋਹਿ ਨ ਸਕੀ; ਜਿਸ ਨਉ ਆਪਣੀ ਲਿਵ ਲਾਵਏ ॥

ਓਸ = ਉਸ ਨੋ = ਨੂੰ ਕਿਹੁ = ਕਿਸੇ ਪ੍ਰਕਾਰ ਵੀ ਪ੍ਰਤੱਖ, ਮਾਤਾ ਦੇ ਗਰਭ ਦੀ ਜਠਰ ਅਗਨੀ ਜਾਂ ਮਾਇਆ ਦੀ ਅੱਗ ਪੋਹਿ = ਬਿਆਪ ਨ = ਨਹੀਂ ਸਕੀ = ਸਕਦੀ **ਵਾ:** ਕਿਹੁ = ਕੋਈ ਵੀ ਦੁੱਖ ਪੋਹ ਨਹੀਂ ਸਕਦਾ, ਜਿਸ ਨਉ = ਨੂੰ ਪਰਮੇਸ਼ਰ ਆਪ ਪਰਾ ਬਾਣੀ ਦੁਆਰਾ ਆਪਣੀ ਲਿਵ ਵਿਚ ਲਾਵਏ = ਲਾਉਂਦਾ ਹੈ।

[ਅੰਗ ੯੨੧]

## ਆਪਣੀ ਲਿਵ ਆਪੇ ਲਾਏ; ਗੁਰਮੁਖਿ ਸਦਾ ਸਮਾਲੀਐ ॥

ਜੋ ਪਰਮੇਸ਼ਰ ਆਪਣੀ ਤਰਫ਼ ਜਗਿਆਸੂ ਦੇ ਚਿੱਤ ਦੀ ਲਿਵ = ਬਿਰਤੀ ਆਪੇ = ਆਪ ਹੀ ਲਾਏ = ਲਾਉਂਦਾ ਹੈ, ਉਸ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਦਾ = ਹਮੇਸ਼ਾ ਹੀ ਸਮਾਲੀਐ = ਯਾਦ ਕਰੀਏ।

**ਅਥਵਾ** ਜੋ ਪਰਮੇਸ਼ਰ ਪਰਾ ਬਾਣੀ ਦੁਆਰਾ ਬੱਚੇ ਦੇ ਅੰਦਰ ਵੀ ਆਪਣੀ ਨਾਮ ਜਪਣ ਦੀ ਲਿਵ ਆਪੇ = ਆਪ ਹੀ ਲਾਏ = ਲਾਉਂਦਾ ਹੈ, ਉਸ ਨੂੰ ਗੁਰਮੁਖ ਬਣ ਕੇ ਸਦਾ ਹੀ ਯਾਦ ਕਰੀਏ।

## ਕਹੈ ਨਾਨਕੁ, ਏਵਡੁ ਦਾਤਾ; ਸੋ ਕਿਉ ਮਨਹੁ ਵਿਸਾਰੀਐ ॥੨੮॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਏਵਡੁ = ਐਡਾ ਵੱਡਾ ਦਾਤਾ ਹੈ, ਸੋ = ਉਸ ਨੂੰ ਕਿਉ = ਕਿਸ ਵਾਸਤੇ ਮਨਹੁ = ਮਨ ਵਿੱਚੋਂ ਵਿਸਾਰੀਐ = ਭੁਲਾਉਣਾ ਹੈ, ਭਾਵ ਕਦੇ ਵੀ ਭੁਲਾਉਣਾ ਨਾ ਕਰੀਏ ॥੨੮॥

## ਜੈਸੀ ਅਗਨਿ ਉਦਰ ਮਹਿ; ਤੈਸੀ ਬਾਹਰਿ ਮਾਇਆ ॥

ਜੈਸੀ = ਜਿਸ ਪ੍ਰਕਾਰ ਦੀ ਮਾਤਾ ਦੇ ਉਦਰ = ਪੇਟ ਮਹਿ = ਵਿਚ ਅਗਨਿ = ਅਗਨੀ ਬੱਚੇ ਨੂੰ ਸਾੜਦੀ ਹੈ, ਤੈਸੀ = ਤਿਵੇਂ ਹੀ ਬਾਹਰਿ ਸੰਸਾਰ ਵਿਚ ਜੀਵਾਂ ਨੂੰ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਸਾੜ ਰਹੀ ਹੈ।

## ਮਾਇਆ ਅਗਨਿ ਸਭ ਇਕੋ ਜੇਹੀ; ਕਰਤੈ ਖੇਲੁ ਰਚਾਇਆ ॥

ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਤੇ ਮਾਤਾ ਦੇ ਗਰਭ ਦੀ ਅਗਨਿ = ਅੱਗ ਇਹ ਸਭ ਇੱਕੋ ਜੇਹੀ = ਜਿਹੀ ਹੀ ਹੈ, ਭਾਵ ਬਰਾਬਰ ਹੀ ਹੈ, ਇਹ ਕਰਤੈ = ਕਰਤੇ ਪੁਰਖ ਨੇ ਜੀਵਾਂ ਨੂੰ ਪਰਖਣ ਵਾਸਤੇ ਇਕ ਖੇਲੁ = ਖੇਡ ਰਚਾਇਆ = ਰਚਾਉਣਾ ਕੀਤਾ ਹੈ, ਭਾਵ ਮਾਤਾ ਦੇ ਗਰਭ ਵਿਚ ਪਰਮੇਸ਼ਰ ਨੇ ਆਪ ਹੀ ਸਿਮਰਨ ਕਰਾ ਕੇ ਪ੍ਰਤਿਪਾਲਣਾ ਕੀਤੀ ਅਤੇ ਬਾਹਰ ਸੰਸਾਰ ਵਿਚ ਚੇਤਨ ਮਾਇਆ **ਵਾ:** ਜੜ੍ਹ ਮਾਇਆ ਪਰਖਣ ਵਾਸਤੇ ਰਚ ਕੇ ਇਹ ਖੇਡ ਰਚਾਇਆ ਹੈ।

## ਜਾ ਤਿਸੁ ਭਾਣਾ, ਤਾ ਜੰਮਿਆ; ਪਰਵਾਰਿ ਭਲਾ ਭਾਇਆ ॥

ਜਾ = ਜਦੋਂ ਤਿਸੁ = ਉਸ ਵਾਹਿਗੁਰੂ ਨੂੰ ਭਾਣਾ = ਭਾਉਂਦਾ ਹੈ, ਤਾ = ਤਦ ਹੀ ਬੱਚਾ ਜੰਮਿਆ = ਜਨਮਦਾ ਹੈ ਤੇ ਪਰਿਵਾਰ ਨੂੰ ਭਲਾ = ਚੰਗਾ ਭਾਇਆ = ਲੱਗਦਾ ਹੈ।

## ਲਿਵ ਛੁੜਕੀ ਲਗੀ ਤ੍ਰਿਸਨਾ; ਮਾਇਆ ਅਮਰੁ ਵਰਤਾਇਆ ॥

ਜੋ ਪਰਮੇਸ਼ਰ ਨੇ ਬੱਚੇ ਨੂੰ ਪਰਾ ਬਾਣੀ ਵਿਚ ਸਿਮਰਨ ਦਿੱਤਾ ਸੀ, ਉਹ ਜਨਮ ਧਾਰਦਿਆਂ ਸਾਰ ਹੀ ਲਿਵ ਛੁੜਕੀ = ਛੁੱਟ ਗਈ ਤੇ ਖਾਣ ਪੀਣ, ਭੁੱਖ ਤੇਹ ਦੀ ਤ੍ਰਿਸ਼ਨਾ ਲਗੀ = ਲੱਗ ਆਈ, ਫੁਰ ਆਈ, ਏਸ ਮਾਇਆ ਨੇ ਆਪਣਾ ਅਮਰੁ = ਹੁਕਮ ਵਰਤਾਇਆ = ਵਰਤਾ ਦਿੱਤਾ।

## ਏਹ ਮਾਇਆ ਜਿਤੁ ਹਰਿ ਵਿਸਰੈ; ਮੋਹੁ ਉਪਜੈ, ਭਾਉ ਦੂਜਾ ਲਾਇਆ ॥

ਏਹ = ਇਹ ਮਾਇਆ ਉਹ ਪ੍ਰਭਾਵ ਹੈ ਕਿ ਜਿਤੁ = ਜਿਸ ਦੇ ਪਿਆਂ ਹਰਿ = ਪਰਮੇਸ਼ਰ ਵਿਸਰੈ = ਭੁੱਲ ਜਾਂਦਾ ਹੈ, ਸੰਸਾਰ ਤੇ ਸਰੀਰਾਂ ਦਾ ਮੋਹੁ = ਪਿਆਰ ਉਪਜੈ = ਪੈਦਾ ਹੋ ਜਾਂਦਾ ਹੈ ਅਤੇ ਇਹ ਮਾਇਆ ਭਾਉ ਦੂਜਾ = ਦ੍ਵੈਤ ਭਾਵ ਵਿਚ ਲਾਇਆ = ਲਗਾ ਦਿੰਦੀ ਹੈ **ਵਾ:** ਪਰਮੇਸ਼ਰ ਤੋਂ ਬਗ਼ੈਰ ਦੂਜਾ = ਦੂਸਰੀਆਂ ਚੀਜ਼ਾਂ ਦਾ ਭਾਉ = ਪ੍ਰੇਮ ਲੱਗ ਜਾਂਦਾ ਹੈ।

## ਕਹੈ ਨਾਨਕੁ, ਗੁਰਪਰਸਾਦੀ, ਜਿਨਾ ਲਿਵ ਲਾਗੀ; ਤਿਨੀ, ਵਿਚੇ ਮਾਇਆ ਪਾਇਆ ॥੨੯॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਗੁਰ = ਸਤਿਗੁਰੂ ਸਾਹਿਬ ਜੀ ਦੀ ਪਰਸਾਦੀ = ਕਿਰਪਾ ਦੁਆਰਾ ਜਿਨ੍ਹਾਂ ਦੀ ਲਿਵ = ਬਿਰਤੀ ਬ੍ਰਹਮਾਕਾਰ ਹੋ ਕੇ ਵਾਹਿਗੁਰੂ ਵਿਚ ਲਾਗੀ = ਲੱਗ ਗਈ ਹੈ, ਤਿਨੀ = ਉਨ੍ਹਾਂ ਨੇ ਮਾਇਆ ਦੇ ਵਿਚੇ = ਅੰਦਰ ਰਹਿੰਦਿਆਂ ਹੀ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ ॥੨੯॥

## ਹਰਿ ਆਪਿ ਅਮੁਲਕੁ ਹੈ; ਮੁਲਿ ਨ ਪਾਇਆ ਜਾਇ ॥

ਹਰਿ = ਪਰਮੇਸ਼ਰ ਆਪ ਅਮੁਲਕੁ = ਬੇਕੀਮਤਾ ਹੈ ਅਤੇ ਉਸ ਦੇ ਗੁਣਾਂ ਦਾ ਮੁੱਲ ਵੀ ਕਿਸੇ ਪਾਸੋਂ ਨ = ਨਹੀਂ ਪਾਇਆ ਜਾਇ = ਜਾ ਸਕਦਾ।

## ਮੁਲਿ ਨ ਪਾਇਆ ਜਾਇ, ਕਿਸੈ ਵਿਟਹੁ; ਰਹੇ ਲੋਕ ਵਿਲਲਾਇ ॥

ਕਿਸੇ ਵਿਟਹੁ = ਤੋਂ, ਪਾਸੋਂ ਵੀ ਉਸ ਦੇ ਗੁਣਾਂ ਦਾ ਮੁੱਲ ਨਹੀਂ ਪਾਇਆ ਜਾਇ = ਜਾਂਦਾ, ਬਥੇਰੇ ਭੇਦਵਾਦੀ ਨਿਆਇਕ ਆਦਿ ਲੋਕ = ਮਨੁੱਖ ਕੀਮਤ ਪਾਉਣ ਨੂੰ ਵਿਲਲਾਇ = ਵਿਰਲਾਪ ਕਰ ਰਹੇ ਹਨ।

## ਐਸਾ ਸਤਿਗੁਰੁ ਜੇ ਮਿਲੈ; ਤਿਸ ਨੋ ਸਿਰੁ ਸਉਪੀਐ, ਵਿਚਹੁ ਆਪੁ ਜਾਇ ॥

ਐਸਾ = ਅਜਿਹਾ ਬ੍ਰਹਮ ਸਰੋਤਰੀ, ਬ੍ਰਹਮ ਨੇਸ਼ਟੀ ਸਤਿਗੁਰੁ = ਸੱਚਾ ਗੁਰੂ ਜੇ = ਜੇਕਰ ਮਿਲੈ = ਮਿਲ ਪਵੇ, ਜਿਸ ਦੇ ਮਿਲਦਿਆਂ ਹੀ ਜੀਵ ਦੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਚਲਿਆ ਜਾਇ = ਜਾਵੇ ਤੇ ਤਿਸ = ਉਸ ਨੋ = ਨੂੰ ਆਪਣਾ ਹੰਗਤਾ ਛੱਡਣ ਰੂਪ ਸਿਰ ਸਉਪੀਐ = ਸੌਂਪ ਦੇਣਾ ਕਰੇ।

## ਜਿਸ ਦਾ ਜੀਉ, ਤਿਸੁ ਮਿਲਿ ਰਹੈ; ਹਰਿ ਵਸੈ ਮਨਿ ਆਇ ॥

ਜਿਸ ਪਰਮੇਸ਼ਰ ਦਾ ਇਹ ਜੀਉ = ਜੀਵ ਆਤਮਾ ਸਰੂਪ ਹੈ, ਤਿਸੁ = ਉਸ ਵਿਚ ਜੀਵ ਮਿਲਿ = ਅਭੇਦ ਹੋ ਕੇ ਰਹੈ = ਰਹਿਣਾ ਕਰੇ, ਫੇਰ ਉਹ ਹਰਿ = ਪਰਮੇਸ਼ਰ ਆਇ = ਆ ਕੇ ਇਸ ਜੀਵ ਦੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ।

## ਹਰਿ ਆਪਿ ਅਮੁਲਕੁ ਹੈ, ਭਾਗ ਤਿਨਾ ਕੇ ਨਾਨਕਾ;<br>ਜਿਨ ਹਰਿ ਪਲੈ ਪਾਇ ॥੩੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਆਪ ਅਮੁਲਕੁ = ਅਮੋਲਕ ਹੈ, ਪਰ ਤਿਨਾ = ਉਨ੍ਹਾਂ ਕੇ = ਦੇ ਭਾਗ = ਕਰਮ ਸ੍ਰੇਸ਼ਟ ਹਨ, ਜਿਨ = ਜਿਨ੍ਹਾਂ ਦੇ ਐਸੇ ਅਮੋਲਕ ਹਰਿ = ਪਰਮੇਸ਼ਰ ਦਾ ਨਾਮ ਗੁਰੂ ਸਾਹਿਬ ਜੀ ਅੰਤਹਕਰਣ, ਬੁੱਧੀ ਰੂਪ ਪੱਲੇ ਵਿਚ ਪਾਇ = ਪਾ ਦਿੰਦੇ ਹਨ।

**ਅਥਵਾ** ਪਰਮੇਸ਼ਰ ਆਪ ਅਮੋਲਕ ਹੈ, ਜਿਨ੍ਹਾਂ ਦੇ ਬੁੱਧੀ ਰੂਪੀ ਪੱਲੇ ਵਿਚ ਗੁਰਾਂ ਨੇ ਹਰਿ = ਪਰਮੇਸ਼ਰ ਦਾ ਅਮੋਲਕ ਨਾਮ ਪਾਇ = ਪਾਉਣਾ ਕੀਤਾ ਹੈ, ਤਿਨਾ = ਉਨ੍ਹਾਂ ਕੇ = ਦੇ ਬਹੁਤ ਉੱਤਮ ਭਾਗ ਹਨ **ਵਾ:** ਤਿਨ੍ਹਾਂ ਦਾ ਸੰਸਾਰ ਵਿਚ ਆਉਣਾ ਸ੍ਰੇਸ਼ਟ ਹੈ॥੩੦॥

## ਹਰਿ ਰਾਸਿ ਮੇਰੀ; ਮਨੁ ਵਣਜਾਰਾ ॥

ਹਰਿ = ਪਰਮੇਸ਼ਰ ਦਾ ਨਾਮ ਹੀ ਮੇਰੀ = ਸਾਡੀ ਸ਼ਰਧਾ ਰੂਪੀ ਰਾਸਿ = ਪੂੰਜੀ ਹੈ ਤੇ ਸਾਡਾ ਮਨੁ = ਚਿੱਤ ਨਾਮ ਦਾ ਵਣਜਾਰਾ = ਵਣਜ ਕਰਨ ਵਾਲਾ ਵਪਾਰੀ ਬਨਿਆ ਹੋਇਆ ਹੈ।

## ਹਰਿ ਰਾਸਿ ਮੇਰੀ, ਮਨੁ ਵਣਜਾਰਾ; ਸਤਿਗੁਰ ਤੇ ਰਾਸਿ ਜਾਣੀ ॥

ਹਰਿ = ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਭਗਤੀ ਹੀ ਮੇਰੀ = ਸਾਡੀ ਰਾਸਿ = ਪੂੰਜੀ ਹੈ ਤੇ ਸਾਡਾ ਮਨ ਇਸ ਦਾ ਵਣਜਾਰਾ = ਵਣਜ ਕਰਨ ਵਾਲਾ ਵਪਾਰੀ ਬਨਿਆ ਹੋਇਆ ਹੈ, ਪਰ ਸਤਿਗੁਰ = ਸੱਚੇ ਗੁਰੂ ਤੇ = ਤੋਂ ਹੀ ਪਰਮੇਸ਼ਰ ਦੀ ਭਾਉ ਭਗਤੀ ਰੂਪ ਰਾਸਿ = ਪੂੰਜੀ ਦੀ ਪ੍ਰਾਪਤੀ ਜਾਣੀ = ਜਾਨਣਾ ਕੀਤੀ ਹੈ।

## ਹਰਿ ਹਰਿ, ਨਿਤ ਜਪਿਹੁ ਜੀਅਹੁ; ਲਾਹਾ ਖਟਿਹੁ ਦਿਹਾੜੀ ॥

ਹੇ ਜੀਅਹੁ = ਜੀਵੋ ! ਜੋ ਹਰਿ ਹਰਿ = ਹਰੀ ਪਰਮੇਸ਼ਰ ਤੱਤ ਪਦ ਦਾ ਲਖ ਅਰਥ ਰੂਪ ਤੇ ਤੂੰ ਪਦ ਦਾ

ਲਖ ਅਰਥ ਰੂਪ ਹੈ, ਉਸ ਨੂੰ ਗੁਰਾਂ ਦੁਆਰਾ ਨਿਤ = ਨਿਤਾਪ੍ਰਤੀ ਜਪਿਹੁ = ਜਪਣਾ ਕਰੋ ਤੇ ਮਨੁੱਖਾ ਜਨਮ ਵਿਚ ਆਤਮਾਨੰਦ ਦੀ ਪ੍ਰਾਪਤੀ ਦਾ ਲਾਹਾ = ਲਾਭ ਖਟਿਹੁ = ਖੱਟਣਾ ਕਰੋ।

## ਏਹੁ ਧਨੁ ਤਿਨਾ ਮਿਲਿਆ; ਜਿਨ ਹਰਿ ਆਪੇ ਭਾਣਾ ॥

ਏਹੁ = ਇਹ ਨਾਮ ਅੰਮ੍ਰਿਤ ਰੂਪ ਧਨ ਤਿਨਾ = ਉਨ੍ਹਾਂ ਨੂੰ ਮਿਲਿਆ = ਪ੍ਰਾਪਤ ਹੁੰਦਾ ਹੈ, ਜਿਨ = ਜਿਨ੍ਹਾਂ ਦਾ ਕਰਤੱਬ, ਨਿਸ਼ਕਾਮ ਕਰਮ ਆਪੇ = ਆਪ ਹਰਿ = ਪਰਮੇਸ਼ਰ ਨੂੰ ਭਾਣਾ = ਭਾਅ ਗਿਆ ਹੈ **ਵਾ:** ਜਿਨ੍ਹਾਂ ਨੇ ਆਪ ਹਰੀ ਦੇ ਭਾਣੇ ਨੂੰ ਮੰਨਣਾ ਕੀਤਾ ਹੈ।

## ਕਹੈ ਨਾਨਕੁ, ਹਰਿ ਰਾਸਿ ਮੇਰੀ; ਮਨੁ ਹੋਆ ਵਣਜਾਰਾ ॥੩੧॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਨਾਮ ਦੀ ਸ਼ਰਧਾ ਹੀ ਮੇਰੀ = ਸਾਡੀ ਰਾਸਿ = ਪੂੰਜੀ ਹੈ ਤੇ ਸਾਡਾ ਮਨੁ = ਚਿੱਤ ਗੁਰਾਂ ਦੁਆਰਾ ਇਸ ਨਾਮ ਨੂੰ ਖ਼ਰੀਦਣ ਵਾਲਾ ਵਣਜਾਰਾ = ਵਪਾਰੀ ਬਣਿਆ ਹੋਆ = ਹੋਇਆ ਹੈ ॥੩੧॥

## ਏ ਰਸਨਾ, ਤੂ ਅਨ ਰਸਿ ਰਾਚਿ ਰਹੀ; ਤੇਰੀ ਪਿਆਸ ਨ ਜਾਇ ॥

ਏ = ਹੇ ਮੇਰੀ ਰਸਾਂ ਦੀ ਗਿਆਤੀ ਰਸਨਾ = ਜੀਭਾ ! ਤੂੰ ਅਨ = ਹੋਰ ਦ੍ਵੈਤ ਦੇ ਰਸਿ = ਰਸਾਂ **ਵਾ:** ਵਿਸ਼ੇ ਰਸਾਂ **ਵਾ:** ਖੱਟੇ ਮਿੱਠੇ ਰਸਾਂ ਅਦਿਕਾਂ ਵਿਚ ਰਾਚਿ = ਰਚ ਰਹੀ ਹੈਂ, ਇਨ੍ਹਾਂ ਰਸਾਂ ਕਸਾਂ ਦੇ ਖਾਣੇ ਕਰਕੇ ਤੇਰੀ ਪਿਆਸ = ਤ੍ਰਿਖਾ ਨ = ਨਹੀਂ ਜਾਇ = ਜਾਂਦੀ **ਵਾ:** ਮਾਇਆ ਦੀ ਤ੍ਰਿਸ਼ਨਾ ਨਵਿਰਤ ਨਹੀਂ ਹੁੰਦੀ।

## ਪਿਆਸ ਨ ਜਾਇ ਹੋਰਤੁ ਕਿਤੈ; ਜਿਚਰੁ ਹਰਿ ਰਸੁ ਪਲੈ ਨ ਪਾਇ ॥

ਹੋਰਤੁ = ਹੋਰ ਕਿਤੈ = ਕਿਸੇ ਪਦਾਰਥਾਂ ਦੇ ਖਾਣੇ ਜਾਂ ਭੋਗਣੇ ਕਰਕੇ ਤੇਰੀ ਇਹ ਪਿਆਸ = ਤ੍ਰਿਖਾ ਨ = ਨਹੀਂ ਜਾਇ = ਜਾਵੇਗੀ, ਜਿਚਰੁ = ਜਿਤਨਾ ਚਿਰ ਤੂੰ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਹਿਰਦੇ, ਬੁੱਧੀ ਰੂਪੀ ਪਲੈ = ਪੱਲੇ ਵਿਚ ਨ = ਨਹੀਂ ਪਾਇ = ਪਾਵੇਂਗੀ, ਭਾਵ ਧਾਰਨ ਨਹੀਂ ਕਰੇਂਗੀ।

## ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ; ਬਹੁੜਿ ਨ ਤ੍ਰਿਸਨਾ ਲਾਗੈ ਆਇ ॥

ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਹਿਰਦੇ, ਬੁੱਧੀ ਰੂਪ ਪਲੈ = ਪੱਲੇ ਵਿਚ ਪਾਇ = ਪਾਉਣਾ ਕਰ ਤੇ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪੀਐ = ਪੀਣਾ ਕਰ, ਬਹੁੜਿ = ਫੇਰ ਤੈਨੂੰ ਰਸਾਂ ਕਸਾਂ ਦੀ ਤ੍ਰਿਸ਼ਨਾ ਕਦੇ ਵੀ ਆਇ = ਆ ਕੇ ਨ = ਨਹੀਂ ਲਾਗੈ = ਲੱਗੇਗੀ।

## ਏਹੁ ਹਰਿ ਰਸੁ ਕਰਮੀ ਪਾਈਐ; ਸਤਿਗੁਰੁ ਮਿਲੈ ਜਿਸੁ ਆਇ ॥

ਏਹੁ = ਇਹ ਹਰਿ = ਪਰਮੇਸ਼ਰ ਦਾ ਨਾਮ ਰਸ **ਵਾ:** ਰਸੁ = ਪ੍ਰੇਮ, ਅਨੰਦ ਪੂਰਬਲੇ ਕਰਮੀ = ਨਿਸ਼ਕਾਮ ਕਰਮਾਂ ਸਦਕਾ ਪਾਈਐ = ਪ੍ਰਾਪਤ ਕਰੀਦਾ ਹੈ **ਵਾ:** ਇਹ ਹਰਿ = ਪਰਮੇਸ਼ਰ ਦਾ ਨਾਮ ਰਸ ਵਾਹਿਗੁਰੂ ਦੀ ਕਰਮੀ = ਮੇਹਰ ਨਾਲ ਹੀ ਪਾਈਦਾ ਹੈ, ਪਰ ਉਸਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ, ਜਿਸ ਨੂੰ ਮਨੁੱਖਾ ਜਨਮ ਵਿਚ ਆਏ ਹੋਏ ਨੂੰ ਸਤਿਗੁਰੁ = ਸੱਚਾ ਗੁਰੂ ਮਿਲੈ = ਮਿਲਦਾ ਹੈ।

## ਕਹੈ ਨਾਨਕੁ, ਹੋਰਿ ਅਨ ਰਸ ਸਭਿ ਵੀਸਰੇ; ਜਾ ਹਰਿ ਵਸੈ ਮਨਿ ਆਇ ॥੩੨॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਤਦ ਹੋਰ ਅਨ = ਦੂਸਰੇ ਦ੍ਵੈਤ ਵਾਲੇ ਰਸ

ਸਭਿ = ਸਾਰੇ ਵੀਸਰੇ = ਭੁੱਲ ਜਾਂਦੇ ਹਨ, ਜਾ = ਜਦ ਹਰਿ = ਪਰਮੇਸ਼ਰ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵਸ ਜਾਂਦਾ ਹੈ ॥੩੨॥

## ਏ ਸਰੀਰਾ ਮੇਰਿਆ, ਹਰਿ ਤੁਮ ਮਹਿ ਜੋਤਿ ਰਖੀ; ਤਾ ਤੂ ਜਗ ਮਹਿ ਆਇਆ ॥

ਏ = ਹੇ ਮੇਰਿਆ ਸਰੀਰਾ ! ਇਸ ਮਨੁੱਖਾ ਦੇਹੀ ਵਿਚ ਜਦ ਹਰਿ = ਪਰਮੇਸ਼ਰ ਨੇ ਤੁਮ = ਤੇਰੇ ਮਹਿ = ਵਿਚ ਆਪਣੀ ਚੇਤਨ ਸੱਤਾ ਰਖੀ = ਰੱਖਣਾ ਕੀਤੀ, ਤਾ = ਤਦ ਹੀ ਤੂ ਜਗ = ਸੰਸਾਰ ਮਹਿ = ਵਿਚ ਜਨਮ ਧਾਰ ਕੇ ਆਇਆ = ਆਉਣਾ ਕੀਤਾ ਹੈ।

## ਹਰਿ ਜੋਤਿ ਰਖੀ ਤੁਧੁ ਵਿਚਿ; ਤਾ ਤੂ ਜਗ ਮਹਿ ਆਇਆ ॥

ਤੁਧੁ = ਤੇਰੇ ਮਹਿ = ਵਿਚ ਹਰਿ = ਪਰਮੇਸ਼ਰ ਨੇ ਆਪਣੀ ਜੋਤਿ = ਚੇਤਨ ਸੱਤਾ ਰਖੀ = ਰੱਖਣਾ ਕੀਤੀ, ਤਾ = ਤਦ ਹੀ ਤੂੰ ਜਗ = ਸੰਸਾਰ ਮਹਿ = ਵਿਚ ਜਨਮ ਧਾਰ ਕੇ ਆਇਆ ਹੈਂ **ਅਥਵਾ** ਪਰਮੇਸ਼ਰ ਦੀ ਜੋਤ ਨੂੰ ਹਿਰਦੇ ਵਿਚ ਰੱਖੇਂਗਾ ਤਾਂ ਤੇਰਾ ਸੰਸਾਰ ਵਿਚ ਆਇਆ = ਆਉਣਾ ਸਫਲਾ ਹੋਵੇਗਾ।

## ਹਰਿ ਆਪੇ ਮਾਤਾ, ਆਪੇ ਪਿਤਾ; ਜਿਨਿ ਜੀਉ ਉਪਾਇ, ਜਗਤੁ ਦਿਖਾਇਆ ॥

ਉਹ ਹਰਿ = ਪਰਮੇਸ਼ਰ ਅਭਿੰਨ, ਨਮਿੱਤ, ਉਪਾਦਾਨ ਕਾਰਨ ਹੋਣ ਕਰਕੇ ਆਪੇ = ਆਪ ਹੀ ਮਾਤਾ ਰੂਪ ਹੈ ਤੇ ਆਪੇ = ਆਪ ਹੀ ਪਿਤਾ ਰੂਪ ਹੈ, ਜਿਨਿ = ਜਿਸ ਵਾਹਿਗੁਰੂ ਨੇ ਆਪਣੀ ਚੇਤਨ ਸੱਤਾ ਪਾ ਕੇ ਜੀਉ = ਜੀਵ ਉਪਾਇ = ਪੈਦਾ ਕਰਕੇ ਇਹ ਜਗਤੁ = ਸੰਸਾਰ ਦਿਖਾਇਆ = ਦਿਖਾਉਣਾ ਕੀਤਾ ਹੈ **ਵਾ:** ਜਿਸ ਨੇ ਆਪਣੀ ਚੇਤਨ ਸੱਤਾ ਪਾ ਕੇ ਤੇਰੀ ਜੀਉ = ਸੂਖਮ ਅਸਥੂਲ ਦੇਹ ਪੈਦਾ ਕਰਕੇ ਤੈਨੂੰ ਜਗਤ ਦਿਖਾਉਣਾ ਕੀਤਾ ਹੈ।

## ਗੁਰ ਪਰਸਾਦੀ ਬੁਝਿਆ, ਤਾ ਚਲਤੁ ਹੋਆ; ਚਲਤੁ ਨਦਰੀ ਆਇਆ ॥

ਜਿਨ੍ਹਾਂ ਨੇ ਗੁਰ = ਸਤਿਗੁਰੂ ਸਾਹਿਬ ਜੀ ਦੀ ਪਰਸਾਦੀ = ਕਿਰਪਾ ਦੁਆਰਾ ਉਸ ਵਾਹਿਗੁਰੂ ਨੂੰ ਬੁਝਿਆ = ਸਮਝਿਆ ਹੈ, ਉਨ੍ਹਾਂ ਨੇ ਤਾਂ ਇਹ ਸਮਝ ਲਿਆ ਹੈ ਕਿ ਪਰਮੇਸ਼ਰ ਨੇ ਇਹ ਚਲਤੁ = ਚਰਿਤ੍ਰ, ਖੇਡ ਹੀ ਬਣਾਇਆ ਹੋਆ = ਹੋਇਆ ਹੈ ਅਤੇ ਉਨ੍ਹਾਂ ਨੂੰ ਇਹ ਸੰਸਾਰ ਚਲਤੁ = ਚੱਲਦਾ ਹੋਇਆ ਨਦਰੀ = ਦ੍ਰਿਸ਼ਟੀ ਆਇਆ ਹੈ।

**ਅਥਵਾ** ਜਿਨ੍ਹਾਂ ਗੁਰਾਂ ਨੂੰ ਸੰਸਾਰ ਇਕ ਚਲਤੁ = ਕੌਤਕ ਨਦਰੀ ਆਇਆ ਹੈ, ਉਨ੍ਹਾਂ ਗੁਰਾਂ ਦੀ ਕਿਰਪਾ ਦੁਆਰਾ ਬੁਝਿਆ = ਸਮਝਿਆ ਤਾਂ ਇਹ ਸੰਸਾਰ ਚਲਤ ਰੂਪ ਪ੍ਰਤੀਤ ਹੋਇਆ।

**ਅਥਵਾ** ਜਿਹੜਾ ਸੰਸਾਰ ਮਦਾਰੀ ਦੀ ਚਲਤੁ = ਖੇਡ ਸਮਾਨ ਸੱਤ ਪ੍ਰਤੀਤ ਹੋਆ = ਹੋ ਰਿਹਾ ਸੀ, ਜਦ ਗੁਰਾਂ ਦੀ ਕਿਰਪਾ ਦੁਆਰਾ ਪ੍ਰਭੂ ਨੂੰ ਜਾਣਿਆ, ਤਦ ਇਹ ਮਦਾਰੀ ਦੀ ਚਲਤੁ = ਖੇਡ ਰੂਪ ਨਜ਼ਰ ਆਇਆ, ਭਾਵ ਸੰਸਾਰ ਨੂੰ ਝੂਠਾ ਜਾਣਿਆ ਹੈ।

## ਕਹੈ ਨਾਨਕੁ, ਸ੍ਰਿਸਟਿ ਕਾ ਮੂਲੁ ਰਚਿਆ; ਜੋਤਿ ਰਾਖੀ, ਤਾ ਤੂ ਜਗ ਮਹਿ ਆਇਆ ॥੩੩॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮੇਰੇ ਸਰੀਰਾ ! ਸ੍ਰਿਸਟਿ ਕਾ = ਦਾ ਮੂਲੁ = ਮੁੱਢ

ਕਾਰਨ ਜੋ ਅਗਿਆਨ ਹੈ, ਇਸ ਦੁਆਰਾ ਜਗਤ ਰਚਿਆ = ਰਚਨਾ ਕੀਤਾ ਹੈ **ਵਾ:** ਜੋ ਸ੍ਰਿਸ਼ਟੀ ਦਾ ਮੂਲ ਕਾਰਨ ਬ੍ਰਹਮ ਹੈ, ਉਸਨੇ ਤੱਤਾਂ ਦੁਆਰਾ **ਵਾ:** ਮਾਇਆ ਰੂਪ ਕਨਾਤ ਤਾਣ ਕੇ ਸੰਸਾਰ ਨੂੰ ਰਚਨਾ ਕੀਤਾ ਹੈ **ਵਾ:** ਆਪਣੀ ਚੇਤਨ ਸੱਤਾ ਪਾ ਕੇ ਸੰਸਾਰ ਨੂੰ ਰਚਨਾ ਕੀਤਾ ਹੈ ਅਤੇ ਤੇਰੇ ਵਿਚ ਆਪਣੀ ਜੋਤਿ = ਚੇਤਨ ਸੱਤਾ ਰਾਖੀ = ਰੱਖਣਾ ਕੀਤੀ ਹੈ, ਤਾ = ਤਦ ਹੀ ਤੂੰ ਜਗ = ਸੰਸਾਰ ਵਿਚ ਮਨੁੱਖਾ ਜਨਮ ਧਾਰ ਕੇ ਆਇਆ = ਆਉਣਾ ਕੀਤਾ ਹੈ ॥੩੩॥

## ਮਨਿ ਚਾਉ ਭਇਆ; ਪ੍ਰਭ ਆਗਮੁ ਸੁਣਿਆ ॥

ਜਦੋਂ ਗੁਰ ਉਪਦੇਸ਼ ਦੁਆਰਾ ਪ੍ਰਭ = ਪਰਮੇਸ਼ਰ ਦਾ ਆਗਮੁ = ਆਉਣਾ, ਭਾਵ ਪ੍ਰਗਟ ਹੋਣਾ ਸੁਣਿਆ ਕਿ ਇਸ ਮਨੁੱਖਾ ਜਨਮ ਵਿਚ ਹੀ ਪਰਮੇਸ਼ਰ ਪ੍ਰਾਪਤ ਹੁੰਦਾ ਹੈ ਤਾਂ ਮਨਿ = ਹਿਰਦੇ ਦੇ ਵਿਚ ਚਾਉ = ਉਤਸ਼ਾਹ ਭਇਆ = ਹੋ ਗਿਆ।

## ਹਰਿ ਮੰਗਲੁ ਗਾਉ ਸਖੀ; ਗ੍ਰਿਹੁ ਮੰਦਰੁ ਬਣਿਆ ॥

ਹੇ ਮਹਾਤਮਾ ਰੂਪ ਸਖੀ = ਸਹੇਲੀ ! ਹਰਿ = ਪਰਮੇਸ਼ਰ ਦੇ ਮੰਗਲੁ = ਜਸ, ਮੰਗਲਾਚਾਰ ਦੇ ਤਾਈਂ ਗਾਉ = ਗਾਉਣਾ ਕਰ, ਚੌਰਾਸੀ ਲੱਖ ਜੂਨਾਂ ਰੂਪੀ ਗ੍ਰਿਹੁ = ਘਰਾਂ ਵਿੱਚੋਂ ਇਹ ਮਨੁੱਖਾ ਸਰੀਰ ਪਰਮੇਸ਼ਰ ਦੀ ਪ੍ਰਾਪਤੀ ਲਈ ਮੰਦਰ ਬਣਿਆ ਹੋਇਆ ਹੈ।

**ਅਥਵਾ** ਹੇ ਸਖੀ ! ਹਿਰਦੇ ਰੂਪੀ ਘਰ ਦੇ ਅੰਦਰ ਪ੍ਰਗਟ ਹੋਣ ਦੇ ਉਤਸ਼ਾਹ ਵਿਚ ਮੇਰੇ ਪਿਆਰੇ ਹਰੀ ਲਈ ਜੀਉ ਆਇਆਂ ਦਾ ਸੋਹਿਲਾ ਗਾਉਣਾ ਕਰ, ਕਿਉਂਕਿ ਮੇਰਾ ਹਿਰਦਾ ਰੂਪੀ ਘਰ ਅੱਜ ਪਿਆਰੇ ਪ੍ਰਭੂ ਦੇ ਰਹਿਣ ਲਈ ਜੋਗ ਮੰਦਰ ਬਣ ਗਿਆ ਹੈ।

## ਹਰਿ ਗਾਉ ਮੰਗਲੁ ਨਿਤ ਸਖੀਏ; ਸੋਗੁ ਦੂਖੁ ਨ ਵਿਆਪਏ ॥

ਹੇ ਸਖੀਏ = ਸਹੇਲੀਏ ! ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਮੰਗਲੁ = ਜਸ ਦੇ ਤਾਈਂ ਨਿਤ = ਨਿਤਾਪ੍ਰਤੀ ਗਾਉ = ਗਾਉਣਾ ਕਰ, ਫੇਰ ਕਦੇ ਵੀ ਪਦਾਰਥਾਂ ਦੇ ਵਿਛੜਨੇ ਕਰਕੇ ਸੋਗੁ = ਗ਼ਮ ਤੇ ਮਰਨੇ ਦਾ ਦੂਖੁ = ਦੁਖ ਨ = ਨਹੀਂ ਵਿਆਪਏ = ਵਿਆਪਦਾ, ਲੱਗੇਗਾ।

## ਗੁਰ ਚਰਨ ਲਾਗੇ, ਦਿਨ ਸਭਾਗੇ; ਆਪਣਾ ਪਿਰੁ ਜਾਪਏ ॥

ਜਦ ਜੀਵਨ ਦੇ ਸਭਾਗੇ = ਸ੍ਰੇਸ਼ਟ ਭਾਗਾਂ ਵਾਲੇ ਦਿਨ ਆਏ **ਵਾ:** ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੇ ਸ੍ਰੇਸ਼ਟ ਦਿਨ ਆਏ ਤਦ ਗੁਰ = ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਲਾਗੇ = ਲੱਗੇ ਅਤੇ ਆਪਣਾ = ਆਪਦਾ ਪਿਰੁ = ਪਤੀ ਪਰਮੇਸ਼ਰ ਜਾਪਏ = ਜਾਣ ਲਿਆ **ਵਾ:** ਆਪਣਾ ਪਤੀ ਪਰਮੇਸ਼ਰ ਹਿਰਦੇ ਵਿਚ ਜਾਪਏ = ਪ੍ਰਗਟ ਹੋ ਗਿਆ।

**ਅਥਵਾ** ਜਿਨ੍ਹਾਂ ਦੇ ਸ੍ਰੇਸ਼ਟ ਭਾਗਾਂ ਵਾਲੇ ਦਿਨ ਆਏ ਹਨ, ਉਹ ਸਤਿਗੁਰਾਂ ਦੇ ਚਰਨਾਂ ਵਿਚ ਲੱਗ ਗਏ ਹਨ ਅਤੇ ਉਹ ਨਿਤਾਪ੍ਰਤੀ ਜੀਵਨ ਮੁਕਤੀ ਦੇ ਵਾਸਤੇ ਆਪਣਾ ਜਾਣ ਕੇ ਹਰੀ ਪ੍ਰਭੂ ਦੇ ਜਾਪ ਤਾਈਂ ਜਾਪਏ = ਜਪਦੇ ਹਨ।

## ਅਨਹਤ ਬਾਣੀ, ਗੁਰ ਸਬਦਿ ਜਾਣੀ; ਹਰਿ ਨਾਮੁ ਹਰਿ ਰਸੁ ਭੋਗੋ ॥

ਬ੍ਰਹਮ ਸਰੂਪ ਦੀ ਸਖ਼ਿਆਤਤਾ ਕਰਾਉਣ ਵਾਲੀ ਅਨਹਤ = ਨਾਸ਼ ਤੋਂ ਰਹਿਤ ਬਾਣੀ ਗੁਰ ਸਬਦਿ = ਉਪਦੇਸ਼ ਦੁਆਰਾ ਜਾਣੀ = ਜਾਨਣਾ ਕੀਤੀ ਹੈ **ਵਾ:** ਪਰਮੇਸ਼ਰ ਦੀ ਅਨਹਤ = ਇਕ ਰਸ ਬਾਣੀ = ਬਣਾਵਟ

ਹੈ, ਉਸ ਨੂੰ ਗੁਰ ਉਪਦੇਸ਼ ਦੁਆਰਾ ਜਾਨਿਆ ਹੈ **ਵਾ:** ਉਸ ਦੀ ਜੋਤ ਜਾਣੀ ਹੈ **ਵਾ:** ਗੁਰ ਉਪਦੇਸ਼ ਦੁਆਰਾ ਇਕ ਰਸ ਨਾਮ ਬਾਣੀ ਜਾਣੀ ਹੈ, ਜੋ ਹਰਿ = ਪਰਮੇਸ਼ਰ ਦਾ ਨਾਮ ਜਪਣਾ ਹੈ, ਇਹੋ ਹਰਿ = ਪਰਮੇਸ਼ਰ ਦੀ ਪ੍ਰਾਪਤੀ ਦਾ ਰਸੁ = ਅਨੰਦ ਭੋਗੋ = ਭੋਗਣਾ ਕੀਤਾ ਹੈ **ਵਾ:** ਪ੍ਰਭੂ ਨਾਮ ਦੁਆਰਾ ਹਰਿ ਰਸ ਭਾਵ ਆਤਮ ਰਸ ਨੂੰ ਭੋਗਣਾ ਕੀਤਾ ਹੈ।

[ਅੰਗ ੯੨੨]

## ਕਹੈ ਨਾਨਕੁ, ਪ੍ਰਭੁ ਆਪਿ ਮਿਲਿਆ; ਕਰਣ ਕਾਰਣ ਜੋਗੋ ॥੩੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੁਣ ਉਹ ਪ੍ਰਭੁ = ਪਰਮੇਸ਼ਰ ਆਪ ਸਖਿਆਤ ਹੋ ਕੇ ਮਿਲਿਆ = ਮਿਲ ਗਿਆ ਹੈ, ਜੋ ਸਾਰਿਆਂ ਕਰਣ = ਕਾਰਜਾਂ ਦੇ ਕਾਰਣ = ਕਰਨ ਜੋਗੋ = ਲਾਇਕ, ਸਮਰੱਥ ਹੈ **ਵਾ:** ਜੋ ਪਰਮੇਸ਼ਰ ਬ੍ਰਹਮਾ ਆਦਿਕਾਂ ਦਾ ਵੀ ਕਾਰਨ ਰੂਪ ਹੈ, ਉਸ ਪਰਮੇਸ਼ਰ ਨਾਲ ਜੋਗੋ = ਜੋੜ, ਮਿਲਾਪ ਹੋ ਜਾਂਦਾ ਹੈ ॥੩੪॥

## ਏ ਸਰੀਰਾ ਮੇਰਿਆ, ਇਸੁ ਜਗ ਮਹਿ ਆਇ ਕੈ;
## ਕਿਆ ਤੁਧੁ ਕਰਮ ਕਮਾਇਆ ॥

ਏ = ਹੇ ਮੇਰਿਆ ਸਰੀਰਾ ! ਇਸ ਜਗ = ਸੰਸਾਰ ਅੰਦਰ ਮਨੁੱਖਾ ਜਨਮ ਮਹਿ = ਵਿਚ ਆਇ = ਆ ਕੈ = ਕਰਕੇ ਤੁਧੁ = ਤੂ ਕਿਆ = ਕੀ ਸ਼ੁੱਭ ਕਰਮ ਕਮਾਇਆ = ਕਮਾਉਣਾ ਕੀਤਾ ਹੈ।

## ਕਿ ਕਰਮ ਕਮਾਇਆ ਤੁਧੁ ਸਰੀਰਾ; ਜਾ ਤੂ ਜਗ ਮਹਿ ਆਇਆ ॥

ਹੇ ਸਰੀਰਾ ! ਤਦੋਂ ਦਾ ਤੁਧੁ = ਤੂੰ ਕਿ = ਕੀ ਚੰਗਾ ਕਰਮ ਕਮਾਇਆ = ਕਮਾਉਣਾ ਕੀਤਾ ਹੈ, ਜਾ = ਜਦੋਂ ਦਾ ਤੂੰ ਜਗ = ਸੰਸਾਰ ਮਹਿ = ਵਿਚ ਆਇਆ ਹੈਂ।

## ਜਿਨਿ ਹਰਿ, ਤੇਰਾ ਰਚਨੁ ਰਚਿਆ; ਸੋ ਹਰਿ ਮਨਿ ਨ ਵਸਾਇਆ ॥

ਜਿਨਿ = ਜਿਸ ਹਰਿ = ਪਰਮੇਸ਼ਰ ਨੇ ਤੇਰਾ ਸੂਖਮ ਤੱਤਾਂ ਨੂੰ ਰਚ ਕੇ ਸੂਖਮ ਸਰੀਰ ਰਚਿਆ ਹੈ **ਵਾ:** ਤੇਰਾ ਅਸਥੂਲ ਤੱਤਾਂ ਨੂੰ ਰਚ ਕੇ ਅਸਥੂਲ ਸਰੀਰ ਰਚਿਆ ਹੈ, ਸੋ = ਉਹ ਹਰਿ = ਪਰਮੇਸ਼ਰ ਨੂੰ ਤੂੰ ਆਪਣੇ ਮਨਿ = ਹਿਰਦੇ ਵਿਚ ਨ = ਨਹੀਂ ਵਸਾਇਆ = ਵਸਾਉਣਾ ਕੀਤਾ, ਭਾਵ ਇਕ ਚਿੱਤ ਹੋ ਕੇ ਕਦੇ ਵੀ ਧਿਆਉਣਾ ਨਹੀਂ ਕੀਤਾ।

## ਗੁਰਪਰਸਾਦੀ, ਹਰਿ ਮੰਨਿ ਵਸਿਆ; ਪੂਰਬਿ ਲਿਖਿਆ ਪਾਇਆ ॥

ਜਿਸ ਪੁਰਖ ਉਪਰ ਗੁਰਪਰਸਾਦੀ = ਸਤਿਗੁਰੂ ਸਾਹਿਬ ਜੀ ਦੀ ਕਿਰਪਾ ਹੋਈ ਹੈ, ਉਸ ਦੇ ਹਰਿ = ਪਰਮੇਸ਼ਰ ਮੰਨਿ = ਹਿਰਦੇ ਵਿਚ ਵਸਿਆ = ਟਿਕਿਆ, ਇਸਥਿਤ ਹੋਇਆ ਹੈ, ਇਹ ਉਸ ਨੇ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦੇ ਲੇਖ ਲਿਖਿਆਂ ਅਨੁਸਾਰ ਹੀ ਪਾਇਆ = ਪਾਉਣਾ ਕੀਤਾ ਹੈ।

## ਕਹੈ ਨਾਨਕੁ, ਏਹੁ ਸਰੀਰੁ ਪਰਵਾਣੁ ਹੋਆ;
## ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਉਸ ਦਾ ਏਹੁ = ਇਹ ਮਨੁੱਖਾ ਸਰੀਰ ਧਾਰਿਆ

ਹੋਇਆ ਪਰਵਾਣੁ = ਪ੍ਰਮਾਣਿਤ, ਸਫਲਾ ਹੋਆ = ਹੋ ਗਿਆ ਹੈ, ਜਿਨਿ = ਜਿਸ ਨੇ ਸਤਿਗੁਰ = ਸੱਚੇ ਗੁਰੂ ਦੇ ਸਿਉ = ਨਾਲ ਚਿੱਤ ਦੀ ਬਿਰਤੀ ਨੂੰ ਲਾਇਆ = ਲਾਉਣਾ ਕੀਤਾ ਹੈ ॥੩੫॥

ਅਗਲੀ ਪਉੜੀ ਵਿਚ ਸਤਿਗੁਰੂ ਜੀ ਨੇਤ੍ਰਾਂ ਨੂੰ ਸਿੱਖਿਆ ਦਿੰਦੇ ਹੋਏ ਉਪਦੇਸ਼ ਬਖ਼ਸ਼ਦੇ ਹਨ :

## ਏ ਨੇਤ੍ਰਹੁ ਮੇਰਿਹੋ; ਹਰਿ ਤੁਮ ਮਹਿ ਜੋਤਿ ਧਰੀ;
## ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥

ਏ = ਹੇ ਮੇਰਿਹੋ = ਮੇਰਿਓ ਨੇਤ੍ਰਹੁ = ਨੇਤਰੋ ! ਹਰਿ = ਪਰਮੇਸ਼ਰ ਨੇ ਦੇਖਣ ਵਾਸਤੇ ਤੁਮ = ਤੁਹਾਡੇ ਮਹਿ = ਵਿਚ ਆਪਣੀ ਜੋਤਿ ਧਰੀ = ਰੱਖੀ ਹੈ **ਵਾ:** ਆਪਣੀ ਪ੍ਰਕਾਸ਼ ਰੂਪ ਜੋਤ ਰੱਖੀ ਹੈ, ਇਸ ਲਈ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ ਵੀ (ਕਿਸੇ ਵੱਲ) ਮੰਦ ਦ੍ਰਿਸ਼ਟੀ ਨਾਲ ਨ = ਨਾ ਦੇਖਹੁ = ਦੇਖਣਾ ਕਰੋ, ਭਾਵ ਸਾਰਿਆਂ ਵਿਚ ਪ੍ਰਭੂ ਦੀ ਜੋਤ ਨੂੰ ਵੇਖਿਆ ਕਰੋ, ਵਿਕਾਰ ਵਾਲੀ ਦ੍ਰਿਸ਼ਟੀ ਨਾਲ ਨਾ ਦੇਖਿਆ ਕਰੋ।

## ਹਰਿ ਬਿਨੁ, ਅਵਰੁ ਨ ਦੇਖਹੁ ਕੋਈ; ਨਦਰੀ ਹਰਿ ਨਿਹਾਲਿਆ ॥

ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਈ **ਵਾ:** ਅਵਰੁ = ਅਵਰਨ ਦੇ ਪੜ੍ਹਦੇ ਕਾਰਨ ਕੋਈ ਦੂਸਰੀ ਚੀਜ਼ ਨਾ ਦੇਖਹੁ = ਦੇਖਿਆ ਕਰੋ, ਜਿਸ ਨਦਰੀ ਪਰਮੇਸ਼ਰ ਨੇ **ਵਾ:** ਹਰੀ ਨੇ ਨਦਰੀ = ਦ੍ਰਿਸ਼ਟੀ ਕਰਕੇ ਸਾਰਿਆਂ ਨੂੰ ਨਿਹਾਲਿਆ = ਵੇਖਿਆ ਹੈ **ਵਾ:** ਜੋ ਨਦਰੀ = ਦੇਖਣ ਵਾਲਾ, ਕਿਰਪਾ ਕਰਨ ਵਾਲਾ ਹਰਿ = ਪਰਮੇਸ਼ਰ ਹੈ, ਕੇਵਲ ਉਸ ਦੀ ਜੋਤ ਨੂੰ ਹੀ ਸਾਰਿਆਂ ਵਿਚ ਨਿਹਾਲਿਆ = ਵੇਖਣਾ ਚਾਹੀਦਾ ਹੈ।

**ਵਾ:** ਜਿਸ ਉੱਤੇ ਨਦਰੀ ਗੁਰੂ ਸਾਹਿਬ ਜੀ ਦੀ ਕਿਰਪਾ ਹੋਈ ਹੈ, ਉਸ ਨੇ ਸਾਰਿਆਂ ਦੇ ਅੰਦਰ ਹਰੀ ਨੂੰ ਵੇਖਣਾ ਕੀਤਾ ਹੈ **ਵਾ:** ਜੋ ਨਦਰੀ = ਗਿਆਨ ਦ੍ਰਿਸ਼ਟੀ ਵਾਲੇ ਸਤਿਗੁਰੂ ਜੀ ਹਨ, ਉਨ੍ਹਾਂ ਸਤਿਗੁਰਾਂ ਨੂੰ ਜਿਸ ਨੇ ਹਰੀ ਦਾ ਰੂਪ ਕਰਕੇ ਵੇਖਿਆ ਹੈ, ਉਸ ਨੇ ਵਾਹਿਗੁਰੂ ਨੂੰ ਸਾਰਿਆਂ ਦੇ ਅੰਦਰ ਵੇਖਣਾ ਕੀਤਾ ਹੈ।

## ਏਹੁ ਵਿਸੁ ਸੰਸਾਰੁ, ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ;
## ਹਰਿ ਰੂਪੁ ਨਦਰੀ ਆਇਆ ॥

ਏਹੁ = ਇਹ ਵਿਸੁ = ਸਾਰਾ ਸੰਸਾਰੁ = ਜਗਤ ਜੋ ਤੁਮ = ਤੁਸੀਂ ਦੇਖਦੇ = ਵੇਖਦੇ ਹੋ, ਏਹੁ = ਇਹ ਅਸਲ ਵਿਚ ਹਰਿ = ਪਰਮੇਸ਼ਰ ਕਾ = ਦਾ ਰੂਪ ਹੀ ਹੈ, ਗੁਰੂ, ਗਿਆਨਵਾਨਾਂ ਨੂੰ ਇਹ ਹਰਿ = ਪਰਮੇਸ਼ਰ ਦਾ ਰੂਪ ਹੋ ਕੇ ਹੀ ਨਦਰੀ = ਦ੍ਰਿਸ਼ਟੀ ਆਇਆ ਹੈ **ਵਾ:** ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਰੂਪ ਗੁਰੂ ਸਾਹਿਬ ਜੀ ਨਦਰੀ ਆਇਆ ਹੈ, ਉਨ੍ਹਾਂ ਨੂੰ ਸਾਰਾ ਸੰਸਾਰ ਹੀ ਹਰੀ ਦਾ ਰੂਪ ਨਦਰੀ ਆਇਆ ਹੈ।

## ਗੁਰਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ; ਹਰਿ ਬਿਨੁ ਅਵਰੁ ਨ ਕੋਈ ॥

ਗੁਰ = ਸਤਿਗੁਰੂ ਸਾਹਿਬ ਜੀ ਦੀ ਪਰਸਾਦੀ = ਕਿਰਪਾ ਸਦਕਾ ਜਦ ਅਸੀਂ ਇਹ ਬੁਝਿਆ = ਸਮਝ ਲਿਆ, ਹੁਣ ਜਾ = ਜਿਥੇ ਵੀ ਵੇਖਾ = ਵੇਖਦੇ ਹਾਂ, ਉਥੇ ਇਕੁ = ਇੱਕੋ ਹਰਿ = ਪਰਮੇਸ਼ਰ ਸਭ ਥਾਂ ਵਿਆਪਕ ਦਿਸ ਰਿਹਾ ਹੈ, ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਹੋਰ ਕੋਈ ਨ = ਨਹੀਂ ਹੈ।

## ਕਹੈ ਨਾਨਕੁ, ਏਹਿ ਨੇਤ੍ਰ ਅੰਧ ਸੇ;
## ਸਤਿਗੁਰਿ ਮਿਲਿਐ, ਦਿਬ ਦ੍ਰਿਸਟਿ ਹੋਈ ॥੩੬॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਏਹਿ = ਇਹ ਪ੍ਰਤੱਖ **ਵਾ:** ਮਨ ਬੁੱਧ ਰੂਪ ਨੇਤ੍ਰ = ਨੈਣ

ਪਰਮੇਸ਼ਰ ਦੇ ਦਰਸ਼ਨਾਂ ਵੱਲੋਂ ਅੰਧ = ਅੰਨ੍ਹੇ ਸੇ = ਸਨ, ਜਦ ਸਤਿਗੁਰਿ = ਸੱਚਾ ਗੁਰੂ ਮਿਲਿਐ = ਮਿਲਿਆ ਤਦ ਇਨ੍ਹਾਂ ਦੀ ਦਿਬ = ਬਹੁਤ ਉੱਤਮ ਦ੍ਰਿਸਟਿ = ਦ੍ਰਿਸ਼ਟੀ ਹੋਈ = ਹੋ ਗਈ **ਵਾ:** ਜਿਵੇਂ ਸਾਰਿਆਂ ਗਹਿਣਿਆਂ ਵਿਚ ਸੋਨਾ ਹੀ ਹੁੰਦਾ ਹੈ ਤੇ ਭੂਖਣਾ ਕਾਰ ਬਿਰਤੀ ਵਾਲਾ ਪੁਰਖ ਸਾਰੇ ਗਹਿਣਿਆਂ ਦੇ ਨਾਮ ਤਾਂ ਜਾਣਦਾ ਹੁੰਦਾ ਹੈ, ਪਰ ਸੋਨੇ ਦਾ ਨਾਮ ਭੁੱਲ ਜਾਂਦਾ ਹੈ, ਇਉਂ ਸਾਰਿਆਂ ਸਰੀਰਾਂ ਰੂਪੀ ਗਹਿਣਿਆਂ ਵਿਚ ਬ੍ਰਹਮ ਚੇਤਨ ਹੈ, ਉਸ ਨੂੰ ਭੁਲਾ ਕੇ ਜੀਵ ਸਰੀਰਾਂ ਰੂਪ ਗਹਿਣਿਆਂ ਵਿਚ ਫਸੇ ਹੋਏ ਹਨ, ਜਦ ਪੂਰੇ ਗੁਰੂ ਨੇ ਕਿਰਪਾ ਕੀਤੀ ਤਦ ਬ੍ਰਹਮ ਗਿਆਨ ਵਾਲੀ ਦਿਬ ਦ੍ਰਿਸਟਿ = ਵੱਡੀ ਦ੍ਰਿਸ਼ਟੀ ਹੋ ਗਈ, ਭਾਵ ਸਾਰਿਆਂ ਵਿਚ ਵਾਹਿਗੁਰੂ ਦੀ ਜੋਤ ਦਿਸ ਆਈ ॥੩੬॥

ਅਗਲੀ ਪਉੜੀ ਵਿਚ ਸਤਿਗੁਰੂ ਜੀ ਕੰਨਾਂ ਨੂੰ ਸੰਬੋਧਨ ਕਰਦਿਆਂ ਉਪਦੇਸ਼ ਬਖ਼ਸ਼ਦੇ ਹਨ:

## ਏ ਸ੍ਰਵਣਹੁ ਮੇਰਿਹੋ; ਸਾਚੈ ਸੁਨਣੈ ਨੋ ਪਠਾਏ ॥

ਏ = ਹੇ ਮੇਰਿਹੋ = ਮੇਰਿਓ ਸ੍ਰਵਣਹੁ = ਕੰਨੋਂ ! ਤੁਹਾਨੂੰ ਪਰਮੇਸ਼ਰ ਨੇ ਸਾਚੈ = ਸੱਚੇ ਨਾਮ ਨੋ = ਨੂੰ ਸੁਨਣੈ = ਸੁਣਨ ਵਾਸਤੇ ਮਾਤ ਲੋਕ ਵਿਚ ਪਠਾਏ = ਭੇਜਿਆ ਹੈ।

## ਸਾਚੈ ਸੁਨਣੈ ਨੋ ਪਠਾਏ, ਸਰੀਰਿ ਲਾਏ; ਸੁਣਹੁ ਸਤਿ ਬਾਣੀ ॥

ਜਿਹੜਾ ਤੁਹਾਨੂੰ ਸਰੀਰਿ ਨਾਲ ਲਾਏ = ਲਾਉਣਾ ਕੀਤਾ ਹੈ, ਇਹ ਸਾਚੈ = ਸੱਚੇ ਨਾਮ ਨੋ = ਨੂੰ ਸੁਨਣੈ = ਸੁਣਨ ਵਾਸਤੇ ਪਠਾਏ = ਭੇਜਿਆ ਹੈ, ਇਸ ਲਈ, ਤੁਸੀਂ ਉਸਤਤ ਨਿੰਦਿਆ ਛੱਡ ਕੇ ਸਤਿ = ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਧੁਰ ਕੀ ਬਾਣੀ, ਨਾਮ ਰੂਪ ਬਾਣੀ ਨੂੰ ਹਰ ਵਕਤ ਸੁਣਹੁ = ਸੁਣਿਆ ਕਰੋ।

## ਜਿਤੁ ਸੁਣੀ, ਮਨੁ ਤਨੁ ਹਰਿਆ ਹੋਆ; ਰਸਨਾ ਰਸਿ ਸਮਾਣੀ ॥

ਜਿਤੁ = ਜਿਸ ਅੰਮ੍ਰਿਤ ਰੂਪ ਬਾਣੀ ਨੂੰ ਸੁਣੀ = ਸੁਣਨ ਕਰਕੇ ਮਨੁ = ਹਿਰਦਾ ਸ਼ੁੱਭ ਗੁਣਾਂ ਨਾਲ ਤੇ ਤਨੁ = ਸਰੀਰ ਵੀ ਵਿਕਾਰਾਂ ਤੋਂ ਰਹਿਤ ਹੋਣ ਰੂਪ ਹਰਿਆ ਭਰਿਆ ਹੋਆ = ਹੋ ਜਾਂਦਾ ਹੈ ਅਤੇ ਰਸਨਾ = ਜੀਭਾ ਵੀ ਪ੍ਰੇਮ ਰਸ ਵਿਚ ਸਮਾਣੀ = ਸਮਾਅ, ਲੀਨ ਹੋ ਜਾਂਦੀ ਹੈ **ਵਾ:** ਸਮਾਣੀ = ਮਸਤ ਹੋ ਜਾਂਦੀ ਹੈ।

## ਸਚੁ ਅਲਖ ਵਿਡਾਣੀ; ਤਾ ਕੀ ਗਤਿ, ਕਹੀ ਨ ਜਾਏ ॥

ਜੋ ਸਚੁ = ਸਤ ਸਰੂਪ ਪਰਮੇਸ਼ਰ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਵਿਡਾਣੀ = ਅਚਰਜ ਰੂਪ ਹੈ, ਤਾ = ਉਸ ਕੀ = ਦੀ ਗਿਆਨ, ਪ੍ਰਾਪਤੀ ਦੀ ਗਤਿ = ਮਰਯਾਦਾ ਕਿਸੇ ਪਾਸੋਂ ਵੀ ਸ਼ਕਤੀ ਬਿਰਤੀ ਕਰਕੇ ਕਹੀ = ਕਥਨ ਨ = ਨਹੀਂ ਕੀਤੀ ਜਾਏ = ਜਾ ਸਕਦੀ।

## ਕਹੈ ਨਾਨਕੁ, ਅੰਮ੍ਰਿਤ ਨਾਮੁ ਸੁਣਹੁ, ਪਵਿਤ੍ਰ ਹੋਵਹੁ; ਸਾਚੈ ਸੁਨਣੈ ਨੋ ਪਠਾਏ ॥੩੭॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਹੇ ਮੇਰਿਓ ਕੰਨੋਂ ! ਤੁਸੀਂ ਅੰਮ੍ਰਿਤ ਨਾਮ ਨੂੰ ਸੁਣਹੁ = ਸੁਣਿਆ ਕਰੋ ਤਾਂ ਤੁਸੀਂ ਪਵਿਤ੍ਰ = ਉੱਜਲ, ਨਿਰਮਲ ਹੋਵਹੁ = ਹੋ ਜਾਵੋਗੇ, ਕਿਉਂਕਿ ਤੁਹਾਨੂੰ ਪਰਮੇਸ਼ਰ ਨੇ ਸਾਚੈ = ਸੱਚੇ ਨਾਮ ਨੋ = ਨੂੰ ਸੁਨਣੈ = ਸੁਣਨ ਵਾਸਤੇ ਹੀ ਮਾਤ ਲੋਕ ਵਿਚ ਮਨੁੱਖਾ ਦੇਹ ਨੂੰ ਲਾ ਕੇ ਪਠਾਏ = ਭੇਜਿਆ ਹੈ ॥੩੭॥

## ਹਰਿ ਜੀਉ, ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ ॥

ਹਰਿ = ਪਰਮੇਸ਼ਰ ਨੇ ਜੀਉ = ਜੀਵ ਨੂੰ ਮਾਤਾ ਦੀ ਗਰਭ ਰੂਪ ਗੁਫ਼ਾ ਦੇ ਅੰਦਰਿ = ਵਿਚ ਰਖਿ = ਧਰ ਕੈ = ਕਰਕੇ ਪ੍ਰਸੂਤ ਪਵਣੁ = ਵਾਯੂ ਰੂਪੀ ਵਾਜਾ ਵਜਾਇਆ = ਵਜਾਉਣਾ ਕੀਤਾ ਹੈ, ਭਾਵ ਉਹ ਪੌਣ ਦਾ ਵਾਜਾ ਪ੍ਰਗਟ ਕੀਤਾ, ਜਿਸ ਨਾਲ ਜੀਵ ਜੰਮਿਆ **ਅਥਵਾ** ਪਰਮੇਸ਼ਰ ਨੇ ਜੀਵ ਦੀ ਦੇਹੀ ਰੂਪੀ ਗੁਫ਼ਾ ਵਿਚ ਰੱਖ ਕਰਕੇ ਸੁਆਸਾਂ ਰੂਪੀ ਵਾਜਾ ਵਜਾਇਆ ਹੈ, ਭਾਵ ਸੁਆਸ ਸਰੀਰ ਵਿਚ ਰੱਖੇ ਹਨ।

## ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ;
## ਦਸਵਾ ਗੁਪਤੁ ਰਖਾਇਆ ॥

ਇਸ ਪ੍ਰਕਾਰ ਪ੍ਰਸੂਤ ਵਾਯੂ ਰੂਪੀ ਵਾਜਾ ਵਜਾਇਆ = ਵਜਾ ਕੇ ਨਉ = ਨੌਂ ਦੁਆਰੇ = ਦੁਆਰਿਆਂ ਵਾਲੇ ਸਰੀਰ ਨੂੰ ਪਰਗਟੁ = ਜ਼ਾਹਰ, ਪੈਦਾ ਕੀਏ = ਕਰ ਦਿੱਤਾ ਤੇ ਦਸਵਾਂ ਮੂਰਧਨੀ ਅਸਥਾਨ (ਸਿਰ) ਵਿਚ ਗੁਪਤੁ = ਲੁਕਾ ਕੇ ਰਖਾਇਆ = ਰੱਖਿਆ ਹੋਇਆ ਹੈ।

## ਗੁਰਦੁਆਰੈ ਲਾਇ ਭਾਵਨੀ; ਇਕਨਾ ਦਸਵਾ ਦੁਆਰੁ ਦਿਖਾਇਆ ॥

ਜਿਸ ਨੇ ਗੁਰਾਂ ਦੁਆਰੈ = ਦੁਆਰਾ ਭਾਵਨੀ = ਸ਼ਰਧਾ ਲਾਇ = ਲਾਉਣਾ ਕੀਤੀ ਹੈ, ਉਨ੍ਹਾਂ ਇਕਨਾਂ ਨੂੰ ਗੁਰਾਂ ਨੇ ਪ੍ਰਤੱਖ ਦਸਵਾ = ਦਸਮ ਦੁਆਰ ਦਿਖਾਇਆ = ਦਿਖਾ ਦਿੱਤਾ ਹੈ।

## ਤਹ ਅਨੇਕ ਰੂਪ, ਨਾਉ ਨਵ ਨਿਧਿ;
## ਤਿਸਦਾ ਅੰਤੁ ਨ ਜਾਈ ਪਾਇਆ ॥

ਤਹ = ਉਥੇ ਦਸਵੇਂ ਦੁਆਰ ਵਿਚ ਅਨੇਕ = ਬੇਅੰਤ ਪ੍ਰਕਾਰ ਦੇ ਪ੍ਰਭੂ ਨਾਉ = ਨਾਵਾਂ ਦਾ ਉਚਾਰਨ ਹੈ ਤੇ ਨਵਨਿਧਿ = ਨੌਂ ਨਿਧੀਆਂ ਰੂਪ ਪਦਾਰਥ ਹਨ **ਵਾ**: ਉਥੇ ਦਸਵੇਂ ਦੁਆਰ ਵਿਚ ਅਨੇਕਾਂ ਰੂਪ ਹਨ ਤੇ ਨਾਉ = ਪ੍ਰਸਿੱਧ ਨੌਂ ਨਿਧੀਆਂ ਹਨ **ਵਾ**: ਨਵ ਨਿਧੀ ਰੂਪ ਹਰੀ ਹੈ, ਤਿਸ = ਉਸ ਦਸਵੇਂ ਦੁਆਰੇ ਦੇ ਨਜ਼ਾਰੇ ਦਾ ਕਿਸੇ ਪਾਸੋਂ ਵੀ ਅੰਤ ਨਹੀਂ ਪਾਇਆ ਜਾਈ = ਜਾ ਸਕਦਾ।

## ਕਹੈ ਨਾਨਕੁ, ਹਰਿ ਪਿਆਰੈ ਜੀਉ,
## ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ ॥੩੮॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਪਿਆਰੇ ਹਰਿ = ਪਰਮੇਸ਼ਰ ਨੇ ਜੀਉ = ਜੀਵ ਨੂੰ ਮਾਤਾ ਦੀ ਗਰਭ ਰੂਪੀ ਗੁਫ਼ਾ ਦੇ ਅੰਦਰਿ = ਵਿਚ ਰੱਖ ਕੈ = ਕਰਕੇ ਪ੍ਰਸੂਤ ਪਉਣ ਰੂਪੀ ਵਾਜਾ ਵਜਾਇਆ ਹੈ **ਵਾ**: ਪਉਣ ਦਾ ਵਾਜਾ ਵਜਾਇਆ ਹੈ ॥੩੮॥

### ਦੂਸਰਾ ਅਰਥ

**ਹਰਿ ਜੀਉ, ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ ॥**

ਜਿਨ੍ਹਾਂ ਜੀਵਾਂ ਨੂੰ ਪਰਮੇਸ਼ਰ ਜੀ ਨੇ ਸਾਧਸੰਗਤ ਰੂਪੀ ਗੁਫ਼ਾ ਦੇ ਅੰਦਰਿ = ਵਿਚ ਰੱਖ ਕੈ = ਕਰਕੇ ਗੁਰਾਂ ਦੁਆਰਾ ਨਾਮ ਦੀ ਦਾਤ ਦਿੱਤੀ ਹੈ, ਉਨ੍ਹਾਂ ਦੇ ਹਿਰਦੇ ਵਿਚ ਪਵਣੁ, ਭਾਵ ਪਵਿੱਤ੍ਰ ਨਾਮ ਦਾ ਵਾਜਾ ਵਜਾ ਦਿੱਤਾ ਹੈ।

**ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ; ਦਸਵਾ ਗੁਪਤੁ ਰਖਾਇਆ॥**

ਉਨ੍ਹਾਂ ਦੇ ਹਿਰਦੇ ਵਿਚ ਪਉਣ ਭਾਵ ਪਵਿੱਤ੍ਰ ਨਾਮ ਦਾ ਵਾਜਾ ਵਜਾ ਦਿੱਤਾ ਤੇ ਨਉ = ਨੌਂ ਦੁਆਰੇ ਭਾਵ ਨੌਂ ਗੋਲਕਾਂ (ਮੁਖ, ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਗੁਦਾ ਤੇ ਲਿੰਗ) ਦੇ ਵਿਸ਼ੇ ਤਿਆਗ ਕਰਵਾ ਕੇ ਅੰਦਰ ਸ਼ੁੱਭ ਸੰਕਲਪ ਪ੍ਰਗਟ ਕਰ ਦਿੱਤਾ, ਭਾਵ ਅੱਖਾਂ ਨਾਲ ਸਤਿਗੁਰਾਂ ਦੇ ਦਰਸ਼ਨ, ਕੰਨਾਂ ਨਾਲ ਪ੍ਰਭੂ ਦਾ ਜਸ ਆਦਿ ਸ਼ੁੱਭ ਸੰਕਲਪ ਪ੍ਰਗਟ ਕਰ ਦਿੱਤਾ ਅਤੇ ਦਸਵਾਂ ਜੋ ਬ੍ਰਹਮ ਚੇਤਨ ਹੈ, ਉਸ ਨੇ ਆਪਣੇ ਆਪ ਨੂੰ ਗੁਪਤ ਰੱਖਿਆ ਹੈ।

**ਗੁਰਦੁਆਰੈ ਲਾਇ ਭਾਵਨੀ; ਇਕਨਾ ਦਸਵਾ ਦੁਆਰੁ ਦਿਖਾਇਆ॥**

ਜਿਨ੍ਹਾਂ ਨੂੰ ਸਤਿਗੁਰਾਂ ਦੇ ਦੁਆਰਾ ਸ਼ਰਧਾ ਲਾਇ = ਲਾਉਣਾ ਕੀਤੀ ਹੈ, ਉਨ੍ਹਾਂ ਇਕਨਾਂ ਨੂੰ ਜੋ ਨੌਂ ਗੋਲਕਾਂ ਦੇ ਵਿਚ ਵਿਆਪਕ ਦਸਵਾਂ ਚੇਤਨ ਹੈ, ਉਹ ਪ੍ਰਗਟ ਕਰਕੇ ਦਿਖਾਇਆ = ਦਿਖਾ ਦਿੱਤਾ ਹੈ।

**ਤਹ ਅਨੇਕ ਰੂਪ ਨਾਉ ਨਵ ਨਿਧਿ; ਤਿਸਦਾ ਅੰਤੁ ਨ ਜਾਈ ਪਾਇਆ॥**

ਤਹ = ਉਥੇ ਸਰੂਪ ਦੇ ਵਿਚ ਅਨੇਕਾਂ ਨਾਮ, ਰੂਪ ਅਤੇ ਨਾਉ = ਪ੍ਰਸਿੱਧ ਨਉ ਨਿਧੀਆਂ ਦੇ ਪਦਾਰਥ ਹਨ, ਸਾਰੇ ਅਨਾਤਮ ਪਦਾਰਥ ਹਨ, ਉਹ ਵਾਹਿਗੁਰੂ ਅਗੰਮ ਹੈ, ਇਸ ਲਈ ਤਿਸ = ਉਸ ਦਾ ਅੰਤ ਕਿਸੇ ਪਾਸੋਂ ਵੀ ਪਾਇਆ ਨਹੀਂ ਜਾਂਦਾ।

**ਕਹੈ ਨਾਨਕੁ, ਹਰਿ ਪਿਆਰੈ ਜੀਉ, ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ॥੩੮॥**

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਪਿਆਰੇ ਪਰਮੇਸ਼ਰ ਜੀ ਨੇ ਸਾਧਸੰਗਤ ਰੂਪੀ ਗੁਫ਼ਾ ਵਿਚ ਰੱਖ ਕਰਕੇ ਜਿਨ੍ਹਾਂ ਦੇ ਗੁਰਾਂ ਦੁਆਰਾ ਹਿਰਦੇ ਵਿਚ ਪਵਣੁ ਭਾਵ ਪਵਿੱਤ੍ਰ ਨਾਮ ਦਾ ਵਾਜਾ ਵਜਾ ਦਿੱਤਾ ਹੈ, ਉਨ੍ਹਾਂ ਨੂੰ ਸਭ ਕੁਝ ਪ੍ਰਗਟ ਹੋ ਗਿਆ ਹੈ॥੩੮॥

## ਤੀਸਰਾ ਅਰਥ

**ਹਰਿ ਜੀਉ, ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ॥**

ਜਿਨ੍ਹਾਂ ਦੇ ਪਰਮੇਸ਼ਰ ਜੀ ਨੇ ਅੰਤਹਕਰਣ ਰੂਪੀ ਗੁਫ਼ਾ ਵਿਚ ਰੱਖ ਕਰਕੇ ਪਵਣੁ = ਸੁਆਸਾਂ ਨਾਲ ਸਿਮਰਨ ਕਰਨ ਰੂਪ ਵਾਜਾ ਵਜਾਉਣਾ ਕੀਤਾ ਹੈ।

**ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ; ਦਸਵਾ ਗੁਪਤੁ ਰਖਾਇਆ॥**

ਜਿਨ੍ਹਾਂ ਨੇ ਪਉਣ = ਸੁਆਸਾਂ ਨਾਲ ਨਾਮ ਜਪਣ ਰੂਪ ਵਾਜਾ ਵਜਾਇਆ ਹੈ, ਉਨ੍ਹਾਂ ਦੇ ਅੰਦਰ ਨਉ ਦੁਆਰੇ = ਨੌਂ ਗੋਲਕਾਂ ਦਾ ਨਿਰੋਧ ਕਰਨਾ ਪ੍ਰਗਟ ਕਰ ਦਿੱਤਾ ਅਤੇ ਜਿਹੜਾ ਦਸਵਾਂ ਮਨ ਹੈ, ਇਹਦੇ ਅੰਦਰ ਆਪਣੇ ਆਪ ਨੂੰ ਪਰਮੇਸ਼ਰ ਨੇ ਗੁਪਤ ਰੱਖਣਾ ਕੀਤਾ ਹੈ। ਜੈਸਾ ਕਿ :

**ਅਗਮ ਰੂਪ ਕਾ ਮਨ ਮਹਿ ਥਾਨਾ॥** *(ਅੰਗ ੧੦੪)*

**ਗੁਰਦੁਆਰੈ ਲਾਇ ਭਾਵਨੀ; ਇਕਨਾ ਦਸਵਾ ਦੁਆਰੁ ਦਿਖਾਇਆ॥**

ਜਿਨ੍ਹਾਂ ਨੇ ਸਤਿਗੁਰਾਂ ਦੁਆਰਾ ਸ਼ਰਧਾ ਲਾਉਣਾ ਕੀਤੀ ਹੈ, ਉਨ੍ਹਾਂ ਇਕਨਾਂ ਦੇ ਮਨ ਅੰਦਰ, ਜੋ ਦਸਵਾਂ ਚੇਤਨ ਹੈ, ਉਸ ਨੂੰ ਗਿਆਨ ਰੂਪੀ ਦਰ ਦੁਆਰਾ ਅੰਦਰ ਪ੍ਰਗਟ ਕਰਕੇ ਦਿਖਾ ਦਿੱਤਾ ਹੈ।

**ਤਹ ਅਨੇਕ ਰੂਪ, ਨਾਉ ਨਵ ਨਿਧਿ; ਤਿਸਦਾ ਅੰਤੁ ਨ ਜਾਈ ਪਾਇਆ॥**

ਤਹ = ਉਥੇ ਅਨੇਕਾਂ ਹੀ ਸਰਗੁਣ ਸਰੂਪ ਦੇ ਗੁਣ ਹਨ ਤੇ ਪਰਮੇਸ਼ਰ ਦੇ ਬੇਅੰਤ ਨਾਵਾਂ ਦਾ ਉਚਾਰਨ

ਹੁੰਦਾ ਹੈ ਅਤੇ ਨਉ ਨਿਧੀਆਂ ਆਦਿ ਦੇ ਸਾਰੇ ਪਦਾਰਥ ਵੀ ਪ੍ਰਾਪਤ ਹੋ ਜਾਂਦੇ ਹਨ, ਇਤਨੀ ਵਿਭੂਤੀ ਪਰਮੇਸ਼ਰ ਨੇ ਗਿਆਨਵਾਨਾਂ ਨੂੰ ਦਿੱਤੀ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਕਹੈ ਨਾਨਕੁ, ਹਰਿ ਪਿਆਰੈ ਜੀਉ, ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ ॥੩੮॥**

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਪਿਆਰੇ ਹਰਿ = ਪਰਮੇਸ਼ਰ ਜੀ ਨੇ ਜਿਨ੍ਹਾਂ ਦੇ ਅੰਤਹਕਰਣ ਰੂਪੀ ਗੁਫ਼ਾ ਦੇ ਅੰਦਰ ਚਿੱਤ ਦੀ ਇਕਾਗਰਤਾ ਰੱਖ ਕੈ = ਕਰਕੇ ਪਵਣੁ = ਸੁਆਸਾਂ ਨਾਲ ਸਿਮਰਨ ਕਰਨ ਰੂਪ ਵਾਜਾ ਵਜਾ ਦਿੱਤਾ ਹੈ, ਉਨ੍ਹਾਂ ਦੇ ਅੰਦਰ ਪਰਮੇਸ਼ਰ ਦੀ ਜੋਤ ਦਾ ਪ੍ਰਕਾਸ਼ ਹੋ ਗਿਆ ਹੈ ॥੩੮॥

## ਚੌਥਾ ਅਰਥ

**ਹਰਿ ਜੀਉ, ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ ॥**

ਜਿਨ੍ਹਾਂ ਦਾ ਪਰਮੇਸ਼ਰ ਜੀ ਨੇ ਸਾਖੀ ਚੇਤਨ ਰੂਪ ਗੁਫ਼ਾ ਵਿਚ ਚਿੱਤ ਰੱਖ ਕੇ ਟਿਕਾ ਦਿੱਤਾ ਹੈ, ਉਨ੍ਹਾਂ ਨੂੰ ਪਵਣੁ = ਹਵਾ ਆਦਿ ਸਾਰੇ ਤੱਤਾਂ ਵਿਚ ਨਾਮ ਰੂਪੀ ਵਾਜੇ ਵੱਜਦੇ ਪ੍ਰਤੀਤ ਹੁੰਦੇ ਹਨ। ਜੈਸਾ ਕਿ :

**ਜੇਤਾ ਸੁਨਣਾ ਤੇਤਾ ਨਾਮੁ ॥** *(ਅੰਗ ੨੩੬)*

**ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ; ਦਸਵਾ ਗੁਪਤੁ ਰਖਾਇਆ ॥**

ਪਉਣ = ਹਵਾ ਆਦਿ ਤੱਤਾਂ ਵਿਚ (ਨਾਮ ਰੂਪੀ) ਵਾਜੇ ਵੱਜਦੇ ਪ੍ਰਤੀਤ ਹੁੰਦੇ ਹਨ, ਇਸ ਪ੍ਰਕਾਰ ਨਉ = ਨਵਧਾ ਭਗਤੀ ਹਿਰਦੇ ਰੂਪੀ ਦੁਆਰੇ = ਦਰ ਵਿਚ ਪ੍ਰਗਟ ਕਰ ਦਿੱਤੀ ਹੈ ਅਤੇ ਆਪਣਾ ਦਸਵਾਂ ਚੇਤਨ ਸਰੂਪ ਗੁਪਤ ਰੱਖਿਆ ਹੋਇਆ ਹੈ।

**ਗੁਰਦੁਆਰੈ ਲਾਇ ਭਾਵਨੀ; ਇਕਨਾ ਦਸਵਾ ਦੁਆਰੁ ਦਿਖਾਇਆ ॥**

ਜਿਨ੍ਹਾਂ ਨੂੰ ਗੁਰਾਂ ਦੁਆਰਾ ਪ੍ਰਾਪਤੀ ਦੀ ਭਾਵਨੀ = ਸ਼ਰਧਾ ਲਾਇ = ਲਾ ਦਿੱਤੀ ਹੈ, ਉਨ੍ਹਾਂ ਇਕਨਾਂ ਨੂੰ ਜੋ ਸਾਰਿਆਂ ਦੁਆਰਿਆਂ ਦਾ ਪ੍ਰਕਾਸ਼ਕ ਦਸਵਾਂ ਚੇਤਨ ਸਰੂਪ ਹੈ, ਉਹ ਹਿਰਦੇ ਵਿਚ ਪ੍ਰਗਟ ਕਰਕੇ ਦਿਖਾਇਆ = ਦਿਖਾ ਦਿੱਤਾ ਹੈ।

**ਤਹ ਅਨੇਕ ਰੂਪ, ਨਾਉ ਨਵ ਨਿਧਿ; ਤਿਸਦਾ ਅੰਤੁ ਨ ਜਾਈ ਪਾਇਆ ॥**

ਤਹ = ਉਥੇ ਅਨੇਕ ਪ੍ਰਕਾਰ ਦੇ ਰੂਪ ਤੇ ਨਾਉ = ਨਾਮ ਤੇ ਨੌਂ ਨਿਧੀਆਂ ਦੇ ਪਦਾਰਥ ਆਦਿ ਸਾਰੇ ਮਾਇਆ ਕਰਕੇ ਕਲਪੇ ਹੋਏ ਹਨ।

ਉਸ ਸਰੂਪ ਦਾ ਪ੍ਰਪੰਚ ਕਰਕੇ ਅੰਤ ਨਹੀਂ ਪਾਇਆ ਜਾ ਸਕਦਾ।

**ਕਹੈ ਨਾਨਕੁ, ਹਰਿ ਪਿਆਰੈ ਜੀਉ, ਗੁਫਾ ਅੰਦਰਿ ਰਖਿ ਕੈ; ਵਾਜਾ ਪਵਣੁ ਵਜਾਇਆ ॥੩੮॥**

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਜਿਨ੍ਹਾਂ ਦਾ ਪਿਆਰੇ ਹਰਿ = ਪਰਮੇਸ਼ਰ ਜੀ ਨੇ ਸਾਖੀ ਚੇਤਨ ਰੂਪ, ਤੁਰੀਆ ਪਦ ਰੂਪੀ ਗੁਫ਼ਾ ਵਿਚ ਚਿੱਤ ਰੱਖ ਕੇ ਟਿਕਾ ਦਿੱਤਾ ਹੈ, ਉਨ੍ਹਾਂ ਨੂੰ ਹਵਾ ਆਦਿ ਤੱਤਾਂ ਵਿਚ ਨਾਮ ਰੂਪੀ ਵਾਜੇ ਵੱਜਦੇ ਪ੍ਰਤੀਤ ਹੁੰਦੇ ਹਨ, ਭਾਵ ਉਨ੍ਹਾਂ ਦੇ ਹਿਰਦੇ ਵਿਚ ਸਰੂਪ ਦਾ ਗਿਆਨ ਪ੍ਰਗਟ ਕਰ ਦਿੱਤਾ ਹੈ ॥੩੮॥

ਇਥੋਂ ਤਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਅਠੱਤੀ ਪਉੜੀਆਂ ਜੋਗੀ ਪਰਥਾਏ ਉਚਾਰ ਕੇ ਅਨੰਦਿਤ ਕਰ ਦਿੱਤਾ, ਫੇਰ ਸਾਰੀ ਸੰਗਤ ਨੂੰ ਇਸ ਬਾਣੀ ਦਾ ਮਹਾਤਮ ਸੁਣਾਇਆ ਅਤੇ ਭਾਈ ਬੱਲੂ ਜੀ ਨੂੰ ਆਗਿਆ ਕੀਤੀ ਕਿ ਤੂੰ ਹੁਣ ਇਸ ਬਾਣੀ ਦਾ ਢੋਲਕੀ ਵਜਾ ਕੇ ਕੀਰਤਨ ਕਰ। ਇਸ ਪ੍ਰਕਾਰ ਭਾਈ ਬੱਲੂ ਜੀ ਨੇ

ਆਗਿਆ ਮੰਨ ਕੇ ਸਿੱਖ ਸੰਗਤਾਂ ਸਮੇਤ ਕੀਰਤਨ ਕੀਤਾ। ਅਨੰਦੁ ਸਾਹਿਬ ਜੀ ਦੀ ਬਾਣੀ ਦਾ ਕੀਰਤਨ ਕਰਨ ਦੀ ਰੀਤੀ ਵੀ ਏਥੋਂ ਹੀ ਚੱਲੀ ਹੈ। ਜੈਸਾ ਕਿ :

**ਆਠਤੀਸ ਪੌੜੀ ਸਭਿ ਗਾਈ॥ ਧੁਨਿ ਊਚੀ ਸੋਂ ਨਰਨ ਸੁਣਾਈ॥**
**ਜਿਨ ਜਿਨ ਸੁਨਾਯੋ ਕਾਨ ਮਹਿ ਤਬੈ॥ ਭਾਉ ਭਗਤਿ ਪ੍ਰਗਟੀ ਉਰ ਸਬੈ॥੨੩॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੫੯)*

ਜਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ, ਤਦ ਸਤਿਗੁਰੂ ਜੀ ਆਪਣੇ ਪਾਵਨ ਮੁਖਾਰ ਬਿੰਦ ਤੋਂ ਅਨੰਦੁ ਸਾਹਿਬ ਜੀ ਦੇ ਮਹਾਤਮ ਦੀ ੩੯ਵੀਂ ਪਉੜੀ ਉਚਾਰਨ ਕਰਦਿਆਂ ਉਪਦੇਸ਼ ਕਥਨ ਕਰਦੇ ਹਨ।[੧]

## ਏਹੁ ਸਾਚਾ ਸੋਹਿਲਾ; ਸਾਚੈ ਘਰਿ ਗਾਵਹੁ ॥

ਏਹੁ = ਇਹ ਸਾਚਾ = ਸੱਚਾ ਸੋਹਿਲਾ = ਅਨੰਦੁ ਸਾਹਿਬ **ਵਾ:** ਸੱਚੇ ਪ੍ਰਭੂ ਦੀ ਸੋਹਿਲਾ = ਜਸ ਵਾਲੀ ਬਾਣੀ ਸਾਚੈ = ਸੱਚੇ ਸਾਧਸੰਗਤ ਰੂਪੀ ਘਰ ਵਿਚ ਬੈਠ ਕੇ ਗਾਵਹੁ = ਗਾਇਆ ਕਰੋ।

## ਗਾਵਹੁ ਤ ਸੋਹਿਲਾ ਘਰਿ ਸਾਚੈ; ਜਿਥੈ ਸਦਾ ਸਚੁ ਧਿਆਵਹੇ ॥

ਇਹ ਸੋਹਿਲਾ = ਅਨੰਦੁ ਸਾਹਿਬ **ਵਾ:** ਪ੍ਰਭੂ ਦਾ ਜਸ ਤ = ਤਾਂ ਸਾਚੈ = ਸੱਚੇ ਸਾਧਸੰਗਤ ਰੂਪੀ ਘਰ ਵਿਚ ਬੈਠ ਕੇ ਗਾਵਹੁ = ਗਾਇਆ ਕਰੋ, ਜਿਥੇ ਸਦਾ = ਹਮੇਸ਼ਾ ਹੀ ਗੁਰਮੁਖ ਜਨ ਮਿਲ ਕੇ ਸਚੁ = ਸੱਚੇ ਪਰਮੇਸ਼ਰ ਨੂੰ ਧਿਆਵਹੇ = ਧਿਆਉਂਦੇ ਹਨ।

## ਸਚੋ ਧਿਆਵਹਿ, ਜਾ ਤੁਧੁ ਭਾਵਹਿ; ਗੁਰਮੁਖਿ ਜਿਨਾ ਬੁਝਾਵਹੇ ॥

ਹੇ ਵਾਹਿਗੁਰੂ ! ਜਾ = ਜਦ ਤੁਧੁ = ਤੈਨੂੰ ਸ਼ਰਧਾ ਵਾਲੇ ਗੁਰਮੁਖ ਜਨਾਂ ਦੀ ਸੰਗਤ ਭਾਵਹਿ = ਭਾਅ ਜਾਵੇ, ਤਦ ਉਹ ਤੇਰੇ ਸਚੋ = ਸੱਚ ਸਰੂਪ ਨੂੰ ਧਿਆਵਹਿ = ਧਿਆਉਂਦੇ ਹਨ **ਵਾ:** ਜਦ ਜੀਵ ਤੇਰੇ ਸੱਚੇ ਨਾਮ ਨੂੰ ਧਿਆਉਂਦਾ ਹੈ, ਤਦ ਉਹ ਤੈਨੂੰ ਭਾਵਹਿ = ਭਾਉਂਦਾ ਹੈ, ਪਰ ਜਿਨ੍ਹਾਂ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਗੁਰਮੁਖ ਬਣਾ ਕੇ ਆਪਣੇ ਸਰੂਪ ਦੀ ਸਿੱਖਿਆ ਬੁਝਾਵਹੇ = ਬੁਝਾਉਂਦਾ ਹੈ, ਉਹੋ ਹੀ ਬੁੱਝਦਾ ਹੈ।

## ਇਹੁ ਸਚੁ ਸਭਨਾ ਕਾ ਖਸਮੁ ਹੈ; ਜਿਸੁ ਬਖਸੇ, ਸੋ ਜਨੁ ਪਾਵਹੇ ॥

ਜੋ ਇਹ ਸਚੁ = ਸਤ ਸਰੂਪ ਹੈ, ਇਹ ਸਭਨਾ = ਸਾਰਿਆਂ ਕਾ = ਦਾ ਖਸਮੁ = ਮਾਲਕ ਹੈ, ਜਿਸ ਨੂੰ ਸਤਿਗੁਰੂ ਸਾਹਿਬ ਜੀ ਸਰੂਪ ਲੱਖਣਾ ਵਾਲਾ ਸਤਿਨਾਮ ਬਖਸੇ = ਬਖ਼ਸ਼ ਦਿੰਦੇ ਹਨ, ਸੋ = ਉਹੋ ਪ੍ਰੇਮੀ ਜਨ ਹੀ ਪਾਵਹੇ = ਪਾਉਂਦੇ ਹਨ।

## ਕਹੈ ਨਾਨਕੁ, ਸਚੁ ਸੋਹਿਲਾ; ਸਚੈ ਘਰਿ ਗਾਵਹੇ ॥੩੯॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਜੋ ਸਚੁ = ਸੱਚੇ ਦਾ ਸੋਹਿਲਾ = ਅਨੰਦ, ਜਸ ਹੈ, ਇਸ ਨੂੰ ਸਚੈ = ਸੱਚੇ ਸਤਸੰਗਤ ਰੂਪੀ ਘਰ ਵਿਚ ਮਿਲ ਕੇ ਗਾਵਹੇ = ਗਾਉਣਾ ਕਰੋ ॥੩੯॥

ਹੁਣ ਅੱਗੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਪਾਵਨ ਮੁਖਾਰ ਬਿੰਦ ਤੋਂ ਅਨੰਦੁ ਸਾਹਿਬ ਜੀ ਦੇ ਮਹਾਤਮ ਬਾਬਤ ਚਾਲੀਵੀਂ ਪਉੜੀ ਉਚਾਰ ਕੇ ਅਨੰਦੁ ਸਾਹਿਬ ਦੀ ਬਾਣੀ ਸੰਪੂਰਨ ਕਰਦੇ ਹਨ, (ਜਿਵੇਂ

---

੧. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਅਨੁਸਾਰ ਉਨਤਾਲੀਵੀਂ ਪਉੜੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਉਚਾਰੀ ਹੈ।

ਸੁਖਮਨੀ ਸਾਹਿਬ ਦੀ ਬਾਨੀ ਦੀ ਮਹਿਮਾ, ਸੁਖਮਨੀ ਸਾਹਿਬ ਦੀ ਚੌਵੀਵੀਂ ਅਸਟਪਦੀ ਵਿਚ ਲਿਖੀ ਹੈ, ਇਸੇ ਤਰ੍ਹਾਂ ਅਨੰਦੁ ਸਾਹਿਬ ਦੀ ਬਾਨੀ ਦੀ ਮਹਿਮਾ ਕਰਦੇ ਹਨ)।

## ਅਨਦੁ ਸੁਣਹੁ ਵਡਭਾਗੀਹੋ; ਸਗਲ ਮਨੋਰਥ ਪੂਰੇ ॥

ਹੇ ਵਡਭਾਗੀਹੋ = ਵੱਡੇ ਭਾਗਾਂ ਵਾਲਿਓ ! ਅਨਦੁ = ਅਨੰਦੁ ਸਾਹਿਬ ਜੀ ਦੀ ਬਾਨੀ **ਵਾ:** ਅਨੰਦ ਸਰੂਪ ਦੀ ਪ੍ਰਾਪਤੀ ਵਾਲੀ **ਵਾ:** ਪ੍ਰਭੂ ਦੇ ਅਨਦੁ = ਜਸ ਨੂੰ ਸੁਣਹੁ = ਸੁਣਨਾ ਕਰੋ **ਵਾ:** ਇਹ ਬਾਨੀ (ਅਨ + ਦੁ) ਦੁ = ਦ੍ਵੈਤ ਤੋਂ ਅਨ = ਰਹਿਤ ਕਰਨ ਵਾਲੀ ਹੈ, ਇਸ ਨੂੰ ਸ੍ਰਵਣ ਕਰੋ, ਤੁਹਾਡੇ ਸਗਲ = ਸਾਰੇ ਮਨ ਦੇ ਮਨੋਰਥ = ਸੰਕਲਪ ਪੂਰੇ = ਪੂਰਨ ਹੋ ਜਾਣਗੇ।

## ਪਾਰਬ੍ਰਹਮੁ ਪ੍ਰਭੁ ਪਾਇਆ; ਉਤਰੇ ਸਗਲ ਵਿਸੂਰੇ ॥

ਜਿਨ੍ਹਾਂ ਨੇ ਚਿੱਤ ਲਾ ਕੇ ਅਨੰਦੁ ਸਾਹਿਬ ਬਾਨੀ **ਵਾ:** ਨਾਮ ਰੂਪ ਬਾਨੀ ਸੁਣੀ ਹੈ, ਉਨ੍ਹਾਂ ਨੇ (ਪਾਰ + ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮੁ = ਵਿਆਪਕ ਪ੍ਰਭੁ = ਪਰਮੇਸ਼ਰ ਦੇ ਸਰੂਪ ਤਾਈਂ ਪਾਇਆ = ਪਾਉਣਾ ਕੀਤਾ ਹੈ ਅਤੇ ਉਨ੍ਹਾਂ ਦੇ ਸਗਲ = ਸਾਰੇ ਵਿਸੂਰੇ = ਝੋਰੇ ਉਤਰੇ = ਦੂਰ ਹੋ ਗਏ ਹਨ **ਵਾ:** ਜੋ ਅਗਿਆਨ ਕਾਰਨ (ਵਿ + ਸੂਰੇ) ਵਿ = ਵਿਸ਼ੇਸ਼ ਕਰਕੇ ਸੂਰੇ = ਸੂਲ ਆਦਿ ਦੁਖ ਸੀ, ਉਹ ਸਾਰੇ ਉਤਰ, ਮਿਟ ਗਏ ਹਨ।

## ਦੂਖ ਰੋਗ ਸੰਤਾਪ ਉਤਰੇ; ਸੁਣੀ ਸਚੀ ਬਾਣੀ ॥

ਜਿਨ੍ਹਾਂ ਨੇ ਇਹ ਸੱਚੀ ਨਾਮ ਅੰਮ੍ਰਿਤ ਰੂਪ ਬਾਨੀ ਸੁਣੀ = ਸ੍ਰਵਣ ਕੀਤੀ ਹੈ, ਉਨ੍ਹਾਂ ਦੇ ਜੰਮਣ ਮਰਣ ਦੇ ਦੁਖ, ਸਰੀਰਕ, ਹੰਕਾਰ ਆਦਿ ਰੋਗ ਅਤੇ ਮਨ ਦੇ ਸੰਤਾਪ **ਵਾ:** ਜੋ ਅਪ੍ਰਾਪਤੀ ਦੀ ਪ੍ਰਾਪਤੀ ਰੂਪ ਇੱਛਾ ਸੀ, ਇਹ ਸੰਤਾਪ = ਸਾੜ ਆਦਿ ਸਭ ਉਤਰੇ = ਉਤਰ, ਦੂਰ ਹੋ ਗਏ।

## ਸੰਤ ਸਾਜਨ ਭਏ ਸਰਸੇ; ਪੂਰੇ ਗੁਰ ਤੇ ਜਾਣੀ ॥

ਇਸ ਧੁਰ ਕੀ ਬਾਨੀ ਨੂੰ ਸ੍ਰਵਣ ਕਰਨ ਵਾਲੇ ਪਿਆਰੇ ਸੱਜਣ, ਸੰਤ = ਸ਼ਾਂਤ ਆਤਮਾ ਵਾਲੇ, ਸਾਸ ਗਿਰਾਸ ਨਾਮ ਜਪਣ ਵਾਲੇ ਆਦਿ ਸਾਰੇ ਸਰਸੇ = ਸਹਿਤ ਬ੍ਰਹਮ ਗਿਆਨ ਰੂਪੀ ਰਸ ਦੇ ਭਏ = ਹੋ ਗਏ ਹਨ, ਅਧਿਕਤਾ ਨੂੰ ਪ੍ਰਾਪਤ ਹੋਏ ਹਨ **ਵਾ:** ਸ੍ਰਵਣ ਮੰਨਣ ਨਿਧਿਆਸਣ ਰੂਪ ਸੰਤ, ਤੱਤ ਤ੍ਵੰ ਦਾ ਸੰਸ਼ੋਧਨ ਰੂਪ ਸੱਜਣ ਆਦਿ ਸਾਰੇ ਸਹਿਤ ਰਸ ਦੇ ਅਧਿਕਤਾ ਨੂੰ ਪ੍ਰਾਪਤ ਹੋ ਗਏ ਹਨ **ਵਾ:** ਬ੍ਰਹਮ ਬੇਤੇ ਨੂੰ ਬ੍ਰਹਮ ਸਰੂਪ ਦੇ ਵਿਚ ਏਕਤਾ ਕਰਾ ਕੇ ਸ਼ੁੱਭ ਗੁਣਾਂ ਰੂਪੀ ਸੰਤ ਸਜਨ ਸਰਸੇ = ਅਨੰਦਿਤ ਹੋ ਗਏ, ਪਰ ਇਹ ਬ੍ਰਹਮ ਗਿਆਨ ਦੀ ਦਾਤ ਪੂਰੇ = ਪੂਰਨ ਗੁਰ = ਸਤਿਗੁਰੂ ਸਾਹਿਬ ਤੇ = ਤੋਂ ਜਾਣੀ = ਜਾਨਣਾ ਕੀਤੀ ਹੈ।

## ਸੁਣਤੇ ਪੁਨੀਤ ਕਹਤੇ ਪਵਿਤੁ; ਸਤਿਗੁਰੁ ਰਹਿਆ ਭਰਪੂਰੇ ॥

ਇਸ ਧੁਰ ਕੀ ਬਾਨੀ ਨੂੰ ਸੁਣਤੇ = ਸ੍ਰਵਣ ਕਰਨ ਵਾਲੇ ਵੀ ਪੁਨੀਤ = ਪਵਿੱਤ੍ਰ ਹਨ ਅਤੇ ਕਹਤੇ = ਕਥਨ ਕਰਨ ਵਾਲੇ ਵੀ ਪਵਿਤੁ = ਪਵਿੱਤ੍ਰ ਹਨ, ਕਿਉਂਕਿ ਸਤਿਗੁਰੁ = ਸੱਚਾ ਗੁਰੂ ਸ੍ਰਵਣ ਤੇ ਕਥਨ ਕਰਨ ਵਾਲਿਆਂ ਦੋਹਾਂ ਵਿਚ ਭਰਪੂਰੇ = ਵਿਆਪਕ ਹੋ ਰਿਹਾ ਹੈ **ਵਾ:** ਸਤਿਗੁਰੂ ਦਾ ਜਸ ਪਰੀਪੂਰਨ ਹੋ ਰਿਹਾ ਹੈ **ਵਾ:** ਇਸ ਧੁਰ ਕੀ ਬਾਨੀ ਵਿਚ (ਸਤਿ + ਗੁਰੁ) ਸਤਿ = ਤ੍ਰੈਕਾਲ ਅਬਾਧ ਤੇ ਗੁਰੁ = ਚੇਤਨ ਪ੍ਰਭੂ ਦਾ ਜਸ, ਨਾਮ ਪਰੀਪੂਰਨ ਹੋ ਰਿਹਾ ਹੈ।

## ਬਿਨਵੰਤਿ ਨਾਨਕੁ, ਗੁਰ ਚਰਣ ਲਾਗੇ; ਵਾਜੇ ਅਨਹਦ ਤੂਰੇ ॥੪੦॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਹੜੇ ਪੂਰੇ ਗੁਰੂ ਦੇ ਚਰਨਾਂ ਵਿਚ ਲਾਗੇ = ਲੱਗੇ ਹਨ, ਉਨ੍ਹਾਂ ਦੇ ਹਿਰਦੇ ਅੰਦਰ ਅਨਹਦ = ਇਕ ਰਸ ਜਸ ਨਾਮ ਰੂਪੀ ਤੂਰੇ = ਵਾਜੇ ਵਾਜੇ = ਵੱਜ ਆਉਂਦੇ ਹਨ **ਵਾ:** ਇਕ ਰਸ ਤੂਰ ਸੰਗਿਆ ਵਾਲੇ ਵਾਜੇ ਸ਼ੀਘਰ ਹੀ ਵੱਜ ਆਉਂਦੇ ਹਨ ॥੪੦॥੧॥

**ਅੰਕਾ ਦਾ ਵੇਰਵਾ :** ੪੦ ਅੰਕ ਤੋਂ ਭਾਵ ਹੈ ਕਿ ਇਸ ਬਾਣੀ ਦੀਆਂ ਚਾਲ੍ਹੀ ਪਉੜੀਆਂ ਹਨ ਤੇ ੧ ਦਾ ਭਾਵ ਹੈ ਕਿ ਇਹ ਅਨੰਦੁ ਸਾਹਿਬ ਦੀ ਬਾਣੀ ਇਕ ਹੀ ਹੈ।

ਇਹ ਬਾਣੀ ਅਨੰਦ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਇਸ ਬਾਣੀ ਦਾ ਨਾਮ ਅਨੰਦੁ ਹੈ, ਜੋ ਪੜ੍ਹਨ ਤੇ ਸੁਣਨ ਵਾਲਿਆਂ ਨੂੰ ਆਤਮਿਕ ਅਨੰਦ ਦੇਣ ਵਾਲੀ ਹੈ ਤੇ ਮੰਨਣ ਕਰਨ ਵਾਲਿਆਂ ਨੂੰ ਭਗਤੀ ਤੇ ਵੈਰਾਗ ਦੇਣ ਵਾਲੀ ਹੈ ਅਤੇ ਨਿਧਿਆਸਣ ਕਰਨ ਵਾਲਿਆਂ ਨੂੰ ਮੁਕਤੀ ਤੇ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਹੈ। ਜੈਸਾ ਕਿ :

**ਅਨੰਦ ਮੂਲ ਬਾਣੀ ਸੁਭ ਕਰੀ ॥ ਭਗਤਿ ਵਿਰਾਗ ਗਯਾਨ ਸੋਂ ਭਰੀ ॥**
**ਚਤੁਰਥ ਪਾਤਸਾਹ ਜਬਿ ਭਏ ॥ ਇਕ ਪੌੜੀ ਤਿਨ ਹੂੰ ਰਚਿ ਕਏ ॥੨੪॥**
**ਇਕ ਸ੍ਰੀ ਅਰਜਨ ਤਿਹ ਸੰਗ ਜੋੜੀ ॥ ਅਨੰਦ ਮਹਾਤਮ ਚਾਲਿਸ ਪੌੜੀ ॥**
**ਅੰਮ੍ਰਿਤੁ ਸਮੈਂ ਜੁ ਪਠਹਿ ਅਨੰਦ ॥ ਮਿਲਹਿ ਗੁਬਿੰਦ ਮੁਕੰਦ ਅਨੰਦ ॥੨੫॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅੰਸੂ ੫੯)*

**ਸਾਖੀ—ਮਹਾਰਾਜ ਰਣਜੀਤ ਸਿੰਘ ਦੀ :** ਇਕ ਵਾਰ ਮਹਾਰਾਜ ਰਣਜੀਤ ਸਿੰਘ ਜੀ ਨੇ ਆਪਣੇ ਦਰਬਾਰ ਵਿਚ ਪੁੱਛਿਆ ਕਿ ਕੋਈ ਐਸਾ ਸਿੱਖ ਹੈ, ਜਿਸ ਨੇ ਆਪਣੇ ਨੇਤ੍ਰਾਂ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦੇਹਕਾਲ ਸਮੇਂ ਦਰਸ਼ਨ ਕੀਤਾ ਹੋਵੇ, ਤਦੋਂ ਬਹੁਤ ਖੋਜ ਕਰਨ ਤੋਂ ਪਿਸ਼ੌਰ ਦੇ ਇਲਾਕੇ ਵਿਚ ਇਕ ਬਹੁਤ ਵੱਡੀ ਉਮਰ ਦੇ ਸਿੰਘ ਬਾਰੇ ਪਤਾ ਲੱਗਿਆ, ਉਸ ਨੂੰ ਬੜੇ ਸਤਿਕਾਰ ਸਹਿਤ ਪਾਲਕੀ ਵਿਚ ਬਿਠਾ ਕੇ ਲਿਆਂਦਾ ਗਿਆ, ਜਦੋਂ ਪਾਲਕੀ ਮਹਾਰਾਜੇ ਰਣਜੀਤ ਸਿੰਘ ਦੇ ਦਰਬਾਰ ਵਿਚ ਆਈ ਤਾਂ ਮਹਾਰਾਜੇ ਨੇ ਜਾਣਿਆ ਕੇ ਇਸ ਸਿੱਖ ਨੇ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਹਨ ਤੇ ਉੱਠ ਕੇ ਪਾਲਕੀ ਨੂੰ ਆਪ ਮੋਢਾ ਦਿੱਤਾ ਅਤੇ ਸਤਿਕਾਰ ਨਾਲ ਆਪਣੇ ਤੋਂ ਉੱਚੇ ਆਸਣ 'ਤੇ ਬਿਠਾਇਆ। ਸਤਿਕਾਰ ਸਹਿਤ ਮਹਾਰਾਜੇ ਨੇ ਪੁੱਛਿਆ ਕਿ ਤੁਸੀਂ ਗੁਰੂ ਜੀ ਦੇ ਕਿਤਨੀ ਕੁ ਵਾਰ ਦਰਸ਼ਨ ਕੀਤੇ ਹਨ ਅਤੇ ਗੁਰੂ ਜੀ ਦਾ ਸੁਭਾਅ ਤੇ ਚਿਹਰਾ ਮੋਹਰਾ ਆਦਿ ਅੰਗ ਕਿਹੋ ਜਿਹੇ ਸਨ ? ਤਦੋਂ ਉਸ ਬਿਰਧ ਸਿੰਘ ਨੇ ਸਜਲ ਨੇਤ੍ਰਾਂ ਨਾਲ ਕਿਹਾ ਕਿ ਮੈਂ ਬਹੁਤ ਲੰਮਾ ਸਮਾਂ ਗੁਰੂ ਜੀ ਦੇ ਦਰਸ਼ਨ ਕਰਦਾ ਰਿਹਾ ਹਾਂ। ਸਤਿਗੁਰੂ ਜੀ ਉੱਚੀ ਥਾਂ ਉਪਰ ਬੈਠਦੇ ਸਨ, ਸਭ ਉਪਰ ਦਿਆਲਤਾ ਦੀ ਦ੍ਰਿਸ਼ਟੀ ਰੱਖਦੇ ਸਨ, ਹਰ ਵਕਤ ਤਿਆਰ ਬਰ ਤਿਆਰ ਰਹਿੰਦੇ ਸਨ, ਜਿੱਧਰ ਵੀ ਨਿਗ੍ਹਾ ਜਾਂਦੀ, ਉੱਧਰ ਦੁਸ਼ਮਣਾਂ ਨੂੰ ਵੀ ਨਿਹਾਲ ਕਰ ਦੇਂਦੇ ਸਨ, ਐਸਾ ਸਤਿਗੁਰਾਂ ਦਾ ਸੁਭਾਅ ਸੀ। ਮਹਾਰਾਜੇ ਨੇ ਕਿਹਾ ਕਿ ਸਤਿਗੁਰਾਂ ਬਾਰੇ ਹੋਰ ਬਚਨ ਸੁਣਾਉ। ਤਦੋਂ ਉਨ੍ਹਾਂ ਨੇ ਕਿਹਾ ਕਿ ਇਕ ਵਾਰ ਮੈਨੂੰ ਸਤਿਗੁਰਾਂ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ ਸੀ, ਉਸ ਵੇਲੇ ਮੇਰੇ ਰੋਮ ਰੋਮ ਵਿੱਚੋਂ ਵਾਹਿਗੁਰੂ ਦੇ ਨਾਮ ਦਾ ਪ੍ਰਵਾਹ ਚੱਲ ਪਿਆ, ਮੈਨੂੰ ਬਹੁਤ ਅਨੰਦ ਪ੍ਰਾਪਤ ਹੋਇਆ। ਮੈਂ ਨਾਲ ਦੇ ਸਿੰਘਾਂ ਤੋਂ ਪੁੱਛਿਆ ਕਿ ਇਹ ਕੀ ਕਾਰਨ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਜੋ ਵੀ ਇਕ ਵਾਰ ਸਤਿਗੁਰਾਂ ਦੇ ਚਰਨਾਂ ਦੀ ਛੋਹ ਪ੍ਰਾਪਤ ਕਰ ਲੈਂਦਾ ਹੈ, ਉਸਦੇ ਅੰਦਰ ਇਕ ਰਸ ਨਾਮ ਦੇ ਵਾਜੇ ਵੱਜਣ ਲੱਗ ਪੈਂਦੇ ਹਨ।

[ਅੰਗ ੯੨੩]

# ਰਾਮਕਲੀ ਸਦੁ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵੇਲੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਪੋਥੀਆਂ ਲੈਣ ਵਾਸਤੇ ਗੋਇੰਦਵਾਲ ਸਾਹਿਬ ਗਏ ਸਨ ਤੇ ਬਾਬਾ ਮੋਹਨ ਜੀ ਕੋਲੋਂ ਗੁਰਬਾਣੀ ਦੀਆਂ ਪੋਥੀਆਂ ਲੈ ਕੇ ਸ੍ਰੀ ਗੋਇੰਦਵਾਲ ਸਾਹਿਬ ਤੋਂ ਵਾਪਸ ਤੁਰਨ ਲੱਗੇ, ਤਦ ਬਾਬਾ ਮੋਹਰੀ ਜੀ ਨੇ ਨਿਮਰਤਾ ਸਹਿਤ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਕਿਰਪਾ ਕਰਕੇ ਆਪ ਜੀ ਮੇਰੇ ਘਰ ਵਿਚ ਚਰਨ ਪਾਉਣਾ ਕਰੋ।

ਤਦ ਸਤਿਗੁਰੂ ਜੀ ਬਾਬਾ ਮੋਹਰੀ ਜੀ ਦੇ ਪ੍ਰੇਮ ਨੂੰ ਦੇਖ ਕੇ ਉਨ੍ਹਾਂ ਦੇ ਘਰ ਚਲੇ ਗਏ। ਬਾਬਾ ਮੋਹਰੀ ਜੀ ਨੇ ਸਤਿਗੁਰਾਂ ਦਾ ਬਹੁਤ ਸਤਿਕਾਰ ਕੀਤਾ ਅਤੇ ਸਤਿਗੁਰਾਂ ਦੇ ਨਾਲ ਪ੍ਰੇਮ ਭਰੇ ਬਚਨ ਬਿਲਾਸ ਕੀਤੇ, ਇਤਨੇ ਨੂੰ ਬਾਬਾ ਮੋਹਰੀ ਜੀ ਦਾ ਸਪੁੱਤਰ ਅਨੰਦ ਜੀ ਤੇ ਪੋਤਰਾ ਸੁੰਦਰ ਜੀ ਦੋਨੋਂ ਆ ਕੇ ਸਤਿਗੁਰਾਂ ਨੂੰ ਮਿਲੇ, ਸਤਿਗੁਰਾਂ ਨੇ ਦੋਨਾਂ ਨੂੰ ਬੜਾ ਪ੍ਰੇਮ ਕੀਤਾ। ਬਾਬਾ ਮੋਹਰੀ ਜੀ ਨੇ ਸਤਿਗੁਰਾਂ ਨੂੰ ਭੋਜਨ ਛਕਾ ਕੇ ਸੁੰਦਰ ਪਲੰਘ 'ਤੇ ਆਰਾਮ ਕਰਨ ਲਈ ਕਿਹਾ। ਸਤਿਗੁਰੂ ਜੀ ਨੇ ਕੁਝ ਸਮਾਂ ਆਰਾਮ ਕੀਤਾ ਤੇ ਅੰਮ੍ਰਿਤ ਵੇਲੇ ਉੱਠ ਕੇ ਗੁਰੂ ਜੀ ਨੇ ਪਹਿਲਾਂ ਸ੍ਰੀ ਬਾਉਲੀ ਸਾਹਿਬ ਵਿਚ ਇਸ਼ਨਾਨ ਕੀਤਾ, ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਰ ਕੇ ਸ੍ਰੀ ਜਪੁ ਸਾਹਿਬ ਦਾ ਪਾਠ ਕੀਤਾ ਅਤੇ ਫੇਰ ਬਾਬਾ ਮੋਹਰੀ ਜੀ ਨੂੰ ਨਾਲ ਲੈ ਕੇ ਬਿਆਸਾ ਨਦੀ 'ਤੇ ਚਲੇ ਗਏ ਅਤੇ ਜਾ ਕੇ ਆਪਣੇ ਮਾਤਾ ਪਿਤਾ (ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਤੇ ਮਾਤਾ ਬੀਬੀ ਭਾਨੀ ਜੀ) ਜੀ ਦੇ ਦੇਹੁਰਿਆਂ ਦੇ ਦਰਸ਼ਨ ਕੀਤੇ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਯਾਦ ਕਰਦਿਆਂ ਅੱਖਾਂ 'ਚੋਂ ਵੈਰਾਗ ਦਾ ਜਲ ਚੱਲ ਪਿਆ।

ਪਹਿਲਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦੇਹੁਰੇ ਪੁਰ ਅਤੇ ਫੇਰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦੇਹੁਰੇ ਉੱਤੇ ਜਾ ਕੇ ਨਮਸਕਾਰ ਕਰਕੇ ਪਰਿਕਰਮਾਂ ਕੀਤੀ ਅਤੇ ਚਰਨ ਧੂੜੀ ਮੱਥੇ ਉੱਤੇ ਲਾਉਣਾ ਕੀਤੀ। ਫਿਰ ਸਤਿਗੁਰੂ ਜੀ ਨੇ ਕੁਝ ਸਮਾਂ ਉਥੇ ਬੈਠ ਕੇ ਵਾਹਿਗੁਰੂ ਦਾ ਜਸ ਕੀਤਾ ਅਤੇ ਕੜਾਹ ਪ੍ਰਸਾਦਿ ਮੰਗਵਾ ਕੇ ਅਰਦਾਸ ਕਰਕੇ ਸਾਰਿਆਂ ਨੂੰ ਵਰਤਾਇਆ।

ਫੇਰ ਸਤਿਗੁਰਾਂ ਨੇ ਭਾਈ ਸੁੰਦਰ ਜੀ ਨੂੰ ਆਪਣੇ ਕੋਲ ਬੈਠਾ ਦੇਖਿਆ ਅਤੇ ਤੀਸਰੇ ਸਤਿਗੁਰਾਂ ਦੇ ਜੋਤੀ ਜੋਤ ਸਮਾਉਣ ਦੀ ਕਥਾ ਭੱਲਿਆਂ ਦੇ ਸਾਹਿਬਜ਼ਾਦਿਆਂ ਦੇ ਮੁੱਖੋਂ ਸੁਣਨੀ ਚਾਹੀ, ਉਸ ਵੇਲੇ ਭਾਈ ਸੁੰਦਰ ਜੀ ਨੂੰ ਸਤਿਗੁਰੂ ਜੀ ਨੇ ਕਿਹਾ ਕਿ ਹੇ ਭਾਈ ਸੁੰਦਰ ਜੀ! ਤੁਸੀਂ ਸਾਨੂੰ ਤੀਸਰੇ ਸਤਿਗੁਰਾਂ ਦੇ ਅੰਤਮ ਸਮੇਂ ਦੇ ਬਚਨ ਸੁਣਾਉਣਾ ਕਰੋ, ਤਦ ਭਾਈ ਸੁੰਦਰ ਜੀ ਕਹਿਣ ਲੱਗੇ ਕਿ ਸਤਿਗੁਰੂ ਜੀ ਤੁਸੀਂ ਕਿਰਪਾ ਦ੍ਰਿਸ਼ਟੀ ਕਰਕੇ ਆਗਿਆ ਦਿਉ, ਤਦ ਹੀ ਮੈਂ ਸੁਣਾ ਸਕਦਾ ਹਾਂ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਚੰਗਾ ਭਾਈ ਸੁੰਦਰ ਜੀ ਸੁਣਾਉ। ਤਦ ਭਾਈ ਸੁੰਦਰ ਜੀ ਕਹਿਣ ਲੱਗੇ ਕਿ ਜਿਵੇਂ ਮੈਂ ਵੱਡਿਆਂ ਤੋਂ ਸ੍ਰਵਣ ਕੀਤਾ ਹੈ, ਉਸੇ ਤਰ੍ਹਾਂ ਆਪ ਜੀ ਦੀ ਆਗਿਆ ਅਨੁਸਾਰ ਮੈਂ ਹੁਣ ਸੁਣਾਉਂਦਾ ਹਾਂ, ਜੋ ਸਦੁ ਭਾਈ ਸੁੰਦਰ ਜੀ ਨੇ ਸਤਿਗੁਰਾਂ ਦੇ ਅੰਤ ਸਮੇਂ ਦਾ ਸੁਣਾਇਆ, ਉਹ ਰਚਨਾ ਸਤਿਗੁਰਾਂ ਨੇ ਆਪ ਬਾਨੀ ਵਿਚ ਰਚੀ ਕਿਉਂਕਿ ਬਾਨੀ ਦੇ ਛੰਦਾਂ ਵਿੱਚੋਂ ਸਤਿਗੁਰਾਂ ਦੀ ਰਚਨਾ ਦਾ ਡੁੱਲ੍ਹ ਡੁੱਲ੍ਹ ਕੇ ਰਸ ਪੈਂਦਾ ਹੈ, ਭਾਈ ਸੁੰਦਰ ਜੀ ਦੇ ਸੁਣਾਉਣੇ ਕਰਕੇ ਇਸ ਸਦੁ ਦਾ ਨਾਮ ਭਾਈ ਸੁੰਦਰ ਜੀ ਦੇ ਨਾਮ 'ਤੇ ਰੱਖਿਆ ਤੇ ਇਸ ਬਾਨੀ ਦਾ ਮਹਾਤਮ ਦੱਸਿਆ ਕਿ ਜਿਸ ਪ੍ਰਾਣੀ ਦੇ ਅੰਤ ਵੇਲੇ, ਇਸ ਬਾਨੀ ਦਾ ਪਾਠ ਕੀਤਾ ਜਾਵੇਗਾ, ਉਹ ਪੁਰਖ ਜਮਾਂ ਦੀਆਂ ਮਾਰਾਂ ਨਹੀਂ ਖਾਵੇਗਾ।

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੇ ਪਾਸੋਂ ਭਾਈ ਸੁੰਦਰ ਜੀ ਦੀ ਰਸਨਾ ਤੋਂ ਵਾਰਤਕ ਰੂਪ ਵਿਚ ਨਿਕਲੇ ਬਚਨਾਂ ਨੂੰ ਆਪ ਸਤਿਗੁਰਾਂ ਨੇ ਕਾਵਿ ਰਚਨਾ ਅਨੁਸਾਰ ਬਾਨੀ ਵਿਚ ਪਹਿਲਾਂ ਮੰਗਲ ਕਰਦਿਆਂ ਲਿਖਾਉਣਾ ਕੀਤਾ ਅਤੇ ਭਾਈ ਜੀ ਵੱਲੋਂ ਵਾਰਤਕ ਰੂਪ ਵਿਚ ਇਹ ਵਾਰਤਾ ਸੁਣਾਈ ਹੋਣ ਕਰਕੇ ਸਤਿਗੁਰੂ ਅੰਤ ਵਿਚ ਉਨ੍ਹਾਂ ਦਾ ਨਾਮ ਰੱਖ ਕੇ, ਉਨ੍ਹਾਂ ਨੂੰ ਸਿਰੋਪਾਉ ਵਜੋਂ ਬਖ਼ਸ਼ ਦਿੱਤੀ, ਜਿਸ

ਕਰਕੇ ਇਹ ਰਚਨਾ ਸੁੰਦਰ ਜੀ ਦੀ ਮੰਨੀ ਜਾਂਦੀ ਹੈ। (ਗੁਰੂ) ਗ੍ਰੰਥ ਸਾਹਿਬ ਜੀ ਦੀ ਰਚਨਾ ਵਕਤ ਇਹ ਰਾਮਕਲੀ ਸਦੁ[੧] ਸਤਿਗੁਰਾਂ ਨੇ ਆਪ ਸ੍ਰੀ ਅਨੰਦੁ ਸਾਹਿਬ ਜੀ ਦੀ ਬਾਣੀ ਸੰਪੂਰਨ ਹੋਣ ਤੋਂ ਬਾਅਦ ਲਿਖਾਉਣਾ ਕੀਤਾ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਗਿ ਦਾਤਾ ਸੋਇ; ਭਗਤਿ ਵਛਲੁ ਤਿਹੁ ਲੋਇ ਜੀਉ ॥

ਸੋਇ = ਉਹ ਪਰਮੇਸ਼ਰ ਸਾਰੇ ਜਗਿ = ਸੰਸਾਰ ਦਾ ਦਾਤਾ ਹੈ, ਜੋ ਭਗਤਿ = ਭਗਤੀ ਕਰਨ ਵਾਲੇ ਜੀਉ = ਜੀਵਾਂ ਨੂੰ ਤਿਹੁ = ਤਿੰਨਾਂ ਲੋਇ = ਲੋਕਾਂ ਵਿਚ ਵਛਲੁ = ਪਿਆਰ ਕਰਨ ਵਾਲਾ ਹੈ **ਅਥਵਾ** ਜੋ ਭਗਤਾਂ ਦਾ ਵਛਲੁ = ਪਿਆਰਾ ਤੇ ਤਿਹੁ = ਤਿੰਨਾਂ ਲੋਇ = ਲੋਕਾਂ ਨੂੰ ਪ੍ਰਕਾਸ਼ਨ ਵਾਲਾ ਪਰਮੇਸ਼ਰ ਹੈ, ਉਹ ਸਾਰੇ ਜਗਤ ਦਾ ਦਾਤਾ ਹੈ **ਵਾ:** ਸਾਰੇ ਜਗਤ ਨੂੰ ਜੀਅ ਦਾਨ ਦੇਣ ਵਾਲਾ ਦਾਤਾ ਹੈ।

ਅਗਲੀ ਤੁਕ ਵਿਚ ਪਰਮੇਸ਼ਰ ਦੇ ਨਾਲ ਕਿਸ ਤਰ੍ਹਾਂ ਮਿਲਿਆ ਜਾਂਦਾ ਹੈ, ਉਸ ਦੀ ਬਾਬਤ ਕਥਨ ਕਰਦੇ ਹਨ।

## ਗੁਰ ਸਬਦਿ ਸਮਾਵਏ; ਅਵਰੁ ਨ ਜਾਣੈ ਕੋਇ ਜੀਉ ॥

ਗੁਰ ਸਬਦਿ = ਉਪਦੇਸ਼ ਦੁਆਰਾ ਹੀ ਉਸ ਪਰਮੇਸ਼ਰ 'ਚ ਸਮਾਵਏ = ਸਮਾਇਆ ਭਾਵ ਅਭੇਦ ਹੋਇਆ ਜਾਂਦਾ ਹੈ, ਗੁਰ ਉਪਦੇਸ਼ ਤੋਂ ਬਗ਼ੈਰ ਉਸ ਨੂੰ ਅਵਰੁ = ਹੋਰ ਕੋਇ = ਕੋਈ ਵੀ ਜਾਣੈ = ਜਾਣ ਨ = ਨਹੀਂ ਸਕਦਾ ਜੀ।

## ਅਵਰੋ ਨ ਜਾਣਹਿ, ਸਬਦਿ ਗੁਰ ਕੈ; ਏਕੁ ਨਾਮੁ ਧਿਆਵਹੇ ॥

ਅਸਲ ਵਿਚ ਉਸ ਨੂੰ ਅਵਰੋ = ਹੋਰ ਕੋਈ ਵੀ ਨ = ਨਹੀਂ ਜਾਣਹਿ = ਜਾਣਦਾ, ਜੋ ਗੁਰਾਂ ਕੈ = ਦੇ ਸਬਦਿ = ਉਪਦੇਸ਼ ਜਾ ਸ਼ਬਦ ਵਿਚ ਮਿਲਦਾ ਹੈ ਅਤੇ ਏਕ = ਇਕ ਪ੍ਰਭੂ ਦੇ ਸੱਚੇ ਨਾਮ ਨੂੰ ਧਿਆਵਹੇ = ਧਿਆਉਂਦਾ ਹੈ, ਉਹੋ ਹੀ ਪਾਉਂਦਾ ਹੈ।

---

੧. **ਸਦੁ :** ਸਦ ਦੇ ਕੋਸ਼ ਅਨੁਸਾਰ ਇਸ ਪ੍ਰਕਾਰ ਅਰਥ ਹਨ : ਪੁਕਾਰ, ਹਾਕ, ਅਵਾਜ਼। ਉੱਚੀ ਅਵਾਜ਼ ਨਾਲ ਕਿਸੇ ਪਿਆਰੇ ਨੂੰ ਪੁਕਾਰਨਾ ਸੱਦ ਹੈ, ਇਹ ਇਕ ਪੁਰਾਤਨ ਪੰਜਾਬੀ ਕਾਵਿ ਰੂਪ ਵੀ ਹੈ। ਇਸ ਵਿਚ ਪੁਰਾਣੇ ਸਮੇਂ ਦੇ ਲੋਕ ਲੰਮੀ ਹੇਕ ਲਾ ਕੇ ਪਿਆਰੇ ਨੂੰ ਸੰਬੋਧਨ ਕਰਦੇ ਸਨ। ਵਾਸਤਵ ਵਿਚ ਇਹ ਸੋਗ ਭਰਿਆ ਗੀਤ ਹੈ, ਜਿਸ ਵਿਚ ਵਿਛੜੇ ਪਿਆਰੇ ਨੂੰ ਸੰਬੋਧਨ ਕੀਤਾ ਹੁੰਦਾ ਹੈ। ਕਈ ਵਿਦਵਾਨਾਂ ਦਾ ਵੀਚਾਰ ਹੈ ਕਿ ਸਦੁ ਵੀ ਮਰਸੀਏ ਵਾਂਗ ਕਿਸੇ ਦੀ ਮੌਤ ਤੋਂ ਬਾਅਦ ਲਿਖਿਆ ਜਾਂਦਾ ਹੈ। ਵਾਸਤਵ ਵਿਚ ਅਜਿਹੀ ਕੋਈ ਸ਼ਰਤ ਇਸ 'ਤੇ ਲਾਗੂ ਹੁੰਦੀ ਹੈ। ਹਾਂ, ਇਸ ਰਾਹੀਂ ਥੋੜ੍ਹਾ ਜਿਹਾ ਵਿਛੋੜਾ ਤੇ ਉਦਾਸੀ ਦਾ ਪ੍ਰਭਾਵ ਜ਼ਰੂਰ ਪੈਂਦਾ ਹੈ।

"ਸ੍ਰੀ ਗੁਰੂ ਗ੍ਰੰਥ ਸਾਹਿਬ" ਵਿਚ ਰਾਮਕਲੀ ਰਾਗਨੀ ਅੰਦਰ ਸਦੁ ਨਾਂ ਹੇਠ ਇਹ ਬਾਬਾ ਸੁੰਦਰ ਜੀ ਦੀ ਰਚਤ ਬਾਣੀ ਦਰਜ ਹੈ, ਇਹ ਰਚਨਾ ਗੁਰੂ ਅਮਰਦਾਸ ਸਾਹਿਬ ਜੀ ਦੀ ਜੋਤੀ ਜੋਤ ਸਮਾਉਣ ਦੇ ਅਵਸਰ 'ਤੇ ਲਿਖੀ ਗਈ ਸੀ। ਇਸ ਵਿਚ ਸੋਗੀ ਵਾਤਾਵਰਣ ਨੂੰ ਦੂਰ ਕਰਨ ਲਈ ਗੁਰੂ ਜੀ ਦੀ ਸਿੱਖਿਆ ਦਰਜ ਹੈ।

ਸਦੁ ਦਾ ਕੋਈ ਖ਼ਾਸ ਛੰਦ ਨਿਯਤ ਨਹੀਂ। ਗੁਰੂ ਗ੍ਰੰਥ ਸਾਹਿਬ ਸਿੰਘ 'ਸੁੰਦਰ' ਜੀ ਦੇ ਰਚਿੱਤ ਸਦੁ ਨੂੰ ਭਾਈ ਕਾਨ੍ਹ ਸਿੰਘ ਨਾਭਾ ਨੇ ਹੁਲਾਸ ਛੰਦ ਦਾ ਇਕ ਭੇਦ ਦੱਸਿਆ ਹੈ। ਇਸ ਵਿਚ ਛੇ ਚਰਨ ਹਨ। ਪਹਿਲੇ ਚਰਨ ਦੀਆਂ ੨੩ ਮਾਤ੍ਰਾਂ, ਦੂਜੇ ਦੀਆਂ ੨੫ ਤੇ ਬਾਕੀ ਹਰ ਇਕ ਦੀਆਂ ੨੮ ਮਾਤ੍ਰਾਂ ਹਨ। ਇਸੇ ਤਰ੍ਹਾਂ ਸ੍ਰੀ ਦਸਮ ਗ੍ਰੰਥ ਵਿਚ ਵਿਖਮਪਦ ਸੱਦ ਹੈ। ਇਸ ਦੇ ਤਿੰਨੇ ਚਰਨ ਹਨ ਤੇ ੨੯ ਮਾਤ੍ਰਾਂ ਤੇ ਪਹਿਲਾਂ ਵਿਸ਼ਰਾਮ ੧੭ ਉੱਤੇ ਹੈ। ਜੈਸਾ ਕਿ :

ਸੁਣ ਕੈ ਸਦ ਮਾਹੀ ਦਾ ਮੇਹੀ, ਪਾਣੀ ਘਾਹ ਮੁਤੋਨੇ, ਕਿਸਹੀ ਨਾਲ ਨ ਰਲੀਆ ਕਾਈ, ਕਾਰੀ ਸੋਕ ਪਯੋਨੇ॥

ਅਥਵਾ ਸਦੁ ਨਾਮ ਪਰਮੇਸ਼ਰ ਦੇ ਸੱਦੇ ਦਾ ਹੈ, ਹੁਕਮਨਾਮੇ ਦਾ ਹੈ ਵਾ: ਸਦੁ = ਜਸ ਭਾਵ ਇਸ ਬਾਣੀ ਵਿਚ ਪਰਮੇਸ਼ਰ ਦਾ ਜਸ ਉਚਾਰਨ ਕਰਦੇ ਹਨ **ਵਾ:** ਸਦ ਇਕ ਛੰਦ ਦੀ ਜਾਤੀ ਵੀ ਹੈ।

## ਪਰਸਾਦਿ ਨਾਨਕ, ਗੁਰੂ ਅੰਗਦ; ਪਰਮ ਪਦਵੀ ਪਾਵਹੇ ॥

ਨਾਨਕ = ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਰਸਾਦਿ = ਕਿਰਪਾ ਸਦਕਾ ਗੁਰੂ ਅੰਗਦ ਦੇਵ ਜੀ ਨੇ ਪ੍ਰਭੂ ਨਾਮ ਨੂੰ ਧਿਆਉਣਾ ਕੀਤਾ ਅਤੇ ਗੁਰੂ ਅੰਗਦ ਦੇਵ ਜੀ ਦੇ ਉਪਦੇਸ਼ ਦੁਆਰਾ ਪ੍ਰਭੂ ਨਾਮ ਨੂੰ ਧਿਆ ਕੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪਰਮ = ਵੱਡੀ ਪਦਵੀ ਗੁਰਤਾ ਗੱਦੀ **ਵਾ:** (ਬ੍ਰਹਮਾਨੰਦ) ਨੂੰ ਪਾਵਹੇ = ਪਾਉਣਾ ਕੀਤਾ।

## ਆਇਆ ਹਕਾਰਾ ਚਲਣਵਾਰਾ; ਹਰਿ ਰਾਮ ਨਾਮਿ ਸਮਾਇਆ ॥

ਜਿਸ ਰਾਮ = ਰਮੇ ਹੋਏ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਮ ਸਾਰੇ ਸਮਾਇਆ = ਵਿਆਪਕ ਹੈ, ਉਸ ਵਾਹਿਗੁਰੂ ਦਾ ਸੰਸਾਰ ਤੋਂ ਚਲਣਵਾਰਾ = ਜਾਣ ਵਾਲਾ ਤੇ ਸੱਚਖੰਡ ਵਿਚ ਪਹੁੰਚਣ ਵਾਲਾ ਹਕਾਰਾ = ਸੱਦਾ ਭਾਵ ਬੁਲਾਵਾ ਆਇਆ ਹੈ।

***ਪ੍ਰਸ਼ਨ** : ਉਹ ਪਰਮੇਸ਼ਰ ਕੈਸਾ ਹੈ ?*
***ਉੱਤਰ** :*

## ਜਗਿ ਅਮਰੁ, ਅਟਲੁ, ਅਤੋਲੁ ਠਾਕੁਰੁ; ਭਗਤਿ ਤੇ ਹਰਿ ਪਾਇਆ ॥੧॥

ਜੋ ਪਰਮੇਸ਼ਰ ਜਗਿ = ਸੰਸਾਰ ਦੇ ਵਿਚ ਵੀ ਅਮਰੁ = ਮਰਨ ਤੋਂ ਰਹਿਤ ਹੈ, ਅਟਲੁ = ਟਲਣ ਤੋਂ ਰਹਿਤ ਹੈ, ਅਤੋਲੁ = ਤੋਲਣ, ਮਾਪਣ ਤੋਂ ਰਹਿਤ ਹੈ ਅਤੇ ਸਾਰਿਆਂ ਦੀ ਉਤਪਤੀ ਪਾਲਣਾ ਕਰਨੇ ਕਰਕੇ ਠਾਕੁਰੁ = ਸੁਆਮੀ ਹੈ, ਉਸ ਹਰਿ = ਪਰਮੇਸ਼ਰ ਨੂੰ ਪ੍ਰੇਮਾ ਭਗਤਿ = ਭਗਤੀ ਕਰਨ ਤੇ = ਤੋਂ ਪਾਇਆ = ਪਾਉਣਾ ਕਰੀਦਾ ਹੈ ॥੧॥

## ਹਰਿ ਭਾਣਾ, ਗੁਰ ਭਾਇਆ; ਗੁਰੁ ਜਾਵੈ, ਹਰਿ ਪ੍ਰਭ ਪਾਸਿ ਜੀਉ ॥

ਜਦ ਹਰਿ = ਪਰਮੇਸ਼ਰ ਦਾ (ਜੋਤੀ ਜੋਤ ਸਮਾਉਣ) ਭਾਣਾ ਗੁਰ = ਸਤਿਗੁਰੂ ਅਮਰਦਾਸ ਸਾਹਿਬ ਜੀ ਨੂੰ ਭਾਇਆ = ਚੰਗਾ ਲੱਗਿਆ, ਤਦ ਗੁਰੁ = ਸਤਿਗੁਰੂ ਜੀ ਹਰਿ = ਹਰੀ ਪ੍ਰਭ = ਪਰਮੇਸ਼ਰ ਜੀਉ = ਜੀ ਪਾਸਿ = ਕੋਲ ਜਾਵੈ = ਜਾਣ ਲਈ ਤਿਆਰ ਹੋ ਗਏ। ਅਤੇ :

## ਸਤਿਗੁਰੁ ਕਰੇ ਹਰਿ ਪਹਿ ਬੇਨਤੀ; ਮੇਰੀ ਪੈਜ ਰਖਹੁ ਅਰਦਾਸਿ ਜੀਉ ॥

ਫੇਰ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਹਰਿ = ਪਰਮੇਸ਼ਰ ਦੇ ਪਹਿ = ਪਾਸ ਇਹ ਬੇਨਤੀ = ਅਰਜ਼ੋਈ ਕੀਤੀ ਕਿ ਹੇ ਪਰਮੇਸ਼ਰ ! ਮੇਰੀ ਤਾਂ ਇਹੋ ਅਰਦਾਸਿ = ਬੇਨਤੀ ਹੈ ਕਿ ਮੇਰੀ ਪੈਜ = ਇੱਜ਼ਤ ਰਖਹੁ = ਰੱਖਣਾ ਕਰੋ ਤਾਂ ਜੋ ਗੁਰੂ ਨਾਨਕ ਦਾ ਚਲਾਇਆ ਭਾਉ ਭਗਤੀ ਦਾ ਪ੍ਰਵਾਹ ਸਦਾ ਵਾਸਤੇ ਦੁਨੀਆਂ ਵਿਚ ਚੱਲਦਾ ਰਹੇ।

## ਪੈਜ ਰਾਖਹੁ, ਹਰਿ ਜਨਹ ਕੇਰੀ; ਹਰਿ ਦੇਹੁ ਨਾਮੁ ਨਿਰੰਜਨੋ ॥

ਹੇ ਹਰਿ = ਪਰਮੇਸ਼ਰ ! ਸਾਡੀ ਜਨਹ = ਦਾਸਾਂ ਕੇਰੀ = ਦੀ ਲੋਕ-ਪ੍ਰਲੋਕ ਵਿਚ ਪੈਜ = ਇੱਜ਼ਤ ਰਾਖਹੁ = ਰੱਖਣਾ ਕਰੋ ਅਤੇ ਹੇ ਹਰਿ = ਪਰਮੇਸ਼ਰ ! ਸਾਨੂੰ ਆਪਣਾ ਨਿਰੰਜਨੋ = ਸ਼ੁੱਧ ਨਾਮ ਜਪਣ ਵਾਸਤੇ ਬਖ਼ਸ਼ ਦੇਹੁ = ਦੇਣਾ ਕਰੋ **ਵਾ:** ਨਿਰੰਜਨੋ = ਮਾਇਆ ਕਾਲਖ਼ ਤੋਂ ਰਹਿਤ, ਆਪਣੇ ਸ਼ੁੱਧ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਅੰਮ੍ਰਿਤ ਨਾਮ ਬਖ਼ਸ਼ਸ਼ ਕਰ ਦੇਣਾ ਕਰੋ।

## ਅੰਤਿ ਚਲਦਿਆ ਹੋਇ ਬੇਲੀ; ਜਮਦੂਤ ਕਾਲੁ ਨਿਖੰਜਨੋ ॥

ਜੋ ਨਾਮ ਅੰਤਿ = ਅਖ਼ੀਰ, ਪ੍ਰਾਣਾਂ ਦੇ ਵਿਯੋਗ ਸਮੇਂ ਪ੍ਰਲੋਕ ਦੇ ਰਸਤੇ ਵਿਚ ਚੱਲਦਿਆਂ ਨਾਲ ਬੇਲੀ =

ਸਹਾਇਕ ਹੋਇ = ਹੁੰਦਾ ਹੈ ਅਤੇ ਜੋ ਜਮਦੂਤ = ਜਮ ਦੇ ਦੂਤ ਕਾਲ ਕਰਨ ਲਈ ਆਉਂਦੇ ਹਨ, ਤਿੰਨਾਂ ਦਾ ਨਿਖੰਜਨੋ = ਨਾਸ਼ ਕਰਨ ਵਾਲਾ ਹੈ।

## ਸਤਿਗੁਰੂ ਕੀ ਬੇਨਤੀ ਪਾਈ; ਹਰਿ ਪ੍ਰਭਿ, ਸੁਣੀ ਅਰਦਾਸਿ ਜੀਉ ॥

ਜਿਹੜੀ ਸਤਿਗੁਰੂ ਸਾਹਿਬ ਜੀ ਨੇ ਲੋਕ-ਪ੍ਰਲੋਕ ਵਿਚ ਪੈਜ ਰੱਖਣ ਦੀ **ਵਾ:** ਨਾਮ ਜਪਣ ਜਪਾਉਣ ਵਾਲੀ **ਵਾ:** ਜੋਤੀ ਜੋਤ ਸਮਾਉਣ ਕੀ = ਦੀ ਬੇਨਤੀ = ਅਰਜ਼ੋਈ ਪਾਈ = ਪਾਉਣਾ ਕੀਤੀ ਸੀ, ਉਹ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਅਰਦਾਸਿ = ਬੇਨਤੀ ਸੁਣੀ = ਸੁਣ ਲੈਣਾ ਕੀਤੀ, ਭਾਵ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ।

## ਹਰਿ ਧਾਰਿ ਕਿਰਪਾ, ਸਤਿਗੁਰੁ ਮਿਲਾਇਆ; ਧਨੁ ਧਨੁ ਕਹੈ ਸਾਬਾਸਿ ਜੀਉ ॥੨॥

ਉਸ ਵੇਲੇ ਹਰਿ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਧਾਰ ਕੇ ਸਤਿਗੁਰੁ (ਗੁਰੂ ਅਮਰਦਾਸ ਸਾਹਿਬ) ਜੀ ਨੂੰ ਆਪਣੇ ਸਰੂਪ ਨਾਲ ਮਿਲਾਇਆ = ਮਿਲਾ ਲਿਆ, ਤਦ ਅਸੀਂ ਮਨ ਕਰਕੇ ਵੀ ਧੰਨ ਬਾਣੀ ਕਰਕੇ ਵੀ ਧੰਨ ਤੇ ਸਰੀਰ ਕਰਕੇ ਵੀ ਹਰੀ ਪਰਮੇਸ਼ਰ ਜੀਉ = ਜੀ ਨੂੰ ਸਾਬਾਸਿ = ਧੰਨਤਾ ਦੇ ਯੋਗ ਕਹੈ = ਕਹਿਣਾ ਕੀਤਾ ॥੨॥

### ਦੂਸਰਾ ਅਰਥ

ਜਦ ਭਾਈ ਮੋਹਰੀ ਜੀ ਨੂੰ ਪਤਾ ਲੱਗਿਆ ਕਿ :

**ਹਰਿ ਭਾਣਾ ਗੁਰ ਭਾਇਆ; ਗੁਰੁ ਜਾਵੈ, ਹਰਿ ਪ੍ਰਭ ਪਾਸਿ ਜੀਉ ॥**

ਹਰਿ = ਪਰਮੇਸ਼ਰ ਦਾ ਭਾਣਾ ਗੁਰੂ ਸਾਹਿਬ ਜੀ ਨੂੰ ਭਾਇਆ = ਭਾਉਂਦਾ ਹੈ ਅਤੇ ਸਤਿਗੁਰੂ ਸਾਹਿਬ ਜੀ ਜੋਤੀ ਜੋਤ ਸਮਾ ਕੇ ਹਰਿ = ਹਰੀ ਪ੍ਰਭ = ਪਰਮੇਸ਼ਰ ਜੀ ਪਾਸਿ = ਕੋਲ ਜਾਵੈ = ਜਾਣਾ ਚਾਹੁੰਦੇ ਹਨ।

**ਸਤਿਗੁਰੁ ਕਰੇ ਹਰਿ ਪਹਿ ਬੇਨਤੀ; ਮੇਰੀ ਪੈਜ ਰਖਹੁ ਅਰਦਾਸਿ ਜੀਉ ॥**

ਉਸ ਵੇਲੇ ਭਾਈ ਮੋਹਰੀ ਜੀ ਨੇ ਸਤਿਗੁਰੂ ਅਮਰਦਾਸ ਜੀ ਨੂੰ ਹਰਿ = ਪਰਮੇਸ਼ਰ ਦਾ ਸਰੂਪ ਸਮਝ ਕੇ ਸਤਿਗੁਰਾਂ ਦੇ ਪਹਿ = ਕੋਲ ਬੇਨਤੀ = ਅਰਜ਼ੋਈ ਕੀਤੀ ਕਿ ਹੇ ਗੁਰੂ ਜੀ! ਮੇਰੀ ਆਪ ਜੀ ਦੇ ਚਰਨਾਂ ਵਿਚ ਇਕ ਅਰਦਾਸਿ = ਬੇਨਤੀ ਹੈ, ਆਪ ਜੀ ਕਿਰਪਾ ਕਰਕੇ ਲੋਕ-ਪ੍ਰਲੋਕ ਵਿਚ ਮੇਰੀ ਪੈਜ = ਇੱਜ਼ਤ ਰਖਹੁ = ਰੱਖਣਾ ਕਰੋ। ਕਿਉਂਕਿ :

**ਪੈਜ ਰਾਖਹੁ, ਹਰਿ ਜਨਹ ਕੇਰੀ; ਹਰਿ ਦੇਹੁ ਨਾਮੁ ਨਿਰੰਜਨੋ ॥**

ਹੇ ਹਰੀ ਸਰੂਪ ਸਤਿਗੁਰੂ ਜੀ! ਸਾਡੀ ਆਪਣੇ ਜਨਹ = ਦਾਸਾਂ ਕੇਰੀ = ਦੀ ਪੈਜ = ਇੱਜ਼ਤ ਰਾਖਹੁ = ਰੱਖਣਾ ਕਰੋ ਅਤੇ ਹਰਿ = ਪਰਮੇਸ਼ਰ ਦਾ ਨਿਰੰਜਨੋ = ਸ਼ੁੱਧ ਨਾਮ ਜਪਣ ਵਾਸਤੇ ਦੇਹੁ = ਦੇਣਾ ਕਰੋ। ਸਤਿਗੁਰੂ ਜੀ ਭਾਈ ਮੋਹਰੀ ਜੀ ਨੂੰ ਕਹਿਣ ਲੱਗੇ ਕਿ ਹੇ ਭਾਈ ਮੋਹਰੀ ਜੀ! ਤੁਸੀਂ ਨਾਮ ਕੀ ਕਰਨਾ ਹੈ? ਤਦ ਭਾਈ ਮੋਹਰੀ ਜੀ ਨੇ ਬਚਨ ਕਹੇ, ਉਹ ਅੱਗੇ ਕਥਨ ਕਰਦੇ ਹਨ :

**ਅੰਤਿ ਚਲਦਿਆ ਹੋਇ ਬੇਲੀ; ਜਮਦੂਤ ਕਾਲੁ ਨਿਖੰਜਨੋ ॥**

ਹੇ ਸਤਿਗੁਰੂ ਜੀ! ਅੰਤਿ = ਅਖ਼ੀਰਲੇ ਸਮੇਂ ਦੁਨੀਆਂ ਤੋਂ ਚੱਲਦਿਆਂ ਪ੍ਰਲੋਕ ਵਿਚ ਨਾਮ ਜਪਿਆ ਹੀ ਬੇਲੀ = ਸਹਾਇਕ ਹੋਇ = ਹੋਵੇਗਾ ਅਤੇ ਜਪਿਆ ਹੋਇਆ ਨਾਮ ਅਜਰਾਈਲ ਮੀਕਾਈਲ ਆਦਿ ਜਮਦੂਤਾਂ ਤੇ ਕਾਲ ਨੂੰ ਨਾਸ਼ ਕਰੇਗਾ, ਇਸ ਕਰਕੇ ਮੈਂ ਨਾਮ ਜਪਣਾ ਮੰਗਦਾ ਹਾਂ।

**ਸਤਿਗੁਰੂ ਕੀ ਬੇਨਤੀ ਪਾਈ; ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥**

ਜਿਹੜੀ ਭਾਈ ਮੋਹਰੀ ਜੀ ਦੀ ਸਤਿਗੁਰੂ ਸਾਹਿਬ ਜੀ ਕੀ = ਦੀ ਹਜ਼ੂਰੀ ਅੰਦਰ ਬੇਨਤੀ = ਅਰਜ਼ੋਈ ਪਾਈ = ਪਾਉਣਾ ਕੀਤੀ ਸੀ, ਉਹ ਅਰਦਾਸਿ = ਅਰਜ਼ੋਈ ਹਰੀ ਪਰਮੇਸ਼ਰ ਦਾ ਸਰੂਪ ਸਤਿਗੁਰੂ ਜੀ ਨੇ ਸੁਣੀ = ਸੁਣਨਾ ਕੀਤਾ।

**ਹਰਿ ਧਾਰਿ ਕਿਰਪਾ, ਸਤਿਗੁਰੁ ਮਿਲਾਇਆ; ਧਨੁ ਧਨੁ ਕਹੈ ਸਾਬਾਸਿ ਜੀਉ ॥੨॥**

ਹਰਿ = ਪਰਮੇਸ਼ਰ ਸਰੂਪ ਗੁਰਾਂ ਨੇ ਕਿਰਪਾ = ਮੇਹਰ ਭਰੀ ਦ੍ਰਿਸ਼ਟੀ ਧਾਰਿ = ਧਾਰਨ ਕਰਕੇ ਭਾਈ ਮੋਹਰੀ ਜੀ ਦੇ ਤਾਈਂ ਵਾਹਿਗੁਰੂ ਦੇ ਨਾਲ ਮਿਲਾਇਆ = ਮੇਲ ਦਿੱਤਾ, ਫੇਰ ਸਾਰੀਆਂ ਸੰਗਤਾਂ ਕਹੈ = ਕਹਿਣ ਲੱਗੀਆਂ ਕਿ ਧੰਨ ਭਾਈ ਮੋਹਰੀ ਜੀ, ਧੰਨ ਭਾਈ ਮੋਹਰੀ ਜੀ ਸਾਬਾਸਿ = ਧੰਨਤਾ ਦੇ ਯੋਗ ਹਨ **ਵਾ:** ਭਾਈ ਮੋਹਰੀ ਨੇ ਮਨ ਕਰਕੇ ਵੀ ਸਤਿਗੁਰਾਂ ਨੂੰ ਧਨੁ = ਧੰਨਤਾ ਦੇ ਯੋਗ ਕਿਹਾ, ਸਰੀਰ ਕਰਕੇ ਵੀ ਧਨੁ = ਧੰਨਤਾ ਦੇ ਯੋਗ ਕਿਹਾ ਤੇ ਬਾਣੀ ਕਰਕੇ ਵੀ ਸਾਬਾਸਿ = ਧੰਨਤਾ ਦੇ ਯੋਗ ਕਿਹਾ॥੨॥

ਫੇਰ ਸਤਿਗੁਰਾਂ ਨੇ ਸਾਰੇ ਪਰਿਵਾਰ ਤੇ ਸਿੱਖਾਂ ਨੂੰ ਬੁਲਾ ਕੇ ਬਚਨ ਕੀਤੇ :

## ਮੇਰੇ ਸਿਖ ਸੁਣਹੁ, ਪੁਤ ਭਾਈਹੋ; ਮੇਰੈ ਹਰਿ ਭਾਣਾ, ਆਉ ਮੈ ਪਾਸਿ ਜੀਉ ॥

ਹੇ ਮੇਰੇ ਸਿੱਖੋ! ਭਾਈ ਮੋਹਰੀ ਜੀ ਆਦਿ ਪੁਤੁ = ਪੁੱਤਰੋ ਤੇ ਭਾਈਹੋ = ਭਰਾਵੋ! ਤੁਸੀਂ ਸੁਣਹੁ = ਸੁਣਨਾ ਕਰੋ, ਮੇਰੈ = ਸਾਡੇ ਹਰਿ = ਪਰਮੇਸ਼ਰ ਦਾ ਇਹ ਭਾਣਾ = ਹੁਕਮ ਹੈ **ਵਾ:** ਸਾਡੇ ਪਰਮੇਸ਼ਰ ਨੂੰ ਇਹੋ ਭਾਣਾ = ਭਾਉਂਦਾ ਹੈ ਕਿ ਹੁਣ ਮੈ = ਮੇਰੇ ਪਾਸਿ = ਕੋਲ ਆਉ = ਆਉਣਾ ਕਰੋ।

## ਹਰਿ ਭਾਣਾ, ਗੁਰ ਭਾਇਆ; ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥

ਹਰਿ = ਪਰਮੇਸ਼ਰ ਦਾ ਭਾਣਾ = ਹੁਕਮ ਮੰਨਣਾ ਗੁਰ = ਸਤਿਗੁਰੂ ਜੀ ਕਹਿੰਦੇ, ਸਾਨੂੰ ਭਾਇਆ = ਚੰਗਾ ਲੱਗਦਾ ਹੈ, ਕਿਉਂਕਿ ਮੇਰਾ ਹਰਿ = ਹਰੀ ਪ੍ਰਭ = ਪਰਮੇਸ਼ਰ ਮੈਨੂੰ ਸਾਬਾਸਿ = ਧੰਨਤਾ ਦੇ ਯੋਗ ਬਣਾਉਣਾ ਕਰੇ = ਕਰੇਗਾ ਜੀ।

***ਪ੍ਰਸ਼ਨ*** *: ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਭਾਣਾ ਮੰਨਣ ਵਾਲਾ ਕੌਣ ਹੁੰਦਾ ਹੈ?*
***ਗੁਰ ਉੱਤਰ*** *:*

## ਭਗਤੁ, ਸਤਿਗੁਰੁ ਪੁਰਖੁ ਸੋਈ; ਜਿਸੁ ਹਰਿ ਪ੍ਰਭ ਭਾਣਾ ਭਾਵਏ ॥

ਭਗਤ, ਸਤਿਗੁਰੁ = ਸੱਚਾ ਗੁਰੂ ਤੇ ਪੂਰਨ ਪੁਰਖ ਸੋਈ = ਉਹੀ ਹੈ **ਵਾ:** ਸਤਿਗੁਰਾਂ ਦਾ ਭਗਤ, ਤੇ ਸਤਿਗੁਰਾਂ ਦਾ ਪੁਰਖੁ = ਪੂਰਨ ਸਿੱਖ ਉਹੀ ਹੈ, ਜਿਸ ਨੂੰ ਪ੍ਰਭ = ਹਰੀ ਹਰਿ = ਪਰਮੇਸ਼ਰ ਦਾ ਭਾਣਾ = ਹੁਕਮ ਮੰਨਣਾ ਭਾਵਏ = ਚੰਗਾ ਲੱਗਦਾ ਹੈ।

***ਪ੍ਰਸ਼ਨ*** *: ਸਤਿਗੁਰੂ ਜੀ ਭਾਣਾ ਮੰਨਣ ਨਾਲ ਕੀ ਲਾਭ ਪ੍ਰਾਪਤ ਹੁੰਦਾ ਹੈ?*
***ਗੁਰ ਉੱਤਰ*** *:*

## ਆਨੰਦ ਅਨਹਦ ਵਜਹਿ ਵਾਜੇ; ਹਰਿ ਆਪਿ ਗਲਿ ਮੇਲਾਵਏ ॥

ਭਾਣਾ ਮੰਨਣ ਵਾਲੇ ਦੇ ਹਿਰਦੇ ਅੰਦਰ ਆਨੰਦ = ਸੁਖ, (ਅਨੰਦ) ਸਰੂਪ ਪਰਮੇਸ਼ਰ ਦੇ ਅਨਹਦ = ਇਕ ਰਸ ਜਸ ਰੂਪ ਵਾਜੇ ਵਜਹਿ = ਵੱਜਦੇ ਹਨ ਤੇ ਹਰਿ = ਪਰਮੇਸ਼ਰ ਆਪ ਸਰਗੁਣ ਸਰੂਪ ਧਾਰ ਕੇ ਆਪਣੇ ਗਲਿ = ਕੰਠ ਦੇ ਨਾਲ ਮੇਲਾਵਏ = ਮਿਲਾ ਲੈਂਦਾ ਹੈ **ਵਾ:** ਅਭੇਦ ਨਿਸਚੇ ਰੂਪੀ ਕੰਠ ਨਾਲ ਮੇਲ ਲੈਂਦਾ ਹੈ।

## ਤੁਸੀ ਪੁਤ, ਭਾਈ, ਪਰਵਾਰੁ ਮੇਰਾ; ਮਨਿ ਵੇਖਹੁ, ਕਰਿ ਨਿਰਜਾਸਿ ਜੀਉ ॥

ਤੁਸੀਂ ਮੇਰੇ ਪੁਤ = ਪੁੱਤਰ ਭਾਈ = ਭਰਾ ਅਤੇ ਬਾਕੀ ਸਾਰਾ ਮੇਰਾ ਪਰਿਵਾਰ ਆਦਿ ਸਾਰੇ ਮਨਿ = ਹਿਰਦੇ ਵਿਚ ਨਿਰਜਾਸਿ = ਨਿਰਣਾ ਕਰਿ = ਕਰਕੇ ਵੇਖਹੁ = ਦੇਖ ਲਵੋ ਜੀ।

## ਧੁਰਿ ਲਿਖਿਆ ਪਰਵਾਣਾ, ਫਿਰੈ ਨਾਹੀ;
## ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥

ਜੋ ਧੁਰਿ = ਮੁੱਢੋਂ ਪਰਮੇਸ਼ਰ ਵੱਲੋਂ ਜੋਤੀ ਜੋਤ ਸਮਾਉਣ ਦਾ ਪਰਵਾਣਾ = ਹੁਕਮ ਲਿਖਿਆ ਆ ਗਿਆ ਹੈ, ਉਹ ਅਸੀਂ ਫਿਰੈ = ਫੇਰਨਾ, ਮੋੜਨਾ ਨਾਹੀ = ਨਹੀਂ, ਸਤਿਗੁਰਾਂ ਨੇ ਕਿਹਾ ਕਿ ਅਸੀਂ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭ = ਪਰਮੇਸ਼ਰ ਜੀ ਦੇ ਪਾਸਿ = ਕੋਲ ਜਾਇ = ਜਾਣਾ ਕਰਾਂਗੇ ॥੩॥

## ਸਤਿਗੁਰਿ ਭਾਣੈ ਆਪਣੈ; ਬਹਿ ਪਰਵਾਰੁ ਸਦਾਇਆ ॥

ਫੇਰ ਸਤਿਗੁਰਿ = ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੈ = ਆਪ ਦੇ ਭਾਣੇ = ਹੁਕਮ ਅਨੁਸਾਰ ਸਿੰਘਾਸਣ 'ਤੇ ਬਹਿ = ਬੈਠ ਕਰਕੇ ਆਪਣਾ ਸਾਰਾ ਪਰਿਵਾਰ ਸਦਾਇਆ = ਬੁਲਵਾ ਲਿਆ ਅਤੇ ਸਾਰਿਆਂ ਨੂੰ ਇਹ ਆਗਿਆ ਦਿੱਤੀ ਕਿ :

## ਮਤ ਮੈ ਪਿਛੈ ਕੋਈ ਰੋਵਸੀ; ਸੋ ਮੈ ਮੂਲਿ ਨ ਭਾਇਆ ॥

ਮਤ = ਮਤਾਂ ਮੈ = ਮੇਰੇ ਜੋਤੀ ਜੋਤ ਸਮਾਉਣ ਦੇ ਪਿਛੈ = ਮਗਰੋਂ ਕੋਈ ਰੋਵਸੀ = ਰੋਣਾ ਕਰਿਓ, ਜੇ ਕੋਈ ਰੋਵੇਗਾ, ਸੋ = ਉਹ ਮੈ = ਮੈਨੂੰ ਮੂਲਿ = ਉੱਕਾ, ਕਦੇ ਵੀ ਭਾਇਆ = ਚੰਗਾ ਨ = ਨਹੀਂ ਲੱਗੇਗਾ।

## ਮਿਤੁ ਪੈਝੈ ਮਿਤੁ ਬਿਗਸੈ; ਜਿਸੁ ਮਿਤ ਕੀ ਪੈਜ ਭਾਵਏ ॥

ਜਿਸ ਮਿਤ = ਮਿੱਤਰ ਕੀ = ਦੀ ਪੈਜ = ਪ੍ਰਤੱਗਿਆ, ਵਡਿਆਈ ਭਾਵਏ = ਭਾਉਂਦੀ ਹੈ, ਉਹ ਮਿਤ = ਮਿੱਤਰ, ਜਦ ਕੋਈ ਪਾਤਸ਼ਾਹੀ ਖ਼ਿਲਤ (ਪੁਸ਼ਾਕਾ) ਪੈਝੈ = ਪਹਿਨਦਾ ਹੈ ਤਾਂ ਉਹ ਮਿਤ = ਮਿੱਤਰ ਬਿਗਸੈ = ਪ੍ਰਸੰਨ, ਅਨੰਦਿਤ ਹੁੰਦਾ ਹੈ ਕਿ ਮੇਰੇ ਪਿਆਰੇ ਮਿੱਤਰ ਨੂੰ ਇਤਨਾ ਵੱਡਾ ਮਰਾਤਬਾ (ਰੁਤਬਾ) ਮਿਲਿਆ ਹੈ। ਇਸ ਤਰ੍ਹਾਂ ਤੁਸੀਂ ਵੀ ਸਾਰੇ ਅਨੰਦਿਤ ਹੋਵੋ।

***ਪ੍ਰਸ਼ਨ** : ਫੇਰ ਸਾਰੇ ਸੰਬੰਧੀ ਤੇ ਸਿੱਖ ਕਹਿਣ ਲੱਗੇ ਕਿ ਹੇ ਸਤਿਗੁਰੂ ਜੀ ! ਤੁਸੀਂ ਤਾਂ ਜੋਤੀ ਜੋਤ ਸਮਾਉਣ ਲੱਗੇ ਹੋ ?*

***ਗੁਰ ਉੱਤਰ :***

## ਤੁਸੀ ਵੀਚਾਰਿ ਦੇਖਹੁ, ਪੁਤ ਭਾਈ; ਹਰਿ ਸਤਿਗੁਰੂ ਪੈਨਾਵਏ ॥

ਇਸੇ ਤਰ੍ਹਾਂ ਹੇ ਪੁਤ = ਪੁੱਤਰੋ ਭਾਈ = ਭਰਾਵੋ ! ਤੁਸੀਂ ਵੀਚਾਰਿ = ਨਿਰਨਾ, ਨਿਸਚਾ ਕਰਕੇ ਦੇਖਹੁ = ਵੇਖ ਲਵੋ, ਹਰਿ = ਪਰਮੇਸ਼ਰ ਸਾਨੂੰ (ਸਤਿਗੁਰੂ ਅਮਰਦਾਸ ਜੀ ਨੂੰ) ਆਪਣੇ ਸਰੂਪ ਨਾਲ ਅਭੇਦ ਕਰਨ ਰੂਪ ਸਿਰਪਾਉ (ਪੁਸ਼ਾਕਾ) ਪੈਨਾਵਏ = ਪਹਿਨਾਉਣ ਲੱਗਾ ਹੈ।

***ਪ੍ਰਸ਼ਨ** : ਫੇਰ ਸੰਬੰਧੀਆਂ ਤੇ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਤੁਸੀਂ ਆਪਣੀ ਥਾਂ ਗੁਰਤਾ ਗੱਦੀ ਉੱਤੇ ਕਿਸ ਨੂੰ ਸਥਾਪਤ ਕਰਕੇ ਚੱਲੇ ਹੋ ?*

*ਗੁਰ ਉੱਤਰ :*

## ਸਤਿਗੁਰੂ ਪਰਤਖਿ ਹੋਦੈ; ਬਹਿ ਰਾਜੁ ਆਪਿ ਟਿਕਾਇਆ ॥

ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਪਰਤਖਿ = ਸਾਖਸ਼ਾਤ ਹੋਦੈ = ਹੁੰਦਿਆਂ ਗੁਰੂ ਅੰਗਦ ਸਾਹਿਬ ਜੀ ਨੂੰ ਆਪ ਗੁਰਤਾ ਗੱਦੀ ਰੂਪ ਰਾਜ ਸਿੰਘਾਸਣ ਉੱਤੇ ਬਹਿ = ਬਿਠਾ ਕੇ ਟਿਕਾਇਆ = ਸਥਾਪਤ ਕੀਤਾ ਸੀ **ਵਾ:** ਜਿਵੇਂ ਸਤਿਗੁਰੂ ਅੰਗਦ ਜੀ ਨੇ ਪ੍ਰਤੱਖ ਹੁੰਦਿਆਂ ਆਪ ਸਾਨੂੰ ਗੁਰਤਾ ਗੱਦੀ ਰੂਪ ਰਾਜ ਸਿੰਘਾਸਣ 'ਤੇ ਬਿਠਾ ਕੇ ਸਥਾਪਤ ਕੀਤਾ ਸੀ।

**ਅਥਵਾ** ਉਸੇ ਤਰ੍ਹਾਂ ਅਸਾਂ (ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਨੇ ਪ੍ਰਤੱਖ ਹੋਦੈ = ਹੁੰਦਿਆਂ, ਭਾਵ ਸਰੀਰਕ ਜਾਮੇ ਵਿਚ ਹੁੰਦਿਆਂ ਹੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਗੁਰਤਾ ਗੱਦੀ ਰੂਪ ਰਾਜ ਸਿੰਘਾਸਣ ਉੱਤੇ ਬਿਠਾ ਕੇ ਸਥਾਪਤ ਕਰ ਦਿੱਤਾ ਹੈ। ਅਤੇ

## ਸਭਿ ਸਿਖ, ਬੰਧਪ, ਪੁਤ, ਭਾਈ; ਰਾਮਦਾਸ ਪੈਰੀ ਪਾਇਆ ॥੪॥

ਸਭਿ = ਸਾਰੇ ਸਿੱਖ, ਬੰਧਪ = ਸੰਬੰਧੀ, ਪੁਤ = ਪੁੱਤਰ ਭਾਈ = ਭਰਾ ਆਦਿ ਸਭਨਾਂ ਨੂੰ ਗੁਰੂ ਰਾਮਦਾਸ ਸਾਹਿਬ ਜੀ ਦੇ ਪੈਰੀ = ਚਰਨੀਂ ਪਾਇਆ = ਪਾ ਦਿੱਤਾ ॥੪॥

ਫੇਰ ਭਾਈ ਮੋਹਰੀ ਜੀ ਤੇ ਸਿੱਖਾਂ ਨੇ ਸਤਿਗੁਰਾਂ ਨੂੰ ਪੁੱਛਿਆ ਕਿ ਸਤਿਗੁਰੂ ਜੀ ਤੁਹਾਡੇ ਜੋਤੀ ਜੋਤ ਸਮਾਉਣ ਤੋਂ ਪਿੱਛੋਂ ਕਿਸ ਤਰ੍ਹਾਂ ਦੀ ਕਿਰਿਆ ਕਰੀਏ।

## ਅੰਤੇ ਸਤਿਗੁਰੁ ਬੋਲਿਆ; ਮੈ ਪਿਛੈ, ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥

ਤਦ ਅੰਤੇ = ਅਖ਼ੀਰਲੇ ਸਮੇਂ ਭਾਵ ਜੋਤੀ ਜੋਤ ਸਮਾਉਣ ਵਾਲੇ ਸਤਿਗੁਰੂ (ਸ੍ਰੀ ਗੁਰੂ ਅਮਰਦਾਸ) ਸਾਹਿਬ ਜੀ ਨੇ ਇਹ ਬਚਨ ਬੋਲਿਆ = ਬੋਲਣਾ ਕੀਤਾ ਕਿ ਮੈ = ਮੇਰੇ ਪਿਛੈ = ਜਾਣ ਤੋਂ ਬਾਅਦ ਨਿਰਬਾਣੁ = ਇਕ ਰਸ **ਵਾ:** ਬੰਧਨਾਂ ਤੋਂ ਰਹਿਤ ਕਰਨ ਵਾਲਾ ਪਰਮੇਸ਼ਰ ਦਾ ਕੀਰਤਨ ਕਰਿਅਹੁ = ਕਰਿਓ।

## ਕੇਸੋ ਗੋਪਾਲ ਪੰਡਿਤ ਸਦਿਅਹੁ; ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥

ਹੇ ਸਤਿਗੁਰੂ ਜੀ ਕਈ ਲੋਕ ਕਹਿੰਦੇ ਹਨ ਕਿ ਕੇਸੋ ਗੋਪਾਲ ਨਾਮੇ ਪੰਡਿਤ ਨੂੰ ਸਦਿਅਹੁ = ਸੱਦ ਲੈਣਾ, ਜਿਹੜਾ ਤੁਹਾਡਾ ਸਿੱਖ ਬਣਿਆ ਹੋਇਆ ਹੈ, ਉਹ ਪੁਰਾਣਾਂ ਵਿੱਚੋਂ ਗਰੁੜ ਪੁਰਾਣ ਦੀ ਹਰਿ ਹਰਿ ਸੰਬੰਧ ਕਥਾ ਨੂੰ ਪੜਹਿ = ਪੜ੍ਹਨਾ ਕਰੇਗਾ।

ਹੇ ਸਤਿਗੁਰੂ ਜੀ! ਪਰੰਤੂ ਤੁਹਾਡੀ ਕੀ ਆਗਿਆ ਹੈ ਤਾਂ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ :

## ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ; ਬੇਬਾਣੁ ਹਰਿ ਰੰਗੁ ਗੁਰ ਭਾਵਏ ॥

ਹੇ ਭਾਈ! ਗਰੁੜ ਪੁਰਾਣ ਦੇ ਥਾਂ 'ਤੇ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਕਥਾ ਪੜੀਐ = ਪੜ੍ਹਨਾ ਕਰਿਓ ਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਹੀ ਸੁਣੀਐ = ਸ੍ਰਵਣ ਕਰਿਓ, ਸਤਿਗੁਰੂ (ਸ੍ਰੀ ਗੁਰੂ ਅੰਗਦ ਦੇਵ ਜੀ) ਸਾਹਿਬ ਜੀ ਨੂੰ ਇਹੋ ਹਰਿ = ਪਰਮੇਸ਼ਰ ਦਾ ਰੰਗੁ = ਪ੍ਰੇਮ ਰੂਪੀ ਬੇਬਾਣੁ = ਵਿਮਾਨ ਭਾਵਏ = ਭਾਉਂਦਾ ਹੈ।

ਅਰਥਾਤ ਪਰਮੇਸ਼ਰ ਦਾ ਪ੍ਰੇਮ ਰੂਪ ਵਿਮਾਨ ਹੀ ਗੁਰੂ ਨੂੰ ਭਾਉਂਦਾ ਹੈ, ਭਾਵ ਰੋਣ ਪਿੱਟਣ ਦੇ ਫ਼ਜ਼ੂਲ ਸਜਾਵਟ ਆਦਿ ਦੇ ਵਿਮਾਨ ਦੀ ਥਾਂ ਪ੍ਰਭੂ ਕੀਰਤਨ ਦਾ ਵਿਮਾਨ ਹੀ ਸ੍ਰੇਸ਼ਟ ਹੈ।

***ਨੋਟ :*** ਸਤਿਗੁਰੂ ਸਾਹਿਬ ਜੀ ਨੇ ਗੂਜਰੀ ਰਾਗ ਦੇ ਵਿਚ ਬਚਨ ਕੀਤੇ ਹਨ ਕਿ ਪਰਮੇਸ਼ਰ ਦਾ ਨਾਮ ਹੀ ਮੇਰੀਆਂ ਸਿੰਮ੍ਰਿਤੀਆਂ ਹਨ, ਪਰਮੇਸ਼ਰ ਦਾ ਨਾਮ ਹੀ ਸ਼ਾਸਤ੍ਰ ਹਨ। ਜੈਸਾ ਕਿ :

**ਹਰਿ ਮੇਰਾ ਸਿਮ੍ਰਿਤਿ, ਹਰਿ ਮੇਰਾ ਸਾਸਤ੍ਰ; ਹਰਿ ਮੇਰਾ ਬੰਧਪੁ, ਹਰਿ ਮੇਰਾ ਭਾਈ ॥** *(ਅੰਗ ੪੯੦)*

ਇਸ ਲਈ ਸਤਿਗੁਰੂ ਜੀ ਨੇ ਇਥੇ ਪਰਮੇਸ਼ਰ ਦੀ ਕਥਾ ਨੂੰ ਕਿਹਾ ਹੈ।

***ਪ੍ਰਸ਼ਨ*** *: ਹੇ ਸਤਿਗੁਰੂ ਜੀ ਕਈ ਲੋਕ ਕਹਿੰਦੇ ਹਨ ਕਿ ਪਿੰਡ ਭਰਾਇਓ, ਪੱਤਲਾਂ ਦਿਓ, ਬਾਰ੍ਹਵੀਂ, ਤੇਰ੍ਹਵੀਂ, ਸਤਾਰ੍ਹਵੀਂ ਕਿਰਿਆ ਕਰਿਓ, ਦੀਵੇ ਜਗਾਇਓ ਅਤੇ ਗੰਗਾ ਦੇ ਵਿਚ ਫੁੱਲ ਪਾਉਣਾ ਕਰਿਓ ?*

***ਗੁਰ ਉੱਤਰ :***

## ਪਿੰਡੁ ਪਤਲਿ ਕਿਰਿਆ ਦੀਵਾ; ਫੁਲ ਹਰਿ ਸਰਿ ਪਾਵਏ ॥

ਪਿੰਡ ਭਰਾਉਣੇ, ਪਤਲਾਂ ਦੇਣੀਆਂ, ਬਾਰ੍ਹਵੀਂ, ਤੇਰ੍ਹਵੀਂ ਆਦਿ ਕਿਰਿਆ ਕਰਨੀ, ਦੀਵਾ ਜਗਾਉਣਾ ਹਰਿ ਸਰਿ = ਗੰਗਾ ਵਿਚ ਫੁਲ = ਅਸਤ ਪਾਵਏ = ਪਾਉਣੇ ਆਦਿ ਸਾਡਾ ਤਾਂ ਸਾਰਾ ਕੁਝ ਪਰਮੇਸ਼ਰ ਦਾ ਨਾਮ ਹੈ **ਵਾ:** ਭਾਵੇਂ ਇਨ੍ਹਾਂ ਸਭਨਾਂ ਕਰਮਕਾਂਡਾਂ ਨੂੰ ਪਰਮੇਸ਼ਰ ਦੇ ਨਾਮ ਸਰਿ = ਸਦਰਸ਼ ਤੋਲ ਵਿਚ ਪਾ ਲੈਣਾ ਕਰੋ, ਪਰ ਉਸ ਦੇ ਨਾਮ ਬਰਾਬਰ ਨਹੀਂ ਪੁੱਜ ਸਕਦੀਆਂ।

***ਪ੍ਰਸ਼ਨ*** *: ਫੇਰ ਭਾਈ ਮੋਹਰੀ ਜੀ ਤੇ ਸਿੱਖਾਂ ਨੇ ਕਿਹਾ ਕਿ ਹੇ ਸਤਿਗੁਰੂ ਜੀ ਤੁਸੀਂ ਐਸੇ ਬਚਨ ਕਿਉਂ ਕੀਤੇ ਹਨ ?*

***ਗੁਰ ਉੱਤਰ :***

## ਹਰਿ ਭਾਇਆ ਸਤਿਗੁਰੁ, ਬੋਲਿਆ; ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥

ਜੋ ਹਰਿ = ਪਰਮੇਸ਼ਰ ਨੂੰ ਭਾਇਆ = ਭਾਉਂਦਾ ਸੀ, ਸਤਿਗੁਰੂ ਜੀ ਕਹਿੰਦੇ ਅਸੀਂ ਉਹ ਬਚਨ ਬੋਲਿਆ = ਬੋਲਣਾ ਕੀਤੇ ਹਨ, ਕਿਉਂਕਿ ਸਾਨੂੰ ਪੁਰਖੁ = ਪੂਰਨ ਸੁਜਾਣੁ = ਅੰਤਰਜਾਮੀ ਹਰਿ = ਪਰਮੇਸ਼ਰ ਮਿਲਿਆ = ਪ੍ਰਾਪਤ ਹੋ ਗਿਆ ਹੈ।

### ਦੂਸਰਾ ਅਰਥ

**ਅੰਤੇ ਸਤਿਗੁਰੁ ਬੋਲਿਆ; ਮੈ ਪਿਛੈ, ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**

ਅੰਤੇ = ਅਖ਼ੀਰਲੇ ਭਾਵ ਜੋਤੀ ਜੋਤ ਸਮਾਉਣ ਦੇ ਸਮੇਂ ਸਤਿਗੁਰਾਂ ਨੇ ਇਹ ਬਚਨ ਬੋਲਿਆ = ਬੋਲਣਾ ਕੀਤਾ ਕਿ ਮੇਰੇ ਜਾਣ ਤੋਂ ਬਾਅਦ ਨਿਰਬਾਣੁ = ਨਿਰੋਲ ਪ੍ਰਭੂ ਦਾ ਕੀਰਤਨ ਕਰਨਾ।

**ਕੇਸੋ ਗੋਪਾਲ ਪੰਡਿਤ ਸਦਿਅਹੁ; ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥**

ਕੇਸੋ ਗੋਪਾਲ = ਪਰਮੇਸ਼ਰ ਦਾ ਨਾਮ ਜਪਣ ਵਾਲੇ ਪੰਡਿਤ = ਵਿਦਵਾਨ ਸੱਜਣਾਂ ਨੂੰ ਸਦਿਅਹੁ = ਸੱਦ ਲੈਣਾ **ਵਾ:** ਅਸਲੀ ਪੰਡਿਤ = ਵਿਦਵਾਨ ਜੋ ਕੇਸੋ ਗੋਪਾਲ ਪਰਮੇਸ਼ਰ ਹੈ, ਜਿਸ ਨੇ ਚਾਰ ਵੇਦਾਂ ਨੂੰ ਰਚਨਾ ਕੀਤਾ ਹੈ, ਉਸ ਨੂੰ ਸੱਦਣਾ ਭਾਵ ਉਸ ਦੇ ਨਾਮ ਨੂੰ ਉਚਾਰਨ ਕਰਨਾ ਅਤੇ ਪੁਰਾਣੁ = ਪੁਰਾਤਨ ਅਨਾਦੀ ਜੋ ਹਰਿ = ਹਰੀ ਹਰਿ = ਪਰਮੇਸ਼ਰ ਹੈ, ਉਸ ਦੀ ਕਥਾ ਨੂੰ ਪੜ੍ਹਨਾ ਜੀ।

ਅਰਥਾਤ ਕੇਸੋ ਨਾਮ ਪਰਮਾਤਮਾ ਦਾ ਹੈ। ਜੈਸਾ ਕਿ :

**ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥**
**ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥੨੨੩॥** *(ਅੰਗ ੧੩੭੬)*

ਗੋਪਾਲ ਨਾਮ ਪਰਮਾਤਮਾ ਦਾ ਹੈ। ਜੈਸਾ ਕਿ :

**ਗੋਪਾਲ ਤੇਰਾ ਆਰਤਾ ॥** *(ਅੰਗ ੬੯੫)*

**ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥੧॥** *(ਅੰਗ ੧੨੭੩)*

ਪੰਡਿਤ ਨਾਮ ਪਰਮਾਤਮਾ ਦਾ ਹੈ। ਜੈਸਾ ਕਿ :

**ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ ॥੯॥** *(ਅੰਗ ੪੩੨)*

**ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ; ਬੇਬਾਣੁ ਹਰਿ ਰੰਗੁ ਗੁਰ ਭਾਵਏ ॥**

ਹਰਿ = ਪਰਮੇਸ਼ਰ ਦੇ ਸੰਬੰਧੀ ਕਥਾ ਪੜੀਐ = ਪੜ੍ਹਿਓ, ਹਰਿ = ਪਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਿਓ, ਜਿਹੜਾ ਹਰਿ = ਪਰਮੇਸ਼ਰ ਦੇ ਨਾਲ ਬੇਬਾਣੁ = ਪ੍ਰੇਮ ਕਰਨਾ ਹੈ, ਇਹੋ ਗੁਰੂ ਸਾਹਿਬ ਜੀ ਨੂੰ ਬੇਬਾਣ ਕੱਢਣਾ ਭਾਉਂਦਾ ਹੈ।

**ਪਿੰਡੁ ਪਤਲਿ ਕਿਰਿਆ ਦੀਵਾ; ਫੁਲ ਹਰਿ ਸਰਿ ਪਾਵਏ ॥**

ਪਰਮੇਸ਼ਰ ਦੀ ਬਖ਼ਸ਼ਿਸ਼ ਰੂਪ ਪਿੰਡ ਹੈ[1] **ਵਾ:** ਕੇਸੋ ਕੇਸੋ ਨਾਮ ਜਪਣਾ ਇਹ ਪਿੰਡ ਭਰਾਉਣੇ, ਸੱਚੇ ਨਾਮ ਨੂੰ ਜਪਣਾ ਇਹ ਪਤਲਾਂ ਦੇਣੀਆਂ ਅਤੇ ਵਾਹਿਗੁਰੂ ਵਾਹਿਗੁਰੂ ਉਚਾਰਨਾ ਇਹ ਕਿਰਿਆ ਕਰਨੀ, ਨਾਮ ਰੂਪ ਦੀਵਾ ਜਗਾਉਣਾ[2], ਫੁਲ = ਅਸਥੀਆਂ ਨੂੰ ਹਰਿ = ਪਰਮੇਸ਼ਰ ਦੇ ਸਾਧਸੰਗਤ ਰੂਪੀ ਸਰਿ = ਸਰੋਵਰ ਵਿਚ ਪਾਉਣਾ, ਭਾਵ ਸਾਧਸੰਗਤ ਦੇ ਚਰਨਾਂ ਦੀ ਧੂੜ ਵਿਚ ਰਲਾ ਦੇਣਾ **ਵਾ:** ਪਰਮੇਸ਼ਰ ਦੀ ਸਿਫ਼ਤ ਕਰਨ ਰੂਪ ਹਰਿ ਸਰਿ = ਗੰਗਾ ਬਣਾ ਲੈਣੀ।

ਅਰਥਾਤ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਕਥਨ ਕੀਤਾ ਹੈ, ਉਸੇ ਆਸ਼ੇ ਅਨੁਸਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਭਾਈ ਮੋਹਰੀ ਜੀ ਤੇ ਸਿੱਖਾਂ ਨੂੰ ਹੁਕਮ ਕੀਤਾ ਹੈ, ਉਂਞ ਵੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੁਰੂ ਨਾਨਕ ਦੇਵ ਜੀ ਦੀ ਮਰਯਾਦਾ ਤੋਂ ਉਲਟ ਕਿਵੇਂ ਕਹਿ ਸਕਦੇ ਹਨ, ਜਿਵੇਂ ਪਹਿਲੇ ਪਾਤਸ਼ਾਹ ਜੀ ਦਾ ਕਥਨ ਹੈ। ਜੈਸਾ ਕਿ :

**ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ ॥**
**ਐਥੈ ਓਥੈ ਆਗੈ ਪਾਛੈ ਏਹੁ ਮੇਰਾ ਆਧਾਰੁ ॥੨॥** *(ਅੰਗ ੩੫੮)*

## ਤੀਸਰਾ ਅਰਥ

**ਅੰਤੇ ਸਤਿਗੁਰੁ ਬੋਲਿਆ; ਮੈ ਪਿਛੈ, ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**

ਅੰਤੇ = ਅਖ਼ੀਰਲੇ ਸਮੇਂ ਭਾਵ ਜੋਤੀ ਜੋਤ ਸਮਾਉਣ ਵੇਲੇ ਸਤਿਗੁਰਾਂ ਨੇ ਇਹ ਬਚਨ ਬੋਲਣਾ ਕੀਤਾ ਕਿ ਮੇਰੇ ਜਾਣ ਤੋਂ ਬਾਅਦ ਨਿਰਬਾਣੁ = ਨਿਰੋਲ ਪ੍ਰਭੂ ਦਾ ਕੀਰਤਨ ਕਰਨਾ।

ਅਗਲੀਆਂ ਤੁਕਾਂ ਦੇ ਖੰਡਕ ਅੰਨਵੇ ਅਨੁਸਾਰ ਹੈ :

ਕੇਸੋ = ਕੇਸੋ ਕੇਸੋ ਨਾਮ ਜਪਣਾ ਇਹ (ਪਿੰਡੁ) ਪਿੰਡ ਭਰਾਉਣਾ (ਗੋਪਾਲ) ਗੋ = ਪ੍ਰਿਥਵੀ ਦੇ ਪਾਲ = ਪਾਲਕ ਪਰਮੇਸ਼ਰ ਦਾ ਨਾਮ ਜਪਣਾ ਇਹ (ਪਤਲਿ) ਪਤਲਾਂ ਦੇਣੀਆਂ ਹਨ।

(ਪੰਡਿਤ) ਪੰਡਿਤ = ਵਿਦਵਾਨ, ਤਤਬੇਤਿਆਂ ਨੂੰ (ਸਦਿਅਹੁ) ਸੱਦਣਾ ਇਹ (ਕਿਰਿਆ) ਕਰਮ ਕਰਨਾ ਹੈ।

(ਹਰਿ ਨਾਮੁ) ਪਰਮੇਸ਼ਰ ਦਾ ਨਾਮ ਜਪਣ ਰੂਪ (ਦੀਵਾ) ਦੀਪਕ ਜਗਾਉਣਾ।

(ਫੁਲ ਹਰਿ ਸਰਿ ਪਾਵਏ ॥) ਫੁਲ = ਪ੍ਰਫੁੱਲਤ ਹੋ ਕੇ ਹਰਿ = ਪਰਮੇਸ਼ਰ ਦੇ ਸਾਧਸੰਗਤ ਰੂਪ ਸਰਿ = ਸਰੋਵਰ ਦੀ ਪ੍ਰਾਪਤੀ ਕਰਨੀ।

(ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥) ਪੁਰਾਣਾਂ ਦੀ ਥਾਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਕਥਾ ਪੜਹਿ = ਪੜ੍ਹਨੀ।

(ਹਰਿ ਕਥਾ ਪੜੀਐ ਹਰਿ ਨਾਮ ਸੁਣੀਐ ॥) ਹਰਿ = ਪਰਮੇਸ਼ਰ ਦੀ ਕਥਾ ਨੂੰ ਤੁਸੀਂ ਪੜ੍ਹਨਾ ਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਹੀ ਸੁਣਨਾ।

---

੧. **ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥** *(ਅੰਗ ੩੫੮)*
੨. **ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥** *(ਅੰਗ ੩੫੮)*

(ਬੇਬਾਣੁ ਹਰਿ ਰੰਗੁ ਗੁਰ ਭਾਵਏ ॥) ਜੋ ਪੁਰਖ (ਬੇ + ਬਾਣੁ) ਦ੍ਵੈਤ ਵਾਲੀ ਬਾਣੁ = ਬਾਣੀ ਤੋਂ ਬੇ = ਰਹਿਤ ਹੈ ਅਤੇ ਹਰਿ = ਪਰਮੇਸ਼ਰ ਨਾਲ ਰੰਗੁ = ਪ੍ਰੇਮ ਕਰਦਾ ਹੈ, ਉਹੋ ਹੀ ਗੁਰਾਂ ਨੂੰ ਭਾਉਂਦਾ ਹੈ **ਵਾ:** ਪਰਮੇਸ਼ਰ ਨਾਲ ਪ੍ਰੇਮ ਕਰਨ ਰੂਪ ਬੇਬਾਣ ਹੀ ਗੁਰਾਂ ਨੂੰ ਭਾਉਂਦਾ ਹੈ।

## ਚੌਥਾ ਅਰਥ

**ਅੰਤੇ ਸਤਿਗੁਰੁ ਬੋਲਿਆ; ਮੈ ਪਿਛੈ, ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**

ਅੰਤੇ = ਅਖ਼ੀਰਲੇ ਸਮੇਂ ਭਾਵ ਜੋਤੀ ਜੋਤ ਸਮਾਉਣ ਵੇਲੇ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਇਹ ਬਚਨ ਬੋਲਿਆ ਕਿ ਮੇਰੇ ਪਿੱਛੋਂ ਨਿਰਬਾਣੁ = ਨਿਰਹੱਲ ਪਰਮੇਸ਼ਰ ਦਾ ਕੀਰਤਨ ਕਰਨਾ ਜੀ।

**ਕੇਸੋ ਗੋਪਾਲ ਪੰਡਿਤ ਸਦਿਅਹੁ; ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥**

ਜੋ ਕੇਸੋ ਗੋਪਾਲ = ਪਰਮੇਸ਼ਰ ਅਸਲੀ ਪੰਡਿਤ ਹੈ, ਉਸਨੂੰ ਸਦਿਅਹੁ = ਅਵਾਹਨ, ਸੱਦਣਾ ਕਰਿਓ ਅਤੇ ਜੋ ਪੁਰਾਣੁ = ਪੁਰਾਤਨ ਹਰਿ ਹਰਿ = ਹਰੀ ਪਰਮੇਸ਼ਰ ਦਾ ਨਾਮ ਹੈ, ਇਹੋ ਹੀ ਕਥਾ ਦਾ ਪੜ੍ਹਨਾ ਸੁਣਨਾ **ਅਥਵਾ** ਜੋ ਕੇਸੋ ਗੋਪਾਲ ਪਰਮੇਸ਼ਰ ਹੈ, ਉਸ ਦੇ ਜਾਨਣ ਵਾਲੇ ਪੰਡਿਤ = ਵਿਦਵਾਨ ਤਤਬੇਤੇ ਮਹਾਤਮਾ ਨੂੰ ਆਪਣੇ ਕੋਲ ਸੱਦ ਲੈਣਾ ਅਤੇ ਉਨ੍ਹਾਂ ਨਾਲ ਮਿਲ ਕੇ ਪ੍ਰਭੂ ਜਸ ਕਰਨਾ ਤੇ ਹਰਿ ਹਰਿ ਨਾਮ ਦਾ ਜੋ ਉਚਾਰਨ ਕਰਨਾ ਹੈ, ਇਹੋ ਹੀ ਪੁਰਾਣਾਂ ਦੀ ਕਥਾ ਨੂੰ ਪੜ੍ਹਨਾ ਹੈ। ਜੈਸਾ ਕਿ :

**ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ ॥**
**ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ ॥੧॥ਰਹਾਉ॥**
**ਹਰਿ ਮੇਰਾ ਸਿਮ੍ਰਿਤਿ ਹਰਿ ਮੇਰਾ ਸਾਸਤ੍ਰ ਹਰਿ ਮੇਰਾ ਬੰਧਪੁ ਹਰਿ ਮੇਰਾ ਭਾਈ ॥**

*(ਗੂਜਰੀ ਮ: ੩, ਅੰਗ ੪੯੦)*

**ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ; ਬੇਬਾਣੁ ਹਰਿ ਰੰਗੁ ਗੁਰ ਭਾਵਏ ॥**

ਹਰਿ = ਹਰੀ ਸੰਬੰਧੀ ਕਥਾ ਪੜੀਐ = ਪੜ੍ਹਨਾ ਕਰਿਓ, ਹਰੀ ਦਾ ਨਾਮ ਸ੍ਰਵਣ ਕਰਿਓ ਅਤੇ ਹਰਿ = ਪਰਮੇਸ਼ਰ ਨਾਲ ਪ੍ਰੇਮ ਕਰਨਾ ਹੀ ਗੁਰਾਂ ਨੂੰ ਬੇਬਾਣੁ = ਕੱਢਣਾ ਭਾਉਂਦਾ ਹੈ।

**ਪਿੰਡੁ ਪਤਲਿ ਕਿਰਿਆ ਦੀਵਾ; ਫੁਲ ਹਰਿ ਸਰਿ ਪਾਵਏ ॥**

ਜਿਹੜਾ ਪਿੰਡੁ = ਸਰੀਰ ਦੇ ਅੰਦਰ ਕਾਮ, ਕ੍ਰੋਧ, ਲੋਭ, ਹੰਕਾਰ ਸਥੂਲ ਹੋਏ ਪਏ ਹਨ, ਇਨ੍ਹਾਂ ਨੂੰ ਸੂਖਮ ਕਰਨਾ ਹੀ ਪਿੰਡ ਭਰਾਉਣੇ ਹਨ ਤੇ ਇਹੋ ਪਤਲਾਂ ਦੇਣੀਆਂ ਹਨ, ਇਹੋ ਕਿਰਿਆ ਕਰਨੀ ਹੈ ਤੇ ਗਿਆਨ ਦੀ ਪ੍ਰਾਪਤੀ ਕਰਨ ਰੂਪ ਦੀਵਾ ਜਗਾਉਣਾ ਹੈ **ਵਾ:** ਗਿਆਨ ਰੂਪੀ ਦੀਵੇ ਦੀ ਪ੍ਰਾਪਤੀ ਕਰਨ ਰੂਪ ਕਿਰਿਆ ਕਰਨੀ ਹੈ ਅਤੇ ਪ੍ਰਫੁੱਲਤ ਹੋ ਕੇ ਹਰਿ = ਹਰੀ ਦੇ ਸਤਸੰਗਤ ਰੂਪੀ ਸਰੋਵਰ ਵਿੱਚੋਂ ਪ੍ਰਾਪਤੀ ਕਰਨੀ ਹੈ **ਵਾ:** ਪਰਮੇਸ਼ਰ ਦੇ ਸਰੂਪ ਰੂਪੀ ਸਰੋਵਰ ਦੀ ਪ੍ਰਾਪਤੀ ਕਰਨ ਵਾਸਤੇ ਗੁਣ ਗਾਉਂਦਿਆਂ ਕੰਠ ਦਾ ਫੁੱਲ ਜਾਣਾ ਹੀ ਫੁੱਲ (ਅਸਥੀਆਂ) ਹਨ।

**ਅਥਵਾ** ਜਿਨ੍ਹਾਂ ਦੇ ਪਿੰਡੁ = ਸਰੀਰ ਦਾ ਅਭਿਮਾਨ ਪਤਲਿ = ਪਤਲਾ ਪੈ ਗਿਆ, ਭਾਵ ਅਭਿਮਾਨ ਮਿਟ ਗਿਆ ਹੈ ਅਤੇ ਗਿਆਨ ਰੂਪੀ ਦੀਵੇ ਦੀ ਪ੍ਰਾਪਤੀ ਵਾਸਤੇ ਕਿਰਿਆ, ਸਾਧਨ ਕੀਤੇ ਹਨ, ਉਨ੍ਹਾਂ ਨੇ ਫਲ = ਪ੍ਰਫੁੱਲਤ ਹੋ ਕੇ ਹਰਿ = ਪਰਮੇਸ਼ਰ ਨੂੰ ਪਾ ਲਿਆ ਹੈ ਅਤੇ ਉਹ ਪਰਮੇਸ਼ਰ ਨੂੰ ਪਾ ਕੇ ਉਸ ਦੇ ਸਰਿ = ਸਦਰਸ਼ ਹੀ ਹੋ ਜਾਂਦੇ ਹਨ, ਭਾਵ ਇੱਕੋ ਰੂਪ ਹੀ ਹੋ ਜਾਂਦੇ ਹਨ।

**ਹਰਿ ਭਾਇਆ ਸਤਿਗੁਰੁ, ਬੋਲਿਆ; ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥**

ਜੋ ਹਰਿ = ਪਰਮੇਸ਼ਰ ਨੂੰ ਭਾਇਆ = ਭਾਉਂਦਾ ਹੈ, ਸਤਿਗੁਰੂ ਜੀ ਕਹਿਣ ਲੱਗੇ ਕਿ ਉਹੋ ਹੀ ਬਚਨਾਂ

ਨੂੰ ਅਸੀਂ ਬੋਲਿਆ = ਬੋਲਣਾ ਕੀਤਾ ਹੈ, ਇਉਂ ਕਹਿ ਕੇ ਗੁਰੂ ਅਮਰਦਾਸ ਸਾਹਿਬ ਜੀ ਸੁਜਾਣੁ = ਅੰਤਰਜਾਮੀ ਅਕਾਲ ਪੁਰਖ ਵਿਚ ਮਿਲ, ਲੀਨ ਹੋ ਗਏ।

## ਰਾਮਦਾਸ ਸੋਢੀ ਤਿਲਕੁ ਦੀਆ; ਗੁਰ ਸਬਦੁ ਸਚੁ ਨੀਸਾਣੁ ਜੀਉ ॥੫॥

ਗੁਰੂ ਅਮਰਦਾਸ ਜੀ ਨੇ ਸੋਢੀ = ਸੋਢ ਵੰਸ਼ ਦੇ ਸੂਰਜ ਸ੍ਰੀ ਗੁਰੂ ਰਾਮਦਾਸ ਸਾਹਿਬ ਨੂੰ ਗੁਰਤਾ ਗੱਦੀ ਦਾ ਤਿਲਕ ਦੀਆ = ਦਿੱਤਾ ਅਤੇ ਜੋ ਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼ ਸੀ, ਉਹ ਸੱਚਾ ਉਪਦੇਸ਼ ਗੁਰੂ ਰਾਮਦਾਸ ਸਾਹਿਬ ਜੀ ਦੇ ਹਿਰਦੇ ਅੰਦਰ ਨੀਸਾਣੁ = ਪ੍ਰਗਟ ਹੋਇਆ **ਵਾ:** ਜੋ ਸੱਚ ਦੀ ਪ੍ਰਾਪਤੀ ਵਾਲਾ ਉਪਦੇਸ਼ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸੋਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਮਿਲਿਆ ਸੀ, ਓਹੀ ਉਪਦੇਸ਼ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਹਿਰਦੇ ਵਿਚ ਪ੍ਰਗਟ ਕਰ ਦਿੱਤਾ।

**ਅਥਵਾ** ਨੀਸਾਣੁ = ਪ੍ਰਗਟ ਸੱਚੇ ਸਬਦੁ = ਬ੍ਰਹਮ ਦਾ ਸਰੂਪ ਗੁਰੂ ਅਮਰਦਾਸ ਸਾਹਿਬ ਜੀ ਨੇ ਸੋਢ ਵੰਸ਼ ਦੇ ਸੂਰਜ (ਗੁਰੂ) ਰਾਮਦਾਸ ਜੀ ਨੂੰ ਗੁਰਤਾ ਗੱਦੀ ਦਾ ਤਿਲਕ ਦਿੱਤਾ॥੫॥

[ਅੰਗ ੯੨੪]

## ਸਤਿਗੁਰੁ ਪੁਰਖੁ ਜਿ ਬੋਲਿਆ; ਗੁਰਸਿਖਾ, ਮੰਨਿ ਲਈ ਰਜਾਇ ਜੀਉ ॥

ਜਿ = ਜਿਸ ਵੇਲੇ ਪੁਰਖੁ = ਪੂਰਨ ਸਤਿਗੁਰੂ ਅਮਰਦਾਸ ਜੀ ਨੇ ਬਚਨ ਬੋਲਿਆ = ਬੋਲਣਾ ਕੀਤਾ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਚਰਨੀਂ ਪੈ ਜਾਓ, ਉਸ ਵੇਲੇ ਸਾਰੇ ਗੁਰਸਿੱਖਾਂ ਨੇ ਸਤਿਗੁਰਾਂ ਦੀ ਰਜਾਇ = ਆਗਿਆ ਮੰਨਿ = ਪਰਵਾਨ ਕਰ ਲਈ।

## ਮੋਹਰੀ ਪੁਤੁ ਸਨਮੁਖੁ ਹੋਇਆ; ਰਾਮਦਾਸੈ ਪੈਰੀ ਪਾਇ ਜੀਉ ॥

ਸਭ ਤੋਂ ਪਹਿਲਾਂ (ਗੁਰੂ ਅਮਰਦਾਸ ਸਾਹਿਬ ਜੀ ਦਾ) ਮੋਹਰੀ ਨਾਮੇ ਪੁਤੁ = ਪੁੱਤਰ ਸਨਮੁਖੁ = ਸਾਹਮਣੇ ਖੜਾ ਹੋਇਆ **ਵਾ:** ਸਤਿਗੁਰਾਂ ਦੀ ਮੋਹਰੀ ਪੁੱਤਰ ਸਨਮੁਖ ਸਿੱਖ ਬਣ ਗਿਆ, ਇਸ ਪ੍ਰਕਾਰ ਗੁਰੂ ਅਮਰਦਾਸ ਸਾਹਿਬ ਜੀ ਨੇ ਭਾਈ ਮੋਹਰੀ ਜੀ ਨੂੰ ਗੁਰੂ ਰਾਮਦਾਸੈ = ਰਾਮਦਾਸ ਸਾਹਿਬ ਜੀ ਦੇ ਪੈਰੀ = ਚਰਨੀਂ ਪਾਇ = ਪਾ ਦਿੱਤਾ।

ਅਰਥਾਤ ਜਦ ਭਾਈ ਮੋਹਰੀ ਜੀ ਸਤਿਗੁਰਾਂ ਦੇ ਸਾਹਮਣੇ ਖੜਾ ਹੋਇਆ ਤਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪੁੱਛਿਆ ਕਿ ਹੇ ਮੋਹਰੀ ਪੁੱਤਰ! ਗੁਰਤਾ ਗੱਦੀ ਚਾਹੀਦੀ ਹੈ ਜਾਂ ਹੋਰ ਕਿਸੇ ਵਸਤੂ ਦੀ ਇੱਛਾ ਲੈ ਕੇ ਖੜਾ ਹੋਇਆ ਹੈਂ ਤਾਂ ਮੋਹਰੀ ਜੀ ਕਹਿਣ ਲੱਗੇ ਕਿ ਨਹੀਂ ਸਤਿਗੁਰੂ ਜੀ ਮੈਨੂੰ ਗੁਰਿਆਈ ਨਹੀਂ ਚਾਹੀਦੀ ਮੈਨੂੰ ਤਾਂ ਸਿੱਖੀ ਦਾ ਦਾਨ ਚਾਹੀਦਾ ਹੈ। ਜਦੋਂ ਭਾਈ ਮੋਹਰੀ ਜੀ ਨੇ ਸਿੱਖੀ ਦਾ ਦਾਨ ਮੰਗਿਆ ਤਾਂ ਸਿੱਖੀ ਦੀ ਮਹਾਨਤਾ ਦਰਸਾਉਣ ਲਈ ਸਤਿਗੁਰਾਂ ਨੇ ਬਚਨ ਕੀਤੇ ਕਿ ਤੂੰ ਉਹ ਵਸਤੂ ਮੰਗ ਲਈ ਹੈ, ਜਿਸ ਦੇ ਅਧੀਨ ਗੁਰਤਾ ਗੱਦੀ ਹੈ, ਭਾਵ ਤੂੰ ਸਿੱਖੀ ਮੰਗ ਕੇ ਵੱਡੀ ਵਸਤੂ ਮੰਗ ਲਈ ਹੈ। ਫਿਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਮੋਹਰੀ ਜੀ ਨੂੰ ਬਾਂਹ ਤੋਂ ਫੜ ਕੇ ਸ੍ਰੀ ਰਾਮਦਾਸ ਸਾਹਿਬ ਜੀ ਦੇ ਚਰਨੀਂ ਪਾ ਦਿੱਤਾ ਤੇ ਬਚਨ ਕਹੇ ਕਿ ਹੁਣ ਇਹ ਗੁਰੂ ਨਾਨਕ ਦੇਵ ਜੀ ਦਾ ਚੌਥਾ ਸਰੂਪ ਹਨ, ਇਨ੍ਹਾਂ ਦੇ ਚਰਨੀਂ ਲੱਗਿਆ ਰਹੀਂ, ਤੁਹਾਨੂੰ ਭੱਲਿਆਂ ਨੂੰ ਕੋਈ ਵੀ ਤੋਟ ਨਹੀਂ ਰਹੇਗੀ, ਕਿਉਂਕਿ ਤੁਸੀਂ ਗੁਰੂ ਦੀ ਸਿੱਖੀ ਦਾ ਦਾਨ ਮੰਗਿਆ ਹੈ।

## ਸਭ ਪਵੈ ਪੈਰੀ ਸਤਿਗੁਰੂ ਕੇਰੀ; ਜਿਥੈ ਗੁਰੂ ਆਪੁ ਰਖਿਆ ॥

ਸਭ = ਸਾਰੇ ਸਤਿਗੂਰੂ ਰਾਮਦਾਸ ਸਾਹਿਬ ਜੀ ਕੇਰੀ = ਦੀ ਪੈਰੀ = ਚਰਨੀਂ ਪਵੈ = ਪਏ, ਜਿਥੇ ਗੁਰੂ ਅਮਰਦਾਸ ਸਾਹਿਬ ਜੀ ਨੇ ਆਪਣਾ ਆਪ ਗੁਰਤਾ ਗੱਦੀ ਦੇ ਰੂਪ ਵਿਚ ਰੱਖਿਆ ਸੀ, ਭਾਵ ਤੀਸਰੇ ਸਤਿਗੁਰਾਂ ਨੇ ਸਭ ਕੁਝ ਆਪਣਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੌਂਪ ਦਿੱਤਾ।

## ਕੋਈ ਕਰਿ ਬਖੀਲੀ ਨਿਵੈ ਨਾਹੀ; ਫਿਰਿ ਸਤਿਗੁਰੂ ਆਣਿ ਨਿਵਾਇਆ ॥

ਜੇਕਰ ਕੋਈ ਉਸ ਵਕਤ ਬਖੀਲੀ = ਈਰਖਾ ਕਰਿ = ਕਰਕੇ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਤੇ ਨਿਵੈ = ਝੁਕਿਆ ਨਾਹੀ = ਨਹੀਂ ਸੀ, ਉਸ ਦਾ ਹਿਰਦਾ ਪ੍ਰੇਰ ਕੇ ਸਤਿਗੁਰਾਂ ਨੇ ਫਿਰਿ = ਫੇਰ ਆਣਿ = ਲਿਆ ਕੇ ਨਿਵਾਇਆ = ਨਿਵਾਉਣਾ ਕੀਤਾ **ਵਾ:** ਫੇਰ ਸਤਿਗੁਰੂ ਅਰਜਨ ਦੇਵ ਜੀ ਦੇ ਚਰਨੀਂ ਆ ਕੇ ਨਿਵਾ ਦਿੱਤਾ।

ਅਰਥਾਤ ਇਹ ਇਸ਼ਾਰਾ ਬਾਬਾ ਮੋਹਨ ਜੀ ਵੱਲ ਹੈ, ਉਸ ਵਕਤ ਬਾਬਾ ਮੋਹਨ ਜੀ ਈਰਖਾ ਕਰਕੇ ਸਤਿਗੁਰੂ ਰਾਮਦਾਸ ਸਾਹਿਬ ਜੀ ਦੇ ਚਰਨਾਂ ਵਿਚ ਨਿਵੇ ਨਹੀਂ ਸਨ, ਕਿਉਂਕਿ ਉਹ ਆਖਦੇ ਸਨ ਕਿ ਅਸੀਂ ਗੁਰਾਂ ਦੇ ਸਪੁੱਤਰ ਹਾਂ, ਇਹ ਸਾਡਾ ਸੰਬੰਧੀ ਹੈ, ਇਸ ਲਈ ਅਸੀਂ ਇਸ ਦੇ ਪੈਰੀਂ ਕਿਵੇਂ ਪਈਏ ? ਤਦ ਸ੍ਰੀ ਗੁਰੂ ਅਮਰਦਾਸ ਜੀ ਨੇ ਬਚਨ ਕੀਤੇ ਕਿ ਜਿਹੜਾ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨੀਂ ਨਹੀਂ ਪਵੇਗਾ, ਉਹ ਹੰਕਾਰ ਦੇ ਸਹਿਤ ਆਫਰ ਜਾਵੇਗਾ, ਇਉਂ ਜਿਹੜੇ ਵੀ ਸਤਿਗੁਰਾਂ ਦੇ ਚਰਨੀਂ ਨਹੀਂ ਪਏ, ਉਹ ਸਾਰੇ ਆਫਰ ਗਏ, ਬਾਬਾ ਮੋਹਨ ਜੀ ਨੂੰ ਵੀ ਹੰਕਾਰ ਰੂਪੀ ਅਫਰੇਵਾਂ ਹੋ ਗਿਆ ਅਤੇ ਉਸ ਦਿਨ ਤੋਂ ਕਲਪਦੇ ਹੀ ਰਹੇ, ਮਨ ਵਿਚ ਸ਼ਾਂਤੀ ਨਾ ਆਈ। ਜਦੋਂ ਸਤਿਗੁਰਾਂ ਨੇ ਜੋਤੀ ਜੋਤਿ ਸਮਾਉਣ ਦੀ ਤਿਆਰੀ ਕਰ ਲਈ, ਤਦ ਬਾਬਾ ਮੋਹਨ ਜੀ ਨੇ ਆ ਕੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਜਿਸ ਦਿਨ ਦਾ ਆਪ ਜੀ ਦਾ ਬਚਨ ਨਹੀਂ ਮੰਨਿਆ, ਉਸੇ ਦਿਨ ਦਾ ਮਨ ਕਲਪਦਾ ਰਹਿੰਦਾ ਹੈ, ਸਮਾਧੀ ਵੀ ਲਗਾਉਂਦਾ ਹਾਂ, ਪਰ ਸ਼ਾਂਤੀ ਨਹੀਂ ਆਉਂਦੀ। ਹੁਣ ਆਪ ਜੀ ਜੋ ਵੀ ਆਗਿਆ ਕਰੋਗੇ, ਉਹ ਮੈਂ ਮੰਨਣ ਨੂੰ ਤਿਆਰ ਹਾਂ, ਆਪ ਜੀ ਦੀ ਆਗਿਆ ਹੋਵੇ ਤਾਂ ਹੁਣ ਮੈਂ ਚੌਥੇ ਸਤਿਗੁਰਾਂ ਦੇ ਚਰਨੀਂ ਪੈ ਜਾਂਦਾ ਹਾਂ, ਉਸ ਵੇਲੇ ਤੀਸਰੇ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਮੋਹਨ ! ਉਹ ਵੇਲਾ ਹੁਣ ਲੰਘ ਚੁੱਕਾ ਹੈ, ਪਰ ਤੁਸੀਂ ਜੋ ਗੁਰੂ ਨਾਨਕ ਦੀ ਗੱਦੀ ਦੀ ਸ਼ਰਨ ਆਏ ਹੋ, ਉਸ ਦੀ ਲਾਜ ਰੱਖਦੇ ਬਚਨ ਕਰਦੇ ਹਾਂ ਕਿ ਸ਼ਾਂਤੀ ਲਈ ਹੁਣ ਜਦ ਇਨ੍ਹਾਂ ਦੇ ਸਪੁੱਤਰ (ਗੁਰੂ) ਅਰਜਨ ਦੇਵ ਜੀ ਪੰਜਵੇਂ ਥਾਂ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਣਗੇ, ਜੇ ਤੂੰ ਉਨ੍ਹਾਂ ਦੇ ਚਰਨੀਂ ਪਵੇਂਗਾ ਤਾਂ ਤੇਰੇ ਮਨ ਨੂੰ ਸ਼ਾਂਤੀ ਆਵੇਗੀ। ਫੇਰ ਬਾਬਾ ਮੋਹਨ ਜੀ ਨੇ ਸਤਿਗੁਰਾਂ ਨੂੰ ਪੁੱਛਿਆ ਕਿ ਮੈਂ ਤਾਂ ਹਰ ਵੇਲੇ ਸਮਾਧੀ ਵਿਚ ਇਸਥਿਤ ਰਹਿੰਦਾ ਹਾਂ, ਮੈਨੂੰ ਉਨ੍ਹਾਂ ਦਾ ਮਿਲਾਪ ਕਿਵੇਂ ਹੋਵੇਗਾ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਆਪਣੇ ਪੁੱਤਰ ਸੰਸਰਾਮ ਦੇ ਕੋਲੋਂ ਚਾਰੇ ਸਤਿਗੁਰਾਂ ਦੀ ਬਾਣੀ ਇਕੱਤਰ ਕਰਵਾ ਕੇ ਆਪਣੇ ਕੋਲ ਰੱਖ ਲੈਣਾ, ਜਦ (ਸਤਿਗੁਰੂ) ਅਰਜਨ ਦੇਵ ਜੀ ਆਪ ਪੋਥੀਆਂ ਲੈਣ ਵਾਸਤੇ ਆਉਣ, ਉਨ੍ਹਾਂ ਦੇ ਪਹਿਲਾਂ ਚਰਨੀਂ ਪੈਣਾ, ਫੇਰ ਪੋਥੀਆਂ ਦੇਣੀਆਂ, ਹੋਰ ਕਿਸੇ ਨੂੰ ਵੀ ਪੋਥੀਆਂ ਨਾ ਦੇਣੀਆਂ। ਤਦੋਂ ਤੈਨੂੰ ਸ਼ਾਂਤੀ ਆਵੇਗੀ।

## ਹਰਿ ਗੁਰਹਿ ਭਾਣਾ ਦੀਈ ਵਡਿਆਈ; ਧੁਰਿ ਲਿਖਿਆ ਲੇਖੁ ਰਜਾਇ ਜੀਉ ॥

ਜੋ ਹਰਿ = ਪਰਮੇਸ਼ਰ ਸਰੂਪ ਗੁਰਹਿ = ਗੁਰੂ ਨਾਨਕ ਸਾਹਿਬ ਜੀ, ਗੁਰੂ ਅੰਗਦ ਸਾਹਿਬ ਜੀ, ਗੁਰੂ ਅਮਰਦਾਸ ਜੀ ਨੂੰ ਇਹੋ ਭਾਣਾ = ਚੰਗਾ ਲੱਗਿਆ ਤਾਂ ਹੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਗੁਰਤਾ ਗੱਦੀ ਦੀ ਵਡਿਆਈ = ਸ਼ੋਭਾ ਦੀਈ = ਦੇਣਾ ਕੀਤੀ ਹੈ, ਜਿਹੜਾ ਧੁਰਿ = ਆਦੋਂ ਸੋਢ ਵੰਸ਼ ਨੂੰ ਚੌਥੇ ਥਾਂ ਗੁਰਤਾ ਗੱਦੀ ਮਿਲਣ ਦਾ ਲੇਖ ਲਿਖਿਆ ਹੋਇਆ ਸੀ, ਇਹ ਵਾਹਿਗੁਰੂ ਦੀ ਰਜਾਇ = ਆਗਿਆ ਅਨੁਸਾਰ ਹੀ ਗੁਰਿਆਈ ਦੀ ਵਡਿਆਈ ਪ੍ਰਾਪਤ ਹੋਈ ਹੈ।

## ਕਹੈ ਸੁੰਦਰੁ ਸੁਣਹੁ ਸੰਤਹੁ; ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥

ਭਾਈ ਸੁੰਦਰ ਜੀ ਕਹੈ = ਕਥਨ ਕਰਦੇ ਹਨ ਕਿ ਹੇ ਸੰਤਹੁ = ਸ਼ਾਂਤ ਆਤਮਾ ਵਾਲੇ ਸਤਿਗੁਰੋ **ਵਾ:** ਹੇ ਬਾਬਾ ਬੁੱਢਾ ਸਾਹਿਬ ਜੀ ਆਦਿ ਸੰਤਹੁ = ਸੰਤ ਜਨੋਂ ! ਤੁਸੀਂ ਸੁਣਹੁ = ਸੁਣਨਾ ਕਰੋ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸਭੁ = ਸਾਰੇ ਜਗਤੁ = ਸੰਸਾਰ ਨੂੰ ਗੁਰੂ ਰਾਮਦਾਸ ਸਾਹਿਬ ਜੀ ਦੇ ਪੈਰੀ = ਚਰਨੀਂ ਪਾਇ = ਪਾ ਦਿੱਤਾ ਹੈ ਜੀ ॥੬॥੧॥

[ਰਾਮਕਲੀ ਸਦੁ ਸਮਾਪਤੰ]

# ਰਾਮਕਲੀ ਛੰਤ

## ਰਾਮਕਲੀ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ੍ਰੀ ਮੰਜੀ ਸਾਹਿਬ (ਅੰਮ੍ਰਿਤਸਰ) ਵਿਚ ਦੀਵਾਨ ਲੱਗਿਆ ਹੋਇਆ ਸੀ। ਚਾਰ ਚੁਫੇਰਿਓਂ ਸੰਗਤਾਂ ਆ ਕੇ ਸਤਿਗੁਰਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਰਹੀਆਂ ਸਨ। ਸਤਿਗੁਰੂ ਜੀ ਸਭ ਦੀਆਂ ਭਾਵਨਾ ਅਨੁਸਾਰ ਮਨੋ ਕਾਮਨਾ ਪੂਰੀਆਂ ਕਰ ਰਹੇ ਸਨ, ਉਸ ਵਕਤ ਸਿੱਖਾਂ ਨੇ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਜੋ ਪਰਮੇਸ਼ਰ ਸਦਾ ਹੀ ਅਬਿਨਾਸ਼ੀ ਹੈ, ਕੀ ਉਸ ਪਰਮੇਸ਼ਰ ਦੇ ਦੀਦਾਰ ਵੀ ਹੋ ਸਕਦੇ ਹਨ ? ਤਦ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਜੋ ਸਿੱਖ ਦਰਸ਼ਨਾਂ ਦੀ ਭਾਵਨਾ ਕਰਦੇ ਹਨ, ਉਨ੍ਹਾਂ ਨੂੰ ਸਰਗੁਣ ਸਰੂਪ ਧਾਰ ਕੇ ਪਰਮੇਸ਼ਰ ਭਾਵ ਪ੍ਰਤੱਖ ਹੋ ਕੇ ਦਰਸ਼ਨ ਵੀ ਬਖ਼ਸ਼ ਦਿੰਦਾ ਹੈ, ਕਿਉਂਕਿ ਪਰਮੇਸ਼ਰ ਸਦਾ ਹੀ ਹਾਜ਼ਰ ਨਾਜ਼ਰ ਹੈ, ਇਉਂ ਸੰਗਤਾਂ ਨੂੰ ਉਪਦੇਸ਼ ਦਿੰਦਿਆਂ ਸਤਿਗੁਰੂ ਜੀ ਰਾਮਕਲੀ ਰਾਗਣੀ ਵਿਚ ਛੰਤ[੧] = ਜਸ ਰੂਪ **ਵਾ:** ਛੰਦ = ਛੇ ਛੇ ਤੁਕਾਂ ਵਾਲੀਆਂ ਪਉੜੀਆਂ ਵਾਲਾ ਸ਼ਬਦ ਉਚਾਰਨ ਕਰਕੇ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਪਰਮੇਸ਼ਰ, ੳ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਸਾਜਨੜਾ ਮੇਰਾ ਸਾਜਨੜਾ; ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥

ਹੇ ਭਾਈ! ਪਰਮੇਸ਼ਰ ਮੇਰਾ = ਸਾਡਾ ਮਨ ਦਾ ਵੀ ਸਾਜਨੜਾ = ਸੱਜਣ ਹੈ, ਤਨ ਦਾ ਵੀ ਸਾਜਨੜਾ = ਸੱਜਣ ਹੈ ਤੇ ਮੇਰਾ = ਸਾਡਾ ਬਾਣੀ ਦਾ ਵੀ ਸਾਜਨੜਾ = ਸੱਜਣ ਹੈ, (ਇਉਂ) ਉਹ ਹਰ ਵਕਤ ਮਨ, ਬਾਣੀ, ਸਰੀਰ ਕਰਕੇ ਸਾਡੇ ਨਿਕਟਿ = ਨਜ਼ਦੀਕ ਖਲੋਇਅੜਾ = ਖੜਾ ਹੈ।

**ਅਥਵਾ** ਸਾਡਾ ਬਾਲਕ ਅਵਸਥਾ ਵਿਚ ਵੀ ਸੱਜਣ ਹੈ, ਜੁਵਾ ਅਵਸਥਾ ਵਿਚ ਵੀ ਸੱਜਣ ਹੈ ਤੇ ਬਿਰਧ ਅਵਸਥਾ ਵਿਚ ਵੀ ਨੇੜੇ ਖਲੋਤਾ ਸਾਡਾ ਸੱਜਣ ਪਿਆਰਾ ਹੈ।

**ਅਥਵਾ** ਭੂਤ ਕਾਲ ਵਿਚ ਵੀ ਉਹ ਪਰਮੇਸ਼ਰ ਸਾਡਾ ਸੱਜਣ ਸੀ, ਹੁਣ ਵਰਤਮਾਨ ਸਮੇਂ ਵਿਚ ਵੀ ਸਾਡਾ ਸੱਜਣ ਹੈ ਅਤੇ ਅੱਗੇ ਭਵਿੱਖਤ ਕਾਲ ਵਿਚ ਵੀ ਸਾਡਾ ਸੱਜਣ ਨੇੜੇ ਖੜੋਤਾ ਹੈ।

**ਅਥਵਾ** ਉਹ ਪਰਮੇਸ਼ਰ ਮਾਤਾ ਦੇ ਗਰਭ ਵਿਚ ਵੀ ਸਾਡਾ ਸੱਜਣ ਸੀ, ਬਾਲਕ ਅਵਸਥਾ ਤੋਂ ਲੈ ਕੇ ਜਵਾਨੀ ਤਕ ਵੀ ਸਾਡਾ ਪਿਆਰਾ ਸੱਜਣ ਹੈ ਅਤੇ ਬਿਰਧ ਅਵਸਥਾ ਵਿਚ ਸਾਡਾ ਸੱਜਣ ਨੇੜੇ ਖੜੋਤਾ ਹੈ।

**ਅਥਵਾ** (ਸਾ + ਜਨੜਾ) ਸਾ = ਉਹ ਸੱਜਣ ਪ੍ਰਭੂ ਸਾਡੇ ਤਾਈਂ ਜਨੜਾ = ਪੈਦਾ ਕਰਨ ਵਾਲਾ ਹੈ, (ਸਾ + ਜਨੜਾ) ਸਾ = ਉਹ ਪਰਮੇਸ਼ਰ ਸਾਰੇ ਸੰਸਾਰ ਨੂੰ ਜਨੜਾ = ਸਾਜਣ, ਪੈਦਾ ਕਰਨ ਵਾਲਾ ਹੈ ਅਤੇ ਹਰ ਵਕਤ ਸਾਖੀ ਰੂਪ ਹੋ ਕੇ ਸਾਡੇ ਅੰਤਹਕਰਣ ਦੇ ਨਿਕਟਿ = ਪਾਸ ਹੀ ਖਲੋਇਅੜਾ = ਇਸਥਿਤ ਹੈ, ਕਿਉਂਕਿ (ਸਾ + ਜਨੜਾ) ਸਾ = ਉਹ ਸਾਡਾ ਪਰਮੇਸ਼ਰ ਗੁਰਾਂ ਦੁਆਰਾ ਗਿਆਨ ਦੀ ਪ੍ਰਾਪਤੀ ਕਰਕੇ ਜਨੜਾ = ਜਾਣਿਆ ਜਾਂਦਾ ਹੈ **ਵਾ:** ਉਹ ਜਾਣਨੇ ਯੋਗ ਪਰਮੇਸ਼ਰ ਗੁਰਾਂ ਦੁਆਰਾ ਹੀ ਜਾਣਿਆ ਜਾਂਦਾ ਹੈ **ਵਾ:** ਉਹ ਪਰਮੇਸ਼ਰ ਘਟਾਂ ਘਟਾਂ ਦੀ ਜਾਨਣ ਵਾਲਾ ਹੈ।

---

੧. ਜਿਸ ਵਿਚ ਸੰਗੀਤ ਤੇ ਕਾਵਿ ਦੋਵੇਂ ਮਿਲਾ ਕੇ ਉਚਾਰਨ ਕੀਤਾ ਜਾਵੇ, ਉਹ ਛੰਤ ਹੁੰਦਾ ਹੈ, ਜਿਸ ਵਿਚ ਇਕੱਲਾ ਕਾਵਿ ਹੋਵੇ, ਉਹ ਛੰਦ ਹੁੰਦਾ ਹੈ।

**ਅਥਵਾ** ਉਹ ਪਰਮੇਸ਼ਰ ਸਾਡਾ ਪਿਆਰਾ ਸਾਜਨੜਾ = ਸੱਜਣ ਹੈ ਤੇ ਸਾਡੇ ਤਾਈਂ (ਸਾ + ਜਨੜਾ) ਸਾ = ਉਹੋ ਹੀ ਜਨੜਾ = ਪੈਦਾ ਕਰਨ ਵਾਲਾ ਹੈ, (ਸਾ + ਜਨੜਾ) ਸਾ = ਉਹ ਸਾਡਾ ਸੱਜਣ ਅੰਦਰ ਦੀ ਜਨੜਾ = ਜਾਨਣ ਵਾਲਾ ਅਤਿਅੰਤ ਨੇੜੇ ਖਲੋਤਾ ਹੈ।

## ਜਾਨੀਅੜਾ ਹਰਿ ਜਾਨੀਅੜਾ; ਨੈਣ ਅਲੋਇਅੜਾ ਹਰਿ ਜਾਨੀਅੜਾ ॥

ਉਹ ਹਰਿ = ਪਰਮੇਸ਼ਰ ਸਾਡਾ ਜਾਨੀਅੜਾ = ਪਿਆਰਾ ਹੈ, ਉਹ ਪਰਮੇਸ਼ਰ ਸਾਡਾ ਜਾਨੀਅੜਾ = ਪਿਆਰਾ ਹੈ, ਉਸ ਜਾਨੀਅੜਾ = ਪਿਆਰੇ ਹਰਿ = ਪਰਮੇਸ਼ਰ ਦੇ ਸਰਗੁਣ ਸਰੂਪ ਦੇ ਦਰਸ਼ਨਾਂ ਨੂੰ ਪ੍ਰਤੱਖ ਸੱਜੇ ਖੱਬੇ, ਮਨ ਬੁੱਧੀ ਰੂਪੀ, ਵੈਰਾਗ ਬਿਬੇਕ ਰੂਪੀ ਨੈਣ = ਨੇਤ੍ਰਾਂ ਨਾਲ ਅਲੋਇਅੜਾ = ਵੇਖਣਾ ਕੀਤਾ ਹੈ।

**ਅਥਵਾ** ਜੋ ਹਰਿ = ਪਰਮੇਸ਼ਰ ਸਾਡਾ ਮਨ, ਬਾਣੀ, ਸਰੀਰ ਦਾ ਜਾਨੀਅੜਾ = ਪਿਆਰਾ ਹੈ, ਜਿਸ ਨੂੰ ਗੁਰਾਂ ਦੁਆਰਾ ਜਾਨੀਅੜਾ = ਜਾਣਨਾ ਕੀਤਾ ਹੈ **ਵਾ:** ਜੋ ਪਰਮੇਸ਼ਰ ਸਾਰਿਆਂ ਦੇ ਹਿਰਦੇ ਦੀ ਜਾਨੀਅੜਾ = ਜਾਨਣ ਵਾਲਾ ਹੈ ਅਤੇ ਨੈਣ = ਦ੍ਰਿਸ਼ਟਾ ਰੂਪ ਹੋ ਕੇ ਸਾਰਿਆਂ ਨੂੰ ਅਲੋਇਅੜਾ = ਦੇਖ ਰਿਹਾ ਹੈ, ਉਹ ਪਿਆਰੇ ਤੋਂ ਪਿਆਰਾ ਹਰਿ = ਪਰਮੇਸ਼ਰ ਸਾਡੀ ਜਾਨੀਅੜਾ = ਜਾਨ (ਜਿੰਦ) ਦਾ ਪਿਆਰਾ ਹੈ।

## ਨੈਣ ਅਲੋਇਆ, ਘਟਿ ਘਟਿ ਸੋਇਆ; ਅਤਿ ਅੰਮ੍ਰਿਤ ਪ੍ਰਿਅ ਗੂੜਾ ॥

ਉਸ ਪਰਮੇਸ਼ਰ ਨੂੰ ਪ੍ਰਤੱਖ ਸੱਜੇ ਖੱਬੇ, ਮਨ ਬੁੱਧ ਰੂਪ, ਸੁਰਤੀ ਸਿਮਰਤੀ ਰੂਪ, ਵੈਰਾਗ ਬਿਬੇਕ ਰੂਪੀ, ਪ੍ਰੋਖ ਅਪ੍ਰੋਖ ਗਿਆਨ ਰੂਪੀ ਨੈਣ = ਨੇਤ੍ਰਾਂ ਨਾਲ ਅਲੋਇਆ = ਵੇਖਣਾ ਕੀਤਾ ਹੈ, ਜੋ ਸਾਰਿਆਂ ਘਟਿ ਘਟਿ = ਘਟਾਂ ਘਟਾਂ ਵਿਚ ਸੋਇਆ = ਵਿਰਾਜਮਾਨ ਹੈ **ਵਾ:** ਸੋਇਆ = ਸ਼ੋਭਨੀਕ ਹੋ ਰਿਹਾ ਹੈ ਅਤੇ ਅਤਿ = ਅਤਿਅੰਤ ਅੰਮ੍ਰਿਤ ਭਾਵ ਬ੍ਰਹਮਾਨੰਦ ਰੂਪ ਅਤੇ ਪ੍ਰਿਅ = ਪਿਆਰਾ ਗੂੜਾ = ਗਾੜਾ ਅਨੰਦ ਦੇਣ ਵਾਲਾ ਹੈ **ਵਾ:** ਪ੍ਰਿਅ = ਪਿਆਰਾ ਪਰਮੇਸ਼ਰ ਅਤਿ = ਅਤਿਅੰਤ ਮੋਖ ਰੂਪ, ਪ੍ਰੇਮ ਰਸ ਰੂਪ ਅੰਮ੍ਰਿਤ ਵਾਲਾ ਤੇ ਗੂੜਾ = ਗੁਹਜ, ਗੁਪਤ ਤੋਂ ਗੁਪਤ ਹੈ। ਜੈਸਾ ਕਿ :

**ਕਿ ਗੈਬੁਲ ਗ਼ੈਬ ਹੈਂ ॥** *(ਜਾਪੁ ਸਾਹਿਬ)*

## ਨਾਲਿ ਹੋਵੰਦਾ, ਲਹਿ ਨ ਸਕੰਦਾ; ਸੁਆਉ ਨ ਜਾਣੈ ਮੂੜਾ ॥

ਉਹ ਪਰਮੇਸ਼ਰ ਹਰ ਵਕਤ ਜੀਵ ਦੇ ਨਾਲਿ = ਸਾਥ ਹੀ ਹੋਵੰਦਾ = ਹੁੰਦਾ ਹੈ, ਪਿੱਛੇ ਸੀ, ਹੁਣ ਹੈ ਤੇ ਅੱਗੇ ਨੂੰ ਹੋਵੇਗਾ, ਪਰ ਜੀਵ ਉਸ ਦੇ ਸਰੂਪ ਨੂੰ ਅਗਿਆਨ ਦੇ ਵੇਸ ਹੋਣ ਕਾਰਨ ਲਹਿ = ਲੱਖ, ਜਾਣ ਨ = ਨਹੀਂ ਸਕੰਦਾ = ਸਕਦਾ, ਕਿਉਂਕਿ ਮੂੜਾ = ਮੂਰਖ ਵਿਖਈ ਜੀਵ ਉਸਦੇ ਨਾਮ ਸੁਆਉ = ਸੁਆਦ, ਰਸ ਨੂੰ ਜਾਣੈ = ਜਾਣ ਨ = ਨਹੀਂ ਸਕਦਾ **ਵਾ:** ਮੂੜਾ = ਬੇਸਮਝ ਜੀਵ ਪਰਮ ਪ੍ਰਯੋਜਨ ਰੂਪ ਲਾਭ ਨੂੰ ਜਾਣ ਨਹੀਂ ਸਕਦਾ।

## ਮਾਇਆ ਮਦਿ ਮਾਤਾ, ਹੋਛੀ ਬਾਤਾ; ਮਿਲਣੁ ਨ ਜਾਈ, ਭਰਮ ਧੜਾ ॥

ਜੀਵ ਮਾਇਆ ਰੂਪੀ ਮਦਿ = ਸ਼ਰਾਬ ਪੀ ਕੇ **ਵਾ:** ਮਾਇਆ ਦੇ ਮਦਿ = ਹੰਕਾਰ ਵਿਚ ਮਾਤਾ = ਮਸਤ ਰਹਿੰਦਾ ਹੈ ਤੇ ਹੋਛੀ = ਤੁੱਛ ਬਾਤਾ = ਗੱਲਾਂ ਕਰਦਾ ਹੈ, ਇਹ ਜੀਵ ਤਾਂ ਭਰਮ ਦੇ ਧੜਾ = ਪੱਖ ਵਿਚ ਪਿਆ ਹੋਇਆ ਹੈ **ਵਾ:** ਧੜੇ ਬਾਜ਼ੀ ਦਾ ਮਾਰਿਆ ਹੋਇਆ ਹੈ, ਇਸ ਕਰਕੇ ਇਸ ਤੋਂ ਵਾਹਿਗੁਰੂ ਦੇ ਨਾਲ ਮਿਲਣੁ = ਮਿਲਿਆ ਨ = ਨਹੀਂ ਜਾਈ = ਜਾਂਦਾ।

## ਕਹੁ ਨਾਨਕ, ਗੁਰ ਬਿਨੁ ਨਾਹੀ ਸੂਝੈ; ਹਰਿ ਸਾਜਨੁ ਸਭ ਕੈ ਨਿਕਟਿ ਖੜਾ ॥੧॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਇਸੇ ਕਰਕੇ ਸਤਿਗੁਰਾਂ ਦੀ ਕਿਰਪਾ ਤੋਂ

ਬਿਨੁ = ਬਗ਼ੈਰ ਪ੍ਰਭੂ ਦਾ ਸਰੂਪ ਸੂਝੈ = ਦਿਸਦਾ ਨਾਹੀ = ਨਹੀਂ ਹੈ, ਉਹ ਹਰਿ = ਪਰਮੇਸ਼ਰ ਸਾਜਨੁ = ਸੱਜਣ ਤਾਂ ਸਭ = ਸਾਰਿਆਂ ਕੈ = ਦੇ ਅੰਤਹਕਰਣ ਵਿਚ ਸਾਖੀ ਰੂਪ ਹੋ ਕੇ ਨਿਕਟਿ = ਨੇੜੇ ਹੀ ਖੜਾ = ਖਲੋਤਾ, ਇਸਥਿਤ ਰੂਪ ਹੋ ਰਿਹਾ ਹੈ॥੧॥

## ਗੋਬਿੰਦਾ, ਮੇਰੇ ਗੋਬਿੰਦਾ; ਪ੍ਰਾਣ ਅਧਾਰਾ, ਮੇਰੇ ਗੋਬਿੰਦਾ॥

ਬੀਪਸਾ ਅਲੰਕਾਰ ਅਨੁਸਾਰ—ਹੇ ਮੇਰੇ ਗੋਬਿੰਦਾ = ਪਰਮੇਸ਼ਰ, ਹੇ ਮੇਰੇ ਗੋਬਿੰਦਾ = ਪਰਮੇਸ਼ਰ, ਹੇ ਮੇਰੇ ਗੋਬਿੰਦਾ = ਪਰਮੇਸ਼ਰ ! ਤੁਸੀਂ ਮੇਰੇ ਪ੍ਰਾਣਾਂ ਦਾ ਅਧਾਰਾ = ਆਸਰਾ ਰੂਪ ਹੋ **ਵਾ:** ਹੇ ਮੇਰੇ (ਗੋ + ਬਿੰਦਾ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ, ਹੇ ਮੇਰੇ (ਗੋ + ਬਿੰਦਾ) ਗੋ = ਗੁਰਾਂ ਦੀ ਬਾਣੀ ਕਰਕੇ ਬਿੰਦਾ = ਜਾਨਣੇ ਯੋਗ, ਹੇ ਮੇਰੇ (ਗੋ + ਬਿੰਦਾ) ਮਨ ਆਦਿਕ ਗੋ = ਇੰਦ੍ਰੀਆਂ ਦੇ ਬਿੰਦਾ = ਪ੍ਰਕਾਸ਼ਕ ਸਾਖੀ ਚੇਤਨ ਰੂਪ ਪਰਮੇਸ਼ਰ ! ਤੁਸੀਂ ਮੇਰੇ ਪ੍ਰਾਣਾਂ ਦਾ ਆਸਰਾ ਰੂਪ ਹੋ।

## ਕਿਰਪਾਲਾ ਮੇਰੇ ਕਿਰਪਾਲਾ; ਦਾਨ ਦਾਤਾਰਾ ਮੇਰੇ ਕਿਰਪਾਲਾ॥

ਹੇ ਮੇਰੇ ਕਿਰਪਾਲਾ = ਦਿਆਲੂ, ਹੇ ਮੇਰੇ ਕਿਰਪਾਲਾ = ਕਿਰਪਾ ਦੇ ਘਰ, ਹੇ ਮੇਰੇ ਕਿਰਪਾਲਾ = ਕ੍ਰਿਪਾਲੂ ਪਰਮੇਸ਼ਰ, ਹੇ ਦਾਨ ਦੇਣ ਵਾਲੇ ਦਾਤਾਰਾ = ਦਾਤਾ ਜੀ **ਵਾ:** ਹੇ ਮੇਰੇ ਕਿਰਪਾਲਾ = ਕਿਰਪਾ ਦੇ ਘਰ ਪਰਮੇਸ਼ਰ ਜੀ ! ਤੂੰ ਮੇਰੇ 'ਤੇ ਤਿੰਨਾਂ ਕਾਲਾਂ ਵਿਚ ਕਿਰਪਾਲਾ = ਕ੍ਰਿਪਾਲੂ ਹੈਂ ਅਤੇ ਹੇ ਮੇਰੇ 'ਤੇ ਕਿਰਪਾਲਾ = ਕਿਰਪਾ ਕਰਨ ਵਾਲੇ ਪਰਮੇਸ਼ਰ ! ਤੂੰ ਤਿੰਨਾਂ ਕਾਲਾਂ ਵਿਚ ਦਾਨ ਦਾ ਦਾਤਾ ਹੈਂ।

**ਅਥਵਾ** ਹੇ ਮੇਰੇ ਕਿਰਪਾਲਾ = ਕ੍ਰਿਪਾਲੂ ਪਰਮੇਸ਼ਰ ਜੀ ! (ਕਿਰ + ਪਾ + ਲਾ) ਸ੍ਰਿਸ਼ਟੀ ਨੂੰ ਪੈਦਾ ਕਿਰ = ਕਰਨ ਵਾਲੇ ਬ੍ਰਹਮਾ, ਪਾ = ਪਾਲਨਾ ਕਰਨ ਵਾਲੇ ਵਿਸ਼ਨੂੰ ਤੇ ਲਾ = ਲੈਅਤਾ ਕਰਨ ਵਾਲੇ ਸ਼ਿਵਜੀ ਆਦਿ ਤੂੰ ਤਿੰਨਾਂ ਨੂੰ ਪੈਦਾ ਕਰਨ ਵਾਲਾ ਹੈਂ, ਹੇ ਮੇਰੇ ਕਿਰਪਾਲਾ = ਕਿਰਪਾ ਦੇ ਘਰ ਪਰਮੇਸ਼ਰ ! ਇਨ੍ਹਾਂ ਤਿੰਨਾ ਨੂੰ ਪੈਦਾ ਕਰਨ ਵਾਲਾ ਹੈਂ, ਹੇ ਮੇਰੇ ਕਿਰਪਾਲਾ = ਕਿਰਪਾ ਦੇ ਘਰ ਪਰਮੇਸ਼ਰ ! ਇਨ੍ਹਾਂ ਤਿੰਨਾਂ ਨੂੰ ਸ਼ਕਤੀਆਂ ਦਾ ਦਾਨ ਦੇਣ ਵਾਲਾ ਦਾਤਾਰਾ = ਦਾਤਾ ਹੈਂ।

## ਦਾਨ ਦਾਤਾਰਾ, ਅਪਰ ਅਪਾਰਾ; ਘਟ ਘਟ ਅੰਤਰਿ ਸੋਹਨਿਆ॥

ਹੇ ਪਰਮੇਸ਼ਰ ! ਤੂੰ ਸਾਰਿਆਂ ਨੂੰ ਦਾਨ ਦੇਣ ਵਾਲਾ ਦਾਤਾਰਾ = ਦਾਤਾ ਰੂਪ ਹੈਂ, ਪ੍ਰਕਿਰਤੀ ਅਪਰ = ਉਹ ਹੈ ਤੇ ਤੂੰ ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਹੈਂ **ਵਾ:** ਬੇਅੰਤ ਹੈਂ ਅਤੇ ਚਾਰ ਖਾਣੀਆਂ ਦੇ ਘਟ ਘਟ = ਘਟਾਂ ਘਟਾਂ ਅੰਤਰ = ਵਿਚ **ਵਾ:** ਸਾਰਿਆਂ ਦੇ ਅੰਤਹਕਰਣਾਂ ਦੇ ਅੰਦਰ ਸੋਹਨਿਆ = ਸ਼ੋਭਨੀਕ ਹੋ ਰਿਹਾ ਹੈਂ, ਭਾਵ ਸਾਰੇ ਤੇਰੀ ਚੇਤਨ ਸੱਤਾ ਤੋਂ ਬਗ਼ੈਰ ਮੁਰਦਾ ਹੀ ਹਨ।

## ਇਕ ਦਾਸੀ ਧਾਰੀ, ਸਬਲ ਪਸਾਰੀ; ਜੀਅ ਜੰਤ ਲੈ ਮੋਹਨਿਆ॥

ਹੇ ਪਰਮੇਸ਼ਰ ! ਤੂੰ ਇਕ ਮਾਇਆ ਰੂਪ ਦਾਸੀ = ਟਹਿਲਣ ਕਲਪਤਦਾਤਮ ਸੰਬੰਧ ਕਰਕੇ ਆਪਣੇ ਆਸਰੇ ਧਾਰੀ = ਧਾਰਨ, ਪੈਦਾ ਕੀਤੀ ਹੈ ਅਤੇ ਮਾਇਆ ਸਬਲ ਹੋ ਕੇ ਸਾਰੀ ਸ੍ਰਿਸ਼ਟੀ ਪਸਾਰੀ = ਪਸਾਰਨਾ ਕੀਤੀ ਹੈ **ਵਾ:** ਤੂੰ ਸੰਸਾਰ ਦੇ ਪਸਾਰੀ = ਪਸਾਰੇ ਵਿਚ ਸਬਲ (ਸ + ਬਲ) ਸ = ਸਹਿਤ ਬਲ ਦੇ ਇਕ ਮਾਇਆ ਰੂਪੀ ਦਾਸੀ ਧਾਰਨ ਕੀਤੀ ਹੈ, ਜਿਸ ਨੇ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਭਾਵ ਬ੍ਰਹਮਾ ਤੋਂ ਲੈ ਕੇ ਮੱਛਰ ਪ੍ਰਯੰਤ ਆਦਿ ਛੋਟੇ ਵੱਡੇ ਜੀਵ ਜੰਤਾਂ ਨੂੰ ਮੋਹਨਿਆ = ਮੋਹ ਲੈਣਾ ਕੀਤਾ ਹੈ।

## ਜਿਸ ਨੋ ਰਾਖੈ ਸੋ ਸਚੁ ਭਾਖੈ; ਗੁਰ ਕਾ ਸਬਦੁ ਬੀਚਾਰਾ ॥

ਹੇ ਪਰਮੇਸ਼ਰ ! ਜਿਸ ਗੁਰਮੁਖ ਜਨ ਨੋ = ਨੂੰ ਤੂੰ ਮਾਇਆ ਦੇ ਮੋਹ ਤੋਂ ਬਚਾ ਕੇ ਰਾਖੈ = ਰੱਖਦਾ ਹੈਂ, ਸੋ = ਉਹ ਸਚੁ = ਸੱਚੇ ਨਾਮ ਨੂੰ ਭਾਖੈ = ਉਚਾਰਨ ਕਰਨ ਲੱਗ ਜਾਂਦਾ ਹੈ ਅਤੇ ਉਸੇ ਨੇ ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਬੀਚਾਰਾ = ਵੀਚਾਰਨਾ ਕੀਤਾ ਹੈ **ਵਾ:** ਜਿਸ ਨੂੰ ਤੂੰ ਰੱਖਣਾ ਚਾਹੁੰਦਾ ਹੈਂ, ਉਹ ਗੁਰਾਂ ਕਾ = ਦਾ ਸਬਦ ਵੀਚਾਰਦਾ ਹੈ ਤੇ ਉਹੋ ਹੀ ਸੱਚੇ ਨਾਮ ਨੂੰ ਉਚਾਰਨ ਕਰਦਾ ਹੈ।

## ਕਹੁ ਨਾਨਕ, ਜੋ ਪ੍ਰਭ ਕਉ ਭਾਣਾ; ਤਿਸ ਹੀ ਕਉ ਪ੍ਰਭੁ ਪਿਆਰਾ ॥੨॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਜੋ = ਜਿਹੜਾ ਪੁਰਖ ਪ੍ਰਭ = ਪਰਮੇਸ਼ਰ ਕਉ = ਨੂੰ ਭਾਣਾ = ਭਾਅ ਗਿਆ ਹੈ **ਵਾ:** ਜੋ ਭਾਣਾ = ਹੁਕਮ ਮੰਨਦਾ ਹੈ, ਤਿਸ = ਉਸੇ ਕਉ = ਨੂੰ ਹੀ ਪ੍ਰਭ = ਪਰਮੇਸ਼ਰ ਪਿਆਰਾ = ਚੰਗਾ ਲੱਗਦਾ ਹੈ ॥੨॥

## ਮਾਣੋ, ਪ੍ਰਭ ਮਾਣੋ; ਮੇਰੇ ਪ੍ਰਭ ਕਾ ਮਾਣੋ ॥

ਹੇ ਭਾਈ ! ਮੇਰੇ ਪ੍ਰਭ = ਪਰਮੇਸ਼ਰ ਦੀ ਪ੍ਰਾਪਤੀ ਦਾ ਅਨੰਦ ਮਾਣੋ = ਭੋਗਣਾ ਕਰੋ, ਮੇਰੇ ਪ੍ਰਭੂ ਦੀ ਪ੍ਰਾਪਤੀ ਦਾ ਅਨੰਦ ਮਾਣੋ = ਭੋਗਣਾ ਕਰੋ, ਮੇਰੇ ਪ੍ਰਭ = ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਅਨੰਦ ਮਾਣੋ = ਭੋਗਣਾ ਕਰੋ। **ਅਥਵਾ** ਹੇ ਭਾਈ ! ਮਾਣੋ = ਮਾਨਣੇ ਯੋਗ ਮੇਰੇ ਪ੍ਰਭੂ ਦਾ ਅਨੰਦ ਮਾਣੋ = ਮਾਨਣੇ ਜੋਗ ਹੈ, ਇਸ ਲਈ ਮਨ, ਤਨ, ਬਾਣੀ ਕਰਕੇ ਮੇਰੇ ਪ੍ਰਭੂ ਕਾ = ਦਾ ਅਨੰਦ ਮਾਣੋ = ਮਾਨਣਾ ਕਰੋ।

**ਅਥਵਾ** ਮੇਰੇ ਪ੍ਰਭੂ ਦਾ ਅਨੰਦ ਬਾਣੀ ਕਰਕੇ ਮਾਣੋ = ਮੰਨਣਾ ਕਰੋ, ਸਰੀਰ ਕਰਕੇ ਮੰਨਣਾ ਕਰੋ ਤੇ ਮੇਰੇ ਪ੍ਰਭੂ ਦਾ ਅਨੰਦ ਮਨ ਕਰਕੇ ਵੀ ਮੰਨਣਾ ਕਰੋ।

**ਅਥਵਾ** ਸਾਰਿਆਂ ਨੂੰ ਮਾਣੋ ਮਾਣ ਦੇਣ ਵਾਲੇ ਮੇਰੇ ਪ੍ਰਭੂ ਦੇ ਨਾਮ ਦਾ ਮਾਣੋ = ਮੰਨਣ ਕਰੋ, ਫੇਰ ਤੁਹਾਨੂੰ ਮੇਰੇ ਪ੍ਰਭੂ ਦਾ ਬ੍ਰਹਮ ਗਿਆਨ ਰੂਪੀ ਮਾਣ ਦਿੱਤਾ ਪ੍ਰਾਪਤ ਹੋਵੇਗਾ, ਭਾਵ ਫੇਰ ਤੁਸੀਂ ਬ੍ਰਹਮਾਨੰਦ ਦੇ ਰਸ ਤਾਈਂ ਮਾਣਨਾ ਕਰੋਗੇ।

**ਅਥਵਾ** ਸਾਰਿਆਂ ਰਾਜਾਂ ਦੇ ਮਾਣ, ਜੋਗ ਸਾਧਨਾ, ਬ੍ਰਹਮ ਲੋਕ, ਸਵਰਗ ਆਦਿਕਾਂ ਦੇ ਮਾਣ ਨਾਲੋਂ ਮੇਰੇ ਪ੍ਰਭ = ਸਮਰੱਥ ਪਰਮੇਸ਼ਰ ਦੀ ਭਗਤੀ ਦਾ ਮਾਣ ਹੀ ਸ਼੍ਰੋਮਣੀ ਮਾਣ, ਸਤਿਕਾਰ ਹੈ।

## ਜਾਣੋ, ਪ੍ਰਭੁ ਜਾਣੋ; ਸੁਆਮੀ ਸੁਘੜੁ ਸੁਜਾਣੋ ॥

ਹੇ ਭਾਈ ! ਪ੍ਰਭੂ ਨੂੰ ਜਾਣੋ = ਜਾਨਣਾ ਕਰੋ, ਪ੍ਰਭੁ = ਪਰਮੇਸ਼ਰ ਨੂੰ ਜਾਣੋ = ਜਾਨਣਾ ਕਰੋ ਕਿ ਉਹ ਗਿਆਨ ਸਰੂਪ ਹੈ **ਵਾ:** ਜਾਣੋ = ਜਾਨਣੇ ਯੋਗ ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਭੁ = ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਗਿਆਨ ਦੇ ਤਾਈਂ ਜਾਣੋ = ਜਾਨਣਾ ਕਰੋ, ਜੋ ਸੁਆਮੀ = ਮਾਲਕ ਪ੍ਰਭੂ ਸੁਘੜੁ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਤੇ ਸਾਰਿਆਂ ਦੇ ਅੰਤਰਜਾਮੀ, ਅੰਦਰ ਦੀ ਜਾਨਣ ਵਾਲਾ ਹੈ।

## ਸੁਘੜ ਸੁਜਾਨਾ, ਸਦ ਪਰਧਾਨਾ; ਅੰਮ੍ਰਿਤੁ ਹਰਿ ਕਾ ਨਾਮਾ ॥

ਉਹ ਸੁਘੜ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਅਤੇ ਸਾਰਿਆਂ ਵਿਹਾਰਾਂ ਦੇ ਚਲਾਉਣ ਨੂੰ ਸੁਜਾਨਾ = ਚਤੁਰ ਹੈ, ਸਦ = ਸਦਾ ਪੰਜੇ ਜੜ੍ਹ ਤੱਤਾਂ ਵਿਚ ਆਪ ਹੀ ਚੇਤਨ ਪਰਧਾਨਾ = ਮੁਖੀ ਹੈ, ਉਹ ਹਰਿ = ਪਰਮੇਸ਼ਰ ਕਾ = ਦਾ ਨਾਮ ਅੰਮ੍ਰਿਤ ਰੂਪ ਹੈ **ਵਾ:** ਮ੍ਰਿਤੂ ਤੋਂ ਰਹਿਤ ਕਰਨ ਵਾਲਾ ਹੈ।

## ਚਾਖਿ ਅਘਾਣੇ, ਸਾਰਿਗਪਾਣੇ; ਜਿਨ ਕੈ ਭਾਗ ਮਥਾਨਾ ॥

ਜਿਨ = ਜਿਨ੍ਹਾਂ ਪੁਰਖਾਂ ਕੈ = ਦੇ ਮਥਾਨਾ = ਮਸਤਕ ਉਪਰ ਸ਼੍ਰੋਮਣੀ ਭਾਗ = ਕਰਮ ਲਿਖੇ ਹੋਏ ਹਨ, ਉਹ ਪੁਰਖ ਸਾਰਿਗਪਾਣੇ = ਧਨੁਖਧਾਰੀ ਪਰਮੇਸ਼ਰ ਦੇ ਨਾਮ ਰਸ ਨੂੰ ਚਾਖਿ = ਚੱਖ, ਧਾਰਨ ਕਰਕੇ ਲੋਕ-ਪ੍ਰਲੋਕ ਦੇ ਪਦਾਰਥਾਂ ਦੀ ਇੱਛਾ ਵੱਲੋਂ ਅਘਾਣੇ = ਰੱਜ ਗਏ ਹਨ।

## ਤਿਨ ਹੀ ਪਾਇਆ ਤਿਨਹਿ ਧਿਆਇਆ; ਸਗਲ ਤਿਸੈ ਕਾ ਮਾਣੋ ॥

ਤਿਨ = ਉਨ੍ਹਾਂ ਪੁਰਖਾਂ ਨੇ ਹੀ ਗੁਰੂ ਸਾਹਿਬ ਜੀ ਤੋਂ ਉਪਦੇਸ਼ ਪਾਇਆ = ਪਾਉਣਾ ਕੀਤਾ ਹੈ ਤੇ ਤਿਨਹਿ = ਉਨ੍ਹਾਂ ਪੁਰਖਾਂ ਨੇ ਹੀ ਗੁਰ ਉਪਦੇਸ਼ ਪਾ ਕੇ ਫੇਰ ਸ੍ਰਵਣ, ਮੰਨਣ ਕਰਕੇ ਧਿਆਇਆ = ਧਿਆਉਣਾ, ਭਾਵ ਕਮਾਉਣਾ ਕੀਤਾ ਹੈ, ਇਹ ਸਗਲ = ਸਾਰਾ ਤਿਸੈ = ਉਸੇ ਵਾਹਿਗੁਰੂ ਕਾ = ਦਾ ਮਾਣੋ = ਸਤਿਕਾਰ ਦਿੱਤਾ ਹੋਇਆ ਹੈ **ਵਾ:** ਸਾਰਾ ਅਨੰਦ ਉਸੇ ਵਾਹਿਗੁਰੂ ਦਾ ਦਿੱਤਾ ਹੋਇਆ ਹੈ **ਵਾ:** ਉਸੇ ਵਾਹਿਗੁਰੂ ਦਾ ਮੰਨਣ ਕਰਕੇ ਹੀ ਜੀਵਨ ਮੁਕਤੀ, ਬਿਦੇਹ ਮੁਕਤੀ ਆਦਿ ਦੇ ਸਾਰੇ ਲਾਭ ਪ੍ਰਾਪਤ ਹੁੰਦੇ ਹਨ।

## ਕਹੁ ਨਾਨਕ, ਥਿਰੁ ਤਖਤਿ ਨਿਵਾਸੀ; ਸਚੁ ਤਿਸੈ ਦੀਬਾਣੋ ॥੩॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਜੋ ਥਿਰੁ = ਇਸਥਿਤ ਰੂਪ ਬ੍ਰਹਮ ਸਰੂਪ ਰੂਪੀ ਤਖ਼ਤ ਦੇ ਵਿਚ ਨਿਵਾਸੀ = ਵਾਸਾ ਕਰਨ ਵਾਲਾ ਹੈ, ਤਿਸੈ = ਉਸੇ ਦਾ ਸਾਧਸੰਗਤ ਰੂਪੀ ਦੀਬਾਣੋ = ਦਰਬਾਰ ਸਚੁ = ਸੱਚਾ ਹੈ **ਵਾ:** ਉਸ ਦਾ ਸੱਚਾ ਦੀਬਾਣੋ = ਆਸਰਾ ਹੈ ॥੩॥

## ਮੰਗਲਾ, ਹਰਿ ਮੰਗਲਾ; ਮੇਰੇ ਪ੍ਰਭ ਕੈ ਸੁਣੀਐ ਮੰਗਲਾ ॥

ਹੇ ਭਾਈ ! ਹਰੇਕ ਮੰਗਲਾ = ਮੰਗਲਾਚਾਰ (ਖ਼ੁਸ਼ੀ ਦੇ ਗੀਤਾਂ) ਵਿੱਚੋਂ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਮੰਗਲਾ = ਮੰਗਲਾਚਾਰ ਨੂੰ ਕੀਰਤਨ ਰੂਪ 'ਚ ਗਾਉਣਾ ਕਰੋ ਅਤੇ ਮੇਰੇ ਪ੍ਰਭ = ਪਰਮੇਸ਼ਰ ਕੈ = ਦੇ ਮੰਗਲਾ = ਮੰਗਲਾਚਾਰ, ਜਸ ਨੂੰ ਸਤਸੰਗਤ ਵਿਚ ਮਿਲ ਕੇ ਸੁਣੀਐ = ਸੁਣਨਾ ਕਰੋ।

**ਅਥਵਾ** ਪ੍ਰਭੂ ਜੀ ਮੰਗਲਾ = ਅਨੰਦਾਂ ਵਿੱਚੋਂ ਮੰਗਲਾ = ਅਨੰਦ ਦੇਣ ਵਾਲੇ ਹਨ, ਇਸ ਲਈ ਮੇਰੇ ਪ੍ਰਭ = ਪਰਮੇਸ਼ਰ ਕੈ = ਦੇ ਮੰਗਲਾ = ਜਸ ਨੂੰ ਸਤਿਸੰਗਤ ਵਿੱਚੋਂ ਸੁਣਨਾ ਕਰੋ **ਵਾ:** ਮਨ ਕਰਕੇ ਮੰਗਲਾ = ਜਸ ਨੂੰ ਗਾਉਣਾ ਕਰੋ, ਬਾਣੀ ਕਰਕੇ ਵੀ ਹਰਿ = ਪਰਮੇਸ਼ਰ ਦੇ ਜਸ ਨੂੰ ਗਾਉਣਾ ਕਰੋ ਤੇ ਸਰੀਰ ਕਰਕੇ ਵੀ ਸਤਸੰਗਤ ਵਿਚ ਜਾ ਕੇ ਮੇਰੇ ਪ੍ਰਭੂ ਦੇ ਮੰਗਲਾ = ਜਸ ਨੂੰ ਕੰਨਾਂ ਦੇ ਨਾਲ ਸੁਣਨਾ ਕਰੋ **ਵਾ:** ਹਰਿ = ਹਰੇਕ ਮੰਗਲਾ = ਜਸਾਂ ਵਿੱਚੋਂ ਜੋ ਪ੍ਰਭ = ਪਰਮੇਸ਼ਰ ਦਾ ਸ੍ਰੇਸ਼ਟ ਮੰਗਲਾ = ਜਸ ਹੈ, ਉਹ ਮੰਗਲਾ = ਜਸ ਨੂੰ ਸ੍ਰਵਣ ਕਰੋ **ਵਾ:** ਜਿਹੜੇ ਮਨ ਕਰਕੇ ਮੇਰੇ ਪ੍ਰਭੂ ਦਾ ਮੰਗਲਾਚਾਰ ਗਾਉਂਦੇ ਹਨ, ਬਾਣੀ ਕਰਕੇ ਮੰਗਲਾਚਾਰ ਗਾਉਂਦੇ ਹਨ ਤੇ ਸਰੀਰ ਦੇ ਰੋਮ ਰੋਮ ਵਿਚ ਪ੍ਰਭੂ ਦੇ ਮੰਗਲਾਚਾਰ ਰਚੇ ਹੋਏ ਹਨ, ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਮੇਰੇ ਪ੍ਰਭੂ ਦੇ ਮੰਗਲਾਚਾਰ ਨੂੰ ਗਾਉਣਾ ਕਰੀਏ।

## ਸੋਹਿਲੜਾ, ਪ੍ਰਭ ਸੋਹਿਲੜਾ; ਅਨਹਦ ਧੁਨੀਐ ਸੋਹਿਲੜਾ ॥

ਹੇ ਭਾਈ ! ਸਾਰਿਆਂ ਸੋਹਿਲੜਾ = ਅਨੰਦਾਂ ਵਿੱਚੋਂ ਜਿਹੜਾ ਪ੍ਰਭ = ਪਰਮੇਸ਼ਰ ਪ੍ਰਾਪਤੀ ਦਾ ਸੋਹਿਲੜਾ = ਅਨੰਦ ਹੈ, ਉਸ ਸੋਹਿਲੜਾ = ਅਨੰਦ ਦੀ ਪ੍ਰਾਪਤੀ ਵਾਸਤੇ ਅਨਹਦ = ਇਕ ਰਸ ਨਾਮ ਦੀ ਧੁਨੀਐ = ਧੁਨ ਉਚਾਰਨ ਕਰੀਏ।

**ਅਥਵਾ** ਜੇ ਸੋਹਿਲੜਾ = ਜਸ ਗਾਉਣਾ ਹੈ ਤਾਂ ਪ੍ਰਭ = ਪਰਮੇਸ਼ਰ ਦਾ ਸੋਹਿਲੜਾ = ਜਸ ਗਾਉਣਾ ਕਰੋ, ਜਿਸ ਸੋਹਿਲੜਾ = ਜਸ ਦੇ ਗਾਉਣੇ ਕਰਕੇ ਅਨਹਦ = ਇਕ ਰਸ ਨਾਮ ਦੀ ਧੁਨੀਐ = ਧੁਨੀ ਹਿਰਦੇ ਵਿਚ ਪ੍ਰਗਟ ਹੁੰਦੀ ਹੈ **ਵਾ**: ਮਨ, ਬਾਣੀ ਸਰੀਰ ਕਰਕੇ ਸੋਹਿਲੜਾ = ਅਨੰਦ ਪ੍ਰਾਪਤ ਹੁੰਦਾ ਹੈ।

**ਅਥਵਾ** ਕੋਈ ਰਾਜਿਆਂ ਮਹਾਰਾਜਿਆਂ ਦੇ ਸੋਹਿਲੇ ਗਾਉਂਦੇ ਹਨ, ਕੋਈ ਅਮੀਰਾਂ ਦੇ ਸੋਹਿਲਾ ਗਾਉਂਦੇ ਹਨ, ਪਰ ਇਨ੍ਹਾਂ ਸਾਰਿਆਂ ਜਸਾਂ ਵਿੱਚੋਂ ਮੇਰੇ ਪ੍ਰਭੁ ਦਾ ਸੋਹਿਲੜਾ = ਜਸ ਐਸਾ ਹੈ, ਜਿਸ ਜਸ ਕਰਕੇ ਇਕ ਰਸ ਨਾਮ ਦੀ ਧੁਨੀ ਹਿਰਦੇ ਵਿਚ ਪ੍ਰਗਟ ਹੁੰਦੀ ਹੈ ਤੇ ਆਤਮਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

## ਅਨਹਦ ਵਾਜੇ, ਸਬਦ ਅਗਾਜੇ; ਨਿਤ ਨਿਤ ਜਿਸਹਿ ਵਧਾਈ॥

ਜਿਸ ਵਕਤ ਅਨਹਦ = ਇਕ ਰਸ ਨਾਮ ਦੇ ਵਾਜੇ, ਵਾਜੇ = ਵੱਜਦੇ ਹਨ, ਉਸ ਵਕਤ ਹਿਰਦੇ ਵਿਚ ਸਬਦ = ਬ੍ਰਹਮ ਅਗਾਜੇ = ਪ੍ਰਗਟ ਹੋ ਜਾਂਦਾ ਹੈ ਤੇ ਨਿਤ ਨਿਤ = ਨਿਤਾਪ੍ਰਤੀ ਜਿਸਹਿ = ਜਿਸ ਦੇ ਪ੍ਰਗਟ ਹੋਣ ਦੀ ਵਧਾਈ ਮਿਲਦੀ ਹੈ **ਵਾ**: ਨਿਤਾਪ੍ਰਤੀ ਜਿਸ ਕਰਕੇ ਬ੍ਰਹਮ ਗਿਆਨੀ ਨੂੰ ਪ੍ਰਭੂ ਪ੍ਰਾਪਤੀ ਦੀ ਵਧਾਈ ਮਿਲਦੀ ਹੈ **ਵਾ**: ਜਿਸ ਵਾਹਿਗੁਰੂ ਦੀਆਂ ਬ੍ਰਹਮ ਬੇਤੇ ਨਿਤਾਪ੍ਰਤੀ ਵਧਾਈਆਂ ਗਾਉਂਦੇ ਹਨ।

## ਸੋ ਪ੍ਰਭੁ ਧਿਆਈਐ, ਸਭੁ ਕਿਛੁ ਪਾਈਐ; ਮਰੈ ਨ ਆਵੈ ਜਾਈ॥

ਇਸ ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਚਿੱਤ ਦੀ ਬਿਰਤੀ ਲਾ ਕੇ ਸਦਾ ਧਿਆਈਐ = ਆਰਾਧਨਾ ਕਰੀਏ ਤਾਂ ਧਰਮ, ਅਰਥ, ਕਾਮ, ਮੋਖ ਆਦਿ ਸਭੁ = ਸਾਰਾ ਕਿਛੁ = ਕੁਝ ਪਾਈਐ = ਪ੍ਰਾਪਤ ਕਰ ਲਈਦਾ, ਕਿਉਂਕਿ ਉਹ ਪਰਮੇਸ਼ਰ ਕਦੇ ਵੀ ਮਰੈ = ਮਰਦਾ ਨ = ਨਹੀਂ ਹੈ ਨਾ ਹੀ ਜਨਮ ਧਾਰ ਕੇ ਆਵੈ = ਆਉਂਦਾ ਹੈ ਤੇ ਨਾ ਹੀ ਕਿਸੇ ਦੇਸ਼ ਨੂੰ ਜਾਈ = ਜਾਂਦਾ ਹੈ **ਵਾ**: ਉਹ ਪਰਮੇਸ਼ਰ ਕਦੇ ਵੀ ਮਰਦਾ ਨਹੀਂ ਹੈ ਅਤੇ ਉਸ ਦੀ ਸ਼ਰਨ ਵਿਚ ਪੈਣ ਵਾਲਾ ਪੁਰਖ ਜੂਨਾਂ ਦੇ ਆਉਣ ਜਾਣ ਵਿਚ ਨਹੀਂ ਪੈਂਦਾ; ਮੁਕਤ ਰੂਪ ਹੀ ਹੋ ਜਾਂਦਾ ਹੈ।

## ਚੂਕੀ ਪਿਆਸਾ, ਪੂਰਨ ਆਸਾ; ਗੁਰਮੁਖਿ ਮਿਲੁ ਨਿਰਗੁਨੀਐ॥

ਜਿਹੜਾ ਗੁਰਮੁਖ ਜਨ ਗੁਰਾਂ ਦੁਆਰਾ ਨਿਰਗੁਨੀਐ = ਨਿਰਗੁਣ ਸਰੂਪ ਵਿਚ ਮਿਲੁ = ਮਿਲਿਆ ਹੈ, ਉਸ ਦੀ ਪਰਮੇਸ਼ਰ ਪ੍ਰਾਪਤੀ ਦੀ ਆਸਾ = ਇੱਛਾ ਪੂਰਨ = ਪੂਰੀ ਹੋਈ ਹੈ ਅਤੇ ਉਸਦੀ ਰਸਾਂ ਕਸਾਂ, ਤ੍ਰਿਸ਼ਨਾ ਦੀ ਪਿਆਸਾ = ਤ੍ਰਿਖਾ ਚੂਕੀ = ਚੁੱਕੀ, ਦੂਰ ਹੋ ਗਈ ਹੈ।

**ਅਥਵਾ** ਜਿਨ੍ਹਾਂ ਗੁਰਮੁਖ ਜਨਾਂ ਨੂੰ ਵਾਹਿਗੁਰੂ ਦੀ ਪ੍ਰਾਪਤੀ ਹੋ ਗਈ ਹੈ, ਉਨ੍ਹਾਂ ਦੀ ਰਸਾਂ ਕਸਾਂ ਦੀ ਤ੍ਰਿਸ਼ਨਾ ਰੂਪੀ ਪਿਆਸਾ ਚੁੱਕੀ ਗਈ ਹੈ ਅਤੇ ਉਨ੍ਹਾਂ ਦੀ ਪਰਮੇਸ਼ਰ ਨੂੰ ਪ੍ਰਾਪਤ ਕਰਕੇ ਸਾਰੀ ਆਸਾ = ਉਮੀਦ (ਇੱਛਾ) ਵੀ ਪੂਰਨ ਹੋ ਗਈ ਹੈ, ਇਉਂ ਗੁਰਮੁਖ ਜਨ ਨਿਰਗੁਨੀਐ = ਤਿੰਨਾਂ ਗੁਣਾਂ ਤੋਂ ਅਤੀਤ ਪਰਮੇਸ਼ਰ ਨਾਲ ਮਿਲ ਜਾਂਦੇ ਹਨ **ਵਾ**: ਗੁਰਮੁਖਾਂ ਦੀ ਸੰਗਤ ਕਰਨ ਵਾਲੇ ਨਿਰਗੁਣੀਆਰੇ ਜੀਵ ਵੀ ਪਰਮੇਸ਼ਰ ਵਿਚ ਮਿਲ ਜਾਂਦੇ ਹਨ।

## ਕਹੁ ਨਾਨਕ, ਘਰਿ ਪ੍ਰਭ ਮੇਰੇ ਕੈ; ਨਿਤ ਨਿਤ ਮੰਗਲੁ ਸੁਨੀਐ ॥੪॥੧॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਮੇਰੇ ਪ੍ਰਭ = ਪਰਮੇਸ਼ਰ ਕੈ = ਦੇ ਸਤਸੰਗਤ ਰੂਪੀ ਘਰ ਵਿਚ ਨਿਤ ਨਿਤ = ਨਿਤਾਪ੍ਰਤੀ ਉਸ ਦੇ ਮੰਗਲੁ = ਜਸ ਨੂੰ ਸੁਨੀਐ = ਸ੍ਰਵਣ ਕਰੀਦਾ ਹੈ ॥੪॥੧॥

[ਅੰਗ ੯੨੫]

## ਰਾਮਕਲੀ ਮਹਲਾ ੫ ॥

## ਹਰਿ ਹਰਿ ਧਿਆਇ ਮਨਾ; ਖਿਨੁ ਨ ਵਿਸਾਰੀਐ ॥

ਹੇ ਮੇਰੇ ਮਨਾਂ! ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਸਦਾ ਧਿਆਇ = ਧਿਆਉਣਾ ਕਰ, ਇਕ ਖਿਨੁ = ਛਿਨ ਮਾਤ੍ਰ ਵੀ ਨਾਮ ਨੂੰ ਵਿਸਾਰੀਐ = ਭੁਲਾਉਣਾ ਨਾ ਕਰ।

## ਰਾਮ ਰਾਮਾ ਰਾਮ ਰਮਾ; ਕੰਠਿ ਉਰ ਧਾਰੀਐ ॥

ਜੋ ਰਾਮ = ਪਰਮੇਸ਼ਰ ਸਾਰੇ ਰਾਮਾ = ਵਿਆਪਕ ਸਰੂਪ, ਰਾਮ = ਰਮਿਆ ਹੋਇਆ ਤੇ ਰਮਾ = ਸੁੰਦਰ ਸਰੂਪ ਹੈ, ਉਸ ਦੇ ਨਾਮ ਨੂੰ ਕੰਠਿ = ਗਲ ਦੇ ਉਰ = ਅੰਦਰ ਧਾਰੀਐ = ਧਾਰਨ ਕਰਕੇ ਰੱਖਣਾ ਕਰ।

**ਅਥਵਾ** ਹੇ ਭਾਈ! ਪ੍ਰਭੂ ਨਾਮ ਨੂੰ ਮਨ, ਬਾਣੀ, ਸਰੀਰ ਤੇ ਪ੍ਰਾਣਾਂ ਕਰਕੇ ਕੰਠ ਵਿਚ ਧਾਰਨ ਕਰੀਏ **ਵਾ:** ਕੰਠ ਆਦਿਕ ਚਾਰੇ ਬਾਣੀਆਂ ਦੁਆਰਾ ਧਾਰਨ ਕਰੀਏ **ਵਾ:** ਚਾਰੇ ਜੁਗਾਂ ਵਿਚ ਵਿਆਪਕ ਪਰਮੇਸ਼ਰ ਦੇ ਨਾਮ ਨੂੰ ਕੰਠ ਵਿਚ ਧਾਰਨ ਕਰੀਏ।

## ਉਰ ਧਾਰਿ ਹਰਿ ਹਰਿ ਪੁਰਖੁ ਪੂਰਨੁ; ਪਾਰਬ੍ਰਹਮੁ ਨਿਰੰਜਨੋ ॥

ਜੋ ਪਾਰਬ੍ਰਹਮੁ (ਪਾਰ + ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮੁ = ਵਿਆਪਕ, ਨਿਰੰਜਨੋ = ਸ਼ੁੱਧ ਸਰੂਪ ਪ੍ਰਭੂ ਹੈ ਅਤੇ ਜੋ ਸਾਰਿਆਂ ਥਾਵਾਂ ਵਿਚ ਪੂਰਨੁ = ਪਰੀਪੂਰਨ ਪੁਰਖ ਤੇ ਸਭ ਨੂੰ ਆਪਣੀ ਚੇਤਨ ਸੱਤਾ ਨਾਲ ਹਰਿ = ਹਰੇ ਭਰੇ ਕਰਨ ਵਾਲਾ ਹੈ **ਵਾ:** ਸਾਰੀਆਂ ਥਾਵਾਂ ਵਿਚ ਪੂਰਨ = ਪਰੀਪੂਰਨ ਤੇ ਪੁਰਖ = ਪੁਰਸ਼ਾਰਥ ਦੇਣ ਵਾਲਾ ਹੈ, ਉਸ ਹਰਿ = ਪਰਮੇਸ਼ਰ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਭਾਵ ਵਸਾ ਕੇ ਰੱਖਣਾ ਕਰ।

## ਭੈ ਦੂਰਿ ਕਰਤਾ, ਪਾਪ ਹਰਤਾ; ਦੁਸਹ ਦੁਖ ਭਵ ਖੰਡਨੋ ॥

ਉਹ ਪ੍ਰਭੂ ਜੰਮਣ ਮਰਣ ਦੇ ਭੈ = ਡਰ ਨੂੰ ਦੂਰ ਕਰਤਾ = ਕਰਨ ਵਾਲਾ ਹੈ, ਪਾਪ = ਗੁਨਾਹਾਂ ਨੂੰ ਹਰਤਾ = ਨਾਸ਼ ਕਰਨ ਵਾਲਾ ਹੈ ਤੇ ਦੁਸਹ = ਨਾ ਸਹਾਰੇ ਜਾਣ ਵਾਲੇ ਭਾਵ ਕਠਨ, ਮਾਤਾ ਦੇ ਗਰਭ, ਨਰਕ ਆਦਿ ਦੇ ਦੁੱਖਾਂ ਤੇ ਸੱਤ ਪ੍ਰਕਾਰ ਦੇ ਭਵ = ਡਰ ਨੂੰ ਖੰਡਨੋ = ਕੱਟਣ, ਨਾਸ਼ ਕਰਨ ਵਾਲਾ ਹੈ **ਵਾ:** ਭਵ = ਸੰਸਾਰ ਦੇ ਦੁਸਹ = ਕਠਨ ਦੁਖਾਂ ਨੂੰ ਕੱਟਣ ਵਾਲਾ ਹੈ।

## ਜਗਦੀਸ ਈਸ, ਗੁੋਪਾਲ ਮਾਧੋ; ਗੁਣ ਗੋਵਿੰਦ ਵੀਚਾਰੀਐ ॥

ਜੋ ਜਗਦੀਸ = ਸੰਸਾਰ ਦੇ ਰਾਜੇ ਜਾਂ ਬ੍ਰਹਮਾ ਵਿਸ਼ਨੂੰ ਸ਼ਿਵ ਜੀ ਆਦਿਕਾਂ ਦਾ ਵੀ ਈਸ = ਮਾਲਕ ਹੈ **ਵਾ:** ਹਿਰਨ ਗਰਭ ਆਦਿ ਤੇ ਸਾਰੇ ਜਗਤ ਦਾ ਮਾਲਕ ਹੈ ਅਤੇ (ਗੋ + ਪਾਲ) ਗੋ = ਪ੍ਰਿਥਵੀ ਦਾ ਪਾਲ = ਪਾਲਕ ਅਤੇ ਮਾਧੋ = ਮਾਇਆ ਦਾ ਪਤੀ ਹੈ, ਉਸ ਗੋਵਿੰਦ = ਪਰਮੇਸ਼ਰ ਦੇ ਗੁਣਾਂ ਨੂੰ ਸਤਸੰਗਤ ਨਾਲ ਮਿਲ ਕੇ ਵੀ ਵੀਚਾਰੀਐ = ਵੀਚਾਰਨਾ ਕਰੀਏ।

## ਬਿਨਵੰਤਿ ਨਾਨਕ, ਮਿਲਿ ਸੰਗਿ ਸਾਧੂ; ਦਿਨਸੁ ਰੈਣਿ ਚਿਤਾਰੀਐ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਸਾਧੂ = ਸ੍ਰੇਸ਼ਟ

ਜਨਾਂ ਦੀ ਸੰਗਿ = ਸੰਗਤ ਨਾਲ ਮਿਲ ਕੇ ਦਿਨਸੁ = ਦਿਨ ਰੈਣਿ = ਰਾਤ ਉਸ ਪਰਮੇਸ਼ਰ ਨੂੰ ਚਿਤਾਰੀਐ = ਯਾਦ ਕਰੀਏ ॥੧॥

## ਚਰਨ ਕਮਲ ਆਧਾਰੁ; ਜਨ ਕਾ ਆਸਰਾ ॥

ਜੋ ਪਰਮੇਸ਼ਰ ਦੇ ਪੂਜਨੀਕ ਚਰਨਾਂ ਕਮਲਾਂ ਦਾ ਆਧਾਰੁ = ਆਸਰਾ ਹੈ, ਇਹੋ ਹੀ ਗੁਰਮੁਖ ਜਨਾਂ ਕਾ = ਦਾ ਮਨ, ਬਾਣੀ, ਸਰੀਰ ਕਰਕੇ ਆਸਰਾ ਹੈ **ਅਥਵਾ** ਗੁਰਮੁਖ ਜਨਾਂ ਕਾ = ਦਾ ਮਨ, ਬਾਣੀ ਸਰੀਰ ਕਰਕੇ ਆਸਰਾ, ਆਧਾਰੁ = ਆਸਰਾ ਰੂਪ ਪਰਮੇਸ਼ਰ ਦੇ ਚਰਨ ਕਮਲ ਹੀ ਹਨ।

## ਮਾਲੁ ਮਿਲਖ ਭੰਡਾਰ; ਨਾਮੁ ਅਨੰਤ ਧਰਾ ॥

ਅਨੰਤ = ਅੰਤ ਤੋਂ ਰਹਿਤ, ਬੇਅੰਤ ਪਰਮੇਸ਼ਰ ਦੇ ਨਾਮ ਨੂੰ ਜੋ ਗੁਰਮੁਖ ਜਨਾਂ ਨੇ ਹਿਰਦੇ ਵਿਚ ਧਰਾ = ਧਾਰਿਆ ਹੋਇਆ ਹੈ, ਇਹੋ ਹੀ ਉਨ੍ਹਾਂ ਦਾ ਮਾਲੁ = ਹਾਥੀ ਘੋੜੇ ਆਦਿ, ਮਿਲਖ = ਜਗੀਰਾਂ ਭੰਡਾਰ = ਖ਼ਜ਼ਾਨੇ ਆਦਿ ਸਭ ਕੁਝ ਹੈ।

## ਨਾਮੁ ਨਰਹਰ, ਨਿਧਾਨੁ ਜਿਨ ਕੈ; ਰਸ ਭੋਗ ਏਕ ਨਰਾਇਣਾ ॥

ਨਰਹਰ = ਪਰਮੇਸ਼ਰ ਦੇ ਨਾਮ ਦਾ ਹੀ ਜਿਨ = ਜਿਨ੍ਹਾਂ ਗੁਰਮੁਖਾਂ ਕੈ = ਦੇ ਕੋਲ ਨਿਧਾਨੁ = ਖ਼ਜ਼ਾਨਾ ਹੈ, ਉਨ੍ਹਾਂ ਗੁਰਮੁਖ ਜਨਾਂ ਨੇ ਏਕ = ਇਕ ਨਰਾਇਣਾ = ਪਰਮੇਸ਼ਰ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਭੋਗਣਾ, ਮਾਨਣਾ ਕੀਤਾ ਹੈ **ਵਾ:** ਰਸ = ਪ੍ਰੇਮ ਦੁਆਰਾ ਇਕ ਪਰਮੇਸ਼ਰ ਦੇ ਬ੍ਰਹਮਾਨੰਦ ਨੂੰ ਭੋਗਣਾ ਕੀਤਾ ਹੈ।

## ਰਸ ਰੂਪ, ਰੰਗ ਅਨੰਤ ਬੀਠਲ; ਸਾਸਿ ਸਾਸਿ ਧਿਆਇਣਾ ॥

ਉਹ ਗੁਰਮੁਖ ਉਸ ਅਨੰਤ = ਬੇਅੰਤ ਬੀਠਲ = ਪਰਮੇਸ਼ਰ ਵਿਚ ਜੁੜੇ ਰਹਿੰਦੇ ਹਨ, ਜਿਸ ਵਾਹਿਗੂਰੂ ਨੇ ਸਾਰੇ ਜੀਵਾਂ ਨੂੰ ਰਸ ਕਸ, ਰੂਪ = ਆਕਾਰ ਤੇ ਵੱਖੋ-ਵੱਖਰੇ ਰੰਗ ਦਿੱਤੇ ਹਨ ਅਤੇ ਸਾਸਿ ਸਾਸਿ = ਸੁਆਸ ਸੁਆਸ ਉਸੇ ਪਰਮੇਸ਼ਰ ਨੂੰ ਧਿਆਇਣਾ = ਆਰਾਧਨਾ ਕਰਦੇ ਹਨ।

**ਅਥਵਾ** ਜਿਸ ਅੰਤ ਤੋਂ ਰਹਿਤ ਬੀਠਲ ਪ੍ਰਭੂ ਨੇ ਆਪਣੇ ਰੂਪ = ਸਰੂਪ ਦੀ ਪ੍ਰਾਪਤੀ ਕਰਾਉਣ ਲਈ ਰਸ = ਪ੍ਰੇਮ ਤੇ ਨਾਮ ਦਾ ਰੰਗ ਬਖ਼ਸ਼ਿਆ ਹੈ, ਉਸ ਨੂੰ ਸਾਸਿ ਸਾਸਿ = ਆਉਂਦੇ ਜਾਂਦੇ, ਹਰੇਕ ਸੁਆਸ ਨਾਲ ਧਿਆਉਣਾ ਕਰੋ।

## ਕਿਲਵਿਖ ਹਰਣਾ, ਨਾਮ ਪੁਨਹਚਰਣਾ; ਨਾਮੁ ਜਮ ਕੀ ਤ੍ਰਾਸ ਹਰਾ ॥

ਸਾਰਿਆਂ ਕਿਲਵਿਖ = ਪਾਪਾਂ ਨੂੰ ਹਰਣਾ = ਮੇਟਣ ਵਾਲਾ ਪਰਮੇਸ਼ਰ ਦਾ ਨਾਮ ਹੀ ਪੁਨਹਚਰਣਾ = ਪ੍ਰਾਸਚਿਤ ਕਰਮ ਹੈ **ਵਾ:** ਪਾਪਾਂ ਨੂੰ ਮੇਟਣ ਵਾਲਾ ਤੇ (ਪੁਨਹ + ਚਰਣਾ) ਪੁਨਹ = ਪੁੰਨਾਂ ਦੇ ਵਿਚ ਚਰਣਾ = ਵਿਚਰਨਾ ਕਰਾਉਂਦਾ ਹੈ ਅਤੇ ਪਰਮੇਸ਼ਰ ਦਾ ਨਾਮ ਹੀ ਜਮ = ਜਮਾਂ ਕੀ = ਦੀ ਤ੍ਰਾਸ = ਖ਼ੌਫ਼ਤਾਈ ਨੂੰ ਹਰਾ = ਮੇਟਣ ਵਾਲਾ ਹੈ।

## ਬਿਨਵੰਤਿ ਨਾਨਕ ਰਾਸਿ ਜਨ ਕੀ; ਚਰਨ ਕਮਲਹ ਆਸਰਾ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਗੁਰਮੁਖ, ਭਗਤ ਜਨਾਂ ਕੀ = ਦੀ ਸ਼ਰਧਾ ਰੂਪੀ ਰਾਸਿ = ਪੂੰਜੀ ਇਹੋ ਹੀ ਹੈ, ਜੋ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਆਸਰਾ = ਟੇਕ ਗ੍ਰਹਿਣ ਕੀਤੀ ਹੈ **ਵਾ:** ਹਰੀ ਨਾਮ ਹੀ ਭਗਤ ਜਨਾਂ ਦੀ ਰਾਸਿ = ਪੂੰਜੀ ਹੈ ਤੇ ਹਰੀ ਦੇ ਚਰਨ ਕਮਲਾਂ ਦਾ ਹੀ ਆਸਰਾ ਹੈ ॥੨॥

## ਗੁਣ ਬੇਅੰਤ ਸੁਆਮੀ ਤੇਰੇ; ਕੋਇ ਨ ਜਾਨਈ ॥

ਹੇ ਸੁਆਮੀ = ਮਾਲਕ ਪਰਮੇਸ਼ਰ ਜੀ ! ਤੇਰੇ ਬੇਅੰਤ = ਅਨੰਤ ਗੁਣ ਹਨ, ਇਸ ਕਰਕੇ ਕੋਇ = ਕੋਈ ਵੀ ਜਾਨਈ = ਜਾਣ ਨਹੀਂ ਸਕਦਾ।

## ਦੇਖਿ ਚਲਤ ਦਇਆਲ; ਸੁਣਿ ਭਗਤ ਵਖਾਨਈ ॥

ਹੇ ਦਇਆਲੂ = ਦਿਆਲੂ ਪਰਮੇਸ਼ਰ ਜੀ ! ਤੇਰੇ ਚਲਤ = ਕੌਤਕਾਂ ਨੂੰ ਦੇਖਿ = ਵੇਖ ਕੇ ਅਤੇ ਸੁਣਿ = ਸ੍ਰਵਣ ਕਰਕੇ ਭਗਤ ਜਨ ਗੁਰਾਂ ਦੁਆਰਾ ਤੇਰੇ ਜਸ ਨੂੰ ਵਖਾਨਈ = ਕਥਨ ਕਰਦੇ ਹਨ।

## ਜੀਅ ਜੰਤ ਸਭਿ ਤੁਝੁ ਧਿਆਵਹਿ; ਪੁਰਖਪਤਿ ਪਰਮੇਸਰਾ ॥

ਹੇ ਸਾਰੇ ਪੁਰਖਪਤਿ = ਪੁਰਖਾਂ ਦੇ ਪਤੀ ਪਰਮੇਸ਼ਰ ਜੀ ! ਸਭਿ = ਸਾਰੇ ਜੀਅ = ਸਥੂਲ ਜੀਵ ਤੇ ਜੰਤ = ਸੂਖਮ ਜੀਵ ਤੁਝੁ = ਤੈਨੂੰ ਧਿਆਵਹਿ = ਆਰਾਧਦੇ ਹਨ।

## ਸਰਬ ਜਾਚਿਕ ਏਕੁ ਦਾਤਾ; ਕਰੁਣਾਮੈ ਜਗਦੀਸਰਾ ॥

('ਕਰੁਣਾ-ਮੈ' ਬੋਲੋ)

ਹੇ ਕਰੁਣਾਮੈ = ਕ੍ਰਿਪਾਲੂ ਸਰੂਪ ਜਗਦੀਸਰਾ = ਪਰਮੇਸ਼ਰ ! ਏਕੁ = ਇਕ ਤੂੰ ਦਾਤਾ = ਦਾਤਾਰ ਹੈਂ, ਹੋਰ ਸਰਬ = ਸਾਰੇ ਤੇਰੇ ਦਰ ਦੇ ਜਾਚਿਕ = ਭਿਖਾਰੀ ਹਨ।

## ਸਾਧੂ ਸੰਤੁ ਸੁਜਾਣੁ ਸੋਈ; ਜਿਸਹਿ ਪ੍ਰਭ ਜੀ ਮਾਨਈ ॥

ਹੇ ਪ੍ਰਭ = ਪਰਮੇਸ਼ਰ ਜੀ ! ਜਿਸਹਿ = ਜਿਸ ਗੁਰਮੁਖ ਦੀ ਤੂੰ ਬੇਨਤੀ ਮਾਨਈ = ਮੰਨ ਲੈਂਦਾ ਹੈਂ **ਵਾ:** ਸ਼ਰਧਾ, ਭਗਤੀ ਰੂਪ ਕਮਾਈ ਮੰਨ ਲੈਂਦਾ ਹੈਂ, ਸੋਈ = ਉਹੀ ਗੁਰਮੁਖ ਜਨ ਤੇਰੀ ਪ੍ਰਾਪਤੀ ਵਾਸਤੇ ਸਾਧਨ ਕਰਨ ਵਾਲਾ ਸਾਧੂ = ਸ੍ਰੇਸ਼ਟ ਪੁਰਖ ਹੈ ਅਤੇ ਸੰਤ = ਸਾਸ ਗਿਰਾਸ ਨਾਮ ਜਪਣ ਵਾਲਾ ਪੁਰਖ ਤੇ ਸੁਜਾਣੁ = ਗਿਆਨਵਾਨ ਹੈ।

## ਬਿਨਵੰਤਿ ਨਾਨਕ, ਕਰਹੁ ਕਿਰਪਾ; ਸੋਇ ਤੁਝਹਿ ਪਛਾਨਈ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜਿਸ ਪੁਰਖ ਉੱਤੇ ਤੂੰ ਕਿਰਪਾ = ਦਇਆ ਦ੍ਰਿਸ਼ਟੀ ਕਰਹੁ = ਕਰਦਾ ਹੈਂ, ਸੋਇ = ਉਹੀ ਤੁਝਹਿ = ਤੈਨੂੰ ਸੱਚ ਸਰੂਪ ਕਰਕੇ ਪਛਾਨਈ = ਪਛਾਣਦਾ ਹੈ ॥੩॥

## ਮੋਹਿ ਨਿਰਗੁਣ ਅਨਾਥੁ; ਸਰਣੀ ਆਇਆ ॥

ਹੇ ਵਾਹਿਗੁਰੂ ! ਮੋਹਿ = ਮੈਂ ਸਤ ਸੰਤੋਖ ਆਦਿ ਨਿਰਗੁਣ = ਗੁਣਾਂ ਤੋਂ ਰਹਿਤ ਅਨਾਥੁ = ਯਤੀਮ ਤੇਰੀ ਸਰਣੀ = ਓਟ ਵਿਚ ਆਇਆ ਹਾਂ।

## ਬਲਿ ਬਲਿ ਬਲਿ ਗੁਰਦੇਵ; ਜਿਨਿ ਨਾਮੁ ਦ੍ਰਿੜਾਇਆ ॥

ਹੇ ਪਰਮੇਸ਼ਰ ! ਗੁਰਦੇਵ = ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਮੈਂ ਮਨ ਕਰਕੇ ਵੀ ਬਲਿ = ਬਲਿਹਾਰ, ਬਾਣੀ ਕਰਕੇ ਵੀ ਬਲਿ = ਬਲਿਹਾਰ ਤੇ ਸਰੀਰ ਕਰਕੇ ਵੀ ਬਲਿ = ਬਲਿਹਾਰ ਜਾਂਦਾ ਹਾਂ, ਜਿਨਿ = ਜਿਨ੍ਹਾਂ ਗੁਰਾਂ ਨੇ ਮੈਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਲੰਘਣ ਵਾਸਤੇ ਤੇਰਾ ਨਾਮ ਅੰਮ੍ਰਿਤ ਦ੍ਰਿੜਾਇਆ = ਪ੍ਰਪੱਕ ਕਰਵਾਇਆ ਹੈ।

## ਗੁਰਿ ਨਾਮੁ ਦੀਆ ਕੁਸਲੁ ਥੀਆ; ਸਰਬ ਇਛਾ ਪੁੰਨੀਆ ॥

ਜਦ ਗੁਰਾਂ ਨੇ ਸੰਸਾਰ ਤੋਂ ਤਰਨ ਵਾਸਤੇ ਨਾਮ ਅੰਮ੍ਰਿਤ ਦੀਆ = ਦਿੱਤਾ, ਤਦ ਕੁਸਲੁ = ਅਨੰਦ ਪ੍ਰਾਪਤ ਥੀਆ = ਹੋਇਆ ਤੇ ਸਰਬ = ਸਾਰੀਆਂ ਇਛਾ = ਕਾਮਨਾਵਾਂ ਪੁੰਨੀਆ = ਪੂਰੀਆਂ ਹੋ ਗਈਆਂ।

## ਜਲਨੇ ਬੁਝਾਈ, ਸਾਂਤਿ ਆਈ; ਮਿਲੇ ਚਿਰੀ ਵਿਛੁੰਨਿਆ ॥

ਤ੍ਰਿਸ਼ਨਾ, ਈਰਖਾ, ਵਿਛੋੜੇ ਦੀ ਜਲਨੇ = ਜਲਨਤਾ, ਸਾੜਤਾ ਬੁਝਾਈ = ਮਿਟਾ, ਬੁਝਾ ਦਿੱਤੀ ਤੇ ਤੇਰੀ ਪ੍ਰਾਪਤੀ ਕਰਕੇ ਆਤਮਿਕ ਸਾਂਤਿ = ਸ਼ਾਂਤੀ ਮਨ ਵਿਚ ਆਈ = ਆ ਗਈ ਤੇ ਚਿਰੀ = ਚਿਰੰਕਾਲ ਦੇ ਵਿਛੁੰਨਿਆ = ਵਿਛੋੜੇ ਹੋਏ ਹੁਣ ਤੇਰੇ ਨਾਲ ਮਿਲੇ = ਮਿਲ ਗਏ ਹਾਂ।

## ਆਨੰਦ ਹਰਖ ਸਹਜ ਸਾਚੇ; ਮਹਾ ਮੰਗਲ ਗੁਣ ਗਾਇਆ ॥

ਹੇ ਪਰਮੇਸ਼ਰ! ਤਦ ਤੇਰੇ ਸਾਚੇ = ਸੱਚੇ ਅਨੰਦ ਸਰੂਪ ਨੂੰ ਪਾ ਕੇ ਸਹਜ = ਸੁਤੇ-ਸਿੱਧ ਹੀ, ਅਨੰਦ ਹਰਖ = ਪ੍ਰਸੰਨਤਾ ਹੋ ਗਈ, ਹੇ ਮਹਾ = ਵੱਡੇ ਮੰਗਲ = ਅਨੰਦ ਸਰੂਪ ਪਰਮੇਸ਼ਰ! ਜਦ ਤੋਂ ਤੇਰੇ ਗੁਣਾਂ ਨੂੰ ਗਾਇਆ = ਗਾਉਣਾ ਕੀਤਾ ਹੈ।

## ਬਿਨਵੰਤਿ ਨਾਨਕ, ਨਾਮੁ ਪ੍ਰਭ ਕਾ; ਗੁਰ ਪੂਰੇ ਤੇ ਪਾਇਆ ॥੪॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ! ਮੈਂ ਜਨ ਨੇ ਆਪ ਜੀ ਕਾ = ਦਾ ਨਾਮ ਅੰਮ੍ਰਿਤ ਪੂਰੇ = ਪੂਰਨ ਗੁਰਾਂ ਤੇ = ਤੋਂ ਪਾਇਆ = ਪਾਉਣਾ ਕੀਤਾ ਹੈ ॥੪॥੨॥

## ਰਾਮਕਲੀ ਮਹਲਾ ੫ ॥

## ਰੁਣ ਝੁਣੋ ਸਬਦੁ ਅਨਾਹਦੁ; ਨਿਤ ਉਠਿ ਗਾਈਐ ਸੰਤਨ ਕੈ ॥

ਜੋ ਸ਼ਬਦ, ਨਾਮ ਦੀ ਅਨਾਹਦੁ = ਹੱਦ ਤੋਂ ਰਹਿਤ ਰੁਣ = ਸੁੰਦਰ ਝੁਣੋ = ਝਣਕਾਰ ਹੈ, ਉਸਨੂੰ ਸੰਤਨ = ਮਹਾਤਮਾ ਜਨਾਂ ਕੈ = ਦੇ ਨਾਲ ਮਿਲ ਕੇ ਨਿਤ = ਨਿਤਾਪ੍ਰਤੀ ਸੰਸਾਰ ਤੋਂ ਉਠਿ = ਉਪਰਾਮ ਹੋ ਕੇ ਅਰਥਾਤ ਆਲਸ ਛੱਡ ਕੇ ਉੱਦਮ ਦੇ ਨਾਲ ਗਾਈਐ = ਗਾਉਣਾ ਕਰੀਏ।

## ਕਿਲਵਿਖ ਸਭਿ ਦੋਖ ਬਿਨਾਸਨੁ; ਹਰਿ ਨਾਮੁ ਜਪੀਐ ਗੁਰ ਮੰਤਨ ਕੈ ॥

ਗੁਰ ਮੰਤਨ = ਉਪਦੇਸ਼ ਕੈ = ਦੇ ਰਾਹੀਂ ਹਰਿ = ਪਰਮੇਸ਼ਰ ਦਾ ਨਾਮ ਜਪੀਐ = ਜਪਣਾ ਕਰੀਏ, ਜੋ ਪਰਮੇਸ਼ਰ ਚਾਰ ਪ੍ਰਕਾਰ ਦੇ ਕਿਲਵਿਖ = ਪਾਪਾਂ ਤੇ ਸਭਿ = ਸਾਰੇ ਸ਼ਬਦ ਸਪਰਸ਼ ਆਦਿ ਦੋਖ = ਦੋਸ਼ਾਂ ਨੂੰ ਬਿਨਾਸਨੁ = ਨਾਸ਼ ਕਰਨ ਵਾਲਾ ਹੈ।

## ਹਰਿ ਨਾਮੁ ਲੀਜੈ, ਅਮਿਉ ਪੀਜੈ; ਰੈਣਿ ਦਿਨਸੁ ਅਰਾਧੀਐ ॥

ਹਰਿ = ਪਰਮੇਸ਼ਰ ਦਾ ਨਾਮ ਬਾਣੀ ਦੁਆਰਾ ਲੀਜੈ = ਲੈਣਾ ਕਰੀਏ, ਬ੍ਰਹਮਾਨੰਦ ਰੂਪੀ ਅਮਿਉ = ਅੰਮ੍ਰਿਤ ਨੂੰ ਪੀਜੈ = ਪੀਣਾ ਕਰੀਏ ਅਤੇ ਰੈਣਿ = ਰਾਤ ਦਿਨਸੁ = ਦਿਨੇ ਅਰਾਧੀਐ = ਯਾਦ ਕਰੀਏ **ਵਾ:** ਤਨ ਕਰਕੇ ਨਾਮ ਅੰਮ੍ਰਿਤ ਪੀਣਾ ਕਰੀਏ ਤੇ ਰਾਤ ਦਿਨੇ ਮਨ ਕਰਕੇ ਪ੍ਰਭੂ ਨੂੰ ਯਾਦ ਕਰੀਏ।

## ਜੋਗ ਦਾਨ ਅਨੇਕ ਕਿਰਿਆ; ਲਗਿ ਚਰਣ ਕਮਲਹ ਸਾਧੀਐ ॥

ਭਾਵੇਂ ਕੋਈ ਜੋਗ ਕਮਾ ਲਵੇ, ਭਾਵ ਦਸਵੇਂ ਦੁਆਰ ਪ੍ਰਾਣ ਚੜ੍ਹਾਅ ਲਵੇ, ਭਾਵੇਂ ਦਾਨੀ ਬਣ ਕੇ ਦਾਨ ਕਰ ਲਵੇ, ਅਨੇਕ ਪ੍ਰਕਾਰ ਦੀ ਨਿਉਲੀ ਧੋਤੀ ਆਦਿ ਦੀ ਕਿਰਿਆ ਕਰ ਲਵੇ, ਪਰ ਮਨ ਤਾਂ ਪੂਰੇ ਗੁਰਾਂ ਦੇ ਚਰਨਾਂ ਕਮਲਾਂ ਵਿਚ ਲੱਗ ਕੇ ਹੀ ਸਾਧੀਐ = ਸਾਧਿਆ ਜਾਂਦਾ ਹੈ **ਵਾ:** ਪ੍ਰਭੂ ਦੇ ਚਰਨਾਂ ਕਮਲਾਂ ਵਿਚ ਲੱਗ ਕੇ ਮਨ ਨੂੰ ਸਾਧੀਐ = ਸਾਧ, ਜਿੱਤ ਲਈਦਾ ਹੈ।

**ਅਥਵਾ** ਜੋਗ ਕਮਾਉਣਾ, ਦਾਨ ਕਰਨਾ, ਅਨੇਕਾਂ ਕਿਰਿਆਵਾਂ ਆਦਿ ਦਾ ਫਲ ਸਤਿਗੁਰਾਂ ਦੇ ਚਰਨਾਂ ਕਮਲਾਂ ਨਾਲ ਲੱਗ ਕੇ ਹੀ ਸਾਧੀਐ = ਪ੍ਰਾਪਤ ਕਰੀਦਾ ਹੈ।

## ਭਾਉ ਭਗਤਿ ਦਇਆਲ ਮੋਹਨ; ਦੂਖ ਸਗਲੇ ਪਰਹਰੈ ॥

ਸਾਰਿਆਂ ਨੂੰ ਮੋਹਨ = ਮੋਹਿਤ ਕਰਨ ਵਾਲੇ ਦਇਆਲ = ਦਿਆਲੂ ਪਰਮੇਸ਼ਰ ਦੀ ਭਾਉ = ਪ੍ਰੇਮਾ-ਭਗਤੀ ਸਗਲੇ = ਸਾਰਿਆਂ ਦੂਖ = ਦੁੱਖਾਂ ਨੂੰ ਪਰਹਰੈ = ਪ੍ਰਹਰਣ, ਦੂਰ ਕਰ ਦਿੰਦੀ ਹੈ।

## ਬਿਨਵੰਤਿ ਨਾਨਕ ਤਰੈ ਸਾਗਰੁ; ਧਿਆਇ ਸੁਆਮੀ ਨਰਹਰੈ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਉਹ ਪੁਰਖ ਸੰਸਾਰ ਸਾਗਰੁ = ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ, ਜੋ ਨਰਹਰੈ = ਨਰਾਂ ਨੂੰ ਹਰੇ ਭਰੇ ਕਰਨ ਵਾਲੇ ਸੁਆਮੀ = ਮਾਲਕ ਪਰਮੇਸ਼ਰ ਦੇ ਨਾਮ ਨੂੰ ਧਿਆਇ = ਆਰਾਧਨਾ, ਧਿਆਉਣਾ ਕਰਦਾ ਹੈ ॥੧॥

## ਸੁਖ ਸਾਗਰ ਗੋਬਿੰਦ ਸਿਮਰਣੁ; ਭਗਤ ਗਾਵਹਿ ਗੁਣ ਤੇਰੇ ਰਾਮ ॥

ਹੇ ਗੋਬਿੰਦ = ਪਰਮੇਸ਼ਰ ! ਤੇਰਾ ਸਿਮਰਣੁ = ਚਿੰਤਨ ਕਰਨਾ ਸੁਖਾਂ ਦਾ ਸਾਗਰ = ਸਮੁੰਦ੍ਰ ਹੈ, ਇਸੇ ਕਰਕੇ ਹੇ ਰਾਮ = ਪਰਮੇਸ਼ਰ ! ਭਗਤ ਜਨ ਤੇਰੇ ਗੁਣਾਂਨਵਾਦ ਨੂੰ ਪ੍ਰੇਮ ਨਾਲ ਗਾਵਹਿ = ਗਾਉਂਦੇ ਹਨ।

## ਅਨਦ ਮੰਗਲ ਗੁਰ ਚਰਣੀ ਲਾਗੇ; ਪਾਏ ਸੂਖ ਘਨੇਰੇ ਰਾਮ ॥

ਹੇ ਰਾਮ = ਪਰਮੇਸ਼ਰ ਜੀ ! ਭਗਤ ਜਨ ਗੁਰੂ ਚਰਣੀ = ਚਰਨਾਂ ਵਿਚ ਲਾਗੇ = ਲੱਗ ਕੇ ਤੇਰੇ ਅਨਦ ਮੰਗਲ = ਅਨੰਦ ਸਰੂਪ ਦੀ ਪ੍ਰਾਪਤੀ ਦੇ ਜੱਸ ਅਤੇ ਘਨੇਰੇ = ਘਣੇ ਸੂਖ = ਸੁੱਖ, ਭਾਵ ਬ੍ਰਹਮਾਨੰਦ ਨੂੰ ਪਾਏ = ਪਾਉਂਦੇ ਹਨ।

## ਸੁਖ ਨਿਧਾਨੁ ਮਿਲਿਆ, ਦੂਖ ਹਰਿਆ; ਕ੍ਰਿਪਾ ਕਰਿ ਪ੍ਰਭਿ ਰਾਖਿਆ ॥

ਹੇ ਪਰਮੇਸ਼ਰ ਜੀ ! ਉਨ੍ਹਾਂ ਨੂੰ ਸੁਖਾਂ ਦਾ ਨਿਧਾਨੁ = ਖ਼ਜ਼ਾਨਾ ਨਾਮ ਅੰਮ੍ਰਿਤ ਮਿਲਿਆ = ਪ੍ਰਾਪਤ ਹੋ ਜਾਂਦਾ ਹੈ ਤੇ ਜੰਮਣ ਮਰਣ ਦਾ ਦੂਖ = ਦੁਖ ਹਰਿਆ = ਮਿਟ, ਦੂਰ ਜਾਂਦਾ ਹੈ ਅਤੇ ਹੇ ਪ੍ਰਭਿ = ਪਰਮੇਸ਼ਰ ! ਉਨ੍ਹਾਂ ਦੀ ਤੂੰ ਕ੍ਰਿਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਨਰਕਾਂ ਤੋਂ ਵੀ ਰਾਖਿਆ = ਰੱਖਿਆ ਕੀਤੀ ਹੈ **ਵਾ:** ਜੂਨਾਂ ਤੋਂ ਰੱਖ ਲਿਆ ਹੈ **ਵਾ:** ਹੇ ਪ੍ਰਭੂ ! ਉਨ੍ਹਾਂ ਨੂੰ ਤੂੰ ਕਿਰਪਾ ਕਰਕੇ ਆਪਣੀ ਸ਼ਰਨ ਵਿਚ ਰੱਖ ਲਿਆ ਹੈ।

## ਹਰਿ ਚਰਣ ਲਾਗਾ, ਭ੍ਰਮੁ ਭਉ ਭਾਗਾ; ਹਰਿ ਨਾਮੁ ਰਸਨਾ ਭਾਖਿਆ ॥

ਉਸ ਦਾ ਪੰਜ ਪ੍ਰਕਾਰ ਦਾ ਭਰਮ ਸੱਤ ਪ੍ਰਕਾਰ ਦਾ ਭਉ = ਡਰ ਭਾਗਾ = ਭੱਜ ਗਿਆ ਹੈ, ਜਿਹੜੇ ਪੁਰਖ ਦਾ ਮਨ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਵਿਚ ਲਾਗਾ = ਲੱਗ ਗਿਆ ਹੈ ਅਤੇ ਜੋ ਹਰਿ = ਪਰਮੇਸ਼ਰ ਦੇ ਨਾਮ ਨੂੰ ਪ੍ਰਤੱਖ, ਪ੍ਰੀਤ ਰੂਪ ਰਸਨਾ = ਜੀਭਾ ਨਾਲ ਭਾਖਿਆ = ਉਚਾਰਨ ਕਰਦਾ ਹੈ।

## ਹਰਿ ਏਕੁ ਚਿਤਵੈ, ਪ੍ਰਭੁ ਏਕੁ ਗਾਵੈ; ਹਰਿ ਏਕੁ ਦ੍ਰਿਸਟੀ ਆਇਆ ॥

ਉਹ ਪੁਰਖ ਏਕੁ = ਇਕ ਹਰਿ = ਪਰਮੇਸ਼ਰ ਨੂੰ ਹੀ ਚਿੱਤ ਦੀ ਚਿਤਵਣੀ ਨਾਲ ਚਿਤਵੈ = ਚਿਤਵਦਾ ਹੈ, ਏਕੁ = ਇਕ ਪ੍ਰਭੁ = ਪਰਮੇਸ਼ਰ ਦੇ ਗੁਣਾਂ ਨੂੰ ਹੀ ਰਸਨਾ ਨਾਲ ਗਾਵੈ = ਗਾਉਂਦਾ ਹੈ ਅਤੇ ਏਕੁ = ਇਕ ਪਰਮੇਸ਼ਰ ਹੀ ਸਭ ਥਾਂ ਵਿਆਪਕ ਉਸ ਪੁਰਖ (ਬ੍ਰਹਮਵੇਤੇ) ਦੀ ਦ੍ਰਿਸ਼ਟੀ ਵਿਚ ਆਇਆ = ਆ ਗਿਆ ਹੈ, ਭਾਵ ਉਹ ਸਭ ਥਾਂ ਇਕ ਪਰਮੇਸ਼ਰ ਨੂੰ ਹੀ ਵਿਆਪਕ ਦੇਖਦਾ ਹੈ।

[ਅੰਗ ੯੨੬]

## ਬਿਨਵੰਤਿ ਨਾਨਕ, ਪ੍ਰਭਿ ਕਰੀ ਕਿਰਪਾ; ਪੂਰਾ ਸਤਿਗੁਰੁ ਪਾਇਆ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਸ ਪੁਰਖ ਉੱਤੇ ਪ੍ਰਭਿ = ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰੀ = ਕੀਤੀ ਹੈ, ਉਸ ਨੇ ਪੂਰਾ = ਪੂਰਨ ਸਤਿਗੁਰੂ ਨੂੰ ਪਾਇਆ = ਪ੍ਰਾਪਤ ਕੀਤਾ ਹੈ ॥੨॥

## ਮਿਲਿ ਰਹੀਐ ਪ੍ਰਭ ਸਾਧ ਜਨਾ; ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥

ਰਾਮ = ਹੇ ਭਾਈ ! ਪ੍ਰਭ = ਪਰਮੇਸ਼ਰ ਦੇ ਸਾਧ = ਸ੍ਰੇਸ਼ਟ, ਮਹਾਤਮਾਂ ਜਨਾਂ ਦੀ ਸੰਗਤ ਵਿਚ ਹਰ ਵਕਤ ਮਨ, ਬਾਣੀ, ਸਰੀਰ ਕਰਕੇ ਮਿਲਿ ਕੇ ਰਹੀਐ = ਰਹਿਣਾ ਕਰੀਏ ਅਤੇ ਮਨ ਦੇ ਮਿਲਿ = ਮੇਲੀ ਹੋ ਕੇ **ਵਾ:** ਮਿਲ ਕਰਕੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੇ ਨਾਲ ਹਰੀ ਹਰਿ = ਪਰਮੇਸ਼ਰ ਦਾ ਕੀਰਤਨੁ = ਜਸ ਸੁਨੀਐ = ਸੁਣਨਾ ਕਰੀਏ।

## ਦਇਆਲ ਪ੍ਰਭੂ ਦਾਮੋਦਰ ਮਾਧੋ; ਅੰਤੁ ਨ ਪਾਈਐ ਗੁਨੀਐ ਰਾਮ ॥

ਜੋ ਪਰਮੇਸ਼ਰ ਦਇਆਲ = ਦਇਆ ਦਾ ਘਰ ਹੈ, ਪ੍ਰਭੂ = ਸਮਰੱਥ ਹੈ, ਦਾਮੋਦਰ = ਜਿਸ ਦੇ ਪੇਟ ਨੂੰ ਦਾਮ = ਰੱਸੀ ਨਾਲ ਬੰਨ੍ਹਿਆ ਹੋਵੇ **ਵਾ:** ਜੋ ਪ੍ਰੇਮ ਰੂਪੀ ਰੱਸੀ ਨਾਲ ਵਲਿਆ ਜਾਂਦਾ ਹੈ **ਵਾ:** ਜਿਸ ਦੇ ਪੇਟ ਵਿਚ ਸਾਰਾ ਬ੍ਰਹਮੰਡ ਹੈ ਅਤੇ ਜੋ ਮਾਧੋ = ਮਾਇਆ ਦਾ ਪਤੀ ਹੈ, ਉਸ ਰਾਮ = ਪਰਮੇਸ਼ਰ ਦੇ ਗੁਨੀਐ = ਗੁਣਾਂ ਦਾ ਕਿਸੇ ਪਾਸੋਂ ਵੀ ਅੰਤ ਨ = ਨਹੀਂ ਪਾਈਐ = ਪਾਈਦਾ।

## ਦਇਆਲ, ਦੂਖ ਹਰ, ਸਰਣਿ ਦਾਤਾ; ਸਗਲ ਦੋਖ ਨਿਵਾਰਣੋ ॥

ਫਿਰ ਉਹ ਦਇਆਲ = ਦਿਆਲੂ ਪਰਮੇਸ਼ਰ ਦੁੱਖਾਂ ਦੇ ਹਰ = ਨਾਸ਼ ਕਰਨ ਵਾਲਾ ਹੈ, ਸਰਣਿ = ਓਟ ਵਿਚ ਆਇਆਂ ਦੀ ਪੈਜ ਰੱਖਣ ਵਾਲਾ ਦਾਤਾ **ਹੈ ਵਾ:** ਦਾਤਾਂ ਦੇਣ ਵਾਲਾ ਹੈ ਅਤੇ ਸਗਲ = ਸਾਰੇ ਸ਼ਬਦ ਸਪਰਸ਼ ਆਦਿ ਦੋਖ = ਦੋਸ਼ਾਂ ਨੂੰ ਨਿਵਾਰਣੋ = ਨਵਿਰਤ ਕਰਨ ਵਾਲਾ ਹੈ।

## ਮੋਹ ਸੋਗ ਵਿਕਾਰ ਬਿਖੜੇ; ਜਪਤ ਨਾਮ ਉਧਾਰਣੋ ॥

ਸਰੀਰਾਂ ਦਾ ਮੋਹ, ਪਦਾਰਥਾਂ ਦੇ ਵਿਛੜਨੇ ਦਾ ਸੋਗ = ਗ਼ਮ, ਕਾਮ ਆਦਿ ਵਿਕਾਰ ਅਤੇ ਜੋ ਪੰਜ ਕੋਸ਼ਾਂ ਰੂਪ ਬਿਖੜੇ = ਕਠਨ ਥਾਂ ਹਨ, ਇਨ੍ਹਾਂ ਤੋਂ ਨਾਮ ਜਪਤ = ਜਪਣੇ ਕਰਕੇ ਉਧਾਰਣੋ = ਉੱਧਾਰ ਹੁੰਦਾ ਹੈ।

ਅੱਗੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ :

## ਸਭਿ ਜੀਅ ਤੇਰੇ, ਪ੍ਰਭੂ ਮੇਰੇ; ਕਰਿ ਕਿਰਪਾ ਸਭ ਰੇਣ ਥੀਵਾ ॥

ਹੇ ਮੇਰੇ ਪ੍ਰਭੂ = ਪਰਮੇਸ਼ਰ ! ਸਭਿ = ਸਾਰੇ ਜੀਅ = ਜੀਵ ਜੰਤ ਤੇਰੇ ਪੈਦਾ ਕੀਤੇ ਹੋਏ ਹਨ, ਤੁਸੀਂ ਮੇਰੇ

'ਤੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰੋ ਤਾਂ ਜੋ ਮੈਂ ਸਭ = ਸਾਰਿਆਂ ਦੇ ਚਰਨਾਂ ਦੀ ਰੇਣ = ਧੂੜੀ ਥੀਵਾ = ਹੋ ਜਾਵਾਂ।

## ਬਿਨਵੰਤਿ ਨਾਨਕ, ਪ੍ਰਭ ਮਇਆ ਕੀਜੈ; ਨਾਮੁ ਤੇਰਾ ਜਪਿ ਜੀਵਾ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਮੇਰੇ ਪ੍ਰਭ = ਪਰਮੇਸ਼ਰ ਜੀ ! ਤੁਸੀਂ ਮਇਆ = ਕਿਰਪਾ ਦ੍ਰਿਸ਼ਟੀ ਕੀਜੈ = ਕਰੋ ਤਾਂ ਜੋ ਅੱਠੇ ਪਹਰ ਤੇਰਾ = ਤੁਹਾਡਾ ਨਾਮ ਜਪ ਜਪ ਕੇ ਜੀਵਾ = ਜਿਉਂਦਾ ਰਹਾਂ ॥੩॥

## ਰਾਖਿ ਲੀਏ ਪ੍ਰਭਿ ਭਗਤ ਜਨਾ; ਅਪਣੀ ਚਰਣੀ ਲਾਏ ਰਾਮ ॥

ਰਾਮ = ਹੇ ਭਾਈ ! ਆਪਣੀ ਚਰਨੀਂ ਲਾਏ = ਲਾ ਕੇ ਪ੍ਰਭਿ = ਪਰਮੇਸ਼ਰ ਨੇ ਆਪਣੇ ਭਗਤ ਜਨਾਂ ਨੂੰ ਜਗਤ ਵੱਲੋਂ ਰਾਖਿ = ਰੱਖ ਲੀਏ = ਲਿਆ ਹੈ।

## ਆਠ ਪਹਰ, ਅਪਨਾ ਪ੍ਰਭੁ ਸਿਮਰਹ; ਏਕੋ ਨਾਮੁ ਧਿਆਏ ਰਾਮ ॥

ਭਗਤ ਜਨ ਆਠ = ਅੱਠੇ ਪਹਰ ਅਪਨਾ = ਆਪਣਾ ਆਤਮ ਸਰੂਪ ਜਾਣ ਕੇ ਪ੍ਰਭੁ = ਪਰਮੇਸ਼ਰ ਨੂੰ ਸਿਮਰਹ = ਸਿਮਰਦੇ ਹਨ ਅਤੇ ਏਕੋ = ਇੱਕੋ ਪਰਮੇਸ਼ਰ ਦੇ ਨਾਮ ਨੂੰ ਧਿਆਏ = ਧਿਆਉਂਦੇ ਹਨ।

## ਧਿਆਇ ਸੋ ਪ੍ਰਭੁ, ਤਰੇ ਭਵਜਲ; ਰਹੇ ਆਵਣ ਜਾਣਾ ॥

ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਮਨ, ਬਾਣੀ ਸਰੀਰ ਦੁਆਰਾ ਧਿਆਇ = ਧਿਆ ਕੇ (ਭਗਤ ਜਨ) ਭਵਜਲ = ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਗਏ ਹਨ ਤੇ ਉਹ ਸੰਸਾਰ ਵਿਚ ਜਨਮ ਧਾਰ ਕੇ ਆਵਣ = ਆਉਣ ਤੇ ਮਰ ਕੇ ਜਾਣ ਤੋਂ ਰਹੇ = ਰਹਿਤ ਹੋ ਗਏ ਹਨ **ਵਾ:** ਉਹ ਜੰਮਣ ਮਰਣ ਵੱਲੋਂ ਰਹਿ ਗਏ ਹਨ।

## ਸਦਾ ਸੁਖੁ ਕਲਿਆਣ ਕੀਰਤਨੁ; ਪ੍ਰਭ ਲਗਾ ਮੀਠਾ ਭਾਣਾ ॥

ਉਨ੍ਹਾਂ ਨੂੰ ਸਦਾ = ਹਮੇਸ਼ਾਂ ਆਤਮਿਕ ਸੁਖੁ = ਅਨੰਦ ਬਣਿਆ ਰਹਿੰਦਾ ਹੈ, ਕਲਿਆਣ = ਕੈਵਲ ਮੋਖ ਦੀ ਪ੍ਰਾਪਤੀ ਹੁੰਦੀ ਹੈ **ਵਾ:** ਕਲਿਆਣ = ਮੁਕਤੀ ਦੇ ਦੇਣ ਵਾਲਾ ਕੀਰਤਨ ਗਾਉਂਦੇ ਹਨ, ਕਿਉਂਕਿ ਉਨ੍ਹਾਂ ਨੂੰ ਪ੍ਰਭ = ਪਰਮੇਸ਼ਰ ਦਾ ਭਾਣਾ ਮੀਠਾ = ਮਿੱਠਾ, ਪਿਆਰਾ ਲਗਾ = ਲੱਗਦਾ ਹੈ। ਅਤੇ :

## ਸਭ ਇਛ ਪੁੰਨੀ, ਆਸ ਪੂਰੀ; ਮਿਲੇ ਸਤਿਗੁਰ ਪੂਰਿਆ ॥

ਉਨ੍ਹਾਂ ਦੀ ਤਦ ਸਭ = ਸਾਰੀ ਇਸ ਲੋਕ ਦੀ ਇਛ = ਕਾਮਨਾ ਪੁੰਨੀ = ਪੂਰੀ ਹੋ ਗਈ ਤੇ ਪ੍ਰਲੋਕ ਦੇ ਸੁਖ ਦੀ ਆਸ = ਇੱਛਾ ਵੀ ਪੂਰੀ = ਪੂਰਨ ਹੋ ਗਈ, ਜਦੋਂ ਪੂਰਿਆ = ਪੂਰਨ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ ਸਤਿਗੁਰੂ ਜੀ ਮਿਲੇ = ਪ੍ਰਾਪਤ ਹੋਏ।

## ਬਿਨਵੰਤਿ ਨਾਨਕ, ਪ੍ਰਭਿ ਆਪਿ ਮੇਲੇ; ਫਿਰਿ ਨਾਹੀ ਦੂਖ ਵਿਸੂਰਿਆ ॥੪॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਹੜੇ ਪ੍ਰਭਿ = ਪਰਮੇਸ਼ਰ ਨੇ ਆਪ ਆਪਣੇ ਨਾਲ ਮੇਲੇ = ਮੇਲ ਲਏ ਹਨ, ਫਿਰ ਉਨ੍ਹਾਂ ਨੂੰ ਜੰਮਣ ਮਰਣ ਆਦਿ ਦਾ ਦੂਖ = ਦੁੱਖ ਤੇ ਕੋਈ ਵਿਸੂਰਿਆ = ਝੋਰਾ ਨਾਹੀ = ਨਹੀਂ ਹੁੰਦਾ **ਵਾ:** (ਵਿ + ਸੂਰਿਆ) ਵਿ = ਵਿਸ਼ੇਸ਼ ਕਰਕੇ ਆਧੀ, ਬਿਆਧੀ, ਉਪਾਧੀ ਆਦਿ ਤਾਪਾਂ ਕਰਕੇ ਸੂਲ ਨਹੀਂ ਹੈ ॥੪॥੩॥

## ਰਾਮਕਲੀ ਮਹਲਾ ੫ ਛੰਤ ॥

## ਸਲੋਕੁ ॥ ਚਰਨ ਕਮਲ ਸਰਣਾਗਤੀ; ਅਨਦ ਮੰਗਲ ਗੁਣ ਗਾਮ ॥

ਜੋ ਪੁਰਖ ਪਰਮੇਸ਼ਰ ਦੇ ਚਰਨਾਂ ਕਮਲਾਂ ਦੀ ਸਰਣਾਗਤੀ = ਓਟ ਵਿਚ ਆ ਕੇ ਪਏ ਹਨ, ਉਨ੍ਹਾਂ ਦਾ ਅੰਤਹਕਰਣ ਅਨਦ = ਸੁਖ ਮੰਗਲ = ਸਰੂਪ ਦੇ ਗੁਣਾਂ ਨੂੰ ਗਾਉਣੇ ਕਰਕੇ ਸ਼ੁੱਭ ਗੁਣਾਂ ਦਾ ਗਾਮ = ਨਗਰ ਬਣ ਗਿਆ ਹੈ **ਵਾ:** ਹੇ ਭਾਈ! ਗੁਰਾਂ ਦੇ ਚਰਨਾਂ ਕਮਲਾਂ ਦੀ ਸ਼ਰਨ ਵਿਚ ਆ ਕੇ ਅਨਦ = ਸੁਖ ਸਰੂਪ ਪਰਮੇਸ਼ਰ ਦੇ ਮੰਗਲ = ਜਸ ਤੇ ਗੁਣਾਂ ਨੂੰ ਗਾਮ = ਗਾਉਣਾ ਕਰੋ।

## ਨਾਨਕ ਪ੍ਰਭੁ ਆਰਾਧੀਐ; ਬਿਪਤਿ ਨਿਵਾਰਣ ਰਾਮ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਨੂੰ ਆਰਾਧੀਐ = ਯਾਦ ਕਰੀਏ, ਜੋ ਰਾਮ = ਪਰਮੇਸ਼ਰ ਸਾਰੀਆਂ ਬਿਪਤਿ = ਬਿਪਤਾ ਨੂੰ ਨਿਵਾਰਣ = ਮੇਟਣ ਵਾਲਾ ਹੈ ॥੧॥

## ਛੰਤੁ ॥ ਪ੍ਰਭ ਬਿਪਤਿ ਨਿਵਾਰਣੋ; ਤਿਸੁ ਬਿਨੁ ਅਵਰੁ ਨ ਕੋਇ ਜੀਉ ॥

ਪ੍ਰਭ = ਪਰਮੇਸ਼ਰ ਸਾਰੀਆਂ ਬਿਪਤਿ = ਮੁਸੀਬਤਾਂ ਨੂੰ ਨਿਵਾਰਣੋ = ਦੂਰ ਕਰਨ ਵਾਲਾ ਹੈ, ਤਿਸੁ = ਉਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਜੀਵਾਂ ਦੇ ਦੁੱਖਾਂ, ਬਿਪਤਾ ਨੂੰ ਮੇਟਣ ਵਾਲਾ ਨਹੀਂ ਹੈ।

## ਸਦਾ ਸਦਾ ਹਰਿ ਸਿਮਰੀਐ; ਜਲਿ ਥਲਿ ਮਹੀਅਲਿ ਸੋਇ ਜੀਉ ॥

ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਹਰਿ = ਪਰਮੇਸ਼ਰ ਦੇ ਨਾਮ ਨੂੰ ਸਿਮਰੀਐ = ਯਾਦ ਕਰੀਏ, ਕਿਉਂਕਿ ਸੋਇ = ਉਹ ਪਰਮੇਸ਼ਰ ਜਲਿ = ਜਲਾਂ, ਤਰਲ ਥਾਵਾਂ ਤੇ ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਪਰੀਪੂਰਨ ਹੈ ਜੀ।

## ਜਲਿ ਥਲਿ ਮਹੀਅਲਿ ਪੂਰਿ ਰਹਿਆ; ਇਕ ਨਿਮਖ ਮਨਹੁ ਨ ਵੀਸਰੈ ॥

ਜੋ ਪਰਮੇਸ਼ਰ ਜਲਿ = ਤਰਲ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਧਰਤੀ ਤੇ ਅਲਿ = ਅਕਾਸ਼ ਆਦਿ ਸਾਰੀਆਂ ਥਾਵਾਂ ਵਿਚ ਪੂਰਿ = ਪਰੀਪੂਰਨ ਹੋ ਰਿਹਾ ਹੈ, ਉਸ ਨੂੰ ਇਕ ਨਿਮਖ ਮਾਤ੍ਰ ਵੀ ਮਨਹੁ = ਹਿਰਦੇ ਵਿੱਚੋਂ ਕਦੇ ਵੀ ਵੀਸਰੈ = ਭੁੱਲਣਾ ਨ = ਨਹੀਂ ਚਾਹੀਦਾ।

## ਗੁਰ ਚਰਨ ਲਾਗੇ, ਦਿਨ ਸਭਾਗੇ; ਸਰਬ ਗੁਣ ਜਗਦੀਸਰੈ ॥

ਜਦੋਂ ਅਸੀਂ ਪੂਰੇ ਗੁਰਾਂ ਦੇ ਚਰਨਾਂ ਕਮਲਾਂ ਨਾਲ ਲਾਗੇ = ਲੱਗੇ, ਤਦ ਸਭਾਗੇ = ਸ੍ਰੇਸ਼ਟ ਭਾਗਾਂ ਵਾਲੇ, ਗਿਆਨ ਵਾਲੇ ਦਿਨ ਆ ਗਏ ਅਤੇ ਜਗਦੀਸਰੈ = ਜਗਤ ਦੇ ਈਸ਼ਰ ਪਰਮੇਸ਼ਰ ਨੇ ਸਰਬ = ਸਾਰੇ ਗੁਣ ਬਖ਼ਸ਼ ਦਿੱਤੇ **ਵਾ:** ਸਰਬ ਗੁਣ ਸੰਜੁਗਤ ਜੋ ਜਗਦੀਸ਼ਰ ਹੈ, ਉਹ ਪ੍ਰਾਪਤ ਹੋ ਗਿਆ ਹੈ।

## ਕਰਿ ਸੇਵ ਸੇਵਕ ਦਿਨਸੁ ਰੈਣੀ; ਤਿਸੁ ਭਾਵੈ ਸੋ ਹੋਇ ਜੀਉ ॥

ਦਿਨਸੁ = ਦਿਨ ਰੈਣੀ = ਰਾਤ ਸੇਵਕ = ਦਾਸ ਬਣ ਕੇ ਪਰਮੇਸ਼ਰ ਦੀ ਪ੍ਰੇਮਾ ਭਗਤੀ ਰੂਪੀ ਸੇਵ = ਟਹਿਲ ਕਰਿਆ ਕਰ, ਜੋ ਕੁਝ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ **ਵਾ:** ਜੋ ਉਸ ਉੱਤੇ ਭਾਵੈ = ਭਾਵਨਾ ਕਰਦਾ ਹੈ, ਸੋ = ਉਹ ਉਸ ਦਾ ਸਰੂਪ ਹੀ ਹੋਇ = ਹੋ ਜਾਂਦਾ ਹੈ ਜੀ।

**ਬਲਿ ਜਾਇ ਨਾਨਕੁ, ਸੁਖਹ ਦਾਤੇ; ਪਰਗਾਸੁ ਮਨਿ ਤਨਿ ਹੋਇ ਜੀਉ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੁਖਹ = ਸੁਖਾਂ ਦੇ ਦਾਤੇ ਪਰਮੇਸ਼ਰ ਤੋਂ ਬਲਿ = ਬਲਿਹਾਰ ਜਾਇ = ਜਾਣਾ ਕਰ, ਇਸ ਪ੍ਰਕਾਰ ਮਨਿ ਤਨਿ ਵਿਚ ਪਰਮੇਸ਼ਰ ਦਾ ਪਰਗਾਸੁ = ਚਾਨਣਾ ਹੋਇ = ਹੋ ਜਾਂਦਾ ਹੈ **ਵਾ:** ਗਿਆਨ ਸਰੂਪ ਦਾ ਪ੍ਰਕਾਸ਼ ਹੋ ਜਾਂਦਾ ਹੈ ਜੀ ॥੧॥

**ਸਲੋਕੁ ॥ ਹਰਿ ਸਿਮਰਤ ਮਨੁ ਤਨੁ ਸੁਖੀ; ਬਿਨਸੀ ਦੁਤੀਆ ਸੋਚ ॥**

ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਨ ਵਾਲੇ ਪੁਰਖ ਦਾ ਮਨ ਤੇ ਤਨ ਸੁਖੀ ਹੋਇਆ ਹੈ ਤੇ ਦੁਤੀਆ = ਦ੍ਵੈਤ ਤੇ ਸੋਚ = ਫ਼ਿਕਰ ਵੀ ਬਿਨਸੀ = ਨਾਸ਼, ਦੂਰ ਹੋ ਗਈ **ਵਾ:** ਗੋਬਿੰਦ ਦੀ ਸੋਚ = ਚਿੰਤਾ ਤੋਂ ਬਗ਼ੈਰ ਜੋ ਦੂਸਰੀ ਚਿੰਤਾ ਹੈ, ਉਹ ਨਾਸ਼ ਹੋ ਗਈ ਹੈ।

**ਨਾਨਕ, ਟੇਕ ਗੁੋਪਾਲ ਕੀ; ਗੋੁਵਿੰਦ ਸੰਕਟ ਮੋਚ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਲਈ ਗੁਪਾਲ = ਪਰਮੇਸ਼ਰ ਦੀ ਟੇਕ = ਓਟ ਲੈਣੀ ਚਾਹੀਦੀ ਹੈ, ਕਿਉਂਕਿ ਗੋਵਿੰਦ = ਪਰਮੇਸ਼ਰ ਹੀ ਸੰਕਟ = ਦੁਖਾਂ ਤੋਂ ਮੋਚ = ਛੁਡਾਉਣ ਵਾਲਾ ਹੈ ॥੧॥

**ਛੰਤੁ ॥ ਭੈ ਸੰਕਟ ਕਾਟੇ; ਨਾਰਾਇਣ ਦਇਆਲ ਜੀਉ ॥**

ਦਇਆਲ = ਦਇਆ ਦੇ ਘਰ ਨਾਰਾਇਣ = ਪਰਮੇਸ਼ਰ ਜੀ ਨੇ ਉਸ ਪੁਰਖ ਦੇ ਭੈਦਾਇਕ ਨਰਕ ਆਦਿ ਦੇ ਸੰਕਟ = ਦੁਖ ਕਾਟੇ = ਕੱਟ ਦਿੱਤੇ ਹਨ।

**ਹਰਿ ਗੁਣ ਆਨੰਦ ਗਾਏ; ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ ॥**

ਜਿਸ ਨੇ ਦੀਨਾ = ਗ਼ਰੀਬਾਂ ਦੇ ਨਾਥ = ਸੁਆਮੀ ਤੇ ਸਾਰਿਆਂ ਦੀ ਪ੍ਰਤਿਪਾਲ = ਪਾਲਣਾ ਕਰਨ ਵਾਲੇ ਪ੍ਰਭ = ਸਮਰੱਥ ਹਰਿ = ਪਰਮੇਸ਼ਰ ਦੇ ਅਨੰਦ ਪੂਰਵਕ ਗੁਣਾਂ ਨੂੰ ਗਾਏ = ਗਾਉਣਾ ਕੀਤਾ ਹੈ।

**ਪ੍ਰਤਿਪਾਲ ਅਚੁਤ ਪੁਰਖੁ ਏਕੋ; ਤਿਸਹਿ ਸਿਉ ਰੰਗੁ ਲਾਗਾ ॥**

ਜੋ ਸਾਰਿਆਂ ਦੀ ਪ੍ਰਤਿਪਾਲ = ਪਾਲਣਾ ਕਰਨ ਵਾਲਾ, ਅਚੁਤ = ਅਗਿੜ ਰੂਪ ਤੇ ਏਕੋ = ਇੱਕੋ ਇਕ ਪੁਰਖੁ = ਪੂਰਨ ਪਰਮੇਸ਼ਰ ਹੈ, ਤਿਸਹਿ = ਉਸ ਦੇ ਸਿਉ = ਨਾਲ ਉਸ ਦਾ ਰੰਗੁ = ਪ੍ਰੇਮ ਲਾਗਾ = ਲੱਗ ਗਿਆ ਹੈ।

**ਕਰ ਚਰਨ ਮਸਤਕੁ ਮੇਲਿ ਲੀਨੇ; ਸਦਾ ਅਨਦਿਨੁ ਜਾਗਾ ॥**

ਜਿਸ ਦੇ ਮਸਤਕੁ = ਮੱਥੇ 'ਤੇ ਪਰਮੇਸ਼ਰ ਨੇ ਕਿਰਪਾ ਦਾ ਕਰ = ਹੱਥ ਰੱਖਿਆ ਹੈ, ਉਸ ਨੂੰ ਆਪਣੇ ਚਰਨਾਂ ਨਾਲ ਮੇਲ ਲੀਨੇ = ਲਿਆ ਹੈ **ਵਾ:** ਜਿਸ ਪੁਰਖ ਨੇ ਕਰ = ਹੱਥ ਤੇ ਮੱਥਾ ਦੋਹਾਂ ਨੂੰ ਗੁਰੂ, ਪਰਮੇਸ਼ਰ ਦੇ ਚਰਨਾਂ 'ਤੇ ਰੱਖਿਆ ਹੈ, ਉਸ ਨੂੰ ਆਪਣੇ ਨਾਲ ਮੇਲਿ = ਅਭੇਦ ਕਰ ਲਿਆ ਹੈ **ਵਾ:** ਜਿਸ ਦਾ ਗੁਰਾਂ, ਪਰਮੇਸ਼ਰ ਨੇ ਪ੍ਰੇਮ ਰੂਪੀ ਹੱਥ ਫੜ ਲਿਆ ਹੈ ਅਤੇ ਜਿਸ ਦਾ ਅੰਤਹਕਰਣ ਰੂਪੀ ਮਸਤਕ ਸ਼ਰਧਾ ਵਾਲਾ ਹੋਇਆ ਹੈ, ਉਸ ਨੂੰ ਆਪਣੇ ਚਰਨ = ਅਧਿਸ਼ਠਾਨ ਸਰੂਪ ਦੇ ਨਾਲ ਮੇਲ ਲਿਆ ਹੈ ਅਤੇ ਉਸ ਦਾ ਮਨ ਸਦਾ = ਹਮੇਸ਼ਾ ਅਨਦਿਨੁ = ਰਾਤ ਦਿਨ ਗਿਆਨ ਅਵਸਥਾ ਵਿਚ ਜਾਗਾ = ਜਾਗ ਪਿਆ ਹੈ।

**ਜੀਉ, ਪਿੰਡੁ, ਗ੍ਰਿਹੁ, ਥਾਨੁ ਤਿਸ ਕਾ; ਤਨੁ ਜੋਬਨੁ ਧਨੁ ਮਾਲੁ ਜੀਉ ॥**

ਹੇ ਪਿਆਰੇ ਜੀ! ਤਨੁ = ਸੂਖਮ ਸਰੀਰ **ਵਾ:** ਤਨੁ = ਪੁੱਤਰ ਜੋਬਨੁ = ਜੁਆਨੀ, ਧਨੁ = ਦੌਲਤ

ਮਾਲੁ = ਹਾਥੀ ਘੋੜੇ ਆਦਿ ਜੀਉ = ਜ਼ਿੰਦਗੀ, ਪਿੰਡੁ = ਸਥੂਲ ਸਰੀਰ, ਗ੍ਰਿਹੁ = ਘਰ ਥਾਨੁ = ਅਸਥਾਨ ਆਦਿ ਸਭ ਕੁਝ ਤਿਸ = ਉਸ ਵਾਹਿਗੁਰੂ ਕਾ = ਦਾ ਹੀ ਦਿੱਤਾ ਹੋਇਆ ਹੈ।

**ਅਥਵਾ** ਗਿਆਨ ਰੂਪੀ ਤਨੁ = ਪੁੱਤਰ, ਸ਼ੌਕ ਅਵਸਥਾ ਰੂਪੀ ਜਵਾਨੀ, ਨਾਮ ਰੂਪੀ ਧਨ, ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਲ ਤੇ ਜਿਹੜੀ ਜੀਵ ਵਿਚ ਚੇਤਨ ਸੱਤਾ ਪਾਈ ਹੋਈ ਹੈ, ਪਿੰਡੁ = ਸਥੂਲ ਸਰੀਰ, ਅੰਤਹਕਰਣ ਰੂਪੀ ਗ੍ਰਿਹੁ = ਘਰ, ਸਤਿਸੰਗਤ ਰੂਪੀ ਥਾਨੁ = ਅਸਥਾਨ ਆਦਿ ਸਭ ਕੁਝ ਤਿਸ = ਉਸ ਵਾਹਿਗੁਰੂ ਦਾ ਹੀ ਦਿੱਤਾ ਹੋਇਆ ਹੈ।

## ਸਦ ਸਦਾ ਬਲਿ ਜਾਇ ਨਾਨਕੁ; ਸਰਬ ਜੀਆ ਪ੍ਰਤਿਪਾਲ ਜੀਉ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ! ਉਸ ਵਾਹਿਗੁਰੂ ਤੋਂ ਸਦ ਸਦਾ = ਹਮੇਸ਼ਾਂ ਹਮੇਸ਼ਾਂ ਬਲਿ = ਬਲਿਹਾਰ ਜਾਇ = ਜਾਣਾ ਕਰੀਏ, ਜੋ ਸਰਬ = ਸਾਰਿਆਂ ਜੀਆ = ਜੀਵਾਂ ਦੀ ਪ੍ਰਤਿਪਾਲ = ਪਾਲਣਾ ਕਰਨ ਵਾਲਾ ਹੈ ॥੨॥

## ਸਲੋਕੁ ॥ ਰਸਨਾ ਉਚਰੈ ਹਰਿ ਹਰੇ; ਗੁਣ ਗੋਵਿੰਦ ਵਖਿਆਨ ॥

ਜਿਸ ਗੁਰਮੁਖ ਦੀ ਰਸਨਾ = ਜੀਭਾ, ਚੇਤਨਾ ਸੱਤਾ ਨਾਲ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਉਚਰੈ = ਉਚਾਰਨ ਕਰਦੀ ਹੈ ਅਤੇ ਮਨ ਕਰਕੇ ਗੋਵਿੰਦ = ਪਰਮੇਸ਼ਰ ਦੇ ਗੁਣਾਂ ਨੂੰ ਵਖਿਆਨ = ਕਥਨ ਕਰਦਾ ਹੈ।

## ਨਾਨਕ, ਪਕੜੀ ਟੇਕ ਏਕ; ਪਰਮੇਸਰੁ ਰਖੈ ਨਿਦਾਨ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਗੁਰਮੁਖ ਜਨ ਨੇ ਮਨ, ਬਾਣੀ, ਸਰੀਰ ਕਰਕੇ ਏਕ = ਇਕ ਅਕਾਲ ਪੁਰਖ ਦੀ ਟੇਕ = ਓਟ ਪਕੜੀ ਹੈ, ਉਸ ਦੀ ਪਰਮੇਸ਼ਰ ਆਪ ਨਿਦਾਨ = ਬਾਲਕ ਜਾਣ ਕੇ ਰਖੈ = ਰੱਖਿਆ ਕਰਦਾ ਹੈ **ਵਾ:** ਉਸ ਦੀ ਨਿਦਾਨ = ਅੰਤ ਵੇਲੇ ਪਰਮੇਸ਼ਰ ਆਪ ਰੱਖਿਆ ਕਰਦਾ ਹੈ ॥੧॥

## ਛੰਤੁ ॥ ਸੋ ਸੁਆਮੀ ਪ੍ਰਭੁ ਰਖਕੋ; ਅੰਚਲਿ ਤਾ ਕੈ ਲਾਗੁ ਜੀਉ ॥

ਸੋ = ਉਹ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਲੋਕ-ਪ੍ਰਲੋਕ ਵਿਚ ਰਖਕੋ = ਰੱਖਿਆ ਕਰਨ ਵਾਲਾ ਹੈ, ਹੇ ਪਿਆਰੇ ਜੀ! ਤਾ = ਉਸ ਕੈ = ਦੇ ਸ਼ਰਨ, ਪ੍ਰੇਮ ਰੂਪੀ ਅੰਚਲਿ = ਪੱਲੇ 'ਚ ਲਾਗੁ = ਲੱਗਣਾ ਕਰ।

## ਭਜੁ ਸਾਧੂ ਸੰਗਿ ਦਇਆਲ ਦੇਵ; ਮਨ ਕੀ ਮਤਿ ਤਿਆਗੁ ਜੀਉ ॥

ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਵਿਚ ਮਿਲ ਕੇ ਦਇਆਲ = ਦਇਆ ਦੇ ਘਰ, ਦੇਵ = ਪ੍ਰਕਾਸ਼ ਰੂਪ ਬ੍ਰਹਮ ਦਾ ਭਜੁ = ਭਜਨ ਕਰ ਅਤੇ ਹੇ ਪਿਆਰੇ ਜੀ! ਆਪਣੇ ਮਨ ਕੀ = ਦੀ ਮਤਿ = ਅਕਲ (ਮੱਤ) ਨੂੰ ਤਿਆਗੁ = ਛੱਡ ਕੇ ਗੁਰਮਤ ਨੂੰ ਧਾਰਨ ਕਰ।

[ਅੰਗ ੯੨੭]

## ਇਕ ਓਟ ਕੀਜੈ, ਜੀਉ ਦੀਜੈ; ਆਸ ਇਕ ਧਰਣੀਧਰੈ ॥

ਇਕ ਪਰਮੇਸ਼ਰ ਦੀ ਹਿਰਦੇ ਵਿਚ ਓਟ = ਟੇਕ ਲੈਣਾ ਕਰ, ਆਪਣਾ ਜੀਉ = ਜੀਵਨ ਪ੍ਰਭੂ ਦੇ ਚਰਨਾਂ ਕਮਲਾਂ ਵਿਚ ਭੇਟਾ ਦੀਜੈ = ਦੇਣਾ ਕਰ ਅਤੇ ਇਕ ਧਰਣੀਧਰੈ = ਧਰਤੀ ਨੂੰ ਧਾਰਨ ਵਾਲੇ ਪਰਮੇਸ਼ਰ ਦੀ ਪ੍ਰਾਪਤੀ ਦੀ ਚਿੱਤ ਵਿਚ ਆਸ = ਚਾਹਨਾ ਰੱਖਣਾ ਕਰ।

## ਸਾਧਸੰਗੇ ਹਰਿ ਨਾਮ ਰੰਗੇ; ਸੰਸਾਰੁ ਸਾਗਰੁ ਸਭੁ ਤਰੈ ॥

ਜਿਸ ਦਾ ਚਿੱਤ ਸਾਧ = ਸ੍ਰੇਸ਼ਟ ਜਨਾਂ ਦੀ ਸੰਗੇ = ਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਦੇ ਨਾਮ ਰੰਗ ਵਿਚ ਰੰਗੇ = ਰੰਗਿਆ ਜਾਂਦਾ ਹੈ, ਉਹ ਸਭੁ = ਸਰਬ ਤਰ੍ਹਾਂ ਕਰਕੇ ਸੰਸਾਰ ਸਾਗਰੁ = ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ **ਵਾ:** ਉਹ ਆਪ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ ਤੇ ਉਸਦੀ ਸੰਗਤ ਕਰਨ ਵਾਲੇ ਵੀ ਸਭੁ = ਸਾਰੇ ਜੀਵ ਤਰ ਜਾਂਦੇ ਹਨ।

## ਜਨਮ ਮਰਣ ਬਿਕਾਰ ਛੂਟੇ; ਫਿਰਿ ਨ ਲਾਗੈ ਦਾਗੁ ਜੀਉ ॥

ਹੇ ਪਿਆਰੇ ਜੀ! ਉਸ ਦਾ ਜਨਮ ਮਰਣ = ਜੰਮਣਾ ਮਰਣਾ ਮਿਟ ਗਿਆ ਤੇ ਕਾਮ ਆਦਿਕ ਵਿਕਾਰ ਵੀ ਛੂਟੇ = ਛੁੱਟ, ਨਵਿਰਤ ਹੋ ਗਏ ਹਨ, ਫਿਰਿ = ਮੁੜ ਕੇ ਦੁਨੀਆਂ ਅੰਦਰ ਦੁਬਾਰਾ ਉਸ ਨੂੰ ਕੋਈ ਵੀ ਦਾਗੁ = ਕਲੰਕ ਨ = ਨਹੀਂ ਲਾਗੈ = ਲੱਗੇਗਾ, ਭਾਵ ਉਹ ਕਲੰਕ ਤੋਂ ਰਹਿਤ ਜੀਵਨ ਵਾਲਾ ਹੋ ਜਾਂਦਾ ਹੈ **ਵਾ:** ਉਸ ਨੂੰ ਜੂਨਾਂ ਰੂਪੀ ਕਲੰਕ ਨਹੀਂ ਲੱਗੇਗਾ।

## ਬਲਿ ਜਾਇ ਨਾਨਕੁ ਪੁਰਖ ਪੂਰਨ; ਥਿਰੁ ਜਾ ਕਾ ਸੋਹਾਗੁ ਜੀਉ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪੂਰਨ = ਪਰੀਪੂਰਨ ਅਕਾਲ ਪੁਰਖ ਤੋਂ ਬਲਿ = ਬਲਿਹਾਰ ਜਾਇ = ਜਾਣਾ ਕਰ, ਹੇ ਪਿਆਰੇ ਜੀ! ਜਾ = ਜਿਸ ਵਾਹਿਗੁਰੂ ਕਾ = ਦਾ ਸੋਹਾਗੁ = ਅਨੰਦ ਥਿਰੁ = ਇਸਥਿਤ ਰਹਿਣ ਵਾਲਾ ਹੈ ॥੩॥

## ਸਲੋਕੁ ॥ ਧਰਮ, ਅਰਥ ਅਰੁ ਕਾਮ, ਮੋਖ; ਮੁਕਤਿ ਪਦਾਰਥ ਨਾਥ ॥

ਉਹ ਪਰਮੇਸ਼ਰ ਧਰਮ, ਅਰਥ ਅਰੁ = ਅਤੇ ਕਾਮ = ਕਾਮਨਾ ਮੋਖ = ਮੁਕਤੀ ਤੇ ਕੈਵਲ ਮੁਕਤਿ = ਮੁਕਤੀ ਆਦਿ ਇਨ੍ਹਾਂ ਪਦਾਰਥਾਂ ਦਾ ਨਾਥ = ਸੁਆਮੀ, ਮਾਲਕ ਹੈ।

ਅਰਥਾਤ ਪਰਮੇਸ਼ਰ ਧਰਮ ਦੀ ਰੱਖਿਆ ਕਰਦਾ ਹੈ, ਲੋੜ ਅਨੁਸਾਰ ਪਦਾਰਥ ਵੀ ਦਿੰਦਾ ਹੈ, ਕਾਮਨਾ ਵੀ ਪੂਰਨ ਕਰਦਾ ਹੈ, ਮੁਕਤੀ ਵੀ ਦਿੰਦਾ ਹੈ ਤੇ ਕੈਵਲ ਮੁਕਤੀ ਆਦਿ ਦੀ ਦਾਤ ਵੀ ਦਿੰਦਾ ਹੈ।

## ਸਗਲ ਮਨੋਰਥ ਪੂਰਿਆ; ਨਾਨਕ ਲਿਖਿਆ ਮਾਥ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਮਾਥ = ਮੱਥੇ 'ਤੇ ਨਿਸ਼ਕਾਮ ਕਰਮਾਂ ਦਾ ਸਦਕਾ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੋਵੇ, ਜੋ ਪਹਿਲਾਂ ਜਗਿਆਸਾ ਅਵਸਥਾ ਵਿਚ ਸੰਕਲਪ ਸੀ, ਉਹ ਉਸ ਦੇ ਪਰਮੇਸ਼ਰ ਨੇ ਸਗਲ = ਸਾਰੇ ਮਨ ਦੇ ਮਨੋਰਥ = ਸੰਕਲਪ ਪੂਰਿਆ = ਪੂਰਨ ਕਰ ਦਿੱਤੇ ਹਨ ॥੧॥

## ਛੰਤੁ ॥ ਸਗਲ ਇਛ ਮੇਰੀ ਪੁੰਨੀਆ; ਮਿਲਿਆ ਨਿਰੰਜਨ ਰਾਇ ਜੀਉ ॥

ਹੇ ਪਿਆਰੇ ਜੀ! ਜਦ ਨਿਰੰਜਨ = ਸ਼ੁੱਧ ਸਰੂਪ ਤੇ ਰਾਇ = ਰਾਜਾ, ਪ੍ਰਕਾਸ਼ ਰੂਪ ਪਰਮੇਸ਼ਰ ਮਿਲਿਆ = ਪ੍ਰਾਪਤ ਹੋਇਆ, ਤਦ ਮੇਰੀ ਸਗਲ = ਸਾਰੀ ਇਛ = ਕਾਮਨਾ ਵਾਹਿਗੁਰੂ ਨੇ ਪੁੰਨੀਆ = ਪੂਰੀ ਕਰ ਦਿੱਤੀ।

## ਅਨਦੁ ਭਇਆ ਵਡਭਾਗੀਹੋ; ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥

ਹੇ ਵਡਭਾਗੀਹੋ = ਵੱਡੇ ਭਾਗਾਂ ਵਾਲਿਓ! ਬ੍ਰਹਮਾਨੰਦ ਪ੍ਰਾਪਤ ਭਇਆ = ਹੋਇਆ ਹੈ, ਹੇ ਪਿਆਰੇ ਜੀ!

ਜੋ ਸਾਡੇ ਅੰਤਹਕਰਣ ਰੂਪੀ ਗ੍ਰਿਹਿ = ਘਰ ਵਿਚ ਪ੍ਰਭ = ਪਰਮੇਸ਼ਰ ਆਪ ਆਇ = ਆ ਕੇ ਪ੍ਰਗਟੇ = ਪ੍ਰਗਟ, ਸਖਿਆਤ ਹੋ ਗਿਆ ਹੈ।

## ਗ੍ਰਿਹਿ ਲਾਲ ਆਏ, ਪੁਰਬਿ ਕਮਾਏ; ਤਾ ਕੀ ਉਪਮਾ ਕਿਆ ਗਣਾ ॥

ਪੁਰਬਿ = ਪੂਰਬਲੇ ਨਿਸ਼ਕਾਮ ਕਰਮਾਂ ਨੂੰ ਕਮਾਏ = ਕਮਾਉਣੇ ਕਰਕੇ ਹੀ ਅੰਤਹਕਰਣ ਰੂਪੀ ਗ੍ਰਿਹਿ = ਘਰ ਵਿਚ ਲਾਲ = ਪਿਆਰਾ ਆਏ = ਆ ਗਿਆ ਹੈ, ਤਾ = ਉਸ ਵਾਹਿਗੁਰੂ ਦੇ ਆਗਮਨ ਕੀ = ਦੀ ਉਪਮਾ = ਮਹਿਮਾ ਕਿਆ = ਕੀ ਗਣਾ = ਗਿਣ, ਵੀਚਾਰ ਕੇ ਦੱਸੀਏ, ਭਾਵ ਉਸ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ।

## ਬੇਅੰਤ ਪੂਰਨ, ਸੁਖ ਸਹਜ ਦਾਤਾ; ਕਵਨ ਰਸਨਾ ਗੁਣ ਭਣਾ ॥

ਉਹ ਬੇਅੰਤ = ਅੰਤ ਤੋਂ ਰਹਿਤ ਗੁਣਾਂ ਵਾਲਾ ਹੈ, ਸਾਰੇ ਪੂਰਨ = ਵਿਆਪਕ ਹੈ, ਸਹਜ ਸਰੂਪ ਦੇ ਸੁਖਾਂ ਦਾ ਦਾਤਾ ਹੈ **ਵਾ:** ਅਚੁਤ ਸੁਖ ਦਾ ਦਾਤਾ ਹੈ, ਕਵਨ = ਕਿਹੜੇ ਕਿਹੜੇ ਗੁਣ ਇਕ ਰਸਨਾ = ਜੀਭਾ ਨਾਲ ਭਣਾ = ਉਚਾਰਨ ਕਰਕੇ ਦੱਸਾਂ, ਭਾਵ ਕਥਨ ਨਹੀਂ ਕੀਤੇ ਜਾ ਸਕਦੇ।

## ਆਪੇ ਮਿਲਾਏ, ਗਹਿ ਕੰਠਿ ਲਾਏ; ਤਿਸੁ ਬਿਨਾ ਨਹੀ ਜਾਇ ਜੀਉ ॥

ਹੇ ਪਿਆਰੇ ਜੀ! ਜਿਸ ਨੂੰ ਆਪ ਪਰਮੇਸ਼ਰ ਨੇ ਆਪਣੇ ਨਾਲ ਮਿਲਾਏ = ਮਿਲਾ ਲਿਆ ਹੈ, ਉਸ ਨੂੰ ਪਰਮੇਸ਼ਰ ਨੇ ਗਹਿ = ਪਕੜ ਕੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਏ = ਲਾ ਲਿਆ ਹੈ, ਤਿਸੁ = ਉਸ ਤੋਂ ਬਿਨਾ = ਬਗ਼ੈਰ ਹੋਰ ਕੋਈ ਵੀ ਜਾਇ = ਜਗ੍ਹਾ ਮੁਕਤ ਹੋਣ ਲਈ ਨਹੀਂ ਹੈ।

## ਬਲਿ ਜਾਇ ਨਾਨਕੁ, ਸਦਾ ਕਰਤੇ; ਸਭ ਮਹਿ ਰਹਿਆ ਸਮਾਇ ਜੀਉ ॥੪॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਦਾ = ਹਮੇਸ਼ਾ ਕਰਤੇ = ਰਚਨਹਾਰ ਪਰਮੇਸ਼ਰ ਦੇ ਉਪਰੋਂ ਬਲਿ = ਬਲਿਹਾਰ ਜਾਇ = ਜਾਂਦਾ ਹਾਂ, ਜੋ ਸਭ = ਸਾਰਿਆਂ ਮਹਿ = ਵਿਚ ਸਮਾਇ = ਸਮਾਅ, ਮਿਲ ਰਿਹਾ ਹੈ ਜੀ ॥੪॥੪॥

## ਰਾਗੁ ਰਾਮਕਲੀ ਮਹਲਾ ੫ ॥

ਧੰਨ ਸ੍ਰੀ (ਗੁਰੂ) ਹਰਗੋਬਿੰਦ ਸਾਹਿਬ ਜੀ ਦੇ ਅਵਤਾਰ ਸਮੇਂ ਮਹਲਾ ੫ = ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਜਿਥੇ ਹੋਰ ਬੇਅੰਤ ਸ਼ਬਦ ਰਚੇ ਹਨ, ਉਥੇ ਇਹ ਵੀ ਇਕ ਰਾਮਕਲੀ ਰਾਗਣੀ ਦੇ ਅੰਦਰ ਸ਼ਬਦ ਉਚਾਰਨ ਕਰਕੇ ਸਰਬ ਸਾਂਝਾ ਉਪਦੇਸ਼ ਦੇਣਾ ਕੀਤਾ ਹੈ।

## ਰਣ ਝੁੰਝਨੜਾ ਗਾਉ ਸਖੀ; ਹਰਿ ਏਕੁ ਧਿਆਵਹੁ ॥

ਹੇ ਸੰਤ ਰੂਪ ਸਖੀ = ਸਹੇਲੀਓ! ਤੁਸੀਂ ਰਣ = ਸੁੰਦਰ ਝੁੰਝਨੜਾ = ਝੁਨਕਾਰ ਵਾਲਾ ਜਸ **ਵਾ:** ਰਣ ਝੁੰਜਨੜਾ = ਇਕ ਰਸ ਪ੍ਰਭੂ ਦਾ ਕੀਰਤਨ ਗਾਉ = ਗਾਉਣਾ ਕਰੋ ਅਤੇ ਏਕੁ = ਇਕ ਹਰਿ = ਪਰਮੇਸ਼ਰ ਦੇ ਨਾਮ ਨੂੰ ਮੰਨ ਲਾ ਕੇ ਧਿਆਵਹੁ = ਆਰਾਧਨਾ ਕਰੋ।

**ਅਥਵਾ** ਜੋ ਕਾਮ ਕ੍ਰੋਧ ਆਦਿਕਾ ਦਾ ਰਣ = ਯੁੱਧ ਹੈ, ਇਸ ਨੂੰ ਝੁੰਝਨੜਾ = ਜਿੱਤਣਾ ਹੈ, ਭਾਵ ਇਸ ਮਨੁੱਖਾ ਸਰੀਰ ਰੂਪੀ ਰਣ ਭੂਮੀ ਵਿਚ ਜੀਵਨ ਮੁਕਤੀ ਨੂੰ ਪਾਉਣ ਵਾਸਤੇ ਜੂਝਣਾ ਹੈ **ਵਾ:** ਜੋ ਸੰਸਾਰ ਰੂਪੀ ਯੁੱਧ ਭੂਮੀ ਵਿਚ ਮੋਹ ਨੂੰ ਹਰਾ ਕੇ ਬਿਬੇਕ ਨੂੰ ਜਿੱਤਣਾ ਹੈ **ਵਾ:** ਬਿਬੇਕ ਨੂੰ ਰਾਜ 'ਤੇ ਬਿਠਾਉਣਾ ਹੈ, ਇਹੋ

ਹੀ ਜੂਝਣਾ ਹੈ, ਭਾਵ ਜੀਵਤ ਭਾਵ ਤੋਂ ਮਰ ਕੇ ਪਾਰਬ੍ਰਹਮ ਦਾ ਰੂਪ ਹੋਣਾ ਹੈ **ਵਾ:** ਆਸੁਰੀ ਸੰਪਦਾ ਨਾਲ ਜੂਝ ਕੇ ਦੈਵੀ ਸੰਪਦਾ ਦੀ ਜਿੱਤ ਕਰਾਉਣੀ ਹੈ, ਭਾਵ ਸੱਚ ਸਰੂਪ ਦੀ ਪ੍ਰਾਪਤੀ ਦੀ ਜਿੱਤ ਪ੍ਰਾਪਤ ਕਰਨੀ ਹੈ।

## ਸਤਿਗੁਰੁ ਤੁਮ ਸੇਵਿ ਸਖੀ; ਮਨਿ ਚਿੰਦਿਅੜਾ ਫਲੁ ਪਾਵਹੁ ॥

ਹੇ ਸੰਤ ਰੂਪ ਸਖੀ = ਸਹੇਲੀਓ ! ਤੁਮ = ਤੁਸੀਂ ਸਤਿਗੁਰੂ ਸਾਹਿਬ ਜੀ ਨੂੰ ਸੇਵਿ = ਸੇਵਨਾ ਕਰੋ ਅਤੇ ਮਨ ਚਿੰਦਿਅੜਾ = ਇੱਛਤ ਫਲ ਪਾਵਹੁ = ਪਾਉਣਾ ਕਰੋ।[੧]

---

੧. ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਦੋ ਤੁਕਾਂ ਵਾਲਾ ਛੰਦ ਹੀ ਉਚਾਰਨ ਕੀਤਾ ਹੈ, ਬਾਕੀ ਹੋਰ ਤੁਕਾਂ ਨਹੀਂ ਉਚਾਰੀਆਂ। ਇਹ ਸਤਿਗੁਰਾਂ ਦੀ ਆਪਣੀ ਸੁਤੰਤਰਤਾ ਹੈ, ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ ਦੋਵੇਂ ਤੁਕਾਂ ਹਨ, ਹੋਰ ਸ਼ਬਦ ਨਹੀਂ ਹੈ, ਨਾ ਹੀ ਲਿਖਣ ਨੂੰ ਹੋਰ ਬਾਣੀ ਵਾਂਗ ਥਾਂ ਛੱਡਿਆ ਹੈ, ਦਮਦਮੀ ਬੀੜ ਵਿਚ ਵੀ ਇਹ ਦੋ ਤੁਕਾਂ ਵਾਲਾ ਸ਼ਬਦ ਹੀ ਹੈ, ਭਾਈ ਮਨੀ ਸਿੰਘ ਜੀ ਦੀ ਬੀੜ ਵਿਚ ਵੀ ਦੋ ਤੁਕਾਂ ਹੀ ਹਨ, ਜੋ ਦੋਵੇਂ ਹਜ਼ੂਰ ਸਾਹਿਬ ਬਿਰਾਜਮਾਨ ਹਨ, ਭਾਈ ਬੰਨੋ ਵਾਲੀ ਬੀੜ ਵਿਚ ੪ ਪਉੜੀਆਂ ਵਾਲਾ ਸ਼ਬਦ ਹੈ, ਜਿਸ ਵਿਚ ਮੰਗਣੇ ਤੇ ਵਿਆਹ ਆਦਿਕ ਦਾ ਜ਼ਿਕਰ ਆਉਂਦਾ ਹੈ, ਜੋ ਪਤਾ ਨਹੀਂ ਭਾਈ ਬੰਨੋ ਨੇ ਕਿਸ ਦੀਆਂ ਉਚਾਰੀਆਂ ਹੋਈਆਂ ਲਿਖੀਆਂ ਹਨ, ਜੋ ਸ੍ਰੀ ਮੁਖਵਾਕ ਨਹੀਂ, ਛੰਦ ਦੀ ਚਾਲ ਦਾ ਵਜ਼ਨ ਵੀ ਪੂਰਾ ਨਹੀਂ, ਇਸੇ ਕਰਕੇ ਪੰਜਵੇਂ ਸਤਿਗੁਰਾਂ ਨੇ ਵੀ ਇਹ ਪ੍ਰਵਾਨ ਨਹੀਂ ਕੀਤੀਆਂ ਸਨ। ਭਾਈ ਬੰਨੋ ਨੇ ਆਪਣੀ ਬੀੜ ਵਿਚ ਆਪਣੇ ਵੱਲੋਂ ਲਿਖ ਕੇ ਛੰਤ ਪੂਰਾ ਕੀਤਾ ਹੋਇਆ ਹੈ, ਜੈਸਾ ਕਿ :

**ਰਾਮਕਲੀ ਮਹਲਾ ੫ ॥**
**ਰਣ ਝੁੰਝਨੜਾ ਗਾਉ ਸਖੀ; ਹਰਿ ਏਕੁ ਧਿਆਵਹੁ ॥**
**ਸਤਿਗੁਰੁ ਤੁਮ ਸੇਵਿ ਸਖੀ; ਮਨਿ ਚਿੰਦਿਅੜਾ ਫਲੁ ਪਾਵਹੁ ॥**
**ਸਤਿਗੁਰੁ ਧਿਆਇਆ ਕਰਮਿ ਪਾਇਆ ਅਨੂਪ ਬਾਲਕ ਜੰਮਿਆ ॥**
**ਸਤਿਗੁਰ ਸਾਚੈ ਭੇਜਿ ਦੀਆ ਚਿਰਜੀਵਨ ਵਡ ਪੁੰਨਿਆ ॥**
**ਮਹਾ ਅਨੰਦੁ ਹੋਆ ਸਦਾ ਮੰਗਲੁ ਹਰਿ ਗੁਣ ਗਾਵਹੋ ॥**
**ਜਨੁ ਕਹੈ ਨਾਨਕ ਸਫਲ ਜਾਤ੍ਰਾ ਸਤਿਗੁਰੁ ਪੁਰਖੁ ਧਿਆਵਹੋ ॥੧॥**
**ਅੰਮ੍ਰਿਤੁ ਭੋਜਨੁ ਇਕਤ੍ਰ ਕਰੇ ਪਰਵਾਰੁ ਬੁਲਾਇਆ ॥**
**ਵੰਡਿਅਹੁ ਅੰਮ੍ਰਿਤੁ ਨਾਮੁ ਹਰੇ ਜੰਤੁ ਸਭੁ ਤ੍ਰਿਪਤਾਇਆ ॥**
**ਸਤਿਗੁਰੁ ਬਹਿ ਕੈ ਵੰਡਿ ਕੀਨੀ ਸਗਲ ਭਾਉ ਦਿਵਾਇਆ ॥**
**ਕਰਮਾ ਉਪਰਿ ਵੰਡ ਹੋਈ ਖਾਲੀ ਕੋਇ ਨ ਜਾਇਆ ॥**
**ਸਭਿ ਸਿਖ ਸੰਗਤਿ ਭਈ ਇਕਤ੍ਰਾ ਮਹਾ ਅਨੰਦ ਸਮਾਇਆ ॥**
**ਬਿਨਵੰਤਿ ਨਾਨਕ ਸਾਮੁ ਹਰਿ ਕੀ ਸਰਬ ਸੁਖ ਮੈ ਪਾਇਆ ॥੨॥**
**ਰੀਤੀ ਸਗਲ ਕਰਾਈਆ ਹਰਿ ਸਿਉ ਲਿਵਲਾਈ ॥**
**ਭਦਣ ਉਨੇਤੁ ਕਰਾਇਆ ਗੁਰ ਗਿਆਨ ਜਪਾਈ ॥**
**ਗੁਰ ਗਿਆਨੁ ਜਪਿਆ ਸੁਖਹਦਾਤਾ ਚਟਸਾਲ ਬਾਲਕੁ ਪਾਇਆ ॥**
**ਸਗਲ ਵਿਦਿਆ ਸੰਪੂਰਨ ਪੜਿਆ ਗੋਵਿੰਦੁ ਰਿਦੈ ਮਨਾਇਆ ॥**
**ਜੇਵਣ ਨਾਮੁ ਕਰਣਾ ਬਿਰਥਾ ਕੋਇ ਨ ਜਾਈ ॥**
**ਬਿਨਵੰਤਿ ਨਾਨਕ ਦਾਸੁ ਹਰਿ ਕਾ ਮੇਰਾ ਪ੍ਰਭੁ ਅੰਤਿ ਸਖਾਈ ॥੩॥**
**ਸਾਧ ਸੰਤ ਇਕਤ੍ਰ ਕਰੇ ਬਾਲਕ ਕਰਹੁ ਮੰਗੇਵਾ ॥**
**ਲਧੇ ਸੁਜਨ ਜਨ ਕੁੜਮ ਭਲੇ ਵੰਡਿਅਹੁ ਅੰਮ੍ਰਿਤ ਮੇਵਾ ॥**
**ਅੰਮ੍ਰਿਤ ਪਾਇਆ ਗੁਰ ਗਿਆਨ ਦ੍ਰਿੜਾਇਆ ਸਗਲ ਦੂਖੁ ਮਿਟਾਇਆ ॥**
**ਸਗਣੁ ਲਿਖਾਇਆ ਧੁਰਹੁ ਆਇਆ ਵੀਆਹੁ ਕੁੜਮਿ ਦਿਵਾਇਆ ॥**
**ਅਚਰਜ ਜੰਞ ਬਣਾਈ ਠਾਕੁਰਿ ਮੁਨਿ ਜਨ ਢੁਕੇ ਸਭ ਦੇਵ ਸੁਰਾ ॥**
**ਜਨ ਕਹੈ ਨਾਨਕੁ ਕਾਜੁ ਹੋਆ ਵਜੇ ਅਨਹਦ ਤੂਰਾ ॥੪॥੫॥**

# ਰਾਮਕਲੀ ਰੁਤੀ ਸਲੋਕ

## ਰਾਮਕਲੀ ਮਹਲਾ ੫ ਰੁਤੀ ਸਲੋਕ[੧] ੧ਓ ਸਤਿਗੁਰ ਪ੍ਰਸਾਦਿ ॥

ਪੰਜਵੇਂ ਸਤਿਗੁਰਾਂ ਨੇ ਜਿਵੇਂ ਬਾਰ੍ਹਾਂ ਮਹੀਨਿਆਂ, ਪੰਦਰਾਂ ਥਿਤਾਂ ਦੁਆਰਾ ਉਪਦੇਸ਼ ਬਖ਼ਸ਼ਿਆ ਹੈ, ਇਸੇ ਪ੍ਰਕਾਰ ਸਤਿਗੁਰੂ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੰਗਤਾਂ ਤਾਈਂ ਛੇ ਰੁੱਤਾਂ ਨਾਮੀ ਬਾਣੀ ਉਚਾਰ ਕੇ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਪਰਮ ਪਵਿੱਤ੍ਰ ਉਪਦੇਸ਼ ਬਖ਼ਸ਼ਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਕਰਿ ਬੰਦਨ ਪ੍ਰਭ ਪਾਰਬ੍ਰਹਮ; ਬਾਛਉ ਸਾਧਹ ਧੂਰਿ ॥

ਹੇ ਭਾਈ ! ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰ੍ਹੇ ਵਿਆਪਕ ਪ੍ਰਭ = ਸਮਰੱਥ ਪਰਮੇਸ਼ਰ ਨੂੰ ਦੋਵੇਂ ਪ੍ਰਤੱਖ ਹੱਥ **ਵਾ:** ਮਨ ਬੁੱਧ ਰੂਪ ਹੱਥ ਜੋੜ ਕੇ ਬੰਦਨ = ਨਮਸਕਾਰ ਕਰਿ = ਕਰੋ ਅਤੇ ਸਾਧਹ = ਸ੍ਰੇਸ਼ਟ ਜਨਾਂ ਦੇ ਚਰਨਾਂ ਦੀ ਧੂਰਿ = ਧੂੜ ਬਾਛਉ = ਚਾਹੁਣਾ ਕਰੋ।

## ਆਪੁ ਨਿਵਾਰਿ, ਹਰਿ ਹਰਿ ਭਜਉ; ਨਾਨਕ ਪ੍ਰਭ ਭਰਪੂਰਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪ੍ਰਭ = ਪਰਮੇਸ਼ਰ ਸਭ ਥਾਂ ਭਰਪੂਰਿ = ਵਿਆਪਕ ਹੈ, ਆਪੁ = ਆਪਾ-ਭਾਵ, ਦੇਹ ਅਧਿਆਸ ਨੂੰ ਨਿਵਾਰਿ = ਨਵਿਰਤ ਕਰਕੇ ਉਸ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਭਜਉ = ਭਜਨ ਕਰੋ ॥੧॥

## ਕਿਲਵਿਖ ਕਾਟਣ, ਭੈ ਹਰਣ; ਸੁਖ ਸਾਗਰ ਹਰਿ ਰਾਇ ॥

ਉਹ ਹਰਿ = ਪਰਮੇਸ਼ਰ ਸੁਖਾਂ ਦਾ ਸਾਗਰ = ਸਮੁੰਦ੍ਰ ਤੇ ਰਾਇ = ਰਾਜਾ ਰੂਪ, ਪ੍ਰਕਾਸ਼ ਰੂਪ ਹੈ ਅਤੇ ਕਿਲਵਿਖ = ਪਾਪਾਂ ਨੂੰ ਕਾਟਣ = ਕੱਟਣ ਵਾਲਾ ਹੈ, ਜੰਮਣ ਮਰਣ ਦੇ ਭੈ = ਡਰ ਨੂੰ ਹਰਣ = ਨਾਸ਼ ਕਰਨ ਵਾਲਾ ਹੈ।

## ਦੀਨ ਦਇਆਲ ਦੁਖ ਭੰਜਨੋ; ਨਾਨਕ ਨੀਤ ਧਿਆਇ ॥੨॥

ਦੀਨ = ਗ਼ਰੀਬਾਂ ਤੇ ਦਇਆਲ = ਦਇਆ ਕਰਨ ਵਾਲਾ ਹੈ, ਜੰਮਣ ਮਰਣ, ਅਗਿਆਨ ਆਦਿ ਦੁੱਖਾਂ ਨੂੰ ਭੰਜਨੋ = ਭੰਨਣ ਵਾਲਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਉਸ ਨੀਤ = ਨਿੱਤ ਸਰੂਪ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਇਆ ਕਰੋ **ਵਾ:** ਨੀਤ = ਨਿਤਾਪ੍ਰਤੀ ਧਿਆਇਆ ਕਰੋ ॥੨॥

## ਛੰਤੁ ॥ ਜਸੁ ਗਾਵਹੁ ਵਡਭਾਗੀਹੋ; ਕਰਿ ਕਿਰਪਾ ਭਗਵੰਤ ਜੀਉ ॥

ਹੇ ਵਡਭਾਗੀਹੋ = ਵੱਡਿਆਂ ਭਾਗਾਂ ਵਾਲਿਓ ਪੁਰਖੋ ! ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਗਾਵਹੁ = ਗਾਉਣਾ

---

੧. ਪਹਿਲੇ ਦੋ ਸਲੋਕ ਤੇ ਛੰਤ ਮੰਗਲ ਰੂਪ ਹਨ, ਅਗਲੇ ਸਲੋਕਾਂ ਤੋਂ ਰੁੱਤਾਂ ਦੀ ਬਾਬਤ ਸ਼ੁਰੂ ਹੋਵੇਗਾ ਅਤੇ ਅਖ਼ੀਰਲੇ ਅੱਠਵੇਂ ਦੋ ਸਲੋਕਾਂ ਤੇ ਇਕ ਛੰਤ ਉਚਾਰਨ ਕਰਕੇ ਰੁੱਤ ਬਾਣੀ ਦੀ ਸੰਪੂਰਨਤਾ ਦਾ ਮੰਗਲ ਕਰਨਗੇ।

ਕਰੋ ਅਤੇ ਉਸ ਦੇ ਅੱਗੇ ਇਉਂ ਬੇਨਤੀ ਕਰੋ ਕਿ ਹੇ ਭਗਵੰਤ = ਪਰਮੇਸ਼ਰ ਜੀ ! ਸਾਡੇ ਉੱਤੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰੋ ਤਾਂ ਜੋ ਅਸੀਂ ਤੁਹਾਡੇ ਜਸ ਨੂੰ ਗਾਉਣਾ ਕਰੀਏ।

## ਰੁਤੀ, ਮਾਹ, ਮੂਰਤ, ਘੜੀ; ਗੁਣ ਉਚਰਤ ਸੋਭਾਵੰਤ ਜੀਉ ॥

ਛੇ ਰੁਤੀ = ਰੁੱਤਾਂ, ਬਾਰ੍ਹਾਂ ਮਾਹ = ਮਹੀਨੇ, ਮੂਰਤ = ਮਹੂਰਤ, ਦੋ ਘੜੀਆਂ ਅਤੇ ਇਕ ਘੜੀ ਵਿਚ ਪਰਮੇਸ਼ਰ ਦੇ ਗੁਣ ਉਚਰਤ = ਉਚਾਰਨ ਕਰਦਿਆਂ ਬਤੀਤ ਹੋਣ, ਤਦ ਇਹ ਸਭ ਸੋਭਾਵੰਤ = ਸ਼ੋਭਾ ਵਾਲੇ ਹੁੰਦੇ ਹਨ ਜੀ।

**ਵਾ:** ਰੁੱਤਾਂ, ਮਹੀਨੇ, ਮਹੂਰਤ ਸ਼ੋਭਾ ਵਾਲੇ ਹੋ ਜਾਂਦੇ ਹਨ, ਭਾਵ ਪਰਮੇਸ਼ਰ ਦੀ ਭਗਤੀ ਦੇ ਸਹਿਤ ਰੰਗੇ ਜਾਂਦੇ ਹਨ।

**ਅਥਵਾ** ਰੁੱਤਾਂ ਦੀ ਨਿਆਈਂ ਸਰੀਰ ਦੀਆਂ ਬਾਲ, ਜੁਆਨੀ, ਬਿਰਧ ਅਵਸਥਾਵਾਂ ਆਦਿ ਬਾਰ੍ਹਾਂ ਮਹੀਨਿਆਂ ਦੀ ਨਿਆਈਂ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ ਮਨ ਤੇ ਬੁੱਧ, ਦੋ ਘੜੀਆਂ ਦੀ ਨਿਆਈਂ ਇਕ ਜਨਮ ਦੀ ਘੜੀ, ਇਕ ਮਰਨ ਦੀ ਘੜੀ ਅਤੇ ਗੁਰਾਂ ਦੀ ਸ਼ਰਨ ਵਿਚ ਆਉਣ ਵਾਲੀ ਇਕ ਘੜੀ, ਇਉਂ ਜਦੋਂ ਗੁਰਾਂ ਦੁਆਰਾ ਪ੍ਰਭੂ ਦੇ ਗੁਣਾਂ ਨੂੰ ਉਚਾਰਨ ਕਰੀਏ, ਤਦ ਸ਼ੋਭਾ ਵਾਲੇ ਹੋ ਜਾਈਦਾ ਹੈ।

## ਗੁਣ ਰੰਗਿ ਰਾਤੇ, ਧੰਨਿ ਤੇ ਜਨ; ਜਿਨੀ ਇਕ ਮਨਿ ਧਿਆਇਆ ॥

ਜਿਨੀ = ਜਿਨ੍ਹਾਂ ਨੇ ਇਕ ਮਨਿ = ਚਿੱਤ ਹੋ ਕੇ **ਵਾ:** ਇਕ = ਇਕਾਗਰ ਮਨ ਹੋ ਕੇ ਸ਼੍ਰੋਮਣੀ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ ਅਤੇ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਗੁਣਾਂ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੰਗੇ ਹੋਏ ਹਨ **ਵਾ:** ਗੁਣਾਂ ਦੇ ਰੰਗਿ = ਅਨੰਦ ਵਿਚ ਰੱਤੇ ਹੋਏ ਹਨ ਤੇ = ਉਹ ਮਹਾਤਮਾ ਜਨ ਧੰਨਿ = ਧੰਨਤਾ ਦੇ ਯੋਗ ਹਨ।

## ਸਫਲ ਜਨਮੁ, ਭਇਆ ਤਿਨ ਕਾ; ਜਿਨੀ ਸੋ ਪ੍ਰਭੁ ਪਾਇਆ ॥

ਜਿਨੀ = ਜਿਨ੍ਹਾਂ ਨੇ ਸੋ = ਉਸ ਪ੍ਰਭੁ = ਪਰਮੇਸ਼ਰ ਦੇ ਤਾਈਂ ਪਾਇਆ = ਪਾ ਲਿਆ ਹੈ, ਤਿਨ = ਉਨ੍ਹਾਂ ਕਾ = ਦਾ ਮਨੁੱਖਾ ਜਨਮ ਸਾਰਾ ਹੀ ਸਫਲ = ਸਫਲਾ, ਸਹਿਤ ਗਿਆਨ ਫਲ ਦੇ ਭਇਆ = ਹੋ ਗਿਆ ਹੈ।

## ਪੁੰਨ ਦਾਨ ਨ ਤੁਲਿ ਕਿਰਿਆ; ਹਰਿ, ਸਰਬ ਪਾਪਾ ਹੰਤ ਜੀਉ ॥

ਹੇ ਪਿਆਰੇ ਜੀ ! ਕਿਸੇ ਪੁਰਬ ਦੇ ਸਮੇਂ ਕੀਤਾ ਪੁੰਨ, ਅਥਿਤੀ ਨੂੰ ਦਾਨ ਦੇਣਾ ਤੇ ਜੋਗ ਅਭਿਆਸ ਦੀ ਕਿਰਿਆ ਆਦਿ ਕੋਈ ਵੀ ਪਰਮੇਸ਼ਰ ਦੇ ਨਾਮ ਤੁਲਿ = ਬਰਾਬਰ ਨ = ਨਹੀਂ ਹੈ, ਕਿਉਂਕਿ ਇਹ ਸਾਰੇ ਕਰਮ ਤਾਂ ਇਕ ਇਕ ਪਾਪ ਦੇ ਰੋਕਣ ਵਾਲੇ ਹਨ, ਪਰੰਤੂ ਹਰਿ = ਪਰਮੇਸ਼ਰ ਦਾ ਨਾਮ ਸਰਬ = ਸਾਰਿਆਂ ਪਾਪਾ = ਗੁਨਾਹਾਂ ਦਾ ਹੰਤ = ਨਾਸ਼ ਕਰਨ ਵਾਲਾ ਹੈ।

## ਬਿਨਵੰਤਿ ਨਾਨਕ, ਸਿਮਰਿ ਜੀਵਾ; ਜਨਮ ਮਰਣ ਰਹੰਤ ਜੀਉ ॥੧॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਅਸੀਂ ਤਾਂ ਉਸ ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਯਾਦ ਕਰਕੇ ਜੀਵਾ = ਜਿਉਂਦੇ ਹਾਂ, ਜੋ ਜਨਮ ਮਰਣ = ਜੰਮਣ ਮਰਣ ਤੋਂ ਰਹੰਤ = ਰਹਿਤ ਹੈ **ਵਾ:** ਜੋ ਸਿਮਰਨ ਕਰਨ ਵਾਲਿਆਂ ਨੂੰ ਜੰਮਣ ਮਰਣ ਤੋਂ ਰਹਿਤ ਕਰਨ ਵਾਲਾ ਹੈ ਜੀ ॥੧॥

## ਸਲੋਕ ॥ ਉਦਮੁ ਅਗਮੁ ਅਗੋਚਰੋ; ਚਰਨ ਕਮਲ ਨਮਸਕਾਰ ॥

ਹੇ ਭਾਈ ! ਜੋ ਅਗਮੁ = ਗੰਮਤਾ ਤੋਂ ਰਹਿਤ, ਅਸ਼ੁੱਧ ਮਨ ਕਰਕੇ ਜਿਸ ਦੀ ਗੰਮਤਾ ਨਹੀਂ ਪਾਈ ਜਾਂਦੀ ਤੇ ਜੋ ਅਗੋਚਰੋ = ਇੰਦ੍ਰੀਆਂ ਦੇ ਅਵਿਸ਼ੇ ਹੈ, ਉਸ ਦੀ ਪ੍ਰਾਪਤੀ ਵਾਸਤੇ ਉਦਮੁ = ਜਤਨ ਕਰੋ ਅਤੇ ਉਸ ਦੇ ਪੂਜਨੀਕ ਚਰਨਾਂ ਕਮਲਾਂ ਉਪਰ ਨਮਸਕਾਰ = ਬੰਦਨਾ ਕਰੋ।

## ਕਥਨੀ ਸਾ, ਤੁਧੁ ਭਾਵਸੀ; ਨਾਨਕ ਨਾਮ ਅਧਾਰ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜੇਕਰ ਕਥਾ ਕਰਨ ਵਾਲੇ ਦੇ ਹਿਰਦੇ ਅੰਦਰ ਤੇਰੇ ਨਾਮ ਦਾ ਅਧਾਰ = ਆਸਰਾ ਹੋਵੇ, ਸਾ = ਉਹ ਕਥਨੀ = ਵਿਆਖਿਆ, ਕਥਾ ਕੀਤੀ ਹੋਈ ਸਫਲੀ ਹੈ ਅਤੇ ਉਹੋ ਹੀ ਤੁਧੁ = ਤੈਨੂੰ (ਤਿੰਨੇ ਕਾਲਾਂ 'ਚ) ਭਾਵਸੀ = ਭਾਉਂਦੀ ਹੈ **ਵਾ:** ਸਰੂਪ ਲੱਖਣਾ ਵਾਲੀ, ਤਟੱਸਥੀ ਲੱਖਣਾਂ ਵਾਲੀ ਕਥਾ ਤੈਨੂੰ ਭਾਉਂਦੀ ਹੈ ॥੧॥

## ਸੰਤ ਸਰਣਿ ਸਾਜਨ ਪਰਹੁ; ਸੁਆਮੀ ਸਿਮਰਿ ਅਨੰਤ ॥

ਹੇ ਪਿਆਰੇ ਸੱਜਣੋਂ ! ਅਨੰਦ ਸਰੂਪ ਦੀ ਪ੍ਰਾਪਤੀ ਵਾਲੇ **ਵਾ:** ਸਾਸ ਗਿਰਾਸ ਨਾਲ ਜਪਣ ਵਾਲੇ ਸੰਤ = ਮਹਾਤਮਾਂ ਜਨਾਂ ਦੀ ਸਰਣਿ = ਓਟ ਵਿਚ ਪਰਹੁ = ਪੈਣਾ ਕਰੋ ਅਤੇ ਉਨ੍ਹਾਂ ਦੀ ਸ਼ਰਨ ਵਿਚ ਪੈ ਕੇ ਅਨੰਤ = ਅੰਤ ਤੋਂ ਰਹਿਤ ਸੁਆਮੀ = ਮਾਲਕ ਪਰਮੇਸ਼ਰ ਨੂੰ ਸਿਮਰਿ = ਸਿਮਰਨਾ ਕਰੋ।

## ਸੂਕੇ ਤੇ ਹਰਿਆ ਥੀਆ; ਨਾਨਕ ਜਪਿ ਭਗਵੰਤ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਭਗਵੰਤ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਹੈ, ਉਨ੍ਹਾਂ ਦਾ ਸ਼ੁੱਭ ਗੁਣਾਂ ਦੀ ਹਰਿਆਵਲਤਾ ਵੱਲੋਂ ਸੁੱਕਿਆ ਹੋਇਆ ਮਨ ਸੂਕੇ = ਸੁੱਕੇ ਤੇ = ਤੋਂ ਸ਼ਰਧਾ, ਪ੍ਰੇਮ ਰੂਪੀ ਲਗਰਾਂ ਕਰੁਣਾ, ਮੈਤਰੀ, ਮੁੱਦਤਾ, ਉਪੇਖਿਆ ਰੂਪੀ ਪੰਖੜੀਆਂ ਤੇ ਸਤ ਸੰਤੋਖ ਦੇ ਪੱਤਰਿਆਂ ਸਹਿਤ ਹਰਿਆ = ਹਰਾ ਭਰਾ ਥੀਆ = ਹੋ ਗਿਆ ਹੈ ॥੨॥

## ਛੰਤੁ ॥ ਰੁਤਿ ਸਰਸ ਬਸੰਤ ਮਾਹ; ਚੇਤੁ ਵੈਸਾਖ ਸੁਖ ਮਾਸੁ ਜੀਉ ॥

ਹੇ ਪਿਆਰੇ ਜੀ ! ਸਰਸ = ਸਹਿਤ ਰਸ, ਅਧਿਕਤਾ ਦੇ ਸਹਿਤ ਬਸੰਤ ਰੁੱਤ ਮਾਹ = ਵਿਚ ਚੇਤ ਤੇ ਵੈਸਾਖ ਦਾ ਮਾਸੁ = ਮਹੀਨਾ ਸੁਖ = ਅਨੰਦਾਇਕ ਹੈ।

**ਅਥਵਾ** ਸ਼ੌਕ ਅਵਸਥਾ ਰੂਪੀ ਬਸੰਤ ਰੁੱਤ ਸਰਸ = ਸਹਿਤ ਗਿਆਨ, ਅਨੰਦ ਦੇ ਪੈਦਾ ਕਰਨ ਵਾਲੀ ਹੈ **ਵਾ:** ਬਸੰਤ ਦੀ ਨਿਆਈਂ ਪਰਮੇਸ਼ਰ, ਜਿਸ ਅਵਸਥਾ ਰੂਪੀ ਰੁੱਤ ਵਿਚ ਹਿਰਦੇ ਅੰਦਰ ਵੱਸ ਜਾਂਦਾ ਹੈ, ਉਹ ਸਹਿਤ ਰਸ ਦੇ ਹੈ, ਇਸ ਲਈ ਮਨੁੱਖਾ ਜਨਮ ਰੂਪੀ ਚੇਤ ਦੇ ਮਹੀਨੇ ਵਿਚ ਪਰਮੇਸ਼ਰ ਨੂੰ ਚੇਤਨਾ ਕਰੋ, (ਵੈ + ਸਾਖ) ਵੈ = ਉਹ ਜੋ ਸਾਰਿਆਂ ਦਾ ਸਾਖ = ਸਾਖੀ ਰੂਪ ਹੈ, ਜਿਸ ਕਰਕੇ ਮਾਸੁ = ਸਰੀਰ ਸੁਖ ਦੇ ਸਹਿਤ ਹੁੰਦਾ ਹੈ।

## ਹਰਿ ਜੀਉ ਨਾਹੁ ਮਿਲਿਆ; ਮਉਲਿਆ ਮਨੁ ਤਨੁ ਸਾਸੁ ਜੀਉ ॥

ਜਿਨ੍ਹਾਂ ਨੂੰ ਨਾਹੁ = ਪਤੀ ਹਰਿ = ਪਰਮੇਸ਼ਰ ਜੀਉ = ਜੀ ਆਪ ਮਿਲਿਆ = ਪ੍ਰਾਪਤ ਹੋ ਗਿਆ ਹੈ, ਹੇ ਪਿਆਰੇ ਜੀ ! ਉਨ੍ਹਾਂ ਦਾ ਮਨੁ = ਹਿਰਦਾ ਤਨੁ = ਸਰੀਰ ਤੇ ਸਾਸੁ = ਸੁਆਸ ਵੀ ਮਉਲਿਆ = ਪ੍ਰਫੁੱਲਤ ਹੋਇਆ ਹੈ।

## ਘਰਿ ਨਾਹੁ ਨਿਹਚਲੁ, ਅਨਦੁ ਸਖੀਏ; ਚਰਨ ਕਮਲ ਪ੍ਰਫੁਲਿਆ ॥

ਹੇ ਸੰਤ ਮਹਾਤਮਾ ਰੂਪ ਸਖੀਏ = ਸਹੇਲੀਓ ! ਜਿਨ੍ਹਾਂ ਦੇ ਅੰਤਹਕਰਣ ਰੂਪੀ ਘਰ ਵਿਚ ਨਿਹਚਲੁ = ਅਚੱਲ ਸਰੂਪ ਨਾਹੁ = ਪਤੀ ਪਰਮੇਸ਼ਰ ਦੀ ਪ੍ਰਾਪਤੀ ਦਾ ਅਨਦੁ = ਅਨੰਦ ਪ੍ਰਾਪਤ ਹੋਇਆ ਹੈ, ਉਨ੍ਹਾਂ ਦਾ ਚਿੱਤ ਚਰਨਾਂ ਕਮਲਾਂ ਦੇ ਵਿਚ ਪ੍ਰਫੁਲਿਆ = ਪ੍ਰਫੁੱਲਤ ਹੋ ਗਿਆ ਹੈ **ਵਾ:** ਉਨ੍ਹਾਂ ਦਾ ਚਿੱਤ ਚਰਨ = ਅਧਿਸ਼ਠਾਨ ਸਰੂਪ ਦੇ ਕਮਲ ਵਤ ਨਿਰਲੇਪ ਸਰੂਪ ਨੂੰ ਪਾ ਕੇ ਪ੍ਰਫੁੱਲਤ, ਖਿੜ ਗਿਆ ਹੈ।

[ਅੰਗ ੯੨੮]

## ਸੁੰਦਰੁ, ਸੁਘੜੁ, ਸੁਜਾਣੁ ਬੇਤਾ; ਗੁਣ ਗੋਵਿੰਦ ਅਮੁਲਿਆ ॥

ਜੋ ਸਤ ਚਿੱਤ ਅਨੰਦ ਸਰੂਪ ਹੋਣ ਕਰਕੇ ਸੁੰਦਰੁ = ਸੋਹਣਾ, ਸੁਘੜੁ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ, ਸੁਜਾਣੁ = ਅੰਤਰਜਾਮੀ ਤੇ ਬੇਤਾ = ਸਭ ਕੁਝ ਜਾਣਨ ਵਾਲਾ ਹੈ **ਵਾ:** ਸਾਰੇ ਵੇਦਾਂ ਸ਼ਾਸਤ੍ਰਾਂ ਦਾ ਬੇਤਾ = ਜਾਣੂ ਹੈ, ਉਸ ਗੋਵਿੰਦ = ਪਰਮੇਸ਼ਰ ਦੇ ਗੁਣ ਅਮੁਲਿਆ = ਅਮੋਲਕ ਹਨ।

**ਅਥਵਾ** ਜਿਨ੍ਹਾਂ ਨੇ ਗੋਬਿੰਦ = ਪਰਮੇਸ਼ਰ ਦੇ ਅਮੁਲਿਆ = ਅਮੋਲਕ ਗੁਣ ਗਾਏ ਹਨ, ਉਹ ਭਗਤੀ ਦੇ ਸਹਿਤ ਹੋਣ ਕਰਕੇ ਸੁੰਦਰ, ਦੈਵੀ ਗੁਣਾਂ ਦੀਆਂ ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੇ ਵਿਵਹਾਰਾਂ ਵਿਚ ਚਤੁਰ **ਵਾ:** ਵਾਕਾਂ ਵਿਚ ਚਤੁਰ ਤੇ ਵੇਦਾਂ ਸ਼ਾਸਤ੍ਰਾਂ ਦੇ ਬੇਤਾ = ਜਾਣੂ, ਗਿਆਨੀ ਹਨ।

## ਵਡਭਾਗਿ ਪਾਇਆ, ਦੁਖੁ ਗਵਾਇਆ; ਭਈ ਪੂਰਨ ਆਸ ਜੀਉ ॥

ਹੇ ਪਿਆਰੇ ਸੰਤ ਜਨੋਂ ਜੀ ! ਵਡਭਾਗਿ = ਵੱਡਿਆਂ ਕਰਮਾਂ ਵਾਲਿਆਂ ਨੇ ਹੀ ਵਾਹਿਗੁਰੂ ਦੇ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ਤੇ ਜੰਮਣ ਮਰਣ ਦੇ ਦੁਖੁ = ਦੁੱਖ ਨੂੰ ਗਵਾਇਆ = ਗਵਾਉਣਾ ਕੀਤਾ ਹੈ ਅਤੇ ਉਨ੍ਹਾਂ ਦੇ ਮਨ ਦੀ ਆਸ = ਇੱਛਾ ਪੂਰਨ = ਪੂਰੀ ਭਈ = ਹੋ ਗਈ ਹੈ।

## ਬਿਨਵੰਤਿ ਨਾਨਕ, ਸਰਣਿ ਤੇਰੀ; ਮਿਟੀ ਜਮ ਕੀ ਤ੍ਰਾਸ ਜੀਉ ॥੨॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਜੀ ! ਅਸੀਂ ਜਨ ਤਾਂ ਤੇਰੀ = ਤੁਹਾਡੀ ਸਰਣਿ = ਓਟ ਵਿਚ ਆਏ ਹਾਂ, ਜਿਸ ਕਰਕੇ ਸਾਡੀ ਜਮਾਂ ਕੀ = ਦੀ ਤ੍ਰਾਸ = ਖ਼ੌਫ਼ਤਾਈ ਮਿਟੀ = ਮਿਟ, ਦੂਰ ਹੋ ਗਈ ਹੈ ॥੨॥

## ਸਲੋਕ ॥

## ਸਾਧਸੰਗਤਿ ਬਿਨੁ ਭ੍ਰਮਿ ਮੁਈ; ਕਰਤੀ ਕਰਮ ਅਨੇਕ ॥

ਸਾਰੀ ਸ੍ਰਿਸ਼ਟੀ ਅਨੇਕ = ਬਹੁਤ ਤਰ੍ਹਾਂ ਦੇ ਸੰਚਤ, ਕਿਰੇਮਾਨ, ਪ੍ਰਾਲਬਧ **ਵਾ:** ਨਿੱਤ ਨਮਿੱਤ ਪ੍ਰਾਸਚਿੱਤ ਆਦਿ ਕਰਮਾਂ ਨੂੰ ਕਰਤੀ = ਕਰਦੀ ਹੋਈ ਸਾਧਸੰਗਤਿ = ਸਤ ਸੰਗਤ ਕੀਤੇ ਤੋਂ ਬਿਨੁ = ਬਗ਼ੈਰ ਭਰਮ ਵਿਚ ਭਰਮਦੀ ਹੋਈ ਮੁਈ = ਮਰ ਰਹੀ ਹੈ।

## ਕੋਮਲ ਬੰਧਨ ਬਾਧੀਆ; ਨਾਨਕ ਕਰਮਹਿ ਲੇਖ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਰਮਹਿ = ਕਰਮਾਂ ਦਾ ਐਸਾ ਲੇਖ ਹੈ (**ਵਾ:** (ਕਰ + ਮਹਿ) ਕਰ = ਹੱਥਾਂ ਮਹਿ = ਵਿਚ ਐਸਾ ਹੀ ਲੇਖ ਹੈ) ਉਸ ਅਨੁਸਾਰ ਹੀ ਸ੍ਰਿਸ਼ਟੀ ਇਸਤ੍ਰੀ ਪੁੱਤਰ ਆਦਿਕਾਂ ਦੇ ਮੋਹ **ਵਾ:** ਹੰਗਤਾ ਰੂਪੀ ਕੋਮਲ = ਨਰਮ ਬੰਧਨ = ਬੰਨ੍ਹਣਾ ਵਿਚ ਬਾਧੀਆ = ਬੰਨ੍ਹੀ ਹੋਈ ਹੈ ॥੧॥

## ਜੋ ਭਾਣੇ, ਸੇ ਮੇਲਿਆ; ਵਿਛੋੜੇ ਭੀ ਆਪਿ ॥

ਜੋ = ਜਿਹੜੇ ਭਾਉ ਭਗਤੀ ਵਾਲੇ ਪੁਰਖ ਪਰਮੇਸ਼ਰ ਦਾ ਭਾਣੇ = ਭਾਣਾ ਮੰਨਦੇ ਹਨ **ਵਾ:** ਹੁਕਮ ਵਿਚ ਚੱਲਦੇ ਹਨ **ਵਾ:** ਪਰਮੇਸ਼ਰ ਨੂੰ ਭਾਅ ਗਏ ਹਨ, ਸੇ = ਉਨ੍ਹਾਂ ਨੂੰ ਤਿੰਨਾਂ ਲੋਕਾਂ ਵਿੱਚੋਂ ਆਪਣੇ ਨਾਲ ਮੇਲਿਆ = ਮੇਲ ਲਿਆ ਹੈ ਅਤੇ ਮਨਮੁਖ ਪੁਰਖਾਂ ਨੂੰ ਆਪ ਹੀ ਆਪਣੇ ਸਰੂਪ ਵੱਲੋਂ ਵਿਛੋੜੇ = ਵਿਛੋੜਨਾ ਕੀਤਾ ਹੈ।

## ਨਾਨਕ ਪ੍ਰਭ ਸਰਣਾਗਤੀ; ਜਾ ਕਾ ਵਡ ਪਰਤਾਪੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪ੍ਰਭ = ਵਾਹਿਗੁਰੂ ਦੀ ਸਰਣਾਗਤੀ = ਓਟ ਪ੍ਰਾਪਤ ਹੋਈ ਹੈ, ਜਾ = ਜਿਸ ਕਾ = ਦਾ ਵਡ = ਬੜਾ ਪਰਤਾਪੁ = ਤੇਜ ਪ੍ਰਭਾਵ ਹੈ ॥੨॥

## ਛੰਤੁ ॥ ਗ੍ਰੀਖਮ ਰੁਤਿ, ਅਤਿ ਗਾਖੜੀ; ਜੇਠ ਅਖਾੜੈ, ਘਾਮ ਜੀਉ ॥

ਹੇ ਪਿਆਰੇ ਜੀ ! ਗ੍ਰੀਖਮ = ਗਰਮੀ ਦੀ ਰੁੱਤ ਅਤਿ = ਅਤਿਅੰਤ ਗਾਖੜੀ = ਕਠਨ ਹੁੰਦੀ ਹੈ, ਕਿਉਂਕਿ ਜੇਠ ਤੇ ਅਖਾੜੈ = ਹਾੜ ਵਿਚ ਬੜੀ ਘਾਮ = ਧੁੱਪ ਹੁੰਦੀ ਹੈ।

**ਅਥਵਾ** ਇਸੇ ਪ੍ਰਕਾਰ ਹੇ ਪਿਆਰੇ ਜੀ ! ਕਲਜੁਗ ਰੂਪ ਗਰਮੀ ਦੀ ਰੁੱਤ ਅਤਿਅੰਤ ਕਠਨ, ਕਰੜੀ, ਭਿਆਨਕ ਹੈ, ਜਿਸ ਵਿਚ ਜੇਠ ਮਹੀਨੇ ਦੀ ਨਿਆਈਂ ਧਰਮਰਾਜਾ ਤੇ ਅਖਾੜੈ = ਹਾੜ ਦੇ ਮਹੀਨੇ ਦੀ ਨਿਆਈਂ ਤ੍ਰਿਸ਼ਨਾ ਆਦਿ ਦੇ ਭੱਖ ਲਾਉਂਦਾ ਹੈ ਅਤੇ ਅਗਿਆਨ ਰੂਪੀ ਸੂਰਜ ਰਾਗ ਦ੍ਵੈਖ ਰੂਪੀ ਕਿਰਨਾਂ ਕਰਕੇ ਤ੍ਰਿਸ਼ਨਾ ਰੂਪ ਧੁੱਪ ਨੂੰ ਪ੍ਰਕਾਸ਼ ਰਿਹਾ ਹੈ।

## ਪ੍ਰੇਮ ਬਿਛੋਹੁ ਦੁਹਾਗਣੀ; ਦ੍ਰਿਸਟਿ ਨ ਕਰੀ ਰਾਮ ਜੀਉ ॥

ਜਿਨ੍ਹਾਂ ਦਾ ਵਾਹਿਗੁਰੂ ਦੇ ਪ੍ਰੇਮ ਵੱਲੋਂ ਬਿਛੋਹੁ = ਵਿਛੋੜਾ ਹੋ ਗਿਆ ਹੈ, ਉਹ ਦੁਹਾਗਣੀ = ਛੁੱਟੜ ਇਸਤ੍ਰੀ ਦੀ ਨਿਆਈਂ ਹੋ ਕੇ ਜੂਨਾਂ ਵਿਚ ਭਰਮਦੇ ਫਿਰਦੇ ਹਨ **ਵਾ:** ਜਿਨ੍ਹਾਂ ਦੁਹਾਗਣੀ = ਛੁੱਟੜਾਂ ਨੂੰ ਪਰਮੇਸ਼ਰ ਦੇ ਪ੍ਰੇਮ ਦਾ ਵਿਛੋੜਾ ਹੈ। ਇਸ ਕਰਕੇ ਹੇ ਪਿਆਰੇ ਜੀ ! ਉਨ੍ਹਾਂ ਉੱਤੇ ਰਾਮ = ਪਰਮੇਸ਼ਰ ਨੇ ਕਿਰਪਾ ਦ੍ਰਿਸਟਿ = ਦ੍ਰਿਸ਼ਟੀ ਨ = ਨਹੀਂ ਕਰੀ = ਕੀਤੀ।

## ਨਹ ਦ੍ਰਿਸਟਿ ਆਵੈ, ਮਰਤ ਹਾਵੈ; ਮਹਾ ਗਾਰਬਿ ਮੁਠੀਆ ॥

ਉਨ੍ਹਾਂ ਨੂੰ ਅਗਿਆਨ ਕਾਰਨ ਪਰਮੇਸ਼ਰ ਦ੍ਰਿਸਟਿ = ਦ੍ਰਿਸ਼ਟੀ ਵਿਚ ਨਹ = ਨਹੀਂ ਆਵੈ = ਆਉਂਦਾ, ਉਹ ਵਿਸ਼ਿਆਂ ਦੇ ਵਿਚ ਹੀ ਮਰਤ = ਮਰਦੀਆਂ ਰਹਿੰਦੀਆਂ ਹਨ **ਵਾ:** ਪ੍ਰਭੂ ਦੇ ਵਿਛੋੜੇ ਵਿਚ ਹਾਵੈ = ਹਾਹੁਕੇ ਲੈਂਦੀਆਂ ਹੀ ਮਰ ਜਾਂਦੀਆਂ ਹਨ, ਉਹ ਪਦਾਰਥਾਂ, ਸਾਧਨਾ ਦੇ ਮਹਾ = ਬੜੇ ਗਾਰਬਿ = ਹੰਕਾਰ ਵਿਚ ਹੀ ਮੁਠੀਆ = ਲੁੱਟੀਆਂ ਗਈਆਂ ਹਨ।

## ਜਲ ਬਾਝੁ ਮਛੁਲੀ ਤੜਫੜਾਵੈ; ਸੰਗਿ ਮਾਇਆ ਰੁਠੀਆ ॥

ਜਿਵੇਂ ਜੇਠ, ਹਾੜ ਦੇ ਮਹੀਨੇ ਵਿਚ ਜਲ = ਪਾਣੀ ਤੋਂ ਬਾਝੁ = ਬਗ਼ੈਰ ਮਛੁਲੀ = ਮੱਛੀ ਤੜਫੜਾਵੈ = ਤੜਫ਼ਦੀ ਹੈ ( ਇਸੇ ਪ੍ਰਕਾਰ ਪ੍ਰੇਮ ਰੂਪੀ ਜਲ ਤੋਂ ਬਗ਼ੈਰ ਜੀਵ ਰੂਪ ਮੱਛੀ ਤੜਫ਼ਦੀ ਹੈ) ਤਿਵੇਂ ਹੀ ਜੀਵ ਰੂਪ ਇਸਤ੍ਰੀਆਂ ਦੀ ਬਿਰਤੀ ਮਾਇਆ ਦੇ ਸੰਗਿ = ਨਾਲ ਲੱਗਣੇ ਕਰਕੇ ਵਾਹਿਗੁਰੂ ਵੱਲੋਂ ਰੁਠੀਆ = ਰੁੱਸੀ ਹੋਈ ਹੈ **ਵਾ:** ਮਾਇਆ ਦੀ ਸੰਗਿ = ਸੰਗਤ ਕਰਕੇ ਤ੍ਰਿਸ਼ਨਾ ਰੂਪੀ ਅਗਨੀ ਵਿਚ ਰੁਠੀਆ = ਜਲਦੀ ਹੈ, ਭਾਵ ਤੜਫ਼ਦੀ ਹੈ।

## ਕਰਿ ਪਾਪ ਜੋਨੀ, ਭੈ ਭੀਤ ਹੋਈ; ਦੇਇ ਸਾਸਨ ਜਾਮ ਜੀਉ ॥

ਉਨ੍ਹਾਂ ਦੀ ਪਾਪ = ਮੰਦ ਕਰਮ ਕਰਨੇ ਕਰਿ = ਕਰਕੇ ਜੋਨੀ = ਜੂਨਾਂ ਵਿਚ ਭਰਮਦਿਆਂ ਜਿੰਦ ਭੈ ਭੀਤ = ਭੈ ਦੇ ਸੰਯੁਕਤ **ਵਾ:** ਡਰਾਕਲ ਹੋਈ = ਹੋ ਰਹੀ ਹੈ **ਵਾ:** ਭੈ = ਡਰ ਦੇ ਵਿਚ ਪੈ ਕੇ ਭੀਤ = ਕੰਧ ਦੀ ਨਿਆਈਂ ਜੜ੍ਹ ਹੋ ਰਹੀ ਹੈ, ਇਸੇ ਕਰਕੇ ਹੀ ਪਿਆਰੇ ਜੀ! ਜਾਮ = ਜਮਦੂਤ ਉਨ੍ਹਾਂ ਨੂੰ ਸਾਸਨ = ਤਾੜਨਾ ਦੇਇ = ਦਿੰਦਾ ਹੈ **ਵਾ:** ਸਾਸਨ = ਸਜ਼ਾ ਦਿੰਦਾ ਹੈ।

## ਬਿਨਵੰਤਿ ਨਾਨਕ, ਓਟ ਤੇਰੀ; ਰਾਖੁ ਪੂਰਨ ਕਾਮ ਜੀਉ ॥੩॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਨੂੰ ਇਕ ਤੇਰੀ = ਤੁਹਾਡੀ ਓਟ = ਟੇਕ ਹੈ, ਹੇ ਸਾਰਿਆਂ ਕਾਮ = ਕਾਰਜਾਂ ਨੂੰ ਪੂਰਨ = ਪੂਰਾ ਕਰਨ ਵਾਲੇ ਪਰਮੇਸ਼ਰ ਜੀ! ਸਾਡੀ ਲੋਕ-ਪ੍ਰਲੋਕ ਵਿਚ ਪੱਤ ਰਾਖੁ = ਰੱਖ ਲਵੋ **ਵਾ:** ਹੇ ਪਰਮੇਸ਼ਰ ਜੀ! ਸਾਡੀ ਸਰੂਪ ਪ੍ਰਾਪਤੀ ਦੀ ਕਾਮਨਾ ਪੂਰੀ ਕਰੋ ਤੇ ਲੋਕ-ਪ੍ਰਲੋਕ ਵਿਚ ਇੱਜ਼ਤ ਰੱਖਣਾ ਕਰੋ ॥੩॥

## ਸਲੋਕ ॥ ਸਰਧਾ ਲਾਗੀ ਸੰਗਿ ਪ੍ਰੀਤਮੈ; ਇਕੁ ਤਿਲੁ ਰਹਣੁ ਨ ਜਾਇ ॥

ਜਿਸ ਦੀ ਪ੍ਰੀਤਮੈ = ਪਿਆਰੇ ਸਤਿਗੁਰਾਂ, ਪਰਮੇਸ਼ਰ ਦੇ ਸੰਗਿ = ਨਾਲ ਸ਼ਰਧਾ ਲਾਗੀ = ਲੱਗੀ ਹੈ, ਉਸ ਦੇ ਪਾਸੋਂ ਗੁਰਾਂ **ਵਾ:** ਪਰਮੇਸ਼ਰ ਤੋਂ ਵਿਛੁੜ ਕੇ ਇਕ ਤਿਲ = ਰਤਾ ਜਿਤਨਾ ਸਮਾਂ ਭੀ ਰਹਣੁ = ਰਿਹਾ ਨ = ਨਹੀਂ ਜਾਇ = ਜਾ ਸਕਦਾ।

## ਮਨ ਤਨ ਅੰਤਰਿ ਰਵਿ ਰਹੇ; ਨਾਨਕ ਸਹਜਿ ਸੁਭਾਇ ॥੧॥

ਉਹ ਹਰ ਵਕਤ ਮਨ = ਹਿਰਦੇ ਤੇ ਤਨ = ਸਰੀਰ ਦੇ ਅੰਤਰਿ = ਅੰਦਰ ਪ੍ਰਭੂ ਨਾਮ ਦਾ ਰਵਿ = ਉਚਾਰਨ ਕਰਦੇ ਰਹੇ = ਰਹਿੰਦੇ ਹਨ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਉਨ੍ਹਾਂ ਦਾ ਸਹਜਿ ਸੁਭਾਇ = ਸੁਤੇ-ਸਿੱਧ ਸ੍ਰੇਸ਼ਟ ਜੀਵਨ ਬਣ ਗਿਆ ਹੈ **ਅਥਵਾ** ਉਹ ਇਹ ਜਾਣਦੇ ਹਨ ਕਿ ਹਰ ਵਕਤ ਪਰਮੇਸ਼ਰ ਮਨ ਤੇ ਤਨ ਅੰਦਰ ਰਵਿ = ਵਿਆਪਕ ਹੋ ਰਹੇ = ਰਿਹਾ ਹੈ, ਇਸੇ ਕਰਕੇ ਉਨ੍ਹਾਂ ਦੇ ਹਿਰਦੇ ਅੰਦਰ ਉਸ ਗਿਆਨ ਸਰੂਪ ਦਾ ਸਹਜਿ = ਸੁਤੇ-ਸਿੱਧ ਹੀ ਸੁਭਾਇ = ਸ੍ਰੇਸ਼ਟ ਪ੍ਰਕਾਸ਼ ਹੋਇਆ ਹੈ ॥੧॥

## ਕਰੁ ਗਹਿ ਲੀਨੀ ਸਾਜਨਹਿ; ਜਨਮ ਜਨਮ ਕੇ ਮੀਤ ॥

ਸਾਜਨਹਿ = ਸੱਜਣ ਸਤਿਗੁਰਾਂ, ਪ੍ਰਭੂ ਨੇ ਸਾਡੇ ਮਨ ਰੂਪੀ ਕਰੁ = ਹੱਥ ਨੂੰ ਗਹਿ = ਪਕੜ ਕੇ ਬਿਰਤੀ ਬ੍ਰਹਮਾਕਾਰ ਕਰਕੇ ਆਪਣੇ ਵਿਚ ਲੀਨੀ = ਲੀਨ ਕਰ ਲਈ ਹੈ **ਵਾ:** ਮਨ ਦੀ ਬਿਰਤੀ ਪਕੜ ਕਰਕੇ ਆਪਣੇ ਵਿਚ ਲੀਨ ਕਰ ਲਈ ਹੈ, ਜੋ ਸਤਿਗੁਰੂ, ਪਰਮੇਸ਼ਰ ਜੀ! ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਮੀਤ = ਮਿੱਤਰ ਹਨ **ਵਾ:** ਜੋ ਸਤਿਗੁਰੂ ਜੀ ਜਨਮਾਂ ਜਨਮਾਂਤ੍ਰਾਂ ਦੇ ਵਿਛੁੜਿਆਂ ਦੀ ਸਹਾਇਤਾ ਕਰਨ ਵਾਲੇ ਸਾਡੇ ਮਿੱਤਰ ਹਨ।

## ਚਰਨਹ ਦਾਸੀ ਕਰਿ ਲਈ; ਨਾਨਕ ਪ੍ਰਭ ਹਿਤ ਚੀਤ ॥੨॥

ਗੁਰਾਂ ਨੇ ਆਪਣੇ ਚਰਨਹ = ਚਰਨਾਂ ਕਮਲਾਂ ਦੀ ਸਾਡੀ ਬਿਰਤੀ ਦਾਸੀ = ਟਹਿਲਣ ਕਰ ਲਈ = ਲੈਣਾ ਕੀਤੀ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਸਾਡੇ ਚੀਤ = ਚਿੱਤ ਵਿਚ ਪ੍ਰਭ = ਪਰਮੇਸ਼ਰ ਦੀ ਪ੍ਰਾਪਤੀ ਦਾ ਹਿਤ = ਪ੍ਰੇਮ ਲੱਗਿਆ ਹੋਇਆ ਹੈ **ਵਾ:** ਪ੍ਰਭੂ ਚਿੰਤਨ ਵਿਚ ਸਾਡਾ ਹਿੱਤ ਲੱਗਿਆ ਹੋਇਆ ਹੈ ॥੨॥

## ਛੰਤੁ ॥ ਰੁਤਿ ਬਰਸੁ ਸੁਹੇਲੀਆ; ਸਾਵਣ ਭਾਦਵੇ ਆਨੰਦ ਜੀਉ ॥

ਬਰਸੁ = ਵਰਖਾ ਦੇ ਵਰਸਣ ਵਾਲੀ ਰੁੱਤ ਬੜੀ ਸੁਹੇਲੀਆ = ਸ਼ੋਭਨੀਕ ਹੁੰਦੀ ਹੈ, ਸਾਵਣ = ਸਾਉਣ ਤੇ ਭਾਦਵੇ = ਭਾਦੋਂ ਦੇ ਮਹੀਨਿਆਂ ਵਿਚ ਵਰਖਾ ਦੇ ਬਰਸਣੇ ਕਰਕੇ ਅਨੰਦ ਖਿੜਿਆ ਰਹਿੰਦਾ ਹੈ ਜੀ। **ਅਥਵਾ** ਮਾਇਆ ਰੂਪ ਵਰਖਾ ਵਾਲੀ ਰੁੱਤ ਨੂੰ ਮਨਮੁਖ ਲੋਕਾਂ ਨੇ ਸੁਖਦਾਇਕ ਮੰਨਿਆ ਹੈ, ਕਿਉਂਕਿ ਇਸ ਵਰਖਾ ਵਾਲੀ ਰੁੱਤ ਵਿਚ ਮੋਹ ਰੂਪ ਬੱਦਲਾਂ ਦੇ ਵਿੱਚੋਂ ਪਦਾਰਥਾਂ ਰੂਪੀ ਪਾਣੀ ਵਰਸਦਾ ਹੈ **ਵਾ:** ਜਦ ਗੁਰੂ ਰੂਪੀ ਬੱਦਲ ਉਪਦੇਸ਼ ਰੂਪੀ ਵਰਖਾ ਕਰਕੇ ਵਰਸਦੇ ਹਨ, ਜਗਿਆਸੂਆਂ ਵਾਸਤੇ ਇਹੋ ਹੀ ਵਰਖਾ ਦੀ ਰੁੱਤ ਸ਼ੋਭਨੀਕ ਬਣੀ ਹੋਈ ਹੈ, ਜਿਸ ਕਰਕੇ ਭਾਦਵੇ = ਦ੍ਵੈਤ-ਭਾਵ ਸੜ ਜਾਂਦਾ ਹੈ ਤੇ ਸ਼ੌਕ ਅਵਸਥਾ ਦੀ ਪ੍ਰਾਪਤੀ ਹੋਣ ਕਰਕੇ ਅਨੰਦ ਪ੍ਰਾਪਤ ਹੁੰਦਾ ਹੈ।

## ਘਣ ਉਨਵਿ ਵੁਠੇ; ਜਲ ਥਲ ਪੂਰਿਆ ਮਕਰੰਦ ਜੀਉ ॥

ਬਰਸਾਤ ਰੁੱਤ ਵਿਚ ਘਣ = ਬੱਦਲ ਉਨਵਿ = ਝੁਕ ਝੁਕ ਕੇ ਵੁਠੇ = ਵਰਸਦੇ ਹਨ, ਹੇ ਪਿਆਰੇ ਜੀ! ਜਿਸ ਕਰਕੇ ਜਲ = ਤਰਲ ਤੇ ਥਲ = ਖ਼ੁਸ਼ਕ ਥਾਵਾਂ ਵਿਚ ਮਕਰੰਦ = ਜਲ ਪੂਰਿਆ = ਭਰ ਜਾਂਦਾ ਹੈ।

**ਅਥਵਾ** ਇਸੇ ਪ੍ਰਕਾਰ ਜਦ ਗੁਰੂ ਰੂਪ ਬੱਦਲ ਜਗਿਆਸੂ ਤਾਈਂ ਉਨਵਿ = ਝੁਕ ਭਾਵ ਦਿਆਲੂ ਹੋ ਕੇ ਨਾਮ ਉਪਦੇਸ਼ ਰੂਪ ਜਲ ਦੀ ਵਰਖਾ ਕਰਦੇ ਹਨ, ਤਦ ਜਲ ਦੀ ਨਿਆਈਂ ਉੱਤਮ ਅਧਿਕਾਰੀ, ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ ਆਦਿ ਸਭ ਵਿਚ ਬ੍ਰਹਮ ਰੂਪ ਜਲ ਨੂੰ ਪੂਰਿਆ = ਪਰੀਪੂਰਨ ਨਿਸਚੇ ਕੀਤਾ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀ, ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ ਆਦਿ ਸਭ ਵਿਚ ਪਰਮੇਸ਼ਰ ਦੀ ਪ੍ਰਾਪਤੀ ਦਾ ਪ੍ਰੇਮ ਰੂਪੀ ਜਲ ਪੂਰਿਆ (ਭਰਿਆ) ਹੋਇਆ ਹੈ **ਵਾ:** ਗੁਰੂ ਸਾਹਿਬ ਜੀ (ਕਨਿਸ਼ਟ ਅਧਿਕਾਰੀਆਂ) ਆਦਿ ਸਭ ਦੀਆਂ ਮਨੋਕਾਮਨਾ ਪੂਰੀਆਂ ਕਰਦੇ ਹਨ ਤੇ ਉੱਤਮ ਅਧਿਕਾਰੀਆਂ ਨੂੰ ਬ੍ਰਹਮ ਸਰੂਪ ਰੂਪੀ ਜਲ ਦੀ ਪ੍ਰਾਪਤੀ ਕਰਾਉਂਦੇ ਹਨ।

## ਪ੍ਰਭੁ ਪੂਰਿ ਰਹਿਆ, ਸਰਬ ਠਾਈ; ਹਰਿ ਨਾਮ ਨਵ ਨਿਧਿ ਗ੍ਰਿਹ ਭਰੇ ॥

ਜਿਵੇਂ ਬਰਸਾਤ ਦੇ ਮੌਸਮ ਵਿਚ ਵਰਖਾ ਪੈਣ ਕਰਕੇ ਸਭ ਥਾਵਾਂ 'ਤੇ ਪਾਣੀ ਭਰ ਜਾਂਦਾ ਹੈ, ਇਸੇ ਪ੍ਰਕਾਰ ਜੋ ਸਰਬ = ਸਾਰਿਆਂ ਠਾਈ = ਥਾਵਾਂ **ਵਾ:** ਹਿਰਦੇ ਰੂਪੀ ਥਾਵਾਂ ਵਿਚ ਪ੍ਰਭੁ = ਪਰਮੇਸ਼ਰ ਪੂਰਿ = ਪੂਰਨ ਹੋ ਰਿਹਾ ਹੈ, ਉਸ ਹਰਿ = ਪਰਮੇਸ਼ਰ ਦਾ ਨਾਮ ਜਪਣ ਵਾਲੇ ਪੁਰਖ ਦੇ ਘਰ ਨੌਂ ਨਿਧੀਆਂ ਆ ਗਈਆਂ ਹਨ **ਵਾ:** ਨੌਂ ਗੋਲਕਾਂ ਦਾ ਨਿਧਿ = ਆਸਰਾ ਰੂਪ ਪਰਮੇਸ਼ਰ ਦੇ ਨਾਲ ਪ੍ਰੇਮ ਕਰਨੇ ਕਰਕੇ ਰਿਦਾ ਰੂਪੀ ਘਰ ਅਨੰਦ ਦੇ ਨਾਲ ਭਰ ਗਿਆ ਹੈ **ਵਾ:** ਉਸ ਹਰਿ = ਪਰਮੇਸ਼ਰ ਦੇ ਨਾਮ ਰੂਪੀ ਨਵ ਨਿਧਿ = ਨੌਂ ਨਿਧੀ ਨਾਲ ਗੁਰਮੁਖ ਜਨਾਂ ਦੇ ਹਿਰਦੇ ਰੂਪੀ ਗ੍ਰਿਹ = ਘਰ ਭਰੇ = ਲਬਾਲਬ ਪੂਰੇ ਹੋਏ ਹਨ।

## ਸਿਮਰਿ ਸੁਆਮੀ ਅੰਤਰਜਾਮੀ; ਕੁਲ ਸਮੂਹਾ ਸਭਿ ਤਰੇ ॥

ਜਿਨ੍ਹਾਂ ਨੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਸੁਆਮੀ = ਮਾਲਕ ਪਰਮੇਸ਼ਰ ਨੂੰ ਸਿਮਰਿ = ਯਾਦ ਕੀਤਾ ਹੈ, ਉਨ੍ਹਾਂ ਦੀਆਂ ਸਮੂਹ ਕੁਲਾਂ ਦੇ ਸਭਿ = ਸਾਰੇ ਜੀਵ ਤਰੇ = ਤਰ ਗਏ ਹਨ **ਵਾ:** ਉਨ੍ਹਾਂ ਦੀਆਂ ਜਿਹੜੀਆਂ ਪਿੱਛੇ ਸਮੂਹਾ = ਸਾਰੀਆਂ ਕੁਲਾਂ ਬੇਗਤ ਹੋਈਆਂ ਪਈਆਂ ਸਨ, ਉਹ ਸਭ ਤਰ ਗਈਆਂ ਹਨ **ਵਾ:** ਸਮੂਹ ਕੁਲਾਂ ਤੇ ਹੋਰ ਸਭ ਸੰਗਤ ਕਰਨ ਵਾਲੇ ਪੁਰਖ ਵੀ ਤਰ, ਮੁਕਤ ਹੋ ਗਏ ਹਨ।

## ਪ੍ਰਿਅ ਰੰਗਿ ਜਾਗੇ, ਨਹ ਛਿਦ੍ਰ ਲਾਗੇ; ਕ੍ਰਿਪਾਲੁ ਸਦ ਬਖਸਿੰਦੁ ਜੀਉ ॥

ਜੋ ਪ੍ਰਿਅ = ਪਿਆਰੇ ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਜਾਗੇ = ਜਾਗ ਪਏ ਹਨ, ਉਨ੍ਹਾਂ ਨੂੰ ਕਾਮ ਕ੍ਰੋਧ

ਆਦਿ ਦਾ ਕੋਈ ਵੀ ਛਿਦ੍ਰ = ਐਬ, ਕਲੰਕ, ਦੋਸ਼ ਨਹ = ਨਹੀਂ ਲਾਗੇ = ਲੱਗਦਾ, ਕਿਉਂਕਿ ਕ੍ਰਿਪਾਲੁ = ਦਿਆਲੂ ਪਰਮੇਸ਼ਰ ਸਦ = ਹਮੇਸ਼ਾ ਔਗੁਣਾਂ ਦੇ ਬਖਸਿੰਦੁ = ਬਖ਼ਸ਼ਣ ਵਾਲਾ ਹੈ ਜੀ **ਵਾ:** ਕ੍ਰਿਪਾਲੂ ਪਰਮੇਸ਼ਰ ਸਦਾ ਬਖਸਿੰਦੁ = ਬਖ਼ਸ਼ਿਸ਼ਾਂ ਕਰਨ ਵਾਲਾ ਹੈ।

## ਬਿਨਵੰਤਿ ਨਾਨਕ ਹਰਿ ਕੰਤੁ ਪਾਇਆ; ਸਦਾ ਮਨਿ ਭਾਵੰਦੁ ਜੀਉ ॥੪॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਅਸਾਂ ਨੇ ਹਰਿ = ਪਰਮੇਸ਼ਰ ਕੰਤੁ = ਪਤੀ ਨੂੰ ਪਾਇਆ = ਪਾ ਲਿਆ ਹੈ, ਹੇ ਪਿਆਰੇ ਜੀ ! ਜੋ ਸਦਾ = ਹਮੇਸ਼ਾ ਹੀ ਮਨਿ = ਹਿਰਦੇ ਵਿਚ ਭਾਵੰਦੁ = ਭਾਉਂਦਾ ਹੈ ॥੪॥

## ਸਲੋਕ ॥ ਆਸ ਪਿਆਸੀ ਮੈ ਫਿਰਉ; ਕਬ ਪੇਖਉ ਗੋਪਾਲ ॥

ਆਸ = ਇੱਛਾ ਕਰਕੇ ਦਰਸ਼ਨਾਂ ਦੀ ਪਿਆਸੀ ਮੈ = ਮੇਰੀ ਚਿੱਤ ਦੀ ਬਿਰਤੀ ਫਿਰਉ = ਫਿਰਦੀ ਹੈ ਕਿ ਕਬ = ਕਦੋਂ ਮੈਂ ਗੋਪਾਲ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੇ ਦਰਸ਼ਨ ਪੇਖਉ = ਵੇਖਣਾ ਕਰਾਂ।

## ਹੈ ਕੋਈ ਸਾਜਨੁ, ਸੰਤ ਜਨੁ; ਨਾਨਕ, ਪ੍ਰਭ ਮੇਲਣਹਾਰ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਜਿਹਾ ਕੋਈ ਸ੍ਰਵਣ ਕਰਾਉਣ ਵਾਲਾ ਸਾਜਨੁ = ਸੱਜਣ, ਮੰਨਣ ਕਰਾਉਣ ਵਾਲਾ ਸੰਤ ਤੇ ਨਿਧਿਆਸਣ ਕਰਾਉਣ ਵਾਲਾ ਪ੍ਰੇਮੀ ਹੈ **ਵਾ:** ਉਹ ਸੰਤ ਸੱਜਣ ਸਾਡਾ ਮਨ, ਬਾਣੀ, ਸਰੀਰ ਕਰਕੇ ਪਿਆਰਾ ਹੈ, ਜੋ ਪ੍ਰਭ = ਪਰਮੇਸ਼ਰ ਨਾਲ ਮੇਲਣਹਾਰ = ਮੇਲਣ ਵਾਲਾ ਹੋਵੇ ॥੧॥

ਜਗਿਆਸੂ ਵੱਲੋਂ ਮਹਾਤਮਾ ਜਨ ਅੱਗੇ ਬੇਨਤੀ ਹੈ ਕਿ :

## ਬਿਨੁ ਮਿਲਬੇ, ਸਾਂਤਿ ਨ ਊਪਜੈ; ਤਿਲੁ ਪਲੁ ਰਹਣੁ ਨ ਜਾਇ ॥

ਉਸ ਨਾਲ ਮਿਲਬੇ = ਮਿਲੇ ਤੋਂ ਬਿਨੁ = ਬਗ਼ੈਰ ਦ੍ਵੈਤ ਵਿਚ ਲੱਗਣੇ ਕਰਕੇ ਸਾਂਤਿ = ਸ਼ਾਂਤੀ ਨ = ਨਹੀਂ ਊਪਜੈ = ਪੈਦਾ ਹੁੰਦੀ ਅਤੇ ਪਲ ਵਿੱਚੋਂ ਤਿਲੁ = ਰਤਾ ਭਰ ਸਮਾਂ ਵੀ ਮਿਲੇ ਤੋਂ ਬਿਨੁ = ਬਗ਼ੈਰ ਰਹਣੁ = ਰਿਹਾ ਨ = ਨਹੀਂ ਜਾਇ = ਜਾਂਦਾ।

ਅੱਗੇ ਮਹਾਤਮਾ ਜਨ ਉੱਤਰ ਵਿਚ ਕਹਿਣ ਲੱਗੇ :

## ਹਰਿ ਸਾਧਹ ਸਰਣਾਗਤੀ; ਨਾਨਕ ਆਸ ਪੁਜਾਇ ॥੨॥

ਹਰਿ = ਪਰਮੇਸ਼ਰ ਦਾ ਨਾਮ ਜਪਣ ਵਾਲੇ ਸਾਧਹ = ਸੰਤ ਜਨਾਂ ਦੀ ਸਰਣਾਗਤੀ = ਸ਼ਰਨ ਨੂੰ ਪ੍ਰਾਪਤ ਹੋਣਾ ਕਰ, ਉਹੋ ਹੀ ਤੇਰੀ ਆਸ ਪੁਜਾਇ = ਪੂਰੀ ਕਰਨਗੇ ॥੨॥

## ਛੰਤੁ ॥ ਰੁਤਿ ਸਰਦ ਅਡੰਬਰੋ; ਅਸੂ ਕਤਕੇ ਹਰਿ ਪਿਆਸ ਜੀਉ ॥

ਹੁਣ ਸਰਦ = ਸਿਆਲ ਦੀ ਰੁੱਤ ਦੀ ਬੜੀ ਸੁੰਦਰ ਅਡੰਬਰੋ = ਬਨਾਵਟ ਬਣੀ ਹੈ **ਵਾ:** ਬੜਾ ਸੋਹਣਾ ਅਡੰਬਰੋ = ਉੱਦਮ ਬਣਿਆ ਹੈ **ਵਾ:** ਚਾਰ ਚੁਫੇਰੇ ਅਡੰਬਰੋ = ਤੰਬੂ ਦੀ ਨਿਆਈਂ ਛੱਤ ਤਾਣੀ ਹੋਈ ਹੈ, ਜਿਸ ਉੱਤੇ ਅਕਾਸ਼ ਰੂਪੀ ਚੰਦੋਆ, ਤਾਰਿਆਂ ਰੂਪੀ ਬਲੌਰ ਤੇ ਚੰਦ ਸੂਰਜ ਦੇ ਦੋ ਡੱਬੇ ਲੱਗੇ ਹੋਏ ਹਨ, ਐਸੀ ਸਰਦ ਰੁੱਤ ਦੀ ਸੋਹਣੀ ਬਨਾਵਟ ਬਣੀ ਹੋਈ ਹੈ, ਅੱਸੂ ਤੇ ਕੱਤਕ ਦੇ ਮਹੀਨੇ ਵਿਚ ਹਰਿ = ਪਰਮੇਸ਼ਰ ਦੇ ਦਰਸ਼ਨਾਂ ਦੀ ਜਿਨ੍ਹਾਂ ਨੂੰ ਪਿਆਸ ਲੱਗੀ ਹੋਈ ਹੈ, ਉਹ ਧੰਨਤਾ ਦੇ ਯੋਗ ਹਨ।

**ਅਥਵਾ** ਜਿਹੜੇ (ਅ + ਸੂ) ਅ = ਸਰਬ ਓਰ ਸੇ ਭਾਵ ਚਾਰ ਚੁਫੇਰੇ ਪਰਮੇਸ਼ਰ ਦੇ ਨਾਮ ਨੂੰ ਸੂ = ਸੁਣਦੇ

ਹਨ ਅਤੇ ਕਰਮਾਂ ਨੂੰ ਕਤਕੇ = ਕੱਤਣ ਵਾਲੇ ਹਨ, ਉਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਪ੍ਰਾਪਤੀ ਦੀ ਪਿਆਸ ਲੱਗੀ ਹੋਈ ਹੈ। ਅਤੇ :

## ਖੋਜੰਤੀ ਦਰਸਨੁ ਫਿਰਤ; ਕਬ ਮਿਲੀਐ ਗੁਣਤਾਸ ਜੀਉ ॥

ਉਨ੍ਹਾਂ ਦੀ ਬਿਰਤੀ ਪ੍ਰਭੂ ਦੇ ਦਰਸਨੁ = ਦੀਦਾਰਾਂ ਤਾਈਂ ਖੋਜੰਤੀ = ਖੋਜਦੀ ਫਿਰਦੀ ਹੈ ਕਿ ਕਬ = ਕਦੋਂ ਗੁਣਤਾਸ = ਗੁਣਾਂ ਦਾ ਖ਼ਜ਼ਾਨਾ ਪਰਮੇਸ਼ਰ ਮਿਲੀਐ = ਮਿਲੇਗਾ ਜੀ।

## ਬਿਨੁ ਕੰਤ ਪਿਆਰੇ, ਨਹ ਸੂਖ ਸਾਰੇ; ਹਾਰ ਕੰਙਣ ਧ੍ਰਿਗੁ ਬਨਾ ॥

ਪਿਆਰੇ ਕੰਤ = ਪਤੀ ਪਰਮੇਸ਼ਰ ਦੇ ਮਿਲੇ ਤੋਂ ਬਿਨੁ = ਬਗ਼ੈਰ ਸਾਰੇ = ਸਰਬ ਸੂਖ = ਸੁੱਖ **ਵਾ:** ਪੂਰਨ ਸੁਖ ਨਹ = ਨਹੀਂ ਹੋ ਸਕਦਾ **ਵਾ:** ਸਾਰੀ ਦੁਨੀਆਂ ਨੂੰ ਤੱਕ ਕੇ ਵੇਖਿਆ ਹੈ, ਸਾਰੇ = ਸਾਰ ਰੂਪ ਬ੍ਰਹਮ ਦੀ ਪ੍ਰਾਪਤੀ ਤੋਂ ਬਿਨਾਂ ਆਤਮਿਕ ਸੁਖ ਪ੍ਰਾਪਤ ਨਹੀਂ ਹੁੰਦਾ। ਹਾਰ ਤੇ ਕੰਗਣ ਆਦਿਕਾਂ ਦਾ ਜੋ ਸੀਗਾਰ ਬਣਿਆ ਹੋਇਆ ਹੈ, ਉਹ ਧ੍ਰਿਗੁ = ਧ੍ਰਿਕਾਰ ਯੋਗ ਹੈ **ਵਾ:** ਦਿਖਾਵੇ ਮਾਤ੍ਰ ਹਰਿ ਹਰਿ ਕਰਨ ਰੂਪ ਹਾਰ ਤੇ ਕਰਤਾ ਕਰਤਾ ਕਰਨ ਰੂਪ ਕੰਗਣ ਆਦਿ ਪਹਿਨ ਲੈਣੇ, ਇਹ ਉਪਰੋਂ ਭੇਖ ਦੇ ਬਾਣੇ ਬਣਾਏ ਹੋਏ ਧ੍ਰਿਕਾਰ ਯੋਗ ਹਨ।

**ਵਾ:** ਜਿਹੜੇ ਉਪਰੋਂ ਦਿਖਾਵੇ ਮਾਤ੍ਰ ਕਹਿਣਾ ਹੈ ਕਿ ਮੇਰੇ ਹਿਰਦੇ ਰੂਪੀ ਕੰਠ ਵਿਚ ਤਾਂ ਪ੍ਰਭੂ ਨਾਮ ਦਾ ਹੀ ਹਾਰ ਪਾਇਆ ਹੋਇਆ ਹੈ ਤੇ ਕੰਗਣ ਦੀ ਨਿਆਈਂ ਮੈਨੂੰ ਸਰੂਪ ਦਾ ਹਸਤਾਮਲ ਵੱਤ ਬੋਧ ਹੈ, ਇਉਂ ਐਸੇ ਬਚਨਾਂ ਦੇ ਕਹਿਣ ਨੂੰ ਧ੍ਰਿਕਾਰ ਹੈ **ਵਾ:** ਜਿਹੜਾ ਹਾਰ ਭਾਵ ਪ੍ਰਾਣਾਯਾਮ ਕਰਨਾ ਹੈ, ਕੰਗਣ ਦੀ ਨਿਆਈਂ ਸਰੀਰ ਨੂੰ ਸੂਖਮ ਕਰਨਾ ਹੈ, ਐਸੇ ਬਾਣੇ ਬਣਾਉਣੇ ਧ੍ਰਿਕਾਰ ਹੈ।

## ਸੁੰਦਰਿ ਸੁਜਾਣਿ ਚਤੁਰਿ ਬੇਤੀ; ਸਾਸ ਬਿਨੁ ਜੈਸੇ ਤਨਾ ॥

ਭਾਵੇਂ ਜੀਵ ਰੂਪ ਇਸਤ੍ਰੀ ਸੁੰਦਰਿ = ਸੋਹਣੇ ਸਰੀਰ ਵਾਲੀ ਹੋਵੇ, ਭਾਵੇਂ ਸ਼ਾਸਤ੍ਰਾਂ ਦੀ ਸੁਜਾਣਿ = ਗਿਆਤ ਹੋਵੇ, ਭਾਵੇਂ ਵਾਕਾਂ, ਵਿਹਾਰਾਂ ਵਿਚ ਚਤੁਰ ਹੋਵੇ, ਬੇਦਾਂ ਦੀ ਬੇਤੀ = ਜਾਣੂ, ਬਕਤੀ ਹੋਵੇ, ਪਰੰਤੂ ਪਤੀ ਪਰਮੇਸ਼ਰ ਦੀ ਪ੍ਰਾਪਤੀ ਤੋਂ ਬਗ਼ੈਰ ਤਾਂ ਇਉਂ ਹੈ, ਜੈਸੇ = ਜਿਸ ਤਰ੍ਹਾਂ ਸਾਸ = ਸੁਆਸਾਂ ਤੋਂ ਬਿਨੁ = ਬਗ਼ੈਰ ਤਨਾ = ਸਰੀਰ ਮੁਰਦਾ ਹੁੰਦਾ ਹੈ।

## ਈਤ ਉਤ ਦਹ ਦਿਸ ਅਲੋਕਨ; ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥

ਈਤ ਉਤ = ਇੱਧਰ ਉੱਧਰ **ਵਾ:** ਈਤ = ਇਸ ਲੋਕ ਦੇ ਪਦਾਰਥਾਂ ਨੂੰ ਉਤ = ਪ੍ਰਲੋਕ ਵਿਚ ਸਵਰਗ ਦੇ ਸੁੱਖਾਂ ਆਦਿ ਤੇ ਦਹਦਿਸ = ਦਸੇ ਦਿਸ਼ਾਵਾਂ ਵੱਲ ਨੂੰ ਅਲੋਕਨ = ਵੇਖਣਾ ਕੀਤਾ ਹੈ **ਵਾ:** ਈਤ ਭਾਵ ਚਤੁਰਾਂ, ਉਤ = ਅਰਥਾਤ ਮੂਰਖਾਂ ਭਾਵ ਵਿਦਵਾਨਾਂ ਤੇ ਅਨਪੜ੍ਹਾਂ ਆਦਿ ਸਾਰਿਆਂ ਨੂੰ ਤੇ ਦਸੋ ਦਿਸ਼ਾਵਾਂ ਦੇ ਪਦਾਰਥਾਂ ਨੂੰ ਅਲੋਕਨ = ਵੇਖਿਆ ਹੈ, ਪਰ ਮਨਿ = ਹਿਰਦੇ ਵਿਚ ਵਾਹਿਗੁਰੂ ਦੇ ਮਿਲਨ = ਮਿਲਾਪ ਕੀ = ਦੀ ਪਿਆਸ = ਚਾਹਨਾ ਹੈ ਜੀ!

**ਅਥਵਾ** ਈਤ = ਇਸ ਜੀਵ ਦੇ ਸਰੂਪ ਨੂੰ ਤੇ ਉਤ = ਉਸ ਈਸ਼ਰ ਦੇ ਸਰੂਪ ਦਾ ਨਿਰਨਾ ਕਰਕੇ ਵੇਖਿਆ ਹੈ (ਕਿ ਜੀਵ ਅਲਪੱਗ ਹੈ ਤੇ ਈਸ਼ਰ ਸਰਬੱਗ ਹੈ) ਤੇ ਦਸੋ ਦਿਸ਼ਾਵਾਂ ਦੇ ਗੁਣਾਂ, ਪਦਾਰਥਾਂ, ਇੰਦ੍ਰੀਆਂ ਦਾ ਦਮਨ ਆਦਿਕ ਸਾਧਨਾ ਨੂੰ ਕਰਕੇ ਵੇਖਿਆ ਹੈ, ਪਰ ਫੇਰ ਵੀ ਹੇ ਪਿਆਰੇ ਜੀ! ਮਨ ਵਿਚ ਉਸ ਵਾਹਿਗੁਰੂ ਦੇ ਮਿਲਣ ਦੀ ਇੱਛਾ ਲੱਗੀ ਹੋਈ ਹੈ।

## ਬਿਨਵੰਤਿ ਨਾਨਕ, ਧਾਰਿ ਕਿਰਪਾ; ਮੇਲਹੁ ਪ੍ਰਭ ਗੁਣਤਾਸ ਜੀਉ ॥੫॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਗਿਆਸੂ ਰੂਪ ਇਸਤ੍ਰੀ ਪਰਮੇਸ਼ਰ ਦੇ ਅੱਗੇ ਇਉਂ ਬੇਨਤੀ ਕਰੇ ਕਿ ਹੇ ਵਾਹਿਗੁਰੂ ! ਤੁਸੀਂ ਕਿਰਪਾ = ਦਇਆ ਦ੍ਰਿਸ਼ਟੀ ਧਾਰਿ = ਧਾਰਨਾ ਕਰੋ ਅਤੇ ਹੇ ਗੁਣਤਾਸ = ਗੁਣਾਂ ਦੇ ਖ਼ਜ਼ਾਨੇ ਪ੍ਰਭ = ਪਰਮੇਸ਼ਰ ਜੀ ! ਮੈਨੂੰ ਆਪਣੇ ਸਰੂਪ ਨਾਲ ਮੇਲਹੁ = ਮੇਲ ਲੈਣਾ ਕਰੋ ॥੫॥

## ਸਲੋਕ ॥ ਜਲਣਿ ਬੁਝੀ ਸੀਤਲ ਭਏ; ਮਨਿ ਤਨਿ ਉਪਜੀ ਸਾਂਤਿ ॥

ਗੁਰਾਂ ਦੀ ਕਿਰਪਾ ਸਦਕਾ ਪ੍ਰਭੂ ਵਿਛੋੜੇ ਦੀ ਜਲਣਿ = ਜਲਨਤਾ ਬੁਝੀ = ਬੁਝ, ਨਵਿਰਤ ਹੋ ਗਈ ਤੇ ਸ਼ਾਂਤ ਸਰੂਪ ਨੂੰ ਪਾ ਕੇ ਸੀਤਲ ਭਏ = ਹੋ ਗਏ ਤੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਵਾਸ਼ਨਾ ਦੀ ਨਵਿਰਤੀ ਹੋਣ ਕਰਕੇ ਸਾਂਤਿ = ਸ਼ਾਂਤੀ ਉਪਜੀ = ਪੈਦਾ ਹੋ ਗਈ ਹੈ।

## ਨਾਨਕ ਪ੍ਰਭ ਪੂਰਨ ਮਿਲੇ; ਦੁਤੀਆ ਬਿਨਸੀ ਭ੍ਰਾਂਤਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਪੂਰਨ = ਵਿਆਪਕ ਪ੍ਰਭ = ਪਰਮੇਸ਼ਰ ਮਿਲੇ = ਪ੍ਰਾਪਤ ਹੋ ਗਿਆ, ਤਦ ਦੁਤੀਆ = ਦ੍ਵੈਤ-ਭਾਵ ਤੇ ਭ੍ਰਾਂਤਿ = ਭ੍ਰਾਂਤੀ ਬਿਨਸੀ = ਨਾਸ਼ ਹੋ ਗਈ ॥੧॥

[ਅੰਗ ੯੨੯]

## ਸਾਧ ਪਠਾਏ ਆਪਿ ਹਰਿ; ਹਮ ਤੁਮ ਤੇ, ਨਾਹੀ ਦੂਰਿ ॥

ਹਰਿ = ਪਰਮੇਸ਼ਰ ਨੇ ਆਪ ਸਾਧ = ਸ੍ਰੇਸ਼ਟ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਨੂੰ ਸੰਸਾਰ ਦੇ ਵਿਚ ਜੀਵਾਂ ਨੂੰ ਸ਼ੁੱਭ ਮਾਰਗ 'ਤੇ ਪਾਉਣ ਵਾਸਤੇ ਪਠਾਏ = ਭੇਜਿਆ ਹੈ ਅਤੇ ਗੁਰਾਂ ਨੇ ਉਪਦੇਸ਼ ਦੇ ਕੇ ਦੱਸਿਆ ਹੈ ਕਿ ਪਰਮੇਸ਼ਰ ਸਾਖੀ ਰੂਪ ਹੋਣ ਕਰਕੇ ਹਮ = ਸਾਡੇ ਤੇ ਤੁਮ = ਤੁਸਾਂ ਜੀਵਾਂ ਤੇ = ਤੋਂ ਦੂਰ ਨਾਹੀ = ਨਹੀਂ ਹੈ।

## ਨਾਨਕ, ਭ੍ਰਮ ਭੈ ਮਿਟਿ ਗਏ; ਰਮਣ ਰਾਮ ਭਰਪੂਰਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਨੇ ਉਪਦੇਸ਼ ਦੁਆਰਾ ਸਮਝਾਇਆ ਹੈ ਕਿ ਜੋ ਰਾਮ = ਪਰਮੇਸ਼ਰ ਨੂੰ ਸਰਬ ਥਾਈਂ ਭਰਪੂਰਿ = ਵਿਆਪਕ ਜਾਣ ਕੇ ਉਸ ਦੇ ਨਾਮ ਨੂੰ ਰਮਣ = ਉਚਾਰਨ ਕਰਦੇ ਹਨ, ਉਨ੍ਹਾਂ ਦਾ ਪੰਜ ਪ੍ਰਕਾਰ ਦਾ ਭਰਮ ਤੇ ਸੱਤ ਪ੍ਰਕਾਰ ਦਾ ਭੈ = ਡਰ ਆਦਿ ਸਭ ਮਿਟਿ = ਨਵਿਰਤ ਹੋ ਗਿਆ ਹੈ ॥੨॥

## ਛੰਤੁ ॥ ਰੁਤਿ ਸਿਸੀਅਰ ਸੀਤਲ; ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥

ਸਿਸੀਅਰ = ਠੰਢ ਵਾਲੀ ਰੁੱਤ ਅਤਿਅੰਤ ਸੀਤਲ = ਠੰਢੀ ਹੁੰਦੀ ਹੈ, ਇਸ ਰੁੱਤ ਦੇ ਮਨੁੱਖਾ ਜਨਮ ਰੂਪੀ ਮੰਘਰ = ਮੱਘਰ ਤੇ ਪੋਹ ਦੇ ਮਹੀਨੇ ਵਿਚ ਜਿਨ੍ਹਾਂ ਦੇ ਹਿਰਦੇ ਅੰਦਰ ਹਰਿ = ਪਰਮੇਸ਼ਰ ਜੀ ਪ੍ਰਗਟ ਹੋਏ ਹਨ।
***ਨੋਟ :*** ਕਈ ਗਿਆਨੀ ਅੰਨਵੇ ਕਰਕੇ ਸਿਸੀਅਰ ਦੀ ਥਾਂ ਹਿਮਕਰ ਦਾ ਅਰਥ ਕਰਦੇ ਹਨ।

**ਅਥਵਾ** ਹਿਮਕਰ = ਠੰਢ, ਪਾਲ਼ੇ ਵਾਲੀ ਰੁੱਤ ਅਤਿਅੰਤ ਹੀ ਸੀਤਲ = ਠੰਢੀ ਹੈ, ਇਸੇ ਰੁੱਤ ਦੇ ਮੱਘਰ ਤੇ ਪੋਹ ਦੇ ਮਹੀਨੇ ਵਿਚ ਗੁਰਮੁਖ ਜਨਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਪ੍ਰਗਟ ਹੋਇਆ ਹੈ **ਵਾ:** ਜਦ ਪੋਹ ਦੀ ਨਿਆਈਂ ਬਿਰਧ ਅਵਸਥਾ ਵਿਚ (ਮੰ + ਘਰ) ਮੰ = ਮੇਰੇ ਅੰਤਹਕਰਣ ਰੂਪੀ ਘਰ ਦੇ ਅੰਦਰ ਪਰਮੇਸ਼ਰ

ਜੀ ਪ੍ਰਗਟ ਹੋ ਗਏ, ਤਦ ਮੈਂ ਪਰਮੇਸ਼ਰ ਦੀ ਕ੍ਰਿਪਾ ਦੁਆਰਾ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਿਆਈ ਪਾ ਕੇ ਵੱਡਾ ਹੋ ਗਿਆ।[੧]

## ਜਲਨਿ ਬੁਝੀ ਦਰਸੁ ਪਾਇਆ; ਬਿਨਸੇ ਮਾਇਆ ਧ੍ਰੋਹ ਜੀਉ ॥

ਉਨ੍ਹਾਂ ਦੀ ਤ੍ਰਿਸ਼ਨਾ (ਰੂਪ ਅਗਨੀ) ਦੀ ਜਲਨਿ = ਜਲਨਤਾ ਬੁਝੀ = ਬੁਝ ਗਈ ਹੈ ਤੇ ਉਨ੍ਹਾਂ ਨੇ ਪ੍ਰਭੂ ਦਾ ਦਰਸੁ = ਦਰਸ਼ਨ ਪਾਇਆ = ਪਾ ਲਿਆ ਹੈ ਅਤੇ ਮਾਇਆ ਦੇ ਧ੍ਰੋਹ = ਛਲ ਆਦਿ ਸਭ ਬਿਨਸੇ = ਨਾਸ਼ ਹੋ ਗਏ ਹਨ।

## ਸਭਿ ਕਾਮ ਪੂਰੇ, ਮਿਲਿ ਹਜੂਰੇ; ਹਰਿ ਚਰਣ ਸੇਵਕਿ ਸੇਵਿਆ ॥

ਜਿਨ੍ਹਾਂ ਨੇ ਸੇਵਕਿ = ਦਾਸਾ ਭਾਵ ਧਾਰ ਕੇ ਹਰਿ = ਪਰਮੇਸ਼ਰ ਦੇ ਚਰਨਾਂ ਕਮਲਾਂ ਦਾ ਸੇਵਿਆ = ਪੂਜਨ ਕੀਤਾ ਹੈ, ਉਨ੍ਹਾਂ ਪਿਆਰਿਆਂ ਦੇ ਹਜੂਰੇ = ਹਾਜ਼ਰਾ ਹਜ਼ੂਰ ਪਰਮੇਸ਼ਰ ਨਾਲ ਮਿਲਿ = ਮਿਲਣੇ ਕਰਕੇ ਸਭਿ = ਸਾਰੇ ਕਾਮ = ਕਾਰਜ ਪੂਰੇ = ਸੰਪੂਰਨ ਹੋ ਗਏ ਹਨ।

**ਅਥਵਾ** ਜਦ ਹਰਿ = ਪਰਮੇਸ਼ਰ ਦੇ ਸੇਵਕਿ = ਦਾਸਾਂ ਦੇ ਚਰਨਾਂ ਨੂੰ ਸੇਵਨਾ ਕੀਤਾ, ਤਦ ਪਰਮੇਸ਼ਰ ਜੀ ਹਜੂਰੇ = ਸਾਹਮਣੇ, ਪਾਸ ਹੀ ਮਿਲ ਗਏ ਤੇ ਸਾਰੇ ਕਾਰਜ ਸੰਪੂਰਨ ਹੋ ਗਏ।

## ਹਾਰ ਡੋਰ ਸੀਗਾਰ ਸਭਿ ਰਸ; ਗੁਣ ਗਾਉ ਅਲਖ ਅਭੇਵਿਆ ॥

ਹਰਿ ਹਰਿ ਕਰਨ ਰੂਪ ਹਾਰ, ਡੋਰ ਦੀ ਨਿਆਈਂ ਬਿਰਤੀ ਨੂੰ ਬ੍ਰਹਮਾਕਾਰ ਕਰਕੇ ਜੋੜਨਾ, ਜਪ ਤਪ ਰੂਪੀ ਸੀਗਾਰ ਆਦਿ ਸਭਿ = ਸਾਰੇ ਰਸ = ਪ੍ਰੇਮ ਇਹੋ ਹੀ ਹੈ, ਜੋ ਅਲਖ = ਅਸ਼ੁੱਧ ਮਨ ਕਰਕੇ ਲਖਣ ਤੋਂ ਰਹਿਤ, ਅਭੇਵਿਆ = ਭੇਦ ਤੋਂ ਰਹਿਤ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਹੈ **ਅਥਵਾ** ਬਾਹਰਲੇ ਹਾਰ ਭਾਵ ਅਹਾਰ ਦਾ ਤਿਆਗ ਕਰਨਾ, ਡੋਰ ਭਾਵ ਬਿਰਤੀ ਦਾ ਬ੍ਰਹਮਾਕਾਰ ਹੋਣਾ, ਸਾਧਨ ਰੂਪੀ ਸੀਗਾਰ ਸੰਪੰਨ ਹੋਣੇ, ਸਾਰੇ ਜੋਗਾਨੰਦ ਦਾ ਰਸ ਪ੍ਰਾਪਤ ਹੋਣਾ ਆਦਿ ਦਾ ਪਰਮੇਸ਼ਰ ਦੇ ਗੁਣਾਂ ਨੂੰ ਗਾਉਣੇ ਕਰਕੇ ਹੀ ਸਾਰੇ ਸਾਧਨ ਸਫਲੇ ਹਨ।

## ਭਾਉ ਭਗਤਿ ਗੋਵਿੰਦ ਬਾਂਛਤ; ਜਮੁ ਨ ਸਾਕੈ ਜੋਹਿ ਜੀਉ ॥

ਹੇ ਪਿਆਰੇ ਜੀ! ਜਿਹੜੇ ਪੁਰਖ ਗੋਵਿੰਦ = ਪਰਮੇਸ਼ਰ ਦੀ ਭਾਉ = ਪ੍ਰੇਮਾ ਭਗਤਿ = ਭਗਤੀ ਬਾਂਛਤ = ਚਾਹੁੰਦੇ ਹਨ, ਉਨ੍ਹਾਂ ਵੱਲ ਜਮੁ = ਜਮਦੂਤ ਜੋਹਿ = ਤਕ ਨ = ਨਹੀਂ ਸਾਕੈ = ਸਕਦਾ **ਵਾ:** ਉਨ੍ਹਾਂ ਨੂੰ ਜਮਦੂਤ ਜੋਹਿ = ਤਾੜ ਨਹੀਂ ਸਕਦਾ।

## ਬਿਨਵੰਤਿ ਨਾਨਕ, ਪ੍ਰਭਿ ਆਪਿ ਮੇਲੀ; ਤਹ ਨ ਪ੍ਰੇਮ ਬਿਛੋਹ ਜੀਉ ॥੬॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਜਿਨ੍ਹਾਂ ਦੀ ਸੁਰਤ ਪ੍ਰਭਿ = ਪਰਮੇਸ਼ਰ ਨੇ ਆਪ ਆਪਣੇ ਨਾਲ ਮੇਲੀ = ਮੇਲਣਾ ਕੀਤੀ ਹੈ, ਹੇ ਪਿਆਰੇ ਜੀ! ਤਹ = ਉਥੇ ਉਨ੍ਹਾਂ ਦਾ ਉਸ ਅਵਸਥਾ ਵਿਚ ਪ੍ਰਭੂ ਪ੍ਰੇਮ ਨਾਲੋਂ ਬਿਛੋਹ = ਵਿਛੋੜਾ ਨ = ਨਹੀਂ ਹੁੰਦਾ ॥੬॥

---

੧. ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਜੋ ਰੁੱਤਾਂ ਦੀ ਤਰਤੀਬ ਬਣਾਈ ਹੈ, ਉਸਦੇ ਅਨੁਸਾਰ ਕੋਸ਼ਾਂ ਵਿਚ ਵੀ ਉਨ੍ਹਾਂ ਮਹੀਨਿਆਂ ਦੇ ਚੱਲਦੀ ਰੁੱਤ ਨਾਲ ਅਰਥ ਸਪੱਸ਼ਟ ਹੋ ਜਾਂਦੇ ਹਨ, ਜਿਸ ਕਰਕੇ ਰੁੱਤਾਂ ਨੂੰ ਅੰਨਵੇ ਕੀਤੇ ਤੋਂ ਬਿਨਾਂ ਵੀ ਅਰਥ ਤੇ ਸਿਧਾਂਤ ਸਪੱਸ਼ਟ ਹੋ ਜਾਂਦਾ ਹੈ।

## ਸਲੋਕ ॥ ਹਰਿ ਧਨੁ ਪਾਇਆ; ਸੋਹਾਗਣੀ ਡੋਲਤ ਨਾਹੀ ਚੀਤ ॥

ਜਿਸ ਸੋਹਾਗਣੀ = ਸੁਹਾਗਵੰਤੀ ਮਹਾਤਮਾ ਰੂਪ ਸਖੀ ਨੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਪਾਇਆ = ਪਾ ਲਿਆ ਹੈ, ਉਸ ਦਾ ਚੀਤ = ਚਿੱਤ ਕਦੇ ਵੀ ਮਾਤ ਲੋਕ, ਸਵਰਗ ਲੋਕ ਆਦਿ ਦੇ ਪਦਾਰਥਾਂ ਵਿਚ ਡੋਲਤ = ਡੋਲਦਾ ਨਾਹੀ = ਨਹੀਂ ਹੈ।

## ਸੰਤ ਸੰਜੋਗੀ ਨਾਨਕਾ; ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਜਗਿਆਸੂ ਰੂਪ ਇਸਤ੍ਰੀ ਐਸੇ ਸੰਤ = ਮਹਾਤਮਾ ਰੂਪ ਸਖੀ ਦੀ ਸੰਜੋਗੀ = ਮਿਲਾਪੀ ਹੋਈ ਹੈ, ਉਸ ਦੇ ਅੰਤਹਕਰਣ ਰੂਪੀ ਗ੍ਰਿਹਿ = ਘਰ ਵਿਚ ਪ੍ਰਭ = ਪਰਮੇਸ਼ਰ ਮੀਤ = ਮਿੱਤਰ ਪ੍ਰਗਟੇ = ਪ੍ਰਤੱਖ, ਸਾਖਿਆਤ ਹੋਇਆ ਹੈ ॥੧॥

## ਨਾਦ ਬਿਨੋਦ ਅਨੰਦ ਕੋਡ; ਪ੍ਰਿਅ ਪ੍ਰੀਤਮ ਸੰਗਿ ਬਨੇ ॥

ਜਿਹੜਾ ਨਾਦ = ਸ਼ਬਦਾਂ ਦਾ ਗਾਉਣਾ, ਦਰਸ਼ਨਾਂ ਦਾ ਬਿਨੋਦ = ਅਨੰਦ ਤੇ ਕੋਡ = ਕ੍ਰੋੜਾਂ ਅਨੰਦ ਹਨ, ਇਹ ਪ੍ਰਿਅ = ਪਿਆਰੇ ਪ੍ਰੀਤਮ ਦੇ ਸੰਗਿ = ਨਾਲ ਮਿਲਣੇ ਕਰਕੇ ਹੀ ਬਨੇ = ਬਣ ਰਹੇ ਹਨ, ਪ੍ਰਾਪਤ ਹੁੰਦੇ ਹਨ।

**ਅਥਵਾ** ਪਿਆਰੇ ਪ੍ਰੀਤਮ ਤੇ ਸੰਗਿ = ਨਾਲ ਮਿਲਣੇ ਕਰਕੇ ਨਾਦ ਭਾਵ ਸ੍ਰਵਣਾਨੰਦ, ਬਿਨੋਦ ਭਾਵ ਸਰੂਪਾਨੰਦ ਤੇ ਕੋਡ ਭਾਵ ਭੋਗਾਨੰਦ ਬਣੇ ਰਹਿੰਦੇ ਹਨ, ਪ੍ਰਾਪਤ ਹੁੰਦੇ ਹਨ **ਵਾ:** ਜੋ ਨਾਦ ਭਾਵ ਸ੍ਰਵਣ ਕਰਦੇ ਹਨ ਬਿਨੋਦ ਭਾਵ ਮੰਨਣ ਕਰਦੇ ਹਨ ਤੇ ਕੋਡ ਭਾਵ ਨਿਧਿਆਸਣ ਕਰਦੇ ਹਨ, ਉਹ ਹਰ ਵਕਤ ਪਿਆਰੇ ਪ੍ਰੀਤਮ ਦੇ ਨਾਲ ਬਣੇ, ਅਭੇਦ ਹੋਏ ਰਹਿੰਦੇ ਹਨ।

## ਮਨ ਬਾਂਛਤ ਫਲ ਪਾਇਆ; ਹਰਿ ਨਾਨਕ ਨਾਮ ਭਨੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੇ ਨਾਮ ਨੂੰ ਭਨੇ = ਉਚਾਰਨ ਕਰਕੇ ਮਨ ਬਾਂਛਤ = ਇੱਛਤ ਫਲ ਪਾਇਆ = ਪ੍ਰਾਪਤ ਹੁੰਦੇ ਹਨ ॥੨॥

## ਛੰਤੁ ॥ ਹਿਮਕਰ ਰੁਤਿ ਮਨਿ ਭਾਵਤੀ; ਮਾਘੁ ਫਗਣੁ ਗੁਣਵੰਤ ਜੀਉ ॥

ਹੇ ਸਖੀਓ ਜੀ! ਮਾਘ ਤੇ ਫੱਗਣ ਦੇ ਮਹੀਨੇ ਵਿਚ ਗੁਣਵੰਤ = ਗੁਣਾਂ ਵਾਲੀ ਤੇ ਹਿਮਕਰ = ਬਰਫ਼ ਪੈਦਾ ਕਰਨ ਵਾਲੀ ਰੁੱਤ ਮਨਿ = ਹਿਰਦੇ ਨੂੰ ਭਾਵਤੀ = ਭਾਉਂਦੀ ਹੈ।

**ਅਥਵਾ** ਜਿਨ੍ਹਾਂ ਦੇ ਹਿਮਕਰ = ਬਰਫ਼ ਪੈਦਾ ਕਰਨ ਵਾਲੀ ਰੁੱਤ ਮਨਿ = ਹਿਰਦੇ ਵਿਚ ਭਾਉਂਦੀ ਹੈ, ਉਨ੍ਹਾਂ ਦਾ ਸਤੋਗੁਣ ਰੂਪੀ ਮਾਘ ਦਾ ਮਹੀਨਾ ਤੇ ਗਿਆਨ ਰੂਪੀ ਫੱਗਣ ਦਾ ਮਹੀਨਾ ਬਣਿਆ ਹੋਇਆ ਹੈ ਤੇ ਉਹ ਸ਼ੁੱਭ ਗੁਣਾਂ ਦੀ ਪ੍ਰਾਪਤੀ ਵਾਲੇ ਹੋ ਗਏ ਹਨ।

## ਸਖੀ ਸਹੇਲੀ ਗਾਉ ਮੰਗਲੋ; ਗ੍ਰਿਹਿ ਆਏ ਹਰਿ ਕੰਤ ਜੀਉ ॥

ਹੇ ਸ਼ਰਧਾ ਵਾਲੀਓ ਸਖੀਓ ਤੇ ਭਗਤੀ ਵਾਲੀਓ ਸਹੇਲੀਓ! ਤੁਸੀਂ ਪਰਮੇਸ਼ਰ ਦੇ ਮੰਗਲੋ = ਜਸ ਨੂੰ ਗਾਉ = ਗਾਉਣਾ ਕਰੋ, ਕਿਉਂਕਿ ਮੇਰੇ ਸਰੀਰ, ਅੰਤਹਕਰਣ ਰੂਪੀ ਗ੍ਰਿਹਿ = ਘਰ ਵਿਚ ਕੰਤ = ਪਤੀ ਹਰਿ = ਪਰਮੇਸ਼ਰ ਜੀ ਆਏ = ਆ ਕੇ ਪ੍ਰਗਟ ਹੋਏ ਹਨ **ਵਾ:** ਤੁਹਾਡੇ ਅੰਤਹਕਰਣ ਰੂਪੀ ਘਰ ਵਿਚ ਪਤੀ ਪਰਮੇਸ਼ਰ ਆ ਕੇ ਸਾਖਿਆਤਕਾਰ ਹੋਵੇਗਾ ਜੀ।

## ਗ੍ਰਿਹਿ ਲਾਲ ਆਏ, ਮਨਿ ਧਿਆਏ; ਸੇਜ ਸੁੰਦਰਿ ਸੋਹੀਆ ॥

ਜਦ ਜੀਵਨ ਮੁਕਤੀ ਵਾਸਤੇ ਪਰਮੇਸ਼ਰ ਨੂੰ ਮਨਿ = ਹਿਰਦੇ ਵਿਚ ਧਿਆਏ = ਧਿਆਉਣਾ ਕੀਤਾ, ਤਦ ਹੀ ਹਿਰਦੇ ਰੂਪੀ ਘਰ ਵਿਚ ਲਾਲ = ਪਿਆਰੇ ਪਰਮੇਸ਼ਰ ਜੀ ਆਏ = ਆ ਕੇ ਪ੍ਰਗਟ ਹੋਏ ਤੇ ਮੇਰੀ ਅੰਤਹਕਰਣ ਰੂਪ ਸੇਜਾ ਭਗਤੀ ਕਰਕੇ ਸ਼ਰਧਾ ਦੇ ਨਾਲ ਸੁੰਦਰ = ਸੋਹਣੀ ਸੋਹੀਆ = ਸ਼ੋਭਨੀਕ ਹੋਈ ਹੈ।

## ਵਣੁ ਤ੍ਰਿਣੁ ਤ੍ਰਿਭਵਣ, ਭਏ ਹਰਿਆ; ਦੇਖਿ ਦਰਸਨ ਮੋਹੀਆ ॥

ਜਿਸ ਪਰਮੇਸ਼ਰ ਦੀ ਚੇਤਨ ਸੱਤਾ ਕਰਕੇ ਵਣੁ = ਬ੍ਰਿਛ, ਜੰਗਲ ਤ੍ਰਿਣੁ = ਘਾਹ ਤੇ ਤ੍ਰਿਭਵਣ = ਤਿੰਨੇ ਲੋਕ ਹਰਿਆ = ਹਰਿਆਵਲਤਾ ਦੇ ਸਹਿਤ ਭਏ = ਹੋ ਰਹੇ ਹਨ **ਵਾ**: ਵਣ ਦੀ ਨਿਆਈਂ ਸਰੀਰ, ਤ੍ਰਿਣ ਦੀ ਨਿਆਈਂ ਇੰਦਰੀਏ ਤ੍ਰਿਭਵਣੁ ਭਾਵ ਤਿੰਨੇ ਜਾਗਰਤ, ਸੁਪਨ, ਸੁਖੋਪਤ ਆਦਿ ਸਾਰੇ ਪਰਮੇਸ਼ਰ ਦੀ ਚੇਤਨ ਸੱਤਾ ਕਰਕੇ ਹਰੇ ਹੋ ਰਹੇ ਹਨ, ਉਸ ਪਰਮੇਸ਼ਰ ਦੇ ਦਰਸਨ = ਦੀਦਾਰ ਦੇਖਿ = ਵੇਖ ਕੇ ਮੇਰੇ ਚਿੱਤ ਦੀ ਬਿਰਤੀ ਮੋਹੀਆ = ਮੋਹਿਤ ਹੋ ਗਈ ਹੈ।

## ਮਿਲੇ ਸੁਆਮੀ, ਇਛ ਪੁੰਨੀ; ਮਨਿ ਜਪਿਆ ਨਿਰਮਲ ਮੰਤ ਜੀਉ ॥

ਹੇ ਪਿਆਰੀਓ ਸਖੀਓ! ਜਦ ਗੁਰੂ ਜੀ ਦੇ ਨਿਰਮਲ = ਉੱਜਲ ਮੰਤ = ਉਪਦੇਸ਼ ਦੁਆਰਾ ਵਾਹਿਗੁਰੂ ਗੁਰਮੰਤ੍ਰ ਨੂੰ ਮਨਿ = ਹਿਰਦੇ ਵਿਚ ਜਪਿਆ = ਜਪਣਾ ਕੀਤਾ, ਤਦ ਸੁਆਮੀ = ਮਾਲਕ ਪਰਮੇਸ਼ਰ ਜੀ ਮਿਲੇ ਤੇ ਮਨ ਦੀ ਪ੍ਰਭੂ ਪ੍ਰਾਪਤੀ ਰੂਪ ਇਛ = ਕਾਮਨਾ ਪੁੰਨੀ = ਪੂਰੀ ਹੋ ਗਈ।

## ਬਿਨਵੰਤਿ ਨਾਨਕ, ਨਿਤ ਕਰਹੁ ਰਲੀਆ; ਹਰਿ ਮਿਲੇ ਸ੍ਰੀਧਰ ਕੰਤ ਜੀਉ ॥੭॥

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਮੈਂ ਨਿਤ = ਨਿਤਾਪ੍ਰਤੀ ਪ੍ਰਭੂ ਪ੍ਰਾਪਤੀ ਦੀਆਂ ਰਲੀਆ = ਖ਼ੁਸ਼ੀਆਂ ਮਾਨਣਾ ਕਰਦੀ ਹਾਂ, ਕਿਉਂਕਿ ਹੁਣ ਮੈਨੂੰ ਸ੍ਰੀਧਰ = ਲੱਛਮੀ (ਮਾਇਆ) ਨੂੰ ਆਪਣੇ ਆਸਰੇ ਧਾਰਨ ਵਾਲਾ **ਵਾ**: ਸ੍ਰੀ = ਸ਼ੋਭਾ ਦੇ ਧਰ = ਧਾਰਨ ਵਾਲੇ ਕੰਤ = ਪਤੀ ਪਰਮੇਸ਼ਰ ਜੀ ਮਿਲੇ = ਪ੍ਰਾਪਤ ਹੋ ਗਏ ਹਨ ਜੀ ॥੭॥

## ਸਲੋਕ ॥ ਸੰਤ ਸਹਾਈ ਜੀਅ ਕੇ; ਭਵਜਲ ਤਾਰਣਹਾਰ ॥

ਹੇ ਭਾਈ! ਇਸ ਜੀਅ = ਜੀਵ ਕੇ = ਦੇ ਸੰਤ = ਸ਼ਾਂਤ ਆਤਮਾ ਵਾਲੇ ਪੁਰਖ ਲੋਕ-ਪ੍ਰਲੋਕ ਵਿਚ **ਵਾ**: ਕਾਮ ਆਦਿ ਵਿਕਾਰਾਂ ਤੋਂ ਬਚਾਉਣ ਵਾਸਤੇ ਸਹਾਈ = ਸਹਾਇਕ ਹਨ ਤੇ ਭਵਜਲ = ਸੰਸਾਰ-ਸਮੁੰਦ੍ਰ ਤੋਂ ਤਾਰਣਹਾਰ = ਤਾਰਣ ਵਾਲੇ ਹਨ।

## ਸਭ ਤੇ ਊਚੇ ਜਾਣੀਅਹਿ; ਨਾਨਕ ਨਾਮ ਪਿਆਰ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮ ਨਾਲ ਪਿਆਰ = ਪ੍ਰੇਮ ਹੋਣ ਕਰਕੇ ਸੰਤ ਜਨ ਸਭ = ਸਾਰਿਆਂ ਤੇ = ਤੋਂ ਊਚੇ = ਉੱਤਮ ਜਾਣੀਅਹਿ = ਜਾਣੇ ਜਾਂਦੇ ਹਨ ॥੧॥

## ਜਿਨ ਜਾਨਿਆ ਸੇਈ ਤਰੇ; ਸੇ ਸੂਰੇ ਸੇ ਬੀਰ ॥

ਜਿਨ = ਜਿਨ੍ਹਾਂ ਨੇ ਸਾਧਸੰਗਤ, ਸ੍ਰੇਸ਼ਟ ਜਨਾਂ ਦੇ ਉਪਕਾਰ ਨੂੰ **ਵਾ**: ਵਾਹਿਗੁਰੂ ਨੂੰ ਜਾਨਿਆ = ਜਾਣ ਲਿਆ ਹੈ, ਸੇਈ = ਉਹ ਪੁਰਖ ਸੰਸਾਰ-ਸਮੁੰਦ੍ਰ ਤੋਂ ਤਰੇ = ਤਰ ਗਏ ਹਨ, ਸੇ = ਉਹੋ ਹੀ ਕਾਮ ਕ੍ਰੋਧ ਰੂਪੀ ਦੁਸ਼ਮਣਾਂ ਨੂੰ ਜਿੱਤਣ ਵਾਲੇ ਸੂਰੇ = ਸੂਰਮੇ ਹਨ, ਸੇ = ਉਹੋ ਹੀ ਬਾਹਰਲੇ ਧਰਮ ਵਿਰੋਧੀ ਪੁਰਖਾਂ ਨੂੰ ਨਾਸ਼ ਕਰਨ ਵਾਲੇ

ਬੀਰ = ਬਹਾਦਰ ਹਨ **ਵਾ:** ਉਹੋ ਹੀ ਮਨ 'ਤੇ ਫ਼ਤਹਿ ਪਾਉਣ ਵਾਲੇ ਸੂਰਮੇ ਹਨ, ਉਹੋ ਹੀ ਇੰਦ੍ਰੀਆਂ ਦਾ ਦਮਨ ਕਰਨ ਵਾਲੇ ਬਹਾਦਰ ਹਨ।

## ਨਾਨਕ ਤਿਨ ਬਲਿਹਾਰਣੈ; ਹਰਿ ਜਪਿ ਉਤਰੇ ਤੀਰ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਨ = ਉਨ੍ਹਾਂ ਤੋਂ ਮਨ, ਬਾਣੀ ਸਰੀਰ ਕਰਕੇ ਬਲਿਹਾਰਣੈ = ਕੁਰਬਾਨ ਜਾਂਦੇ ਹਾਂ, ਜਿਹੜੇ ਹਰਿ = ਪਰਮੇਸ਼ਰ ਦਾ ਨਾਮ ਜਪ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪੀ ਪਰਲੇ ਤੀਰ = ਕਿਨਾਰੇ 'ਤੇ ਉਤਰੇ = ਉਤਰ ਗਏ ਹਨ **ਵਾ:** ਉਹ ਜਮਾਂ ਦੇ ਮੌਤ ਰੂਪੀ ਤੀਰ = ਬਾਣ ਤੋਂ ਪਾਰ ਉਤਰ ਗਏ ਹਨ ॥੨॥

## ਛੰਤੁ ॥ ਚਰਣ ਬਿਰਾਜਿਤ ਸਭ ਊਪਰੇ; ਮਿਟਿਆ ਸਗਲ ਕਲੇਸੁ ਜੀਉ ॥

ਪਰਮੇਸ਼ਰ ਦੇ ਚਰਨਾਂ ਕਮਲਾਂ ਦਾ ਧਿਆਨ ਕਰਨ ਵਾਲੇ ਗੁਰਮੁਖ ਸਭ = ਸਾਰਿਆਂ ਤੋਂ ਊਪਰੇ = ਉਪਰ ਬਿਰਾਜਿਤ = ਬਿਰਾਜਦੇ ਹਨ ਭਾਵ ਉਹ ਸਭ ਤੋਂ ਸ੍ਰੇਸ਼ਟ ਹਨ **ਵਾ:** ਸਲੋਕ ਸਮੀਪ ਸਾਯੁਜ ਆਦਿ ਮੁਕਤੀਆਂ ਵਾਲੇ ਪੁਰਖਾਂ ਨਾਲੋਂ ਕੈਵਲ ਮੋਖ ਵਾਲੇ ਸਭ ਤੋਂ ਉਪਰ ਹਨ ਭਾਵ ਸ੍ਰੇਸ਼ਟ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਚਰਨ = ਅਧਿਸ਼ਠਾਨ ਸਰੂਪ ਪ੍ਰਭੂ ਦਾ ਨਿਵਾਸ ਹੈ **ਵਾ:** ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦੇ ਚਰਨ ਕਮਲ ਬਿਰਾਜਿਤ = ਬਿਰਾਜਦੇ ਹਨ, ਉਹ ਸਭ ਤੋਂ ਉਪਰ, ਸ੍ਰੇਸ਼ਟ ਹਨ ਅਤੇ ਉਨ੍ਹਾਂ ਦੇ ਅੰਦਰੋਂ ਅਵਿੱਦਿਆ, ਅਸੰਮਤਾ ਰਾਗ ਦ੍ਵੈਸ਼ ਆਦਿ ਸਗਲ = ਸਾਰੇ ਕਲੇਸੁ = ਦੁਖ ਮਿਟਿਆ = ਮਿਟ ਗਏ ਹਨ ਜੀ।

## ਆਵਣ ਜਾਵਣ ਦੁਖ ਹਰੇ; ਹਰਿ ਭਗਤਿ ਕੀਆ ਪਰਵੇਸੁ ਜੀਉ ॥

ਹੇ ਪਿਆਰੇ ਜੀ! ਉਨ੍ਹਾਂ ਦਾ ਜਨਮ ਧਾਰ ਕੇ ਆਵਣ = ਆਉਣਾ, ਸੰਸਾਰ ਤੋਂ ਮਰ ਕੇ ਜਾਵਣ = ਜਾਣਾ ਆਦਿ ਇਹ ਦੁਖ ਵੀ ਹਰੇ = ਦੂਰ ਹੋ ਗਏ ਹਨ ਅਤੇ ਉਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਪ੍ਰੇਮਾ ਭਗਤਿ = ਭਗਤੀ ਨੇ ਪਰਵੇਸੁ = ਦਖ਼ਲ, ਨਿਵਾਸ ਕੀਆ = ਕੀਤਾ ਹੈ।

## ਹਰਿ ਰੰਗਿ ਰਾਤੇ, ਸਹਜਿ ਮਾਤੇ; ਤਿਲੁ ਨ ਮਨ ਤੇ ਬੀਸਰੈ ॥

ਉਹ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰਾਤੇ = ਰੱਤੇ ਹੋਏ ਸਹਜਿ = ਸੁਤੇ-ਸਿੱਧ **ਵਾ:** ਸਹਜਿ = ਗਿਆਨ ਅਵਸਥਾ ਵਿਚ ਮਾਤੇ = ਮਸਤ ਰਹਿੰਦੇ ਹਨ, ਉਨ੍ਹਾਂ ਦੇ ਮਨ = ਹਿਰਦੇ ਤੇ = ਤੋਂ ਤਿਲੁ = ਰੰਚਕ ਮਾਤ੍ਰ ਵੀ ਪ੍ਰਭੂ ਬੀਸਰੈ = ਭੁੱਲਦਾ ਨ = ਨਹੀਂ ਹੈ।

## ਤਜਿ ਆਪੁ ਸਰਣੀ, ਪਰੇ ਚਰਨੀ; ਸਰਬ ਗੁਣ ਜਗਦੀਸਰੈ ॥

ਉਹ ਗੁਰਮੁਖ ਜਨ ਆਪੁ = ਆਪਾ-ਭਾਵ (ਹੰਕਾਰ) ਤਜਿ = ਤਿਆਗ ਕੇ ਉਸ ਪਰਮੇਸ਼ਰ ਦੇ ਚਰਨੀ = ਚਰਨਾਂ ਦੀ ਸਰਣੀ = ਓਟ ਵਿਚ ਪਰੇ = ਪਏ ਰਹਿੰਦੇ ਹਨ, ਜਿਸ ਜਗਦੀਸਰੈ = ਜਗਤ ਦੇ ਮਾਲਕ ਪਰਮੇਸ਼ਰ ਵਿਚ ਸਰਬ = ਸਾਰੇ ਗੁਣ ਹਨ **ਵਾ:** ਉਹ ਇਹ ਸਮਝਦੇ ਹਨ ਕਿ ਸਰਬ = ਸਾਰੇ ਗੁਣ ਜਗਦੀਸਰੈ = ਪਰਮੇਸ਼ਰ ਨੇ ਬਖ਼ਸ਼ੇ ਹੋਏ ਹਨ।

## ਗੋਵਿੰਦ ਗੁਣ ਨਿਧਿ, ਸ੍ਰੀਰੰਗ ਸੁਆਮੀ; ਆਦਿ ਕਉ ਆਦੇਸੁ ਜੀਉ ॥

ਜੋ ਪਰਮੇਸ਼ਰ ਗੁਣਾਂ ਦਾ ਨਿਧਿ = ਸਮੁੰਦ੍ਰ, ਸ੍ਰੀ = ਲੱਛਮੀ ਨੂੰ ਰੰਗ = ਅਨੰਦ ਦੇਣ ਵਾਲਾ ਸਾਰਿਆਂ ਦਾ ਸੁਆਮੀ = ਮਾਲਕ, ਜਗਤ ਕਉ = ਦਾ ਆਦਿ = ਮੁੱਢ ਰੂਪ ਹੈ, ਉਸ ਪਰਮੇਸ਼ਰ ਨੂੰ ਆਦੇਸੁ = ਨਮਸਕਾਰ ਹੈ

ਜੀ **ਵਾ:** ਉਹ ਪਰਮੇਸ਼ਰ ਆਦੇਸੁ = (ਆ + ਦੇਸੁ) ਸਾਰਿਆਂ ਦੇਸ਼ਾਂ ਵਿਚ ਆ = ਆਇਆ ਹੋਇਆ ਹੈ ਆਦਿ = ਅਧਿਸ਼ਠਾਨ ਸਰੂਪ ਹੈ **ਵਾ:** ਆਦੇਸੁ (ਆ + ਦੇਸੁ) ਦੇਸ਼ ਕਾਲ ਵਸਤੂ ਪ੍ਰਛੇਦ ਰਹਿਤ ਹੈ।

**ਬਿਨਵੰਤਿ ਨਾਨਕ ਮਇਆ ਧਾਰਹੁ ; ਜੁਗੁ ਜੁਗੋ ਇਕ ਵੇਸੁ ਜੀਉ ॥੮॥੧॥੬॥੮॥**

ਸਤਿਗੁਰੂ ਸਾਹਿਬ ਜੀ ਬਿਨਵੰਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਆਪ ਜੀ ਐਸੀ ਮਇਆ = ਕਿਰਪਾ ਦ੍ਰਿਸ਼ਟੀ ਧਾਰਹੁ = ਧਾਰਨ ਕਰੋ, ਜੋ ਜੁਗੁ ਜੁਗੋ = ਜੁਗਾਂ ਜੁਗਾਂ ਵਿਚ ਆਪ ਜੀ ਦੇ ਇਕ ਅਦ੍ਵੈਤ ਵੇਸੁ = ਸਰੂਪ ਨੂੰ ਹੀ ਜਾਨਣਾ ਕਰਾਂ **ਵਾ:** ਕੁਦਰਤ ਦੁਆਰਾ ਭਾਵੇਂ ਅਨੇਕਾਂ ਰੂਪ ਧਾਰਦਾ ਹੈਂ, ਪਰ ਫੇਰ ਵੀ ਤੂੰ ਜੁਗਾਂ ਜੁਗਾਂ ਵਿਚ ਇਕ ਸਰੂਪ ਰੱਖਣ ਵਾਲਾ ਹੈਂ।[1]

**ਵਾ:** ਜੁਗੁ = ਦੋ, ਜੀਵ ਤੇ ਈਸ਼ਰ, ਜੁਗੋ = ਦੋ ਪੁਰਖ ਤੇ ਪ੍ਰਕਿਰਤੀ ਇਨ੍ਹਾਂ ਦੁਆਰਾ ਸੰਸਾਰੀ ਖੇਲ ਰਚ ਕਰਕੇ ਫੇਰ ਵੀ ਤੂੰ ਇੱਕੋ ਵੇਸ ਰੱਖਦਾ ਹੈਂ **ਵਾ:** ਜੋ ਵੈਰਾਗ ਵਿਵੇਕ ਜੁਗੁ = ਦੋ ਸਾਧਨਾ ਦੇ ਸੰਯੁਕਤ ਤੇ ਜੁਗੋ = ਚਾਰ ਅੰਤਰੰਗ ਸਾਧਨ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤੂੰ ਦਾ ਸੰਸ਼ੋਧਨ ਦੇ ਸਹਿਤ ਹੁੰਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਇਕ ਤੇਰਾ ਸੁੰਦਰ ਵੇਸੁ = ਸਰੂਪ ਪ੍ਰਗਟ ਹੋ ਜਾਂਦਾ ਹੈ ॥੮॥੧॥੬॥੮॥

## ਰਾਮਕਲੀ ਮਹਲਾ ੧ ਦਖਣੀ, ਓਅੰਕਾਰੁ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੱਖਣ ਦੇ ਇਲਾਕੇ ਵਿਚ ਜੀਵਾਂ ਨੂੰ ਜੀਅ ਦਾਨ ਦੇਣ ਵਾਸਤੇ ਵਿਚਰ ਰਹੇ ਸਨ, ਉਥੇ ਦੱਖਣ ਦੇਸ਼ ਵਿਚ ਨਰਬਦਾ ਨਦੀ ਦੇ ਕਿਨਾਰੇ 'ਓਅੰਕਾਰ' ਨਾਮੇ ਇਕ ਸ਼ਿਵ ਜੀ ਦਾ ਮੰਦਰ ਹੈ, ਜੋ ਮੱਧ ਹਿੰਦ ਦੇ ਜ਼ਿਲ੍ਹਾ ਨਿਮਾੜ ਵਿਚ ਦੱਸੀਦਾ ਹੈ, ਉਸ ਮੰਦਰ ਦੇ ਵਿਚ ਇਕ ਪਾਂਧਾ ਬੱਚਿਆਂ ਦੇ ਤਾਈਂ ਪੱਟੀ ਪੜ੍ਹਾ ਰਿਹਾ ਸੀ, ਸਤਿਗੁਰੂ ਜੀ ਨੇ ਪਾਂਧੇ ਨੂੰ ਪੁੱਛਿਆ ਕਿ ਹੇ ਪਾਂਧਾ ਜੀ ! ਜੋ ਅੱਖਰ ਪੜ੍ਹਾ ਰਿਹਾ ਹੈਂ, ਇਨ੍ਹਾਂ ਦਾ ਅਰਥ ਵੀ ਜਾਣਦਾ ਹੈਂ ਤਾਂ ਪਾਂਧਾ ਕਹਿਣ ਲੱਗਾ ਕਿ ਮੈਂ ਇਨ੍ਹਾਂ ਅੱਖਰਾਂ ਦੇ ਅਰਥ ਨਹੀਂ ਜਾਣਦਾ, ਇਨ੍ਹਾਂ ਅੱਖਰਾਂ ਦੁਆਰਾ ਸੰਸਾਰ ਦੇ ਵਿਹਾਰਾਂ ਵਿਚ ਪ੍ਰਵਿਰਤ ਹੋਣ ਦੀ ਬਾਬਤ ਬੱਚਿਆਂ ਨੂੰ ਪੜ੍ਹਾ ਕੇ ਦੱਸ ਰਿਹਾ ਹਾਂ, ਇਨ੍ਹਾਂ ਅੱਖਰਾਂ ਦੇ ਅਰਥ ਆਪ ਹੀ ਕਿਰਪਾ ਕਰਕੇ ਸੁਣਾਉਣਾ ਕਰੋ, ਮੈਂ ਅੱਖਰਾਂ ਦੇ ਅਰਥ ਨਹੀਂ ਜਾਣਦਾ, ਉਸ ਵੇਲੇ ਗੁਰੂ ਜੀ ਨੇ ਪੱਟੀ ਦੇ ਉਪਰ "ਓਅੰ ਨਮਹਿ ਸੀਧੰ" ਇਹ ਅੱਖਰ ਲਿਖੇ ਹੋਏ ਪੜ੍ਹ ਕੇ ਪਹਿਲਾਂ ਇਨ੍ਹਾਂ ਦਾ ਹੀ ਸਿਧਾਂਤ ਦੱਸਦਿਆਂ ਰਾਮਕਲੀ ਰਾਗਨੀ ਵਿਚ ਦਖਣੀ ਓਅੰਕਾਰ ਨਾਮੀ ਬਾਨੀ ਉਚਾਰਨ ਕਰਦਿਆਂ ਪਾਂਧੇ ਨੂੰ ਸੰਬੋਧਨ ਕਰਕੇ ਸਰਬ ਸਾਂਝਾ ਉਪਦੇਸ਼ ਬਖ਼ਸ਼ਦੇ ਹਨ **ਵਾ:** ਸਤਿਗੁਰੂ ਜੀ ਰਾਮਕਲੀ ਰਾਗਨੀ ਦੀ ਦੱਖਣੀ ਜਾਤੀ ਵਿਚ ਓਅੰਕਾਰੁ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਪਹਿਲਾਂ ਮੰਗਲ ਕਰਦਿਆਂ ਬਾਨੀ ਉਚਾਰਨ ਕਰਦੇ ਹਨ।[2]

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

---

੧. ਜੈਸਾ ਕਿ : **ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥** *(ਅੰਗ ੫੧੯)*

੨. ਪੁਰਾਤਨ ਜਨਮ ਸਾਖੀ ਵਿਚ ਇਹ ਉਪਦੇਸ਼ ਚਤੁਰਦਾਸ ਨਾਮੇ ਬਨਾਰਸ ਦੇ ਪਾਂਧੇ ਪ੍ਰਤੀ ਹੋਇਆ ਲਿਖਿਆ ਹੈ, ਸ੍ਰੀ ਮਾਨ ਡਾਕਟਰ ਚਰਨ ਸਿੰਘ ਜੀ ਆਪਣੇ ਬਾਣੀ ਬਿਉਰੇ ਵਿਚ ਇਕ ਹੋਰ ਖ਼ਿਆਲ ਵੀਚਾਰ ਲਈ ਦੱਸਦੇ ਹਨ। ਉਹ ਇਹ ਹੈ ਕਿ ਦੱਖਣੀ ਇਕ ਰਾਗਣੀ ਦਾ ਨਾਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੋਰ ਰਾਗਾਂ ਨਾਲ ਵੀ ਦੱਖਣੀ ਪਦ ਆਇਆ ਹੈ, ਜਿਸ ਦਾ ਮਤਲਬ ਇਹ ਹੁੰਦਾ ਹੈ ਕਿ ਦੱਖਣੀ ਰਾਗਣੀ ਉਸ ਰਾਗ ਨਾਲ ਮਿਲਾਈ ਗਈ ਹੈ, ਜਿਵੇਂ 'ਵਡਹੰਸ ਮਹਲਾ ੧ ਦਖਣੀ' ਇਸੇ ਤਰ੍ਹਾਂ ਇਥੇ ਲਿਖਿਆ ਹੈ 'ਰਾਮਕਲੀ ਮਹਲਾ ੧ ਦਖਣੀ ਓਅੰਕਾਰੁ', ਸੋ 'ਦਖਣੀ' ਰਾਗ ਮਾਤ੍ਰ ਦੀ ਸੂਚਨਾ ਹੀ ਹੈ। ਰਾਗ ਰਾਮਕਲੀ ਦਖਣੀ ਓਅੰਕਾਰ ਨਾਮੇ ਮਹਲਾ ੧ ਦੀ ਬਾਨੀ ਜਾਂ ਰਾਮਕਲੀ ਮਹਲਾ ੧ ਵਿਚ ਦਖਣੀ ਓਅੰਕਾਰ ਨਾਮੇ ਬਾਨੀ।

ਇਹ ਪੈਂਤੀ ਜਾਂ ਵਰਣਮਾਲਾ ਦੀ ਤਰ੍ਹਾਂ ਦੀ ਬਾਣੀ ਹੈ, ਇਸੇ ਪੈਂਤੀ ਵਿਚ ਸੰਸਕ੍ਰਿਤੀ ਅੱਖਰ ਹਨ। ਪਹਿਲੇ 'ਓਨਮੁ ਸਿਧੰ' ☛

## ਓਅੰਕਾਰਿ; ਬ੍ਰਹਮਾ ਉਤਪਤਿ ॥

ਓਅੰਕਾਰਿ = ਮੰਗਲ ਰੂਪ ਪਰਮੇਸ਼ਰ ਨੇ ਸ਼ਬਦ ਦੁਆਰਾ ਕਮਲ ਦੀ ਨਾਲੀ ਵਿੱਚੋਂ ਬ੍ਰਹਮਾ ਨੂੰ ਉਤਪਤਿ = ਪੈਦਾ ਕੀਤਾ **ਵਾ:** ਓਅੰਕਾਰਿ = ਪਰਮੇਸ਼ਰ ਨੇ ਸ਼ਬਦ ਦੁਆਰਾ ਸਥੂਲ ਤੱਤ ਰਚ ਕੇ ਅਸਥੂਲ ਸ੍ਰਿਸ਼ਟੀ ਰਚੀ ਅਤੇ ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਉਤਪੰਨ ਕੀਤੀ ਹੈ। ਜੈਸਾ ਕਿ :

**ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥**
**ਵਣੁ ਤ੍ਰਿਣੁ ਤ੍ਰਿਭਵਣ ਪਾਣੀ ॥ ਚਾਰਿ ਬੇਦ ਚਾਰੇ ਖਾਣੀ ॥**
**ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥੧॥** *(ਅੰਗ ੧੦੦੩)*

**ਪ੍ਰਿਥਮੇ ਓਅੰਕਾਰ ਤਿਨਿ ਕਹਾ ॥ ਸੋ ਧੁਨਿ ਪੂਰ ਜਗਤ ਮੋ ਰਹਾ ॥**
**ਤਾ ਤੇ ਜਗਤ ਭਯੋ ਬਿਸਥਾਰਾ ॥ ਪੁਰਖੁ ਪ੍ਰਕ੍ਰਿਤਿ ਜਬ ਦੁਹੂ ਬਿਚਾਰਾ ॥੩੦॥** *(ਸ੍ਰੀ ਦਸਮ ਗ੍ਰੰਥ)*

ਜੈਸਾ ਕਿ ਪ੍ਰਾਣ ਸੰਗਲੀ ਵਿਚ ਵੀ ਕਥਨ ਹੈ :

**ਸਬਦੋ ਧਰਤੀ ਸਬਦੋ ਆਕਾਸ ਸਬਦੋ ਸਬਦ ਕੀਆ ਪ੍ਰਗਾਸ ॥**

ਜਦ ਮਧੂ ਤੇ ਕੈਟਭ ਨੇ ਬ੍ਰਹਮਾ ਨੂੰ ਆ ਕੇ ਡਰਾਇਆ, ਤਦ ਪਰਮੇਸ਼ਰ ਨੇ ਅਕਾਸ਼ ਬਾਨੀ ਦੁਆਰਾ ਬ੍ਰਹਮਾ ਨੂੰ ਕਿਹਾ ਤਪ ਕਰ, ਤਪ ਕਰ, ਤਪ ਕਰ।

## ਓਅੰਕਾਰੁ; ਕੀਆ ਜਿਨਿ ਚਿਤਿ ॥

ਉਸ ਵੇਲੇ ਭੈ ਭੀਤ ਹੋ ਕੇ ਜਿਨਿ = ਜਿਸ ਬ੍ਰਹਮਾ ਨੇ ਓਅੰਕਾਰੁ = ਪਰਮੇਸ਼ਰ ਨੂੰ ਚਿਤਿ = ਚੇਤੇ ਕੀਆ = ਕੀਤਾ **ਵਾ:** ਓਅੰਕਾਰੁ = ਪਰਮੇਸ਼ਰ ਨੂੰ ਜਿਨਿ = ਜਿਸ ਬ੍ਰਹਮਾ ਨੇ ਚੇਤੇ ਕੀਤਾ, ਉਸ ਦੀ ਪ੍ਰਭੂ ਨੇ ਮਧੂ ਕੈਟਭ ਆਦਿਕਾਂ ਨੂੰ ਮਾਰ ਕੇ ਰੱਖਿਆ ਕੀਤੀ **ਵਾ:** ਜਿਸ ਪਰਮੇਸ਼ਰ ਨੇ ਚਿਤਿ = ਮਨ ਆਦਿ ਇੰਦਰਿਆਂ ਨੂੰ ਪੈਦਾ ਕੀਤਾ ਹੈ, ਉਸ ਨੂੰ ਚੇਤੇ ਕਰੋ **ਵਾ:** ਉਹ ਓਅੰਕਾਰ ਪਰਮੇਸ਼ਰ ਹੈ, ਜਿਸ ਨੇ ਚਿਤਿ = ਚੇਤਨਤਾ ਨੂੰ ਰਚਨਾ ਕੀਤਾ ਹੈ।

## ਓਅੰਕਾਰਿ; ਸੈਲ ਜੁਗ ਭਏ ॥

ਓਅੰਕਾਰਿ ਸ਼ਬਦ ਤੋਂ ਹੀ ਜੁਗ = ਚਾਰ (ਉਦਾਚਲ, ਅਸਤਾਚਲ, ਬਿੰਧਯਾਚਲ, ਮੰਦ੍ਰਾਚਲ, ਸੁਮੇਰ ਆਦਿ ਸੈਲ = ਪਰਬਤ ਪੈਦਾ ਭਏ = ਹੋਏ ਹਨ **ਵਾ:** ਓਅੰਕਾਰ ਤੋਂ ਹੀ ਜੜ੍ਹ ਪਹਾੜ ਤੇ ਜੁਗ ਭਾਵ ਜੰਗਮ (ਪੈਰਾਂ ਨਾਲ ਚੱਲਣ ਵਾਲੇ) **ਵਾ:** ਜੜ੍ਹ ਤੇ ਚੇਤਨ ਜੀਵ ਪੈਦਾ ਹੋਏ ਹਨ **ਵਾ:** ਓਅੰਕਾਰ ਕਰਕੇ ਹੀ ਜੁਗ = ਦੋ ਭਾਵ

---

☛ ਇਹ ਅੱਖਰ ਲਏ ਹਨ। ਇਹ ਮੰਗਲ ਵਾਕ ਪਾਂਧੇ ਪੱਟੀ ਦੇ ਆਦਿ ਵਿਚ ਲਿਖਦੇ ਹੁੰਦੇ ਸਨ। ਗੁਰੂ ਜੀ ਪਾਂਧੇ ਨੂੰ ਆਪਣਾ ਆਦਰਸ਼ ਦੱਸਣ ਲਈ ਇਸ ਦੇ ਅੱਖਰਾਂ ਦੇ ਅਰਥ ਆਪਣੇ ਕਰ ਰਹੇ ਹਨ, ਜੋ ਅਰਥ ਇਸ ਵਾਕ ਵਿਚ ਹਨ, ਉਨ੍ਹਾਂ ਨੂੰ ਨਹੀਂ ਲੈ ਰਹੇ। ਫੇਰ ਸੂਰ ਅੱਖਰ ਲਏ ਹਨ।

ਇਨ੍ਹਾਂ ਵਿਚ 'ਹਾਹਾ' ਤੇ 'ਲਲਾ' ਰ੍ਰੀ ਤੇ ਲ੍ਰੀ ਦੀ ਥਾਵੇਂ ਹਨ। ਸ਼, ਖ, ਸ, ਹ ਨੂੰ ਸ, ਖ, ਸ, ਹ ਦੇ ਰੂਪ ਵਿਚ ਦਿੱਤਾ ਹੈ। ਫਿਰ ੧੫, ੧੬, ੧੭ ਪਉੜੀ ਵਿਚ ਵਿਸ਼ੇਸ਼ ਵੀਚਾਰ ਜਾਪਦੀ ਹੈ ਤੇ ਭੁਲੇਖਾ ਪੈਂਦਾ ਹੈ ਕਿ ਜਿ, ਵ, ਗ, ਕਿਉਂ ਆ ਗਏ ਹਨ। ਪਰ ਇਨ੍ਹਾਂ ਨੂੰ ਕੋਈ ਅੱਖਰ ਨਹੀਂ ਸਮਝਣਾ ਚਾਹੀਦਾ, ਇਹ ਇਸੇ ਬਾਣੀ ਵਿਚ ਆਏ ਜ, ਵ, ਗ ਦੇ ਅੰਤਰਗਤ ਸਮਝਣੇ ਚਾਹੀਦੇ ਹਨ ਤੇ ਭਾਵ ਵੀ ਉਨ੍ਹਾਂ ਨਾਲ ਮੇਲ ਖਾਂਦੇ ਹਨ। ੫੨, ੫੩, ੫੪ ਵਿਚ ਆਪਣਾ ਮਤ ਤੇ ਪਾਂਧੇ ਵੱਲ ਪੁਨਰ ਦ੍ਰਿਸ਼ਟੀ ਦੀ ਵੀਚਾਰ ਵਾਂਗੂੰ ਆਇਆ ਹੈ। ਅੰਗ ੪੭ ਵਿਚ ਇਕ ਅੱਖਰ 'ੜ' ਹੈ, ਜੋ ਸੰਸਕ੍ਰਿਤ ਨਹੀਂ, ਪਰ 'ਡ' ਨੂੰ ਹੇਠ ਬਿੰਦੀ ਲਾ ਕੇ 'ੜ' ਦੀ ਥਾਂ ਹਿੰਦੀ ਆਦਿ ਵਾਲੇ ਵਰਤ ਲੈਂਦੇ ਹਨ। 'ਓਨਮ ਸਿਧੰ' ਦੇ ਬਾਅਦ ਜੋ 'ਙ' ਹੈ, ਉਹ ਹੈ—ਅਨਸਵਾਰ, ਤਬਦੀਲੀ ਦੇ ਨਿਯਮ ਵਿਸਥਾਰ ਵਿਚ ਫੇਰ ਵੱਖਰੇ ਹਨ।

ਜੀਵ ਤੇ ਈਸ਼ਰ **ਵਾ:** ਪੁਰਖ ਤੇ ਪ੍ਰਕਿਰਤੀ ਆਦਿ ਦੇ ਭੇਦ ਹੋਏ ਹਨ, ਭਾਵ ਈਸ਼ਰ ਦੀ ਸਰਬੱਗਤਾ, ਜੀਵ ਦੀ ਅਲਪੱਗਤਾ ਆਦਿ ਦੇ ਭੇਦ ਹੋਏ ਹਨ।

## ਓਅੰਕਾਰਿ; ਬੇਦ ਨਿਰਮਏ ॥

ਓਅੰਕਾਰਿ = ਪਰਮੇਸ਼ਰ ਦਾ ਸਿਮਰਨ ਕਰਨੇ ਕਰਕੇ ਹੀ ਚਾਰੇ ਬੇਦ ਨਿਰਮਏ = ਉਤਪੰਨ ਹੋਏ ਹਨ **ਵਾ:** ਬ੍ਰਹਮਾ ਨੂੰ ਸਫੁਰਨ ਕੀਤੇ ਹਨ[1] **ਵਾ:** ਓਅੰਕਾਰ ਤੋਂ ਹੀ ਚਾਰੇ ਬੇਦ ਨਿਰਮਏ = ਪੈਦਾ ਹੋਏ ਹਨ **ਵਾ:** ਬੇਦ = ਜਾਨਣਾ ਕਰੋ ਕਿ ਓਅੰਕਾਰ ਤੋਂ ਹੀ ਸਾਰੇ ਪੈਦਾ ਹੋਏ ਹਨ।

[ਅੰਗ ੯੩੦]

## ਓਅੰਕਾਰਿ; ਸਬਦਿ ਉਧਰੇ ॥ ਓਅੰਕਾਰਿ; ਗੁਰਮੁਖਿ ਤਰੇ ॥

ਓਅੰਕਾਰਿ ਸ਼ਬਦਾਂ ਦੁਆਰਾ ਹੀ ਜੀਵ ਸੰਸਾਰ-ਸਮੁੰਦ੍ਰ ਤੋਂ ਉਧਰੇ = ਉਧਰ, ਤਰ ਗਏ ਹਨ **ਵਾ:** ਵਿਕਾਰਾਂ ਤੋਂ ਉਧਰੇ = ਬਚੇ ਹਨ **ਵਾ:** ਓਅੰਕਾਰ ਸ਼ਬਦ ਦੀ ਕਮਾਈ ਕਰਕੇ ਹੀ ਬ੍ਰਹਮਾ ਦਾ ਸੰਖਾਸੁਰ ਆਦਿ ਦੈਂਤਾਂ ਤੋਂ ਬਚਾਅ ਹੋਇਆ, ਭਾਵ ਜਿਸ ਵੇਲੇ ਬ੍ਰਹਮਾ ਦੇ ਪਾਸੋਂ ਵੇਦ ਦੀ ਧੁਨੀ ਵਾਲਾ ਸੰਖ, ਸੰਖਾਸੁਰ ਨੇ ਖੋ ਲਿਆ ਸੀ, ਉਸ ਵੇਲੇ ਬ੍ਰਹਮਾ ਦੀ ਬੇਨਤੀ ਮੰਨ ਕੇ ਵਿਸ਼ਨੂੰ ਨੇ ਮੱਛ ਅਵਤਾਰ ਧਾਰ ਕੇ ਸੰਖਾਸੁਰ ਨੂੰ ਮਾਰ ਕੇ ਵੇਦ ਉਧਾਰਨਾ, ਲਿਆਉਣਾ ਕੀਤੇ ਸਨ ਤੇ ਦੈਂਤਾਂ ਤੋਂ ਬ੍ਰਹਮਾ ਨੂੰ ਵੀ ਬਚਾਇਆ ਸੀ।

ਗੁਰਾਂ ਦੁਆਰਾ ਓਅੰਕਾਰਿ = ਪਰਮੇਸ਼ਰ ਦਾ ਨਾਮ ਜਪ ਕੇ ਹੀ ਗੁਰਮੁਖ ਜਨ ਸੰਸਾਰ-ਸਮੁੰਦ੍ਰ ਤੋਂ ਤਰੇ ਹਨ, ਇਥੋਂ ਤਕ ਓਅੰਕਾਰ ਸ਼ਬਦ ਦਾ ਸਿਧਾਂਤ ਕਿਹਾ ਹੈ, ਅੱਗੇ ਨਮਹਿ ਦਾ ਕਥਨ ਕਰਦੇ ਹਨ:

## ਓ ਨਮ ਅਖਰ; ਸੁਣਹੁ ਬੀਚਾਰੁ ॥ ਓ ਨਮ ਅਖਰੁ ਤ੍ਰਿਭਵਣ ਸਾਰੁ ॥੧॥

ਹੇ ਪੰਡਿਤ ਜੀ! ਓ = ਓਅੰਕਾਰ ਜੋ ਮੰਗਲ ਰੂਪ ਤੇ ਨਮ = ਨਮਸਕਾਰ ਕਰਨੇ ਯੋਗ ਹੈ, ਉਸ ਅਖਰੁ = ਮੰਤ੍ਰ, ਉਪਦੇਸ਼ ਦੀ ਬੀਚਾਰੁ = ਵੀਚਾਰ ਸੁਣਹੁ = ਸੁਣਨਾ ਕਰੋ **ਵਾ:** ਓ ਦਾ ਜੋ ਲਖ ਅਰਥ ਹੈ ਤੇ ਓ ਜਿਸ ਦਾ ਵਾਚ ਅਰਥ ਹੈ, ਉਸ ਨਮ = ਨਮਸਕਾਰ ਕਰਨੇ ਯੋਗ ਅੱਖਰ ਦਾ ਵੀਚਾਰ ਸੁਣੋ।

ਓ = ਓਅੰਕਾਰ, ਮੰਗਲ ਰੂਪ ਪਰਮੇਸ਼ਰ ਨਮ = ਨਮਸਕਾਰ ਕਰਨੇ ਯੋਗ ਹੈ ਤੇ ਜਿਹੜਾ ਉਸਦਾ ਅਖਰੁ = ਉਪਦੇਸ਼ ਹੈ, ਇਹ ਵੀ ਤ੍ਰਿਭਵਣ = ਤਿੰਨਾਂ ਭਵਣਾਂ ਵਿਚ ਸਾਰੁ = ਸ੍ਰੇਸ਼ਟ ਹੈ **ਵਾ:** ਓ = ਓਅੰਕਾਰ, ਮੰਗਲ ਰੂਪ ਨਮਸਕਾਰ ਕਰਨੇ ਯੋਗ ਤੇ ਅਖਰੁ (ਅ + ਖਰੁ) ਖਰਨ ਤੋਂ ਰਹਿਤ ਪਰਮੇਸ਼ਰ ਤਿੰਨਾਂ ਭਵਣਾਂ ਦੀ ਸਾਰੁ = ਸੰਭਾਲ ਕਰਦਾ ਹੈ **ਵਾ:** ਤਿੰਨਾਂ ਭਵਣਾਂ ਵਿਚ ਸਾਰੁ = ਸ੍ਰੇਸ਼ਟ ਪਰਮੇਸ਼ਰ ਦਾ ਜਸ ਉਚਾਰਨ ਹੁੰਦਾ ਹੈ ॥੧॥

ਸਤਿਗੁਰੂ ਦੇ ਉਪਰੋਕਤ ਬਚਨ ਸੁਣ ਕੇ ਪੰਡਿਤ ਕਹਿਣ ਲੱਗਾ ਕਿ ਹੇ ਸਤਿਗੁਰੂ ਜੀ! ਮੈਂ ਤਾਂ ਬੱਚਿਆਂ ਨੂੰ ਅੱਖਰਾਂ ਦੁਆਰਾ ਵਿਵਹਾਰਕ ਗੱਲਾਂ ਸਿਖਾਉਂਦਾ ਹਾਂ, ਪਰਮਾਰਥ ਦੀ ਮੈਨੂੰ ਸਮਝ ਨਹੀਂ ਹੈ। ਤਦ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ:

## ਸੁਣਿ ਪਾਡੇ; ਕਿਆ ਲਿਖਹੁ ਜੰਜਾਲਾ ॥
## ਲਿਖੁ ਰਾਮ ਨਾਮ; ਗੁਰਮੁਖਿ ਗੋਪਾਲਾ ॥੧॥ਰਹਾਉ॥

ਹੇ ਪਾਡੇ = ਪੰਡਿਤ! ਸੁਣਿ = ਸੁਣਨਾ ਕਰ ਕਿਆ = ਕੀ ਜੰਜਾਲਾ = ਬੰਧਨਾਂ ਵਿਚ ਪਾਉਣ ਵਾਲੀਆਂ ਵਿਵਹਾਰਕ ਗੱਲਾਂ ਨੂੰ ਲਿਖਹੁ = ਲਿਖ ਲਿਖ ਕੇ ਬੱਚਿਆਂ ਨੂੰ ਸਿਖਾਉਂਦਾ ਹੈਂ।

---

੧. ਜੈਸਾ ਕਿ: **ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ ॥** (ਅੰਗ ੪੨੩)

ਹੇ ਪੰਡਿਤ ! ਆਪਣੀ ਅੰਤਹਕਰਣ, ਸ਼ਰਧਾ ਰੂਪੀ ਪੱਟੀ ਉੱਤੇ ਰਾਮ = ਰਮੰਤੀ ਪਰਮੇਸ਼ਰ ਦੇ ਨਾਮ ਨੂੰ ਲਿਖ = ਲਿਖਣਾ ਕਰ ਅਤੇ ਗੁਰਮੁਖਿ = ਮੁਖੀ ਗੁਰਾਂ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਗੋਪਾਲਾ = ਪਰਮੇਸ਼ਰ ਦੀ ਪ੍ਰਾਪਤੀ ਕਰ ॥੧॥ਰਹਾਉ॥

(ਸੀਧੰ) ਇਨ੍ਹਾਂ ਦੋ ਅੱਖਰਾਂ ਵਿੱਚੋਂ ਪਹਿਲੇ ਸੱਸੇ ਅੱਖਰ ਦਾ ਸਿਧਾਂਤ ਦੱਸਦੇ ਹਨ :

## ਸਸੈ, ਸਭੁ ਜਗੁ ਸਹਜਿ ਉਪਾਇਆ; ਤੀਨਿ ਭਵਨ ਇਕ ਜੋਤੀ ॥

ਸਸੈ = ਸੱਸੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਨੇ ਸਭੁ = ਸਾਰਾ ਜਗੁ = ਜਗਤ ਸਹਜਿ = ਸੁਤੇ-ਸਿੱਧ ਹੀ ਉਪਾਇਆ = ਪੈਦਾ ਕੀਤਾ ਹੈ ਅਤੇ ਤੀਨਿ = ਤਿੰਨੇ (ਸਵਰਗ, ਮਾਤ, ਪਾਤਾਲ) ਭਵਨ = ਲੋਕਾਂ ਨੂੰ ਰਚ ਕੇ ਆਪ ਸਾਰਿਆਂ ਦਾ ਇੱਕੋ ਜੋਤੀ = ਪ੍ਰਕਾਸ਼ ਸਰੂਪ ਹੈ **ਵਾ:** ਤਿੰਨਾਂ ਭਵਨਾਂ ਵਿਚ ਇਕ ਜੋਤ ਸਰੂਪ ਹੋ ਕੇ ਵਿਆਪਕ ਹੋ ਰਿਹਾ ਹੈ।

**ਅਥਵਾ** ਇਕ ਸਹਜ ਜੋਤੀ ਨੇ **ਵਾ:** ਇਕ ਜੋਤੀ ਨੇ ਸਹਜਿ = ਸੁਤੇ-ਸਿੱਧ ਹੀ ਤਿੰਨ ਭਵਨ ਰੂਪ ਸਾਰਾ ਸੰਸਾਰ ਉਪਾਇਆ ਹੈ।

## ਗੁਰਮੁਖਿ, ਵਸਤੁ ਪਰਾਪਤਿ ਹੋਵੈ; ਚੁਣਿ ਲੈ ਮਾਣਕ ਮੋਤੀ ॥

ਪਰਮੇਸ਼ਰ ਦਾ ਸ੍ਰਵਣ, ਮੰਨਣ, ਨਿਧਿਆਸਣ ਕਰਨ ਰੂਪ ਮਾਣਕ ਤੇ ਮੁਕਤ ਰੂਪੀ ਮੋਤੀ ਨੂੰ ਚੁਣ = ਛਾਂਟ (ਚੁੱਗ) ਲੈ = ਲੈਣਾ ਕਰ **ਵਾ:** ਅੰਤਹਕਰਣ ਨੂੰ ਵੈਰਾਗ ਦੇ ਸਹਿਤ ਮੋਤੀ ਵਤ ਉੱਜਲ ਕਰਕੇ ਸ਼ੁੱਭ ਗੁਣਾਂ ਰੂਪੀ ਮਾਣਕ ਨੂੰ ਚੁਣ ਲੈਣਾ ਕਰ **ਵਾ:** ਜਦ ਗੁਰ ਉਪਦੇਸ਼ ਦੀ ਚੁਣ ਭਾਵ ਵੀਚਾਰ ਦੁਆਰਾ ਆਸੁਰੀ ਸੰਪਦਾ ਦਾ ਤਿਆਗ ਤੇ ਦੈਵੀ ਸੰਪਦਾ ਨੂੰ ਗ੍ਰਹਿਣ, ਧਾਰਨ ਕਰ ਲਵੇਂਗਾ ਤੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਦੁਆਰਾ ਮੋਤੀ ਵਤ ਸ਼ੁੱਧ ਪ੍ਰਕਾਸ਼ ਰੂਪ ਬ੍ਰਹਮ ਨੂੰ ਪ੍ਰਾਪਤ ਕਰ ਲਵੇਂਗਾ, ਤਦ ਹੀ ਗੁਰਾਂ ਦੁਆਰਾ ਗੁਰਮੁਖ ਅਧਿਕਾਰੀ ਬਣ ਕੇ ਆਤਮਿਕ ਅਨੰਦ ਰੂਪੀ ਵਸਤੁ = ਵਸਤੂ ਪ੍ਰਾਪਤ ਹੋਵੈ = ਹੋਵੇਗੀ।

## ਸਮਝੈ ਸੂਝੈ, ਪੜਿ ਪੜਿ ਬੂਝੈ; ਅੰਤਿ ਨਿਰੰਤਰਿ ਸਾਚਾ ॥

ਹੇ ਭਾਈ ! ਤੁਸੀਂ ਪੰਡਿਤ ਲੋਕ ਆਪਣੇ ਵੱਡੇ ਪਾਂਧਿਆਂ ਤੋਂ ਬੂਝੈ = ਪੁੱਛ ਕੇ ਵੇਦਾਂ ਆਦਿ ਦੀ ਪੜਿ = ਪੜ੍ਹਾਈ ਨੂੰ ਪੜਿ = ਪੜ੍ਹਦੇ ਹੋ, ਫੇਰ ਸਮਝੈ = ਸਮਝਣ ਵਾਲੇ ਕਹਾਉਂਦੇ ਹੋ ਅਤੇ ਫੇਰ ਹੋਰਨਾਂ ਤਾਈਂ ਵਿੱਦਿਆ ਦਾ ਗਿਆਨ ਸੂਝੈ = ਸੁੱਝਦਾ ਹੈ **ਵਾ:** ਪਹਿਲਾਂ ਗੁਰਾਂ ਦੇ ਪਾਸੋਂ ਬੂਝੈ = ਪੁੱਛ ਕੇ ਸ਼ਰਧਾ ਦੁਆਰਾ ਵੇਦਾਂ ਸ਼ਾਸਤ੍ਰਾਂ ਆਦਿ ਦੀ ਪੜ੍ਹਾਈ ਨੂੰ ਪੜ੍ਹਨਾ ਕਰੇ, ਫੇਰ ਮੰਨਣ ਕਰਨ ਰੂਪ ਸਮਝਣਾ ਕਰੇ, ਫੇਰ ਸ੍ਵੈ ਸਰੂਪ ਦਿਸ ਆਉਂਦਾ ਹੈ **ਵਾ:** ਜੇਕਰ ਕੋਈ ਵੇਦਾਂ ਸ਼ਾਸਤ੍ਰਾਂ ਆਦਿ ਦੀ ਪੜ੍ਹਾਈ ਨੂੰ ਪੜ੍ਹ ਪੜ੍ਹ ਕੇ ਇਹ ਗੱਲ ਬੂਝੈ = ਬੁੱਝ ਲਵੇ, ਗੁਰ ਉਪਦੇਸ਼ ਨੂੰ ਸਮਝੈ = ਸਮਝ ਲਵੇ ਤਾਂ ਉਸ ਨੂੰ ਇਹ ਗੱਲ ਸੂਝੈ = ਸੁੱਝ ਆਉਂਦੀ ਹੈ ਕਿ ਅੰਤਿ = ਅਖ਼ੀਰ ਨੂੰ ਨਿਰੰਤਰਿ = ਇਕ ਰਸ ਤੇ ਸਦਾ ਰਹਿਣ ਵਾਲਾ ਸਾਚਾ = ਸੱਚਾ ਪਰਮੇਸ਼ਰ ਹੀ ਹੈ।

**ਅਥਵਾ** ਜਦ ਗੁਰਾਂ ਤੋਂ ਬੂਝੈ = ਪੁੱਛ ਭਾਵ ਉਪਦੇਸ਼ ਲੈ ਕੇ ਅਵਿੱਦਿਆ ਰੂਪੀ ਪੜਿ = ਪਰਦਾ ਪੜਿ = ਪਾੜ ਲਈਦਾ ਹੈ, ਤਦ ਫੇਰ ਜੋ ਅੰਤ = ਅੰਤਰ ਨਿਰੰਤਰਿ = ਇਕ ਰਸ ਸਿਧਾਂਤ ਰੂਪੀ ਸੱਚਾ ਹੈ, ਉਸ ਦੇ ਸਰੂਪ ਦੀ ਸਿੱਖਿਆਤਤਾ ਹੁੰਦੀ ਹੈ।

**ਅਥਵਾ** ਪਹਿਲਾਂ ਤ੍ਵੰ ਪਦ ਦੇ ਲਖ ਅਰਥ ਨੂੰ ਸਮਝੈ = ਸਮਝਣਾ ਕਰੇ, ਫੇਰ ਤਤ ਪਦ ਦਾ ਲਖ ਅਰਥ ਸੂਝੈ = ਦਿਸ ਆਉਂਦਾ ਹੈ ਅਤੇ ਜਿਹੜਾ ਅੰਤਹਕਰਣ ਦੇ ਅੰਦਰ ਪੰਜਾਂ ਕੋਸ਼ਾਂ ਰੂਪ ਪੜਦਾ ਹੈ, ਇਸ ਪੜਦੇ ਨੂੰ ਪਾੜ ਕੇ ਆਪਣੇ ਅਸਪਦ ਦੇ ਤਾਈਂ ਬੂਝੈ = ਸਮਝਣਾ ਕਰੇ, ਫੇਰ ਸਾਰਿਆਂ ਦੇ ਅੰਤਿ = ਅੰਦਰ ਨਿਰੰਤਰਿ = ਇਕ ਰਸ ਸੱਚਾ ਹੀ ਵਿਆਪਕ ਪ੍ਰਤੀਤ ਹੁੰਦਾ ਹੈ।

**ਅਥਵਾ** ਗ੍ਰੰਥਾਂ ਨੂੰ ਪੜ੍ਹ ਪੜ੍ਹ ਕੇ ਗੁਰਾਂ ਪਾਸੋਂ ਬੂਝੈ = ਪੁੱਛੇ ਤੇ ਗੁਰ ਉਪਦੇਸ਼ ਨੂੰ ਸਮਝੈ = ਸਮਝਣਾ ਕਰੇ, ਫਿਰ ਐਸਾ ਸੂਝੈ = ਸੁੱਝ, ਦਿਸ ਆਉਂਦਾ ਹੈ ਕਿ ਸਾਰਿਆਂ ਦੇ ਹਿਰਦੇ ਅੰਤਿ = ਅੰਦਰ ਇਕ ਰਸ ਸੱਚਾ ਹੀ ਹੈ **ਵਾ:** ਸਾਰਿਆਂ ਦਾ ਸਿਧਾਂਤ ਰੂਪ ਇਕ ਰਸ ਸੱਚਾ ਪਰਮੇਸ਼ਰ ਸੁੱਝ ਆਉਂਦਾ ਹੈ।

## ਗੁਰਮੁਖਿ ਦੇਖੈ, ਸਾਚੁ ਸਮਾਲੇ; ਬਿਨੁ ਸਾਚੇ ਜਗੁ ਕਾਚਾ ॥੨॥

ਜਿਹੜੇ ਗੁਰਮੁਖ ਜਨ ਗੁਰਾਂ ਦਾ ਉਪਦੇਸ਼ ਕਮਾ ਕੇ ਸਾਚੁ = ਸੱਚ ਸਰੂਪ ਨੂੰ ਸਮਾਲੇ = ਯਾਦ ਕਰਦੇ ਹਨ, ਉਹ ਬ੍ਰਹਮ ਚੇਤਨ ਦੇ ਦੀਦਾਰਾਂ ਨੂੰ ਪ੍ਰਤੱਖ **ਵਾ:** ਵੀਚਾਰ ਰੂਪ ਨੇਤ੍ਰਾਂ ਨਾਲ ਦੇਖੈ = ਵੇਖ ਲੈਂਦੇ ਹਨ, ਸਾਚੇ = ਸੱਚੇ ਪਾਤਸ਼ਾਹ ਤੋਂ ਬਿਨੁ = ਬਗ਼ੈਰ ਸਾਰਾ ਜਗੁ = ਸੰਸਾਰ ਕਾਚਾ = ਕੱਚੇ ਭਾਵ ਮਿਥਿਆ ਪਦਾਰਥਾਂ ਦੀ ਪ੍ਰਾਪਤੀ ਵਿਚ ਹੀ ਲੱਗਿਆ ਹੋਇਆ ਹੈ ॥੨॥[੧]

ਅੱਗੇ ਗੁਰੂ ਜੀ ਸੀਧੰ ਵਾਲੇ ਧੱਧੇ ਅੱਖਰ ਦਾ ਸਿਧਾਂਤ ਦੱਸਦੇ ਹਨ।

## ਧਧੈ, ਧਰਮੁ ਧਰੇ, ਧਰਮਾ ਪੁਰਿ; ਗੁਣਕਾਰੀ ਮਨੁ ਧੀਰਾ ॥

ਧਧੈ = ਧੱਧੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਸਾਰਿਆਂ ਧਰਮਾਂ ਵਿਚ ਪੁਰਿ = ਪੂਰਨ ਪਰਮੇਸ਼ਰ ਦੇ ਸਤ ਚਿੱਤ ਅਨੰਦ ਸਰੂਪ ਦੀ ਪ੍ਰਾਪਤੀ ਰੂਪ ਧਰਮ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਧਰੇ = ਧਾਰਨ ਕਰੇ, ਜੋ ਪਰਮੇਸ਼ਰ ਗੁਣਕਾਰੀ = ਉਪਕਾਰੀ ਤੇ ਸਾਰਿਆਂ ਦੇ ਮਨੁ = ਚਿੱਤ ਵਿਚ ਧੀਰਾ = ਧੀਰਜਤਾ ਦੇਣ ਵਾਲਾ ਹੈ **ਵਾ:** ਜਿਸ ਵਿਚ ਧਰਮ ਦੀ ਪੁਰਿ = ਪੂਰਨਤਾ ਹੈ, ਭਾਵ ਜੋ ਧਰਮ ਦਾ ਧੁਜ, ਧਰਮ ਦਾ ਰਾਜਾ ਹੈ, ਉਸ ਪਰਮੇਸ਼ਰ ਦੇ ਸਤ ਚਿੱਤ ਅਨੰਦ ਸਰੂਪ ਰੂਪੀ ਧਰਮ ਨੂੰ ਧਾਰਨ ਕਰੇ ਅਤੇ (ਗੁਣ + ਕਾਰੀ) ਗੁਣ = ਵਿਸ਼ਿਆਂ ਦੀ ਨਵਿਰਤੀ ਲਈ ਨਾਮਰੂਪੀ ਕਾਰੀ = ਦਵਾਈ ਨੂੰ ਪੀਣਾ ਕਰੇ, ਭਾਵ ਵਿਸ਼ਿਆਂ ਦੀ ਨਵਿਰਤੀ ਕਰੇ ਤੇ ਮਨ ਨੂੰ ਧੀਰਜਤਾ ਵਾਲਾ ਬਣਾਵੇ।

**ਅਥਵਾ** ਜੋ ਪ੍ਰਭੂ ਸਾਰਿਆਂ ਧਰਮਾਂ ਵਿਚ ਪੂਰਨ ਹੈ, ਉਸ ਦੇ ਧਰਮ ਨੂੰ ਜੋ ਧਾਰਦਾ ਹੈ, ਉਹ ਗੁਣਕਾਰੀ = ਪਰਉਪਕਾਰ ਆਦਿ ਗੁਣਾਂ ਨੂੰ ਕਰਨ ਵਾਲਾ ਹੋ ਜਾਂਦਾ ਹੈ ਤੇ ਮਨ ਵਿਚ ਧੀਰਜ ਵਾਲਾ ਹੋ ਜਾਂਦਾ ਹੈ।

## ਧਧੈ, ਧੂਲਿ ਪੜੈ ਮੁਖਿ ਮਸਤਕਿ; ਕੰਚਨ ਭਏ ਮਨੂਰਾ ॥

ਧੱਧੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜੇਕਰ ਮੁਖਿ = ਮੁਖੀ ਭਾਵ ਸ਼ਿਰੋਮਣੀ ਪਰਮੇਸ਼ਰ ਦੀ ਚਰਨ ਧੂਲਿ = ਧੂੜ **ਵਾ:** ਸ਼ਰਧਾ ਰੂਪੀ ਧੂੜ ਅੰਤਹਕਰਣ ਰੂਪੀ ਮਸਤਕਿ = ਮੱਥੇ ਉੱਤੇ ਪੜੈ = ਪੈ ਜਾਵੇ ਤਾਂ ਮਨੂਰਾ = ਲੋਹੇ ਦੀ ਮੈਲ ਵਤ ਪਾਪਾਂ ਕਰਕੇ ਭਾਰੇ ਜੀਵ ਵੀ ਸ਼ੁੱਧ ਸਰੂਪ ਦੀ ਪ੍ਰਾਪਤੀ ਕਰਕੇ ਕੰਚਨ = ਸੋਨੇ ਵਾਂਗ ਸ਼ੁੱਧ ਹੋ ਜਾਂਦੇ ਹਨ, ਭਾਵ ਉੱਜਲ ਜੀਵਨ ਵਾਲੇ ਬਣ ਜਾਂਦੇ ਹਨ **ਵਾ:** ਲੋਹੇ ਦੀ ਮੈਲ ਵਤ ਨਿਕੰਮੇ ਪੁਰਖ ਵੀ ਕੰਚਨ ਵਤ ਅਮੋਲਕ ਜੀਵਨ ਵਾਲੇ ਹੋ ਜਾਂਦੇ ਹਨ।

## ਧਨੁ ਧਰਣੀਧਰੁ ਆਪਿ ਅਜੋਨੀ; ਤੋਲਿ ਬੋਲਿ ਸਚੁ ਪੂਰਾ ॥

ਜੋ ਧਨੁ = ਧੰਨਤਾ ਦੇ ਯੋਗ, ਧਰਣੀਧਰੁ = ਧਰਤੀ ਦੇ ਧਾਰਨ ਕਰਨੇ ਵਾਲਾ, ਧਰਤੀ ਦਾ ਆਸਰਾ ਰੂਪ

---

੧. ਜੋ ਗਿਆਨਵਾਨਾਂ ਕੋਲੋਂ ਸਮਝੇਗਾ, ਉਸਨੂੰ ਇਹ ਗੱਲ ਸੁੱਝੇਗੀ, ਜੋ ਧਾਰਮਿਕ ਪੁਸਤਕਾਂ ਨੂੰ ਪੜਿ = ਪੜ੍ਹੇਗਾ, ਉਹ ਪੜ੍ਹ ਕੇ ਇਹੋ ਗੱਲ ਬੁੱਝੇਗਾ ਕਿ ਅੰਤ ਨੂੰ ਇਕ ਰਸ ਸੱਚਾ ਵਾਹਿਗੁਰੂ ਹੀ ਹੈ, ਫਿਰ ਉਹ ਇਸ ਸੱਚ ਦੀ ਸੰਭਾਲ ਗੁਰਮੁਖਿ = ਮੁਖੀ ਗੁਰਾਂ ਦੁਆਰਾ ਕਰੇਗਾ ਤਾਂ ਆਪ ਪ੍ਰਤੱਖ ਦੇਖੇਗਾ ਕਿ ਸੱਚੇ ਪਰਮੇਸ਼ਰ ਤੋਂ ਬਗ਼ੈਰ ਸਾਰਾ ਸੰਸਾਰ ਕੱਚਾ ਭਾਵ ਮਿਥਿਆ ਹੈ।

ਪਰਮੇਸ਼ਰ ਹੈ ਤੇ ਆਪ ਅਜੋਨੀ = ਜੂਨਾਂ ਤੋਂ ਰਹਿਤ ਹੈ ਅਤੇ ਉਸ ਦਾ ਤੋਲਿ = ਵੀਚਾਰ ਪੂਰਾ ਹੈ ਤੇ ਬੋਲਿ = ਬਚਨ ਵੀ ਸਚੁ = ਸੱਚਾ ਹੈ **ਅਥਵਾ** ਜੋ ਧਰਣੀਧਰੁ = ਧਰਤੀ ਦਾ ਆਸਰਾ ਰੂਪ ਪਰਮੇਸ਼ਰ ਆਪ ਅਜੋਨੀ = ਜੂਨਾਂ ਤੋਂ ਰਹਿਤ ਹੈ, ਉਹ ਪਰਮੇਸ਼ਰ ਜਿਨ੍ਹਾਂ ਗੁਰਾਂ, ਸੰਤਾਂ ਦਾ ਧਨ ਹੈ, ਉਨ੍ਹਾਂ ਗੁਰਾਂ, ਸੰਤਾਂ ਦਾ ਤੋਲਿ = ਵੀਚਾਰ ਵੀ ਪੂਰਾ ਹੈ ਤੇ ਬੋਲਿ = ਬਚਨ ਵੀ ਸਚੁ = ਸੱਚਾ ਹੈ, ਭਾਵ ਉਨ੍ਹਾਂ ਗੁਰਾਂ, ਸੰਤਾਂ ਦਾ ਉਪਦੇਸ਼ ਸੱਚ ਦੀ ਪ੍ਰਾਪਤੀ ਕਰਾਉਣ ਵਾਲਾ ਹੁੰਦਾ ਹੈ।

## ਕਰਤੇ ਕੀ ਮਿਤਿ ਕਰਤਾ ਜਾਣੈ; ਕੈ ਜਾਣੈ ਗੁਰੁ ਸੂਰਾ ॥੩॥

ਕਰਤੇ = ਸਿਰਜਨਹਾਰ ਪਰਮੇਸ਼ਰ ਕੀ = ਦੀ ਮਿਤਿ = ਮਰਯਾਦਾ ਨੂੰ ਕਰਤਾ = ਰਚਨਹਾਰ ਪਰਮੇਸ਼ਰ ਆਪ ਹੀ ਜਾਣੈ = ਜਾਣਦਾ ਹੈ, ਕੈ = ਅਥਵਾ ਜਾਂ (ਬਚਨ ਦਾ) ਸੂਰਾ = ਸੂਰਮਾ, ਸੂਰਬੀਰ ਪੂਰਾ ਗੁਰੁ = ਸਤਿਗੁਰੂ ਜਾਣੈ = ਜਾਣਦਾ ਹੈ **ਵਾ:** ਜਾਂ ਗੁਰੂ ਰੂਪ ਸੂਰਾ = ਸੂਰਜ ਗਿਆਨ ਦਾ ਪ੍ਰਕਾਸ਼ ਕਰਕੇ ਅਗਿਆਨ ਦਾ ਹਨੇਰਾ ਚੁੱਕਣ ਵਾਲਾ ਜਾਣੈ = ਜਾਣਦਾ ਹੈ ॥੩॥

**ਸਾਖੀ—ਦਸਵੇਂ ਪਾਤਸ਼ਾਹ ਜੀ ਦੀ :** ਸ੍ਰੀ ਦਸਮੇਸ਼ ਪਿਤਾ ਗੁਰੂ ਕਲਗੀਧਰ ਪਾਤਸ਼ਾਹ ਸ੍ਰੀ ਅਨੰਦਪੁਰ ਸਾਹਿਬ ਵਿਚ ਬਿਰਾਜਮਾਨ ਸਨ, ਫੱਗਣ ਦਾ ਮਹੀਨਾ ਸੀ, ਹੋਲੇ ਮਹੱਲੇ ਦੇ ਪੁਰਬ ਨੂੰ ਮਨਾਉਣ ਲਈ ਗੁਰਸਿੱਖ ਸੰਗਤਾਂ ਦੂਰ ਦੁਰਾਡੇ ਤੋਂ ਮੰਜ਼ਿਲਾਂ ਤਹਿ ਕਰਕੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਜੂਹ ਵਿਚ ਇਕੱਤਰ ਹੋਈਆਂ ਸਨ। ਸਤਲੁਜ ਕਿਨਾਰੇ, ਸ਼ਿਵਾਲਿਕ ਦੀਆਂ ਪਹਾੜੀਆਂ ਦੀ ਗੋਦ ਵਿਚ ਨਵੇਂ ਵੱਸੇ ਇਸ ਨਗਰ ਦੀਆਂ ਰੌਣਕਾਂ ਤੇ ਸੰਗਤਾਂ ਦਾ ਚਾਅ ਦੇਖਣ ਯੋਗ ਸੀ। ਸਿੱਖ ਸੰਗਤਾਂ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਸ਼ਰਧਾ ਤੇ ਪਿਆਰ ਸਹਿਤ ਗੁਰਬਾਣੀ ਦਾ ਪਾਠ ਕਰਦੀਆਂ, ਗੁਰੂ ਜੀ ਦੇ ਦੀਵਾਨ 'ਚ ਹਾਜ਼ਰ ਹੋ ਕੇ ਕੀਰਤਨ ਤੇ ਕਥਾ ਸ੍ਰਵਣ ਕਰਦੀਆਂ ਤੇ ਆਪਣਾ ਜੀਵਨ ਸਫਲਾ ਕਰ ਰਹੀਆਂ ਸਨ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਉਸ ਵੇਲੇ ਸ਼ਰਧਾਲੂ ਸਿੱਖ ਬਾਵਨ ਅੱਖਰੀ, ਸੁਖਮਨੀ ਸਾਹਿਬ, ਸੰਪੂਰਨ ਅਨੰਦੁ ਸਾਹਿਬ, ਦੱਖਣੀ ਓਅੰਕਾਰੁ ਤੇ ਸਿਧ ਗੋਸਟਿ ਆਦਿ ਬਾਣੀਆਂ ਨੂੰ ਵੀ ਆਪਣੇ ਨਿਤਨੇਮ ਵਿਚ ਸ਼ਾਮਲ ਕਰ ਕੇ ਪੜ੍ਹਿਆ ਕਰਦੇ ਸਨ। ਉਸ ਵੇਲੇ ਇਕ ਪ੍ਰੇਮੀ ਸਿੱਖ ਅੰਮ੍ਰਿਤ ਵੇਲੇ ਆਸਣ ਲਗਾ ਕੇ ਸਤਿਗੁਰੂ ਜੀ ਦੀ ਪਾਵਨ ਬਾਣੀ 'ਦਖਣੀ ਓਅੰਕਾਰੁ' ਦਾ ਪਾਠ ਕਰ ਰਿਹਾ ਸੀ। ਉਸ ਦੀ ਆਵਾਜ਼ ਗੁਰੂ ਕਲਗੀਧਰ ਪਾਤਸ਼ਾਹ ਜੀ ਨੂੰ ਸੁਣਾਈ ਦੇ ਰਹੀ ਸੀ। ਪਾਠ ਕਰਦਿਆਂ ਉਸ ਨੇ ਤੀਜੀ ਪਉੜੀ ਦੀਆਂ ਪੰਗਤੀਆਂ ਪੜ੍ਹੀਆਂ।

**ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥**
**ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥੩॥** *(ਅੰਗ ੯੩੦)*

ਪਾਠ ਕਰਨ ਵਾਲੇ ਉਸ ਸਿੱਖ ਨੇ ਬੇਧਿਆਨੀ ਜਾਂ ਅਗਿਆਨ ਦੇ ਕਾਰਨ 'ਕੇ ਜਾਣੈ ਗੁਰੁ ਸੂਰਾ' ਪਾਠ ਕਰ ਦਿੱਤਾ, ਭਾਵ 'ਕੈ' ਦੀ ਜਗ੍ਹਾ 'ਕੇ' ਪਾਠ ਕਰ ਦਿੱਤਾ, ਜੋ ਅਸ਼ੁੱਧ ਹੋ ਗਿਆ। ਅਰਥ ਦਾ ਅਨਰਥ ਹੋ ਗਿਆ, ਕਿਉਂਕਿ 'ਕੈ' ਦਾ ਅਰਥ ਹੁੰਦਾ ਹੈ ਜਾਂ ਜਿਸ ਤੋਂ ਪੰਗਤੀ ਦੇ ਅਰਥ ਬਣਦੇ ਹਨ ਕਿ ਕਰਤੇ ਕੀ ਮਿਤਿ ਨੂੰ ਜਾਂ ਕਰਤਾ (ਵਾਹਿਗੁਰੂ) ਹੀ ਜਾਣਦਾ ਹੈ ਜਾਂ ਫਿਰ ਗੁਰੂ ਸੂਰਮਾ ਜਾਣਦਾ ਹੈ। ਪਰ 'ਕੇ' ਪਾਠ ਕਰਨ ਨਾਲ ਅਨਰਥ ਹੋ ਗਿਆ, ਕਿਉਂਕਿ 'ਕੇ' ਦਾ ਅਰਥ ਕੀ ਹੁੰਦਾ ਹੈ, ਜਿਸ ਤੋਂ ਅਰਥ ਬਣਦਾ ਹੈ ਕਿ ਕਰਤੇ ਦੀ ਮਿਤਿ ਨੂੰ ਵਾਹਿਗੁਰੂ ਕਰਤਾ ਜਾਣਦਾ ਹੈ, ਪਰ ਗੁਰੂ ਸੂਰਮਾ ਕੀ ਜਾਣਦਾ ਹੈ ? ਇਸ ਤਰ੍ਹਾਂ ਸਤਿਗੁਰੂ ਜੀ ਦੇ ਜੀਵਨ ਵਿੱਚੋਂ ਸਰਬੱਗਤਾ ਹੀ ਖ਼ਤਮ ਹੋ ਜਾਂਦੀ ਹੈ। ਜੋ ਗੁਰਮਤਿ ਅਨੁਸਾਰ ਬਿਲਕੁਲ ਉਲਟ ਹੋ ਜਾਂਦਾ ਹੈ, ਕਿਉਂਕਿ ਗੁਰਮਤਿ ਮਾਰਗ ਦਾ ਤਾਂ ਆਧਾਰ ਹੀ ਸਤਿਗੁਰੂ ਜੀ ਹਨ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਅਸ਼ੁੱਧ ਪਾਠ ਸੁਣਿਆ ਤੇ ਆਪ ਜੀ ਨੇ ਉੱਚੀ ਆਵਾਜ਼ ਵਿਚ ਸਿੱਖ ਨੂੰ ਤਾੜਨਾ ਕਰਦਿਆਂ ਬਾਣੀ ਸ਼ੁੱਧ ਪੜ੍ਹਨ ਲਈ ਆਖਿਆ, ਪਰ ਸਿੱਖ ਨੇ ਫਿਰ ਵੀ ਧਿਆਨ ਨਹੀਂ ਦਿੱਤਾ ਤਾਂ ਸਤਿਗੁਰੂ ਜੀ ਨੇ ਆਪਣੇ ਪਾਸ ਖੜੇ ਸਿੱਖ ਨੂੰ ਉਸ ਦੇ ਤਾਈਂ ਸਮਝਾਉਣ ਲਈ ਭੇਜਿਆ। ਉਸ ਨੇ ਆਉਂਦਿਆਂ ਹੀ ਉਸ

ਪਾਠ ਕਰਨ ਵਾਲੇ ਸਿੱਖ ਦੇ ਤਮਾਚਾ (ਧੱਫਾ) ਮਾਰਿਆ।[੧] ਫਿਰ ਤਾੜਨਾ ਕਰਕੇ ਬਾਣੀ ਸ਼ੁੱਧ ਪੜ੍ਹਨ ਲਈ ਕਿਹਾ। ਉਸ ਵੇਲੇ ਤਾਂ ਸਿੱਖ ਕੁਝ ਵੀ ਨਾ ਬੋਲਿਆ, ਪਰ ਜਦੋਂ ਆਸਾ ਦੀ ਵਾਰ ਉਪਰੰਤ ਦੀਵਾਨ ਦੀ ਸਮਾਪਤੀ ਹੋਈ ਤਾਂ ਉਸ ਨੇ ਸਾਰੀ ਸੰਗਤ ਵਿਚ ਖੜੇ ਹੋ ਕੇ ਹੱਥ ਜੋੜ ਕੇ ਅਰਜ਼ ਕੀਤੀ ਕਿ ਹੇ ਗ਼ਰੀਬ ਨਿਵਾਜ਼ ਸਤਿਗੁਰੂ ਜੀ! ਫ਼ਲਾਣੇ ਸਿੱਖ ਨੇ ਮੈਨੂੰ ਪਾਠ ਕਰਦੇ ਹੋਏ ਨੂੰ ਤਮਾਚਾ ਮਾਰਿਆ ਹੈ, ਆਪ ਜੀ ਇਨਸਾਫ਼ ਕਰੋ, ਕਿਉਂਕਿ ਆਪ ਜੀ ਦਾ ਫ਼ੁਰਮਾਨ ਹੈ ਕਿ ਬਾਣੀ ਪੜ੍ਹਨ ਵਾਲਿਆਂ ਨੂੰ ਜਮਾਂ ਦੀ ਮਾਰ ਨਹੀਂ ਪੈਂਦੀ, ਪਰ ਮੇਰੇ ਏਥੇ ਹੀ ਤਮਾਚਾ ਲੱਗਿਆ ਹੈ। ਤਦ ਗੁਰੂ ਸਾਹਿਬ ਜੀ ਨੇ ਆਖਿਆ ਕਿ ਹੇ ਸਿੱਖਾ! ਜਿਹੜੀ ਮਾਰ ਤੂੰ ਸਾਨੂੰ ਮਾਰੀ ਹੈ, ਉਸ ਦਾ ਦਰਦ ਹੁਣ ਤੱਕ ਹੋ ਰਿਹਾ ਹੈ। ਤੂੰ ਤਾਂ ਸਾਡਾ ਇਕ ਅੰਗ ਹੀ ਭੰਗ ਕਰ ਦਿੱਤਾ। ਇਹ ਸੁਣਦਿਆਂ ਸਿੱਖ ਬਹੁਤ ਘਬਰਾ ਕੇ ਸਤਿਗੁਰਾਂ ਦੇ ਚਰਨੀਂ ਢਹਿ ਪਿਆ। 'ਸਤਿਨਾਮ ਵਾਹਿਗੁਰੂ' ਕਹਿੰਦਾ ਹੋਇਆ ਬੇਨਤੀ ਕਰਨ ਲੱਗਾ ਕਿ ਹੇ ਸਤਿਗੁਰੂ ਜੀ! ਮੈਂ ਨਾਚੀਜ਼ ਆਪ ਦਾ ਦਾਸ ਤੇ ਆਪ ਦੇ ਚਰਨਾਂ ਦਾ ਸੇਵਕ ਹਾਂ। ਮੈਂ ਆਪ ਜੀ ਦਾ ਅੰਗ ਕਿਵੇਂ ਭੰਗ ਕਰ ਸਕਦਾ ਹਾਂ? ਆਪ ਜੀ ਇਹ ਬਚਨ ਕਹਿ ਰਹੇ ਹੋ ਕਿ ਆਪ ਜੀ ਦਾ ਮੈਂ ਅੰਗ ਭੰਗ ਕਰ ਦਿੱਤਾ, ਸਤਿਗੁਰੂ ਜੀ! ਮੇਰੀ ਸਮਝ ਤੋਂ ਬਾਹਰ ਹੈ। ਆਪ ਮੈਨੂੰ ਸਮਝਾਉਣਾ ਕਰੋ ਤੇ ਆਪਣਾ ਦਾਸ ਜਾਣ ਕੇ ਮੈਨੂੰ ਬਖ਼ਸ਼ਣਾ ਕਰੋ। ਤਦ ਸਤਿਗੁਰੂ ਜੀ ਨੇ ਫ਼ੁਰਮਾਇਆ ਕਿ ਸਿੱਖਾ! ਗੁਰਬਾਣੀ ਸਾਡਾ ਸਰੂਪ ਹੈ। ਜਿਸ ਤਰ੍ਹਾਂ ਚੌਥੇ ਪਾਤਸ਼ਾਹ ਜੀ ਦੇ ਬਚਨ ਹਨ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥** *(ਅੰਗ ੯੮੨)*

**ਸਿੱਖਹੁ ਸੁਨਹੁ ਸੀਖ ਇਹੁ ਮੇਰੀ। ਬਾਨੀ ਪਢਹੁ ਸ਼ੁੱਧ ਗੁਰ ਕੇਰੀ।**
**ਪਢੈ ਮਹਾਤਮ ਲਹੈ ਬਿਸਾਲ। ਹਲਤਿ ਪਲਤਿ ਮਹਿਂ ਹੋਇ ਨਿਹਾਲ॥੨੮॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁੱਤ ੩, ਅਧਿ: ੩੪)*

ਭਾਵ, ਗੁਰਬਾਣੀ ਤੇ ਗੁਰੂ ਇਕ ਸਰੂਪ ਹਨ, ਅਸ਼ੁੱਧ ਬਾਣੀ ਪੜ੍ਹਨਾ ਗੁਰੂ ਦੇ ਅੰਗ ਭੰਗ ਕਰਨ ਸਮਾਨ ਹੈ। ਸਿੱਖਾ! ਤੂੰ 'ਕੈ' ਦੀ ਥਾਂ 'ਕੇ' ਪੜ੍ਹ ਕੇ ਸਾਡਾ ਅੰਗ ਭੰਗ ਕੀਤਾ ਹੈ। ਇਹ ਸੁਣਦਿਆਂ ਸਾਰੀ ਸੰਗਤ ਵਾਹਿਗੁਰੂ ਵਾਹਿਗੁਰੂ ਕਰਨ ਲੱਗੀ ਤੇ ਮੁਖੀ ਸਿੱਖਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਗ਼ਰੀਬ ਨਿਵਾਜ਼ ਜੀਉ! ਅਸੀਂ ਅਲਪੱਗ ਹਾਂ, ਸਾਨੂੰ ਸ਼ੁੱਧ ਪਾਠ ਕਰਨ ਦਾ ਬੋਧ ਨਹੀਂ! ਆਪ ਕਿਰਪਾ ਕਰਕੇ ਸਾਨੂੰ ਗੁਰਬਾਣੀ ਦਾ ਸ਼ੁੱਧ ਪਾਠ ਕਰਾਉ ਤਾਂ ਸਤਿਗੁਰਾਂ ਬਚਨ ਕੀਤਾ ਕਿ ਹੇ ਸਿੱਖੋ! ਹੁਣ ਜੰਗਾਂ ਯੁੱਧਾਂ ਦਾ ਸਮਾਂ ਹੈ। ਪਹਾੜੀ ਰਾਜੇ ਔਰੰਗਜ਼ੇਬ ਦੀਆਂ ਫ਼ੌਜਾਂ ਘੇਰਾ ਪਾਈ ਬੈਠੀਆਂ ਹਨ। ਜਦੋਂ ਸਮਾਂ ਆਵੇਗਾ ਤਾਂ ਅਸੀਂ ਤੁਹਾਨੂੰ ਗੁਰਬਾਣੀ ਦਾ ਸ਼ੁੱਧ ਪਾਠ ਪੜ੍ਹਾਵਾਂਗੇ।

ਫੇਰ ਜਦੋਂ ਗੁਰੂ ਸਾਹਿਬ ਜੀ ਜੰਗਾਂ ਯੁੱਧਾਂ ਤੋਂ ਵਿਹਲੇ ਹੋ ਕੇ ਦਮਦਮੇ ਦੇ ਮੁਕਾਮ 'ਤੇ ਪਹੁੰਚੇ, ਤਦ ਉਥੇ ਸਤਿਗੁਰਾਂ ਨੇ ਗੁਰਬਾਣੀ ਉਚਾਰਨ ਕਰਨ ਦਾ ਕਾਰਜ ਅਰੰਭ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਮਹਾਨ ਕਾਰਜ ਕੱਤਕ ਸੁਦੀ ਪੂਰਨਮਾਸ਼ੀ ਸੰਮਤ ੧੭੬੨ ਨੂੰ ਇਕ ਤੰਬੂ ਲਗਾ ਕੇ ਅਰੰਭ ਕੀਤਾ। ਸਵੇਰ ਦੇ ਦੀਵਾਨ 'ਚ ਆਪ ਜੀ ਆਪਣੀ ਆਤਮਿਕ ਸ਼ਕਤੀ ਦੁਆਰਾ ਇਕ ਪਹਿਰ ਗੁਰਬਾਣੀ ਦਾ ਉਚਾਰਨ ਕਰਦੇ ਸਨ। ਭਾਈ ਮਨੀ ਸਿੰਘ ਜੀ ਤੋਂ ਸਤਿਗੁਰਾਂ ਨੇ ਆਪ ਬਖ਼ਸ਼ਿਸ਼ ਕਰ ਕੇ ਲਿਖਣ ਦੀ ਸੇਵਾ ਕਰਵਾਈ। ਜੋ ਬਾਣੀ ਸਵੇਰ ਦੇ ਦੀਵਾਨ 'ਚ ਉਚਾਰੀ ਜਾਂਦੀ ਸੀ, ਉਸ ਦੀ ਹਰ ਰੋਜ਼ ਗੁਰੂ ਜੀ ਆਪ ਦੁਪਹਿਰ ਤੋਂ ਬਾਅਦ ਅਰਥਾਂ ਸਮੇਤ ਵਿਆਖਿਆ ਕਰਿਆ ਕਰਦੇ ਸਨ। ਇਸ ਪ੍ਰਕਾਰ ੨੩, ਸਾਵਣ ੧੭੬੩ ਬਿਕ੍ਰਮੀ ਨੂੰ '੧ਓ'

---

੧. *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ 'ਲਾਠੀ' ਲਿਖਿਆ ਹੈ, ਜੈਸਾ ਕਿ: ਤਬਿ ਸਿਖ ਧਾਇ ਲਸ਼ਟਕਾ ਹਤਿ ਕਰਿ (ਰੁੱਤ ੩) ਹੈ, ਪਰ ਪ੍ਰਚੱਲਿਤ ਰਵਾਇਤ ਅਨੁਸਾਰ ਤਮਾਚਾ ਮਾਰਿਆ ਸੀ।

ਤੋਂ ਲੈ ਕੇ 'ਅਠਾਰਹ ਦਸ ਬੀਸ' ਤਕ ਗੁਰੂ ਸਾਹਿਬ ਜੀ ਨੇ ਬਾਨੀ ਦੀ ਸੰਪੂਰਨਤਾ ਕੀਤੀ ਅਤੇ ਅਰਥਾਂ ਸਮੇਤ ਕਥਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਸਾਹਿਬ ਕਰਵਾ ਕੇ ਭੋਗ ਪਾਏ ਅਤੇ ਤਰ੍ਹਾਂ ਤਰ੍ਹਾਂ ਦੇ ਪਕਵਾਨ ਤਿਆਰ ਕਰਵਾ ਕੇ ਲੰਗਰ ਚਲਾਏ।

## ਗਿਆਨੁ ਗਵਾਇਆ, ਦੂਜਾ ਭਾਇਆ; ਗਰਬਿ ਗਲੇ ਬਿਖੁ ਖਾਇਆ ॥

ਜਿਨ੍ਹਾਂ ਨੇ ਦੂਜਾ = ਦ੍ਵੈਤ ਭਾਇਆ = ਭਾਵ ਵਿਚ ਲੱਗ ਕੇ ਸਰੂਪ ਦਾ ਗਿਆਨੁ = ਗਿਆਨ ਗਵਾਇਆ = ਗਵਾ ਲਿਆ ਹੈ, ਉਹ ਗਰਬਿ = ਹੰਕਾਰ ਆਦਿਕਾਂ ਵਿਚ ਹੀ ਗਲੇ = ਗਲ ਗਏ ਹਨ ਤੇ ਉਨ੍ਹਾਂ ਨੇ ਬਿਖੁ = ਵਿਸ਼ਿਆਂ ਦੀ ਵਿਓ ਨੂੰ ਹੀ ਖਾਇਆ = ਖਾਧਾ ਹੈ **ਵਾ:** ਜਿਨ੍ਹਾਂ ਨੂੰ ਐਸੇ ਪਰਮੇਸ਼ਰ ਤੇ ਗੁਰੂ ਛੱਡ ਕੇ ਦੂਸਰਾ ਹੋਰ ਕੋਈ ਭਾਇਆ = ਪਿਆਰਾ ਲੱਗਿਆ ਹੈ, ਉਨ੍ਹਾਂ ਨੇ ਆਪਣੇ ਸਰੂਪ ਦਾ ਗਿਆਨ ਗਵਾ ਲਿਆ ਹੈ, ਉਹ ਹੰਕਾਰ ਵਿਚ ਗਲ ਗਏ ਹਨ, ਕਿਉਂਕਿ ਉਨ੍ਹਾਂ ਨੇ ਦ੍ਵੈਤ ਰੂਪ ਬਿਖੁ = ਜ਼ਹਿਰ ਖਾਣਾ ਕੀਤੀ ਹੈ।

**ਅਥਵਾ** ਜਿਨ੍ਹਾਂ ਨੂੰ ਦੂਜਾ = ਦੂਆ ਪਣ ਭਾਇਆ = ਚੰਗਾ ਲੱਗਿਆ ਹੈ, ਉਨ੍ਹਾਂ ਨੇ ਬਿਖੁ = ਵਿਸ਼ਿਆਂ ਰੂਪ ਜ਼ਹਿਰ ਨੂੰ ਖਾਧਾ ਹੈ, ਜਿਨ੍ਹਾਂ ਨੇ ਵਿਸ਼ਿਆਂ ਰੂਪੀ ਜ਼ਹਿਰ ਖਾਧਾ ਹੈ, ਉਨ੍ਹਾਂ ਨੇ ਸਰੂਪ ਦਾ ਗਿਆਨ ਗਵਾਇਆ ਹੈ, ਜਿਨ੍ਹਾਂ ਨੇ ਸਰੂਪ ਦਾ ਗਿਆਨ ਗਵਾ ਲਿਆ ਹੈ, ਉਹ ਗਰਬਿ = ਹੰਗਤਾ ਦੇ ਕਾਰਨ ਮਾਤਾ ਦੇ ਗਰਭ ਵਿਚ ਗਲਦੇ ਹਨ।

## ਗੁਰ ਰਸੁ ਗੀਤ ਬਾਦ, ਨਹੀ ਭਾਵੈ ਸੁਣੀਐ; ਗਹਿਰ ਗੰਭੀਰੁ ਗਵਾਇਆ ॥

ਜਿਨ੍ਹਾਂ ਨੂੰ ਗੁਰ = ਸਤਿਗੁਰੂ ਸਾਹਿਬ ਜੀ ਦਾ ਰਸੁ = ਪ੍ਰੇਮ ਪੂਰਵਕ ਗੀਤ = ਜਸ, ਸ਼ਬਦ ਬਾਦ = ਕਥਨ ਕੀਤਾ ਸੁਣੀਐ = ਸੁਣਨਾ ਨਹੀਂ ਭਾਵੈ = ਭਾਉਂਦਾ **ਵਾ:** ਰਸੁ = ਪ੍ਰੇਮ ਪੂਰਵਕ ਸੁਣਨਾ ਨਹੀਂ ਭਾਉਂਦਾ, ਉਨ੍ਹਾਂ ਨੇ ਗਹਿਰ = ਨਿਰਹੱਲ ਤੇ ਗੰਭੀਰੁ = ਡੂੰਘੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗਿਆਨ ਨੂੰ ਅੰਦਰੋਂ ਗਵਾਇਆ = ਗਵਾ ਲਿਆ ਹੈ।

## ਗੁਰਿ ਸਚੁ ਕਹਿਆ, ਅੰਮ੍ਰਿਤੁ ਲਹਿਆ; ਮਨਿ ਤਨਿ ਸਾਚੁ ਸੁਖਾਇਆ ॥

ਜਿਨ੍ਹਾਂ ਨੇ ਗੁਰਿ = ਸਤਿਗੁਰਾਂ ਦਾ ਸਚੁ = ਸੱਚਾ ਉਪਦੇਸ਼ ਕਹਿਆ = ਕਥਨ ਕੀਤਾ ਹੋਇਆ ਸਮਝਿਆ ਹੈ, ਉਨ੍ਹਾਂ ਨੇ ਨਾਮ ਅੰਮ੍ਰਿਤ ਲਹਿਆ = ਪ੍ਰਾਪਤ ਕੀਤਾ ਹੈ ਤੇ ਉਨ੍ਹਾਂ ਦੇ ਮਨ ਤੇ ਤਨ ਵਿਚ ਸਾਚੁ = ਸੱਚਾ ਪਰਮੇਸ਼ਰ ਸੁਖਾਇਆ = ਭਾਇਆ, ਚੰਗਾ ਲੱਗਿਆ ਹੈ।

### ਦੂਸਰਾ ਅਰਥ

**ਗਿਆਨੁ ਗਵਾਇਆ, ਦੂਜਾ ਭਾਇਆ; ਗਰਬਿ ਗਲੇ ਬਿਖੁ ਖਾਇਆ ॥**

ਜਿਨ੍ਹਾਂ ਨੇ ਗੁਰਾਂ ਦੁਆਰਾ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਦੂਜਾ = ਦ੍ਵੈਤ ਭਾਇਆ = ਭਾਅ ਨੂੰ ਗਵਾਇਆ = ਗੁਆ, ਮੇਟ ਲਿਆ ਹੈ, ਉਨ੍ਹਾਂ ਦੇ ਗਰਬਿ = ਹੰਕਾਰ ਆਦਿ ਵੀ ਗਲ ਗਏ ਤੇ ਉਨ੍ਹਾਂ ਨੇ ਮਾਇਆ ਰੂਪ ਜ਼ਹਿਰ ਦਾ ਵੀ ਖਾਇਆ = ਖੈਅ, ਨਾਸ਼ ਕਰ ਦਿੱਤਾ ਹੈ।

**ਗੁਰ ਰਸੁ ਗੀਤ ਬਾਦ, ਨਹੀ ਭਾਵੈ ਸੁਣੀਐ; ਗਹਿਰ ਗੰਭੀਰੁ ਗਵਾਇਆ ॥**

ਹੁਣ ਉਨ੍ਹਾਂ ਦਾ ਗੁਰੂ ਸਾਹਿਬ ਜੀ ਦੇ ਗੀਤ = ਬਚਨਾਂ ਵਿਚ ਰਸੁ = ਪ੍ਰੇਮ ਹੋ ਗਿਆ ਹੈ, ਉਨ੍ਹਾਂ ਨੂੰ ਦੁਨੀਆਂ ਦੇ ਬਾਦ = ਝਗੜੇ ਸੁਣੀਐ = ਸੁਣਨੇ ਨਹੀਂ ਭਾਵੈ = ਭਾਉਂਦੇ ਅਤੇ ਉਨ੍ਹਾਂ ਨੇ ਗਹਿਰ ਗੰਭੀਰੁ = ਡੂੰਘੇ ਤੋਂ ਡੂੰਘੇ ਪਰਮੇਸ਼ਰ ਦੇ ਸਰੂਪ ਨੂੰ ਪਾ ਕੇ ਅਗਿਆਨ ਨੂੰ ਗਵਾਇਆ = ਗਵਾ ਦਿੱਤਾ ਹੈ।

**ਗੁਰਿ ਸਚੁ ਕਹਿਆ, ਅੰਮ੍ਰਿਤੁ ਲਹਿਆ; ਮਨਿ ਤਨਿ ਸਾਚੁ ਸੁਖਾਇਆ ॥**

ਇਸ ਪ੍ਰਕਾਰ ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਸੱਚਾ ਉਪਦੇਸ਼ ਕਥਨ ਕਰਕੇ ਨਾਮ ਦੀ ਦਾਤ ਦਿੱਤੀ ਹੈ, ਉਨ੍ਹਾਂ ਨੇ ਬ੍ਰਹਮਾਨੰਦ ਰੂਪੀ ਅੰਮ੍ਰਿਤੁ ਬਾਬਤ ਲਹਿਆ = ਲਖਿਆ, ਜਾਣਿਆ ਹੈ ਤੇ ਉਨ੍ਹਾਂ ਦੇ ਮਨ ਤੇ ਤਨ ਵਿਚ ਸੱਚਾ ਪਰਮੇਸ਼ਰ ਸੁਖਾਇਆ = ਚੰਗਾ, ਭਾ ਗਿਆ ਹੈ।

ਉਨ੍ਹਾਂ ਨੂੰ ਫੇਰ ਇਹ ਪ੍ਰਤੀਤ ਹੋ ਆਉਂਦਾ ਹੈ ਕਿ :

## ਆਪੇ ਗੁਰਮੁਖਿ, ਆਪੇ ਦੇਵੈ; ਆਪੇ ਅੰਮ੍ਰਿਤੁ ਪੀਆਇਆ ॥੪॥

ਵਾਹਿਗੁਰੂ ਆਪੇ = ਆਪ ਹੀ ਗੁਰਮੁਖ ਅਧਿਕਾਰੀ ਰੂਪ ਹੈ **ਵਾ:** ਆਪੇ = ਆਪ ਹੀ ਮੁਖੀ ਗੁਰੂ ਰੂਪ ਹੈ ਤੇ ਆਪ ਹੀ ਗੁਰਾਂ ਦੁਆਰਾ ਨਾਮ, ਬ੍ਰਹਮ ਗਿਆਨ ਦਾ ਉਪਦੇਸ਼ ਦੇਵੈ = ਦਿੰਦਾ ਹੈ ਅਤੇ ਆਪੇ = ਆਪ ਹੀ ਜਗਿਆਸੂਆਂ ਦੇ ਤਾਈਂ ਨਾਮ, ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਦੇ ਤਾਈਂ ਪੀਆਇਆ = ਪਿਲਾਉਣ ਵਾਲਾ ਹੈ ॥੪॥

## ਏਕੋ ਏਕੁ, ਕਹੈ ਸਭੁ ਕੋਈ; ਹਉਮੈ ਗਰਬੁ ਵਿਆਪੈ ॥

ਉਂਞ ਤਾਂ ਸਭੁ = ਸਾਰੇ ਵਿਦਵਾਨ ਲੋਕ ਇਹੋ ਕਹੈ = ਕਹਿੰਦੇ ਹਨ ਕਿ ਏਕੋ = ਇਕ ਅਦ੍ਵੈਤ ਰੂਪ ਪਰਮੇਸ਼ਰ ਹੈ, ਏਕੁ = ਇੱਕੋ ਬ੍ਰਹਮ ਹੀ ਸਾਰੇ ਵਿਆਪਕ ਹੈ **ਵਾ:** ਇੱਕੋ ਨਿਰਗੁਣ ਸਰੂਪ ਤੇ ਇੱਕੋ ਸਰਗੁਣ ਸਰੂਪ ਹੈ, ਪਰ ਜੀਵ ਦੇਹ ਦੀ ਹਉਮੈ = ਹੰਗਤਾ ਤੇ ਗੁਣਾਂ ਦੇ ਗਰਬੁ = ਹੰਕਾਰ ਵਿਚ ਵਿਆਪੈ = ਲੱਗੇ ਹੋਏ ਹਨ, ਭਾਵ ਜੇਕਰ ਪਰਮੇਸ਼ਰ ਨੂੰ ਅੰਦਰੋਂ ਸਮਝਣ ਤਾਂ ਫੇਰ ਦੇਹ ਦੀ ਹੰਗਤਾ ਤੇ ਗੁਣਾਂ ਦਾ ਹੰਕਾਰ ਕਿਉਂ ਕਰਨ, ਇਸੇ ਕਰਕੇ ਹੰਗਤਾ ਤੇ ਹੰਕਾਰ ਵਿਚ ਲੱਗੇ ਹੋਏ ਹਨ, ਕਿਉਂਕਿ ਅੰਦਰੋਂ ਨਹੀਂ ਸਮਝਦੇ।

## ਅੰਤਰਿ ਬਾਹਰਿ ਏਕੁ ਪਛਾਣੈ; ਇਉ ਘਰੁ ਮਹਲੁ ਸਿਞਾਪੈ ॥

ਜਿਹੜੇ ਹਿਰਦੇ ਦੇ ਅੰਤਰਿ = ਅੰਦਰ ਵੀ ਤੇ ਬਾਹਰ ਸੰਸਾਰ ਵਿਚ ਵੀ **ਵਾ:** ਅੰਤਰਮੁਖ ਨਿਰਗੁਣ ਸਰੂਪ ਤੇ ਬਾਹਰ ਸਰਗੁਣ ਸਰੂਪ ਵਿਚ ਏਕੁ = ਇੱਕੋ ਨੂੰ ਪਛਾਣੈ = ਪਛਾਣਦੇ ਹਨ, ਇਉ = ਇਸ ਪ੍ਰਕਾਰ ਉਹ ਸਾਧਸੰਗਤ ਰੂਪੀ ਘਰ ਦੁਆਰਾ ਆਪਣੇ ਮਹਲੁ = ਸਰੂਪ ਨੂੰ ਸਿਞਾਪੈ = ਪਛਾਣ ਲੈਂਦੇ ਹਨ **ਵਾ:** ਘਰੁ = ਗ੍ਰਿਹਿਸਤ **ਵਾ:** ਘਰੁ = ਸਰੀਰ ਵਿਚ ਰਹਿੰਦਿਆਂ ਤੁਰੀਆ ਪਦ ਰੂਪੀ ਮਹੱਲ ਨੂੰ ਸਿਞਾਪੈ = ਪਛਾਣ ਲੈਂਦੇ ਹਨ।

## ਪ੍ਰਭੁ ਨੇੜੈ, ਹਰਿ ਦੂਰਿ ਨ ਜਾਣਹੁ; ਏਕੋ ਸ੍ਰਿਸਟਿ ਸਬਾਈ ॥

ਹੇ ਭਾਈ! ਪ੍ਰਭੁ = ਪਰਮੇਸ਼ਰ ਤਾਂ ਅਤਿਅੰਤ ਨੇੜੈ = ਨਜ਼ਦੀਕ ਹੈ, ਉਸ ਹਰਿ = ਪਰਮੇਸ਼ਰ ਨੂੰ ਕਦੇ ਵੀ ਦੂਰ ਨਾ ਜਾਣਹੁ = ਜਾਨਣਾ ਕਰੋ, ਉਸ ਏਕੋ = ਇਕ ਅਦ੍ਵੈਤ ਰੂਪ ਪਰਮੇਸ਼ਰ ਦੀ ਹੀ ਸਬਾਈ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਵਿਚ ਜੋਤ ਆਈ ਹੋਈ ਹੈ।

## ਏਕੰਕਾਰੁ ਅਵਰੁ ਨਹੀ ਦੂਜਾ; ਨਾਨਕ ਏਕੁ ਸਮਾਈ ॥੫॥

ਏਕੰਕਾਰੁ = ਅਦ੍ਵੈਤ ਸਰੂਪ ਬ੍ਰਹਮ ਹੀ ਸਭ ਥਾਂ ਵਿਆਪਕ ਹੈ, ਅਵਰੁ = ਹੋਰ ਦੂਜਾ = ਦੂਸਰਾ ਕੋਈ ਨਹੀਂ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਏਕੁ = ਇਕ ਅਦ੍ਵੈਤ ਸਰੂਪ ਪਰਮੇਸ਼ਰ ਦੀ ਜੋਤ ਹੀ ਸਾਰੀ ਸ੍ਰਿਸ਼ਟੀ ਵਿਚ ਸਮਾਈ = ਸਮਾ ਰਹੀ ਹੈ।

**ਅਥਵਾ** ਇਕ ਪਰਮੇਸ਼ਰ ਤੋਂ ਬ਼ਗੈਰ ਅਵਰ ਅਸਥਾਨ ਵਿਚ ਹੋਰ ਦੂਸਰਾ ਕੋਈ ਨਹੀਂ ਹੈ ਤੇ ਗੁਰਾਂ ਦੁਆਰਾ ਬ੍ਰਹਮ ਗਿਆਨ ਪ੍ਰਾਪਤ ਕਰਕੇ ਸਾਡੀ ਜਨਾਂ ਦੀ ਇਕ ਸਰੂਪ ਵਿਚ ਲੀਨਤਾ ਹੋਈ ਹੈ ॥੫॥

## ਇਸੁ ਕਰਤੇ ਕਉ, ਕਿਉ ਗਹਿ ਰਾਖਉ; ਅਫਰਿਓ ਤੁਲਿਓ ਨ ਜਾਈ ॥

ਹੇ ਭਾਈ ! ਇਸ ਕਰਤੇ = ਕਰਤਾ ਭੋਗਤਾ ਵਾਲੇ ਜੀਵ ਕਉ = ਨੂੰ ਕਿਉ = ਕਿਵੇਂ (ਤੁਸੀਂ) ਗਹਿ = ਗ੍ਰਹਿਣ ਕਰਕੇ, ਰੋਕ ਕੇ ਰਾਖਉ = ਰੱਖੋਂਗੇ, ਕਿਉਂਕਿ ਇਹ ਅਲਪੱਗਤਾ ਦੇ ਕਾਰਨ ਆਪਣੇ ਗੁਣਾਂ ਦੇ ਹੰਕਾਰ ਵਿਚ ਅਫਰਿਓ = ਆਫਰਿਆ ਰਹਿੰਦਾ ਹੈ, ਇਸੇ ਕਰਕੇ ਇਸ ਪਾਸੋਂ ਹਉਮੈ ਮੇਟ ਕੇ ਸਰੂਪ ਵਿਚ ਤੁਲਿਓ = ਤੁਲਿਆ ਨ = ਨਹੀਂ ਜਾਈ = ਜਾਂਦਾ।

**ਅਥਵਾ** ਇਸ ਕਰਤੇ = ਰਚਨਹਾਰ ਈਸ਼ਰ ਨੂੰ **ਵਾ**: ਆਤਮਾ ਅਭਿੰਨ ਕਰਤੇ ਨੂੰ ਕਿਉ = ਕਿਸ ਪ੍ਰਕਾਰ ਯਾਦ ਕਰਨ ਰੂਪ ਮਨ ਵਿਚ ਗਹਿ = ਪਕੜ ਕੇ ਰਾਖਉ = ਰੱਖੋਗੇ, ਕਿਉਂਕਿ ਉਹ ਪਰਮੇਸ਼ਰ ਅਫਰਿਓ = ਫੜਿਆ ਨਹੀਂ ਜਾਂਦਾ ਅਤੇ ਬੁੱਧ ਰੂਪ ਤਰਾਜੂ ਵਿਚ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਪਾ ਕੇ ਤੁਲਿਓ = ਤੋਲਿਆ ਵੀ ਨਹੀਂ ਜਾ ਸਕਦਾ, ਭਾਵ ਉਹ ਪਕੜਨ ਤੇ ਤੋਲਣ ਤੋਂ ਰਹਿਤ ਸਰੂਪ ਹੈ।

## ਮਾਇਆ ਕੇ ਦੇਵਾਨੇ ਪ੍ਰਾਣੀ; ਝੂਠਿ ਠਗਉਰੀ ਪਾਈ ॥

ਇਹ ਪ੍ਰਾਣੀ = ਪ੍ਰਾਣਾਧਾਰੀ ਜੀਵ ਮਾਇਆ ਕੇ = ਦੇ ਵਾਸਤੇ ਦੇਵਾਨੇ = ਕਮਲੇ ਹੋਏ ਫਿਰਦੇ ਹਨ, ਮਾਇਆ ਦੇ ਦੇਵਾਨੇ = ਮਤਵਾਲੇ ਕੀਤੇ ਹੋਏ ਹਨ ਤੇ ਮਾਇਆ ਨੇ ਝੂਠਿ = ਕੂੜ ਰੂਪੀ ਠਗਉਰੀ = ਠੱਗ ਬੂਟੀ ਪਾਈ ਹੋਈ ਹੈ **ਵਾ**: ਮੋਹ ਰੂਪੀ ਝੂਠੀ ਠੱਗ ਬੂਟੀ ਪਾਈ ਹੋਈ ਹੈ।

## ਲਬਿ ਲੋਭਿ ਮੁਹਤਾਜਿ ਵਿਗੂਤੇ; ਇਬ ਤਬ ਫਿਰਿ ਪਛੁਤਾਈ ॥

ਜੀਵ ਮਾਇਆ ਵਿਚ ਲੱਗ ਕੇ ਪਦਾਰਥਾਂ ਦੇ ਖਾਣ ਦੇ ਲਬ ਤੇ ਪਦਾਰਥਾਂ ਦੇ ਜੋੜਨ ਦੇ ਲੋਭਿ = ਲਾਲਚ ਵਿਚ ਮੁਹਤਾਜਿ = ਖ਼ੁਸ਼ਾਮਦ ਹੋਏ ਵਿਗੂਤੇ = ਖ਼ਰਾਬ ਹੋ ਰਹੇ ਹਨ, ਇਬ = ਹੁਣ ਵਰਤਮਾਨ ਸਮੇਂ ਵਿਚ ਵੀ ਤਬ = ਤਦੋਂ ਭਵਿੱਖਤ, ਅੰਤਕਾਲ ਵੀ ਫਿਰਿ = ਫੇਰ ਪਛੁਤਾਈ = ਪਸ਼ਚਾਤਾਪ ਹੀ ਕਰਦੇ ਹਨ **ਵਾ**: ਇਬ = ਇਸ ਪ੍ਰਕਾਰ ਖਾਣ ਪੀਣ ਵਿਸ਼ੇ ਭੋਗਣ ਵਾਲਾ ਜੀਵਨ ਬਣਾ ਕੇ ਤਬ ਭਾਵ ਅੰਤ ਦੇ ਸਮੇਂ ਫੇਰ ਪਸ਼ਚਾਤਾਪ ਕਰਦੇ ਹਨ **ਵਾ**: ਇਬ = ਇਸ ਵੇਲੇ ਤਬ = ਤਦੋਂ ਮਰਨ ਵੇਲੇ **ਵਾ**: ਇਬ ਤਬ ਭਾਵ ਲੋਕ-ਪ੍ਰਲੋਕ ਵਿਚ ਫੇਰ ਪਸ਼ਚਾਤਾਪ ਕਰਦੇ ਹਨ।

## ਏਕੁ ਸਰੇਵੈ, ਤਾ ਗਤਿ ਮਿਤਿ ਪਾਵੈ; ਆਵਣੁ ਜਾਣੁ ਰਹਾਈ ॥੬॥

ਜੇਕਰ ਜੀਵ ਏਕੁ = ਇਕ ਅਕਾਲ ਪੁਰਖ ਦਾ ਸਰੇਵੈ = ਸਿਮਰਨ, ਸੇਵਨ ਕਰਨ ਤਾਂ ਹੀ ਉਸ ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਪਾਵੈ = ਪਾ ਸਕਦੇ ਹਨ **ਵਾ**: ਗਤਿ = ਗਿਆਨ ਦੀ ਮਿਤਿ = ਮਰਯਾਦਾ ਨੂੰ ਪਾ ਸਕਦੇ ਹਨ ਅਤੇ ਵਾਹਿਗੁਰੂ ਦੇ ਸਰੂਪ ਵਿਚ ਲੀਨ ਹੋ ਕੇ ਆਵਣੁ = ਆਉਣਾ ਜਾਣੁ = ਜਾਣਾ, ਜੰਮਣਾ ਮਰਣਾ ਰਹਾਈ = ਰਹਿ ਜਾਂਦਾ ਹੈ ॥੬॥

## ਏਕੁ ਅਚਾਰੁ; ਰੰਗੁ ਇਕੁ ਰੂਪੁ ॥ ਪਉਣ ਪਾਣੀ; ਅਗਨੀ ਅਸ ਰੂਪੁ ॥

(ਦੂਸਰਾ ਪਾਠ 'ਅਸਰੂਪੁ' ਇਕੱਠਾ ਹੈ)

ਏਕੁ = ਇਕ ਜੋਤੀ ਸਰੂਪ ਬ੍ਰਹਮ ਚੇਤਨ ਹੀ ਸਾਰਿਆਂ ਅਚਾਰੁ = ਕਰਤੱਬਾਂ ਨੂੰ ਕਰਨ ਵਾਲਾ ਹੈ, ਸਾਰਿਆਂ ਰੰਗਾਂ ਤੇ ਰੂਪਾਂ ਵਿਚ ਉਹੋ ਇੱਕੋ ਪਰਮੇਸ਼ਰ ਹੀ ਹੈ **ਵਾ**: ਰੰਗਾਂ ਰੂਪਾਂ ਆਦਿ ਗੁਣਾਂ ਵਿਚ ਉਹੋ ਇੱਕੋ ਇਕ ਪਰਮੇਸ਼ਰ ਹੀ ਹੈ।

**ਅਥਵਾ** ਉਸ ਇੱਕੋ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਅਚਾਰੁ = ਸ੍ਰੇਸ਼ਟ ਕਰਤੱਬ, ਨਿਸ਼ਕਾਮ ਕਰਮ ਕਰੇ,

ਇਕ ਨਾਲ ਹੀ ਰੰਗੁ = ਪ੍ਰੇਮ ਕਰੇ ਅਤੇ ਇਕ ਅਦ੍ਵੈਤ ਰੂਪ ਪਰਮੇਸ਼ਰ ਦੇ ਵਿਚ ਹੀ ਧਿਆਨ ਜੋੜਨਾ ਕਰੇ, ਤਦ ਹੀ ਉਸ ਦੀ ਪ੍ਰਾਪਤੀ ਹੁੰਦੀ ਹੈ।

ਉਸ ਪਰਮੇਸ਼ਰ ਨੇ ਪਉਣ = ਹਵਾ ਪਾਨੀ = ਜਲ ਅਗਨੀ = ਅੱਗ ਆਦਿ ਤੱਤਾਂ ਦੁਆਰਾ ਇਹ ਸੰਸਾਰ ਦਾ ਅਸ = ਐਸਾ ਰੂਪੁ = ਸਰੂਪ ਬਣਾਇਆ ਹੈ, ਭਾਵ ਹਵਾ ਸਾਰਿਆਂ ਦੀ ਸੁਆਸ ਬਣੀ ਹੋਈ ਹੈ, ਪਾਨੀ ਸਰੀਰਾਂ ਨੂੰ ਘੜਨ ਵਾਲਾ ਬਣਿਆ ਹੋਇਆ ਹੈ, ਅਗਨੀ ਸਾਰਿਆਂ ਦੀ ਖ਼ੁਰਾਕ ਨੂੰ ਪਚਾਉਣ ਵਾਲੀ, ਹਜ਼ਮ ਕਰਨ ਵਾਲੀ ਬਣੀ ਹੋਈ ਹੈ, ਇਉਂ ਤੱਤਾਂ ਦੁਆਰਾ ਸਾਰਾ ਸੰਸਾਰ ਬਣਾ ਦਿੱਤਾ ਹੈ।

**ਅਥਵਾ** ਪਉਣ ਦੀ ਨਿਆਈਂ ਰਜੋਗੁਣ, ਪਾਨੀ ਦੀ ਨਿਆਈਂ ਸਤੋਗੁਣ ਤੇ ਅਗਨੀ ਦੀ ਨਿਆਈਂ ਤਮੋਗੁਣ **ਵਾ:** (ਜਾਗਰਤ ਸੁਪਨ ਸੁਖੋਪਤ ਆਦਿ) ਗੁਣਾਂ ਦੇ ਵਿਚ ਹੀ ਸਾਰੀ ਸ੍ਰਿਸ਼ਟੀ ਬਣੀ ਹੋਈ ਹੈ, ਪਰ ਉਹ ਪਰਮੇਸ਼ਰ ਆਪ ਅਸਰੂਪੁ = ਸ੍ਵੈ ਰੂਪ (ਸ਼ੁੱਧ ਸਰੂਪ) ਹੈ **ਵਾ:** ਪਉਣ ਦੀ ਨਿਆਈਂ ਨਿਰਲੇਪ ਰਹੇ, ਪਾਣੀ ਦੀ ਨਿਆਈਂ ਸੀਤਲ, ਨਿਰਮਲ ਰਹੇ, ਅਗਨੀ ਦੀ ਨਿਆਈਂ ਗਿਆਨ ਰੂਪੀ ਪ੍ਰਕਾਸ਼ ਵਾਲਾ ਹੋਵੇ, ਫੇਰ ਅਸਰੂਪੁ = ਸ੍ਵੈ ਰੂਪ ਦੀ ਪ੍ਰਾਪਤੀ ਹੁੰਦੀ ਹੈ **ਵਾ:** ਫੇਰ ਜੀਵ ਬ੍ਰਹਮ ਰੂਪ ਹੀ ਹੋ ਜਾਂਦਾ ਅਸ = ਹੈ।

## ਏਕੋ ਭਵਰੁ; ਭਵੈ ਤਿਹੁ ਲੋਇ ॥ ਏਕੋ ਬੂਝੈ ਸੂਝੈ; ਪਤਿ ਹੋਇ ॥

ਏਕੋ = ਇੱਕੋ ਪਰਮੇਸ਼ਰ ਹੀ ਜੀਵ ਰੂਪ ਭਵਰੁ = ਭੌਰਾ ਬਣ ਕੇ ਤਿਹੁ = ਤਿੰਨਾਂ ਲੋਇ = ਲੋਕਾਂ ਵਿਚ ਭਵੈ = ਵਿਚਰ ਰਿਹਾ ਹੈ।

ਜੋ ਏਕੋ = ਇਕ ਪਰਮੇਸ਼ਰ ਮਾਇਆ ਸਬਲ ਹੋ ਕੇ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ, ਗੁਰਾਂ ਦੁਆਰਾ ਉਸ ਇਕ ਪਰਮੇਸ਼ਰ ਨੂੰ ਬੂਝੈ = ਪੁੱਛਣਾ ਕਰੇ, ਫੇਰ ਉਸ ਦਾ ਸਰੂਪ ਸੂਝੈ = ਸੁੱਝ, ਦਿਸ ਆਉਂਦਾ ਹੈ, ਇਸ ਪ੍ਰਕਾਰ ਪਤਿ = ਇੱਜ਼ਤ ਦੀ ਪ੍ਰਾਪਤੀ ਹੁੰਦੀ ਹੈ **ਅਥਵਾ** ਜਦ ਗੁਰਾਂ ਤੋਂ ਇੱਕੋ ਸਰਗੁਣ ਸਰੂਪ ਨੂੰ ਬੂਝੈ = ਪੁੱਛਣਾ ਕਰੇ ਤਾਂ ਫੇਰ ਇੱਕੋ ਨਿਰਗੁਣ ਸਰੂਪ ਦਿਸ ਆਉਂਦਾ ਹੈ ਅਤੇ ਪਤਿ = ਇੱਜ਼ਤ, ਪਤਿਸ਼ਟਾ ਦੀ ਪ੍ਰਾਪਤੀ ਹੁੰਦੀ ਹੈ **ਵਾ:** ਇਕ ਤ੍ਵੰ ਪਦ ਦੇ ਲਖ ਅਰਥ ਨੂੰ ਪੁੱਛਣਾ ਕਰੇ ਤਾਂ ਫੇਰ ਤੱਤ ਪਦ ਦਾ ਲਖ ਅਰਥ ਸੁੱਝ ਆਉਂਦਾ ਹੈ ਅਤੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ।

## ਗਿਆਨੁ ਧਿਆਨੁ ਲੇ; ਸਮਸਰਿ ਰਹੈ ॥ ਗੁਰਮੁਖਿ ਏਕੁ ਵਿਰਲਾ; ਕੋ ਲਹੈ ॥

ਨਿਰਗੁਣ ਸਰੂਪ ਦੇ ਗਿਆਨ ਤੇ ਸਰਗੁਣ ਸਰੂਪ ਦੇ ਧਿਆਨ ਨੂੰ ਲੈ ਕੇ ਸਮਸਰਿ = ਇੱਕੋ ਜਿਹੀ ਬਿਰਤੀ ਵਿਚ ਰਹੈ = ਰਹਿਣਾ ਕਰੇ **ਵਾ:** ਗੁਰਾਂ ਦਾ ਧਿਆਨ ਧਰ ਕੇ ਗਿਆਨ ਨੂੰ ਲੈ ਕੇ ਸਮ ਦ੍ਰਿਸ਼ਟੀ ਵਾਲਾ ਹੋ ਕੇ ਰਹਿਣਾ ਕਰੇ।

ਪਰ ਮੁਖੀ ਗੁਰਾਂ ਦੁਆਰਾ ਕੋਈ ਕੋਈ ਵਿਰਲਾ ਗੁਰਮੁਖ ਹੀ ਏਕੁ = ਇਕ ਅਦ੍ਵੈਤ ਸਰੂਪ ਨੂੰ ਲਹੈ = ਪ੍ਰਾਪਤ ਕਰ ਸਕਦਾ ਹੈ।

## ਜਿਸਨੋ ਦੇਇ; ਕਿਰਪਾ ਤੇ ਸੁਖੁ ਪਾਏ ॥ ਗੁਰੂ ਦੁਆਰੈ; ਆਖਿ ਸੁਣਾਏ ॥੭॥

ਪਰ ਜਿਸ ਨੂੰ ਪਰਮੇਸ਼ਰ ਗੁਰਾਂ ਦੁਆਰਾ ਇਹ ਦਾਤ ਦੇਇ = ਦਿੰਦਾ ਹੈ, ਤੇ = ਉਹ ਗੁਰਮੁਖ ਜਨ ਹੀ ਸਤਿਗੁਰਾਂ ਦੀ ਕਿਰਪਾ = ਦਇਆ ਦ੍ਰਿਸ਼ਟੀ ਕਰਨੇ ਕਰਕੇ ਨਾਮ, ਸੁਖ ਸਰੂਪ ਨੂੰ ਪਾਏ = ਪਾਉਂਦਾ ਹੈ।

ਪਰਮੇਸ਼ਰ ਗੁਰਾਂ ਦੁਆਰਾ ਆਖਿ = ਕਹਿ, ਉਪਦੇਸ਼ ਦੇ ਕੇ ਆਪ ਦੇ ਸਰੂਪ ਨੂੰ ਸੁਣਾਏ = ਸੁਣਾਉਂਦਾ ਹੈ **ਵਾ:** ਗੁਰੂ ਸਾਹਿਬ ਜੀ ਪ੍ਰਭੂ ਪ੍ਰਾਪਤੀ ਵਾਲਾ ਉਪਦੇਸ਼ ਆਪਣੇ ਆਖਿ = ਮੁਖ ਦੁਆਰਾ ਸਿੱਖ ਨੂੰ ਸੁਣਾਉਂਦੇ ਹਨ ਤਾਂ ਹੀ ਸਿੱਖ ਨੂੰ ਸਮਝ ਪੈਂਦੀ ਹੈ **ਵਾ:** ਪਰਮੇਸ਼ਰ ਗੁਰਾਂ ਦੁਆਰਾ **ਵਾ:** ਗੁਰਬਾਣੀ ਰੂਪ ਬਚਨਾਂ ਦੁਆਰਾ ਆਪ ਹੀ ਆਪਣੇ ਨਾਮ ਦਾ ਉਪਦੇਸ਼ ਸੁਣਾਉਂਦਾ ਹੈ ॥੭॥

***ਪ੍ਰਸ਼ਨ** : ਹੇ ਸਤਿਗੁਰੂ ! ਆਪ ਜੀ ਕਿਰਪਾ ਕਰਕੇ ਦੱਸਣਾ ਕਰੋ ਕਿ ਉਸ ਪਰਮੇਸ਼ਰ ਦਾ ਸਰੂਪ ਕਿਹੋ ਜਿਹਾ ਹੈ ?*
***ਗੁਰ ਉੱਤਰ** :*

## ਊਰਮ ਧੂਰਮ; ਜੋਤਿ ਉਜਾਲਾ ॥ ਤੀਨਿ ਭਵਣ ਮਹਿ; ਗੁਰ ਗੋਪਾਲਾ ॥

(ਦੂਸਰਾ ਪਾਠ 'ਊਰ ਮਧੂ ਰਮ' ਹੈ)

ਊਰਮ = ਧਰਤੀ ਤੇ ਧੂਰਮ = ਧੂੰਏਂ, ਧੂੜ ਨੂੰ ਧਾਰਨ ਵਾਲਾ ਆਕਾਸ਼ **ਵਾ:** ਊਰਮ = ਆਕਾਸ਼ ਤੇ ਧੂਰਮ = ਧਰਤੀ ਵਿਚ ਜੋਤਿ = ਜੋਤੀ ਸਰੂਪ ਪਰਮੇਸ਼ਰ ਦਾ ਉਜਾਲਾ = ਪ੍ਰਕਾਸ਼ ਹੈ **ਵਾ:** ਜੋ ਭੂਮਾ ਰੂਪ ਬ੍ਰਹਮ ਧੂਰਮ = ਆਕਾਸ਼ ਦੀ ਨਿਆਈਂ ਚਿਦਾਕਾਸ਼ ਰੂਪ ਹੈ, ਉਸ ਜੋਤੀ ਸਰੂਪ ਦਾ ਜਗਿਆਸੂ ਦੇ ਹਿਰਦੇ ਵਿਚ ਪ੍ਰਕਾਸ਼ ਹੋ ਆਉਂਦਾ ਹੈ **ਵਾ:** (ਊਰ ਮਧੂ ਰਮ ਜੋਤਿ ਉਜਾਲਾ) ਊਰ = ਹਿਰਦੇ ਮਧੂ = ਵਿਚ ਰਮ = ਰਮਿਆ ਹੋਇਆ ਜਾਣ ਕੇ ਪਰਮੇਸ਼ਰ ਦਾ ਉਚਾਰਨ ਕਰੇ, ਫੇਰ ਜੋਤੀ ਸਰੂਪ ਦਾ ਹਿਰਦੇ 'ਚ ਪ੍ਰਕਾਸ਼ ਹੋ ਆਉਂਦਾ ਹੈ, ਭਾਵ ਉਹ ਜੋਤੀ ਸਰੂਪ ਹਿਰਦੇ ਅੰਦਰ ਪ੍ਰਗਟ ਹੋ ਜਾਂਦਾ ਹੈ।

**ਅਥਵਾ** ਊਰਮ (ਊਰ ਮਯ) = ਸਮੁੰਦ੍ਰ ਅਤੇ ਧੂਰਮ (ਧੂਰਿਮਯ) = ਪ੍ਰਿਥਵੀ ਵਿਚ ਅਰਥਾਤ ਜਲ ਥਲ ਆਦਿ ਸਾਰੇ ਥਾਵਾਂ ਵਿਚ ਪਰਮੇਸ਼ਰ ਦੀ ਚੇਤਨ ਸੱਤਾ ਰੂਪ ਜੋਤ ਦਾ ਪ੍ਰਕਾਸ਼ ਹੈ।

ਤੀਨਿ = ਤਿੰਨ (ਸਵਰਗ, ਮਾਤ, ਪਤਾਲ) ਭਵਣ = ਲੋਕਾਂ ਮਹਿ = ਵਿਚ ਗੁਰੂ ਅਕਾਲ ਪੁਰਖ ਆਪ ਹੀ ਹੈ **ਵਾ:** ਤਿੰਨਾਂ ਲੋਕਾਂ ਵਿਚ ਗੁਰ = ਪੂਜਨੀਕ (ਗੋ + ਪਾਲਾ) ਗੋ = ਪ੍ਰਿਥਵੀ ਦਾ ਪਾਲਾ = ਪਾਲਕ ਪਰਮੇਸ਼ਰ ਆਪ ਹੀ ਹੈ।[੧]

## ਊਗਵਿਆ; ਅਸ ਰੂਪੁ ਦਿਖਾਵੈ ॥ ਕਰਿ ਕਿਰਪਾ; ਅਪੁਨੈ ਘਰਿ ਆਵੈ ॥

ਜਦ ਗੁਰ ਉਪਦੇਸ਼ ਦੁਆਰਾ ਅਪ੍ਰੋਖ ਗਿਆਨ ਹਿਰਦੇ ਵਿਚ ਊਗਵਿਆ = ਪ੍ਰਗਟ ਹੁੰਦਾ ਹੈ, ਤਦ ਪਰਮੇਸ਼ਰ ਸੰਸਾਰ ਵਿਚ ਅਸ = ਐਸਾ, ਆਪਣਾ ਰੂਪੁ = ਸਰੂਪ ਦਿਖਾਵੈ = ਦਿਖਾਉਂਦਾ ਹੈ **ਵਾ:** ਜਦ ਅਸ ਰੂਪ ਸ਼ੁੱਧ ਬ੍ਰਹਮ ਦੀ ਪ੍ਰਾਪਤੀ ਵਾਲਾ ਅਪ੍ਰੋਖ ਗਿਆਨ ਹਿਰਦੇ ਵਿਚ ਊਗਵਿਆ = ਪ੍ਰਗਟ ਹੋਇਆ, ਤਦ ਪਰਮੇਸ਼ਰ ਨੇ ਆਪਣਾ ਸਰੂਪ ਸਾਰੇ ਸੰਸਾਰ ਵਿਚ ਵਿਆਪਕ ਵਿਖਾ ਦਿੱਤਾ।

**ਅਥਵਾ** ਜਦ ਸੂਰਜ ਊਗਵਿਆ = ਉਦੇ ਹੁੰਦਾ ਹੈ, ਤਦ ਆਪਣਾ ਅਸ = ਐਸਾ ਰੂਪੁ = ਸਰੂਪ ਪ੍ਰਗਟ ਕਰਕੇ ਦਿਖਾਉਂਦਾ ਹੈ। ਅਤੇ

ਕਿਰਪਾ ਕਰਕੇ ਅਕਾਸ਼ ਰੂਪੀ ਘਰ ਵਿਚ ਉਦੇ ਹੋਣ ਰੂਪ ਆਉਂਦਾ ਹੈ। ਇਸੇ ਪ੍ਰਕਾਰ ਜਦੋਂ ਗੁਰੂ ਰੂਪੀ ਸੂਰਜ ਜਗਿਆਸੂ ਦੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ, ਤਦੋਂ ਅਸ = ਸ਼ੁੱਧ ਸਰੂਪ ਪ੍ਰਗਟ ਕਰਕੇ ਵਿਖਾ ਦੇਂਦਾ ਹੈ। ਅਤੇ

ਗੁਰੂ ਸਾਹਿਬ ਜੀ ਦੀ ਕਿਰਪਾ ਦ੍ਰਿਸ਼ਟੀ ਕਰਕੇ ਜਗਿਆਸੂ ਦੇ ਹਿਰਦੇ ਨੂੰ ਆਪਣਾ ਘਰ ਜਾਣ ਕੇ ਉਸ ਵਿਚ ਪ੍ਰਭੂ ਪ੍ਰਗਟ ਹੋ ਆਉਂਦਾ ਹੈ।

**ਅਥਵਾ** ਜਦ ਗੁਰ-ਉਪਦੇਸ਼ ਸਦਕਾ ਅਸ ਰੂਪ ਬ੍ਰਹਮ ਦੀ ਪ੍ਰਾਪਤੀ ਵਾਲਾ ਅਪ੍ਰੋਖ ਗਿਆਨ ਹਿਰਦੇ ਵਿਚ

---

੧. **ਅਥਵਾ** ਤਿੰਨਾਂ ਭਵਣਾਂ ਵਿਚ ਜੋ ਮਾਨਸਿਕ ਤੇ ਸਰੀਰਕ ਵਿਆਕੁਲਤਾ ਹੈ, ਉਨ੍ਹਾਂ ਵਿਚ ਉਸ ਗੁਰ ਗੋਪਾਲ ਦੀ ਜੋਤ ਦਾ ਪ੍ਰਕਾਸ਼ ਹੈ, ਅਰਥਾਤ—ਉਹ ਜੋਤ ਜਨਮ ਮਰਣ ਆਦਿ ਸਾਰੇ ਦੁੱਖਾਂ ਤੋਂ ਬਚਣ ਦਾ ਮਾਰਗ ਦੱਸਣ ਵਾਲੀ ਗੁਰ ਉਪਦੇਸ਼ ਹੈ ਤੇ ਰੱਖਿਆ ਕਰਨ ਵਾਲੀ ਗੋਪਾਲ ਪਰਮੇਸ਼ਰ ਦੀ ਹੈ **ਵਾ:** ਗੁਰੂ ਅਗਿਆਨ ਰੂਪੀ ਹਨੇਰੇ ਨੂੰ ਦੂਰ ਕਰਨ ਵਾਲਾ ਹੈ ਤੇ ਪ੍ਰਿਥਵੀ ਪਾਲਕ ਪਰਮੇਸ਼ਰ ਰੱਖਿਆ ਕਰਨ ਵਾਲਾ ਹੈ।

ਅਰਥਾਤ ਮਨ ਵਿਚ ਪੈਦਾ ਹੋਣ ਵਾਲੇ ਦੁੱਖਾਂ ਦੀ ਊਰਮ = ਤਰੰਗ ਹੀ ਮਾਨਸਿਕ ਵਿਆਕੁਲਤਾ ਹੈ ਤੇ ਧੂਰਮ = ਧੂੜ ਤੋਂ ਬਣਿਆ ਸਰੀਰ, ਸਰੀਰਕ ਵਿਆਕੁਲਤਾ ਹੈ, ਕਿਉਂਕਿ ਧੂੜ ਮਿੱਟੀ ਦੇ ਬਣੇ ਸਰੀਰ ਦੀ ਵਿਆਕੁਲਤਾ ਹੈ

ਊਗਵਿਆ = ਪ੍ਰਗਟ ਹੁੰਦਾ ਹੈ, ਤਦੋਂ ਪਰਮੇਸ਼ਰ ਆਪਣਾ ਆਪ ਸਰੂਪ ਸਾਰੇ ਸੰਸਾਰ ਵਿਚ ਵਿਆਪਕ ਵਿਖਾ ਦੇਂਦਾ ਹੈ ਅਤੇ ਸਤਿਗੁਰਾਂ ਦੀ ਕਿਰਪਾ ਕਰਕੇ ਜਗਿਆਸੂ ਆਪਣੇ ਅੰਤਹਕਰਣ ਰੂਪੀ ਘਰ ਵਿਚ ਅੰਤਰਮੁਖ ਹੋ ਕੇ ਫਿਰ ਟਿਕ ਆਉਂਦਾ ਹੈ **ਵਾ:** ਆਪਣੇ ਤੁਰੀਆ ਪਦ ਜਾਂ ਆਤਮ ਸਰੂਪ ਰੂਪੀ ਘਰ ਵਿਚ ਆ ਕੇ ਟਿਕ ਜਾਂਦਾ ਹੈ।

## ਊਨਵਿ ਬਰਸੈ; ਨੀਝਰ ਧਾਰਾ ॥ ਊਤਮ ਸਬਦਿ; ਸਵਾਰਣਹਾਰਾ ॥

ਜਦੋਂ ਬੱਦਲ ਊਨਵਿ = ਝੁਕ ਕੇ ਨੀਝਰ = ਇਕ ਰਸ ਜਲ ਦੀ ਧਾਰਾ ਬਰਸੈ = ਵਰਸਦਾ ਹੈ, ਉਸ ਬੱਦਲ ਦੀ ਊਤਮ = ਸ੍ਰੇਸ਼ਟ ਸਬਦ = ਗਰਜ ਸਾਰਿਆਂ ਜੀਵਾਂ, ਫ਼ਸਲਾਂ ਨੂੰ ਸੰਵਾਰਣ ਵਾਲੀ ਹੁੰਦੀ ਹੈ, ਭਾਵ ਜਦੋਂ ਵਰਖਾ ਹੁੰਦੀ ਹੈ, ਤਦ ਸਾਰਿਆਂ ਨੂੰ ਉਤਸ਼ਾਹ ਹੁੰਦਾ ਹੈ।

ਇਸੇ ਪ੍ਰਕਾਰ ਗੁਰੂ ਰੂਪੀ ਬੱਦਲ ਚਿਦਾਕਾਸ਼ ਰੂਪੀ ਆਕਾਸ਼ ਵਿਚ ਪ੍ਰਗਟ ਹੋ ਕੇ ਇਕ ਰਸ ਨਾਮ ਦੀ ਧਾਰਾ ਬਖ਼ਸ਼ਿਸ਼ ਕਰਦੇ ਹਨ, ਭਾਵ ਜਗਿਆਸੂ ਦੀ ਇਕ ਰਸ ਲਿਵ ਲਗਾ ਦੇਂਦੇ ਹਨ।

ਇਸੇ ਕਰਕੇ ਗੁਰੂ ਸਾਹਿਬ ਜੀ ਦਾ ਸ੍ਰੇਸ਼ਟ ਉਪਦੇਸ਼ ਜਗਿਆਸੂ ਦੇ ਜੀਵਨ ਨੂੰ ਸੁਧਾਰਨ ਵਾਲਾ ਹੈ **ਵਾ:** ਸਾਰੀ ਸ੍ਰਿਸ਼ਟੀ ਨੂੰ ਸੰਵਾਰਣ ਵਾਲਾ, ਮੁਕਤ ਕਰਨ ਵਾਲਾ ਹੈ।

## ਇਸੁ ਏਕੇ ਕਾ; ਜਾਣੈ ਭੇਉ ॥ ਆਪੇ ਕਰਤਾ; ਆਪੇ ਦੇਉ ॥੮॥

ਜਦ ਕੋਈ ਗੁਰਾਂ ਦੁਆਰਾ ਇਸ ਨਿਰਗੁਣ ਤੇ ਸਰਗੁਣ, ਗੁਰੂ ਤੇ ਸਿੱਖ, ਜੀਵ ਤੇ ਈਸ ਦੇ ਏਕੇ = ਏਕਤਾ ਕਾ = ਦਾ ਭੇਉ = ਭੇਤ ਜਾਣੈ = ਜਾਣ, ਸਮਝ ਲੈਂਦਾ ਹੈ। ਉਹ ਐਸਾ ਨਿਸਚਾ ਕਰਦਾ ਹੈ ਕਿ :

ਪਰਮੇਸ਼ਰ ਆਪੇ = ਆਪ ਹੀ ਕਰਤਾ ਈਸ਼ਰ ਰੂਪ ਹੈ ਤੇ ਆਪੇ = ਆਪ ਹੀ ਸਾਰਿਆਂ ਦਾ ਦੇਉ = ਪ੍ਰਕਾਸ਼ ਰੂਪ ਹੈ **ਵਾ:** ਨਿਰਗੁਣ ਸਰੂਪ ਹੈ **ਵਾ:** ਆਪ ਹੀ ਕਰਮਾਂ ਨੂੰ ਕਰਨ ਵਾਲਾ ਜੀਵ ਰੂਪ ਹੈ, ਆਪ ਹੀ ਸਭ ਨੂੰ ਫਲ ਦੇਣ ਵਾਲਾ ਈਸ਼ਰ ਰੂਪ ਹੈ **ਵਾ:** ਆਪ ਹੀ ਉਪਦੇਸ਼ ਨੂੰ ਕਮਾਉਣ ਵਾਲਾ ਕਰਤਾ ਸਿੱਖ ਰੂਪ ਹੈ, ਆਪ ਹੀ ਬ੍ਰਹਮ ਗਿਆਨ ਦੇ ਦੇਣ ਵਾਲਾ ਦੇਉ = ਪ੍ਰਕਾਸ਼ ਰੂਪ ਸਤਿਗੁਰੂ ਹੈ ॥੮॥

## ਉਗਵੈ ਸੂਰੁ; ਅਸੁਰ ਸੰਘਾਰੈ ॥ ਊਚਉ ਦੇਖਿ; ਸਬਦਿ ਬੀਚਾਰੈ ॥

ਜਦੋਂ ਨਾਮ ਰੂਪੀ ਸੂਰਜ ਉਗਵੈ = ਉਦੇ ਹੁੰਦਾ ਹੈ, ਤਦੋਂ ਕਾਮ ਕ੍ਰੋਧ ਰੂਪੀ ਦੈਂਤਾਂ ਨੂੰ ਸੰਘਾਰੈ = ਨਾਸ਼ ਕਰਦਾ ਹੈ।

**ਅਥਵਾ** ਜਦ ਜੀਵ ਦੇ ਹਿਰਦੇ 'ਚ ਅਪ੍ਰੋਖ ਗਿਆਨ ਰੂਪੀ ਸੂਰਜ ਉਦੇ, ਪ੍ਰਗਟ ਹੁੰਦਾ ਹੈ, ਤਦ ਪੰਜੇ ਗਿਆਨ ਇੰਦ੍ਰੇ; ਪੰਜੇ ਕਰਮ ਇੰਦ੍ਰੇ ਤੇ ਚਾਰੇ ਅੰਤਹਕਰਣ ਇਨ੍ਹਾਂ ਚੌਦਾਂ ਦੈਂਤਾਂ ਦੇ ਵਿਸ਼ਿਆਂ ਦਾ **ਵਾ:** ਆਸੁਰੀ ਸੰਪਦਾ ਦਾ ਸੰਘਾਰੈ = ਨਾਸ਼ ਕਰ ਦਿੰਦਾ ਹੈ। ਅਤੇ

ਗੁਰਾਂ ਦੇ ਸਬਦਿ = ਉਪਦੇਸ਼ ਦੀ ਬੀਚਾਰੈ = ਵੀਚਾਰ ਕਰਕੇ ਤਿੰਨਾਂ ਗੁਣਾਂ ਤੋਂ ਅਤੀਤ ਊਚਉ = ਉੱਚੇ ਪਰਮੇਸ਼ਰ ਦੇ ਸਤ ਚਿੱਤ ਅਨੰਦ ਸਰੂਪ ਨੂੰ ਦੇਖਿ = ਵੇਖ ਲੈਂਦਾ ਹੈ।

## ਊਪਰਿ ਆਦਿ ਅੰਤਿ; ਤਿਹੁ ਲੋਇ ॥ ਆਪੇ ਕਰੈ; ਕਥੈ ਸੁਣੈ ਸੋਇ ॥

ਉਹ ਪਰਮੇਸ਼ਰ ਬ੍ਰਹਮਾ, ਵਿਸ਼ਨੂੰ ਸ਼ਿਵ **ਵਾ:** ਵੈਰਾਟ, ਹਿਰਨ ਗਰਭ ਅਭਿਆਕ੍ਰਿਤ ਆਦਿ ਸਭ ਤੋਂ ਊਪਰਿ = ਉੱਤੇ ਹੈ **ਵਾ:** ਸਭ ਦਾ ਸ਼੍ਰੋਮਣੀ ਹੈ, ਆਦਿ ਵਿਚ ਅਧਿਸ਼ਠਾਨ ਸਰੂਪ ਅੰਤਿ = ਅਖ਼ੀਰ ਵਿਚ ਸਿਧਾਂਤ ਰੂਪ ਹੈ, ਹੁਣ ਵਰਤਮਾਨ ਸਮੇਂ ਵਿਚ ਵੀ ਸਵਰਗ ਲੋਕ, ਮਾਤ ਲੋਕ, ਪਤਾਲ ਲੋਕ ਆਦਿ ਤਿਹੁ = ਤਿੰਨਾਂ ਲੋਇ = ਲੋਕਾਂ ਦਾ ਪ੍ਰਕਾਸ਼ਕ ਹੈ **ਵਾ:** ਉਸ ਦੀ ਜਾਗਰਤ ਸੁਪਨ ਸੁਖੋਪਤ ਤਿੰਨੇ ਅਵਸਥਾ **ਵਾ:** ਤਿੰਨੇ ਲੋਕਾਂ ਵਿਚ ਲੋਇ = ਜੋਤ ਹੈ।

ਆਪੇ = ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰੈ = ਕਰਦਾ ਹੈ, ਫੇਰ ਸੋਇ = ਉਹ ਆਪ ਹੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਨੂੰ ਗੁਰੂ ਸਰੂਪ ਹੋ ਕੇ ਕਥੈ = ਕਥਨ ਕਰਨ ਵਾਲਾ ਹੈ ਤੇ ਆਪ ਹੀ ਜਗਿਆਸੂ ਰੂਪ ਹੋ ਕੇ ਸੁਣੈ = ਸੁਣਦਾ ਹੈ।

[ਅੰਗ ੯੩੧]

## ਓਹੁ ਬਿਧਾਤਾ; ਮਨੁ ਤਨੁ ਦੇਇ ॥ ਓਹੁ ਬਿਧਾਤਾ; ਮਨਿ ਮੁਖਿ ਸੋਇ ॥

ਉਹੋ ਪਰਮੇਸ਼ਰ ਹੀ ਕਰਮਾਂ ਅਨੁਸਾਰ ਬਿਧਾਤਾ = ਫਲ ਪ੍ਰਦਾਤਾ ਹੈ ਅਤੇ ਮਨ ਤੇ ਤਨ ਦੇ ਅੰਦਰ ਆਪਣੀ ਚੇਤਨ ਸੱਤਾ ਦੇਇ = ਦੇਣ ਵਾਲਾ ਹੈ **ਵਾ:** ਉਹ ਜੋ ਫਲ ਪ੍ਰਦਾਤਾ ਪਰਮੇਸ਼ਰ ਹੈ, ਉਸ ਨੂੰ ਮਨ ਤੇ ਤਨ ਭੇਟਾ ਕਰ ਦੇਣਾ ਕਰੀਏ **ਵਾ:** ਮਨ ਦਾ ਮਾਣ, ਤਨ ਦਾ ਅਭਿਮਾਨ ਭੇਟਾ ਰੂਪ ਵਿਚ ਦੇਣਾ ਕਰੀਏ, ਤਦ ਹੀ ਉਹ ਫਲ ਪ੍ਰਦਾਤੇ ਪਰਮੇਸ਼ਰ ਨੂੰ ਮਿਲੀਦਾ ਹੈ।

ਉਹ ਜੋ ਕਰਮਾਂ ਅਨੁਸਾਰ ਬਿਧਾਤਾ = ਫਲ ਪ੍ਰਦਾਤਾ ਹੈ, ਸੋਇ = ਉਹ ਪਰਮੇਸ਼ਰ ਗੁਰਮੁਖਾਂ ਦੇ ਮਨ ਵਿਚ ਤੇ ਮੁਖ ਵਿਚ ਰਹਿੰਦਾ ਹੈ।

## ਪ੍ਰਭੁ ਜਗਜੀਵਨੁ; ਅਵਰੁ ਨ ਕੋਇ ॥ ਨਾਨਕ ਨਾਮਿ; ਰਤੇ ਪਤਿ ਹੋਇ ॥੯॥

ਉਹ ਪ੍ਰਭੁ = ਪਰਮੇਸ਼ਰ ਜਗਜੀਵਨੁ = ਜਗਤ ਦਾ ਜੀਵਨ ਰੂਪ ਹੈ, ਅਵਰੁ = ਹੋਰ ਕੋਇ = ਕੋਈ ਜਗਤ ਦਾ ਜੀਵਨ ਰੂਪ ਨ = ਨਹੀਂ ਹੈ **ਵਾ:** ਪਰਮੇਸ਼ਰ ਵਰਗਾ ਹੋਰ ਕੋਈ ਨਹੀਂ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਅੰਮ੍ਰਿਤ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਉਸ ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਹੋਇ = ਹੁੰਦੀ ਹੈ **ਵਾ:** ਉਨ੍ਹਾਂ ਦੀ ਪਤਿ = ਪੱਤ ਆਬਰੋ ਹੁੰਦੀ ਹੈ, ਭਾਵ ਉਹ ਨਿਰਬਿਕਾਰ ਜੀਵਨ ਵਾਲੇ ਹੋ ਜਾਂਦੇ ਹਨ॥੯॥

ਜਿਵੇਂ ਸੰਸਕ੍ਰਿਤ ਵਿਚ ਰ੍ਰਿਗੀ ਆਉਂਦੀ ਹੈ, ਇਸ ਤਰ੍ਹਾਂ ਇਥੇ ਸਤਿਗੁਰੂ ਜੀ 'ਰਾਰੇ' ਅੱਖਰ ਦੁਆਰਾ ਕਥਨ ਕਰਦੇ ਹਨ।

## ਰਾਜਨਰਾਮ; ਰਵੈ ਹਿਤਕਾਰਿ ॥ ਰਣ ਮਹਿ ਲੂਝੈ; ਮਨੂਆ ਮਾਰਿ ॥

ਜੋ ਰਾਜਨ = ਰਾਜਾ, ਪ੍ਰਕਾਸ਼ ਸਰੂਪ ਰਾਮ = ਰਮੇ ਹੋਏ ਪਰਮੇਸ਼ਰ ਦਾ ਨਾਮ ਹਿਤਕਾਰਿ = ਪ੍ਰੇਮੀ ਬਣ ਕੇ **ਵਾ:** ਪ੍ਰਭੂ ਨਾਲ ਹਿਤਕਾਰਿ = ਪਿਆਰ ਪੈਦਾ ਕਰਾਉਣ ਵਾਲੇ ਸਤਿਗੁਰਾਂ ਦੁਆਰਾ ਰਵੈ = ਉਚਾਰਨ ਕਰਦਾ ਹੈ।

ਉਹ ਸੰਸਾਰ ਰੂਪੀ ਰਣ = ਯੁੱਧ ਭੂਮੀ ਮਹਿ = ਵਿਚ ਕਾਮ ਆਦਿਕਾਂ ਨਾਲ ਲੂਝੈ = ਲੜਨਾ ਕਰਦਾ ਹੈ, ਭਾਵ ਆਸੁਰੀ ਸੰਪਦਾ ਨੂੰ ਦੈਵੀ ਸੰਪਦਾ ਨਾਲ ਮਾਰਨਾ ਕਰਦਾ ਹੈ ਤੇ ਮਨੂਆ = ਮਨ ਦੇ ਮੰਦੇ ਸੁਭਾਅ ਨੂੰ ਮਾਰਿ = ਮਾਰਨਾ ਕਰਦਾ ਹੈ। ਅਤੇ

## ਰਾਤਿ ਦਿਨੰਤਿ; ਰਹੈ ਰੰਗਿ ਰਾਤਾ ॥ ਤੀਨਿ ਭਵਨ; ਜੁਗ ਚਾਰੇ ਜਾਤਾ ॥

ਰਾਤ ਦਿਨੰਤਿ = ਦਿਨੇ **ਵਾ:** ਦਿਨ ਅਤੇ ਦਿਨ ਦੇ ਅੰਤ ਸਮੇਂ ਵਿਚ ਤੇ ਰਾਤ ਦੇ ਅੰਤ ਸਮੇਂ ਭਾਵ ਅੰਮ੍ਰਿਤ ਵੇਲੇ ਪਰਮੇਸ਼ਰ ਦੇ ਰੰਗਿ = ਪ੍ਰੇਮ ਰੰਗ ਵਿਚ ਰਾਤਾ = ਰੰਗਿਆ ਰਹੈ = ਰਹਿੰਦਾ ਹੈ।

**ਅਥਵਾ** ਜੋ ਹਰ ਵਕਤ ਪ੍ਰਭੂ ਦੇ ਪ੍ਰੇਮ ਰੰਗ ਵਿਚ ਰੱਤਿਆ ਰਹਿੰਦਾ ਹੈ, ਉਸ ਦੀ ਅਵਿੱਦਿਆ ਰੂਪੀ ਰਾਤ ਦਾ ਅੰਤ ਹੋ ਜਾਂਦਾ ਹੈ ਤੇ ਬ੍ਰਹਮ ਗਿਆਨ ਰੂਪੀ ਦਿਨ ਚੜ੍ਹ ਜਾਂਦਾ ਹੈ। ਅਤੇ

ਉਹ ਗੁਰਮੁਖ ਜਨ ਤੀਨਿ = ਤਿੰਨ ਭਵਨ = ਲੋਕਾਂ ਅਤੇ ਚਾਰੇ ਜੁਗਾਂ ਵਿਚ ਪਰਮੇਸ਼ਰ ਨੂੰ ਵਿਆਪਕ ਜਾਤਾ = ਜਾਣਦਾ ਹੈ **ਅਥਵਾ** ਜਿਨ੍ਹਾਂ ਨੇ ਪਰਮੇਸ਼ਰ ਨੂੰ ਚੌਹਾਂ ਜੁਗਾਂ ਵਿਚ ਵਿਆਪਕ ਜਾਣਿਆ ਹੈ, ਉਨ੍ਹਾਂ ਨੂੰ ਤਿੰਨਾਂ ਭਵਨਾਂ ਵਿਚ ਮਾਲਕ ਪਰਮੇਸ਼ਰ ਪ੍ਰਤੀਤ ਹੁੰਦਾ ਹੈ **ਵਾ:** ਜਿਨ੍ਹਾਂ ਨੇ ਵੈਰਾਗ ਵਿਵੇਕ ਆਦਿ ਚੌਹਾਂ

ਸਾਧਨਾ ਦੇ ਸੰਯੁਕਤ ਹੋ ਕੇ ਉਸ ਪ੍ਰਭੂ ਨੂੰ ਜਾਨਿਆ ਹੈ, ਜੋ ਪ੍ਰਭੂ ਤਿੰਨਾਂ ਅਵਸਥਾ ਦਾ ਪ੍ਰਕਾਸ਼ਕ ਹੈ **ਵਾ:** ਸਾਰੇ ਭਵਨਾਂ ਦਾ ਸੁਆਮੀ ਹੈ।

## ਜਿਨਿ ਜਾਤਾ; ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ; ਸੀਝਸਿ ਦੇਹਾ ॥

ਜਿਨਿ = ਜਿਸ ਨੇ ਵਾਹਿਗੁਰੂ ਦੇ ਸਰੂਪ ਨੂੰ ਜਾਤਾ = ਜਾਣਿਆ ਹੈ, ਸੋ = ਉਹ ਜਾਨਣ ਵਾਲਾ ਉਲਟ ਕੇ ਤਿਸ = ਉਸ ਵਾਹਿਗੁਰੂ ਜੇਹਾ = ਵਰਗਾ ਹੀ ਹੋ ਜਾਂਦਾ ਹੈ।

ਉਹ ਅਤਿ = ਅਤਿਅੰਤ ਨਿਰਮਾਇਲੁ = ਉੱਜਲ ਮਨ ਵਾਲਾ ਹੈ ਅਤੇ ਕਾਰਨ, ਸੂਖਮ ਸਥੂਲ ਦੇਹਾਂ ਤੋਂ ਸੀਝਸਿ = ਮੁਕਤ ਹੋ ਜਾਂਦਾ ਹੈ।

**ਅਥਵਾ** ਉਹ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਮੈਲ ਤੋਂ ਰਹਿਤ ਅਤਿਅੰਤ ਨਿਰਮਾਇਲੁ = ਉੱਜਲ ਜੀਵਨ ਵਾਲਾ ਹੈ ਅਤੇ ਉਸ ਦੀ ਦੇਹਾ = ਕਾਂਇਆ ਵੀ ਸੀਝਸਿ = ਸਫਲ ਹੋ ਗਈ ਹੈ **ਵਾ:** ਅਤਿਅੰਤ ਉੱਜਲ ਸਰੂਪ ਪਰਮੇਸ਼ਰ ਦੇਹ ਦੇ ਵਿਚ ਹੀ ਸੀਝਸਿ = ਸਿਝ (ਦਿੱਸ) ਆਉਂਦਾ ਹੈ।

## ਰਹਸੀ; ਰਾਮੁ ਰਿਦੈ ਇਕ ਭਾਇ ॥ ਅੰਤਰਿ ਸਬਦੁ; ਸਾਚਿ ਲਿਵ ਲਾਇ ॥੧੦॥

ਜਿਸ ਨੂੰ ਰਾਮੁ = ਪਰਮੇਸ਼ਰ ਦਾ ਨਾਮ ਰਿਦੈ = ਹਿਰਦੇ ਵਿਚ ਇਕ ਰਸ ਭਾਇ = ਪ੍ਰੇਮ ਨਾਲ ਉਚਾਰਨ ਕਰਨੇ ਕਰਕੇ ਆਤਮਿਕ ਰਹਸੀ = ਅਨੰਦ ਪ੍ਰਾਪਤ ਹੁੰਦਾ ਹੈ **ਵਾ:** ਜੋ ਰਹਸੀ = ਸਿਧਾਂਤ ਦੇ ਰਹੱਸ ਨੂੰ ਜਾਣ ਲੈਂਦਾ ਹੈ।

ਉਹ ਗੁਰਮੁਖ ਜਨ ਹਿਰਦੇ ਦੇ ਅੰਤਰਿ = ਵਿਚ ਗੁਰ ਸਬਦੁ = ਉਪਦੇਸ਼ ਦੁਆਰਾ ਸਦਾ ਸਾਚਿ = ਸੱਚੇ ਨਾਲ ਲਿਵ = ਬਿਰਤੀ ਲਾਇ = ਲਾ ਕੇ ਰੱਖਦਾ **ਹੈ ਵਾ:** ਉਹ ਗੁਰਮੁਖ ਜਨ ਗੁਰਾਂ ਦੁਆਰਾ ਸੱਚੇ ਵਿਚ ਲਿਵ ਨੂੰ ਲਾਉਣਾ ਕਰਦਾ ਹੈ **ਵਾ:** ਸੱਚੇ ਨਾਮ ਵਿਚ ਬਿਰਤੀ ਲਾਉਣੇ ਕਰਕੇ ਸੱਚਾ ਸਬਦੁ = ਬ੍ਰਹਮ ਉਸ ਦੇ ਹਿਰਦੇ ਅੰਤਰ ਪ੍ਰਗਟ ਹੋ ਆਉਂਦਾ ਹੈ॥੧੦॥

## ਰੋਸ ਨ ਕੀਜੈ, ਅੰਮ੍ਰਿਤੁ ਪੀਜੈ; ਰਹਣੁ ਨਹੀ ਸੰਸਾਰੇ ॥

ਹੇ ਭਾਈ ! ਪਰਮੇਸਰ ਦੇ ਭਾਣੇ ਵਿਚ ਚੱਲਣਾ ਕਰੋ। ਕਦੇ ਕਿਸੇ ਨਾਲ ਰੋਸ = ਨਰਾਜ਼ਗੀ ਨ ਕੀਜੈ = ਕਰੋ ਅਤੇ ਨਾਮ ਅੰਮ੍ਰਿਤ ਨੂੰ ਪੀਜੈ = ਪੀਣਾ ਕਰੋ, ਸੰਸਾਰੇ = ਜਗਤ ਵਿਚ ਸਦਾ ਨਹੀਂ ਰਹਣੁ = ਰਹਿਣਾ, ਇਸੇ ਲਈ ਨਾਮ ਅੰਮ੍ਰਿਤ ਪੀ ਕੇ ਆਪਣਾ ਮਨੁੱਖਾ ਜਨਮ ਸਫਲਾ ਕਰੋ।

## ਰਾਜੇ ਰਾਇ ਰੰਕ ਨਹੀ ਰਹਣਾ; ਆਇ ਜਾਇ ਜੁਗ ਚਾਰੇ ॥

ਰਾਜੇ = ਰਜਵਾੜਿਆਂ ਦੇ ਮਾਲਕ, ਰਾਇ = ਰਾਏ ਖ਼ਤਾਬ ਵਾਲੇ **ਵਾ:** ਰਾਇ = ਟਿੱਕੇ ਰੰਕ = ਕੰਗਾਲ ਆਦਿ ਕਿਸੇ ਨੇ ਵੀ ਸਦਾ ਸੰਸਾਰ 'ਤੇ ਨਹੀਂ ਰਹਿਣਾ, ਇਸੇ ਤਰ੍ਹਾਂ ਚਾਰੇ ਜੁਗਾਂ ਦੇ ਵਿਚ ਜੀਵ ਆਇ = ਆਉਂਦੇ ਜਾਇ = ਜਾਂਦੇ ਰਹਿੰਦੇ ਹਨ **ਵਾ:** ਜਿਵੇਂ ਚਾਰੇ ਜੁਗਾਂ ਵਿਚ ਜੀਵ ਆਉਂਦੇ ਹਨ, ਇਵੇਂ ਚਲੇ ਜਾ ਰਹੇ ਹਨ **ਵਾ:** ਚਾਰੇ ਜੁਗ ਵੀ ਬਦਲ ਕੇ ਆਉਂਦੇ ਜਾਂਦੇ ਰਹਿੰਦੇ ਹਨ।

## ਰਹਣ ਕਹਣ ਤੇ ਰਹੈ ਨ ਕੋਈ; ਕਿਸੁ ਪਹਿ ਕਰਉ ਬਿਨੰਤੀ ॥

ਸਾਰੇ ਕਹਿੰਦੇ ਹਨ ਕਿ ਅਸੀਂ ਜਗ 'ਚ ਰਹਣ = ਰਹਿਣਾ ਹੈ, ਇਉਂ ਕਹਣ = ਕਹਿਣ 'ਤੇ ਕੋਈ ਵੀ ਸੰਸਾਰ ਵਿਚ ਰਹੈ = ਰਹਿੰਦਾ ਨਹੀਂ[੧] **ਵਾ:** ਸੰਸਾਰ ਵਿਚ ਰਹਿਣਾ ਸਭ ਕੋਈ ਕਹਿੰਦਾ ਹੈ ਕਿ ਸਦਾ ਇਥੇ ਰਹੀਏ

---

੧. ਜੈਸਾ ਕਿ : **ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥੫॥** *(ਅੰਗ ੪੮੮)*

ਅਤੇ ਕਾਰੋ-ਵਿਹਾਰ ਵੀ ਇਸ ਤਰ੍ਹਾਂ ਦੇ ਕਰਦੇ ਹਨ ਕਿ ਕਦੇ ਮਰਨਾ ਨਹੀਂ, ਪਰ ਰਹਿੰਦਾ ਕੋਈ ਵੀ ਨਹੀਂ **ਵਾ:** ਜੋ ਪਰਮੇਸ਼ਰ ਦੇ ਸ਼ਬਦ ਦੀ ਰਹਣ = ਰਹਿਣੀ ਹੈ, ਕਹੀ ਸਭ ਕੋਈ ਜਾਂਦਾ ਹੈ ਕਿ ਅਹੰ ਬ੍ਰਹਮੱਸੀ, ਪਰ ਰਹਿਣੀ 'ਤੇ ਰਹਿੰਦੇ ਨਹੀਂ ਹਨ, ਇਸ ਲਈ ਪੂਰੇ ਗੁਰੂ ਤੋਂ ਬਗ਼ੈਰ ਹੋਰ ਕਿਸ ਦੇ ਪਹਿ = ਕੋਲ ਜਾ ਕੇ ਬਿਨੰਤੀ = ਬੇਨਤੀ ਕਰਉ = ਕਰਾਂ, ਬਾਕੀ ਸਭ ਤਾਂ ਧਾਰਨਾ ਤੋਂ ਖ਼ਾਲੀ ਹੀ ਦਿੱਸਦੇ ਹਨ।

## ਏਕੁ ਸਬਦੁ, ਰਾਮ ਨਾਮ ਨਿਰੋਧਰੁ; ਗੁਰੁ ਦੇਵੈ ਪਤਿ ਮਤੀ ॥੧੧॥

('ਮੱਤੀ' ਦਾ ਉਚਾਰਣ ਅੱਧਕ ਸਹਿਤ ਹੈ)

ਏਕੁ = ਇਕ ਗੁਰ ਸਬਦੁ = ਉਪਦੇਸ਼ ਦੁਆਰਾ ਰਾਮ = ਪਰਮੇਸ਼ਰ ਦਾ ਨਾਮ ਜਪਿਆ ਹੋਇਆ ਸੰਸਾਰ-ਸਮੁੰਦ੍ਰ ਤੋਂ ਨਿਰੋਧਰੁ = (ਨਿਰ + ਉਧਰ) ਨਿਰ = ਵਿਸ਼ੇਸ਼ ਕਰਕੇ ਉਧਰ = ਉਧਾਰ ਕਰਨ ਵਾਲਾ ਹੈ **ਵਾ:** ਇੰਦ੍ਰੀਆਂ ਦਾ ਨਿਰੋਧ ਕਰਨ ਵਾਲਾ **ਵਾ:** ਨਿਰਾ ਉਧਾਰ ਕਰਨ ਵਾਲਾ ਹੈ, ਪਰ ਜਿਸ ਨੂੰ ਗੁਰੁ = ਸਤਿਗੁਰੂ ਸਾਹਿਬ ਨਾਮ ਅੰਮ੍ਰਿਤ ਦੀ ਦਾਤ ਦੇਵੈ = ਦਿੰਦਾ ਹੈ, ਉਸਦੀ ਮਤੀ = ਬੁੱਧੀ ਵਿਚ ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ **ਵਾ:** ਉਹੋ ਹੀ ਸ੍ਰੇਸ਼ਟ ਮੱਤ ਤੇ ਪਤਿ = ਇੱਜ਼ਤ ਵਾਲਾ ਹੁੰਦਾ ਹੈ ॥੧੧॥

ਜਿਵੇਂ ਸੰਸਕ੍ਰਿਤ ਵਿਚ ਲ੍ਰਿਲ੍ਰੀ ਅੱਖਰ ਆਉਂਦਾ ਹੈ, ਇਸੇ ਤਰ੍ਹਾਂ ਸਤਿਗੁਰੂ ਜੀ ਇਥੇ ਲੱਲੇ ਅੱਖਰ ਦੁਆਰਾ ਕਥਨ ਕਰਦੇ ਹਨ।

## ਲਾਜ ਮਰੰਤੀ ਮਰਿ ਗਈ; ਘੂਘਟੁ ਖੋਲਿ ਚਲੀ ॥

ਜਿਸ ਦੁਨੀਆਂ ਦੀ ਲੋਕ ਲਾਜ ਵਿਚ ਜਿੰਦ ਮਰੰਤੀ = ਮਰਦੀ ਸੀ, ਉਹ ਲੋਕ ਲਾਜ ਮਰ ਗਈ, ਨਵ੍ਰਿਤ ਹੋ ਗਈ ਤੇ ਲੋਕ ਮਲ੍ਹਾਜੇ ਰੂਪੀ ਘੂਘਟੁ = ਘੁੰਡ ਖੋਲ੍ਹ ਕੇ ਹੁਣ ਬਿਰਤੀ ਪਰਮੇਸ਼ਰ ਤਰਫ਼ ਚੱਲੀ ਹੈ **ਵਾ:** ਦ੍ਵੈਤ ਦਰਸ਼ਨ ਰੂਪੀ ਘੁੰਡ ਖੋਲ੍ਹ ਕੇ ਪਰਮੇਸ਼ਰ ਦੇ ਵੱਲ ਚੱਲੀ ਹੈ, ਭਾਵ ਲੋਕ ਲਾਜ ਤਿਆਗ ਕੇ ਪਰਮਾਰਥ ਦੇ ਰਸਤੇ ਉੱਤੇ ਚੱਲੀ ਹੈ।

## ਸਾਸੁ ਦਿਵਾਨੀ ਬਾਵਰੀ; ਸਿਰ ਤੇ ਸੰਕ ਟਲੀ ॥

ਜੋ ਅਵਿੱਦਿਆ ਰੂਪੀ, ਸੰਸੇ ਆਤਮਿਕ ਵਿਰਤੀ ਰੂਪ ਸਾਸੁ = ਸੱਸ ਨੇ ਮੇਰੀ ਸੁਰਤ ਦੇ ਤਾਈਂ ਦਿਵਾਨੀ = ਕਮਲੀ ਕਰ ਛੱਡਿਆ ਸੀ।

ਉਹ ਹੁਣ ਆਪ ਹੀ ਬਾਵਰੀ = ਪਾਗਲ, ਝੱਲੀ ਹੋ ਕੇ ਛੱਡ ਗਈ ਅਤੇ ਸਾਡੇ ਅੰਤਹਕਰਣ ਰੂਪੀ ਸਿਰ ਤੇ = ਤੋਂ ਸੰਸੇ ਆਤਮਿਕ ਬਿਰਤੀ, ਅਵਿੱਦਿਆ ਰੂਪੀ ਸੰਕ = ਸੰਗ ਟਲੀ = ਹਟ, ਟਲ, ਦੂਰ ਹੋ ਗਈ, ਭਾਵ ਸਾਰਾ ਸ਼ੰਕਾ ਦੂਰ ਹੋ ਗਿਆ।

## ਪ੍ਰੇਮਿ ਬੁਲਾਈ ਰਲੀ ਸਿਉ; ਮਨ ਮਹਿ ਸਬਦੁ ਅਨੰਦੁ ॥

ਜਦ ਗੁਰਾਂ ਦੁਆਰਾ ਰਲੀ = ਖ਼ੁਸ਼ੀ ਦੇ ਸਿਉ = ਸਹਿਤ ਸਾਖੀ ਰੂਪ ਪਰਮੇਸ਼ਰ ਨੇ ਅੰਤਰਮੁਖ ਬਿਰਤੀ ਕਰਨ ਰੂਪ ਪ੍ਰੇਮ ਦੇ ਨਾਲ ਬੁਲਾਈ = ਬੁਲਾਉਣਾ ਕੀਤੀ, ਤਦ ਮਨ = ਹਿਰਦੇ ਮਹਿ = ਵਿਚ ਗੁਰ ਸਬਦੁ = ਉਪਦੇਸ਼ ਦੀ ਕਮਾਈ ਕਰਕੇ ਉਸ ਦੇ ਅਨੰਦੁ = ਸੁਖ ਸਰੂਪ ਦੀ ਸਿਖਿਆਤਤਾ ਹੋ ਗਈ।

## ਲਾਲਿ ਰਤੀ ਲਾਲੀ ਭਈ; ਗੁਰਮੁਖਿ ਭਈ ਨਿਚਿੰਦੁ ॥੧੨॥

ਜਿਹੜੀ ਲਾਲਿ = ਪਿਆਰੇ ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰਤੀ = ਰੰਗੀ ਹੋਈ ਹੈ, ਉਹ ਲਾਲੀ = ਦਾਸੀ, ਪ੍ਰੇਮਣ ਭਈ = ਹੋ ਗਈ **ਵਾ:** ਭਗਤੀ ਰੂਪੀ ਲਾਲੀ **ਵਾ:** ਗਿਆਨ ਦੀ ਮਸਤੀ ਚੜ੍ਹਨ ਰੂਪ ਲਾਲੀ ਦੇ ਸਹਿਤ

ਹੋ ਗਈ ਅਤੇ ਗੁਰਮੁਖਿ = ਮੁਖੀ ਗੁਰਾਂ ਨਾਲ ਮਿਲ ਕਰਕੇ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਨਿਚਿੰਦੁ = ਚਿੰਤਾ ਤੋਂ ਰਹਿਤ, ਨਿਸਚਿੰਤ ਭਈ = ਹੋ ਗਈ ॥੧੨॥

## ਲਾਹਾ ਨਾਮੁ ਰਤਨੁ; ਜਪਿ ਸਾਰੁ ॥ ਲਬੁ ਲੋਭੁ; ਬੁਰਾ ਅਹੰਕਾਰੁ ॥

ਇਸ ਮਨੁੱਖਾ ਜਨਮ ਵਿਚ ਅਸਲੀ ਲਾਹਾ = ਲਾਭ ਨਾਮ ਰੂਪੀ ਰਤਨ ਦਾ ਹੀ ਹੈ, ਇਸ ਲਈ ਪ੍ਰਭੂ ਨਾਮ ਦਾ ਜਪਿ = ਸਿਮਰਨ ਕਰ, ਇਹੋ ਹੀ ਸਾਰੁ = ਸ੍ਰੇਸ਼ਟ ਵਸਤੂ ਹੈ **ਵਾ:** ਅਸਲੀ ਲਾਹਾ ਪਰਮੇਸ਼ਰ ਦੇ ਨਾਮ ਰੂਪੀ ਰਤਨ ਦਾ ਹੈ **ਵਾ:** ਰਤਨੁ = ਵੈਰਾਗ ਰੂਪੀ ਰਤਨ ਹੈ, ਇਸ ਲਈ ਸਾਰੁ = ਸ੍ਰੇਸ਼ਟ ਸਰੂਪ ਦੀ ਪ੍ਰਾਪਤੀ ਵਾਸਤੇ ਨਾਮ ਦਾ ਸਿਮਰਨ ਕਰ।

ਪਦਾਰਥਾਂ ਦੇ ਖਾਣ ਦਾ ਲਬੁ = ਲਾਲਚ, ਪਦਾਰਥਾਂ ਦੇ ਜੋੜਨ ਦਾ ਲੋਭ ਅਤੇ ਦੇਹ ਦਾ ਅਹੰਕਾਰ ਆਦਿ ਸਭ ਬੁਰਾ = ਭੈੜਾ ਸੁਭਾਅ ਹੈ **ਵਾ:** ਸਭ ਵਿਕਾਰ ਬੁਰੇ ਹਨ।

## ਲਾੜੀ ਚਾੜੀ; ਲਾਇਤਬਾਰੁ ॥ ਮਨਮੁਖੁ ਅੰਧਾ; ਮੁਗਧੁ ਗਵਾਰੁ ॥

('ਲਾਇ-ਤਬਾਰੁ' ਦਾ ਉਚਾਰਨ ਡੈਸ਼ ਲਗਾ ਕੇ ਹੈ)

ਕਿਸੇ ਦੀ ਨਿੰਦਿਆ ਕਰਕੇ ਲਾੜੀ = ਲਾਹੀ ਜਾਣਾ, ਕਿਸੇ ਦੀ ਝੂਠੀ ਉਸਤਤ ਕਰਕੇ ਚਾੜ੍ਹੀ ਜਾਣਾ **ਵਾ:** ਨਿੰਦਿਆ, ਉਸਤਤ ਤੇ ਲਾਇਤਬਾਰੁ = ਚੁਗ਼ਲੀ ਕਰਨੀ ਆਦਿ ਇਹ ਵੀ ਬੁਰੇ ਕੰਮ ਹਨ **ਵਾ:** (ਲਾ + ਇਤਬਾਰੁ) ਲਾ = ਨਹੀਂ ਇਤਬਾਰੁ = ਭਰੋਸਾ, ਬੇ-ਭਰੋਸਾ ਆਦਿ ਇਹ ਬੁਰੇ ਹਨ।

ਇਨ੍ਹਾਂ ਵਿਚ ਲੱਗਣੇ ਕਰਕੇ ਮਨਮੁਖ ਪੁਰਖ ਦਾ ਮਨ ਅਗਿਆਨ ਕਰਕੇ ਅੰਧਾ = ਅੰਨ੍ਹਾ ਹੋ ਰਿਹਾ ਹੈ **ਵਾ:** ਮਨਮੁਖ ਪਰਮਾਰਥ ਵੱਲੋਂ ਅੰਨ੍ਹਾ, ਸ਼ਾਸਤ੍ਰ ਗਿਆਨ ਵੱਲੋਂ ਮੁਗਧੁ = ਮੂਰਖ ਤੇ ਬਿਵਹਾਰਾ ਵੱਲੋਂ ਗਵਾਰੁ = ਬੇਸਮਝ ਹੋ ਰਿਹਾ ਹੈ।

**ਅਥਵਾ** ਜੋ ਨਿੰਦਿਆ, ਉਸਤਤ ਤੇ ਚੁਗ਼ਲੀ ਕਰਦਾ ਹੈ, ਉਹ ਮਨਮੁਖ ਪੁਰਖ ਹੈ **ਵਾ:** ਕਿਸੇ ਦੀ ਨਿੰਦਿਆ ਕਰਨ ਵਾਲਾ ਮਨਮੁਖ ਹੁੰਦਾ ਹੈ, ਆਪਣੀ ਉਸਤਤ ਕਰਨ ਵਾਲਾ ਵੈਰਾਗ ਵਿਵੇਕ ਰੂਪੀ ਨੇਤ੍ਰਾਂ ਤੋਂ ਹੀਣਾ ਹੋਣ ਕਰਕੇ ਅੰਧਾ = ਅੰਨ੍ਹਾ ਹੁੰਦਾ ਹੈ, ਚੁਗ਼ਲੀ ਕਰਨ ਵਾਲਾ ਮੂਰਖ ਬੇਸਮਝ ਹੁੰਦਾ ਹੈ।

## ਲਾਹੇ ਕਾਰਣਿ; ਆਇਆ ਜਗਿ ॥ ਹੋਇ ਮਜੂਰੁ; ਗਇਆ ਠਗਾਇ ਠਗਿ ॥

ਹੇ ਭਾਈ! ਜੀਵ ਪਰਮੇਸ਼ਰ ਦੀ ਪ੍ਰਾਪਤੀ ਕਰਨ ਰੂਪ ਲਾਹੇ = ਲਾਭ ਕਾਰਣਿ = ਵਾਸਤੇ ਜਗਿ = ਸੰਸਾਰ ਵਿਚ ਆਇਆ = ਆਉਂਦਾ ਹੈ।

ਪਰ ਇਸਤ੍ਰੀ ਪੁੱਤਰਾਂ **ਵਾ:** ਮਨ ਆਦਿ ਇੰਦ੍ਰੀਆਂ ਦਾ ਮਜੂਰੁ = ਮਜ਼ਦੂਰ ਹੋਇ = ਹੋ ਕੇ ਕਾਮ ਆਦਿ ਠੱਗਾਂ ਕੋਲੋਂ ਆਪਣਾ ਮਨੁੱਖਾ ਜੀਵਨ ਠਗਾਇ = ਠਗਾ ਕੇ ਪ੍ਰਲੋਕ ਨੂੰ ਗਇਆ = ਜਾਣਾ ਕਰਦਾ ਹੈ **ਵਾ:** ਸ਼ੁੱਭ ਗੁਣਾਂ ਰੂਪੀ ਧਨ ਨੂੰ ਠਗਾ ਕੇ ਪ੍ਰਲੋਕ ਨੂੰ ਜਾਣਾ ਕਰਦਾ ਹੈ।

## ਲਾਹਾ ਨਾਮੁ ਪੂੰਜੀ; ਵੇਸਾਹੁ ॥ ਨਾਨਕ, ਸਚੀ ਪਤਿ; ਸਚਾ ਪਾਤਿਸਾਹੁ ॥੧੩॥

ਹੇ ਪੰਡਿਤ! ਇਸੇ ਕਰਕੇ ਸ਼ਰਧਾ ਰੂਪੀ ਪੂੰਜੀ = ਰਾਸ ਦੁਆਰਾ ਪ੍ਰਲੋਕ ਰੂਪੀ ਰਸਤੇ ਵਾਸਤੇ ਪਰਮੇਸ਼ਰ ਦਾ ਨਾਮ ਰੂਪੀ ਲਾਹਾ = ਲਾਭ ਵਾਲਾ ਸੌਦਾ ਵੇਸਾਹੁ = ਖ਼ਰੀਦਣਾ ਕਰ **ਵਾ:** ਗੁਰਾਂ ਦੇ ਪਾਸੋਂ ਪਰਮੇਸ਼ਰ ਦੇ ਨਾਮ ਦੀ ਪੂੰਜੀ ਨੂੰ ਮਨ ਤਨ ਭੇਟਾ ਕਰਕੇ ਖ਼ਰੀਦਣਾ ਕਰ, ਇਹੋ ਹੀ ਲੋਕ-ਪ੍ਰਲੋਕ ਵਾਸਤੇ ਅਸਲੀ ਲਾਹਾ = ਲਾਭਦਾਇਕ ਸੌਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਲੋਕ-ਪ੍ਰਲੋਕ ਵਿਚ ਸੱਚੀ ਪਤਿ = ਇੱਜ਼ਤ ਪ੍ਰਾਪਤ

ਹੋਵੇਗੀ ਤੇ ਸੱਚਾ ਪਾਤਸ਼ਾਹ ਪ੍ਰਾਪਤ ਹੋ ਜਾਵੇਗਾ **ਵਾ:** ਸਰੂਪ ਰੂਪੀ ਤਖ਼ਤ ਦਾ ਮਾਲਕ ਸੱਚਾ ਪਰਮੇਸ਼ਰ ਪ੍ਰਾਪਤ ਹੋ ਜਾਵੇਗਾ ॥੧੩॥

## ਆਇ ਵਿਗੂਤਾ ਜਗੁ; ਜਮ ਪੰਥੁ ॥ ਆਈ; ਨ ਮੇਟਣ ਕੋ ਸਮਰਥੁ ॥

ਇਹ ਜਗੁ = ਜੀਵ ਸੰਸਾਰ ਵਿਚ ਪ੍ਰਭੂ ਪ੍ਰਾਪਤੀ ਲਈ ਆਇ = ਆਉਂਦਾ ਹੈ, ਪਰ ਵਿਸ਼ਿਆਂ ਦੀ ਕੁਸੰਗਤ ਕਰਕੇ ਵਿਗੂਤਾ = ਖ਼ਰਾਬ ਹੋ ਗਿਆ, ਜਿਸ ਕਰਕੇ ਇਸ ਨੂੰ ਜਮਾਂ ਦੇ ਪੰਥ = ਰਸਤੇ ਵਿਚ ਪੈਣਾ ਪਿਆ **ਵਾ:** ਸੰਸਾਰ ਵਿਚ ਆ ਕੇ ਜੀਵ ਨਾਮ ਨੂੰ ਵਿਸਾਰ ਕੇ ਜਮ ਪੰਥ ਵਿਚ ਵਿਗੂਤਾ = ਖ਼ਰਾਬ ਹੁੰਦਾ ਹੈ।

ਜਦ ਮੌਤ ਆਈ = ਆਉਂਦੀ ਹੈ **ਵਾ:** ਭਾਵੀ ਆਉਂਦੀ ਹੈ **ਵਾ:** ਮੋਹਿਤ ਕਰਨ ਵਾਲੀ ਮਾਇਆ ਆਉਂਦੀ ਹੈ **ਵਾ:** ਚੇਤਨ ਮਾਇਆ ਆਉਂਦੀ ਹੈ ਤਾਂ ਉਸ ਦੇ ਮੇਟਣ = ਮਿਟਾਉਣ ਨੂੰ ਕੋ = ਕੋਈ ਵੀ ਸਮਰਥੁ = ਬਲਵਾਨ ਨ = ਨਹੀਂ ਹੈ।

## ਆਥਿ ਸੈਲ; ਨੀਚ ਘਰਿ ਹੋਇ ॥ ਆਥਿ ਦੇਖਿ; ਨਿਵੈ ਜਿਸੁ ਦੋਇ ॥

ਜੋ ਆਥਿ = ਮਾਇਆ ਦਾ ਸੈਲ = ਵਿਚਰਨਾ ਹੈ **ਵਾ:** ਜਦ ਮਾਇਆ ਦਾ ਸੈਲ = ਭਾਰੀ ਸੁਖ ਨੀਚ = ਪਾਮਰ ਪੁਰਖ ਦੇ ਘਰ ਵਿਚ ਹੋਇ = ਹੋ ਜਾਵੇ।

ਤਦ ਆਥਿ = ਮਾਇਆ ਨੂੰ ਦੇਖਿ = ਵੇਖ ਕੇ ਉਸ ਦੇ ਅੱਗੇ ਊਚ ਨੀਚ **ਵਾ:** ਅਮੀਰ ਗ਼ਰੀਬ **ਵਾ:** ਹਿੰਦੂ ਤੇ ਮੁਸਲਮਾਨ ਦੋਇ = ਦੋਵੇਂ ਨਿਵੈ = ਝੁੱਕ ਕੇ ਸਲਾਮਾਂ ਕਰਦੇ ਹਨ, ਭਾਵ ਉਸਨੂੰ ਮਾਇਆ ਧਾਰੀ ਵੇਖ ਕੇ ਮੁਹੱਬਤ ਕਰਨ ਲੱਗ ਜਾਂਦੇ ਹਨ।

## ਆਥਿ ਹੋਇ; ਤਾ ਮੁਗਧੁ ਸਿਆਨਾ ॥ ਭਗਤਿ ਬਿਹੂਨਾ; ਜਗੁ ਬਉਰਾਨਾ ॥

ਜੇਕਰ ਆਥਿ = ਮਾਇਆ ਕੋਲ ਹੋਇ = ਹੋਵੇ ਤਾ = ਤਦ ਮੁਗਧੁ = ਮੂਰਖ ਪੁਰਖ ਨੂੰ ਵੀ ਸਿਆਨਾ = ਬੁੱਧੀਮਾਨ ਮੰਨਿਆ ਜਾਂਦਾ ਹੈ।

ਇਉਂ ਮਾਇਆ ਦੇ ਮੋਹ ਵਿਚ ਫਸਿਆ ਪ੍ਰੇਮਾ ਭਗਤਿ = ਭਗਤੀ ਤੋਂ ਬਿਹੂਨਾ = ਬਿਨਾਂ ਸਾਰਾ ਜਗੁ = ਸੰਸਾਰ ਬਉਰਾਨਾ = ਕਮਲਾ, ਝੱਲਾ ਹੋਇਆ ਫਿਰਦਾ ਹੈ।

### ਦੂਸਰਾ ਅਰਥ

**ਆਥਿ ਸੈਲ; ਨੀਚ ਘਰਿ ਹੋਇ ॥ ਆਥਿ ਦੇਖਿ; ਨਿਵੈ ਜਿਸੁ ਦੋਇ ॥**

ਜੇ ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਭਗਤੀ ਰੂਪ ਮਾਇਆ ਦਾ ਸੈਲ = ਭਾਰੀ ਸੁਖ ਨੀਚ ਪੁਰਖ ਦੇ ਹਿਰਦੇ ਰੂਪੀ ਘਰ ਵਿਚ ਪ੍ਰਾਪਤ ਹੋ ਜਾਵੇ **ਵਾ:** ਜੇਕਰ ਭਗਤੀ ਰੂਪ ਮਾਇਆ ਨੀਚ = ਨੀਵੇਂ ਪੁਰਖ ਦੇ ਹਿਰਦੇ ਰੂਪੀ ਘਰ ਵਿਚ ਭੀ ਹੋਵੇ। ਤਦ ਉਹ ਸੈਲ = ਪਰਬਤ ਵਤ ਸ੍ਰੇਸ਼ਟ ਹੋ ਜਾਂਦਾ ਹੈ।

ਜਿਸ ਭਗਤੀ ਰੂਪ ਮਾਇਆ ਨੂੰ ਵੇਖ ਕੇ ਅਮੀਰ ਗ਼ਰੀਬ, ਹਿੰਦੂ ਤੇ ਮੁਸਲਮਾਨ **ਵਾ:** ਆਸਤਕ ਤੇ ਨਾਸਤਕ ਦੋਵੇਂ ਝੁੱਕ ਕੇ ਸਲਾਮਾਂ ਕਰਦੇ ਹਨ।

**ਆਥਿ ਹੋਇ; ਤਾ ਮੁਗਧੁ ਸਿਆਨਾ ॥ ਭਗਤਿ ਬਿਹੂਨਾ; ਜਗੁ ਬਉਰਾਨਾ ॥**

ਜਿਸ ਕੋਲ ਭਗਤੀ ਰੂਪ ਮਾਇਆ ਹੋਵੇ ਤਾਂ ਮੁਗਧੁ = ਮੂਰਖ ਪੁਰਖ ਵੀ ਸਿਆਣਾ ਹੋ ਜਾਂਦਾ ਹੈ, ਭਾਵ ਬ੍ਰਹਮ ਗਿਆਨ ਦੇ ਸਹਿਤ ਹੋਣ ਕਰਕੇ ਸਿਆਣਾ ਹੋ ਜਾਂਦਾ ਹੈ।

ਪਰਮੇਸ਼ਰ ਦੀ ਭਗਤੀ ਤੋਂ ਬਿਨਾਂ ਸਾਰਾ ਸੰਸਾਰ ਕਮਲਪੁਣੇ ਵਿਚ ਆ ਜਾ ਰਿਹਾ ਹੈ।

## ਸਭ ਮਹਿ ਵਰਤੈ; ਏਕੋ ਸੋਇ ॥
## ਜਿਸ ਨੋ ਕਿਰਪਾ ਕਰੇ; ਤਿਸੁ ਪਰਗਟੁ ਹੋਇ ॥੧੪॥

ਸਭ ਸਾਰਿਆਂ ਮਹਿ = ਵਿਚ ਏਕੋ = ਇੱਕੋ ਸੋਇ = ਉਹੋ ਅਦ੍ਵੈਤ ਰੂਪ ਪਰਮੇਸ਼ਰ ਦੀ ਵਰਤੈ = ਵਰਤ ਰਿਹਾ ਹੈ **ਵਾ:** ਪ੍ਰੇਮਾ ਭਗਤੀ ਦੇ ਪ੍ਰਤਾਪ ਕਰਕੇ ਸਾਰਿਆਂ ਵਿਚ ਇੱਕੋ ਉਹ ਪਰਮੇਸ਼ਰ ਹੀ ਵਰਤ ਰਿਹਾ ਦਿੱਸ ਆਉਂਦਾ ਹੈ।

ਜਿਸ ਦੇ ਨੋ = ਤਾਈਂ ਵਾਹਿਗੁਰੂ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ, ਤਿਸੁ = ਉਸ ਦੇ ਹਿਰਦੇ ਵਿਚ ਭਾਉ ਭਗਤੀ ਪ੍ਰਗਟ ਹੋਇ = ਹੁੰਦੀ ਹੈ **ਵਾ:** ਉਸ ਦੇ ਹਿਰਦੇ ਵਿਚ ਭਾਉ ਭਗਤੀ ਦੇ ਹੋਣ ਕਰਕੇ ਵਾਹਿਗੁਰੂ ਪ੍ਰਗਟ ਹੋ ਆਉਂਦਾ ਹੈ **ਵਾ:** ਉਸ ਪੁਰਖ ਦਾ ਜਸ ਚੌਹਾਂ ਜੁਗਾਂ ਵਿਚ ਪ੍ਰਗਟ ਹੋ ਆਉਂਦਾ ਹੈ ॥੧੪॥

## ਜੁਗਿ ਜੁਗਿ ਥਾਪਿ; ਸਦਾ ਨਿਰਵੈਰੁ ॥

ਉਹ ਪਰਮੇਸ਼ਰ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਜੀਵਾਂ ਨੂੰ ਥਾਪਿ = ਸਥਾਪਨ, ਰਚਦਾ ਹੈ **ਵਾ:** ਜੁਗਾਂ ਜੁਗਾਂ ਵਿਚ ਜੀਵਾਂ ਨੂੰ ਪੈਦਾ ਕਰਕੇ ਮਰਯਾਦਾ ਨੂੰ ਸਥਾਪਨ ਕਰਦਾ ਹੈ **ਵਾ:** ਜੁਗਿ = ਦੋ, ਪੁਰਖ ਤੇ ਪ੍ਰਕਿਰਤੀ ਜੁਗਿ = ਦੋ ਸ਼ਿਵ ਤੇ ਸ਼ਕਤੀ ਆਦਿ ਨੂੰ ਰਚਦਾ ਹੈ **ਵਾ:** ਜੋ ਗੁਰਮੁਖ ਜਨ ਜੁਗਿ = ਚਾਰ (ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ) ਸਾਧਨਾ ਦੇ ਸੰਯੁਕਤ ਹੋਏ ਹਨ, ਉਨ੍ਹਾਂ ਨੂੰ ਜੁਗਿ = ਦੋ ਭਾਵ ਜੀਵ ਈਸ ਦੀ ਏਕਤਾ ਪ੍ਰਾਪਤ ਹੁੰਦੀ ਹੈ, ਇਉਂ ਉਨ੍ਹਾਂ ਨੂੰ ਪਰਮੇਸ਼ਰ ਸਥਾਪਨ ਕਰਦਾ ਹੈ **ਵਾ:** ਗੁਰਮੁਖ ਜਨਾਂ ਨੂੰ ਜੁਗਿ = ਚਾਰ ਬਹਰੰਗ ਸਾਧਨ[1] ਤੇ ਚਾਰ ਅੰਤਰੰਗ ਸਾਧਨਾ ਵਿਚ ਇਸਥਿਤ ਕਰਕੇ ਉਹ ਪਰਮੇਸ਼ਰ ਆਪ ਸਦਾ = ਹਮੇਸ਼ਾ ਨਿਰਵੈਰ ਸਰੂਪ ਹੈ **ਵਾ:** ਵੈਰ ਤੋਂ ਰਹਿਤ ਹੈ।

**ਅਥਵਾ** ਜੁਗਿ = ਦੋ ਭਾਵ ਇਸਤ੍ਰੀ ਤੇ ਪੁਰਖ ਆਦਿਕਾਂ ਨੂੰ **ਵਾ:** ਮਹੀਤੱਤ, ਤ੍ਰਿਧਾ ਹੰਕਾਰ ਆਦਿਕਾਂ ਨੂੰ ਜੁਗਿ = ਜੁਗਾਂ ਦੇ ਅੰਦਰ ਥਾਪਿ = ਸਥਾਪਨ ਕਰਕੇ **ਵਾ:** ਨਾਵਾਂ ਵਾਲੀ ਰਚਨਾ ਨੂੰ ਰਚ ਕਰਕੇ ਆਪ ਸਦਾ ਨਿਰਵੈਰ ਹੈ, ਭਾਵ ਉਹ ਪਰਮੇਸ਼ਰ ਕਿਸੇ ਨਾਲ ਵੀ ਵੈਰ ਨਹੀਂ ਕਰਦਾ, ਸਦਾ ਸਾਰਿਆਂ ਦਾ ਆਤਮਾ ਰੂਪ ਬਣਿਆ ਰਹਿੰਦਾ ਹੈ।

ਜੋ ਜੁਗਿ = ਚਾਰੇ ਬ੍ਰਾਹਮਣ ਖੱਤ੍ਰੀ ਵੈਸ਼, ਸ਼ੂਦਰ ਵਰਨ ਹਨ, ਭਾਵ ਬ੍ਰਾਹਮਣਾਂ ਦਾ ਸਤਜੁਗ ਵਿਚ ਰਾਜ ਸੀ, ਛੱਤਰੀਆਂ ਦਾ ਤ੍ਰੇਤੇ ਵਿਚ, ਦੁਆਪੁਰ ਵਿਚ ਵੈਸ਼ਾਂ ਦਾ ਅਤੇ ਕਲਜੁਗ ਵਿਚ ਸ਼ੂਦਰਾਂ ਦਾ ਰਾਜ ਸੀ, ਇਉਂ ਜੁਗਾਂ ਜੁਗਾਂ ਦੇ ਵਰਨਾਂ ਨੂੰ ਸਥਾਪਨ ਕਰਕੇ **ਵਾ:** ਗ੍ਰਿਹਸਥੀ, ਬਾਨ ਪ੍ਰਸਤੀ, ਸੰਨਿਆਸੀ ਤੇ ਬ੍ਰਹਮਚਾਰੀ ਆਦਿਕਾਂ ਨੂੰ ਸਥਾਪਨ ਕਰਕੇ ਆਪ ਉਹ ਪਰਮੇਸ਼ਰ ਸਦਾ ਨਿਰਵੈਰ ਸਰੂਪ ਹੈ।

**ਅਥਵਾ** ਜੁਗਿ = ਦੋ, ਜੀਵ ਦੀ ਅਲਪੱਗਤਾ ਤੇ ਈਸ਼ਰ ਦੀ ਸਰਬੱਗਤਾ ਅਤੇ ਜੁਗਿ = ਦੋ, ਭਾਵ ਅਵਿੱਦਿਆ ਤੇ ਮਾਇਆ ਨੂੰ ਸਥਾਪਨ ਕਰਕੇ ਆਪ ਸਾਰਿਆਂ ਦਾ ਆਤਮਾ ਰੂਪ ਹੋਣ ਕਰਕੇ ਨਿਰਵੈਰ ਸਰੂਪ ਹੈ।

## ਜਨਮਿ ਮਰਣਿ; ਨਹੀ ਧੰਧਾ ਧੈਰੁ ॥

ਉਸ ਪਰਮੇਸ਼ਰ ਵਿਚ ਜਨਮਿ = ਜੰਮਣਾ ਮਰਣਾ ਨਹੀਂ ਹੈ, ਭਾਵ ਉਹ ਆਪ ਜਨਮ ਵਿਚ ਨਹੀਂ ਆਉਂਦਾ ਨਾ ਹੀ ਮਾਰਦਾ ਹੈ, ਨਾ ਹੀ ਉਸ ਦੁਨੀਆਂ ਦੇ ਧੰਧਾ = ਕੰਮਾਂ ਵਿਚ ਧੈਰੁ = ਧਾਉਂਦਾ, ਦੌੜਦਾ ਹੈ **ਵਾ:** ਉਹ ਸਾਰਿਆਂ ਨੂੰ ਧੈਰੁ = ਧੀਰਜਤਾ ਦੇਣ ਵਾਲਾ ਹੈ **ਵਾ:** ਨਾ ਹੀ ਉਸ ਨੂੰ ਕ੍ਰਿਯਾ ਤੇ ਨਾ ਹੀ ਅਕ੍ਰਿਯਾ ਹੈ।[2]

---

੧. ਚਾਰ ਬਹਰੰਗ ਸਾਧਨ—ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ।
ਚਾਰ ਅੰਤਰੰਗ ਸਾਧਨ—ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ।

੨. ਧੰਧਾ = ਕੰਮ, ਕ੍ਰਿਯਾ, ਧੈਰੁ = ਅਚੰਚਲਤਾ, ਸਥਿਰਤਾ, ਅਕ੍ਰਿਯਾ।

## ਜੋ ਦੀਸੈ; ਸੋ ਆਪੇ ਆਪਿ ॥ ਆਪਿ ਉਪਾਇ; ਆਪੇ ਘਟ ਥਾਪਿ ॥

ਜੋ ਕੁਝ ਸੰਸਾਰ 'ਚ ਦੀਸੈ = ਦਿੱਸ ਰਿਹਾ ਹੈ, ਸੋ = ਉਹ ਪਰਮੇਸ਼ਰ ਆਪੇ = ਆਪ ਹੀ ਆਪ ਹੈ।

ਉਹ ਪਰਮੇਸ਼ਰ ਆਪ ਹੀ ਬ੍ਰਹਮਾ ਆਦਿਕਾਂ ਨੂੰ ਉਪਾਏ = ਪੈਦਾ ਕਰਦਾ ਹੈ, ਆਪੇ = ਆਪ ਹੀ ਘਟਾਂ ਘਟਾਂ ਦੇ ਵਿਚ ਪਾਲਣਾ ਕਰਨ ਵਾਲੇ ਵਿਸ਼ਨੂੰ ਆਦਿ ਨੂੰ ਥਾਪਿ = ਸਥਾਪਿਤ ਕਰਦਾ ਹੈ **ਵਾ:** ਆਪ ਹੀ ਬ੍ਰਹਮਾ ਵਿਸ਼ਨੂੰ, ਸ਼ਿਵਜੀ ਨੂੰ ਪੈਦਾ ਕਰਕੇ ਫੇਰ ਆਪ ਹੀ ਘਟਾਂ ਘਟਾਂ ਦੇ ਇਕ ਇਕ ਦੇਹ ਵਿਚ ਸਾਰੇ ਦੇਵਤੇ ਸਥਾਪਤ ਕੀਤੇ ਹਨ।

ਅਰਥਾਤ ਜਿਵੇਂ ਮੂਲਾਧਾਰ ਚੱਕਰ ਵਿਚ ਗਣੇਸ਼ ਦਾ ਵਾਸਾ ਹੈ, ਸ੍ਵਾਧਿਸ਼ਠਾਨ ਚੱਕਰ ਵਿਚ ਬ੍ਰਹਮਾ ਦਾ ਵਾਸਾ ਹੈ ਤੇ ਮਣੀ ਪੂਰਕ ਵਿਚ ਵਿਸ਼ਨੂੰ ਦਾ ਵਾਸਾ ਹੈ, ਅਨਾਹਦ ਚੱਕਰ ਵਿਚ ਸ਼ਿਵ ਜੀ ਦਾ ਵਾਸਾ ਹੈ, ਆਦਿ।

**ਅਥਵਾ** ਤੱਤ ਬੇਤਿਆਂ ਦੀ ਸਮ ਦ੍ਰਿਸ਼ਟੀ ਹੋਣੇ ਕਰਕੇ ਜੋ ਕੁਝ ਉਨ੍ਹਾਂ ਨੂੰ ਦਿੱਸਦਾ ਹੈ, ਸੋ = ਉਹ ਆਪਣਾ ਆਪ ਰੂਪ ਪਰਮੇਸ਼ਰ ਹੀ ਦਿੱਸਦਾ ਹੈ **ਵਾ:** ਜੀਵ ਈਸ ਦੇ ਅੰਦਰ ਆਪਣਾ ਆਪ ਰੂਪ ਪਰਮੇਸ਼ਰ ਦਿੱਸਦਾ ਹੈ।

ਮਹਾਤਮਾ ਜਨਾਂ ਦੇ ਅੰਦਰ ਆਪ ਹੀ ਸ਼ੁੱਭ ਗੁਣਾਂ ਨੂੰ ਪੈਦਾ ਕਰਦਾ ਹੈ ਤੇ ਆਪ ਹੀ ਉਨ੍ਹਾਂ ਦੇ ਅੰਦਰ ਆਪਣਾ ਤੁਰੀਆ ਪਦ ਸਥਾਪਨ ਕਰਦਾ ਹੈ **ਵਾ:** ਆਪ ਹੀ ਮਹਾਤਮਾ ਜਨਾਂ ਦੇ ਹਿਰਦੇ ਅੰਦਰ ਸ਼ੁੱਭ ਗੁਣਾਂ ਨੂੰ ਪੈਦਾ ਕਰਦਾ ਹੈ ਅਤੇ ਹਿਰਦੇ ਅੰਦਰ ਥਾਪੇ ਹੋਏ ਔਗੁਣਾਂ, ਆਸੁਰੀ ਸੰਪਦਾ ਦੇ ਤਾਈਂ ਘਟ = ਘਟਾ ਦਿੰਦਾ ਹੈ **ਅਥਵਾ** ਪਰਮੇਸ਼ਰ ਆਪ ਹੀ ਜਗਿਆਸੂ ਭਗਤ ਜਨਾਂ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਨਿਰਬਿਕਾਰ ਕਰਕੇ ਘਟ = ਹਿਰਦੇ ਅੰਦਰ ਆਪਣਾ ਸਰੂਪ ਇਸਥਿਤ ਕਰ ਦਿੰਦਾ ਹੈ।

**ਅਥਵਾ** ਆਪ ਹੀ ਚਾਰ ਖਾਣੀਆਂ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਚਾਰ ਖਾਣੀਆਂ ਦੇ ਘਟਾਂ ਵਿਚ ਆਪਣੀ ਜੋਤ ਨੂੰ ਸਥਾਪਤ ਕਰਦਾ ਹੈ।

## ਆਪਿ ਅਗੋਚਰੁ; ਧੰਧੈ ਲੋਈ ॥ ਜੋਗ ਜੁਗਤਿ; ਜਗਜੀਵਨੁ ਸੋਈ ॥

ਉਹ ਪਰਮੇਸ਼ਰ ਆਪ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈ ਤੇ ਬਾਕੀ ਸਭ ਲੋਈ = ਲੁਕਾਈ ਧੰਧੈ = ਕਾਰੋ-ਵਿਹਾਰਾਂ ਵਿਚ ਲੱਗੀ ਹੋਈ ਹੈ **ਵਾ:** ਸਾਰਿਆਂ ਧੰਧਿਆਂ ਦਾ ਆਪ ਹੀ ਲੋਈ = ਪ੍ਰਕਾਸ਼ਕ ਹੈ।

ਪਰ ਧੰਧਿਆਂ ਵਿਚ ਫਸਿਆਂ ਨੂੰ ਗੁਰਾਂ ਦੁਆਰਾ ਆਪਣੇ ਨਾਲ ਜੋਗ = ਜੁੜਨ ਦੀ ਜੁਗਤਿ = ਜੁਗਤੀ ਦੇਣ ਵਾਲਾ ਵੀ ਸੋਈ = ਉਹ ਜਗਜੀਵਨੁ = ਜਗਤ ਦਾ ਜੀਵਨ ਰੂਪ ਪਰਮੇਸ਼ਰ ਆਪ ਹੀ ਹੈ **ਵਾ:** ਜੋ ਗੁਰਾਂ ਦੇ ਉਪਦੇਸ਼ ਦੀ ਜੁਗਤਿ = ਜੁਗਤੀ ਦੁਆਰਾ ਚਿੱਤ ਦੀ ਬਿਰਤੀ ਨੂੰ ਇਕਾਗਰ ਕਰਕੇ **ਵਾ:** ਬ੍ਰਹਮਾਕਾਰ ਕਰਕੇ ਪ੍ਰਭੂ ਨਾਮ ਨਾਲ ਜੋਗ = ਜੋੜਦਾ ਹੈ, ਉਸ ਦੇ ਹਿਰਦੇ 'ਚ ਸੋਈ = ਉਹ ਜਗਜੀਵਨੁ = ਜਗਤ ਦਾ ਜੀਵਨ ਰੂਪ ਪਰਮੇਸ਼ਰ ਪ੍ਰਗਟ ਹੋ ਜਾਂਦਾ ਹੈ **ਵਾ:** ਉਹੀ ਜੋਗ ਵਿਚ ਜੁੜਿਆ ਹੋਇਆ ਹੈ, ਜਿਸ ਨੂੰ ਉਸ ਜਗਤ ਦਾ ਜੀਵਨ ਚੇਤਨ ਬ੍ਰਹਮ ਆਪਣਾ ਆਪ ਰੂਪ ਹੋ ਕੇ ਪ੍ਰਾਪਤ ਹੋਇਆ ਹੈ।

## ਕਰਿ ਆਚਾਰੁ; ਸਚੁ ਸੁਖੁ ਹੋਈ ॥ ਨਾਮ ਵਿਹੂਣਾ; ਮੁਕਤਿ ਕਿਵ ਹੋਈ ॥੧੫॥

ਸੱਚ ਨਾਮ ਰੂਪ ਸ੍ਰੇਸ਼ਟ ਆਚਾਰੁ = ਕਰਤੱਬ ਦੇ ਕਰਨੇ ਕਰਿ = ਕਰਕੇ ਹੀ ਸਚੁ = ਸੱਚੇ ਸੁਖੁ = ਅਨੰਦ ਦੀ ਪ੍ਰਾਪਤੀ ਹੋਈ = ਹੁੰਦੀ ਹੈ **ਵਾ:** ਸ੍ਰੇਸ਼ਟਾਚਾਰ ਕਰਨੇ ਕਰਕੇ ਤੇ ਸੱਚੇ ਨਾਮ ਦਾ ਜਾਪ ਕਰਕੇ **ਵਾ:** ਨਿਸ਼ਕਾਮ ਕਰਮ ਤੇ ਸਚਾਈ ਵਾਲਾ ਕਰਤੱਬ ਕਰਨੇ ਕਰਕੇ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

ਜਿਹੜੀਆਂ ਰੂਹਾਂ ਪਰਮੇਸ਼ਰ ਦਾ ਨਾਮ ਜਪੇ ਤੋਂ ਵਿਹੂਣਾ = ਬਿਨਾਂ ਹਨ, ਉਨ੍ਹਾਂ ਦੀ ਮੁਕਤਿ = ਮੁਕਤੀ

ਕਿਵ = ਕਿਵੇਂ ਹੋਈ = ਹੋਵੇਗੀ, ਭਾਵ ਉਨ੍ਹਾਂ ਦੀ ਮੁਕਤੀ ਨਹੀਂ ਹੋਵੇਗੀ, ਉਹ ਤਾਂ ਜੂਨਾਂ ਵਿਚ ਹੀ ਭਰਮਦੇ ਫਿਰਦੇ ਰਹਿੰਦੇ ਹਨ ॥੧੫॥

## ਵਿਣੁ ਨਾਵੈ; ਵੇਰੋਧੁ ਸਰੀਰ ॥ ਕਿਉ ਨ ਮਿਲਹਿ; ਕਾਟਹਿ ਮਨ ਪੀਰ ॥

ਪਰਮੇਸ਼ਰ ਦਾ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਸਰੀਰ ਜੀਵ ਦਾ ਵੇਰੋਧੁ = ਵਿਰੋਧੀ ਹੈ, ਭਾਵ ਇਹ ਦੁਖ ਹੀ ਦਿੰਦਾ ਰਹਿੰਦਾ ਹੈ, ਕਦੇ ਖਾਣ ਨੂੰ ਕਦੇ ਸੌਣ ਨੂੰ, ਕਦੇ ਕਿਸੇ ਸੁੰਦਰ ਚੀਜ਼ਾਂ ਵੱਲ ਦੇਖਣ ਨੂੰ ਰੁਚੀ ਕਰਦਾ ਰਹਿੰਦਾ ਹੈ, ਇਉਂ ਆਪਣੇ ਕੰਮਾਂ ਵਿਚ ਹੀ ਲਾਈ ਰੱਖਦਾ ਹੈ, ਪਰਮੇਸ਼ਰ ਦੇ ਭਜਨ ਨਹੀਂ ਜੁੜਨ ਦਿੰਦਾ।

**ਅਥਵਾ** ਨਾਮ ਤੋਂ ਬਿਨਾਂ ਸਰੀਰ ਦੇ ਸੰਬੰਧੀ ਆਪਣੇ ਮੋਹ ਵਿਚ ਹੀ ਲਾਈ ਰੱਖਦੇ ਹਨ, ਇਸੇ ਕਰਕੇ ਜੀਵ ਦੇ ਨਾਲ ਵੇਰੋਧੁ = ਵੈਰ ਹੀ ਕਰਦੇ ਹਨ, ਕਿਉਂਕਿ ਪਰਮੇਸ਼ਰ ਵੱਲ ਜੁੜਨ ਨਹੀਂ ਦਿੰਦੇ **ਵਾ:** ਜੀਵ ਦਾ ਸਰੀਰ ਹੀ ਵਿਰੋਧੀ ਹੈ, ਕਿਉਂਕਿ ਨਾਮ ਜਪਣ ਤੋਂ ਬਗ਼ੈਰ ਇਸ ਸਰੀਰ ਤੇ ਅਧਿਆਸ (ਦੇਹ ਅਧਿਆਸ) ਕਰਕੇ ਵਾਰ ਵਾਰ ਜੂਨਾਂ ਵਿਚ ਆਉਣਾ ਜਾਣਾ ਪੈਂਦਾ ਹੈ।

**ਅਥਵਾ** ਨਾਮ ਜਪੇ ਤੋਂ ਬਗ਼ੈਰ ਇੰਦ੍ਰੀਆਂ ਦਾ ਸਮੁਦਾਯ ਬੇਕਾਬੂ ਰਹਿੰਦਾ ਹੈ।

ਅਰਥਾਤ ਇੰਦ੍ਰਿਆਂ ਦੇ ਸਮੁਦਾਯ (ਇਕੱਠ) ਦਾ ਨਾਮ ਹੀ ਸਰੀਰ ਹੈ, ਜੋ ਇੰਦ੍ਰਿਆਂ ਦਾ ਆਪਣੇ ਵਿਸ਼ਿਆਂ ਵੱਲ ਧਾਂਵਦੇ ਰਹਿਣਾ ਹੈ, ਜਿਸ ਦਾ ਸਰੀਰਕ ਵਿਰੋਧ ਫਲ ਹੁੰਦਾ ਹੈ, ਭਾਵ ਮਨ ਦਾ ਖਿੰਡਾਉ ਵਿਚ ਰਹਿਣਾ, ਖਿੰਡਾਉ ਵਿਚ ਰਹਿਣਾ ਹੀ ਬੇਕਾਬੂ ਰਹਿਣਾ ਹੈ।

ਹੇ ਪੰਡਿਤ ! ਮਨ ਦੀ ਹਉਮੈ, ਵਿਛੋੜੇ ਰੂਪ ਪੀਰ = ਪੀੜਾ ਦੇ ਕਾਟਹਿ = ਕੱਟਣ ਵਾਲੇ ਗੁਰਾਂ **ਵਾ:** ਪਰਮੇਸ਼ਰ ਦੇ ਨਾਲ ਤੂੰ ਕਿਉ = ਕਿਸ ਵਾਸਤੇ ਨ = ਨਹੀਂ ਮਿਲਹਿ = ਮਿਲਦਾ।

**ਅਥਵਾ** ਹੇ ਪਰਮੇਸ਼ਰ ! ਤੂੰ ਸਾਰੇ ਤਾਈਂ ਕਿਉਂ ਨਹੀਂ ਮਿਲਦਾ, ਜੇ ਮਿਲ ਜਾਵੇਂ ਤਾਂ ਸਾਡੇ ਮਨ ਦੀ ਪ੍ਰਾਪਤੀ ਦੇ ਵਿਛੋੜੇ ਦੀ ਪੀੜਾ ਨੂੰ ਕੱਟ ਦੇਵੇਂ।

**ਅਥਵਾ** ਹੇ ਅਧਿਕਾਰੀ ! ਤੂੰ ਗੁਰੂ ਸਾਹਿਬ ਜੀ ਦੇ ਸ਼ਬਦ ਨਾਲ ਕਿਉਂ ਨਹੀਂ ਮਿਲਦਾ, ਜੇ ਤੂੰ ਗੁਰ ਸ਼ਬਦ ਦੀ ਕਮਾਈ ਕਰੇਂਗਾ ਤਾਂ ਗੁਰੂ ਸਾਹਿਬ ਜੀ ਤੇਰੇ ਮਨ ਵਿੱਚੋਂ ਅਵਿੱਦਿਆ ਦੀ ਪੀੜਾ ਨੂੰ ਕੱਟ ਦੇਣਗੇ।

## ਵਾਟ ਵਟਾਊ; ਆਵੈ ਜਾਇ ॥ ਕਿਆ ਲੇ ਆਇਆ; ਕਿਆ ਪਲੈ ਪਾਇ ॥

ਨਾਮ ਜਪੇ ਤੋਂ ਬਗ਼ੈਰ ਜੀਵ ਵਟਾਊ = ਮੁਸਾਫ਼ਰ ਬਣ ਕੇ ਸੰਸਾਰ **ਵਾ:** ਜੂਨਾਂ ਰੂਪੀ ਵਾਟ = ਰਸਤੇ ਵਿਚ ਆਵੈ = ਆਉਂਦਾ ਜਾਇ = ਜਾਂਦਾ ਹੈ **ਵਾ:** ਭਗਤੀ ਕਰਨ ਵੱਲੋਂ ਰਸਤਾ ਵੱਟ ਕੇ ਕੁਸੰਗਤ ਵੱਲ ਜਾਂਦਾ ਹੈ, ਇਸੇ ਕਰਕੇ ਆਉਂਦਾ ਜਾਂਦਾ, ਜੰਮਦਾ ਮਰਦਾ ਰਹਿੰਦਾ ਹੈ।

**ਅਥਵਾ** ਜੋ ਕੁਸੰਗਤ ਵੱਲੋਂ ਰਸਤਾ ਵੱਟ ਲੈਂਦਾ ਹੈ, ਉਹ ਸਰੂਪ ਰੂਪੀ ਜਗ੍ਹਾ ਵਿਚ ਆ ਜਾਂਦਾ ਹੈ ਤੇ ਉਹ ਰਾਹ ਦੇ ਵਟਾਊ = ਮੁਸਾਫ਼ਿਰ ਬਣ ਕੇ ਆਉਣ ਜਾਣ ਵਿਚ ਨਹੀਂ ਰਹਿੰਦਾ, ਭਾਵ ਉਸ ਨੂੰ ਵਾਰ ਵਾਰ ਵਾਸ਼ਨਾ ਕਰਕੇ ਸੰਸਾਰ ਵਿਚ ਆਉਣਾ ਜਾਣਾ ਨਹੀਂ ਪਵੇਗਾ।

**ਅਥਵਾ** ਜੋ ਸੰਚਤ ਕਰਮਾਂ, ਪ੍ਰਾਲਬਧ ਕਰਕੇ ਲੋਕ-ਪ੍ਰਲੋਕ ਦੇ ਰਸਤੇ ਦਾ ਮੁਸਾਫ਼ਿਰ ਬਣਿਆ ਹੋਇਆ ਹੈ, ਉਹ ਆਉਂਦਾ ਜਾਂਦਾ ਰਹਿੰਦਾ ਹੈ।

ਜੀਵ ਸੰਸਾਰ ਵਿਚ ਕਿਆ = ਕੀ ਲੇ = ਲੈ ਕੇ ਆਇਆ ਸੀ ਅਤੇ ਅੰਤ ਨੂੰ ਕਿਆ = ਕੀ ਪਲੈ = ਪੱਲੇ ਪਾਇ = ਪਾਵੇਗਾ।

ਅਰਥਾਤ ਜੀਵ ਸੰਸਾਰ ਵਿਚ ਪੁੰਨ ਕਰਮਾਂ ਦਾ ਸਦਕਾ ਮਨੁੱਖਾ ਜਨਮ ਧਾਰ ਕੇ ਆਉਂਦਾ ਹੈ ਅਤੇ ਅੰਤ ਵੇਲੇ ਇਥੋਂ ਪਾਪ ਕਰਮ ਪੱਲੇ ਪਾ ਕੇ ਚਲਾ ਜਾਂਦਾ ਹੈ।

**ਅਥਵਾ** ਜੀਵ ਕੀ ਲੈਣ ਲਈ ਆਇਆ ਸੀ, ਭਾਵ ਜੀਵ ਸੰਸਾਰ ਵਿਚ ਚਾਰ ਪਦਾਰਥ ਲੈਣ ਵਾਸਤੇ ਆਇਆ ਸੀ ਅਤੇ ਕੀ ਪੱਲੇ ਪਾ ਕੇ ਜਾਵੇਗਾ, ਭਾਵ ਇਥੋਂ ਆਪਣੇ ਹਿਰਦੇ ਵਿਚ ਵਿਕਾਰਾਂ ਨੂੰ ਪੱਲੇ ਪਾ ਕੇ ਚਲਿਆ ਜਾਵੇਗਾ।

## ਵਿਣੁ ਨਾਵੈ; ਤੋਟਾ ਸਭ ਥਾਇ ॥ ਲਾਹਾ ਮਿਲੈ; ਜਾ ਦੇਇ ਬੁਝਾਇ ॥

ਪਰਮੇਸ਼ਰ ਦਾ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਸਭ = ਸਾਰੀਆਂ ਥਾਇ = ਥਾਵਾਂ ਵਿਚ ਤੋਟਾ = ਘਾਟਾ ਹੀ ਹੈ।

ਪਰਮੇਸ਼ਰ ਦੇ ਨਾਮ ਦਾ ਲਾਹਾ = ਲਾਭ ਉਸ ਨੂੰ ਮਿਲੈ = ਮਿਲਦਾ ਹੈ, ਜਾ = ਜਿਸ ਨੂੰ ਗੁਰੂ ਸਾਹਿਬ ਜੀ ਕ੍ਰਿਪਾ ਕਰਕੇ, ਬੁਝਾਇ = ਸਮਝਾ ਦੇਇ = ਦਿੰਦੇ ਹਨ **ਵਾ:** ਜਿਸ ਨੂੰ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਗੁਰ ਉਪਦੇਸ਼ ਬੁਝਾ ਦਿੰਦਾ ਹੈ।

## ਵਣਜੁ ਵਾਪਾਰੁ; ਵਣਜੈ ਵਾਪਾਰੀ ॥

ਸੰਚਤ, ਕਿਰੇਮਾਨ ਆਦਿ ਕਰਮਾਂ ਦੀ ਵਣਜ = ਸੌਦਾਗਰੀ ਕਰਨ ਵਾਲਾ ਵਾਪਾਰੀ ਜੀਵ ਦੇਹਾਂ ਰੂਪ ਵਣਜਾਂ ਨੂੰ ਵਣਜਦਾ, ਖ਼ਰੀਦਦਾ ਰਹਿੰਦਾ ਹੈ, ਭਾਵ ਆਵਾਗਉਣ ਵਿਚ ਪਿਆ ਰਹਿੰਦਾ ਹੈ, ਕਦੇ ਵੀ ਮੁਕਤ ਨਹੀਂ ਹੋ ਸਕਦਾ।

ਅਰਥਾਤ ਕਰਮਾਂ ਦਾ ਵਣਜ ਕਰਨ ਵਾਲੇ ਵਾਪਾਰੀ ਕਿਰੇਮਾਨ ਸੰਚਤ ਆਦਿ ਕਰਮਾਂ ਨੂੰ ਕਰਦੇ ਹਨ, ਕਿਉਂਕਿ ਕਿਰੇਮਾਨ ਕਰਮ ਦਾ ਸੰਚਤ ਕਰਮ ਬਣਦਾ ਹੈ, ਸੰਚਤ ਕਰਮ ਦਾ ਪ੍ਰਾਲਬਧ ਰੂਪ ਕਰਮ ਬਣਦਾ ਹੈ, ਇਉਂ ਪ੍ਰਾਲਬਧ ਰੂਪ ਕਰਮਾਂ ਦਾ ਵਾਪਾਰੀ ਜੀਵ ਕਰਮਾਂ ਨੂੰ ਵਣਜਦਾ, ਖ਼ਰੀਦਦਾ ਰਹਿੰਦਾ ਹੈ, ਜੀਵ ਦੀ ਪ੍ਰਾਲਬਧ ਅਨੁਸਾਰ ਜੇ ਬਹੁਤੇ ਪੁੰਨ ਹੋਣ ਤੇ ਪਾਪ ਥੋੜ੍ਹੇ ਹੋਣ ਤਾਂ ਦੇਵ ਦੇਹੀ ਨੂੰ ਪ੍ਰਾਪਤ ਹੁੰਦਾ ਹੈ, ਜੇਕਰ ਪਾਪ ਪੁੰਨ ਦੋਵੇਂ ਇੱਕੋ ਜਿਹੇ ਹੋਣ ਤਾਂ ਮਨੁੱਖਾ ਦੇਹੀ ਪ੍ਰਾਪਤ ਹੁੰਦੀ ਹੈ, ਜੇਕਰ ਪੁੰਨ ਥੋੜ੍ਹੇ ਹੋਣ ਤੇ ਪਾਪ ਬਹੁਤੇ ਹੋਣ ਤਾਂ ਪਸ਼ੂਆਂ ਜਾਂ ਪੰਛੀਆਂ ਦੀ ਜੂਨਾਂ ਨੂੰ ਪ੍ਰਾਪਤ ਹੁੰਦਾ ਹੈ।

**ਅਥਵਾ** ਜੋ ਦੇਵੀ ਦੇਵਤਿਆਂ ਦਾ ਉਪਾਸ਼ਕ ਵਾਪਾਰੀ ਜੀਵ ਉਪਾਸ਼ਨਾ ਰੂਪ ਵਣਜ ਨੂੰ ਕਰਦਾ ਰਹਿੰਦਾ ਹੈ, ਐਸਾ ਵਣਜ ਖ਼ਰੀਦਣ ਵਾਲਾ ਵਾਪਾਰੀ ਜੀਵ ਜੂਨਾਂ ਵਿਚ ਹੀ ਭਰਮਦਾ ਰਹਿੰਦਾ ਹੈ।

**ਅਥਵਾ** ਅਸਲੀ ਵਣਜ = ਵਾਪਾਰ ਕਰਨ ਵਾਲਾ ਪਰਮੇਸ਼ਰ ਦੇ ਨਾਮ ਦਾ ਵਾਪਾਰ ਹੈ, ਇਸ ਲਈ ਜਗਿਆਸੂ ਰੂਪ ਵਾਪਾਰੀ ਬਣ ਕੇ ਗੁਰਾਂ ਦੇ ਪਾਸੋਂ ਨਾਮ ਰੂਪੀ ਵਣਜ ਨੂੰ ਖ਼ਰੀਦਣਾ ਕਰੇ।

## ਵਿਣੁ ਨਾਵੈ; ਕੈਸੀ ਪਤਿ ਸਾਰੀ ॥੧੯॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਕੈਸੀ = ਕਿਸ ਤਰ੍ਹਾਂ ਸਾਰੀ = ਪੂਰੀ, ਸ੍ਰੇਸ਼ਟ ਪਤਿ = ਇੱਜ਼ਤ ਹੋ ਸਕਦੀ ਹੈ, ਭਾਵ ਕਿਸੇ ਦੀ ਵੀ ਸ੍ਰੇਸ਼ਟ ਪੱਤ ਨਹੀਂ ਹੋ ਸਕਦੀ, ਸਭ ਅਧੂਰੀ ਪੱਤ ਦੇ ਸਮੇਤ ਹੀ ਪ੍ਰਲੋਕ ਨੂੰ ਚਲੇ ਜਾਂਦੇ ਹਨ ॥੧੯॥

## ਗੁਣ ਵੀਚਾਰੇ; ਗਿਆਨੀ ਸੋਇ ॥ ਗੁਣ ਮਹਿ; ਗਿਆਨੁ ਪਰਾਪਤਿ ਹੋਇ ॥

ਜਿਹੜਾ ਪੁਰਖ ਪਰਮੇਸ਼ਰ ਦੇ ਕੀਤੇ ਗੁਣ = ਉਪਕਾਰ ਨੂੰ ਵੀਚਾਰੇ = ਵੀਚਾਰਦਾ ਹੈ, ਸੋਇ = ਉਹੋ ਹੀ ਗਿਆਨੀ = ਗਿਆਨਵਾਨ ਹੋ ਸਕਦਾ ਹੈ **ਵਾ:** ਗੁਣ = ਸਰੂਪ ਦੇ ਗਿਆਨ ਦੀ **ਵਾ:** ਪਤਿਤ ਪਾਵਨ, ਦੀਨ ਦਇਆਲ ਭਗਤ ਵਛਲ ਆਦਿ ਗੁਣਾਂ ਦੀ ਵੀਚਾਰ ਕਰਦਾ ਹੈ ਤੇ ਉਸ ਦੀ ਸ਼ਰਨ ਪੈਂਦਾ ਹੈ, ਉਹੋ ਹੀ ਸਰੂਪ ਦਾ ਤੱਤ ਗਿਆਨੀ ਹੋ ਸਕਦਾ ਹੈ।

**ਅਥਵਾ** ਜੋ ਬ੍ਰਹਮ ਵਿਚ ਸਤ ਚਿੱਤ ਅਨੰਦ ਸਰੂਪ ਆਦਿ ਗੁਣ ਹਨ ਤੇ ਜੋ ਇਸ ਗੱਲ ਨੂੰ ਵੀਚਾਰ ਕੇ ਜੀਵ ਈਸ ਦੀ ਏਕਤਾ ਕਰਦਾ ਹੈ, ਉਹ ਅਸਲੀ ਗਿਆਨਵਾਨ ਹੋ ਸਕਦਾ ਹੈ।

ਜਦੋਂ ਸਤ, ਸੰਤੋਖ ਆਦਿ ਸ਼ੁੱਭ ਗੁਣ ਹਿਰਦੇ ਮਹਿ = ਵਿਚ ਆ ਜਾਣ, ਤਦ ਹੀ ਸਰੂਪ ਦਾ ਗਿਆਨ **ਵਾ:** ਅਪ੍ਰੋਖ ਗਿਆਨ ਪ੍ਰਾਪਤ ਹੋਇ = ਹੁੰਦਾ ਹੈ।

## ਗੁਣਦਾਤਾ ਵਿਰਲਾ; ਸੰਸਾਰਿ ॥ ਸਾਚੀ ਕਰਣੀ; ਗੁਰ ਵੀਚਾਰਿ ॥

ਸਤ, ਸੰਤੋਖ, ਦਇਆ, ਧਰਮ ਆਦਿ ਗੁਣਾਂ ਦਾ ਦਾਤਾ **ਵਾ:** ਬ੍ਰਹਮ ਗਿਆਨ ਰੂਪੀ ਗੁਣਾਂ ਦਾ ਦਾਤਾ ਕੋਈ ਵਿਰਲਾ = ਟਾਵਾਂ ਮਹਾਂਪੁਰਖ ਹੀ ਸੰਸਾਰਿ = ਜਗਤ ਵਿਚ ਹੈ।

ਗੁਰਾਂ ਦੁਆਰਾ ਜੋ ਸਤ ਅਸੱਤ ਦੀ ਵੀਚਾਰ ਕਰਨੀ ਹੈ, ਇਹੋ ਹੀ ਸਾਚੀ = ਸੱਚੀ ਕਰਣੀ ਹੈ **ਵਾ:** ਜੋ ਗੁਰਾਂ ਦੁਆਰਾ ਪ੍ਰਭੂ ਦੀ ਸ਼ਰਧਾ ਨਾਲ ਸੱਚੀ ਭਗਤੀ ਰੂਪ ਕਰਣੀ ਕਰਦਾ ਹੈ, ਉਸ ਨੂੰ ਗੁਰ ਉਪਦੇਸ਼ ਸਦਕਾ ਸਰੂਪ ਦੀ ਵੀਚਾਰ ਪ੍ਰਾਪਤ ਹੁੰਦੀ ਹੈ **ਵਾ:** ਗੁਰ = ਵੱਡੀ ਅਪ੍ਰੋਖ ਗਿਆਨ ਦੀ ਵੀਚਾਰ ਪ੍ਰਾਪਤ ਹੁੰਦੀ ਹੈ।

[ਅੰਗ ੯੩੨]

## ਅਗਮ ਅਗੋਚਰੁ; ਕੀਮਤਿ ਨਹੀ ਪਾਇ ॥ ਤਾ ਮਿਲੀਐ; ਜਾ ਲਏ ਮਿਲਾਇ ॥

ਜੋ ਪਰਮੇਸ਼ਰ ਅਗਮ = ਮਨ ਦੀ ਗੰਮਤਾ ਤੋਂ ਰਹਿਤ **ਵਾ:** ਸੰਕਲਪਾਂ ਵਿਕਲਪਾਂ ਤੋਂ ਅਗੰਮ ਤੇ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਹੈ, ਉਸ ਦੀ ਪ੍ਰਾਪਤੀ ਦੀ ਸ਼ਕਤੀ ਬਿਰਤੀ ਕਰਕੇ ਕੋਈ ਵੀ ਕੀਮਤ ਨਹੀਂ ਪਾਇ = ਪਾ ਸਕਦਾ।

ਤਾ = ਤਦ ਹੀ ਵਾਹਿਗੁਰੂ ਨਾਲ ਮਿਲੀਐ = ਮਿਲੀਦਾ ਹੈ, ਜਾ = ਜਦ ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਆਪਣੇ ਨਾਲ ਮਿਲਾਇ = ਮਿਲਾ ਲਏ = ਲਵੇ **ਵਾ:** ਜਦ ਆਪਣੇ ਆਪ ਨੂੰ ਗੁਰ ਉਪਦੇਸ਼ ਨਾਲ ਮਿਲਾਇ = ਮਿਲਾ ਲਏ = ਲਈਏ, ਤਦ ਹੀ ਵਾਹਿਗੁਰੂ ਦੇ ਸਰੂਪ ਨਾਲ ਮਿਲ ਸਕੀਦਾ ਹੈ।

## ਗੁਣਵੰਤੀ; ਗੁਣ ਸਾਰੇ ਨੀਤ ॥ ਨਾਨਕ; ਗੁਰਮਤਿ ਮਿਲੀਐ ਮੀਤ ॥੧੭॥

ਜੋ ਗਿਆਨ ਆਦਿ ਗੁਣਵੰਤੀ = ਗੁਣਾਂ ਵਾਲੀ ਮਹਾਤਮਾ ਰੂਪ ਸਖੀ ਹੈ, ਉਹ ਪਤੀ ਪਰਮੇਸ਼ਰ ਦੇ ਗੁਣਾਂ ਨੂੰ ਜਗਿਆਸੂ ਰੂਪ ਸਖੀ ਦੇ ਤਾਈਂ ਸਾਰੇ ਉਚਾਰਨ ਕਰਕੇ ਨੀਤ = ਨਿਤਾਪ੍ਰਤੀ ਦੱਸਦੀ ਰਹਿੰਦੀ ਹੈ ਕਿ ਉਹ ਨਿੱਤ ਰੂਪ ਪਰਮੇਸ਼ਰ ਹੈ **ਵਾ:** ਗੁਣਾਂ ਵਾਲੀ ਮਹਾਤਮਾ ਰੂਪ ਸਖੀ ਨਿਤਾਪ੍ਰਤੀ ਪਤੀ ਪਰਮੇਸ਼ਰ ਦੇ ਗੁਣਾਂ ਨੂੰ ਸਾਰੇ = ਸੰਭਾਲਦਾ ਹੈ।

**ਅਥਵਾ** ਜਿਵੇਂ ਸ੍ਰੇਸ਼ਟ ਗੁਣਾਂ ਵਾਲੀ ਇਸਤ੍ਰੀ ਆਪਣੇ ਪਤੀ ਦੇ ਗੁਣਾਂ ਨੂੰ ਨਿਤਾਪ੍ਰਤੀ ਉਚਾਰਦੀ ਰਹਿੰਦੀ ਹੈ, ਇਸੇ ਤਰ੍ਹਾਂ ਮਹਾਤਮਾ ਰੂਪ ਸਖੀ ਪਤੀ ਪਰਮੇਸ਼ਰ ਦੇ ਤੱਟਸਥੀ, ਸਰੂਪ ਲੱਖਣ ਆਦਿ ਗੁਣਾਂ ਨੂੰ ਉਚਾਰਨ ਕਰਦੀ ਰਹਿੰਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮਤਿ = ਗੁਰ ਸਿੱਖਿਆ ਦੁਆਰਾ ਹੀ ਮੀਤ = ਮਿੱਤਰ ਪਰਮੇਸ਼ਰ ਨਾਲ ਮਿਲੀਐ = ਮਿਲ ਸਕੀਦਾ ਹੈ **ਵਾ:** ਹੇ ਮਿੱਤਰੋ ! ਗੁਰਮਤ ਨੂੰ ਧਾਰਨ ਕਰਕੇ ਹੀ ਪਰਮੇਸ਼ਰ ਨਾਲ ਮਿਲੀਦਾ ਹੈ ॥੧੭॥

## ਕਾਮੁ ਕ੍ਰੋਧੁ; ਕਾਇਆ ਕਉ ਗਾਲੈ ॥ ਜਿਉ ਕੰਚਨ; ਸੋਹਾਗਾ ਢਾਲੈ ॥

ਕਾਮ ਕ੍ਰੋਧ ਆਦਿ ਵਿਕਾਰ ਕਾਇਆ = ਦੇਹ ਕਉ = ਨੂੰ ਇਉ ਗਾਲੈ = ਗਾਲਦੇ ਹਨ, ਜਿਉ = ਜਿਵੇਂ ਕੰਚਨ = ਸੋਨੇ ਨੂੰ ਸੋਹਾਗਾ ਢਾਲੈ = ਢਾਲ ਕੇ ਪਾਣੀ ਵਾਂਗ ਤਰਲ ਬਣਾ ਦਿੰਦਾ ਹੈ।

**ਅਥਵਾ** ਕਾਮ ਨੂੰ ਵਸਤ ਵੀਚਾਰ ਨਾਲ, ਕ੍ਰੋਧ ਨੂੰ ਸ਼ਾਂਤੀ ਨਾਲ ਅਤੇ ਕਾਇਆ = ਦੇਹ ਅਧਿਆਸ ਨੂੰ ਬ੍ਰਹਮ ਅਭਿਆਸ ਕਰਕੇ ਇਉਂ ਵਿਕਾਰਾਂ ਨੂੰ ਗਾਲੈ = ਗਾਲਣਾ ਕਰੇ, ਜਿਵੇਂ ਸੋਨੇ ਨੂੰ ਸੁਹਾਗਾ ਢਾਲ ਕੇ ਸ਼ੁੱਧ ਕਰ ਦਿੰਦਾ ਹੈ।

**ਵਾ:** ਅੰਤਹਕਰਣ ਰੂਪੀ ਸੋਨੇ ਨੂੰ ਭਗਤੀ ਰੂਪ ਕੁਠਾਲੀ ਵਿਚ ਪਾ ਕੇ ਜਪੁ ਤਪੁ ਰੂਪੀ ਅਗਨੀ ਦੁਆਰਾ ਸੰਤੋਖ ਨਾਮ ਰੂਪੀ ਸੁਹਾਗੇ ਨਾਲ ਢਾਲ ਕੇ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਸ਼ੁੱਧ ਕਰੇ।

## ਕਸਿ ਕਸਵਟੀ; ਸਹੈ ਸੁ ਤਾਉ ॥ ਨਦਰਿ ਸਰਾਫ; ਵੰਨੀ ਸਚੜਾਉ ॥

('ਸ-ਚੜਾਉ' ਉਚਾਰਣ ਹੈ, ਦੂਸਰਾ ਪਾਠ 'ਵੰਨੀਸ ਚੜਾਉ' ਹੈ, ਤੀਸਰਾ ਪਾਠ 'ਵੰਨੀ ਸੱਚੜਾਉ' ਹੈ)

ਜਿਸ ਵਕਤ ਸਰਾਫ਼ ਸੋਨੇ ਨੂੰ ਕਸਵਟੀ = ਕਸਉਟੀ ਦੀ ਕਸਿ = ਖਿੱਚ, ਲਾਉਂਦਾ ਹੈ, ਜੇਕਰ ਸੋਨਾ ਸੁ = ਉਸ ਤਾਉ = ਸੇਕ ਨੂੰ ਸਹੈ = ਸਹਾਰ ਲਵੇ **ਵਾ:** ਕਸਵੱਟੀ ਦੀ ਕਸ ਤੇ ਅਗਨੀ ਦੇ ਸੇਕ ਨੂੰ ਸਹਾਰ ਲਵੇ।

ਤਦੋਂ ਉਹ ਸੋਨਾ ਸਰਾਫ਼ ਦੀ ਦ੍ਰਿਸ਼ਟੀ ਵਿਚ ਪੈਂਦਾ ਹੈ ਅਤੇ ਉਹ ਉਸਨੂੰ ਆਪਣੇ ਖ਼ਜ਼ਾਨੇ ਵਿਚ ਪਾ ਲੈਂਦਾ ਹੈ, ਇਸੇ ਪ੍ਰਕਾਰ ਜਦੋਂ ਗੁਰੂ ਰੂਪੀ ਸਰਾਫ਼ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ, ਤਦੋਂ ਤੁਰੀਆ ਪਦ ਦੇ ਵੰਨੀ = ਰੰਗ ਵਿਚ ਸੁ = ਉਸ ਜਗਿਆਸੂ ਦਾ ਚੜਾਉ = ਚੜ੍ਹਾਅ ਹੋ ਜਾਂਦਾ ਹੈ **ਵਾ:** (ਵੰਨੀ ਸ + ਚੜਾਉ) ਜਿਸ ਨੇ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ ਮਨ ਤੇ ਬੁੱਧ ਆਦਿ ਇਨ੍ਹਾਂ ਦੇ ਵਿਸ਼ਿਆਂ ਨੂੰ ਰੋਕ ਲਿਆ ਹੈ, ਸ = ਉਸ ਦਾ ਤੁਰੀਆ ਪਦ ਰੂਪ ਵੰਨੀ = ਰੰਗ ਭਾਵ ਅਵਸਥਾ ਵਿਚ ਚੜ੍ਹਾਅ ਹੁੰਦਾ ਹੈ **ਵਾ:** ਸ = ਸ੍ਰੇਸ਼ਟ ਗਿਆਨ ਰੂਪੀ ਰੰਗ ਦਾ ਚੜ੍ਹਾਉ ਪ੍ਰਾਪਤ ਹੁੰਦਾ ਹੈ।

**ਅਥਵਾ** ਜਦੋਂ ਸਤਿਗੁਰੂ ਜੀ ਕਸਿ = ਪਰਖ ਕਰਨ ਰੂਪ ਕਸਉਟੀ ਲਾਉਂਦੇ ਹਨ, ਜਿਹੜਾ ਸੁ = ਉਸ ਤਾਉ = ਸੇਕ ਨੂੰ ਸਹਾਰ ਲੈਂਦਾ ਹੈ **ਵਾ:** ਜਦ ਜਗਿਆਸੂ ਭਗਤੀ ਰੂਪ ਕਸਉਟੀ ਦੇ ਕਸ ਦੇ ਤਾਉ ਨੂੰ ਸਹਾਰਦਾ ਹੈ **ਵਾ:** ਭਗਤੀ ਰੂਪ ਕਸਉਟੀ ਦੀ ਕਸ ਨੂੰ ਤੇ ਜਪ ਤਪ ਰੂਪ ਅਗਨੀ ਦੇ ਤਾਉ ਨੂੰ ਸਹਾਰਦਾ ਹੈ।

ਤਦੋਂ ਗੁਰੂ ਰੂਪ ਸਰਾਫ਼ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਤੇ ਗੁਰੂ ਜੀ ਬਾਰ੍ਹਾਂ ਵੰਨੀਸ = ਵੰਨੀ ਦੇ ਸੋਨੇ ਵਾਂਗ ਨਿਰਮਲ ਜੀਵਨ ਵਾਲਾ ਬਣਾ ਕੇ ਚੌਥੀ ਭੂਮਿਕਾ ਦੇ ਰੰਗ ਵਿਚ ਚੜ੍ਹਾਅ ਕੇ ਸਰੂਪ ਰੂਪ ਖ਼ਜ਼ਾਨੇ ਵਿਚ ਪਾ ਦਿੰਦੇ ਹਨ **ਵਾ:** ਸਰੂਪ ਦੀ ਪ੍ਰਾਪਤੀ ਰੂਪੀ ਸਚੜਾਉ = ਸੱਚਾ ਰੰਗ ਪ੍ਰਾਪਤ ਹੋਇਆ ਹੈ।

ਜਿਹੜੇ ਸਤਿਗੁਰਾਂ ਦੀ ਪਰਖ 'ਤੇ ਪੂਰੇ ਨਹੀਂ ਉਤਰਦੇ, ਉਨ੍ਹਾਂ ਦੀ ਬਾਬਤ ਸਤਿਗੁਰੂ ਜੀ ਅੱਗੇ ਕਥਨ ਕਰਦੇ ਹਨ :

## ਜਗਤੁ ਪਸੂ; ਅਹੰ ਕਾਲੁ ਕਸਾਈ ॥

ਜਗਤੁ = ਸੰਸਾਰ ਪਸ਼ੂ ਦੀ ਨਿਆਈਂ ਹੈ ਤੇ ਅਹੰ = ਹੰਗਤਾ ਵਾਲਾ ਕਾਲ ਕਸਾਈ ਰੂਪ ਹੈ ਭਾਵ ਸੰਸਾਰੀ ਜੀਵਾਂ ਦੇ ਹਿਰਦੇ ਅੰਦਰ ਬੈਠਾ ਹੰਕਾਰ ਹੀ ਜੀਵਾਂ ਦੇ ਵਿਨਾਸ਼ ਦਾ ਕਾਰਨ ਹੋ ਜਾਂਦਾ ਹੈ।

**ਅਥਵਾ** ਸਾਰਾ ਜਗਤੁ = ਸੰਸਾਰ ਹੰਗਤਾ ਦੇ ਸਹਿਤ ਹੋਣ ਕਰਕੇ ਪਸ਼ੂ ਦੀ ਨਿਆਈਂ ਹੈ ਤੇ ਕਾਲ ਕਸਾਈ ਦੀ ਨਿਆਈਂ ਹੈ, ਭਾਵ ਸੰਸਾਰ ਨੂੰ ਨਾਸ਼ ਕਰਨ ਵਾਲਾ ਕਾਲ ਰੂਪ ਕਸਾਈ ਹੈ।

**ਅਥਵਾ** (ਜ + ਗਤੁ) ਜ = ਉਤਪੰਨ ਤੇ ਗਤੁ = ਨਾਸ਼ ਹੋਣ ਵਾਲੇ ਜੀਵ ਦੇਹ ਦੀ ਹੰਗਤਾ ਕਰਕੇ ਪਸ਼ੂ ਦੀ ਨਿਆਈਂ ਹਨ ਜਾਂ ਪਸ਼ੂ ਬਿਰਤੀ ਵਾਲੇ ਹਨ, ਉਨ੍ਹਾਂ ਨੂੰ ਕਾਲ ਰੂਪੀ ਕਸਾਈ ਨਾਸ਼ ਕਰ ਰਿਹਾ ਹੈ।

## ਕਰਿ ਕਰਤੈ; ਕਰਣੀ ਕਰਿ ਪਾਈ ॥

ਕਰਤੈ = ਰਚਨਹਾਰ ਪਰਮੇਸ਼ਰ ਨੇ ਜੀਵਾਂ ਦੇ ਅੰਤਹਕਰਣ ਰੂਪੀ ਕਰਿ = ਹੱਥ ਦੇ ਉੱਤੇ ਜਿਹੋ ਜਿਹੀ ਕਰਨੀ ਲਿਖ ਕਰਿ = ਕਰਕੇ ਪਾਈ = ਪਾਉਣੀ ਕੀਤੀ ਹੈ।

**ਅਥਵਾ** ਜੋ ਜੀਵਾਂ ਨੇ ਕਰਤਾ ਬਣ ਕੇ ਹੱਥਾਂ ਨਾਲ ਕਰਮ ਕੀਤੇ ਹਨ, ਉਹ ਕਰਨੀ ਜੀਵਾਂ ਦੇ ਮਸਤਕ ਰੂਪੀ ਹੱਥ ਉੱਤੇ ਲਿਖ ਕੇ ਪਾ ਦਿੱਤੀ ਹੈ।

ਜਿਸ ਦੇ ਮੱਥੇ, ਅੰਤਹਕਰਣ ਰੂਪੀ ਮੱਥੇ 'ਤੇ ਪਰਮੇਸ਼ਰ ਦੀ ਪ੍ਰੇਮਾ ਭਗਤੀ ਕਰਨ ਦੀ ਲਿਖਤ ਪਾ ਦਿੱਤੀ ਹੈ, ਉਹ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਕਰਤਾ ਪੁਰਖ ਦੀ ਪ੍ਰਾਪਤੀ ਲਈ ਪ੍ਰੇਮਾ ਭਗਤੀ ਕਰਦੇ ਹਨ।

## ਜਿਨਿ ਕੀਤੀ; ਤਿਨਿ ਕੀਮਤਿ ਪਾਈ ॥
## ਹੋਰ ਕਿਆ ਕਹੀਐ; ਕਿਛੁ ਕਹਣੁ ਨ ਜਾਈ ॥੧੯॥

ਜਿਨਿ = ਜਿਸ ਵਾਹਿਗੁਰੂ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਤਿਨਿ = ਉਸੇ ਨੇ ਹੀ ਇਹ ਕੀਮਤ ਪਾਈ = ਪਾਉਣਾ ਕੀਤੀ ਹੈ ਕਿ ਇਹ ਜੀਵ ਪਾਪ ਕਰਮ ਕਰਨੇ ਕਰਕੇ ਡੰਡ ਦਾ ਭਾਗੀ ਤੇ ਪੁੰਨ ਕਰਮ ਕਰਕੇ ਸੁਖ ਦਾ ਭਾਗੀ ਹੈ।

**ਅਥਵਾ** ਜਿਸ ਨੇ ਪ੍ਰਭੂ ਪ੍ਰਾਪਤੀ ਲਈ ਗੁਰਾਂ ਦੁਆਰਾ ਪ੍ਰੇਮਾ ਭਗਤੀ ਕੀਤੀ ਹੈ, ਉਸੇ ਨੇ ਸਰੂਪ ਦੀ ਪ੍ਰਾਪਤੀ ਦੀ ਕੀਮਤਿ ਪਾਈ = ਪਾਉਣਾ ਕੀਤੀ ਹੈ, ਭਾਵ ਜੀਵ ਈਸ ਦੀ ਏਕਤਾ ਹੋਣ ਕਰਕੇ ਇੱਕੋ ਰੂਪ ਹੋ ਗਿਆ ਹੈ।

ਹੋਰ ਕਿਆ = ਕੀ ਕਹੀਐ = ਕਹਿਣਾ ਕਰੀਏ ਕਿਛੁ = ਕੁਝ ਕਹਣੁ = ਕਿਹਾ ਨ = ਨਹੀਂ ਜਾਈ = ਜਾ ਸਕਦਾ **ਵਾ:** ਹੋਰ ਕਿਸੇ ਨੂੰ ਕੀ ਬੇਦਾਂ ਸ਼ਾਸਤ੍ਰਾਂ ਦੁਆਰਾ ਦੱਸਣਾ ਕਰੀਏ, ਕਿਉਂਕਿ ਵੇਦ ਤਾਂ ਤਿੰਨਾਂ ਗੁਣਾਂ ਨੂੰ ਵਿਸ਼ੇ ਕਥਨ ਕਰਦੇ ਹਨ, ਇਸ ਲਈ ਚੌਥੇ ਪਦ ਦੀ ਬਾਬਤ ਕੁਝ ਵੀ ਕਿਹਾ ਨਹੀਂ ਜਾ ਸਕਦਾ, ਭਾਵ ਚੌਥੀ ਤੁਰੀਆ ਪਦ ਰੂਪੀ ਅਵਸਥਾ ਅਕੱਥਨੀਜ ਹੈ॥੧੯॥

## ਖੋਜਤ ਖੋਜਤ; ਅੰਮ੍ਰਿਤੁ ਪੀਆ ॥ ਖਿਮਾ ਗਹੀ; ਮਨੁ ਸਤਗੁਰਿ ਦੀਆ ॥

ਜਿਸ ਨੇ ਵੇਦਾਂ ਨੂੰ ਖੋਜਤ = ਖੋਜਦਿਆਂ, ਸ਼ਾਸਤ੍ਰਾਂ ਨੂੰ ਖੋਜਤ = ਖੋਜਦਿਆਂ **ਵਾ:** ਤਨ ਨੂੰ ਖੋਜਦਿਆਂ, ਮਨ ਨੂੰ ਖੋਜਦਿਆਂ **ਵਾ:** ਸਾਧਸੰਗਤ ਦੁਆਰਾ ਖੋਜ ਖੋਜ ਕੇ ਅੰਮ੍ਰਿਤ ਨਾਮ ਨੂੰ ਪੀਆ = ਪੀਣਾ ਕੀਤਾ ਹੈ। ਅਤੇ ਸਤਿਗੁਰਾਂ ਨੂੰ ਮਨ ਭੇਟਾ ਕਰ ਦੀਆ = ਦਿੱਤਾ ਹੈ ਅਤੇ ਖਿਮਾ ਰੂਪੀ ਗੁਣ ਨੂੰ ਗਹੀ = ਗ੍ਰਹਿਣ ਕੀਤਾ ਹੈ।

## ਖਰਾ ਖਰਾ; ਆਖੈ ਸਭੁ ਕੋਇ ॥ ਖਰਾ ਰਤਨੁ; ਜੁਗ ਚਾਰੇ ਹੋਇ ॥

ਉਸ ਨੂੰ ਸਭੁ = ਸਾਰੇ ਕੋਇ = ਕੋਈ ਖਰਾ ਖਰਾ = ਚੰਗਾ ਚੰਗਾ ਆਖੈ = ਆਖਦਾ ਹੈ **ਵਾ:** ਜਿਸ ਕੋਲ ਖਰਾ = ਸੱਚਾ ਧਰਮ ਹੈ, ਉਸ ਖਰਾ = ਸੱਚੇ ਧਰਮ ਵਾਲੇ ਨੂੰ ਸਭ ਕੋਈ ਸੱਚਾ ਹੀ ਆਖਦਾ ਹੈ।

ਰਤਨ ਰੂਪ ਪਰਮੇਸ਼ਰ ਆਪ ਹੀ ਖਰਾ = ਚੰਗਾ ਹੈ, ਜੋ ਚਾਰੇ = ਚੌਹਾਂ ਜੁਗਾਂ ਵਿਚ ਹੀ ਚੰਗਾ ਹੋਇ = ਹੁੰਦਾ ਆਇਆ ਹੈ **ਵਾ:** ਗੁਰੂ ਸਾਹਿਬ ਦਾ ਸ਼ਬਦ ਰੂਪ ਰਤਨ ਹੀ ਖਰਾ ਹੈ, ਜੋ ਚੌਹਾਂ ਜੁਗਾਂ ਵਿਚ ਸ੍ਰੇਸ਼ਟ ਹੁੰਦਾ ਆਇਆ ਹੈ **ਵਾ:** ਚੌਹਾਂ ਜੁਗਾਂ ਦੇ ਜੀਵ ਗੁਰ ਸ਼ਬਦ ਰੂਪੀ ਰਤਨ ਕਰਕੇ ਖਰਾ = ਚੰਗੇ, ਸੱਚੇ ਬਣ ਜਾਂਦੇ ਹਨ **ਵਾ:** ਸ੍ਵੈ ਧਰਮ ਵਿਚ ਪੱਕੇ ਹੋ ਜਾਂਦੇ ਹਨ।

## ਖਾਤ ਪੀਅੰਤ; ਮੂਏ ਨਹੀ ਜਾਨਿਆ ॥ ਖਿਨ ਮਹਿ ਮੂਏ; ਜਾ ਸਬਦੁ ਪਛਾਨਿਆ ॥

ਜੋ ਖਾਤ = ਖਾਂਦੇ ਪੀਅੰਤ = ਪੀਂਦੇ ਮੂਏ = ਮਰ ਗਏ ਹਨ, ਉਨ੍ਹਾਂ ਨੇ ਹਰੀ ਨੂੰ ਨਹੀਂ ਜਾਨਿਆ = ਜਾਨਣਾ ਕੀਤਾ **ਵਾ:** ਜੀਵ ਖਾਤ = ਖਾਂਦੇ (ਪੀ + ਅੰਤ) ਪੀਂਦੇ ਅੰਤ ਨੂੰ ਮਰ ਗਏ ਹਨ, ਪਰ ਪਰਮੇਸ਼ਰ ਦੇ ਸਰੂਪ ਨੂੰ ਨਹੀਂ ਜਾਨਿਆ।

**ਅਥਵਾ** ਜਿਨ੍ਹਾਂ ਨੇ ਸੱਚ ਸਰੂਪ ਨੂੰ ਜਾਣ ਲਿਆ ਹੈ, ਉਹ ਖਾਤ = ਖਾਣ-ਪੀਣ ਵਾਲੇ ਪਦਾਰਥਾਂ 'ਚ ਨਹੀਂ ਮਰਦੇ, ਉਹ ਤਾਂ ਵਾਹਿਗੁਰੂ ਦਾ ਸਰੂਪ ਜਾਨਣ ਕਰਕੇ ਨਿਹਾਲ ਹੋ ਜਾਂਦੇ ਹਨ।

**ਵਾ:** ਜਿਨ੍ਹਾਂ ਨੇ ਪਰਮੇਸ਼ਰ ਨੂੰ ਸਿਧਾਂਤ ਰੂਪ ਕਰਕੇ ਜਾਣ ਲਿਆ ਹੈ, ਉਹ ਖਾਣ ਵਾਲੇ ਪਦਾਰਥਾਂ ਤੇ ਪੀਣ ਵਾਲੇ ਰਸਾਂ ਕਸਾਂ ਵਿਚ ਪੈ ਕੇ ਮਰਦੇ ਨਹੀਂ ਹਨ **ਵਾ:** ਜੋ ਖਾਣ-ਪੀਣ ਵਾਲੇ ਪਦਾਰਥਾਂ ਵਿਚ ਲੱਗੇ ਹਨ ਤੇ ਜੀਵਤ-ਭਾਵ ਤੋਂ ਮਰੇ ਨਹੀਂ ਹਨ, ਉਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਨਹੀਂ ਜਾਣਿਆ।

ਜਾ = ਜਿਨ੍ਹਾਂ ਨੇ ਗੁਰੂ ਸਾਹਿਬ ਜੀ ਸਬਦੁ = ਉਪਦੇਸ਼ ਨੂੰ ਪਛਾਨਿਆ = ਪਛਾਣ ਲਿਆ ਹੈ, ਉਹ ਇਕ ਖਿਨ = ਛਿਨ ਦੇ ਮਹਿ = ਵਿਚ ਹੀ ਜੀਵਤ-ਭਾਵ ਤੋਂ ਮੂਏ = ਮਰ ਕੇ ਨਿਹਾਲ ਹੋ ਜਾਂਦੇ ਹਨ।

## ਅਸਥਿਰੁ ਚੀਤੁ; ਮਰਨਿ ਮਨੁ ਮਾਨਿਆ ॥
## ਗੁਰ ਕਿਰਪਾ ਤੇ; ਨਾਮੁ ਪਛਾਨਿਆ ॥੧੯॥

ਜਿਨ੍ਹਾਂ ਦਾ ਮਨੁ = ਹਿਰਦਾ ਜੀਵਤ-ਭਾਵ ਵੱਲ ਮਰਨ ਲਈ ਮਾਨਿਆ = ਮੰਨ ਗਿਆ ਹੈ, ਉਨ੍ਹਾਂ ਦਾ ਹਿਰਦਾ ਬ੍ਰਹਮ ਸਰੂਪ ਵਿਚ ਅਸਥਿਰੁ = ਇਸਥਿਤ ਹੋ ਗਿਆ ਹੈ।

ਗੁਰ = ਸਤਿਗੁਰੂ ਸਾਹਿਬ ਜੀ ਦੀ ਕਿਰਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਉਨ੍ਹਾਂ ਨੇ ਨਾਮ ਅੰਮ੍ਰਿਤ ਨੂੰ ਪਛਾਨਿਆ = ਪਛਾਣਨਾ ਕੀਤਾ ਹੈ ॥੧੯॥

## ਗਗਨ ਗੰਭੀਰੁ; ਗਗਨੰਤਰਿ ਵਾਸੁ ॥ ਗੁਣ ਗਾਵੈ; ਸੁਖ ਸਹਜਿ ਨਿਵਾਸੁ ॥

ਉਹ ਪਰਮੇਸ਼ਰ ਗਗਨੰਤਰਿ = ਅਕਾਸ਼ ਆਦਿਕਾਂ ਦੇ ਵਿਚ ਵਾਸੁ = ਵੱਸਦਾ ਤਾਂ ਹੈ, ਪਰ ਆਪ ਗਗਨ = ਅਕਾਸ਼ ਆਦਿ ਤੋਂ ਗੰਭੀਰੁ = ਡੂੰਘਾ ਹੈ, ਭਾਵ ਅਕਾਸ਼ਾਂ ਦਾ ਅਕਾਸ਼ ਰੂਪ ਹੈ।

**ਅਥਵਾ** ਗਗਨ = ਚਿਦਾਕਾਸ਼ ਰੂਪ ਬ੍ਰਹਮ ਸਾਰਿਆਂ ਤੋਂ ਗੰਭੀਰ ਹੈ, ਜੋ ਗਗਨੰਤਰਿ = ਅਕਾਸ਼ ਆਦਿ ਤੱਤਾਂ ਵਿਚ ਵਾਸੁ = ਵੱਸਦਾ ਹੈ **ਵਾ:** ਹਿਰਦੇ ਰੂਪ ਅਕਾਸ਼ ਵਿਚ ਵੱਸਦਾ ਹੈ।

**ਵਾ:** ਜੋ ਚਿਦਾਕਾਸ਼ ਰੂਪ ਬ੍ਰਹਮ ਨੂੰ ਪਾ ਕੇ ਗੰਭੀਰਤਾ, ਡੂੰਘੇ ਹੋ ਗਏ ਹਨ, ਉਨ੍ਹਾਂ ਦੇ ਹਿਰਦੇ ਰੂਪੀ ਅਕਾਸ਼ ਵਿਚ ਪਰਮੇਸ਼ਰ ਦਾ ਵਾਸਾ ਹੋ ਗਿਆ ਹੈ।

(ਗੁਣ ਗਾਵੈ ਸੁਖ ਸਹਜਿ ਨਿਵਾਸੁ) ਜੋ ਗੁਰਾਂ ਦੁਆਰਾ ਹਰ ਵਕਤ ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਂਦੇ ਹਨ, ਉਨ੍ਹਾਂ ਦਾ ਸੁਖ = ਅਨੰਦ ਸਰੂਪ ਵਿਚ ਸਹਜਿ = ਸਹਿਜੇ ਹੀ ਨਿਵਾਸੁ = ਵਾਸਾ ਹੋ ਜਾਂਦਾ ਹੈ **ਵਾ:** ਨਿਵਾਸੁ (ਨਿ + ਵਾਸੁ) ਵਾਸੁ = ਵਾਸ਼ਨਾ ਤੋਂ ਨਿ = ਰਹਿਤ ਹੋਣ ਕਰਕੇ ਤੇ ਹਿਰਦੇ ਵਿਚ ਸਹਜਿ = ਸ਼ਾਂਤੀ ਹੋਣ ਕਰਕੇ ਸੁਖ ਸਰੂਪ ਨਾਲ ਮਿਲਾਪ ਹੋ ਜਾਂਦਾ ਹੈ।

## ਗਇਆ ਨ ਆਵੈ; ਆਇ ਨ ਜਾਇ ॥ ਗੁਰਪਰਸਾਦਿ; ਰਹੈ ਲਿਵ ਲਾਇ ॥

ਜਿਨ੍ਹਾਂ ਪੁਰਖਾਂ ਦੇ ਹਿਰਦੇ 'ਚੋਂ ਗੁਰਾਂ ਦੀ ਕਿਰਪਾ ਦੁਆਰਾ ਅਗਿਆਨ ਚਲਾ ਗਿਆ ਹੈ, ਉਨ੍ਹਾਂ ਦੇ ਹਿਰਦੇ ਵਿਚ ਮੁੜ ਕੇ ਫੇਰ ਅਗਿਆਨ ਨ = ਨਹੀਂ ਆਵੈ = ਆਉਂਦਾ ਅਤੇ ਆਇ = ਆਇਆ ਗਿਆਨ ਮੁੜ ਕੇ ਕਿਤੇ ਜਾਇ = ਜਾਂਦਾ ਨ = ਨਹੀਂ ਹੈ, ਭਾਵ ਗਿਆਨ ਸਦਾ ਹੀ ਇਸਥਿਤ ਰਹਿੰਦਾ ਹੈ **ਅਥਵਾ** ਜਿਨ੍ਹਾਂ ਦਾ ਅਗਿਆਨ ਚਲਾ ਗਿਆ ਹੈ, ਉਹ ਮੁੜ ਕੇ ਨਹੀਂ ਆਉਂਦਾ ਅਤੇ ਉਹ ਪੁਰਖ ਆਉਂਦੇ ਜਾਂਦੇ, ਜੰਮਦੇ ਮਰਦੇ ਨਹੀਂ ਹਨ **ਵਾ:** ਜਿਨ੍ਹਾਂ ਦੇ ਹਿਰਦੇ ਵਿਚ ਹਰੀ ਇਕ ਵਾਰ ਆ ਗਿਆ ਹੈ, ਉਥੋਂ ਹਰੀ ਜਾਂਦਾ ਨਹੀਂ, ਭਾਵ ਇਕ ਵਾਰ ਪ੍ਰਗਟ ਹੋ ਕੇ ਫੇਰ ਅਸਿਖਿਆਤ ਨਹੀਂ ਹੁੰਦਾ।

ਉਹ ਗੁਰ = ਸਤਿਗੁਰੂ ਸਾਹਿਬ ਜੀ ਦੀ ਪਰਸਾਦਿ = ਕਿਰਪਾ ਕਰਕੇ ਹਰ ਵਕਤ ਲਿਵ = ਬਿਰਤੀ ਲਾਇ = ਲਾ ਕੇ ਪਰਮੇਸ਼ਰ ਨਾਲ ਜੁੜੇ ਰਹੈ = ਰਹਿੰਦੇ ਹਨ।

## ਗਗਨੁ ਅਗੰਮੁ; ਅਨਾਥੁ ਅਜੋਨੀ ॥ ਅਸਥਿਰੁ ਚੀਤੁ; ਸਮਾਧਿ ਸਗੋਨੀ ॥

ਜੋ ਗਗਨ = ਅਕਾਸ਼ ਆਦਿਕ ਕਰਕੇ ਵੀ ਅਗੰਮੁ = ਅਪਹੁੰਚ, ਅਚੱਲ ਹੈ, ਅਨਾਥੁ = ਉਸ ਦਾ ਕੋਈ ਸੁਆਮੀ ਨਹੀਂ ਅਤੇ ਮਾਤਾ ਪਿਤਾ ਨਾ ਹੋਣ ਕਰਕੇ ਅਜੋਨੀ = ਅਜਨਮਾ ਸਰੂਪ ਹੈ **ਵਾ:** ਚਿਦਾਕਾਸ਼ ਰੂਪ ਬ੍ਰਹਮ ਅਗੰਮ = ਮਨ ਦੀ ਗੰਮਤਾ ਤੋਂ ਰਹਿਤ ਹੈ, ਭਾਵ ਮਨ ਦੇ ਸੰਕਲਪ ਵਿਕਲਪ ਦਾ ਵਿਸ਼ਾ ਨਹੀਂ ਹੈ **ਵਾ:** ਅਕਾਸ਼ ਆਦਿ ਤੱਤਾਂ ਕਰਕੇ ਵੀ ਅਗੰਮ ਹੈ, ਉਸ ਦਾ ਕੋਈ ਸੁਆਮੀ ਨਹੀਂ ਹੈ ਤੇ ਉਹ ਆਪ ਸਭ ਦਾ ਮਾਲਕ ਤੇ ਅਜਨਮਾ ਸਰੂਪ ਹੈ।

ਜਿਹੜੇ ਪੁਰਖ ਹਰ ਵਕਤ ਵਾਹਿਗੁਰੂ 'ਚ ਚੀਤੁ = ਚਿੱਤ ਨੂੰ ਅਸਥਿਰੁ = ਇਸਥਿਤ ਕਰਕੇ ਰੱਖਦੇ ਹਨ, ਉਨ੍ਹਾਂ ਦੀ ਸਗੋਨੀ = ਸੈਂਕੜੇ ਗੁਣਾਂ ਵਧਵੀਂ ਸਮਾਧਿ ਲੱਗਦੀ ਹੈ, ਭਾਵ ਇਹੋ ਹੀ ਸੌ ਗੁਣੀ ਸਮਾਧੀ ਹੈ, ਇਸ ਵਰਗੀ ਅੱਖਾਂ ਬੰਦ ਕਰਕੇ ਸਮਾਧੀ ਲਾਉਣੀ, ਦਸਮੇਂ ਦੁਆਰ ਪ੍ਰਾਣ ਚੜ੍ਹਾਉਣੇ ਆਦਿ ਹੋਰ ਕੋਈ ਵੀ ਸਮਾਧੀ ਨਹੀਂ ਹੈ।

**ਅਥਵਾ** ਜਿਹੜਾ ਚਿੱਤ ਨੂੰ ਹਰ ਵਕਤ ਵਾਹਿਗੁਰੂ ਵਿਚ ਇਸਥਿਤ ਰੱਖਣਾ ਹੈ, ਇਹ ਸਗੋਨੀ = ਸਰਗੁਣ ਦੀ ਸਮਾਧੀ ਹੈ **ਵਾ:** (ਸ + ਗੋਨੀ) ਸ = ਸਦ ਗੋਨੀ = ਗੁਣਾਂ ਵਾਲੀ **ਵਾ:** ਸ੍ਰੇਸ਼ਟ ਗੁਣਾਂ ਦੇ ਦੇਣ ਵਾਲੀ ਸਮਾਧੀ ਹੈ।

***ਪ੍ਰਸ਼ਨ*** *: ਸਤਿਗੁਰੂ ਜੀ ਚਿੱਤ ਨੂੰ ਅਚੱਲ ਕਿਵੇਂ ਰੱਖੀਦਾ ਹੈ ?*
***ਉੱਤਰ*** *:*

## ਹਰਿ ਨਾਮੁ ਚੇਤਿ; ਫਿਰਿ ਪਵਹਿ ਨ ਜੂਨੀ ॥
## ਗੁਰਮਤਿ ਸਾਰੁ; ਹੋਰ ਨਾਮ ਬਿਹੂਨੀ ॥੨੦॥

ਹੇ ਭਾਈ! ਹਰਿ = ਪਰਮੇਸ਼ਰ ਦਾ ਨਾਮ ਚੇਤਿ = ਸਿਮਰਨੇ ਕਰਕੇ ਹੀ ਚਿੱਤ ਅਚੱਲ ਰਹਿੰਦਾ ਹੈ ਅਤੇ ਫਿਰਿ = ਮੁੜ ਕੇ ਜੂਨੀ = ਜੂਨਾਂ ਵਿਚ ਵੀ ਨ = ਨਹੀਂ ਪਵਹਿ = ਪੈਣਾ ਪੈਂਦਾ।

ਗੁਰਮਤਿ = ਗੁਰ ਸਿੱਖਿਆ ਹੀ ਸਾਰੁ = ਸ੍ਰੇਸ਼ਟ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਹੋਰ ਹਰਿ = ਨਾਮ ਤੋਂ ਬਿਹੂਨੀ = ਬਿਨਾਂ ਸਭ ਮਨਮੱਤ ਹੈ **ਵਾ:** ਪ੍ਰਭੂ ਨਾਮ ਵਿਚ ਲੱਗੀ ਹੋਈ ਸ੍ਰਿਸ਼ਟੀ ਗੁਰਮਤ ਵਿਚ ਹੈ ਤੇ ਸਾਰ ਸਰੂਪ ਦੀ ਪ੍ਰਾਪਤੀ ਵਾਲੀ ਹੈ, ਬਾਕੀ ਨਾਮ ਤੋਂ ਵਿਹੂਣੀ ਹੋਰ ਸ੍ਰਿਸ਼ਟੀ ਤਾਂ ਜੂਨਾਂ ਵਿਚ ਹੀ ਭੜਕਦੀ ਫਿਰਦੀ ਹੈ ॥੨੦॥

ਪਾਂਡੇ ਨੇ ਜੋ ਗੁਰਾਂ ਅੱਗੇ ਜਗਿਆਸੂ ਰੂਪ ਵਿਚ ਪ੍ਰਾਰਥਨਾ ਕੀਤੀ, ਸਤਿਗੁਰੂ ਜੀ ਉਸੇ ਦਾ ਅਨੁਵਾਦ ਕਰਦੇ ਹੋਏ ਕਥਨ ਕਰਦੇ ਹਨ।

## ਘਰ ਦਰ; ਫਿਰਿ ਥਾਕੀ ਬਹੁਤੇਰੇ ॥ ਜਾਤਿ ਅਸੰਖ; ਅੰਤ ਨਹੀ ਮੇਰੇ ॥

ਹੇ ਸਤਿਗੁਰੂ ਜੀ! ਬਹੁਤੇਰੇ = ਬਹੁਤ ਸਾਰੇ ਸਰੀਰਾਂ ਰੂਪੀ ਘਰਾਂ ਤੇ ਇੰਦ੍ਰੀਆਂ ਰੂਪ ਦਰਾਂ ਵਿਚ ਫਿਰਿ = ਫਿਰ ਫਿਰ ਕੇ ਮੇਰੀ ਬਿਰਤੀ ਥਾਕੀ = ਥੱਕ ਗਈ ਹੈ **ਵਾ:** ਸਰੀਰਾਂ ਰੂਪੀ ਘਰਾਂ ਦੇ ਦਰਿ = ਵਿਚ **ਵਾ:** ਚੌਰਾਸੀ ਲੱਖ ਜੂਨਾਂ ਰੂਪੀ ਘਰਾਂ ਦੇ ਵਿਚ ਭਰਮਦੀ ਹੋਈ ਥੱਕ ਗਈ ਹੈ, ਪਰ ਫੇਰ ਵੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋ ਸਕੀ।

**ਅਥਵਾ** ਦੇਵੀ ਦੇਵਤਿਆਂ ਰੂਪੀ ਘਰਾਂ ਦੇ ਦਰਿ = ਬੂਹਿਆਂ ਦੀ ਉਪਾਸ਼ਨਾ ਕਰਦੀ ਹੋਈ ਫਿਰ ਫਿਰ ਕੇ ਮੇਰੀ ਬਿਰਤੀ ਥੱਕ ਗਈ ਹੈ, ਇਉਂ ਅਨੰਤ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨੇ ਕਰਕੇ ਵਾਰ ਵਾਰ ਜੂਨਾਂ ਵਿਚ ਆਉਣਾ ਪਿਆ, ਮੁਕਤੀ ਨਹੀਂ ਹੋ ਸਕੀ **ਵਾ:** ਘਰ = ਸ਼ਾਸਤ੍ਰਾਂ ਦੇ ਦਰਿ = ਵਿਚ ਪਰਮੇਸ਼ਰ ਨੂੰ ਢੂੰਢਦੀ ਹੋਈ ਮੇਰੀ ਬਿਰਤੀ ਬਹੁਤ ਸਾਰੀ ਥੱਕਤ ਹੋ ਗਈ ਹੈ। ਜੈਸਾ ਕਿ:

**ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥** *(ਅੰਗ ੧੭੬)*

ਅਸੰਖ = ਅਣਗਿਣਤ ਹੀ ਜਾਤਾਂ ਧਾਰਨ ਕੀਤੀਆਂ ਹਨ ਤੇ ਅਣਗਿਣਤ ਜਾਤਾਂ ਵਿਚ ਮੇਰੇ ਜਨਮਾਂ ਦਾ ਅੰਤ ਨਹੀਂ ਪਾਇਆ ਗਿਆ **ਵਾ:** ਅਸੰਖ = ਅਣਗਿਣਤ ਹੀ ਮੇਰੇ ਚੌਰਾਸੀ ਲੱਖ ਜੂਨਾਂ ਵਿਚ ਜਾਤਿ = ਜਨਮ ਹੋਏ ਪਰ ਅੰਤ ਨਹੀਂ ਪਾਇਆ ਜਾ ਸਕਿਆ।

**ਅਥਵਾ** ਅਨੇਕਾਂ ਵੀਚਾਰਾਂ ਜਾਤਿ = ਬੁੱਧੀ ਦੇ ਅੰਦਰ ਧਾਰਨ ਕੀਤੀਆਂ, ਭਾਵ ਕਦੇ ਭੇਦਵਾਦੀਆਂ ਦੀਆਂ ਕਦੇ ਚਾਰ ਵਾਕੀਆਂ ਦੀਆਂ, ਕਦੇ ਅਨੀਸ਼ਰ ਵਾਦੀਆਂ ਦੀਆਂ ਆਦਿ ਅਨੇਕਾਂ ਵੀਚਾਰਾਂ ਵਿਚ ਫਸਿਆ ਰਹਿਆ, ਇਉਂ ਬੁੱਧੀ ਦੀ ਚਤੁਰਾਈ ਨਾਲ ਮੇਰੇ ਪਾਸੋਂ ਅੰਤ ਨਹੀਂ ਪਾਇਆ ਗਿਆ।

## ਕੇਤੇ ਮਾਤ ਪਿਤਾ; ਸੁਤ ਧੀਆ॥ ਕੇਤੇ ਗੁਰ ਚੇਲੇ; ਫੁਨਿ ਹੂਆ॥

ਕੇਤੇ = ਕਈ ਵਾਰ ਮਾਤ = ਮਾਤਾ, ਪਿਤਾ, ਸੁਤ = ਪੁੱਤਰ ਤੇ ਧੀਆਂ ਆਦਿ ਸੰਸਾਰੀ ਸਾਕ ਬਣਦੇ ਰਹੇ ਹਨ **ਵਾ:** ਇਹ ਸਾਕ ਸਾਰੇ ਜਨਮਾਂ ਵਿਚ ਹੋਏ।

ਕੇਤੇ = ਕਈ ਵਾਰ ਗੁਰ = ਗੁਰੂ ਬਣਿਆ, ਕਈ ਵਾਰ ਚੇਲੇ ਰੂਪ ਵਿਚ ਹੋਣਾ ਕੀਤਾ, ਫੁਨਿ = ਪੁਨਾ ਕਈ ਮੇਰੇ ਚੇਲੇ ਹੂਆ = ਹੋਏ ਹਨ **ਵਾ:** ਅਨੇਕਾਂ ਜਨਮਾਂ ਵਿਚ ਗੁਰੂ ਤੇ ਚੇਲੇ ਰੂਪ ਵਿਚ ਹੋਣਾ ਕੀਤਾ।

## ਕਾਚੇ ਗੁਰ ਤੇ; ਮੁਕਤਿ ਨ ਹੂਆ॥ ਕੇਤੀ ਨਾਰਿ; ਵਰੁ ਏਕੁ ਸਮਾਲਿ॥

ਕਾਚੇ = ਕੱਚੇ ਗੁਰੂ ਦੀ ਸੰਗਤ ਕਰਨ ਤੇ = ਤੋਂ ਚੌਰਾਸੀ ਲੱਖ ਜੂਨਾਂ ਵਿਚ ਆਉਣਾ ਜਾਣਾ ਚੌਹਾਂ ਜੁਗਾਂ ਵਿਚ ਬਣਿਆ ਰਿਹਾ, ਪਰ ਸਾਡਾ ਜੀਅ ਮੁਕਤ ਨ = ਨਹੀਂ ਹੂਆ = ਹੋ ਸਕਿਆ, ਭਾਵ ਮੁਕਤੀ ਤੋਂ ਵਾਂਝਾ ਹੀ ਰਿਹਾ।

**ਸਾਖੀ—ਪਾਤਸ਼ਾਹੀ ਛੇਵੀਂ ਵੱਲੋਂ ਕੀੜਿਆਂ ਵਾਲੇ ਸੱਪ ਦਾ ਉੱਧਾਰ :** ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਜਦੋਂ ਮਾਲਵੇ ਦੀ ਧਰਤੀ ਨੂੰ ਭਾਗ ਲਾ ਰਹੇ ਸਨ ਤਾਂ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ ਲਧਾਈਕੇ ਪਹੁੰਚੇ। ਉਥੇ ਇਕ ਚੌੜੇ ਫਨ ਵਾਲਾ ਭਾਰੀ ਸੱਪ, ਜਿਸ ਦੇ ਪੇਟ ਵਿਚ ਕੀੜੇ ਸਨ, ਸਿੱਧਾ ਹੀ ਗੁਰੂ ਜੀ ਵੱਲ ਆ ਰਿਹਾ ਸੀ। ਭਾਈ ਬਿਧੀ ਚੰਦ ਜੀ ਕਹਿਣ ਲੱਗੇ ਕਿ ਮਹਾਰਾਜ ਜੀ! ਬਹੁਤ ਹੀ ਖ਼ਤਰਨਾਕ ਸੱਪ ਸਿੱਧਾ ਹੀ ਆ ਰਿਹਾ ਹੈ। ਸਤਿਗੁਰੂ ਜੀ ਨੇ ਕਿਹਾ ਕਿ ਬਿਧੀ ਚੰਦ, ਸ਼ੰਕਾ ਨਾ ਕਰ। ਇਹ ਸੱਪ ਆਪਣੀ ਕਲਿਆਣ ਵਾਸਤੇ ਸਾਡੀ ਸ਼ਰਨ ਵਿਚ ਆ ਰਿਹਾ ਹੈ। ਮਹਾਰਾਜ ਜੀ ਨੇ ਆਪਣੀ ਚਰਨ ਛੋਹ ਦੇ ਕੇ ਉਸ ਦਾ ਕਲਿਆਣ ਕੀਤਾ। ਚਰਨਾਂ ਦੀ ਛੋਹ ਪ੍ਰਾਪਤ ਕਰਦਿਆਂ ਹੀ ਉਸ ਸੱਪ ਦਾ ਸਾਰਾ ਸਰੀਰ ਫਟ ਗਿਆ। ਉਸ ਦੀ ਸਾਰੀ ਦੇਹ ਵਿਚ ਕੀੜੇ ਪਏ ਹੋਏ ਸਨ। ਸੱਪ ਦੇ ਸਰੀਰ ਵਿੱਚੋਂ ਇਕ ਪ੍ਰਕਾਸ਼ ਵਾਲੀ ਰੂਹ ਨਿਕਲੀ ਤਾਂ ਭਾਈ ਬਿਧੀ ਚੰਦ ਜੀ ਨੇ ਕਿਹਾ ਕਿ ਮਹਾਰਾਜ ਜੀ! ਇਹ ਕੀ ਚੀਜ਼ ਹੈ? ਤਾਂ ਸਤਿਗੁਰੂ ਜੀ ਨੇ ਉਸ ਰੂਹ ਨੂੰ ਕਿਹਾ ਕਿ ਆਪਣੇ ਬਾਰੇ ਤੂੰ ਆਪ ਹੀ ਦੱਸ। ਉਸ ਰੂਹ ਨੇ ਕਿਹਾ ਕਿ ਹੇ ਗੁਰੂ ਜੀ! ਮੈਂ ਬੜਾ ਭਾਰੀ ਵਿਦਵਾਨ ਸੀ। ਮੇਰੇ ਅੰਦਰੋਂ ਮਾਇਆ ਦਾ ਮੋਹ ਨਾ ਛੁੱਟਿਆ ਅਤੇ ਨਾ ਹੀ ਮੈਂ ਨਾਮ ਦੀ ਕਮਾਈ ਕੀਤੀ। ਲੋਕਾਂ ਦੀ ਜ਼ਿੰਮੇਵਾਰੀ ਲੈਂਦਾ ਰਿਹਾ। ਗੁਰੂ ਬਣ ਕੇ ਲੋਕਾਂ ਕੋਲੋਂ ਪੂਜਾ ਕਰਵਾਈ। ਲੋਕਾਂ ਨੂੰ ਪ੍ਰੇਰਦਾ ਸੀ ਕਿ ਮੈਨੂੰ ਭੇਟਾ ਦਿਉ। ਮੈਂ

ਹੀ ਬ੍ਰਹਮ ਹਾਂ। ਤੁਹਾਨੂੰ ਮੁਕਤੀ ਦੇਵਾਂਗਾ। ਮੇਰੀ ਸੁਰਤੀ ਮਾਇਆ ਵਾਲੀ ਹੋਣ ਕਾਰਨ ਮਰਨ ਉਪਰੰਤ ਮੈਨੂੰ ਸੱਪ ਦੀ ਜੂਨ ਪ੍ਰਾਪਤ ਹੋ ਗਈ। ਜੈਸਾ ਕਿ :

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥੧॥** *(ਅੰਗ ੫੨੬)*

ਉਦੋਂ ਤੋਂ ਮੈਂ ਸੱਪ ਦੀ ਜੂਨ ਵਿਚ ਪਿਆ ਹੋਇਆ ਹਾਂ। ਜਿਹੜੇ ਮੇਰੇ ਚੇਲੇ ਚੇਲੀਆਂ ਮੇਰੀ ਪੂਜਾ ਕਰਦੇ ਸਨ, ਇਹ ਮੇਰੇ ਸੱਪ ਬਣੇ ਹੋਏ ਸਰੀਰ ਵਿਚ ਕੀੜੇ ਬਣ ਕੇ ਰਹਿਣ ਲੱਗ ਪਏ। ਮੈਂ ਇਨ੍ਹਾਂ ਦੇ ਪਦਾਰਥ ਖਾਧੇ ਹੋਏ ਸਨ। ਹੁਣ ਉਹ ਮੇਰਾ ਮਾਸ ਖਾਂਦੇ ਸਨ। ਹੇ ਦੀਨ ਦਿਆਲ ਗੁਰੂ ਜੀ! ਹੁਣ ਆਪ ਜੀ ਨੇ ਅਪਾਰ ਕ੍ਰਿਪਾ ਕੀਤੀ ਹੈ। ਮੇਰੇ ਸਾਰੇ ਸਰੀਰ ਵਿਚ ਸੁਰਾਖ਼ ਹੋਏ ਪਏ ਸਨ। ਆਪ ਜੀ ਦੀ ਪਵਿੱਤਰ ਚਰਨ ਛੋਹ ਨੇ ਮੇਰੀ ਕਲਿਆਣ ਕਰ ਦਿੱਤੀ। ਆਪ ਜੀ ਪਰਉਪਕਾਰੀ ਹੋ। ਆਪ ਜੀ ਦੀ ਕ੍ਰਿਪਾ ਨਾਲ ਹੁਣ ਮੈਂ ਬੈਕੁੰਠ ਨੂੰ ਚੱਲਿਆ ਹਾਂ। ਇਹ ਕਹਿ ਕੇ ਉਹ ਰੂਹ ਅਲੋਪ ਹੋ ਗਈ। ਸਤਿਗੁਰੂ ਜੀ ਨੇ ਇਸ ਦੀ ਦੇਹ ਵਿਚ ਪਏ ਹੋਏ ਕੀੜਿਆਂ ਦਾ ਕਲਿਆਣ ਵੀ ਕਰ ਦਿੱਤਾ।

**ਕੇਤੀ ਨਾਰਿ, ਵਰੁ ਏਕੁ ਸਮਾਲਿ ॥**

ਕੇਤੀ = ਕਿਤਨੀਆਂ ਹੀ ਸ੍ਰਿਸ਼ਟੀ ਦੇ ਅੰਦਰ ਜਗਿਆਸੂ ਰੂਪ ਨਾਰਿ = ਇਸਤ੍ਰੀਆਂ ਹਨ, ਜੋ ਏਕੁ = ਇਕ ਵਰੁ = ਪਤੀ ਪਰਮੇਸ਼ਰ ਨੂੰ ਸਮਾਲਿ = ਯਾਦ ਕਰਦੀਆਂ ਹਨ।

**ਅਥਵਾ** ਕਿਤਨੀਆਂ ਹੀ ਪਰਮੇਸ਼ਰ ਦੀਆਂ ਮਹਾਤਮਾ ਰੂਪ ਨਾਰੀਆਂ ਹਨ, ਸਭ ਦਾ ਇੱਕੋ ਵਰੁ = ਪਤੀ ਪਰਮੇਸ਼ਰ ਹੈ, ਉਸ ਨੂੰ ਗੁਰਮਤਿ ਦੁਆਰਾ ਸੰਮਾਲਨਾ ਕਰੋ।

## ਗੁਰਮੁਖਿ ਮਰਣੁ ਜੀਵਣੁ; ਪ੍ਰਭ ਨਾਲਿ ॥ ਦਹ ਦਿਸ ਢੂਢਿ; ਘਰੈ ਮਹਿ ਪਾਇਆ ॥

ਜਿਤਨਾ ਚਿਰ ਗੁਰਮੁਖ ਜਨ ਸਰੀਰ ਕਰਕੇ ਜੀਵਣੁ = ਜਿਉਂਦੇ ਰਹਿੰਦੇ ਹਨ, ਉਹ ਮਰਨ ਤਕ ਪ੍ਰਭ = ਪਰਮੇਸ਼ਰ ਦੇ ਸਿਮਰਨ ਨਾਲਿ = ਸਾਥ ਜੁੜੇ ਰਹਿੰਦੇ ਹਨ **ਵਾ:** ਗੁਰਮੁਖ ਦਾ ਮਰਨਾ ਤੇ ਜਿਉਣਾ ਪਰਮੇਸ਼ਰ ਦੇ ਨਾਲ ਹੈ **ਵਾ:** ਗੁਰਮੁਖਾਂ ਨੇ ਸੰਸਾਰ ਵੱਲੋਂ ਮਰ ਕੇ ਪ੍ਰਭੂ ਨਾਲ ਮਿਲ ਕੇ ਜੀਵਣੁ = ਚੇਤਨ ਸਰੂਪ ਨੂੰ ਪਾ ਲਿਆ ਹੈ, ਭਾਵ ਪ੍ਰਭੂ ਨੂੰ ਯਾਦ ਕਰਨਾ ਜਿਉਣਾ ਤੇ ਵਿਸਰਨੇ ਕਰਕੇ ਮਰਨਾ ਹੁੰਦਾ ਹੈ **ਵਾ:** ਜੋ ਗੁਰਮੁਖ ਜਨ ਜੀਵਣੁ = ਜੀਵਤ-ਭਾਵ ਤੋਂ ਮਰਨਾ ਕਰਦੇ ਹਨ, ਉਹੋ ਹੀ ਪਰਮੇਸ਼ਰ ਦੇ ਨਾਲ ਮਿਲਣਾ ਕਰਦੇ ਹਨ **ਵਾ:** ਗੁਰਮੁਖ ਜਨਾਂ ਦੇ ਮਰਣ ਭਾਵ ਸਰੀਰ ਛੱਡਣ ਵੇਲੇ ਵੀ ਪਰਮੇਸ਼ਰ ਨਾਲ ਹੀ ਹੁੰਦਾ ਹੈ ਤੇ ਜਿਤਨਾ ਚਿਰ ਜਿਉਂਦੇ ਰਹਿੰਦੇ ਹਨ, ਉਤਨਾ ਚਿਰ ਲਿਵ ਲਾ ਕੇ ਪਰਮੇਸ਼ਰ ਨਾਲ ਮਿਲੇ ਰਹਿੰਦੇ ਹਨ।

ਦਹ ਦਿਸ = ਦਸੇ ਦਿਸ਼ਾਵਾਂ ਦੇ ਪਦਾਰਥਾਂ ਵਿਚ ਢੂਢਿ = ਭਾਲਦੇ ਫਿਰਦੇ ਸੀ ਕਿ ਪਰਮੇਸ਼ਰ ਕਿਤੋਂ ਵੀ ਪ੍ਰਾਪਤ ਹੋ ਜਾਵੇ, ਪਰ ਜਦ ਸਾਧਸੰਗਤ ਰੂਪੀ ਘਰ ਵਿਚ ਆਇਆ, ਤਦ ਸਾਧਸੰਗਤ ਰੂਪੀ ਘਰ ਦੇ ਮਹਿ = ਵਿੱਚੋਂ ਹੀ ਪਰਮੇਸ਼ਰ ਪਾਇਆ = ਪਾ ਲਿਆ **ਵਾ:** ਜਦ ਅੰਤਰ ਮੁਖ ਬਿਰਤੀ ਹੋਈ, ਤਦ ਅੰਤਹਕਰਣ ਰੂਪੀ ਘਰ ਵਿੱਚੋਂ ਹੀ ਬ੍ਰਹਮਾਕਾਰ ਬਿਰਤੀ ਹੋਣ ਕਰਕੇ ਪਰਮੇਸ਼ਰ ਨੂੰ ਪਾ ਲਿਆ **ਵਾ:** ਪਹਿਲਾਂ ਦਸੋ ਦਿਸ਼ਾਵਾਂ ਦੇ ਭੇਖਾਂ ਨੂੰ ਭਾਲਦੇ ਰਹੇ, ਪਰ ਜਦ ਸਤਸੰਗਤ ਦਾ ਮਿਲਾਪ ਹੋਇਆ, ਤਦ ਗ੍ਰਿਹਸਥ ਰੂਪੀ ਘਰ ਵਿਚ ਰਹਿੰਦਿਆਂ ਹੀ ਪਰਮੇਸ਼ਰ ਪ੍ਰਾਪਤ ਕਰ ਲਿਆ **ਵਾ:** ਤੁਰੀਆ ਪਦ ਰੂਪੀ ਘਰ ਵਿੱਚੋਂ ਹੀ ਸਰੂਪ ਨੂੰ ਪਾ ਲਿਆ।

## ਮੇਲੁ ਭਇਆ; ਸਤਿਗੁਰੂ ਮਿਲਾਇਆ ॥੨੧॥

ਜਦ ਪਰਮੇਸ਼ਰ ਦੇ ਨਾਮ ਨਾਲ ਮੇਲੁ = ਮਿਲਾਪ ਭਇਆ = ਹੋਇਆ, ਤਦ ਸਤਿਗੁਰੂ ਸਾਹਿਬ ਜੀ ਨੇ ਵਾਹਿਗੁਰੂ ਦੇ ਸਰੂਪ ਵਿਚ ਮਿਲਾਇਆ = ਮਿਲਾ ਦਿੱਤਾ ਹੈ **ਵਾ:** ਜਦ ਗੁਰੂ ਸਾਹਿਬ ਜੀ ਨੇ ਕ੍ਰਿਪਾ ਕਰਕੇ

ਵਾਹਿਗੁਰੂ ਨਾਲ ਮਿਲਾ ਦਿੱਤਾ, ਤਦ ਹੀ ਵਾਹਿਗੁਰੂ ਦੇ ਸਰੂਪ ਵਿਚ ਮੇਲ ਹੋਇਆ **ਵਾ:** ਜਿਸ ਦਾ ਸਤਿਗੁਰੂ ਸਾਹਿਬ ਜੀ ਨੇ ਨਾਮ ਨਾਲ ਮੇਲ ਮਿਲਾ ਦਿੱਤਾ ਹੈ, ਉਸ ਦਾ ਵਿਛੁੜੇ ਹੋਏ ਦਾ ਨਾਮ ਨਾਲ ਮੇਲ ਹੋਇਆ ਹੈ ॥੨੧॥

ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ 'ਤੇ ਚੱਲਣ ਵਾਲੇ ਆਦਰਸ਼ਕ ਪੁਰਖ ਦਾ ਨਾਮ ਗੁਰਮੁਖ ਹੈ। ਪਿਛਲੀ ਪਉੜੀ ਵਿਚ "ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ" ਵਿਚ ਗੁਰਮੁਖਿ ਪਦ ਆਇਆ ਸੀ, ਉਸ ਗੁਰਮੁਖ ਪਦ ਦੀ ਸਤਿਗੁਰੂ ਇਸ ਅੰਕ ਵਿਚ ਵਿਆਖਿਆ ਕਰਦੇ ਹੋਏ ਪਾਂਡੇ ਨੂੰ ਉਪਦੇਸ਼ ਦਿੰਦੇ ਹਨ ਕਿ ਗੁਰਮੁਖ ਕੈਸਾ ਹੁੰਦਾ ਹੈ।

## ਗੁਰਮੁਖਿ ਗਾਵੈ; ਗੁਰਮੁਖਿ ਬੋਲੈ ॥ ਗੁਰਮੁਖਿ ਤੋਲਿ; ਤੁੋਲਾਵੈ ਤੋਲੈ ॥

***ਪਹਿਲਾ ਅਰਥ :*** ਗੁਰਮੁਖ ਜਨ ਕੀਰਤਨ ਰੂਪ ਵਿਚ ਪਰਮੇਸ਼ਰ ਦੇ ਗੁਣਾਂ ਨੂੰ ਗਾਵੈ = ਗਾਉਂਦਾ ਰਹਿੰਦਾ ਹੈ ਅਤੇ ਗੁਰਮੁਖ ਜਨ ਮੁਖ ਦੁਆਰਾ ਸੁਤੇ-ਸਿੱਧ ਪਰਮੇਸ਼ਰ ਦੇ ਜਸ ਨੂੰ ਬੋਲੈ = ਬੋਲਦਾ ਰਹਿੰਦਾ ਹੈ, ਭਾਵ ਆਪ ਸਿਫ਼ਤਿ-ਸਾਲਾਹ ਕਰਦਾ ਰਹਿੰਦਾ ਹੈ ਤੇ ਹੋਰਨਾਂ ਤਾਈਂ ਬੋਲ ਕੇ ਕਥਾ ਵਾਰਤਾ ਦੁਆਰਾ ਉਪਦੇਸ਼ ਦਿੰਦਾ ਰਹਿੰਦਾ ਹੈ।

ਗੁਰਮੁਖ ਜਨ ਗੁਰ ਤੋਲਿ = ਵੀਚਾਰ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਦਾ ਨਿਰਨਾ ਕਰਦਾ ਰਹਿੰਦਾ ਹੈ ਅਤੇ ਆਪਣੇ ਆਪ ਨੂੰ ਆਤਮ ਤੋਲੈ = ਵੀਚਾਰ ਰੂਪੀ ਵੱਟਾ ਪਾ ਕੇ ਤੁੋਲਾਵੈ = ਤੁਲਾਉਂਦਾ ਰਹਿੰਦਾ ਹੈ।

**ਅਥਵਾ** ਗੁਰਮੁਖ ਜਨ ਤੋਲਿ = ਵੀਚਾਰ ਰੂਪੀ ਵੱਟੇ ਨਾਲ ਆਪਣਾ ਆਪ ਤੋਲੈ = ਤੋਲਦਾ ਹੈ ਅਤੇ ਹੋਰਨਾਂ ਤਾਈਂ ਤੁੋਲਾਵੈ = ਤੁਲਾਉਂਦਾ ਹੈ, ਭਾਵ ਅੱਗੋਂ ਆਪਾ ਤੋਲਣ ਦੀ ਜਾਂਚ ਹੋਰਨਾਂ ਨੂੰ ਸਿਖਾਉਂਦਾ ਹੈ।

**ਅਥਵਾ** ਗੁਰਮੁਖ ਜਨ ਦੇਹ ਦੀ ਹੰਗਤਾ ਮੇਟ ਕੇ ਆਤਮ ਵੀਚਾਰ ਰੂਪੀ ਤੋਲਿ = ਵੱਟਾ ਪਾ ਕੇ ਇਹੋ ਵੀਚਾਰ ਨੂੰ ਵੀਚਾਰਦਾ ਰਹਿੰਦਾ ਹੈ ਕਿ ਉਹ ਹੀ ਪਰਮੇਸ਼ਰ ਸਤ ਚਿੱਤ ਅਨੰਦ ਸਰੂਪ ਹੈ **ਵਾ:** ਜੋ ਅਵਿੱਦਿਆ ਤੇ ਮਾਇਆ ਕਰਕੇ ਜੀਵ ਦੀ ਅਲਪੱਗਤਾ ਤੇ ਈਸ਼ਰ ਦੀ ਸਰਬੱਗਤਾ ਪ੍ਰਤੀਤ ਹੁੰਦੀ ਹੈ, ਇਸ ਨੂੰ ਗੁਰਮੁਖ ਜਨ ਮਹਾਂਵਾਕ ਰੂਪ ਤੋਲਿ = ਵੱਟਾ ਪਾ ਕੇ **ਵਾ:** ਵਾਚ ਅਰਥ ਦਾ ਤਿਆਗ ਕਰਕੇ ਲੱਖ ਅਰਥ ਦੀ ਵੀਚਾਰ ਨੂੰ ਵੀਚਾਰਦਾ ਹੈ, ਇਸ ਕਰਕੇ ਇੱਕੋ ਰੂਪ ਹੀ ਹੋ ਜਾਂਦਾ ਹੈ।

***ਦੂਸਰਾ ਅਰਥ :*** ਬ੍ਰਹਮ ਸ੍ਰੋਤਰੀ ਬ੍ਰਹਮਨੇਸ਼ਟੀ ਗੁਰਮੁਖਿ = ਮੁਖੀ ਗੁਰੂ ਜੀ ਸਿੱਖ ਦੇ ਤਾਈਂ ਜੀਵਨ ਮੁਕਤੀ ਦੇਣ ਲਈ ਉਪਦੇਸ਼ ਗਾਵੈ = ਗਾਉਂਦੇ ਹਨ ਤੇ ਮੁਖੀ ਗੁਰਾਂ ਦਾ ਗਾਇਆ ਹੋਇਆ ਉਪਦੇਸ਼ ਅਧਿਕਾਰੀ ਸਿੱਖ ਰਸਨਾ ਦੁਆਰਾ ਬੋਲ ਕੇ ਅਭਿਆਸ, ਉਚਾਰਦੇ ਹਨ।

ਮੁਖੀ ਗੁਰਾਂ ਨਾਲ ਮਿਲ ਕੇ ਮਹਾਤਮਾ ਜਨ ਆਪਣੇ ਸਰੂਪ ਦੀ ਤੋਲਿ = ਵੀਚਾਰ ਨੂੰ ਵੀਚਾਰਦੇ ਹਨ ਤੇ ਹੋਰਨਾਂ ਨੂੰ ਸ੍ਵੈ ਅਨੁਭਵ ਪ੍ਰਮਾਣ ਵਿਚ ਤੋਲੈ = ਤੋਲ ਦਿੰਦੇ ਹਨ, ਭਾਵ ਜੀਵ ਈਸ ਦੀ ਏਕਤਾ ਕਰਾ ਦਿੰਦੇ ਹਨ।

## ਗੁਰਮੁਖਿ; ਆਵੈ ਜਾਇ ਨਿਸੰਗੁ ॥ ਪਰਹਰਿ ਮੈਲੁ; ਜਲਾਇ ਕਲੰਕੁ ॥

ਗੁਰਮੁਖ ਜਨ ਜੋ ਸੰਸਾਰ ਵਿਚ ਜਨਮ ਧਾਰ ਕੇ ਆਵੈ = ਆਉਣਾ ਤੇ ਮਰ ਕੇ ਜਾਇ = ਜਾਣਾ ਹੈ, ਭਾਵ ਜੰਮਣਾ ਮਰਣਾ ਹੈ, ਇਸਦੀ ਨਿਸੰਗੁ = ਸ਼ੰਕਾ ਤੋਂ ਰਹਿਤ ਹੋ ਜਾਂਦਾ ਹੈ **ਵਾ:** ਗੁਰਮੁਖ ਜਨ ਦਾ ਅਗਿਆਨ ਦੀ (ਨਿ + ਸੰਗੁ) ਸੰਗੁ = ਸੰਗਤ ਵੱਲੋਂ ਨਿ = ਰਹਿਤ ਹੋਣ ਕਰਕੇ ਆਉਣਾ ਜਾਣਾ ਮਿੱਟ ਗਿਆ ਹੈ।

ਗੁਰਮੁਖ ਜਨ ਅਵਿੱਦਿਆ ਦੀ ਮੈਲੁ = ਮਲੀਨਤਾ ਨੂੰ ਪਰਹਰਿ = ਪਰਹਰਣ, ਦੂਰ ਕਰ ਦਿੰਦਾ ਹੈ ਤੇ ਕਾਮ ਆਦਿਕ ਦੇ **ਵਾ:** ਅਗਿਆਨ ਰੂਪ ਕਲੰਕੁ = ਚਿੰਨ੍ਹ ਨੂੰ ਬ੍ਰਹਮ ਅਭਿਆਸ ਰੂਪ ਅਗਨੀ ਵਿਚ ਜਲਾਇ = ਸਾੜ ਦਿੰਦਾ ਹੈ।

## ਗੁਰਮੁਖਿ; ਨਾਦ ਬੇਦ ਬੀਚਾਰੁ ॥ ਗੁਰਮੁਖਿ ਮਜਨੁ; ਚਜੁ ਅਚਾਰੁ ॥

ਗੁਰਾਂ ਦੁਆਰਾ ਗੁਰਮੁਖ ਬਣੇ ਹੋਏ ਪੁਰਖ ਦਾ ਜੋ ਨਾਦ = ਉਪਦੇਸ਼ ਹੈ, ਇਹੋ ਹੀ ਬੇਦ ਦੀ ਵੀਚਾਰ ਹੈ, ਭਾਵ ਗੁਰਮੁਖਾਂ ਦੇ ਉਪਦੇਸ਼ ਵਿਚ ਹੀ ਸਾਰੇ ਵੇਦਾਂ ਦਾ ਸਿਧਾਂਤ ਆ ਜਾਂਦਾ ਹੈ **ਵਾ:** ਗੁਰਮੁਖ ਜਨ ਜੋ ਵੀ ਉਪਦੇਸ਼ ਦਿੰਦਾ ਹੈ, ਉਸ ਵਿਚ ਹੀ ਸਾਰੇ ਵੇਦਾਂ ਦੀ ਵੀਚਾਰ ਤੇ ਤੱਤ ਸਿਧਾਂਤ ਦਾ ਨਿਰਨਾ ਆ ਜਾਂਦਾ ਹੈ।

**ਅਥਵਾ** ਗੁਰਮੁਖ ਜਨ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਜਾਂ ਤਾਂ ਨਾਦ = ਸ਼ਬਦ ਪੜ੍ਹਦਾ ਰਹਿੰਦਾ ਹੈ ਜਾਂ ਫੇਰ ਬੇਦ = ਗਿਆਨ ਦੀ ਵੀਚਾਰ ਕਰਦਾ ਰਹਿੰਦਾ ਹੈ, ਇਹੋ ਗੁਰਮੁਖ ਦਾ ਜੀਵਨ ਹੈ।

**ਅਥਵਾ** ਜੋ ਗੁਰਮੁਖ ਜਨ ਬੇਦ = ਗਿਆਨ ਦੀ ਵੀਚਾਰ ਕਰਦਾ ਹੈ, ਇਹੋ ਹੀ ਗੁਰਮੁਖ ਜਨ ਨੂੰ ਨਾਦ = ਬ੍ਰਹਮ ਦੀ ਪ੍ਰਾਪਤੀ ਹੈ।

**ਅਥਵਾ** ਜੋ ਨਾਦ = ਬ੍ਰਹਮ ਹੈ, ਉਸ ਬੇਦ = ਗਿਆਨ ਸਰੂਪ ਦੀ ਵੀਚਾਰ, ਸਖਿਆਤਤਾ ਗੁਰਮੁਖ ਜਨ ਨੂੰ ਹੋ ਜਾਂਦੀ ਹੈ।

**ਅਥਵਾ** ਗੁਰਮੁਖ ਜਨ ਨੂੰ ਪਹਿਲਾਂ ਨਾਦ = ਬ੍ਰਹਮ ਦੀ ਵੀਚਾਰ ਵਾਲਾ ਪ੍ਰੋਖ ਗਿਆਨ ਹੁੰਦਾ ਹੈ ਤੇ ਫੇਰ ਅਪ੍ਰੋਖ ਬੇਦ = ਗਿਆਨ ਹੁੰਦਾ ਹੈ।

ਗੁਰਮੁਖ ਜਨ ਦਾ ਇਹੋ ਮਜਨੁ = ਪੁਰਬਾਂ ਦਾ ਇਸ਼ਨਾਨ ਹੈ, ਜੋ ਚਜੁ = ਭਲਾ ਆਚਾਰੁ = ਕਾਰਜ ਕਰਨਾ ਹੈ **ਵਾ:** ਜੋ ਸ੍ਰੇਸ਼ਟਾਚਾਰ, ਨਿਸ਼ਕਾਮ ਕਰਮਾਂ ਦਾ ਕਰਨਾ ਹੈ **ਵਾ:** ਜੋ ਗਿਆਨ ਦੇ ਚਜੁ = ਢੰਗ ਦਾ ਸ੍ਰੇਸ਼ਟਾਚਾਰ ਕਰਨਾ ਹੈ।

## ਗੁਰਮੁਖਿ ਸਬਦੁ; ਅੰਮ੍ਰਿਤੁ ਹੈ ਸਾਰੁ ॥ ਨਾਨਕ; ਗੁਰਮੁਖਿ ਪਾਵੈ ਪਾਰੁ ॥੨੨॥

ਗੁਰਮੁਖ ਜਨ ਦਾ ਸਬਦੁ = ਉਪਦੇਸ਼ ਹੀ ਸਾਰੁ = ਅਸਲੀ ਅੰਮ੍ਰਿਤ ਹੈ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਦੇ ਕੇ ਸਾਰ ਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੈ।

**ਅਥਵਾ** ਜੋ ਪੁਰਖ ਗੁਰਮੁਖ ਜਨ ਦੇ ਉਪਦੇਸ਼ ਨੂੰ ਗ੍ਰਹਿਣ ਕਰਦਾ ਹੈ, ਉਹ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਤੇ ਸਾਰ ਰੂਪ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

**ਅਥਵਾ** ਗੁਰਮੁਖ ਜਨ ਤਾਂ ਸਬਦੁ = ਬ੍ਰਹਮ ਦੇ ਅੰਮ੍ਰਿਤ ਨਾਮ ਨੂੰ ਹੀ ਸਾਰੁ = ਗ੍ਰਹਿਣ ਕਰਦਾ ਹੈ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਆਪਣੇ ਆਪ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਪਾਵੈ = ਪਾਉਂਦਾ ਹੈ, ਭਾਵ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਂਦਾ ਹੈ ਤੇ ਹੋਰਨਾਂ ਅਧਿਕਾਰੀਆਂ ਨੂੰ ਵੀ ਨਾਮ ਰੂਪੀ ਜਹਾਜ਼ 'ਤੇ ਚੜ੍ਹਾਅ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਪਾਉਂਦਾ ਹੈ, ਭਾਵ ਮੁਕਤ ਰੂਪ ਕਿਨਾਰੇ 'ਤੇ ਪਹੁੰਚਾਉਂਦਾ ਹੈ ॥੨੨॥

***ਪ੍ਰਸ਼ਨ :*** *ਪੰਡਿਤ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ ਮੇਰੇ ਚਿੱਤ ਵਿਚ ਇਕਾਗਰਤਾ ਕਿਉਂ ਨਹੀਂ ਹੁੰਦੀ ਤੇ ਮੈਨੂੰ ਨਾਮ ਦਾ ਰਸ ਕਿਉਂ ਨਹੀਂ ਆਉਂਦਾ ?*

***ਗੁਰ ਉੱਤਰ :***

## ਚੰਚਲੁ ਚੀਤੁ; ਨ ਰਹਈ ਠਾਇ ॥ ਚੋਰੀ ਮਿਰਗੁ; ਅੰਗੂਰੀ ਖਾਇ ॥

ਹੇ ਪਾਂਡੇ ! ਇਹ ਚੀਤੁ = ਚਿੱਤ ਵਿਸ਼ਿਆਂ ਦੀ ਸੰਗਤ ਕਰਕੇ ਹਰ ਵਕਤ ਚੰਚਲੁ = ਚੰਚਲਤਾਈ ਵਿਚ ਹੀ ਰਹਿੰਦਾ ਹੈ, ਇਸੇ ਕਰਕੇ ਇਹ ਸਾਧਸੰਗਤ ਦੁਆਰਾ ਨਾਮ ਰੂਪੀ, ਅੰਤਰਮੁਖ ਰੂਪੀ **ਵਾ:** ਤੁਰੀਆ ਪਦ **ਵਾ:** ਸ਼ਰਧਾ ਭਾਵਨਾ ਰੂਪੀ **ਵਾ:** ਸਰੂਪਾਨੰਦ ਰੂਪੀ ਠਾਇ = ਥਾਂ ਵਿਚ ਇਸਥਿਤ ਨ = ਨਹੀਂ ਰਹਈ = ਰਹਿੰਦਾ **ਵਾ:** ਜਿਹੜਾ ਚਿੱਤ ਗੁਰੂ ਸਾਹਿਬ ਜੀ ਦੇ ਸ਼ਬਦ ਰੂਪੀ ਥਾਂ ਵਿਚ ਇਸਥਿਤ ਨਹੀਂ ਰਹਿੰਦਾ, ਉਹ ਚਿੱਤ ਸ਼ਬਦ ਵਿਚ ਨਾ ਟਿਕਣੇ ਕਰਕੇ ਸਦਾ ਚੰਚਲ ਹੀ ਰਹਿੰਦਾ ਹੈ।

ਅੰਤਹਕਰਣ ਰੂਪੀ ਖੇਤ ਵਿੱਚੋਂ ਕਾਮ ਕ੍ਰੋਧ ਆਦਿ ਵਿਕਾਰ ਰੂਪੀ ਮਿਰਗੁ = ਹਰਨ ਸ਼ੁੱਭ ਗੁਣਾਂ ਰੂਪੀ ਅੰਗੂਰੀ = ਹਰੀ ਖੇਤੀ ਨੂੰ ਖਾਇ = ਖਾਂ ਜਾਂਦੇ ਹਨ **ਵਾ:** ਮਨ ਰੂਪ ਮਿਰਗ ਵਿਸ਼ਿਆਂ ਰੂਪ ਅੰਗੂਰੀ ਨੂੰ ਚੋਰੀਉਂ, ਲੁੱਕ ਕੇ ਖਾਂਦਾ ਹੈ।

***ਪ੍ਰਸ਼ਨ :*** *ਸਤਿਗੁਰੂ ਜੀ ਚਿੱਤ ਅਚੱਲ ਕਿਵੇਂ ਹੁੰਦਾ ਹੈ* ***ਵਾ:*** *ਸ਼ੁੱਭ ਗੁਣਾਂ ਰੂਪੀ ਹਰੀ ਖੇਤੀ ਦੀ ਰੱਖਿਆ ਕਿਵੇਂ ਹੁੰਦੀ ਹੈ ?*

***ਗੁਰ ਉੱਤਰ :***

## ਚਰਨ ਕਮਲ; ਉਰ ਧਾਰੇ ਚੀਤ ॥ ਚਿਰੁ ਜੀਵਨੁ; ਚੇਤਨੁ ਨਿਤ ਨੀਤ ॥

ਹੇ ਭਾਈ ! ਪਰਮੇਸ਼ਰ ਦੇ ਚਰਨ ਕਮਲਾਂ ਨੂੰ ਆਪਣੇ ਚੀਤੁ = ਹਿਰਦੇ ਦੇ ਉਰ = ਅੰਦਰ ਧਾਰੇ = ਧਾਰਨਾ ਕਰੇ **ਵਾ:** ਚਰਨ ਕਮਲਾਂ ਦਾ ਹਰ ਵਕਤ ਉਰ = ਹਿਰਦੇ ਵਿਚ ਚਿਤੁ = ਚਿੰਤਨ ਕਰੇ।

ਤਾਂ ਨਿਤ ਨੀਤ = ਨਿਤਾਪ੍ਰਤੀ ਜੋ ਚਿਰੰਜੀਵੀ ਚੇਤਨ ਬ੍ਰਹਮ ਹੈ, ਉਹ ਪ੍ਰਾਪਤ ਹੋ ਜਾਂਦਾ ਹੈ **ਵਾ:** ਫੇਰ ਚਿਰੁ ਜੀਵਨੁ = ਚਿਰੰਜੀਵੀ ਹੋ ਜਾਈਦਾ ਹੈ, ਕਿਉਂਕਿ ਨਿਤ = ਨਿਤਾਪ੍ਰਤੀ ਨੀਤ = ਸਦੀਵ ਰਹਿਣ ਵਾਲੇ ਚੇਤਨ ਸਰੂਪ ਪਰਮੇਸ਼ਰ ਦਾ ਰੂਪ ਹੀ ਹੋ ਜਾਈਦਾ ਹੈ।

**ਅਥਵਾ** ਜੋ ਚਿਰੰਜੀਵੀ ਤੇ ਨਿਤ ਨੀਤ = ਸਦਾ ਸਦਾ ਸਭ ਦਾ ਜੀਵਨ ਰੂਪ ਪਰਮੇਸ਼ਰ ਹੈ, ਉਸ ਨੂੰ ਚੇਤਨੁ = ਚੇਤਨਾ, ਸਿਮਰਨਾ ਕਰੇ **ਵਾ:** ਨਿਤ ਰੂਪ ਚੇਤਨ ਬ੍ਰਹਮ ਨੂੰ ਨਿਤ = ਹਮੇਸ਼ਾ ਸਿਮਰਨਾ ਕਰੇ, ਤਦ ਚਿਰੰਜੀਵੀ ਹੋ ਜਾਈਦਾ ਹੈ, ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਈਦਾ ਹੈ ਅਤੇ ਚਿੱਤ ਅਚੱਲ ਹੋ ਜਾਂਦਾ ਹੈ ਤੇ ਸ਼ੁੱਭ ਗੁਣਾਂ ਰੂਪੀ ਹਰੀ ਖੇਤੀ ਦੀ ਰੱਖਿਆ ਵੀ ਹੋ ਜਾਂਦੀ ਹੈ।

## ਚਿੰਤਤ ਹੀ; ਦੀਸੈ ਸਭੁ ਕੋਇ ॥ ਚੇਤਹਿ ਏਕੁ; ਤਹੀ ਸੁਖੁ ਹੋਇ ॥

ਹੇ ਭਾਈ ! ਸਭੁ = ਸਾਰੇ ਕੋਇ = ਕੋਈ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਚਿੰਤਤ = ਚਿੰਤਾਤੁਰ ਹੀ ਦੀਸੈ = ਦਿੱਸਦੇ ਹਨ **ਵਾ:** ਪਦਾਰਥਾਂ ਦੀ ਪ੍ਰਾਪਤੀ ਦਾ ਚਿੰਤਨ ਕਰਦੇ ਦਿੱਸਦੇ ਹਨ।

ਜੋ ਸੰਸਾਰੀ ਪਦਾਰਥਾਂ ਦੀ ਚਿਤਵਨੀ ਨੂੰ ਛੱਡ ਕੇ ਸਰੂਪ ਦੀ ਪ੍ਰਾਪਤੀ ਵਾਸਤੇ ਏਕੁ = ਇਕ ਪਰਮੇਸ਼ਰ ਨੂੰ ਚੇਤਹਿ = ਚਿੰਤਨਾ, ਸਿਮਰਨਾ ਕਰਦਾ ਹੈ, ਤਹੀ = ਉਸੇ ਨੂੰ ਹੀ ਆਤਮਾਨੰਦ ਰੂਪੀ ਸੁਖ ਪ੍ਰਾਪਤ ਹੋਇ = ਹੁੰਦਾ ਹੈ **ਵਾ:** ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੋਇ = ਹੁੰਦੀ ਹੈ।

## ਚਿਤਿ ਵਸੈ; ਰਾਚੈ ਹਰਿ ਨਾਇ ॥
## ਮੁਕਤਿ ਭਇਆ; ਪਤਿ ਸਿਉ ਘਰਿ ਜਾਇ ॥੨੩॥

ਜਦ ਗੁਰ ਉਪਦੇਸ਼ ਦੁਆਰਾ ਹਰਿ = ਪਰਮੇਸ਼ਰ ਦੇ ਨਾਇ = ਨਾਮ ਵਿਚ ਚਿੱਤ ਦੀ ਬਿਰਤੀ ਰਾਚੈ = ਰਚ ਜਾਵੇ, ਤਦ ਚਿਤਿ = ਹਿਰਦੇ ਵਿਚ ਚੇਤਨ ਵਸੈ = ਵੱਸ ਜਾਂਦਾ ਹੈ **ਵਾ:** ਉਹੋ ਚਿੱਤ ਹੀ ਵੱਸਦਿਆਂ ਵਿਚ ਗਿਣਿਆ ਜਾਂਦਾ ਹੈ, ਬਾਕੀ ਤਾਂ ਉਜੜੇ ਹੋਏ ਚਿੱਤ ਹਨ।

**ਅਥਵਾ** ਜਦ ਚਿੱਤ ਵਿਚ ਗੁਰ ਉਪਦੇਸ਼ ਵੱਸ ਜਾਵੇ, ਫੇਰ ਰੋਮ ਰੋਮ ਵਿਚ ਪਰਮੇਸ਼ਰ ਦਾ ਨਾਮ ਰਚ ਜਾਂਦਾ ਹੈ ਅਤੇ ਉਹ ਪੁਰਖ ਮੁਕਤ ਰੂਪ ਭਇਆ = ਹੋਇਆ ਹੈ **ਵਾ:** ਬੰਧਨਾਂ ਤੋਂ ਰਹਿਤ ਹੋ ਗਿਆ ਹੈ ਅਤੇ ਪਤਿ = ਇੱਜ਼ਤ ਦੇ ਸਿਉ = ਨਾਲ ਆਪਣੇ ਸਤ ਸਰੂਪ, ਤੁਰੀਆ ਪਦ, ਸੱਚਖੰਡ ਰੂਪੀ ਘਰ ਵਿਚ ਜਾਇ = ਜਾਂਦਾ ਹੈ ॥੨੩॥

## ਛੀਜੈ ਦੇਹ; ਖੁਲੈ ਇਕ ਗੰਢਿ ॥ ਛੇਆਨਿਤ ਦੇਖਹੁ; ਜਗਿ ਹੰਢਿ ॥

ਜਿਸ ਵੇਲੇ ਪ੍ਰਾਣ ਤੇ ਅਪਾਣ ਵਾਯੂ ਦੀ ਇਕ ਗੰਢਿ = ਗੱਠ ਖੁਲੈ = ਖੁੱਲ੍ਹ ਜਾਵੇ, ਉਸ ਵੇਲੇ ਦੇਹ = ਸਰੀਰ ਛੀਜੈ = ਨਾਸ਼ ਹੋ ਜਾਂਦਾ ਹੈ **ਵਾ:** ਜੋ ਪ੍ਰਾਣ ਅਪਾਣ ਵਾਯੂ ਦੀ ਇਕ ਗੱਠ ਪਾਈ ਹੋਈ ਹੈ, ਜਦ ਇਸ ਦਾ ਆਪੋ ਵਿਚ ਚੱਕਰ ਖੁੱਲ੍ਹ ਜਾਂਦਾ ਹੈ, ਤਦ ਅਸਥੂਲ ਦੇਹੀ ਨਾਸ਼ ਹੋ ਜਾਂਦੀ ਹੈ।

**ਅਥਵਾ** ਜੇਕਰ ਚਿਦ ਜੜ੍ਹ ਗ੍ਰੰਥੀ ਦੀ ਇਕ ਗੰਠ ਖੁੱਲ੍ਹ ਜਾਵੇ, ਫੇਰ ਇਸ ਦੇਹ ਦਾ ਮਾਣ ਨਾਸ਼ ਹੋ ਸਕਦਾ ਹੈ।

ਭਾਵੇਂ ਜਗਿ = ਸੰਸਾਰ ਵਿਚ ਹੰਢਿ = ਫਿਰ ਕੇ ਦੇਖਹੁ = ਵੇਖ ਲਵੋ, ਇਹ ਦੇਹ ਛੇਆਨਿਤ = ਨਾਸ਼ ਰੂਪੀ ਹੀ ਹੈ **ਵਾ:** ਇਹ ਸਰੀਰ (ਛੇਆ + ਨਿਤ) ਨਿਤ = ਹਮੇਸ਼ਾ ਛੇਆ = ਨਾਸ਼ ਰੂਪ ਹੀ ਹੈ, ਭਾਵ ਸੰਸਾਰ ਵਿਚ ਕੋਈ ਵੀ ਸਰੀਰ ਧਾਰੀ ਰਹਿ ਨਹੀਂ ਸਕਿਆ।[੧]

## ਧੂਪ ਛਾਵ; ਜੇ ਸਮ ਕਰਿ ਜਾਣੈ ॥ ਬੰਧਨ ਕਾਟਿ; ਮੁਕਤਿ ਘਰਿ ਆਣੈ ॥

ਧੂਪ = ਧੁੱਪ ਤੇ ਛਾਵ = ਛਾਂ ਨੂੰ ਜੇ = ਜੇਕਰ ਜੀਵ ਸਮ = ਇੱਕੋ ਜਿਹਾ ਕਰਿ = ਕਰਕੇ ਜਾਣੈ = ਜਾਣ ਲਵੇ **ਵਾ:** ਧੁੱਪ ਦੀ ਨਿਆਈਂ ਦੁਖ, ਛਾਂ ਦੀ ਨਿਆਈਂ ਸੁਖ ਭਾਵ ਦੁਖ ਸੁਖ ਨੂੰ ਜੇਕਰ ਸਮ ਬਿਰਤੀ ਕਰਕੇ ਜਾਣ ਲਵੇ।

ਉਹ ਹਉਮੈ, ਕਰਤਾ ਭੋਗਤਾ ਦੇ ਬੰਧਨ = ਜੰਜਾਲਾਂ ਨੂੰ ਕਾਟਿ = ਕੱਟ ਕੇ ਮੁਕਤਿ = ਮੁਕਤੀ ਦੇ ਘਰ ਸਤਸੰਗਤ ਵਿਚ ਚਿੱਤ ਨੂੰ ਆਣੈ = ਲੈ ਆਉਂਦਾ ਹੈ **ਅਥਵਾ** ਜੋ ਗੁਰਾਂ ਦੀ ਸ਼ਰਨ ਵਿਚ ਚਿੱਤ ਨੂੰ ਆਣੈ = ਲੈ ਆਉਂਦਾ ਹੈ, ਉਹ ਰਿਦੇ ਰੂਪੀ ਘਰ ਦੇ ਅੰਦਰੋਂ ਹੀ ਮੁਕਤਿ = ਮੋਖ ਰੂਪ ਬ੍ਰਹਮ ਨੂੰ ਪ੍ਰਾਪਤ ਕਰ ਲੈਂਦਾ ਹੈ।

## ਛਾਇਆ ਛੂਛੀ; ਜਗਤੁ ਭੁਲਾਨਾ ॥ ਲਿਖਿਆ ਕਿਰਤੁ; ਧੁਰੇ ਪਰਵਾਨਾ ॥

ਇਸ ਛੂਛੀ = ਤੁੱਛ ਛਾਇਆ = ਅਵਿੱਦਿਆ, ਮਾਇਆ ਨੇ ਸਾਰਾ ਜਗਤੁ = ਸੰਸਾਰ ਭਰਮ ਭੁਲਾਨਾ = ਭੁਲਾਇਆ ਹੋਇਆ ਹੈ **ਵਾ:** ਤੁੱਛ ਅਵਿੱਦਿਆ ਦੇ ਵਿਚ ਚੇਤਨ ਦਾ ਪ੍ਰਤੀਬਿੰਬ ਪੈਣ ਕਰਕੇ ਜੀਵ ਬਨਿਆ ਹੈ, ਇਸ ਜੀਵਪੁਣੇ ਦੇ ਵਿਚ ਹੀ ਸਾਰਾ ਜਗਤ ਭੁੱਲਣ 'ਚ ਆ ਰਿਹਾ ਹੈ।

ਜੀਵਾਂ ਦੇ ਜੋ ਧੁਰੇ = ਮੁੱਢ ਤੋਂ ਕਿਰਤੁ = ਕਰਮ ਲਿਖਿਆ ਹੋਇਆ ਹੈ, ਸੋ = ਉਹੋ ਹੀ ਪਰਵਾਨਾ = ਪ੍ਰਵਾਨ ਹੋ ਰਿਹਾ ਹੈ, ਭਾਵ ਉਸੇ ਕਰਮਾਂ ਦੀ ਲਿਖਤ ਅਨੁਸਾਰ ਕਰਮ ਕਰਨ ਵਿਚ ਲੱਗ ਰਿਹਾ ਹੈ।

**ਅਥਵਾ** ਜਿਸ ਨੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਆਪਣੇ ਅੰਤਹਕਰਣ ਰੂਪੀ ਕਾਗ਼ਜ਼ 'ਤੇ ਲਿਖ ਲਿਆ ਹੈ, ਉਹ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਸ੍ਰੇਸ਼ਟ ਕਿਰਤੁ = ਕਰਮ, ਕੀਰਤਨ ਕਰਦਾ ਹੈ, ਉਹ ਧੁਰੇ = ਧੁਰ, ਦਰਗਾਹ ਵਿਚ ਪ੍ਰਮਾਣਨੀਕ ਹੋ ਗਿਆ ਹੈ **ਵਾ:** ਆਦਿ ਤੋਂ ਲਾ ਕੇ ਪਰਮੇਸ਼ਰ ਨੇ ਉਸਨੂੰ ਆਪਣੇ ਸਰੂਪ ਵਿਚ ਲੀਨਤਾ ਕਰਨ ਰੂਪ ਪ੍ਰਮਾਣਤਾ ਦਿੱਤੀ ਹੈ।

[ਅੰਗ ੯੩੩]

## ਛੀਜੈ ਜੋਬਨੁ; ਜਰੂਆ ਸਿਰਿ ਕਾਲੁ ॥ ਕਾਇਆ ਛੀਜੈ; ਭਈ ਸਿਬਾਲੁ ॥੨੪॥

ਜੋਬਨੁ = ਜਵਾਨੀ ਛੀਜੈ = ਨਾਸ਼ ਹੋ ਜਾਂਦੀ ਹੈ ਤੇ ਜਰੂਆ = ਬੁਢੇਪਾ ਆ ਜਾਂਦਾ ਹੈ ਅਤੇ ਸਿਰ ਦੇ ਉੱਤੇ ਕਾਲ ਆ ਚਿੰਬੜਦਾ ਹੈ।

---

੧. ਜੈਸਾ ਕਿ : **ਜਾਲ ਬਧੇ ਸਬ ਹੀ ਮ੍ਰਿਤ ਕੇ ਕੋਊ ਰਾਮ ਰਸੂਲ ਨ ਬਾਚਨ ਪਾਏ ॥**
**ਦਾਨਵ ਦੇਵ ਫਨਿੰਦ ਧਰਾਧਰ ਭੂਤ ਭਵਿਖ ਉਪਾਇ ਮਿਟਾਏ ॥** *(੩੩ ਸਵੈਯੇ, ਸ੍ਰੀ ਦਸਮ ਗ੍ਰੰਥ)*

**ਅਥਵਾ** ਸਿਰ ਉੱਤੇ ਕਾਲ ਤਾਂ ਜਨਮ ਤੋਂ ਲੈ ਕੇ ਹੀ ਹੈ, ਪਰ ਬੁਢੇਪੇ ਕਰਕੇ ਜੋਬਨ ਨਸ਼ਟ ਹੁੰਦਾ ਹੈ।

**ਅਥਵਾ** ਕਈਆਂ ਦੇ ਜਵਾਨੀ ਵਿਚ, ਕਈਆਂ ਦੇ ਬੁਢੇਪੇ ਵਿਚ ਸਿਰ ਉੱਤੇ ਕਾਲ ਆ ਜਾਂਦਾ ਹੈ, ਇਉਂ ਸਰੀਰ ਨਾਸ਼ ਹੁੰਦੇ ਰਹਿੰਦੇ ਹਨ।

ਜਦ ਪਰਮੇਸ਼ਰ ਆਪਣੀ ਚੇਤਨ ਸੱਤਾ ਖਿੱਚ ਲੈਂਦਾ ਹੈ, ਤਦ ਇਹ ਕਾਇਆ = ਦੇਹ ਛੀਜੈ = ਨਾਸ਼ ਹੋ ਜਾਂਦੀ ਹੈ ਅਤੇ ਸਿਬਾਲੁ = ਜਾਲੇ ਵਤ ਸੁੱਕ ਕੇ ਇਕੱਠੀ ਜਿਹੀ ਭਈ = ਹੋ ਜਾਂਦੀ ਹੈ **ਵਾ:** ਅਮੰਗਲ ਰੂਪ ਹੋ ਜਾਂਦੀ ਹੈ **ਵਾ:** ਜਿਵੇਂ ਪਾਣੀ ਤੋਂ ਵੱਖਰਾ ਹੋ ਕੇ ਜਾਲਾ ਸੁੱਕ ਜਾਂਦਾ ਹੈ, ਇਉਂ ਚੇਤਨ ਸੱਤਾ ਰੂਪੀ ਪਾਣੀ ਤੋਂ ਬਗ਼ੈਰ ਦੇਹ ਸੁੱਕ ਕੇ ਜਾਲੇ ਵਰਗੀ ਹੋ ਜਾਂਦੀ ਹੈ ॥੨੪॥

## ਜਾਪੈ ਆਪਿ; ਪ੍ਰਭੂ ਤਿਹੁ ਲੋਇ ॥ ਜੁਗਿ ਜੁਗਿ ਦਾਤਾ; ਅਵਰੁ ਨ ਕੋਇ ॥

ਉਹ ਪ੍ਰਭੂ = ਪਰਮੇਸ਼ਰ ਤਿਹੁ = ਤਿੰਨਾਂ (ਸਵਰਗ, ਮਾਤ, ਪਾਤਾਲ ਆਦਿ) ਲੋਇ = ਲੋਕਾਂ ਵਿਚ ਨਾਮ ਜਾਪੈ = ਜਪਣੇ ਕਰਕੇ ਆਪ ਹੀ ਵਿਆਪਕ ਜਾਣਿਆ ਜਾਂਦਾ ਹੈ, ਉਹ ਪਰਮੇਸ਼ਰ ਤਿੰਨਾਂ ਜਾਗਰਤ, ਸੁਪਨ, ਸੁਖੋਪਤ ਅਵਸਥਾ ਨੂੰ ਲੋਇ = ਪ੍ਰਕਾਸ਼ਨ ਵਾਲਾ ਹੈ, ਜੇ ਉਸ ਦੇ ਨਾਮ ਨੂੰ ਜਪੇ ਤਦ ਹੀ ਉਸ ਦਾ ਸਰੂਪ ਜਾਣਿਆ ਜਾਂਦਾ ਹੈ।

**ਅਥਵਾ** ਜਿਵੇਂ ਹਵਾ ਦੇ ਚੱਲਣੇ ਕਰਕੇ ਸੂਰਜ ਦੇ ਅੱਗੋਂ ਬੱਦਲ ਪਾਸੇ ਹੋ ਜਾਂਦਾ ਹੈ ਤਾਂ ਫੇਰ ਸੂਰਜ ਚਮਕ ਆਉਂਦਾ ਹੈ, ਇਸੇ ਪ੍ਰਕਾਰ ਜੇਕਰ ਪਰਮੇਸ਼ਰ ਦਾ ਨਾਮ ਜਪਣ ਰੂਪ ਹਵਾ ਵਗਣ ਲਗ ਪਵੇ ਤਾਂ ਦੇਹ ਅਧਿਆਸ ਰੂਪੀ ਬੱਦਲ ਪਾਸੇ ਹੋ ਜਾਂਦਾ ਹੈ ਤੇ ਫੇਰ ਆਪ ਹੀ ਸੂਰਜ ਦੀ ਨਿਆਈਂ ਪਰਮੇਸ਼ਰ ਤਿੰਨ ਲੋਕਾਂ ਨੂੰ ਪ੍ਰਕਾਸ਼ਨ ਵਾਲਾ ਜਾਣਿਆ ਜਾਂਦਾ ਹੈ।

ਜੁਗਾਂ ਜੁਗਾਂ ਵਿਚ ਦਾਤਾਂ ਦੇਣ ਵਾਲਾ ਇੱਕੋ ਪਰਮੇਸ਼ਰ ਹੀ ਹੈ, ਉਸ ਤੋਂ ਬਗ਼ੈਰ ਅਵਰੁ = ਹੋਰ ਕੋਇ = ਕੋਈ ਦਾਤਾਂ ਦੇਣ ਵਾਲਾ ਨ = ਨਹੀਂ ਹੈ **ਵਾ:** ਉਸ ਤੋਂ ਬਗ਼ੈਰ ਅਵਰ ਅਸਥਾਨ ਵਿਚ ਹੋਰ ਕੋਈ ਨਹੀਂ ਹੈ।

ਹੇ ਪਾਂਡੇ ! ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰ :

## ਜਿਉ ਭਾਵੈ; ਤਿਉ ਰਾਖਹਿ ਰਾਖੁ ॥ ਜਸੁ ਜਾਚਉ; ਦੇਵੈ ਪਤਿ ਸਾਖੁ ॥

ਹੇ ਪਰਮੇਸ਼ਰ ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਰਜ਼ਾ ਵਿਚ ਰਾਖੁ = ਰੱਖ ਕੇ ਸਿਮਰਨ ਕਰਨ ਵਿਚ ਚਿੱਤ ਦੀ ਬਿਰਤੀ ਰਾਖਹਿ = ਰੱਖਣਾ ਕਰ **ਵਾ:** ਰੱਖਿਆ ਕਰਨ ਵਾਲਾ ਹੋ ਕੇ ਰੱਖਣਾ ਕਰ **ਵਾ:** ਜਿਹੜੇ ਤੇਰੇ ਰੱਖੇ ਹੋਏ ਹਨ, ਉਨ੍ਹਾਂ ਦੀ ਸੰਗਤ ਦੇ ਕੇ ਤਿਵੇਂ ਹੀ ਮੈਨੂੰ ਰੱਖਣਾ ਕਰ।

ਹੇ ਪਰਮੇਸ਼ਰ ! ਮੈਂ ਆਪ ਜੀ ਦਾ ਜਸੁ = ਕੀਰਤਨ ਭਜਨ ਕਰਨਾ ਜਾਚਉ = ਮੰਗਦਾ ਹਾਂ।

***ਪ੍ਰਸ਼ਨ :*** *ਕਿਸ ਵਾਸਤੇ ਭਜਨ ਸਿਮਰਨ ਕਰਨਾ ਮੰਗਦਾ ਹੈ ?*

***ਉੱਤਰ :*** ਜੋ ਇਸ ਲੋਕ ਵਿਚ ਪਤਿ = ਇੱਜ਼ਤ ਤੇ ਪ੍ਰਲੋਕ ਵਿਚ ਰੱਖਿਆ ਕਰਨ ਵਾਸਤੇ ਸਾਖੁ = ਉਗਾਹੀ ਦੇਵੈ = ਦੇਵੇਗਾ **ਵਾ:** ਇਸ ਲੋਕ ਵਿਚ ਇੱਜ਼ਤ ਦੇਵੇਗਾ ਤੇ ਪ੍ਰਲੋਕ ਵਿਚ ਉਗਾਹੀ ਭਰੇਗਾ।

## ਜਾਗਤੁ ਜਾਗਿ ਰਹਾ; ਤੁਧੁ ਭਾਵਾ ॥ ਜਾ ਤੂ ਮੇਲਹਿ; ਤਾ ਤੁਝੈ ਸਮਾਵਾ ॥

ਹੇ ਪਰਮੇਸ਼ਰ ! ਜੇ ਤੁਧੁ = ਤੈਨੂੰ ਭਾਵਾ = ਭਾਅ ਜਾਵਾਂ **ਵਾ:** ਤੇਰੀ ਭਾਵਨਾ ਹਿਰਦੇ ਵਿਚ ਹੋਵੇ ਤਾਂ ਫੇਰ ਗਿਆਨ ਅਵਸਥਾ ਵਿਚ ਜਾਗਤੁ = ਜਾਗਣ ਵਾਲੇ ਸੰਤ ਭਗਤਾਂ ਦੀ ਸੰਗਤ ਕਰਕੇ ਮੈਂ ਵੀ ਅਵਿੱਦਿਆ ਰੂਪੀ ਨੀਂਦ ਨੂੰ ਤਿਆਗ ਕੇ ਗਿਆਨ ਅਵਸਥਾ ਵਿਚ ਜਾਗਿ = ਜਾਗਦਾ ਰਹਾਂ।

ਹੇ ਪਰਮੇਸ਼ਰ ! ਜਾ = ਜਦ ਤੂੰ ਸਤਿਗੁਰਾਂ ਦੇ ਨਾਲ ਮੈਨੂੰ ਮੇਲਹਿ = ਮੇਲ ਦੇਵੇਂ, ਤਾ = ਤਦ ਹੀ ਗੁਰ ਉਪਦੇਸ਼ ਨੂੰ ਕਮਾ ਕੇ ਮੈਂ ਤੁਝੈ = ਤੇਰੇ ਵਿਚ ਸਮਾਵਾ = ਸਮਾ ਸਕਦਾ ਹਾਂ।

## ਜੈ ਜੈ ਕਾਰੁ; ਜਪਉ ਜਗਦੀਸ ॥ ਗੁਰਮਤਿ ਮਿਲੀਐ; ਬੀਸ ਇਕੀਸ ॥੨੫॥

ਹੇ ਜਗਦੀਸ = ਜਗਤ ਦੇ ਮਾਲਕ ਪਰਮੇਸ਼ਰ ! ਮੈਂ ਤੇਰਾ ਹੀ ਜੈ ਜੈ ਕਾਰ ਕਰਾਂ ਤੇ ਤੇਰਾ ਹੀ ਜਾਪ ਜਪਉ = ਜਪਣਾ ਕਰਾਂ, ਇਸ ਤਰ੍ਹਾਂ ਹੇ ਪਾਂਡੇ ! ਗੁਰਮਤਿ = ਗੁਰ ਸਿੱਖਿਆ ਦੁਆਰਾ ਬੀਸ = ਵੀਹ ਵਿਸਵੇ ਭਾਵ ਨਿਸਚੇ ਕਰਕੇ ਇਕੀਸ = ਇਕ ਈਸ਼ਰ ਨਾਲ ਮਿਲੀਐ = ਮਿਲ ਪਈਦਾ ਹੈ **ਵਾ:** ਜਿਵੇਂ ਬੀਸ = ਵੀਹ ਵਿਸਵਿਆਂ ਦਾ ਵਿਘਾ ਹੁੰਦਾ ਹੈ, ਇਸ ਪ੍ਰਕਾਰ ਵੀਹ ਵਿਸਵੇ ਭਾਵ ਨਿਸਚੇ ਕਰਕੇ ਇਕ ਈਸ਼ਰ ਦੇ ਨਾਲ ਮਿਲ ਜਾਈਦਾ ਹੈ।

**ਅਥਵਾ** ਬੀਸ ਭਾਵ ਬਿਸ = ਸਮੂਹ ਜੋ ਸੰਸਾਰ ਹੈ, ਇਸ ਵਿਚ ਰਹਿੰਦੇ ਹੋਏ ਗੁਰ ਸਿੱਖਿਆ ਦੁਆਰਾ ਇਕ ਈਸ਼ਰ ਨਾਲ ਮਿਲ ਜਾਈਦਾ ਹੈ॥੨੫॥

## ਝਖਿ ਬੋਲਣੁ; ਕਿਆ ਜਗ ਸਿਉ ਵਾਦੁ ॥ ਝੂਰਿ ਮਰੈ; ਦੇਖੈ ਪਰਮਾਦੁ ॥

ਜਿਹੜਾ ਝਖਿ = ਝਖਾਂ, ਬੇਅਰਥ ਬੋਲਣ ਵਾਲਾ ਸੰਸਾਰ ਹੈ, ਇਸ ਜਗ = ਸੰਸਾਰ ਸਿਉ = ਨਾਲ ਵਾਦੁ = ਝਗੜੇ ਕਰਨ ਦਾ ਕਿਆ = ਕੀ ਫ਼ਾਇਦਾ ਹੈ **ਵਾ:** ਆਪਣਾ ਜਸ ਤੇ ਕਿਸੇ ਦੀ ਨਿੰਦਿਆ ਆਦਿ ਝੱਖਾਂ ਮਾਰਨੀਆਂ ਬੇਅਰਥ ਬੋਲਣਾ ਹੈ, ਇਸ ਲਈ ਬੇਅਰਥ ਬੋਲ ਬੋਲ ਕੇ ਇਸ ਸੰਸਾਰ ਦੇ ਨਾਲ ਕੀ ਝਗੜਾ ਕਰਨਾ ਹੈ।

ਜੋ ਪੁਰਖ ਆਪਣੇ ਆਪ ਨੂੰ ਪਰਮਾਦੁ = ਅਹੰਕਾਰ ਨਾਲ ਦੇਖੈ = ਵੇਖਣਾ ਕਰਦੇ ਹਨ, ਉਹ ਝੂਰਿ = ਝੁਰ ਝੁਰ ਕੇ ਮਰੈ = ਮਰਦੇ ਹਨ **ਵਾ:** ਜੋ ਗੁਰਾਂ ਦੁਆਰਾ ਪਰਮਾਦੀ ਸਰੂਪ ਨੂੰ ਵੇਖ ਲੈਂਦਾ ਹੈ, ਉਸ ਨੂੰ ਝੂਰਿ = ਝੁਰਾਉਣ ਵਾਲੇ ਸਾਰੇ ਝੋਰੇ ਮਰ ਜਾਂਦੇ ਹਨ।

## ਜਨਮਿ ਮੂਏ; ਨਹੀ ਜੀਵਣ ਆਸਾ ॥ ਆਇ ਚਲੇ; ਭਏ ਆਸ ਨਿਰਾਸਾ ॥

ਜੋ ਜਨਮ ਤੋਂ ਲੈ ਕੇ ਜੀਵਤ-ਭਾਵ ਵੱਲੋਂ ਮੂਏ = ਮਰ ਗਏ ਹਨ, ਉਨ੍ਹਾਂ ਨੇ ਕਦੇ ਵੀ ਦੁਨੀਆਂ ਵਿਚ ਜੀਵਣ = ਜਿਉਣ ਦੀ ਆਸਾ ਨਹੀਂ ਰੱਖੀ **ਵਾ:** ਜਿਨ੍ਹਾਂ ਨੂੰ ਜੀਵਨ ਰੂਪ ਚੇਤਨ ਬ੍ਰਹਮ ਦੀ ਪ੍ਰਾਪਤੀ ਦੀ ਆਸਾ = ਇੱਛਾ ਹੈ, ਉਹ ਮੁੜ ਕੇ ਜੰਮਦੇ ਮਰਦੇ ਨਹੀਂ ਹਨ **ਵਾ:** ਜਿਨ੍ਹਾਂ ਨੂੰ ਜੀਵਨ ਰੂਪ ਚੇਤਨ ਬ੍ਰਹਮ ਦੀ ਪ੍ਰਾਪਤੀ ਦੀ ਇੱਛਾ ਨਹੀਂ ਹੈ, ਉਹ ਜੰਮਦੇ ਮਰਦੇ ਹਨ।

ਜੋ ਜਨਮ ਧਾਰ ਕੇ ਦੁਨੀਆਂ ਵਿਚ ਆਏ ਸੀ, ਉਹ ਮਰ ਕਰਕੇ ਜੂਨਾਂ ਵਿਚ ਚਲੇ ਗਏ ਤੇ ਵਾਹਿਗੁਰੂ ਦੀ ਪ੍ਰਾਪਤੀ ਦੀ ਆਸਾ ਤੋਂ ਨਿਰਾਸ ਭਏ = ਹੋ ਕੇ ਚਲੇ ਗਏ ਹਨ।

**ਅਥਵਾ** ਜੋ ਪੁਰਖ ਦੁਨੀਆਂ ਦੀ ਆਸਾ ਤੋਂ ਨਿਰਾਸੇ ਭਏ = ਹੋ ਕੇ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਏ ਹਨ, ਉਨ੍ਹਾਂ ਦਾ ਆਇ = ਆਉਣਾ ਤੇ ਚਲੇ = ਚੱਲਣਾ, ਜਾਣਾ ਜੰਮਣਾ ਮਰਣਾ ਇਹ ਦੋਵੇਂ ਨਵਿਰਤ ਹੋ ਗਿਆ ਹੈ।

**ਅਥਵਾ** ਜੋ ਪੁਰਖ ਦੁਨੀਆਂ ਦੀ ਆਸਾ ਤੋਂ ਰਹਿਤ ਹੋ ਗਏ ਹਨ, ਉਨ੍ਹਾਂ ਨਿਰਾਸੇ ਪੁਰਖ ਨੂੰ ਸਰੂਪ ਦੀ ਪ੍ਰਾਪਤੀ ਹੋ ਗਈ ਹੈ ਤੇ ਉਨ੍ਹਾਂ ਦਾ ਆਉਣਾ ਜਾਣਾ ਨਵਿਰਤ ਹੋ ਗਿਆ ਹੈ।

## ਝੂਰਿ ਝੂਰਿ ਝਖਿ; ਮਾਟੀ ਰਲਿ ਜਾਇ ॥ ਕਾਲੁ ਨ ਚਾਂਪੈ; ਹਰਿ ਗੁਣ ਗਾਇ ॥

ਜੋ ਪੁਰਖ ਜਗਤ ਦੀ ਆਸਾ ਵਿਚ ਫਸੇ ਝੂਰਿ = ਝੋਰਿਆਂ ਦੇ ਵਿਚ ਝੂਰਿ = ਝੁਰਦੇ ਹੋਏ ਝਖਿ = ਝਖਾਂ

ਮਾਰਦੇ, ਬੇਅਰਥ ਬੋਲਦੇ ਰਹਿੰਦੇ ਹਨ, ਉਹ ਮਾਟੀ = ਮਿੱਟੀ ਵਿਚ ਰਲਿ = ਮਿਲ ਜਾਇ = ਜਾਂਦੇ ਹਨ, ਭਾਵ ਮਿੱਟੀ ਨਾਲ ਪੇਟ ਘਸਾ ਕੇ ਚੱਲਣ ਵਾਲੇ ਸੱਪ ਚੂਹੇ ਆਦਿ ਟੇਢੀਆਂ ਜੂਨਾਂ ਵਿਚ ਚਲੇ ਜਾਂਦੇ ਹਨ।

**ਅਥਵਾ** ਜਿਨ੍ਹਾਂ ਨੇ ਪਦਾਰਥਾਂ ਦੀ ਨਾ ਪ੍ਰਾਪਤੀ ਵੇਖ ਕੇ ਝੋਰਿਆਂ ਦੇ ਵਿਚ ਝੁਰਦੇ ਰਹਿਣ ਨੂੰ ਝਖਿ = ਝੱਖ ਮਾਰਨਾ, ਬੇਅਰਥ ਸਮਝ ਲਿਆ ਹੈ, ਉਹ ਮਾਟੀ = ਭੂਮਾ ਰੂਪ ਬ੍ਰਹਮ ਦੇ ਸਰੂਪ ਵਿਚ ਰਲ ਜਾਂਦੇ ਹਨ।

**ਅਥਵਾ** ਜੋ ਸਾਰਿਆਂ ਦੇ ਚਰਨਾਂ ਦੀ ਮਾਟੀ = ਮਿੱਟੀ ਭਾਵ ਧੂੜ ਵਿਚ ਰਲ ਜਾਂਦੇ ਹਨ, ਉਹ ਝੁਰਾਉਣ ਵਾਲੇ ਝੋਰਿਆਂ ਨੂੰ ਬੇਅਰਥ ਹੀ ਸਮਝ ਲੈਂਦੇ ਹਨ, ਭਾਵ ਉਹ ਸਾਰੇ ਝੋਰਿਆਂ ਤੋਂ ਰਹਿਤ ਹੋ ਜਾਂਦੇ ਹਨ।

ਜੋ ਪੁਰਖ ਹਰਿ = ਪਰਮੇਸ਼ਰ ਦੇ ਗੁਣ ਗਾਇ = ਗਾਉਣ ਵਿਚ ਸਮਾਂ ਬਤੀਤ ਕਰਦੇ ਹਨ, ਉਨ੍ਹਾਂ ਨੂੰ ਕਾਲ ਨ = ਨਹੀਂ ਚਾਂਪੈ = ਦਬਾਉਂਦਾ, ਚਿੰਬੜਦਾ **ਵਾ:** ਕਾਲ ਅਭਾਵ ਰੂਪ ਚਾਂਪੈ = ਧਨੁੱਖ ਲੈ ਕੇ ਨਾਸ਼ ਨਹੀਂ ਕਰਦਾ **ਵਾ:** ਮ੍ਰਿਤੂ ਰੂਪੀ ਚਾਂਪੈ = ਤੀਰ ਨਹੀਂ ਮਾਰ ਸਕਦਾ।

## ਪਾਈ ਨਵ ਨਿਧਿ; ਹਰਿ ਕੈ ਨਾਇ ॥ ਆਪੇ ਦੇਵੈ; ਸਹਜਿ ਸੁਭਾਇ ॥੨੯॥

ਜਿਨ੍ਹਾਂ ਨੇ ਹਰਿ = ਪਰਮੇਸ਼ਰ ਕੈ = ਦੇ ਅੰਮ੍ਰਿਤ ਨਾਇ = ਨਾਮ ਨੂੰ ਜਪਿਆ ਹੈ, ਉਨ੍ਹਾਂ ਨੇ ਨਵ = ਨੌਂ ਨਿਧੀਆਂ ਪਾਈ = ਪਾਉਣਾ ਕੀਤੀਆਂ ਹਨ **ਵਾ:** ਨਵਧਾ ਭਗਤੀ ਰੂਪ ਨਿਧੀ ਪਾਉਣਾ ਕੀਤੀ ਹੈ।

**ਅਥਵਾ** ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਜਪਿਆ ਹੈ, ਉਨ੍ਹਾਂ ਨੇ ਨੌਂ ਗੋਲਕਾਂ ਦੇ ਆਧਾਰ ਰੂਪ ਪਰਮੇਸ਼ਰ ਦੀ ਪ੍ਰੇਮਾ ਭਗਤੀ ਪਾਉਣਾ ਕੀਤੀ ਹੈ।

ਉਹ ਗੁਰਮੁਖ ਪੁਰਖ ਜਾਣਦੇ ਹਨ ਕਿ ਪਰਮੇਸ਼ਰ ਆਪ ਹੀ ਸਤਿਗੁਰੂ ਰੂਪ ਹੋ ਕੇ ਨਾਮ ਦਾ ਉਪਦੇਸ਼ ਦੇਵੈ = ਦਿੰਦਾ ਹੈ ਅਤੇ ਆਪ ਹੀ ਆਪਣੇ ਸਰੂਪ ਦਾ ਸਹਜਿ = ਸੁਤੇ-ਸਿੱਧ ਸੁਭਾਇ = ਪ੍ਰਕਾਸ਼ ਕਰ ਦਿੰਦਾ ਹੈ **ਵਾ:** ਆਪ ਹੀ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਦਿੰਦਾ ਹੈ **ਵਾ:** ਆਪ ਹੀ ਸੁਤੇ-ਸਿੱਧ, ਸੁਭਾਵਿਕ ਗੁਰਾਂ ਦੁਆਰਾ ਨਾਮ ਦਿੰਦਾ ਹੈ ॥੨੯॥

## ਵਿਆਨੋ ਬੋਲੈ; ਆਪੇ ਬੂਝੈ ॥ ਆਪੇ ਸਮਝੈ; ਆਪੇ ਸੂਝੈ ॥

ਆਪ ਹੀ ਗੁਰੂ ਰੂਪ ਹੋ ਕੇ ਵਿਆਨੋ = ਗਿਆਨ ਨੂੰ ਬੋਲੈ = ਬੋਲਣ ਵਾਲਾ ਹੈ, ਆਪ ਹੀ ਸਿੱਖ ਰੂਪ ਹੋ ਕੇ ਬੂਝੈ = ਪੁੱਛਣ, ਬੁੱਝਣ ਵਾਲਾ ਹੈ **ਵਾ:** ਬ੍ਰਹਮ ਬੇਤਾ ਸਤਿਗੁਰੂ ਗਿਆਨਤਾਈ ਮਹਾਵਾਕਾਂ ਦੁਆਰਾ ਬੋਲਦਾ ਹੈ ਅਤੇ ਆਪ ਹੀ ਅਧਿਕਾਰੀ ਹੋ ਕੇ ਬੂਝੈ = ਪੁੱਛਦਾ, ਸ੍ਰਵਣ ਕਰਦਾ ਹੈ **ਵਾ:** ਜਦੋਂ ਬੁੱਝ ਲੈਂਦਾ ਹੈ ਤਾਂ ਆਪ ਹੀ ਸ੍ਰਵਣ, ਮੰਨਣ, ਨਿਧਿਆਸਣ ਕਰਦਾ ਹੈ।

ਆਪੇ = ਆਪ ਹੀ ਤੂੰ ਪਦ ਦੇ ਲਖ ਅਰਥ ਨੂੰ ਸਮਝੈ = ਸਮਝਦਾ ਹੈ, ਆਪ ਹੀ ਤੱਤ ਪਦ ਦਾ ਲਖ ਅਰਥ ਸੂਝੈ = ਸੁੱਝ, ਦਿਸ ਆਉਂਦਾ ਹੈ **ਵਾ:** ਆਪ ਹੀ ਸਮਝਦਾ ਹੈ ਕਿ ਸਰਗੁਣ ਸਰੂਪ ਮਾਇਆ ਕਰਕੇ ਬਣਾਇਆ ਹੋਇਆ ਹੈ, ਆਪ ਹੀ ਮਾਇਆ, ਅਵਿੱਦਿਆ ਤੋਂ ਸੁਤੰਤਰ ਨਿਰਗੁਣ ਸਰੂਪ ਦਿਸ ਆਉਂਦਾ ਹੈ।

## ਗੁਰ ਕਾ ਕਹਿਆ; ਅੰਕਿ ਸਮਾਵੈ ॥ ਨਿਰਮਲ ਸੂਚੇ; ਸਾਚੋ ਭਾਵੈ ॥

ਗੁਰ = ਸਤਿਗੁਰੂ ਸਾਹਿਬ ਜੀ ਕਾ = ਦਾ ਕਹਿਆ = ਕਥਨ ਕੀਤਾ ਹੋਇਆ, ਉਪਦੇਸ਼ ਜਿਨ੍ਹਾਂ ਪੁਰਖਾਂ ਦੇ ਅੰਕਿ = ਹਿਰਦੇ ਵਿਚ ਸਮਾਵੈ = ਸਮਾ ਜਾਵੇ, ਵੱਸ ਜਾਵੇ।

ਉਨ੍ਹਾਂ ਪੁਰਖਾਂ ਦੇ ਚਿੱਤ ਵਿਕਾਰਾਂ ਤੋਂ ਰਹਿਤ ਹੋ ਕੇ ਨਿਰਮਲ = ਸ਼ੁੱਧ ਤੇ ਰਾਗ ਦ੍ਵੈਖ ਦੀ ਮੈਲ ਤੋਂ ਰਹਿਤ ਹੋ ਕੇ ਸੂਚੇ = ਸੱਚੇ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਸਾਚੋ = ਸੱਚਾ ਪਰਮੇਸ਼ਰ ਭਾਵੈ = ਚੰਗਾ ਲੱਗਦਾ ਹੈ **ਵਾ:** ਉਨ੍ਹਾਂ ਦੇ ਹਿਰਦੇ ਵਿਚ ਸਾਚੋ = ਸੱਚ ਸਰੂਪ ਦੀ ਪ੍ਰਾਪਤੀ ਦੀ ਭਾਵੈ = ਭਾਵਨਾ ਹੈ **ਵਾ:** ਜਿਨ੍ਹਾਂ ਦੇ ਮਨ ਵਿਚ

ਨਾਮ ਭਾਵੈ = ਭਾਉਂਦਾ ਹੈ, ਉਹ ਮਨ ਕਰਕੇ ਨਿਰਮਲ = ਸ਼ੁੱਧ, ਸਰੀਰ ਕਰਕੇ ਸੂਚੇ = ਸੁੱਚੇ ਤੇ ਬਾਣੀ ਕਰਕੇ ਸਾਚੇ = ਸੱਚ ਬੋਲਦੇ ਹਨ।

## ਗੁਰੁ ਸਾਗਰੁ; ਰਤਨੀ ਨਹੀ ਤੋਟ ॥ ਲਾਲ ਪਦਾਰਥ; ਸਾਚੁ ਅਖੋਟ ॥

ਗੁਰੁ = ਸਤਿਗੁਰੂ ਸਾਹਿਬ ਜੀ ਸਾਗਰੁ = ਸਮੁੰਦ੍ਰ ਦੀ ਨਿਆਈਂ ਹਨ, ਸਤਿਗੁਰੂ ਸਾਹਿਬ ਜੀ ਵਿਚ ਵੈਰਾਗ ਵਿਵੇਕ ਆਦਿਕ ਸ਼ੁੱਭ ਗੁਣਾਂ ਰੂਪੀ ਰਤਨੀ = ਰਤਨਾਂ ਦੀ ਤੋਟ = ਘਾਟ ਨਹੀਂ ਹੈ, ਭਾਵ ਸਤਿਗੁਰਾਂ ਵਿਚ ਬੇਅੰਤ ਗੁਣ ਹਨ।

ਸਤਿਗੁਰੂ ਸਾਹਿਬ ਜੀ ਵਿਚ ਸਾਚੁ = ਸੱਚਾ ਅਖੋਟ = ਨਾ ਮੁੱਕਣ ਵਾਲਾ ਲਾਲ = ਪ੍ਰੇਮ ਰੂਪੀ ਪਦਾਰਥ ਹੈ **ਵਾ**: ਲਾਲ = ਪ੍ਰੇਮ ਤੇ ਨਾਮ ਰੂਪੀ ਪਦਾਰਥ ਹੈ **ਵਾ**: ਸਤਿਗੁਰੂ ਸਾਹਿਬ ਜੀ ਵਿਚ ਲਾਲ = ਪ੍ਰੇਮ, ਧਰਮ ਅਰਥ ਕਾਮ ਮੋਖ ਰੂਪੀ ਪਦਾਰਥ ਤੇ ਅਖੋਟ = ਨਾ ਮੁੱਕਣ ਵਾਲਾ ਸੱਚ ਸਰੂਪ ਦੀ ਪ੍ਰਾਪਤੀ ਦਾ ਅਨੰਦ ਹੈ।

ਪਰ ਇਹ ਪਦਾਰਥ ਤਾਂ ਪ੍ਰਾਪਤ ਹੋਣਗੇ :

## ਗੁਰਿ ਕਹਿਆ; ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ; ਕਾਹੇ ਧਾਵਹੁ ॥

ਜੋ ਗੁਰਿ = ਸਤਿਗੁਰੂ ਜੀ ਨੇ ਕਾਰ ਕਮਾਉਣ ਦੇ ਬਚਨ ਕਹਿਆ = ਕਥਨ ਕੀਤੇ ਹਨ, ਸਾ = ਉਸ ਕਾਰ ਨੂੰ ਕਮਾਵਹੁ = ਕਮਾਉਣਾ ਕਰੇ।

ਗੁਰ = ਸਤਿਗੁਰੂ ਸਾਹਿਬ ਜੀ ਕੀ = ਦੀ ਕਰਣੀ ਤੋਂ ਕਾਹੇ = ਕਿਸ ਵਾਸਤੇ ਧਾਵਹੁ = ਦੌੜਦੇ ਹੋ, ਭਾਵ ਬੇਮੁੱਖ ਕਿਉਂ ਹੁੰਦੇ ਹੋ **ਵਾ**: ਗੁਰੂ ਦੀ ਕਰਣੀ ਤੇ ਧਾਵਾ ਕਿਉਂ ਕਰਦੇ ਹੋ, ਭਾਵ ਨੁਕਤਾਚੀਨੀ ਕਿਉਂ ਕਰਦੇ ਹੋ।

**ਅਥਵਾ** ਗੁਰੂ ਸਾਹਿਬ ਜੀ ਦੀ ਭਗਤੀ ਰੂਪ ਕਰਣੀ ਦੇ ਉੱਤੇ ਕਿਸ ਵਾਸਤੇ ਬੇਮੁੱਖ ਹੋਣ ਰੂਪ ਦੌੜਦੇ ਹੋ, ਭਾਵ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਪ੍ਰੇਮ ਨਾਲ ਭਗਤੀ ਕਰੋ।

**ਸਾਖੀ—ਭਾਈ ਮਰਦਾਨਾ ਜੀ ਦੀ :** ਇਕ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਭਾਈ ਬਾਲਾ ਜੀ ਅਤੇ ਮਰਦਾਨਾ ਜੀ ਦੇ ਸਮੇਤ ਜੀਵਾਂ ਨੂੰ ਤਾਰਦੇ ਹੋਏ ਇਕ ਸਮੁੰਦ੍ਰ ਦੇ ਕਿਨਾਰੇ ਉਪਰ ਪਹੁੰਚੇ। ਸਤਿਗੁਰਾਂ ਨੇ ਕਿਹਾ ਕਿ ਅਸੀਂ ਇਹ ਸਮੁੰਦ੍ਰ ਪਾਰ ਕਰਨਾ ਹੈ। ਭਾਈ ਮਰਦਾਨਾ ਜੀ ਨੇ ਕਿਹਾ ਹੇ ਸਤਿਗੁਰੂ ਜੀ ! ਅਸੀਂ ਕਿਵੇਂ ਪਾਰ ਹੋਵਾਂਗੇ ? ਅੱਗੋਂ ਸਤਿਗੁਰਾਂ ਨੇ ਕਿਹਾ ਕਿ ਗੁਰੂ ਅਕਾਲ ਪੁਰਖ ਵਿਚ ਸ਼ਰਧਾ, ਵਿਸ਼ਵਾਸ ਧਾਰ ਕੇ 'ਵਾਹਿਗੁਰੂ' ਮੰਤ੍ਰ ਦਾ ਜਾਪ ਕਰਦੇ ਸਾਡੇ ਮਗਰ ਮਗਰ ਆ ਜਾਵੋ। ਉਹ ਦੋਵੇਂ ਸਤਿਗੁਰਾਂ ਦੇ ਮਗਰ ਵਾਹਿਗੁਰੂ ਮੰਤ੍ਰ ਦਾ ਜਾਪ ਕਰਦੇ ਹੋਏ ਸਮੁੰਦ੍ਰ ਉਪਰ ਪੱਧਰੇ ਰਸਤੇ ਵਾਂਗ ਤੁਰਦੇ ਗਏ। ਬਹੁਤ ਦੂਰ ਜਾ ਕੇ ਸਤਿਗੁਰਾਂ ਨੇ ਸਿੱਖਾਂ ਦੀ ਪਰਖ ਕਰਨ ਲਈ ਆਪ 'ਸੋਹੰ ਸੋਹੰ' ਦਾ ਜਾਪ ਕਰਨਾ ਸ਼ੁਰੂ ਕਰ ਦਿੱਤਾ। ਭਾਈ ਬਾਲਾ ਜੀ ਤਾਂ ਇਕ ਰਸ ਵਾਹਿਗੁਰੂ ਮੰਤ੍ਰ ਦੇ ਜਾਪ ਵਿਚ ਲੀਨ ਸਨ, ਪਰ ਭਾਈ ਮਰਦਾਨਾ ਜੀ ਨੇ ਸੋਚਿਆ ਕਿ ਸ਼ਾਇਦ ਗੁਰੂ ਜੀ ਨੇ ਆਪਣੇ ਲਈ ਵਧੀਆ ਮੰਤ੍ਰ ਰੱਖਿਆ ਹੈ ਅਤੇ ਸਾਨੂੰ ਵਾਹਿਗੁਰੂ ਮੰਤ੍ਰ ਦਾ ਜਾਪ ਦੇ ਦਿੱਤਾ ਹੈ। ਇਉਂ ਵੀਚਾਰ ਕੇ ਭਾਈ ਮਰਦਾਨਾ ਜੀ ਵੀ ਸੋਹੰ-ਸੋਹੰ ਦਾ ਜਾਪ ਕਰਨ ਲੱਗ ਪਏ, ਉਸ ਵੇਲੇ ਭਾਈ ਮਰਦਾਨਾ ਜੀ ਸਮੁੰਦ੍ਰ ਵਿਚ ਡੁੱਬਣ ਲੱਗ ਪਏ, ਗੁਰੂ ਜੀ ਨੇ ਪਿੱਛੇ ਮੁੜ ਕੇ ਮਰਦਾਨੇ ਨੂੰ ਕਿਹਾ ਕਿ ਵਾਹਿਗੁਰੂ ਮੰਤ੍ਰ ਦਾ ਜਾਪ ਕਰ, ਭਾਈ ਮਰਦਾਨਾ ਜੀ ਉਸੇ ਵੇਲੇ ਵਾਹਿਗੁਰੂ ਮੰਤ੍ਰ ਦਾ ਇਕ ਰਸ ਜਾਪ ਕਰਨ ਲੱਗ ਪਏ, ਤਦੋਂ ਉਹ ਪਹਿਲਾਂ ਵਾਂਗ ਹੀ ਸਮੁੰਦ੍ਰ ਦੇ ਉਪਰ ਤੁਰਨ ਲੱਗ ਪਏ ਅਤੇ ਪਾਰ ਹੋ ਕੇ ਸਤਿਗੁਰਾਂ ਨੇ ਕਿਹਾ ਕਿ ਭਾਈ ਮਰਦਾਨਾ ਜੀ ਤੁਹਾਨੂੰ ਸਾਡੇ ਉਪਰ ਕੋਈ ਸ਼ੰਕਾ ਨਹੀਂ ਕਰਨੀ ਚਾਹੀਦੀ ਸੀ। ਅਸਾਂ ਨੇ ਜੋ ਹੁਕਮ ਕੀਤਾ ਸੀ, ਤੁਹਾਨੂੰ ਉਹੀ ਜਾਪ ਕਰਦੇ ਰਹਿਣਾ ਚਾਹੀਦਾ ਸੀ। ਭਾਈ ਮਰਦਾਨਾ ਜੀ ਨੇ ਆਪਣੀ ਗ਼ਲਤੀ ਮੰਨੀ ਅਤੇ ਅੱਗੇ ਤੋਂ ਗ਼ਲਤੀ ਨਾ ਕਰਨ ਦਾ ਪ੍ਰਣ ਕੀਤਾ। ਸੋ ਇਸ ਪ੍ਰਕਾਰ ਸਤਿਗੁਰਾਂ ਦਾ ਹੁਕਮ ਮੰਨਣਾ ਚਾਹੀਦਾ ਹੈ, ਗੁਰੂ ਦੀ ਕਰਣੀ ਉਪਰ ਕੋਈ ਸ਼ੰਕਾ ਨਹੀਂ ਕਰਨਾ ਚਾਹੀਦਾ।

## ਨਾਨਕ; ਗੁਰਮਤਿ ਸਾਚਿ ਸਮਾਵਹੁ ॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮਤਿ = ਗੁਰ ਸਿੱਖਿਆ ਦੁਆਰਾ ਸੱਚ ਸਰੂਪ ਵਿਚ ਸਮਾਵਹੁ = ਸਮਾਉਣਾ ਕਰੋ **ਵਾ:** ਸਮਾਅ, ਅਭੇਦ ਹੋ ਜਾਵੋ ॥੨੭॥

## ਤੂਟੈ ਨੇਹੁ; ਕਿ ਬੋਲਹਿ ਸਹੀ ॥ ਤੂਟੈ ਬਾਹ; ਦੁਹੂ ਦਿਸ ਗਹੀ ॥

ਕਿ = ਕਿਸੇ ਪਤੀ ਦੀ ਸਹੀ = ਸਖੀ (ਪਤਨੀ) ਪਤੀ ਦੇ ਸਾਹਮਣੇ ਬੋਲਹਿ = ਬੋਲਣ ਲੱਗ ਜਾਵੇ **ਵਾ:** ਸਹੀ = ਨਿਸਚੇ ਕਰਕੇ ਕੌੜੇ ਸ਼ਬਦ ਬੋਲਦੀ ਹੋਵੇ ਤਾਂ ਉਸ ਦਾ ਪਤੀ ਨਾਲੋਂ ਨੇਹੁ = ਪ੍ਰੇਮ ਇਉਂ ਟੂਟੈ = ਟੁੱਟ ਜਾਂਦਾ ਹੈ। ਜਿਵੇਂ ਬੱਚੇ ਦੀ ਦੁਹੂ = ਦੋਹਾਂ ਦਿਸ = ਪਾਸਿਆਂ ਤੋਂ ਗਹੀ = ਪਕੜੀ ਤੇ ਖਿੱਚੀ ਹੋਈ ਭਾਵ ਖਿੱਚਿਆਂ ਬਾਹ = ਭੁਜਾ ਟੂਟੈ = ਟੁੱਟ ਜਾਂਦੀ ਹੈ।

**ਅਥਵਾ** ਇਸੇ ਪ੍ਰਕਾਰ ਜੋ ਜਗਿਆਸੂ ਰੂਪ ਸਹੀ = ਸਖੀ **ਵਾ:** ਸਹੀ = ਨਿਸਚੇ ਕਰਕੇ ਪਤੀ ਪਰਮੇਸ਼ਰ ਦੇ ਸਨਮੁਖ ਬੋਲਦੀ ਹੈ ਕਿ ਮੈਂ ਇਤਨਾ ਜਪ ਤਪ ਕੀਤਾ ਹੈ, ਇਤਨੇ ਸਾਧਨ ਕੀਤੇ ਹਨ, ਮੈਨੂੰ ਆਹ ਪਦਾਰਥ ਨਹੀਂ ਮਿਲਿਆ ਇਤਿ ਆਦਿਕ, ਤਦ ਉਸ ਦਾ ਪਤੀ ਪਰਮੇਸ਼ਰ ਨਾਲੋਂ ਪ੍ਰੇਮ ਟੁੱਟ ਜਾਂਦਾ ਹੈ।

ਇਸੇ ਪ੍ਰਕਾਰ ਦੁਹੂ = ਦੋਹੀ ਦਿਸ = ਪਾਸੀਂ ਭਾਵ ਸੰਸਾਰ ਤੇ ਪਰਮਾਰਥ ਵੱਲ ਪਕੜੀ ਤੇ ਖਿੱਚੀ ਹੋਈ ਬਿਰਤੀ ਰੂਪ ਭੁਜਾ ਟੁੱਟ ਜਾਂਦੀ ਹੈ **ਵਾ:** ਦੁਹੂ = ਦ੍ਵੈਤ ਦੀ ਦਿਸ = ਤਰਫ਼ ਖਿੱਚੀ ਹੋਈ ਬਿਰਤੀ ਰੂਪ ਭੁਜਾ ਪਰਮਾਰਥ ਵੱਲੋਂ ਟੁੱਟ ਜਾਂਦੀ ਹੈ, ਭਾਵ ਪਰਮੇਸ਼ਰ ਵੱਲ ਲਿਵ ਨਹੀਂ ਲੱਗਦੀ।

## ਟੂਟਿ ਪਰੀਤਿ ਗਈ; ਬੁਰ ਬੋਲਿ ॥ ਦੁਰਮਤਿ ਪਰਹਰਿ; ਛਾਡੀ ਢੋਲਿ ॥

ਬੁਰ = ਭੈੜੇ ਬੋਲਿ = ਵਾਕ ਬੋਲਣ ਵਾਲੀ, ਬੜਬੋਲੀ ਇਸਤ੍ਰੀ ਦੀ ਆਪਣੇ ਪਤੀ ਨਾਲੋਂ ਪਰੀਤੀ ਟੂਟਿ = ਟੁੱਟ ਗਈ ਵੇਖੀਦੀ ਹੈ। ਅਤੇ :

ਢੋਲਿ = ਪਿਆਰੇ ਪਤੀ ਨੇ ਦੁਰਮਤਿ = ਖੋਟੀ ਮਤ ਵਾਲੀ ਇਸਤ੍ਰੀ ਪਰਹਰਿ = ਤਿਆਗ ਛਾਡੀ = ਛੱਡੀ ਹੈ **ਅਥਵਾ** ਇਸੇ ਪ੍ਰਕਾਰ ਦੁਨੀਆਂ ਦੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਬੁਰੇ, ਕਠੋਰ ਬਚਨ ਬੋਲਣੇ ਕਰਕੇ ਜਗਿਆਸੂ ਰੂਪ ਇਸਤ੍ਰੀ ਦੀ ਪਤੀ ਪਰਮੇਸ਼ਰ ਨਾਲੋਂ ਪ੍ਰੀਤੀ ਟੁੱਟ ਗਈ ਹੈ। ਅਤੇ

ਪਿਆਰੇ ਪਤੀ ਪਰਮੇਸ਼ਰ ਨੇ ਦੁਰਮਤਿ = ਖੋਟੀ ਮਤ ਵਾਲੀ ਤੇ ਪਰਹਰਿ = ਤਿਆਗਣੇ ਯੋਗ ਜਾਣ ਕੇ ਛਾਡੀ = ਛੱਡ ਦਿੱਤੀ ਹੈ, ਭਾਵ ਟੇਢੀਆਂ ਜੂਨਾਂ ਵਿਚ ਸੁੱਟ ਦਿੱਤੀ ਹੈ।

## ਤੂਟੈ ਗੰਠਿ; ਪੜੈ ਵੀਚਾਰਿ ॥ ਗੁਰ ਸਬਦੀ; ਘਰਿ ਕਾਰਜੁ ਸਾਰਿ ॥

('ਪੜੈ' ਦਾ ਉਚਾਰਨ ਪੋਲਾ ਹੈ)

ਤੂਟੈ = ਟੁੱਟੀ ਹੋਈ ਬਾਂਹ ਦੀ ਗੰਠਿ = ਗੰਢ ਪੜੈ = ਪੈ ਸਕਦੀ ਹੈ, ਜੇਕਰ ਕੋਈ ਵੀਚਾਰ ਕੇ (ਸਿਆਣਾ) ਪਾਉਣ ਵਾਲਾ ਹੋਵੇ। ਅਤੇ

ਗੁਰੂ ਸਾਹਿਬ ਜੀ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਨ ਵਾਲੀ ਇਸਤ੍ਰੀ ਆਪਣੇ ਘਰ ਦੇ ਸਾਰੇ ਕਾਰਜੁ = ਕੰਮਾਂ ਨੂੰ ਸਾਰਿ = ਸੰਵਾਰਨ ਵਾਲੀ ਹੋ ਸਕਦੀ ਹੈ।

**ਅਥਵਾ** ਇਸੇ ਪ੍ਰਕਾਰ ਜਗਿਆਸੂ ਰੂਪ ਇਸਤ੍ਰੀ ਦੀ ਬਿਰਤੀ ਰੂਪ ਭੁਜਾ ਦੀ ਵਾਹਿਗੁਰੂ ਵੱਲ ਗੰਢ ਪੈ ਸਕਦੀ ਹੈ, ਜੋੜ ਹੋ ਸਕਦਾ ਹੈ, ਜੇ ਦੇਹ ਦੀ ਹੰਗਤਾ ਮੇਟ ਕੇ ਗੁਰ ਉਪਦੇਸ਼ ਦੀ ਵੀਚਾਰ ਪ੍ਰਾਪਤ ਹੋ ਜਾਵੇ।

ਜਿਹੜੀ ਜਗਿਆਸੂ ਰੂਪ ਇਸਤ੍ਰੀ ਗੁਰ ਸ਼ਬਦ ਦੀ ਕਮਾਈ ਕਰਨ ਵਾਲੀ ਹੈ, ਉਹ ਵਿਕਾਰਾਂ ਤੋਂ ਬੱਚ ਕੇ ਸਰੂਪ ਰੂਪੀ ਘਰ ਦੀ ਪ੍ਰਾਪਤੀ ਦਾ ਕਾਰਜੁ = ਕੰਮ ਸਾਰਿ = ਸੰਵਾਰ, ਪੂਰਾ ਕਰ ਲੈਂਦੀ ਹੈ। ਅਤੇ

## ਲਾਹਾ ਸਾਚੁ; ਨ ਆਵੈ ਤੋਟਾ ॥ ਤ੍ਰਿਭਵਣ ਠਾਕੁਰੁ; ਪ੍ਰੀਤਮੁ ਮੋਟਾ ॥੨੮॥

ਸਾਚੁ = ਸੱਚੇ ਨਾਮ ਦਾ **ਵਾ:** ਸਰੂਪ ਦੀ ਪ੍ਰਾਪਤੀ ਦਾ ਲਾਹਾ = ਲਾਭ ਪ੍ਰਾਪਤ ਹੁੰਦਾ ਹੈ ਅਤੇ ਕਦੇ ਵੀ ਵਿਕਾਰਾਂ ਦੀ ਸੰਗਤ ਕਰਕੇ **ਵਾ:** ਜੂਨਾਂ ਵਿਚ ਪੈਣ ਰੂਪ ਤੋਟਾ = ਘਾਟਾ ਨਹੀਂ ਹੁੰਦਾ। ਕਿਉਂਕਿ :

ਤ੍ਰਿਭਵਣ = ਤਿੰਨੇ ਭਵਣਾਂ ਦੇ ਠਾਕੁਰੁ = ਸੁਆਮੀ ਪ੍ਰੀਤਮ = ਪਿਆਰੇ ਅਕਾਲ ਪੁਰਖ ਨਾਲ ਮੋਟਾ = ਵੱਡਾ, ਬਹੁਤਾ ਗਾੜ੍ਹਾ ਪ੍ਰੇਮ ਪੈ ਜਾਂਦਾ ਹੈ **ਵਾ:** ਮਨ, ਬਾਣੀ, ਸਰੀਰ ਰੂਪੀ ਤਿੰਨਾਂ ਭਵਨਾਂ ਦਾ ਮਾਲਕ ਬਣ ਜਾਂਦਾ ਹੈ **ਵਾ:** ਜੋ ਮੋਟਾ ਭਾਵ ਸਾਰਿਆਂ ਦਾ ਅਧਿਸ਼ਠਾਨ (ਆਸਰਾ) ਰੂਪ ਪਿਆਰਾ ਪਰਮੇਸ਼ਰ ਹੈ, ਉਸ ਦੀ ਪ੍ਰਾਪਤੀ ਹੋ ਜਾਂਦੀ ਹੈ **ਵਾ:** ਉਹ ਮੋਟਾ = ਵੱਡਾ ਤੇ ਪ੍ਰੀਤਮ = ਪਿਆਰਾ ਪ੍ਰਭੂ ਤਿੰਨੇ ਭਵਨਾਂ ਦਾ ਠਾਕੁਰੁ = ਮਾਲਕ (ਪਤੀ) ਹੈ ਤੇ ਬਾਕੀ ਸਾਰੀ ਸ੍ਰਿਸ਼ਟੀ ਉਸ ਦੀ ਇਸਤ੍ਰੀ ਹੈ ॥੨੮॥

## ਠਾਕਹੁ ਮਨੂਆ; ਰਾਖਹੁ ਠਾਇ ॥ ਠਹਕਿ ਮੁਈ; ਅਵਗੁਣਿ ਪਛੁਤਾਇ ॥

ਹੇ ਭਾਈ ! ਇਸ ਮਨੂਆ = ਮਨ ਨੂੰ ਵਿਸ਼ਿਆਂ ਵੱਲ ਜਾਣ ਤੋਂ **ਵਾ:** ਨਿੰਦਿਆ ਕਰਨ ਤੋਂ ਠਾਕਹੁ = ਰੋਕਣਾ ਕਰ ਅਤੇ ਇਸ ਨੂੰ ਸਾਧਸੰਗਤ **ਵਾ:** ਅੰਤਰਮੁਖ ਬਿਰਤੀ ਕਰਕੇ ਤੁਰੀਆ ਪਦ ਰੂਪੀ ਠਾਇ = ਥਾਂ ਵਿਚ ਟਿਕਾ ਕੇ ਰੱਖ **ਵਾ:** ਇਸ ਨੂੰ ਗੁਰ ਉਪਦੇਸ਼ ਦੁਆਰਾ ਸ਼ੁੱਧ ਕਰਕੇ ਨਾਮ ਰੂਪੀ ਅਸਥਾਨ ਵਿਚ ਟਿਕਾ ਕੇ ਰੱਖਣਾ ਕਰ।

ਇਹ ਸ੍ਰਿਸ਼ਟੀ ਅਵਗੁਣਿ = ਔਗੁਣਾਂ ਵਿਚ ਠਹਕਿ = ਲੱਗ ਕੇ ਪਛੁਤਾਇ = ਪਸ਼ਚਾਤਾਪ ਕਰਦੀ ਮੁਈ = ਮਰ ਰਹੀ ਹੈ।

## ਠਾਕੁਰੁ ਏਕੁ; ਸਬਾਈ ਨਾਰਿ ॥ ਬਹੁਤੇ ਵੇਸ ਕਰੇ; ਕੂੜਿਆਰਿ ॥

ਠਾਕੁਰੁ = ਮਾਲਕ ਪਰਮੇਸ਼ਰ ਏਕੁ = ਇਕ ਹੈ ਤੇ ਬਾਕੀ ਸਬਾਈ = ਸਾਰੀ ਸ੍ਰਿਸ਼ਟੀ ਉਸ ਦੀ ਨਾਰਿ = ਇਸਤ੍ਰੀ ਰੂਪ ਹੈ, ਜੋ ਜਗਿਆਸੂ ਰੂਪ ਇਸਤ੍ਰੀ ਬਹੁਤੇ = ਅਨੇਕਾਂ ਵੇਸ = ਲਿਬਾਸ ਧਾਰਨ ਕਰੇ = ਕਰਦੀ ਹੈ, ਉਹ ਕੂੜਿਆਰਿ = ਝੂਠ ਦੀ ਪ੍ਰਾਪਤੀ ਵਾਲੀ ਹੈ **ਵਾ:** ਉਹ ਝੂਠੀ ਹੈ **ਵਾ:** ਜੋ ਜੀਵ ਝੂਠੇ ਪਦਾਰਥਾਂ, ਝੂਠ ਦੀ ਪ੍ਰਾਪਤੀ ਵਿਚ ਲੱਗੇ ਹੋਏ ਹਨ, ਉਹ ਜਨਮਾਂ ਰੂਪ ਬਹੁਤੇ ਭੇਸ ਧਾਰਦੇ ਫਿਰਦੇ ਹਨ।

## ਪਰ ਘਰਿ ਜਾਤੀ; ਠਾਕਿ ਰਹਾਈ ॥ ਮਹਲਿ ਬੁਲਾਈ; ਠਾਕ ਨ ਪਾਈ ॥

ਜਿਸ ਜਗਿਆਸੂ ਰੂਪ ਇਸਤ੍ਰੀ ਨੇ ਆਪਣੇ ਚਿੱਤ ਦੀ ਬਿਰਤੀ ਪਰ = ਪਰਾਏ ਘਰ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ ਪਰਾਏ ਘਰ ਵਿਚ ਜਾਤੀ = ਜਾਂਦੀ ਠਾਕਿ = ਰੋਕ ਕੇ ਰਹਾਈ = ਰੱਖਣਾ ਕੀਤੀ ਹੈ।

ਉਹ ਵਾਹਿਗੁਰੂ ਨੇ ਤੁਰੀਆ ਪਦ ਰੂਪ ਮਹੱਲ ਵਿਚ ਬੁਲਾਈ = ਬੁਲਾ ਲਈ ਹੈ ਤੇ ਉਸ ਅੰਤਰਮੁਖ ਬਿਰਤੀ ਨੂੰ ਰਾਗ ਦ੍ਵੈਖ ਆਦਿਕ ਕੋਈ ਵੀ ਠਾਕ = ਰੋਕ ਨ = ਨਹੀਂ ਪਾਈ = ਪਾ ਸਕਦਾ।

## ਸਬਦਿ ਸਵਾਰੀ; ਸਾਚਿ ਪਿਆਰੀ ॥ ਸਾਈ ਸੋੁਹਾਗਣਿ; ਠਾਕੁਰਿ ਧਾਰੀ ॥੨੯॥

ਜਿਸ ਨੇ ਗੁਰ ਸਬਦਿ = ਉਪਦੇਸ਼ ਦੁਆਰਾ ਨਾਮ ਦੀ ਕਮਾਈ ਕਰਕੇ ਆਪਣੇ ਚਿੱਤ ਦੀ ਬਿਰਤੀ ਸਵਾਰੀ = ਸੰਵਾਰ ਲਈ ਹੈ **ਵਾ:** ਆਸੁਰੀ ਸੰਪਦਾ ਦਾ ਤਿਆਗ ਤੇ ਦੈਵੀ ਸੰਪਦਾ ਦੇ ਸਹਿਤ ਹੋ ਕੇ **ਵਾ:** ਦੈਵੀ ਸੰਪਦਾ ਦਾ ਅਭਿਮਾਨ ਮੇਟ ਕੇ ਚਿੱਤ ਦੀ ਬਿਰਤੀ ਸੰਵਾਰ ਲਈ ਹੈ, ਉਹ ਸਾਚਿ = ਸੱਚ ਸਰੂਪ ਦੀ ਪ੍ਰਾਪਤੀ ਵਾਲੀ ਪਿਆਰੀ ਹੈ **ਵਾ:** ਜੋ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਪਿਆਰੀ ਹੈ, ਉਹ ਸੱਚੇ ਨੇ ਸੰਵਾਰ ਲਈ ਹੈ।

ਸਾਈ = ਉਹੋ ਹੀ ਸੋੁਹਾਗਣਿ = ਸੁਹਾਗਵੰਤੀ ਹੋ ਜਾਂਦੀ ਹੈ, ਕਿਉਂਕਿ ਉਹ ਠਾਕੁਰਿ = ਮਾਲਕ ਪਰਮੇਸ਼ਰ ਨੇ ਆਪਣੇ ਆਸਰੇ ਧਾਰੀ = ਧਾਰਨ ਕਰ ਲਈ ਹੈ **ਵਾ:** ਜੋ ਠਾਕੁਰਿ = ਮਾਲਕ ਪਰਮੇਸ਼ਰ ਨੇ ਬ੍ਰਹਮਾਕਾਰ ਬਿਰਤੀ

ਕਰਕੇ ਆਪਣੇ ਆਸਰੇ ਧਾਰਨ ਕਰ ਲਈ ਹੈ, ਭਾਵ ਆਪਣੇ ਨਾਲ ਮੇਲ ਲਈ ਹੈ, ਉਹੀ ਮਹਾਤਮਾ ਰੂਪ ਇਸਤ੍ਰੀ ਸੁਹਾਗਵੰਤ ਹੈ ॥੨੯॥

## ਡੋਲਤ ਡੋਲਤ ਹੇ ਸਖੀ; ਫਾਟੇ ਚੀਰ ਸੀਗਾਰ ॥

ਸਤਿਗੁਰੂ ਜੀ ਡੱਡੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਸਖੀ! ਕਦੇ ਕਿਸੇ ਜੂਨ ਵਿਚ ਡੋਲਤ = ਡੋਲਦਿਆਂ, ਭਟਕਦਿਆਂ, ਕਦੇ ਕਿਸੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਡੋਲਤ = ਡੋਲਦਿਆਂ, ਭਟਕਦਿਆਂ **ਵਾ:** ਕਦੇ ਜੰਗਲਾਂ ਜੰਗਲਾਂ ਵਿਚ ਡੋਲਦਿਆਂ ਡੋਲਦਿਆਂ (ਭਟਕਦਿਆਂ ਭਟਕਦਿਆਂ) ਇਉਂ ਜੀਵਾਂ ਦੇ ਸਰੀਰ ਰੂਪੀ ਚੀਰ = ਬਸਤ੍ਰ ਫਾਟੇ = ਫੱਟ ਗਏ ਅਤੇ ਇੰਦ੍ਰੀਆਂ ਰੂਪੀ ਸੀਗਾਰ = ਸ਼ਿੰਗਾਰ ਵੀ ਨਾਸ਼ ਹੋ ਗਏ, ਭਾਵ ਸਰੀਰ ਤੇ ਇੰਦਰੇ ਕਮਜ਼ੋਰ ਹੋ ਗਏ ਹਨ।

**ਅਥਵਾ** ਹੇ ਸਖੀ ! ਡੋਲਤ = ਡੁਲਾਉਣ ਵਾਲੇ ਪਦਾਰਥਾਂ ਵਿਚ ਡੋਲਤ = ਡੋਲਦਿਆਂ ਸਾਧਨਾ ਰੂਪੀ ਬਸਤ੍ਰ ਫਟ ਗਏ ਹਨ ਤੇ ਦੇਹ ਦੇ ਪ੍ਰਾਣਾਯਾਮ ਕਰਨਾ ਆਦਿ ਸੀਗਾਰ ਵੀ ਨਾਸ਼ ਹੋ ਗਏ ਹਨ **ਵਾ:** ਵੈਰਾਗ ਵਿਵੇਕ ਆਦਿ ਸਾਧਨਾ ਰੂਪੀ ਬਸਤ੍ਰ ਫਟ ਗਏ ਹਨ ਤੇ ਇੰਦਰਿਆਂ ਦਾ ਦਮਨ ਕਰਨ ਰੂਪ ਸੀਗਾਰ ਵੀ ਨਾਸ਼ ਹੋ ਗਏ ਹਨ **ਵਾ:** ਜਿਨ੍ਹਾਂ ਦੇ ਅੰਤਹਕਰਣ ਰੂਪ ਬਸਤ੍ਰ ਸਿਮਰਨ ਭਜਨ, ਪ੍ਰਭੂ ਪ੍ਰੇਮ ਵੱਲੋਂ ਫਟੇ ਹਨ, ਭਾਵ ਪ੍ਰਭੂ ਪ੍ਰਾਪਤੀ ਵਾਲੇ ਪ੍ਰੇਮ ਦੀ ਭਾਵਨਾ ਨਹੀਂ ਹੈ, ਉਨ੍ਹਾਂ ਦੇ ਬਾਹਰਲੇ ਸਾਧਨਾ ਦੇ ਸ਼ਿੰਗਾਰ ਨਾਸ਼ ਹੋ ਗਏ ਹਨ।

## ਡਾਹਪਣਿ ਤਨਿ ਸੁਖੁ ਨਹੀ; ਬਿਨੁ ਡਰ, ਬਿਣਠੀ ਡਾਰ ॥

('ਡਾਹਪਣਿ' ਦਾ ਉਚਾਰਣ ਅੱਧਕ ਰਹਿਤ ਹੈ)

ਦੁਬਿਧਾ ਵਿਚ ਡਾਹਪਣਿ[1] = ਭਟਕਣੇ ਕਰਕੇ **ਵਾ:** ਡਾਹਪਣਿ = ਚਤੁਰਾਈ ਵਾਲੀਆਂ ਗੱਲਾਂ ਕਰਕੇ ਤਨਿ = ਸਰੀਰ ਦੇ ਅੰਦਰ ਆਤਮਿਕ ਸੁਖੁ = ਅਨੰਦ ਪ੍ਰਾਪਤ ਨਹੀਂ ਹੋ ਸਕਦਾ, ਪਰਮੇਸ਼ਰ ਦੇ ਡਰ = ਭੈ ਧਾਰੇ ਤੋਂ ਬਿਨੁ = ਬਗੈਰ ਦੁਨੀਆਂ ਦੀਆਂ ਡਾਰ = ਪੰਕਤੀਆਂ ਦੀਆਂ ਪੰਕਤੀਆਂ (ਭਾਵ ਭੇਖਾਂ ਦੇ ਭੇਖ) ਭਾਵ ਬੜੀਆਂ ਬੜੀਆਂ ਜਮਾਤਾਂ ਦੀਆਂ ਜਮਾਤਾਂ ਬਿਣਠੀ = ਨਾਸ਼ ਹੋ ਗਈਆਂ ਹਨ **ਵਾ:** ਡਾਰ ਭਾਵ ਇੰਦ੍ਰੀਆਂ ਦੇ ਭੋਗਾਂ ਨੂੰ ਭੋਗਣ ਵਿਚ ਲੱਗ ਕੇ ਸਾਰੀ ਸ੍ਰਿਸ਼ਟੀ ਨਾਸ਼ ਹੋ ਰਹੀ ਹੈ।

## ਡਰਪਿ, ਮੁਈ ਘਰਿ ਆਪਣੈ; ਡੀਠੀ ਕੰਤਿ ਸੁਜਾਣਿ ॥

ਜੋ ਇਸਤ੍ਰੀ ਡਰਪਿ = ਡਰ ਨੂੰ ਧਾਰ ਕੇ ਆਪਣੇ ਰਿਦੇ ਰੂਪੀ ਘਰ ਵਿਚ ਪਤੀ ਨੂੰ ਅੰਗ-ਸੰਗ ਜਾਣ ਕੇ ਦੁਰਮਤ ਵੱਲੋਂ ਮੁਈ = ਮਰ ਗਈ ਹੈ, ਭਾਵ ਜਿਸ ਨੇ ਖੋਟੀ ਮਤ ਛੱਡ ਦਿੱਤੀ ਹੈ। ਉਸ ਚੱਲ ਸੁਜਾਣਿ = ਚਤੁਰ ਕੰਤਿ = ਪਤੀ ਨੇ ਮੇਹਰ ਦੀ ਨਿਗ੍ਹਾ ਨਾਲ ਡੀਠੀ = ਵੇਖਣਾ ਕੀਤਾ ਹੈ, ਭਾਵ ਪਤੀ ਨੇ ਵੇਖ ਲਿਆ ਹੈ ਕਿ ਇਹ ਪਤੀਬਰਤਾ ਧਰਮ ਵਾਲੀ ਹੈ, ਇਹ ਮੇਰੀ ਗ਼ੈਰ-ਹਾਜ਼ਰੀ ਵਿਚ ਵੀ ਸੱਤ ਰੱਖਣ ਵਾਲੀ ਹੈ।

**ਅਥਵਾ** ਇਸੇ ਪ੍ਰਕਾਰ ਜਿਹੜੀ ਜਗਿਆਸੂ ਰੂਪ ਇਸਤ੍ਰੀ ਬੁਰੇ ਸੰਕਲਪਾਂ ਵੱਲੋਂ ਡਰਪਿ = ਡਰ ਕਰਕੇ ਆਪਣੇ ਅੰਤਹਕਰਣ ਰੂਪੀ ਘਰ ਵਿਚ ਅੰਤਰ ਮੁਖ ਹੋ ਕੇ ਜੀਵਤ-ਭਾਵ ਵੱਲੋਂ ਮੁਈ = ਮਰ ਗਈ ਹੈ, ਉਸ ਵੱਲ ਸੁਜਾਣਿ = ਅੰਤਰਜਾਮੀ ਕੰਤਿ = ਪਤੀ ਪਰਮੇਸ਼ਰ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਣਾ ਕੀਤਾ ਹੈ **ਵਾ:** ਉਹ ਗਿਆਨਵਾਨ ਹੋ ਕੇ ਅੰਤਰਜਾਮੀ ਪਤੀ ਪਰਮੇਸ਼ਰ ਦੇ ਸਰੂਪ ਤਾਈਂ ਵੇਖਣਾ ਕਰਦੀ ਹੈ।

---

੧. ਸਿੰਧੀ ਗੁਜਰਾਤੀ ਬੋਲੀ ਵਿਚ 'ਡਾਹਪਣ' ਚਾਲਾਕੀ, ਚਤੁਰਾਈ ਨੂੰ ਕਹਿੰਦੇ ਹਨ, ਸੰਪਰਦਾਈ ਅਰਥ ਭ੍ਰਮਣ, ਭਟਕਣਾ ਦੇਸ਼ ਭਾਸ਼ਾ ਵਿਚ ਅੱਧਕ ਰਹਿਤ ਡਾਹਪਣਿ ਪਦ ਦਾ ਅਰਥ ਭਟਕਣਾ ਹੈ ਅਤੇ ਸਿੰਧੀ ਬੋਲੀ ਵਿਚ ਡਾਹਪਣਿ ਦਾ ਅਰਥ ਚਤੁਰਾਈ ਹੈ **ਵਾ:** ਸੰਸ; ਦਾਹ = ਸੜਨਾ, ਪੰਜਾਬੀ ਬੋਲੀ ਵਿਚ ਡਾਹ = ਸਾੜ, ਜਲਨ **ਵਾ:** ਡਾਹਪਣ = ਜਲਨ, ਡੰਝ।

## ਡਰੁ ਰਾਖਿਆ, ਗੁਰਿ ਆਪਣੈ; ਨਿਰਭਉ ਨਾਮੁ ਵਖਾਣਿ ॥

ਜਿਸ ਨੇ ਆਪਣੇ ਗੁਰਿ = ਸਤਿਗੁਰਾਂ ਦੇ ਡਰ ਨੂੰ ਹਿਰਦੇ ਵਿਚ ਧਾਰਨ ਕਰਕੇ ਰਾਖਿਆ = ਰੱਖਣਾ ਕੀਤਾ ਹੈ **ਵਾ**: ਗੁਰਾਂ ਦੁਆਰਾ ਹਰੀ ਦਾ ਡਰ ਆਪਣੇ ਰਿਦੇ ਵਿਚ ਰੱਖਣਾ ਕੀਤਾ ਹੈ, ਉਸੇ ਨੇ ਹੀ ਨਿਰਭਉ = ਡਰ ਤੋਂ ਰਹਿਤ ਪਰਮੇਸ਼ਰ ਦੇ ਨਾਮ ਨੂੰ ਵਖਾਣਿ = ਕਥਨ ਕੀਤਾ ਹੈ।

**ਅਥਵਾ** ਜਿਸ ਦੇ ਸਤਿਗੁਰੂ ਜੀ ਆਪਣੇ ਬਣੇ ਹਨ, ਉਸ ਨੂੰ ਜਮਾਂ ਦੇ ਡਰ, ਜੰਮਣ ਮਰਣ ਦੇ ਡਰ ਤੋਂ ਰੱਖ ਲਿਆ।

***ਪ੍ਰਸ਼ਨ*** *: ਉਸ ਨੂੰ ਡਰ ਤੋਂ ਕਿਵੇਂ ਰੱਖ ਲਿਆ ਹੈ ?*

***ਉੱਤਰ*** *:* (ਨਿਰਭਉ ਨਾਮੁ ਵਖਾਣਿ) ਕਿਉਂਕਿ ਉਸ ਨੇ ਗੁਰਾਂ ਦੁਆਰਾ ਨਿਰਭਉ ਪਰਮੇਸ਼ਰ ਦੇ ਨਾਮ ਨੂੰ ਕਥਨ ਕੀਤਾ ਹੈ।

ਗੁਰਾਂ ਤੋਂ ਬਗ਼ੈਰ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਇਸ ਉੱਤੇ ਦ੍ਰਿਸ਼ਟਾਂਤ ਦਿੰਦਿਆਂ ਸਤਿਗੁਰੂ ਜੀ ਕਥਨ ਕਰਦੇ ਹਨ :

## ਡੂਗਰਿ ਵਾਸੁ, ਤਿਖਾ ਘਣੀ; ਜਬ ਦੇਖਾ, ਨਹੀ ਦੂਰਿ ॥
## ਤਿਖਾ ਨਿਵਾਰੀ, ਸਬਦੁ ਮੰਨਿ; ਅੰਮ੍ਰਿਤੁ ਪੀਆ ਭਰਪੂਰਿ ॥

ਜਿਵੇਂ ਕਿਸੇ ਮਨੁੱਖ ਦਾ ਡੂਗਰਿ = ਪਰਬਤ ਦੇ ਉੱਤੇ ਵਾਸੁ = ਨਿਵਾਸ ਹੋਵੇ ਤੇ ਤੁਰਦਿਆਂ ਤੁਰਦਿਆਂ ਪਾਣੀ ਦੀ ਘਣੀ = ਬਹੁਤੀ ਤਿਖਾ = ਪਿਆਸ ਲੱਗ ਜਾਵੇ, ਜਬ = ਜਦੋਂ ਤਕ ਉਹ ਪਾਣੀ ਦੇਖਾ = ਵੇਖਦਾ ਨਹੀਂ, ਤਦ ਤਕ ਪਾਣੀ ਦੂਰ ਹੁੰਦਾ ਹੈ, ਜਿਸ ਵੇਲੇ ਕਿਸੇ ਜਾਣਕਾਰ ਪੁਰਖ ਨੇ ਦੱਸਿਆ ਕਿ ਫਲਾਣੀ ਜਗ੍ਹਾ 'ਤੇ ਪਾਣੀ ਹੈ।

ਤਦ ਉਸ ਦੇ ਕਹੇ ਸ਼ਬਦ ਨੂੰ ਮੰਨ ਕੇ ਪਾਣੀ ਵੱਲ ਨੂੰ ਪਿਆਸਾ ਪੁਰਖ ਤੁਰ ਪੈਂਦਾ ਹੈ ਕਿ ਪਾਣੀ ਨੇੜੇ ਹੀ ਹੈ ਅਤੇ ਪਾਣੀ ਕੋਲ ਪਹੁੰਚ ਕੇ ਭਰਪੂਰ ਹੋ ਕੇ ਅੰਮ੍ਰਿਤ ਜਲ ਪੀਆ = ਪੀਂਦਾ ਹੈ, ਫੇਰ ਤਿਖਾ = ਪਿਆਸ ਦੀ ਨਿਵਾਰੀ = ਨਵਿਰਤੀ ਹੁੰਦੀ ਹੈ।

ਇਸੇ ਤਰ੍ਹਾਂ ਜੀਵ ਦਾ ਕਾਮ ਕ੍ਰੋਧ ਰੂਪੀ ਡੂਗਰਿ = ਪਹਾੜਾਂ ਦੇ ਉੱਤੇ ਵਾਸਾ ਹੋ ਰਿਹਾ ਹੈ ਤੇ ਜੀਵ ਨੂੰ ਪਦਾਰਥਾਂ, ਤ੍ਰਿਸ਼ਨਾ ਰੂਪੀ ਘਣੀ = ਬਹੁਤੀ ਪਿਆਸ ਲੱਗ ਰਹੀ ਹੈ **ਵਾ**: ਵਿਸ਼ੇ ਭੋਗਣ ਦੀ ਬਹੁਤੀ ਪਿਆਸ ਲੱਗ ਰਹੀ ਹੈ, ਜਬ = ਜਦੋਂ ਜੀਵ ਨੇ ਕਾਮੀ ਕ੍ਰੋਧੀ ਪੁਰਖਾਂ ਦੀ ਕੁਸੰਗਤ ਛੱਡ ਕੇ, ਨਿਮਰਤਾ ਦੇ ਸਹਿਤ ਸਤਸੰਗਤ ਵਿਚ ਜਾ ਕੇ ਵੇਖਣਾ ਕੀਤਾ ਤਾਂ ਫੇਰ ਸਾਰੀਆਂ ਤ੍ਰੇਹਾਂ ਨੂੰ ਮੇਟਣ ਵਾਲਾ ਅੰਮ੍ਰਿਤ ਨਾਮ ਮਿਲ ਗਿਆ **ਵਾ**: ਜਦੋਂ ਪੰਜਾਂ ਕੋਸ਼ਾਂ ਰੂਪ ਪਹਾੜ ਤੋਂ ਥੱਲੇ ਆ ਕੇ ਨਿਮਰਤਾ ਸਹਿਤ ਅੰਤਰਮੁਖ ਬਿਰਤੀ ਕਰਕੇ ਦੇਖਿਆ ਤਾਂ ਬ੍ਰਹਮਾਨੰਦ ਰੂਪੀ ਪਾਣੀ ਦੂਰ ਨਹੀਂ ਹੈ, ਭਾਵ ਹਿਰਦੇ ਦੇ ਅੰਦਰੋਂ ਹੀ ਪ੍ਰਾਪਤ ਹੋ ਗਿਆ ਹੈ।

ਇਉਂ ਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਨੂੰ ਮੰਨਿ = ਮੰਨਣ ਕਰਕੇ ਜਨਮਾਂ-ਜਨਮਾਂਤ੍ਰਾਂ ਦੀ ਤ੍ਰਿਸ਼ਨਾ ਰੂਪੀ ਤ੍ਰੇਹ ਨਵਿਰਤ ਹੋ ਜਾਂਦੀ ਹੈ **ਵਾ**: ਸਬਦੁ = ਬ੍ਰਹਮ ਦੇ ਮੰਨਿ = ਮੰਨਣ ਕਰਨ ਵਿਚ ਜੁੜਨੇ ਕਰਕੇ ਤ੍ਰਿਸ਼ਨਾ ਰੂਪੀ ਤ੍ਰੇਹ ਨਵਿਰਤ ਹੋ ਜਾਂਦੀ ਹੈ ਤੇ ਜਦ ਗੁਰਾਂ ਦੁਆਰਾ ਨਾਮ ਅੰਮ੍ਰਿਤ **ਵਾ**: ਬ੍ਰਹਮਾਨੰਦ ਰੂਪੀ ਅੰਮ੍ਰਿਤ ਪੀਆ = ਪੀਣਾ ਕੀਤਾ, ਤਦ ਪਰਮੇਸ਼ਰ ਨੂੰ ਸਾਰੇ ਭਰਪੂਰਿ = ਵਿਆਪਕ ਵੇਖ ਲਿਆ।

## ਦੇਹਿ ਦੇਹਿ ਆਖੈ ਸਭੁ ਕੋਈ; ਜੈ ਭਾਵੈ ਤੈ ਦੇਇ ॥

ਸਭੁ = ਸਾਰੇ ਕੋਈ ਇਹੋ ਆਖੈ = ਕਹਿੰਦੇ ਹਨ ਕਿ ਮੈਨੂੰ ਸੁਖ ਦੇਹਿ = ਦਿਉ, ਮੇਰੇ ਤਾਈਂ ਦੁਖ ਦੀ

ਨਵਿਰਤੀ ਦੇਹਿ = ਦਿਉ **ਵਾ:** ਮੇਰੇ ਤਾਈਂ ਨਾਮ ਦਿਉ, ਮੇਰੇ ਤਾਈਂ ਮੁਕਤੀ ਦਿਉ **ਵਾ:** ਮੇਰੇ ਤਾਈਂ ਪਦਾਰਥ ਦਿਉ, ਮੇਰੇ ਤਾਈਂ ਸਰੀਰ ਦੀ ਅਰੋਗਤਾ ਦਿਉ, ਪਰ ਜੈ = ਜਿਸ ਦੀ ਭਾਵੈ = ਭਾਵਨਾ ਪਰਮੇਸ਼ਰ ਵੇਖਦਾ ਹੈ **ਵਾ:** ਜਿਸ ਦੀ ਸ਼ਰਧਾ ਭਾਵੈ = ਭਾਅ ਜਾਂਦੀ ਹੈ ਤੈ = ਉਸੇ ਨੂੰ ਵਾਹਿਗੁਰੂ ਸਭ ਕੁਝ ਬਖ਼ਸ਼ ਦੇਇ = ਦਿੰਦਾ ਹੈ, ਪਰ ਉਸ ਪਰਮੇਸ਼ਰ ਦਾ ਇਹ ਨਿਯਮ ਬਣਾਇਆ ਹੋਇਆ ਹੈ ਕਿ :

## ਗੁਰੂ ਦੁਆਰੈ ਦੇਵਸੀ; ਤਿਖਾ ਨਿਵਾਰੈ ਸੋਇ ॥੩੦॥

ਉਹ ਗੁਰ ਦੁਆਰਾ ਹੀ ਨਾਮ ਅੰਮ੍ਰਿਤ ਦੀ ਦਾਤ ਦੇਵਸੀ = ਦਿੰਦਾ ਹੈ, ਸੋਇ = ਉਹ ਨਾਮ ਅੰਮ੍ਰਿਤ ਫੇਰ ਜਨਮਾਂ-ਜਨਮਾਂਤ੍ਰਾਂ ਦੀ ਤ੍ਰਿਸ਼ਨਾ ਰੂਪ ਤਿਖਾ = ਤ੍ਰੇਹ ਨੂੰ ਨਿਵਾਰੈ = ਨਵਿਰਤ ਕਰ ਦਿੰਦਾ ਹੈ ॥੩੦॥

## ਢੰਢੋਲਤ ਢੂਢਤ ਹਉ ਫਿਰੀ; ਢਹਿ ਢਹਿ ਪਵਨਿ ਕਰਾਰਿ ॥

ਢੰਢੋਲਤ = ਖੋਜਣ ਵਾਲੀ ਹੋ ਕੇ ਵੇਦਾਂ ਸ਼ਾਸਤ੍ਰਾਂ ਨੂੰ ਢੂਢਤ = ਖੋਜਦੀ ਹਉ = ਮੈਂ ਫਿਰੀ = ਫਿਰਦੀ ਰਹੀ **ਵਾ:** ਹਉ = ਹੰਗਤਾ ਦੇ ਸਹਿਤ ਭਾਲਦੀ ਰਹੀ, ਮੈਂ ਕੀ ਵੇਖਿਆ ਜੋ ਵਰ ਲੈ ਲੈ ਕੇ ਦੁਨੀਆਂ ਵਿਚ ਵੱਡੇ ਵੱਡੇ ਰਾਵਨ ਵਰਗੇ ਕਿਨਾਰੇ ਸੀ **ਵਾ:** ਬੜੇ ਪੱਕੇ ਕਰਾਰਿ = ਕਿਨਾਰੇ ਬਣੇ ਹੋਏ ਸੀ, ਉਹ ਢਹਿ ਢਹਿ ਕੇ ਮੌਤ ਰੂਪੀ ਨਦੀ ਵਿਚ ਪਵਨਿ = ਪੈ, ਡਿੱਗ ਗਏ ਹਨ **ਵਾ:** ਬੜੇ ਬੜੇ ਕਿਨਾਰੇ ਭਾਵ ਤਾਕਤਵਰ ਸਰੀਰਾਂ ਵਾਲੇ ਕਾਲ ਰੂਪੀ ਨਦੀ ਵਿਚ ਪੈ ਕੇ ਡਿੱਗ ਰਹੇ ਹਨ।

## ਭਾਰੇ ਢਹਤੇ ਢਹਿ ਪਏ; ਹਉਲੇ ਨਿਕਸੇ ਪਾਰਿ ॥

ਜਿਹੜੇ ਪਾਪਾਂ ਕਰਕੇ ਭਾਰੇ ਆਪਣੇ ਤੋਂ ਕਮਜ਼ੋਰ ਲੋਕਾਂ ਨੂੰ ਢਹਤੇ = ਢਾਉਂਦੇ, ਨਾਸ਼ ਕਰਦੇ ਸੀ, ਉਹ ਅੰਤ ਨੂੰ ਕਾਲ ਦੇ ਅੱਗੇ ਢਹਿ = ਡਿੱਗ ਪਏ **ਵਾ:** ਪਾਪਾਂ ਕਰਕੇ ਭਾਰੇ ਪੁਰਸ਼ ਢਹਿੰਦੇ ਢਹਿੰਦੇ ਜਮਦੂਤਾਂ ਦੇ ਅੱਗੇ ਡਿੱਗ ਪਏ ਅਤੇ ਪਾਪਾਂ ਤੋਂ ਰਹਿਤ ਹੋਣ ਕਰਕੇ ਹਉਲੇ = ਹਲਕੇ ਭਾਵ ਪੁੰਨੀ ਪੁਰਖ ਸਨ, ਉਹ ਸੰਸਾਰ-ਸਮੁੰਦ੍ਰ ਤੋਂ ਨਿਕਸੇ = ਨਿਕਲ ਕੇ ਮੁਕਤ ਰੂਪ ਕਿਨਾਰੇ 'ਤੇ ਪਹੁੰਚ ਗਏ ਹਨ **ਵਾ:** ਜਿਹੜੇ ਹੰਕਾਰ ਰੂਪ ਭਾਰ ਕਰਕੇ ਹਰਣਾਖਸ਼ ਵਰਗੇ ਪ੍ਰਹਿਲਾਦ ਆਦਿ ਭਗਤਾਂ ਨੂੰ ਢਾਉਣ ਭਾਵ ਨਾਸ਼ ਕਰਨ ਵਾਲੇ ਸੀ, ਉਹ ਢਹਿ ਗਏ ਤੇ ਪ੍ਰਹਿਲਾਦ ਵਰਗੇ ਹਉਲੇ ਭਾਵ ਨਿਮਰਤਾ ਵਾਲੇ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤ ਰੂਪ ਕਿਨਾਰੇ 'ਤੇ ਨਿਕਲ ਗਏ ਹਨ।

ਅਰਥਾਤ ਜੋ ਜੀਵ ਕਾਮਨਾ ਦੇ ਸਹਿਤ ਭਾਰੇ ਹਨ, ਉਹ ਕਾਮਨਾ ਦੀ ਪ੍ਰਾਪਤੀ ਵਿਚ ਹੀ ਡਿੱਗ, ਰਹਿ ਜਾਂਦੇ ਹਨ, ਭਾਵ ਪਰਮੇਸ਼ਰ ਨੂੰ ਨਹੀਂ ਪਾ ਸਕਦੇ ਅਤੇ ਜੋ ਨਿਸ਼ਕਾਮੀ ਪੁਰਖ ਹਨ, ਉਹ ਸੰਸਾਰ-ਸਮੁੰਦ੍ਰ 'ਚੋਂ ਨਿਕਲ ਕੇ ਮੁਕਤੀ ਦੇ ਤਾਈਂ ਪਾਉਂਦੇ ਹਨ।

## ਅਮਰ ਅਜਾਚੀ ਹਰਿ ਮਿਲੇ; ਤਿਨ ਕੈ ਹਉ ਬਲਿ ਜਾਉ ॥

ਜੋ ਅਮਰ = ਮਰਨ ਤੋਂ ਰਹਿਤ ਤੇ ਅਜਾਚੀ = ਨਾ ਮੰਗਣ ਵਾਲੇ ਨਿਸ਼ਕਾਮੀ ਪੁਰਖਾਂ (ਸੰਤਾਂ) ਨੂੰ ਹਰਿ = ਪਰਮੇਸ਼ਰ ਜੀ ਮਿਲੇ = ਪ੍ਰਾਪਤ ਹੋਏ ਹਨ **ਵਾ:** ਜਿਨ੍ਹਾਂ ਵਿਚ ਯਾਚਨਾ ਨਹੀਂ ਸੀ, ਭਾਵ ਨਿਸ਼ਕਾਮ ਭਗਤੀ ਵਾਲਿਆਂ ਨੂੰ ਕਦੇ ਨਾ ਮਰਨੇ ਵਾਲੇ ਹਰਿ = ਪਰਮੇਸ਼ਰ ਜੀ ਮਿਲੇ ਹਨ, ਤਿਨ = ਉਨ੍ਹਾਂ ਕੈ = ਦੇ ਉਪਰੋਂ ਹਉ = ਮੈਂ ਬਲਿ = ਬਲਿਹਾਰ ਜਾਉ = ਜਾਂਦਾ ਹਾਂ।

## ਤਿਨ ਕੀ ਧੂੜਿ ਅਘੁਲੀਐ; ਸੰਗਤਿ ਮੇਲਿ ਮਿਲਾਉ ॥

ਤਿਨ = ਉਨ੍ਹਾਂ ਨਿਸ਼ਕਾਮੀ ਪੁਰਖਾਂ (ਸੰਤਾਂ) ਕੀ = ਦੀ ਚਰਨ ਧੂੜ ਗ੍ਰਹਿਣ ਕਰਨ ਨਾਲ ਅਘੁਲੀਐ =

ਛੁਟੀਦਾ, ਮੁਕਤ ਹੋ ਜਾਈਦਾ ਹੈ, ਜੇ ਪਰਮੇਸ਼ਰ ਜੀ ਕ੍ਰਿਪਾ ਕਰਕੇ ਅਜਿਹੇ ਪੁਰਖਾਂ ਦੀ ਸੰਗਤ ਦੇ ਨਾਲ ਮੇਲ ਕਰਵਾ ਦੇਣ, ਤਦ ਹੀ ਉਹ ਨਾਮ, ਸਤ ਸਰੂਪ ਦੇ ਨਾਲ ਮਿਲਾਉਣਾ ਕਰਦੇ ਹਨ **ਵਾ:** ਇਸ ਲਈ ਆਪਣੇ ਆਪ ਨੂੰ ਉਨ੍ਹਾਂ ਨਿਸ਼ਕਾਮੀ ਪੁਰਖਾਂ (ਸੰਤਾਂ) ਦੀ ਸੰਗਤ ਦੇ ਮੇਲ ਵਿਚ ਮਿਲਾਉ = ਮਿਲਾਉਣਾ ਕਰੋ **ਵਾ:** ਹੇ ਪਰਮੇਸ਼ਰ ! ਉਨ੍ਹਾਂ ਦੀ ਸੰਗਤ ਦੇ ਮੇਲ ਵਿਚ ਸਾਨੂੰ ਮਿਲਾ ਦਿਉ।

## ਮਨੁ ਦੀਆ ਗੁਰਿ ਆਪਣੈ; ਪਾਇਆ ਨਿਰਮਲ ਨਾਉ ॥

ਜਿਨ੍ਹਾਂ ਨੇ ਆਪਣੇ ਗੁਰਿ = ਸਤਿਗੁਰਾਂ ਨੂੰ ਮਨ ਭੇਟਾ ਕਰ ਦੀਆ = ਦਿੱਤਾ ਹੈ, ਉਨ੍ਹਾਂ ਨੇ ਗੁਰਾਂ ਪਾਸੋਂ ਨਿਰਮਲ = ਉੱਜਲ ਸਰੂਪ ਪਰਮੇਸ਼ਰ ਦਾ ਨਾਉ = ਨਾਮ ਪਾਇਆ = ਪਾਉਣਾ ਕੀਤਾ ਹੈ **ਵਾ:** ਮਲ ਵਿਛੇਪ ਦੀ ਮੈਲ ਤੋਂ ਰਹਿਤ ਕਰਨ ਵਾਲਾ ਨਾਮ ਅੰਮ੍ਰਿਤ ਪਾਉਣਾ ਕੀਤਾ ਹੈ।

[ਅੰਗ ੯੩੪]

## ਜਿਨਿ ਨਾਮੁ ਦੀਆ ਤਿਸੁ ਸੇਵਸਾ; ਤਿਸੁ ਬਲਿਹਾਰੈ ਜਾਉ ॥

ਜਿਨਿ = ਜਿਸ ਸਤਿਗੁਰੂ ਸਾਹਿਬ ਜੀ ਨੇ ਮੈਨੂੰ ਪ੍ਰਭੂ ਨਾਮ ਦੀਆ = ਦਿੱਤਾ ਹੈ, ਤਿਸੁ = ਉਸ ਸਤਿਗੁਰ ਜੀ ਨੂੰ ਹਰ ਵਕਤ ਸੇਵਸਾ = ਸੇਵਨਾ ਕਰਦਾ ਹਾਂ **ਵਾ:** ਤਨ ਕਰਕੇ ਸੇਵਦਾ ਹਾਂ ਅਤੇ ਤਿਸੁ = ਉਸ ਸਤਿਗੁਰਾਂ ਦੇ ਉਪਰੋਂ ਮਨ ਕਰਕੇ ਬਲਿਹਾਰੈ = ਕੁਰਬਾਨ ਜਾਉ = ਜਾਂਦਾ ਹਾਂ।

## ਜੋ ਉਸਾਰੇ, ਸੋ ਢਾਹਸੀ; ਤਿਸੁ ਬਿਨੁ, ਅਵਰੁ ਨ ਕੋਇ ॥

ਜੋ ਪਰਮੇਸ਼ਰ ਸੰਸਾਰ ਨੂੰ ਉਸਾਰੇ = ਉਸਾਰਦਾ, ਪੈਦਾ ਕਰਦਾ ਹੈ, ਸੋ = ਉਹੀ ਢਾਹਸੀ = ਢਾਉਂਦਾ, ਪਰਲੋਂ ਕਰਦਾ ਹੈ, ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਉਤਪਤੀ ਲੈਅਤਾ ਕਰਨ ਵਾਲਾ ਨ = ਨਹੀਂ ਹੈ **ਅਥਵਾ** ਜੋ ਪਰਮੇਸ਼ਰ ਮਨਮੁਖਾਂ ਦੇ ਹਿਰਦੇ ਵਿਚ ਆਸੁਰੀ ਸੰਪਦਾ ਨੂੰ ਪੈਦਾ ਕਰਦਾ ਹੈ, ਸੋ = ਉਹੀ ਗਿਆਨਵਾਨਾਂ ਦੇ ਹਿਰਦੇ ਵਿੱਚੋਂ ਆਸੁਰੀ ਸੰਪਦਾ ਨੂੰ ਢਾਹ, ਨਾਸ਼ ਕਰਦਾ ਹੈ, ਪੂਰਨ ਗਿਆਨ ਹੋਣ ਤੋਂ ਉਸ ਵਾਹਿਗੁਰੂ ਦੇ ਬਗ਼ੈਰ ਅਵਰ ਅਸਥਾਨ ਵਿਚ ਹੋਰ ਕੋਈ ਵੀ ਨਹੀਂ ਦਿੱਸਦਾ ਹੈ।

## ਗੁਰਪਰਸਾਦੀ ਤਿਸੁ ਸੰਮ੍ਲਾ; ਤਾ ਤਨਿ ਦੂਖੁ ਨ ਹੋਇ ॥੩੧॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਸਦਕਾ ਤਿਸੁ = ਉਸ ਪਰਮੇਸ਼ਰ ਦੇ ਨਾਮ ਨੂੰ ਸੰਮ੍ਲਾ = ਸੰਭਾਲਦਾ, ਯਾਦ ਕਰਦਾ ਰਹੇ, ਤਾ = ਤਦ ਤਨਿ = ਸਰੀਰ ਵਿਚ ਕੋਈ ਵੀ ਆਧੀ, ਬਿਆਧੀ, ਉਪਾਧੀ ਰੂਪ ਦੂਖੁ = ਦੁੱਖ ਨ = ਨਹੀਂ ਹੋਇ = ਹੁੰਦਾ ॥੩੧॥

ਹੁਣ ਸਤਿਗੁਰੂ ਸਾਹਿਬ ਜੀ 'ਣ' ਅੱਖਰ ਦੁਆਰਾ ਕਥਨ ਕਰਦੇ ਹਨ :

## ਣਾ ਕੋ ਮੇਰਾ ਕਿਸੁ ਗਹੀ; ਣਾ ਕੋ ਹੋਆ ਨ ਹੋਗੁ ॥

ਸੰਸਾਰ ਵਿਚ ਗੁਰਾਂ, ਪਰਮੇਸ਼ਰ ਤੋਂ ਬਗ਼ੈਰ ਮੇਰਾ ਹੋਰ ਕੋ = ਕੋਈ ਣਾ = ਨਹੀਂ ਹੈ, ਇਸ ਲਈ ਦਿਲ ਦੇ ਵਿਚ ਕਿਸ ਨੂੰ ਗਹੀ = ਗ੍ਰਹਿਣ ਕਰੀਏ, ਣਾ = ਨਾ ਹੁਣ ਕੋ = ਕੋਈ ਮੇਰਾ ਹੈ, ਨਾ ਪਿੱਛੇ ਕੋਈ ਹੋਆ = ਹੋਇਆ ਹੈ ਅਤੇ ਨਾ ਹੀ ਕੋਈ ਅੱਗੇ ਨੂੰ ਹੋਗੁ = ਹੋਵੇਗਾ।

## ਆਵਣਿ ਜਾਣਿ ਵਿਗੁਚੀਐ; ਦੁਬਿਧਾ ਵਿਆਪੈ ਰੋਗੁ ॥

ਜੋ ਗੁਰਾਂ, ਪਰਮੇਸ਼ਰ ਤੋਂ ਬਗ਼ੈਰ ਹੋਰਨਾਂ ਦੇਵੀ ਦੇਵਤਿਆਂ ਨੂੰ ਆਪਣਾ ਮੰਨੀ ਬੈਠੇ ਹਨ, ਉਹ ਜਨਮ

ਧਾਰ ਕੇ ਆਵਨਿ = ਆਉਣ ਤੇ ਮਰ ਕੇ ਜਾਣ ਵਿਚ ਹੀ ਵਿਗੁਚੀਐ = ਖ਼ਰਾਬ ਹੁੰਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਦੁਬਿਧਾ ਰੂਪੀ ਰੋਗ ਵਿਆਪੈ = ਵਿਆਪਦਾ, ਲੱਗਾ ਰਹਿੰਦਾ ਹੈ।

**ਅਥਵਾ** ਹਉਮੈ ਰੂਪੀ ਰੋਗ ਕਰਕੇ ਦੁਬਿਧਾ = ਦੁਚਿੱਤਾਪੁਣਾ ਵਿਆਪੈ = ਵਿਆਪ ਰਿਹਾ ਹੈ, ਜਿਸ ਨਾਲ ਆਉਣ ਜਾਣ, ਜੰਮਣ ਮਰਣ ਵਿਚ ਵਿਗੁਚੀਐ = ਖ਼ਰਾਬ ਹੋਈਦਾ ਹੈ।

## ਣਾਮ ਵਿਹੂਣੇ ਆਦਮੀ; ਕਲਰ ਕੰਧ ਗਿਰੰਤਿ ॥

ਜੋ ਪਰਮੇਸ਼ਰ ਦੇ ਣਾਮ = ਨਾਮ ਤੋਂ ਵਿਹੂਣੇ = ਬਿਨਾਂ ਆਦਮੀ = ਪੁਰਖ ਹਨ, ਉਹ ਇਸ ਤਰ੍ਹਾਂ ਨਾਸ਼ ਹੋ ਜਾਂਦੇ ਹਨ, ਜਿਵੇਂ ਕਲਰ = ਰੇਹੀ ਵਾਲੀ ਕੰਧ ਗਿਰੰਤਿ = ਗਿਰ ਜਾਂਦੀ ਹੈ **ਵਾ:** ਪੰਜਾਂ ਤੱਤਾਂ ਰੂਪ ਕਲਰ ਦੀ ਦੇਹ ਰੂਪੀ ਕੰਧ ਹੈ **ਵਾ:** ਦੇਹੀ ਰੂਪੀ ਕੰਧ ਨੂੰ ਵਿਸ਼ੇ ਰੂਪੀ, ਕਾਲ ਰੂਪੀ ਕਲਰ ਲੱਗਣ ਕਰਕੇ ਅੰਤ ਨੂੰ ਗਿਰ ਜਾਂਦੀ ਹੈ।

ਅਰਥਾਤ ਜਿਵੇਂ ਕਲਰ (ਸ਼ੋਰੇ) ਦੀ ਖਾਧੀ ਹੋਈ ਕੰਧ ਉਪਰੋਂ ਤਾਂ ਸਹੀ ਸਲਾਮਤ ਦਿੱਸਦੀ ਹੈ, ਪਰ ਅੰਦਰੋਂ ਥੋਥੀ ਹੁੰਦੀ ਹੈ, ਇਸੇ ਤਰ੍ਹਾਂ ਪਦਾਰਥਾਂ ਦੀ ਪ੍ਰਾਪਤੀ ਤੇ ਵਿਨਾਸ਼ ਤੋਂ ਲੱਗੀ ਦੁਬਿਧਾ ਦੇ ਰੋਗ ਨਾਲ ਗ੍ਰਸੇ ਜਾਣਾ ਅੰਦਰੋਂ ਥੋਥਾ ਹੋ ਜਾਣਾ ਹੈ ਤੇ ਕਲਰ ਦੀ ਕੰਧ ਵਾਂਗ ਅੰਤ ਵਿਨਾਸ਼ ਹੋਣਾ ਹੈ।

## ਵਿਣੁ ਨਾਵੈ ਕਿਉ ਛੂਟੀਐ; ਜਾਇ ਰਸਾਤਲਿ ਅੰਤਿ ॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਪ੍ਰਲੋਕ ਵਿਚ ਜਾ ਕੇ ਕਿਉ = ਕਿਸ ਪ੍ਰਕਾਰ ਛੂਟੀਐ = ਛੁਟਕਾਰਾ ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ, ਇਸ ਲਈ ਨਾਮ ਵਿਹੂਣੇ ਪੁਰਖ ਅੰਤ ਨੂੰ ਰਸਾਤਲਿ = ਨਰਕ ਵਿਚ ਜਾਇ = ਜਾਂਦੇ ਹਨ **ਵਾ:** ਰਸਾਤਲਿ = ਧਰਤੀ ਦੇ ਥੱਲੇ ਨੂੰ ਜਾਂਦੇ ਹਨ, ਭਾਵ ਮੰਦ ਕਰਮਾਂ ਕਰਕੇ ਨੀਵੇਂ ਤੋਂ ਨੀਵੇਂ ਭਾਵ ਨਰਕ ਵੱਲ ਜਾਂਦੇ ਹਨ।

## ਗਣਤ ਗਣਾਵੈ ਅਖਰੀ; ਅਗਣਤੁ ਸਾਚਾ ਸੋਇ ॥

ਜੀਵ ਵਿਆਕਰਣ ਆਦਿ ਅਖਰੀ = ਅੱਖਰਾਂ ਦੀ ਗਣਤ = ਗਿਣਤੀ ਗਣਾਵੈ = ਗਿਣਾਉਂਦੇ ਰਹਿੰਦੇ ਹਨ ਕਿ ਮੈਨੂੰ ਸ਼ਬਦਾਂ ਦੀ ਸ਼ੁੱਧੀ ਅਸ਼ੁੱਧੀ ਦਾ ਗਿਆਨ ਹੈ ਜਾਂ ਮੈਂ ਇਤਨੇ ਵੇਦ ਸ਼ਾਸਤ੍ਰ ਪੜ੍ਹਿਆ ਹੋਇਆ ਹਾਂ, ਪਰ ਸੋਇ = ਉਹ ਸਾਚਾ = ਸੱਚਾ ਪਰਮੇਸ਼ਰ ਅਗਣਤੁ = ਗਿਣਤੀ ਤੋਂ ਰਹਿਤ ਹੈ।

## ਅਗਿਆਨੀ ਮਤਿ ਹੀਣੁ ਹੈ; ਗੁਰ ਬਿਨੁ ਗਿਆਨੁ ਨ ਹੋਇ ॥

ਅਗਿਆਨੀ = ਬੇਸਮਝ ਪੁਰਖ ਦੀ ਮਤਿ = ਬੁੱਧੀ ਵਿਵੇਕ ਤੋਂ ਹੀਣੁ = ਰਹਿਤ ਹੁੰਦੀ ਹੈ **ਵਾ:** ਅਗਿਆਨੀ ਜੀਵ ਸ਼ੁੱਭ ਮੱਤੀ ਤੋਂ ਰਹਿਤ ਹੁੰਦਾ ਹੈ, ਕਿਉਂਕਿ ਉਹ ਸਮਝਦਾ ਨਹੀਂ ਕਿ ਗੁਰ ਤੋਂ ਬਿਨੁ = ਬਗ਼ੈਰ ਗਿਆਨ ਨ = ਨਹੀਂ ਹੋਇ = ਹੁੰਦਾ **ਵਾ:** ਗੁਰ ਕ੍ਰਿਪਾ ਤੋਂ ਬਗ਼ੈਰ ਬ੍ਰਹਮ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

## ਤੂਟੀ ਤੰਤੁ ਰਬਾਬ ਕੀ; ਵਾਜੈ ਨਹੀ ਵਿਜੋਗਿ ॥
## ਵਿਛੁੜਿਆ ਮੇਲੈ ਪ੍ਰਭੂ; ਨਾਨਕ ਕਰਿ ਸੰਜੋਗ ॥੩੨॥

***ਪਹਿਲਾ ਅਰਥ :*** ਜਦ ਰਬਾਬ ਕੀ = ਦੀ ਤੰਤੁ = ਤਾਰ ਤੂਟੀ = ਟੁੱਟ ਜਾਵੇ, ਤਦ ਰਬਾਬ ਵਿੱਚੋਂ ਅਵਾਜ਼ ਨਿਕਲਣ ਦਾ ਵਿਯੋਗ ਹੋਣ ਕਰਕੇ ਵਾਜੈ = ਵੱਜਦਾ ਨਹੀਂ **ਵਾ:** ਤਦ ਰਬਾਬ ਤੰਦ ਦੇ ਵਿਯੋਗ ਹੋ ਜਾਣ ਕਰਕੇ ਵੱਜਦਾ ਨਹੀਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਰਬਾਬ ਨੂੰ ਵਜਾਉਣ ਵਾਲਾ ਪ੍ਰਭੂ = ਮਾਲਕ

ਵਿਛੁੜਿਆ = ਵਿਛੁੜੀ ਹੋਈ ਤਾਰ ਨੂੰ ਮੇਲੈ = ਮੇਲਦਾ ਹੈ, ਤਦ ਹੀ ਰਬਾਬ ਵੱਜਣੇ ਦੇ ਸੰਜੋਗ ਨੂੰ ਕਰਿ = ਕਰਦਾ ਹੈ, ਭਾਵ ਵੱਜਦਾ ਹੈ।

***ਦੂਸਰਾ ਅਰਥ :*** ਇਸ ਤਰ੍ਹਾਂ ਜਿਸ ਵੇਲੇ ਸਰੀਰ ਰੂਪ ਰਬਾਬ ਦੀ ਪਾਣ ਅਪਾਣ ਵਾਯੂ ਰੂਪ **ਵਾ:** ਪ੍ਰਾਣਾਂ ਰੂਪੀ ਤੰਦ ਟੁੱਟ ਜਾਂਦੀ ਹੈ, ਉਸੇ ਵੇਲੇ ਸਰੀਰ ਰੂਪੀ ਰਬਾਬ ਵਿੱਚੋਂ ਕੋਈ ਵੀ ਅਵਾਜ਼ ਨਾ ਨਿਕਲਣੇ ਕਰਕੇ ਸੂਖਮ ਤੇ ਸਥੂਲ ਸਰੀਰ ਦਾ ਵਿਯੋਗ ਹੋ ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕ ਪ੍ਰਭੂ = ਪਰਮੇਸ਼ਰ ਹੀ ਸਮਰੱਥ ਹੈ, ਜੋ ਸੰਜੋਗ ਕਰਿ = ਕਰਕੇ ਵਿਛੁੜੇ ਹੋਏ ਪ੍ਰਾਣਾਂ ਨੂੰ ਮੇਲੈ = ਮੇਲ ਸਕਦਾ ਹੈ, ਭਾਵ ਪ੍ਰਾਣਾਂ ਦਾ ਸੰਜੋਗ ਕਰਕੇ ਫੇਰ ਉਸਦੀ ਪ੍ਰਾਲਬਧ ਬਣਾ ਕੇ ਵਿਛੁੜਿਆਂ ਸਰੀਰਾਂ ਨੂੰ ਫੇਰ ਮੇਲ ਸਕਦਾ ਹੈ।

***ਤੀਸਰਾ ਅਰਥ :*** ਜਦ ਮਨ ਰੂਪੀ ਰਬਾਬ ਦੀ ਵਾਸ਼ਨਾ ਰੂਪੀ ਤਾਰ ਟੁੱਟ ਜਾਵੇ, ਤਦ ਮਨ ਮੈਂ ਤੇ ਤੂੰ ਦੀਆਂ ਅਵਾਜ਼ਾਂ ਨਹੀਂ ਕੱਢਦਾ, ਕਿਉਂਕਿ ਮਨ ਦਾ ਮੈਂ ਤੇ ਤੂੰ ਵੱਲੋਂ ਵਿਜੋਗ ਹੋ ਗਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਜੋ ਮੈਂ ਤੇ ਤੂੰ ਵੱਲੋਂ ਵਿਛੜ ਗਏ ਹਨ, ਉਨ੍ਹਾਂ ਨੂੰ ਸਤਿਗੁਰੂ ਸਾਹਿਬ ਦਾ ਸੰਜੋਗ ਕਰਕੇ ਪਰਮੇਸ਼ਰ ਆਪਣੇ ਨਾਲ ਮੇਲ ਲੈਂਦਾ ਹੈ।

***ਚੌਥਾ ਅਰਥ :*** ਜਦ ਅੰਤਹਕਰਣ ਰੂਪ ਰਬਾਬ ਦੀ ਬਿਰਤੀ ਰੂਪੀ ਤਾਰ ਟੁੱਟ ਜਾਵੇ, ਤਦ ਉਸ ਬਿਰਤੀ ਦੇ ਵਿਜੋਗ ਕਰਕੇ ਅੰਤਹਕਰਣ ਰੂਪੀ ਰਬਾਬ ਵੱਜਦਾ ਨਹੀਂ, ਭਾਵ ਨਾਮ ਨਹੀਂ ਉਚਾਰਦਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭੂ ਸਰੂਪ ਇਕ ਸਤਿਗੁਰੂ ਜੀ ਹੀ ਸਮਰੱਥ ਹਨ, ਜੋ ਨਿਸ਼ਕਾਮ ਕਰਮਾਂ ਦੇ ਸੰਜੋਗ ਕਰਕੇ ਵਿਛੁੜੀ ਹੋਈ ਬਿਰਤੀ ਨੂੰ ਪ੍ਰਭੂ ਨਾਲ ਮੇਲਦੇ ਹਨ, ਤਾਂ ਫੇਰ ਅੰਤਹਕਰਣ ਰੂਪੀ ਰਬਾਬ ਵੱਜਦਾ ਹੈ।

***ਪੰਜਵਾਂ ਅਰਥ :*** ਜਿਨ੍ਹਾਂ ਪੁਰਖਾਂ ਦੀ ਦੇਹ ਅਧਿਆਸ ਰੂਪੀ ਰਬਾਬ ਦੀ ਹੰਗਤਾ ਮਮਤਾ ਰੂਪੀ ਤਾਰ ਟੁੱਟ ਗਈ ਹੈ, ਉਨ੍ਹਾਂ ਦੇ ਹਿਰਦੇ ਅੰਦਰ ਹੰਗਤਾ ਮਮਤਾ ਦਾ ਵਿਜੋਗ ਹੋ ਗਿਆ ਹੈ, ਇਸੇ ਕਰਕੇ ਉਨ੍ਹਾਂ ਦੇ ਹਿਰਦੇ 'ਚੋਂ ਹੰਗਤਾ ਮਮਤਾ ਵਾਲੇ ਬੋਲਾਂ ਦੀਆਂ ਅਵਾਜ਼ਾਂ ਨਹੀਂ ਨਿਕਲਦੀਆਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਜੋ ਗੁਰਾਂ ਦੁਆਰਾ ਸੰਜੋਗ ਕਰਕੇ ਨਾਮ ਦੇ ਮਿਲਾਪੀ ਹੋਏ ਹਨ ਤੇ ਦੇਹ ਅਧਿਆਸ, ਹੰਗਤਾ ਮਮਤਾ ਵੱਲੋਂ ਵਿਛੁੜੇ ਹੋਏ ਹਨ, ਉਨ੍ਹਾਂ ਨੂੰ ਪਰਮੇਸ਼ਰ ਗੁਰਾਂ ਦੁਆਰਾ ਆਪਣੇ ਨਾਲ ਮੇਲ ਲੈਂਦਾ ਹੈ।

***ਛੇਵਾਂ ਅਰਥ :*** ਜਿਨ੍ਹਾਂ ਦੇ ਅੰਦਰੋਂ ਅਵਿੱਦਿਆ ਰੂਪੀ ਰਬਾਬ ਦੀ ਤਾਰ ਟੁੱਟ ਗਈ ਹੈ, ਉਹ ਅਵਿੱਦਿਆ ਦਾ ਵਿਜੋਗ ਹੋਣ ਕਰਕੇ ਅਲਪੱਗ ਪੁਣੇ ਵਾਲੇ ਬਚਨ ਨਹੀਂ ਬੋਲਦੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਜੋ ਬ੍ਰਹਮ ਗਿਆਨ ਦਾ ਸੰਜੋਗ ਕਰਕੇ ਅਵਿੱਦਿਆ ਵੱਲੋਂ ਵਿਛੁੜ ਗਏ ਹਨ, ਉਨ੍ਹਾਂ ਨੂੰ ਪਰਮੇਸ਼ਰ ਨੇ ਆਪਣੇ ਨਾਲ ਮੇਲ ਲਿਆ ਹੈ।

***ਸੱਤਵਾਂ ਅਰਥ :*** ਜਿਨ੍ਹਾਂ ਦੇ ਅੰਤਹਕਰਣ ਰੂਪੀ ਰਬਾਬ ਦੀ (ਅੰਦਰੋਂ) ਅਗਿਆਨ ਰੂਪੀ ਤਾਰ ਟੁੱਟ ਗਈ ਹੈ, ਉਹ ਅਗਿਆਨ ਦੇ ਵਿਜੋਗੀ ਹੋ ਗਏ ਹਨ, ਇਸੇ ਕਰਕੇ ਉਨ੍ਹਾਂ ਦੇ ਅੰਦਰ ਅਗਿਆਨ ਰੂਪੀ ਵਾਜੇ ਨਹੀਂ ਵੱਜਦੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰਾਂ ਦੇ ਮਹਾਵਾਕਾਂ ਦੇ ਸੰਜੋਗ ਦੁਆਰਾ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਅਗਿਆਨ ਵੱਲੋਂ ਵਿਛੜੇ ਹਨ, ਉਨ੍ਹਾਂ ਨੂੰ ਪਰਮੇਸ਼ਰ ਨੇ ਆਪਣੇ ਨਾਲ ਮੇਲ ਲਿਆ ਹੈ ॥੩੨॥

**ਤਰਵਰੁ ਕਾਇਆ ਪੰਖਿ ਮਨੁ; ਤਰਵਰਿ ਪੰਖੀ ਪੰਚ ॥**
**ਤਤੁ ਚੁਗਹਿ ਮਿਲਿ ਏਕ ਸੇ; ਤਿਨ ਕਉ ਫਾਸ ਨ ਰੰਚ ॥**

ਕਾਇਆ = ਦੇਹ ਰੂਪ ਤਰਵਰੁ = ਬ੍ਰਿਛ ਹੈ, ਇਸ ਦੇ ਵਿਚ ਰਹਿਣ ਵਾਲਾ ਇਕ ਮਨ ਰੂਪੀ ਪੰਖਿ = ਪੰਛੀ

ਹੈ, ਪਰ ਇਸੇ ਸਰੀਰ ਰੂਪੀ ਤਰਵਰਿ = ਬ੍ਰਿਛ ਵਿਖੇ ਪੰਚ = ਪੰਜ ਪ੍ਰਾਣ **ਵਾ:** ਇੰਦਰੇ ਰੂਪੀ ਪੰਛੀ ਹੋਰ ਵੀ ਵੱਸਦੇ ਹਨ **ਵਾ:** ਪੰਜ ਪ੍ਰਾਣ ਰੂਪੀ ਪੰਖ (ਖੰਭ) ਹਨ।

ਜਿਨ੍ਹਾਂ ਪੁਰਖਾਂ ਦਾ ਮਨ ਰੂਪੀ ਪੰਛੀ ਤੇ ਪੰਜ ਪ੍ਰਾਣ ਰੂਪੀ ਪੰਛੀ ਇਕੱਠੇ ਹੋ ਕੇ ਤਤੁ = ਸਿਧਾਂਤ ਸਰੂਪ ਦੀ ਪ੍ਰਾਪਤੀ ਵਾਲੇ ਨਾਮ ਰੂਪ ਚੋਗੇ ਨੂੰ ਚੁਗਹਿ = ਚੁੱਗਦੇ ਹਨ, ਉਹ ਏਕ = ਇਕ ਪਰਮਾਤਮਾ ਨਾਲ ਮਿਲ ਕੇ ਉਸ ਦੇ ਸੇ = ਵਰਗੇ ਹੀ ਹੋ ਜਾਂਦੇ ਹਨ **ਵਾ:** ਉਹ ਏਕਸੇ = ਇਕ ਅਕਾਲ ਪੁਰਖ ਨਾਲ ਮਿਲ ਜਾਂਦੇ ਹਨ ਅਤੇ ਤਿਨ = ਉਨ੍ਹਾਂ ਕਉ = ਨੂੰ ਰੰਚ = ਰੱਤੀ ਮਾਤ੍ਰ ਵੀ ਜਮਾਂ ਦੀ ਫਾਸ = ਫਾਹੀ ਨ = ਨਹੀਂ ਪੈਂਦੀ।

**ਅਥਵਾ** (ਤਰ + ਵਰੁ) ਵਰੁ = ਸ੍ਰੇਸ਼ਟ ਤਰ = ਬ੍ਰਿਛ ਕਾਂਇਆ, ਬੁੱਧ ਹੈ, ਮਨ ਦੀ ਨਿਆਈਂ ਚਿਦਾਭਾਸ ਰੂਪੀ ਪੰਥੀ ਹੈ, ਇਸੇ ਬ੍ਰਿਛ ਉੱਤੇ ਦੂਸਰਾ ਪੰਚ = ਸ੍ਰੇਸ਼ਟ ਸਾਖੀ ਚੇਤਨ ਬ੍ਰਹਮ ਪੰਥੀ ਦੀ ਨਿਆਈਂ ਹੈ।

ਜੋ ਗੁਰ ਉਪਦੇਸ਼ ਦੁਆਰਾ ਤੱਤ ਸਰੂਪ ਦੇ ਗਿਆਨ ਰੂਪੀ ਚੋਗੇ ਨੂੰ ਚੁੱਗਦੇ ਹਨ, ਉਹ ਮਿਲ ਕਰਕੇ ਏਕਸੇ = ਇੱਕੋ ਕੁਟੱਸਥ ਦਾ ਸਰੂਪ ਹੀ ਹੋ ਜਾਂਦੇ ਹਨ, ਇਸੇ ਕਰਕੇ ਤਿਨ = ਉਨ੍ਹਾਂ ਨੂੰ ਰੰਚਕ ਮਾਤ੍ਰ ਵੀ ਜਮਾਂ ਦੀ ਫਾਹੀ ਨਹੀਂ ਪੈਂਦੀ।

**ਅਥਵਾ** ਦੇਹ ਰੂਪੀ ਇਕ ਬ੍ਰਿਛ ਹੈ ਤੇ ਮਨ = ਜੀਵ ਆਤਮਾ ਰੂਪ ਪੰਛੀ ਹੈ, ਉਸੇ ਦੇਹ ਰੂਪੀ ਬ੍ਰਿਛ ਉੱਤੇ ਪੰਖੀ ਪੰਚ = ਸ੍ਰੇਸ਼ਟ ਪੰਛੀ ਕੁਟੱਸਥ ਹੈ।

ਸੋ ਜੀਵ ਰੂਪੀ ਪੰਛੀ ਏਕਸੇ = ਇਕ ਪਰਮੇਸ਼ਰ ਦੀ ਸੱਤਾ ਨਾਲ ਮਿਲ ਕੇ ਵਿਸ਼ਿਆਂ **ਵਾ:** ਪਦਾਰਥਾਂ ਰੂਪੀ ਚੋਗ ਨੂੰ ਚੁੱਗਦੇ ਹਨ, ਪਰ ਤਿਸ ਕੁਟੱਸਥ ਰੂਪ ਪੰਛੀ ਨੂੰ ਰੰਚਕ ਮਾਤਰ ਵੀ ਫਾਹੀ ਨਹੀਂ ਹੈ **ਅਥਵਾ** ਬੁੱਧ ਰੂਪ ਸ੍ਰੇਸ਼ਟ ਬ੍ਰਿਛ ਤੇ ਇਕ ਮਨ = ਮਲੀਨ ਜੀਵ ਰੂਪ ਪੰਥੀ ਅਤੇ ਦੂਸਰਾ ਪੰਚ = ਚੇਤਨਾ ਈਸ਼ਰ ਰੂਪ ਪੰਛੀ ਦੀ ਨਿਆਈਂ ਹੈ, ਜੋ ਸੰਤ ਜਨਾਂ ਨਾਲ ਮਿਲ ਕਰਕੇ ਤੱਤ ਸਰੂਪ ਰੂਪੀ ਚੋਗੇ ਨੂੰ ਚੁੱਗਦੇ ਹਨ, ਉਹ ਅਦ੍ਵੈਤ ਸਰੂਪ ਬ੍ਰਹਮ ਨਾਲ ਮਿਲ ਜਾਂਦੇ ਹਨ, ਇਸੇ ਕਰਕੇ ਉਨ੍ਹਾਂ ਨੂੰ ਰੰਚਕ ਮਾਤ੍ਰ ਵੀ ਜੰਮਣ ਮਰਣ ਦੀ ਫਾਹੀ ਨਹੀਂ ਪੈਂਦੀ।

## ਉਡਹਿ ਤ ਬੇਗੁਲ ਬੇਗੁਲੇ; ਤਾਕਹਿ ਚੋਗ ਘਣੀ ॥
## ਪੰਖ ਤੁਟੇ ਫਾਹੀ ਪੜੀ; ਅਵਗੁਣਿ ਭੀੜ ਬਣੀ ॥

(‘ਤਾੱਕਹਿ’ ਦਾ ਉਚਾਰਣ ਅੱਧਕ ਸਹਿਤ ਹੈ)

ਜੋ ਸਕਾਮ ਕਰਮਾਂ ਨੂੰ ਕਰਕੇ ਬੇਗੁਲ ਬੇਗੁਲੇ = ਕਾਹਲੀ ਤੋਂ ਕਾਹਲੀ ਤਾਂ ਉਡਹਿ = ਉਡਾਰੀ ਮਾਰਦੇ ਹਨ **ਵਾ:** (ਬੇ + ਗੁਲ) ਬੇ = ਦ੍ਵੈਤ ਦੀਆਂ ਗੁਲ = ਗੱਲਾਂ ਦੇ ਵਿਚ ਜੜ੍ਹੇ ਹੋਏ ਕਾਹਲੀ ਨਾਲ ਉੱਡਦੇ ਹਨ ਅਤੇ ਪਦਾਰਥਾਂ, ਸਵਰਗ ਦੇ ਦਿਬ ਭੋਗਾਂ ਰੂਪੀ ਘਣੀ = ਬਹੁਤੀ ਚੋਗ ਨੂੰ ਤੱਕਦੇ ਹਨ, ਭਾਵ ਜਿਤਨਾ ਚਿਰ ਪੁੰਨ ਕਰਮ ਹੁੰਦੇ ਹਨ, ਉਤਨਾ ਚਿਰ ਸਵਰਗ ਦਾ ਸੁਖ ਭੋਗਦੇ ਹਨ **ਅਥਵਾ** ਜੋ ਮਨਮੁਖ ਜੀਵ ਰੂਪ ਪੰਛੀ (ਬੇ + ਗੁਲ) ਬੇ = ਦ੍ਵੈਤ ਵਾਲੀਆਂ ਗੁਲ = ਗੱਲਾਂ ਕਰਨ ਵਾਲੇ ਹਨ ਤੇ ਵਿਸ਼ਿਆਂ ਰੂਪੀ ਘਣੀ = ਬਹੁਤੀ ਚੋਗ ਨੂੰ ਤਾਕਹਿ = ਤੱਕਦੇ, ਵੇਖਦੇ ਰਹਿੰਦੇ ਹਨ, ਉਹ ਤਾਂ ਬੇਗੁਲੇ = ਸ਼ੀਘਰ ਹੀ ਉਡਹਿ = ਉੱਡ ਕੇ ਨਰਕਾਂ ਵਿਚ ਜਾਂਦੇ ਹਨ।

ਜਦ ਪ੍ਰਾਣਾਂ ਰੂਪੀ ਪੰਖ = ਖੰਭ ਤੁਟੇ = ਟੁੱਟ ਜਾਂਦੇ ਹਨ, ਤਦ ਜਮ੍ਹਾਂ ਦੀ ਫਾਹੀ = ਫਾਸੀ ਗਲ ਵਿਚ ਪੜੀ = ਪੈ ਗਈ ਤੇ ਅਵਗੁਣਿ = ਔਗੁਣਾਂ ਵਾਲਿਆਂ ਨੂੰ ਭੀੜ = ਮੁਸੀਬਤ ਬਣੀ = ਬਣ ਗਈ।

ਪਰ ਜਦ ਪੁੰਨਾਂ **ਵਾ:** ਬਿਧ ਨਿਖੇਧ ਰੂਪੀ ਪੰਖ = ਖੰਭ ਤੁਟੇ = ਟੁੱਟ ਜਾਂਦੇ ਹਨ, ਭਾਵ ਪੁੰਨ ਕਰਮਾਂ ਦਾ ਫਲ ਭੋਗਿਆ ਜਾਂਦਾ ਹੈ, ਤਦ ਫੇਰ ਜਮਾਂ ਦੀ ਫਾਹੀ ਗਲ ਪੈ ਜਾਂਦੀ ਹੈ, ਇਉਂ ਔਗੁਣੀ ਜੀਵਾਂ ਨੂੰ ਟੇਢੀਆਂ ਜੂਨਾਂ ਵਿਚ ਪੈਣ ਦੀ ਭੀੜ ਬਣੀ ਰਹਿੰਦੀ ਹੈ **ਵਾ:** ਕਾਲ, ਨਰਕਾਂ ਵਿਚ ਪੈਣ ਦੀ ਭੀੜ = ਬਿਪਤਾ ਬਣੀ ਰਹਿੰਦੀ ਹੈ, ਅਰਥਾਤ ਜਦ ਜਮਾਂ ਦੀ ਫਾਹੀ ਗਲ ਪਵੇਗੀ, ਉਸ ਵੇਲੇ ਸੂਖਮ ਸਰੀਰ ਤੇ ਸਥੂਲ ਸਰੀਰ ਦਾ

ਵਿਜੋਗ ਹੋਵੇਗਾ, ਇਹ ਵਿਜੋਗ ਮਾਨੋਂ ਖੰਭ ਟੁੱਟਣਗੇ, ਅੱਗੇ ਜਾ ਕੇ ਆਪਣੇ ਹੀ ਔਗੁਣਾਂ ਦੀ ਆਪ ਨੂੰ ਹੀ ਬਿਪਤਾ ਆ ਬਣੇਗੀ।

## ਬਿਨੁ ਸਾਚੇ, ਕਿਉ ਛੂਟੀਐ; ਹਰਿ ਗੁਣ ਕਰਮਿ ਮਣੀ ॥

ਸਾਚੇ = ਸੱਚੇ ਨਾਮ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਛੂਟੀਐ = ਛੁਟਕਾਰਾ ਪਾ ਸਕੀਦਾ ਹੈ, ਭਾਵ ਨਹੀਂ ਪਾਇਆ ਜਾ ਸਕਦਾ, ਤਦ ਹੀ ਹਰਿ = ਪਰਮੇਸ਼ਰ ਦੇ ਗੁਣ ਗਾਉਣ ਦਾ ਸਮਾਂ ਪ੍ਰਾਪਤ ਹੁੰਦਾ ਹੈ, ਜੇ ਪ੍ਰਭੂ ਪ੍ਰਾਪਤੀ ਵਾਲੇ ਨਿਸ਼ਕਾਮ ਕਰਮਾਂ ਦੀ ਮਣੀ = ਰੱਤੀ ਕੋਲ ਹੋਵੇ **ਵਾ:** ਤਦ ਪਰਮੇਸ਼ਰ ਦੇ ਗੁਣ ਗਾਉਣ ਦੀ ਗੁਰਾਂ ਦੁਆਰਾ ਦਾਤ ਪ੍ਰਾਪਤ ਹੁੰਦੀ ਹੈ, ਜਦ ਮੱਥੇ ਦੇ ਮਣੀ = ਸ਼੍ਰੋਮਣੀ ਕਰਮਿ = ਭਾਗ ਲਿਖੇ ਹੋਏ ਹੋਣ **ਵਾ:** ਜੋ ਪਰਮੇਸ਼ਰ ਦੇ ਗੁਣ = ਉਪਕਾਰਾਂ ਨੂੰ ਚੇਤੇ ਕਰਨ ਦੀ ਕਮਾਈ ਕਰਨੀ ਹੈ, ਇਹ ਦਾਤ ਸ਼੍ਰੋਮਣੀ ਕਰਮਾਂ ਕਰਕੇ ਪ੍ਰਾਪਤ ਹੁੰਦੀ ਹੈ **ਵਾ:** ਗੁਰਾਂ ਦੀ ਕਰਮਿ = ਕਿਰਪਾ ਕਰਕੇ ਹੀ ਪਰਮੇਸ਼ਰ ਦੇ ਗੁਣ ਗਾਉਣ ਦੀ ਤੇ ਭਗਤੀ ਰੂਪੀ ਚਿੰਤਾਮਣੀ ਦੀ ਦਾਤ ਪ੍ਰਾਪਤ ਹੁੰਦੀ ਹੈ।

## ਆਪਿ ਛਡਾਏ ਛੂਟੀਐ; ਵਡਾ ਆਪਿ ਧਣੀ ॥

ਉਹ ਪਰਮੇਸ਼ਰ ਆਪ ਸਭ ਤੋਂ ਵੱਡਾ ਤੇ ਸਰਬ ਦਾ ਧਣੀ = ਮਾਲਕ ਹੈ, ਜਦ ਉਹ ਆਪ ਛਡਾਏ = ਛਡਾਵੇ, ਤਦ ਹੀ ਨਰਕਾਂ, ਕਾਲ, ਜੰਮਣ ਮਰਣ ਦੇ ਦੁੱਖਾਂ ਆਦਿ ਤੋਂ ਛੂਟੀਐ = ਛੁਟਕਾਰਾ ਪਾਈਦਾ ਹੈ। ਅਤੇ

## ਗੁਰਪਰਸਾਦੀ ਛੂਟੀਐ; ਕਿਰਪਾ ਆਪਿ ਕਰੇਇ ॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਨਾਲ ਹੀ ਛੂਟੀਐ = ਛੁਟਕਾਰਾ ਪਾਈਦਾ ਹੈ, ਪਰ ਜਦ ਉਹ ਪਰਮੇਸ਼ਰ ਆਪ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਕੇ ਗੁਰਾਂ ਨਾਲ ਮੇਲਣਾ ਕਰੇਇ = ਕਰੇ।

## ਅਪਣੈ ਹਾਥਿ ਵਡਾਈਆ; ਜੈ ਭਾਵੈ ਤੈ ਦੇਇ ॥੩੩॥

ਪਰਮੇਸ਼ਰ ਨੇ ਆਪਣੇ ਹਾਥਿ = ਹੱਥ ਵਿਚ ਹੀ ਸਾਰੀਆਂ ਵਡਾਈਆ = ਵਡਿਆਈਆਂ ਰੱਖੀਆਂ ਹੋਈਆਂ ਹਨ, ਜੈ = ਜਿਹੜਾ ਉਸ ਨੂੰ ਭਾਵੈ = ਚੰਗਾ ਲੱਗਦਾ ਹੈ ਤੈ = ਉਸੇ ਨੂੰ ਦੇਇ = ਦਿੰਦਾ ਹੈ **ਵਾ:** ਜੈ = ਜਿਹੜਾ ਉਸ ਨੂੰ ਭਾਅ ਜਾਵੇ **ਵਾ:** ਜਿਹੜਾ ਉਸ ਉੱਤੇ ਭਾਵਨਾ ਕਰਦਾ ਹੈ, ਉਸੇ ਨੂੰ ਦਾਤਾਂ ਦਿੰਦਾ ਹੈ॥੩੩॥

## ਥਰ ਥਰ ਕੰਪੈ ਜੀਅੜਾ; ਥਾਨ ਵਿਹੂਣਾ ਹੋਇ ॥

ਜਦ ਅਸਥੂਲ ਸਰੀਰ ਛੁੱਟ ਜਾਂਦਾ ਹੈ, ਭਾਵ ਅਸਥੂਲ ਸਰੀਰ ਵਿੱਚੋਂ ਪ੍ਰਾਣ ਨਿਕਲ ਜਾਂਦੇ ਹਨ, ਤਦ ਜੀਅੜਾ = ਜੀਵ ਦਾ ਸੂਖਮ ਸਰੀਰ ਪ੍ਰਲੋਕ ਦੇ ਦੁੱਖਾਂ ਨੂੰ ਸੁਣ ਸੁਣ ਕੇ ਥਰ ਥਰ = ਥਰਨ ਥਰਨ ਕੰਪੈ = ਕੰਬਦਾ ਹੈ ਅਤੇ ਸਰੂਪ ਰੂਪੀ ਥਾਨ = ਥਾਂ ਤੋਂ ਵਿਹੂਣਾ = ਬਗ਼ੈਰ ਹੋਇ = ਹੋ ਜਾਂਦਾ ਹੈ।

**ਅਥਵਾ** ਜਿਵੇਂ ਪੱਤਰ ਹਵਾ ਦੇ ਨਾਲ ਥਰ ਥਰ = ਥਰਨ ਥਰਨ ਕਰਕੇ ਹਿੱਲਦਾ ਹੈ ਜਾਂ ਬਸਤ੍ਰ ਹਿੱਲਦੇ ਹਨ ਜਾਂ ਜਿਵੇਂ ਥਰ = ਥਾਲ ਵਿਚ ਪਾਇਆ ਥਰ = ਮੋਤੀ ਕਿਸੇ ਧਮਕ ਜਾਂ ਭੂਚਾਲ ਆਦਿ ਨਾਲ ਥਰਨ ਥਰਨ ਕੰਬਣ ਲੱਗ ਜਾਂਦਾ ਹੈ।

ਇਸੇ ਪ੍ਰਕਾਰ ਰਿਦੇ ਰੂਪੀ ਥਰ = ਥਾਂ ਵਿਚ ਰਹਿਣ ਵਾਲਾ ਸੂਖਮ ਸਰੀਰ ਧਾਰੀ ਜੀਵ ਜਦ ਆਪਣੇ ਆਪ ਨੂੰ ਕੁਝ ਮੰਨਦਾ ਹੈ, ਤਦ ਇਹ ਪ੍ਰਲੋਕ ਵਿਚ ਜਾ ਕੇ ਕੰਬਦਾ ਹੈ ਤੇ ਸਰੂਪ ਰੂਪੀ ਥਾਂ ਤੋਂ ਬਗ਼ੈਰ ਹੋ ਜਾਂਦਾ ਹੈ **ਵਾ:** ਸਰੂਪ ਰੂਪੀ ਥਾਂ ਤੋਂ ਵਿਹੂਣਾ ਹੋਇਆ ਜੀਵ ਧਰਮਰਾਜੇ ਦੀ ਕਚਹਿਰੀ ਵਿਚ ਥਰ ਥਰ ਕੰਬਦਾ ਹੈ।

## ਥਾਨਿ ਮਾਨਿ, ਸਚੁ ਏਕੁ ਹੈ; ਕਾਜੁ ਨ ਫੀਟੈ ਕੋਇ ॥

ਸਰੂਪ ਰੂਪੀ ਥਾਨ = ਥਾਂ ਦਾ ਮਾਨਿ = ਆਦਰ ਦੇਣ ਵਾਲਾ **ਵਾ:** ਥਾਨਿ ਮਾਨਿ = ਥਾਉਂ ਵਾਲਾ ਏਕੁ = ਇਕ ਸਾਚੁ = ਸੱਚਾ ਪਰਮੇਸ਼ਰ ਹੀ ਹੈ **ਵਾ:** ਇਕ ਸੱਚੇ ਦਾ ਥਾਂ ਮਾਨਿ = ਮੰਨਣ ਕਰਨੇ ਯੋਗ ਹੈ **ਵਾ:** ਇਕ ਸੱਚੇ ਦਾ ਮੰਨਣ ਕਰਨ ਰੂਪੀ ਥਾਂ ਹੀ ਮਾਨਿ = ਆਦਰ ਵਾਲਾ ਹੈ **ਵਾ:** ਇਕ ਸੱਚਾ ਹੀ ਤੁਰੀਆ ਪਦ ਰੂਪੀ ਥਾਂ ਦੀ ਪ੍ਰਾਪਤੀ ਦਾ ਆਦਰ ਦੇਣ ਵਾਲਾ ਹੈ, ਉਸ ਦਾ ਸਿਮਰਨ ਕਰਕੇ ਇਸ ਜੀਵ ਦਾ ਕੋਈ ਵੀ ਵਿਵਹਾਰਕ ਤੇ ਪਰਮਾਰਥ ਕਾਜੁ = ਕੰਮ ਫੀਟੈ = ਵਿਗੜਦਾ ਨ = ਨਹੀਂ ਹੈ **ਵਾ:** ਉਸ ਜੀਵ ਦੇ ਕੰਮ ਨੂੰ ਕੋਈ ਵੀ ਫਿਟਕਾਰ ਨਹੀਂ ਪਾ ਸਕਦਾ।

## ਥਿਰੁ ਨਾਰਾਇਣੁ, ਥਿਰੁ ਗੁਰੂ; ਥਿਰੁ ਸਾਚਾ ਬੀਚਾਰੁ ॥

ਹੇ ਨਾਰਾਇਣੁ = ਪਰਮੇਸ਼ਰ ! ਤੂੰ ਸਦੀਵ ਥਿਰੁ = ਇਸਥਿਤ ਰੂਪ ਹੈਂ, ਤੇਰਾ ਸਰੂਪ ਹੋਣ ਕਰਕੇ ਪੂਰਾ ਗੁਰੂ ਵੀ ਥਿਰੁ = ਇਸਥਿਤ ਰੂਪ ਹੈ, ਗੁਰਾਂ ਦੁਆਰਾ ਤੇਰੇ ਸਰੂਪ ਦਾ ਸਾਚਾ = ਸੱਚਾ ਬੀਚਾਰ ਕਰਨ ਵਾਲਾ ਬ੍ਰਹਮ ਗਿਆਨੀ ਤਤਬੇਤਾ ਵੀ ਥਿਰੁ = ਇਸਥਿਤ ਰੂਪ ਹੈ।

**ਅਥਵਾ** ਜਦ ਇਸਥਿਤ ਗੁਰੂ ਦੇ ਸਾਚਾ = ਸੱਚੇ ਉਪਦੇਸ਼ ਵਿਚ ਗੁਰਮੁਖ ਅਧਿਕਾਰੀ ਦਾ ਮਨ ਇਸਥਿਤ ਹੁੰਦਾ ਹੈ, ਤਦ ਗੁਰਮੁਖ ਅਧਿਕਾਰੀ ਪਰਮੇਸ਼ਰ ਦੇ ਸਰੂਪ ਵਿਚ ਇਸਥਿਤ ਹੋ ਜਾਂਦਾ ਹੈ।

## ਸੁਰਿ ਨਰ ਨਾਥਹ ਨਾਥੁ ਤੂ; ਨਿਧਾਰਾ ਆਧਾਰੁ ॥

ਹੇ ਪਰਮੇਸ਼ਰ ! ਸੁਰਿ = ਦੇਵਤੇ, ਨਰ = ਮਨੁੱਖ ਤੇ **ਵਾ:** ਜੋ ਅਜਾਣ ਸੰਗਿਆ ਵਾਲੇ ਤੇਤੀ ਕਰੋੜ ਦੇਵਤੇ ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਏ ਹਨ ਤੇ ਜੋ ਮਨੁੱਖਾ 'ਚੋਂ ਜੰਗ ਵਿਚ ਸ਼ਹੀਦੀ ਪਾ ਕੇ ਨਰਦੇਵ ਬਣੇ ਹੋਏ ਹਨ **ਵਾ:** ਨਰ ਦੇਵ ਭਾਵ ਰਜੋਗੁਣੀ ਤੇ ਦੇਵਤੇ ਭਾਵ ਸਤੋਗੁਣੀ ਅਤੇ ਨੌਂ ਗੋਰਖ ਨਾਥ ਚੰਭਾ ਨਾਥ ਆਦਿ ਨਾਥਹ = ਨਾਥਾਂ ਦਾ ਵੀ ਤੂੰ ਨਾਥ = ਸੁਆਮੀ ਹੈਂ ਅਤੇ ਨਿਧਾਰਾ = ਨਿਆਸਰਿਆਂ ਦਾ ਵੀ ਤੂੰ ਆਧਾਰੁ = ਆਸਰਾ ਰੂਪ ਹੈਂ।

## ਸਰਬੇ ਥਾਨ ਥਨੰਤਰੀ; ਤੂ ਦਾਤਾ ਦਾਤਾਰੁ ॥

ਸਰਬੇ = ਸਭ ਥਾਨ = ਥਾਵਾਂ ਤੇ ਥਨੰਤਰੀ = ਥਾਵਾਂ ਵਿਚ ਰਹਿਣ ਵਾਲੇ ਜੀਵਾਂ ਦੇ ਅੰਦਰ **ਵਾ:** ਸਰੀਰ ਰੂਪ ਥਾਵਾਂ ਤੇ ਸਰੀਰ ਰੂਪੀ ਥਾਵਾਂ ਦੇ ਵਿਚ ਰਿਦੇ ਦੇ ਅੰਦਰ ਤੂੰ ਹੀ ਵਿਆਪਕ ਹੈਂ ਅਤੇ ਤੂੰ ਹੀ ਸਾਰੀਆਂ ਦਾਤਾਂ ਦੇਣ ਵਾਲਾ ਦਾਤਾਰੁ = ਦਾਤਾ ਹੈਂ।

## ਜਹ ਦੇਖਾ, ਤਹ ਏਕੁ ਤੂ; ਅੰਤੁ ਨ ਪਾਰਾਵਾਰੁ ॥

ਮੈਂ ਜਹ = ਜਿਥੇ ਵੀ ਦੇਖਾ = ਵੇਖਦਾ ਹਾਂ, ਤਹ = ਉਥੇ ਏਕੁ = ਇੱਕੋ ਤੂੰ ਹੀ ਵਿਆਪਕ ਦਿੱਸ ਆਉਂਦਾ ਹੈਂ **ਵਾ:** ਤੂੰ ਆਪ ਹੀ ਤ੍ਵੰ ਪਦ ਦਾ ਲੱਖ ਅਰਥ ਤੇ ਤੱਤ ਪਦ ਦਾ ਲੱਖ ਅਰਥ ਹੈਂ, ਕਿਸੇ ਪਾਸੋਂ ਵੀ ਤੇਰੇ ਪਾਰਾਵਾਰੁ = ਪਾਰ ਉਰਾਰ ਦਾ ਅੰਤ ਨਹੀਂ ਪਾਇਆ ਜਾਂਦਾ।

## ਥਾਨ ਥਨੰਤਰਿ ਰਵਿ ਰਹਿਆ; ਗੁਰ ਸਬਦੀ ਵੀਚਾਰਿ ॥

ਥਾਨ = ਥਾਵਾਂ ਤੇ ਥਨੰਤਰਿ = ਥਾਵਾਂ ਵਿਚ ਰਹਿਣ ਵਾਲੇ ਜੀਵ ਦੇ ਅੰਦਰ ਤੂੰ ਆਪ ਹੀ ਰਵਿ = ਵਿਆਪਕ ਹੋ ਰਿਹਾ ਹੈਂ, ਪਰ ਇਸ ਗੱਲ ਨੂੰ ਗੁਰਮੁਖ ਜਨਾਂ ਨੇ ਗੁਰ ਸਬਦੀ = ਉਪਦੇਸ਼ ਦੀ ਵੀਚਾਰ ਦੁਆਰਾ ਜਾਣਿਆ ਹੈ **ਵਾ:** ਗੁਰ ਉਪਦੇਸ਼ ਦੀ ਵੀਚਾਰ ਦੁਆਰਾ ਇਹ ਗਿਆਨ ਹੁੰਦਾ ਹੈ।

## ਅਣਮੰਗਿਆ ਦਾਨੁ ਦੇਵਸੀ; ਵਡਾ ਅਗਮ ਅਪਾਰੁ ॥੩੪॥

ਹੇ ਪਰਮੇਸ਼ਰ ! ਤੂੰ ਤਿੰਨਾਂ ਕਾਲਾਂ 'ਚ ਅਣਮੰਗਿਆ = ਬਿਨਾਂ ਮੰਗੇ ਤੋਂ ਹੀ ਦਾਨ ਦੇਵਸੀ = ਦਿੰਦਾ ਹੈਂ, ਕਿਸੇ ਨੂੰ ਧਾਮ ਦਾਮ ਤੇ ਸਰੂਪ ਦਾ ਸੁਖ ਆਦਿਕ ਮੰਗੇ ਨਹੀਂ ਮਿਲਦੇ, ਇਹ ਸਭ ਦਾਤਾਂ ਦੇਣ ਵਾਲਾ ਹੈਂ ਤੇ ਤੂੰ ਆਪ ਅਣਮੰਗ ਹੈਂ।

**ਵਾ:** ਹੇ ਪਰਮੇਸ਼ਰ ! ਜਿਨ੍ਹਾਂ ਨੂੰ ਨਾਮ ਦਾ ਦਾਨ ਦੇਵਸੀ = ਦਿੰਦਾ ਹੈਂ, ਉਹ ਸੰਸਾਰੀ ਪਦਾਰਥਾਂ ਦੇ ਮੰਗਣ ਤੋਂ ਰਹਿਤ ਹੋ ਗਏ ਹਨ ਅਤੇ ਤੂੰ ਵਡਾ = ਤ੍ਰੈਕਾਲ ਅਬਾਧ ਰੂਪ ਹੈਂ, ਮਨ ਦੇ ਸੰਕਲਪਾਂ ਵਿਕਲਪਾਂ ਦਾ ਵਿਸ਼ਾ ਨਹੀਂ, ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈਂ ॥੩੪॥

## ਦਇਆ ਦਾਨੁ ਦਇਆਲੁ ਤੂ; ਕਰਿ ਕਰਿ ਦੇਖਣਹਾਰੁ ॥

ਹੇ ਦਇਆਲੁ = ਦਇਆ ਦੇ ਘਰ ! ਤੂੰ ਦਇਆ = ਮੇਹਰ ਦੀ ਦ੍ਰਿਸ਼ਟੀ ਕਰਕੇ ਸਭ ਨੂੰ ਦਾਨ ਦਿੰਦਾ ਹੈਂ, ਪਿੱਛੇ ਵੀ ਦਿੰਦਾ ਸੀ, ਹੁਣ ਵੀ ਦਿੰਦਾ ਹੈਂ ਅਤੇ ਅੱਗੇ ਨੂੰ ਵੀ ਦੇਵੇਂਗਾ ਅਤੇ ਉਤਪਤੀ ਕਰਿ = ਕਰਕੇ ਤੇ ਪਾਲਣਾ ਕਰਿ = ਕਰਕੇ ਸਭ ਦੇ ਕੀਤੇ ਚੰਗੇ ਮੰਦੇ ਕਰਮਾਂ ਨੂੰ ਦ੍ਰਿਸ਼ਟਾ ਰੂਪ ਹੋ ਕੇ ਦੇਖਣਹਾਰੁ = ਦੇਖਣ ਵਾਲਾ ਵੀ ਤੂੰ ਆਪ ਹੀ ਹੈਂ।

## ਦਇਆ ਕਰਹਿ ਪ੍ਰਭ, ਮੇਲਿ ਲੈਹਿ; ਖਿਨ ਮਹਿ ਢਾਹਿ ਉਸਾਰਿ ॥

ਹੇ ਪ੍ਰਭ = ਪਰਮੇਸ਼ਰ ! ਜਿਨ੍ਹਾਂ ਉੱਤੇ ਤੂੰ ਦਇਆ = ਮੇਹਰ ਦੀ ਦ੍ਰਿਸ਼ਟੀ ਕਰਹਿ = ਕਰ ਦਿੰਦਾ ਹੈਂ, ਉਨ੍ਹਾਂ ਨੂੰ ਤੂੰ ਆਪਣੇ ਸਰੂਪ ਨਾਲ ਮੇਲ ਲੈਹਿ = ਲੈਂਦਾ ਹੈਂ, ਇਕ ਖਿਨ = ਛਿਨ ਦੇ ਮਹਿ = ਵਿਚ ਹੀ ਸੰਸਾਰ ਨੂੰ ਢਾਹਿ = ਡੇਗ, ਭਾਵ ਪਰਲੋਂ ਕਰ ਦਿੰਦਾ ਹੈਂ ਅਤੇ ਇਕ ਛਿਨ ਵਿਚ ਉਸਾਰਿ = ਬਣਾ, ਪੈਦਾ ਕਰ ਦਿੰਦਾ ਹੈਂ।

**ਅਥਵਾ** ਹੇ ਪਰਮੇਸ਼ਰ ! ਜਿਨ੍ਹਾਂ ਉੱਤੇ ਤੂੰ ਦਇਆ ਦ੍ਰਿਸ਼ਟੀ ਕਰ ਦਿੰਦਾ ਹੈਂ, ਉਨ੍ਹਾਂ ਨੂੰ ਆਪਣੇ ਸਰੂਪ ਨਾਲ ਮੇਲ ਲੈਂਦਾ ਹੈਂ ਅਤੇ ਇਕ ਛਿਨ ਦੇ ਵਿਚ ਉਨ੍ਹਾਂ ਦੇ ਅੰਦਰੋਂ ਅਗਿਆਨ ਨੂੰ ਢਾਹ ਕੇ ਗਿਆਨ ਨੂੰ ਉਸਾਰ ਦਿੰਦਾ ਹੈਂ, ਅਸ਼ੁੱਭ ਗੁਣ ਨੂੰ ਢਾਹੁੰਦਾ ਤੇ ਸ਼ੁੱਭ ਗੁਣ ਨੂੰ ਉਸਾਰਦਾ ਹੈਂ।

## ਦਾਨਾ ਤੂ, ਬੀਨਾ ਤੁਹੀ; ਦਾਨਾ ਕੈ ਸਿਰਿ ਦਾਨੁ ॥

ਹੇ ਪਰਮੇਸ਼ਰ ! ਤੂੰ ਸਾਰਿਆਂ ਦੇ ਦਿਲਾਂ ਦੀ ਦਾਨਾ = ਜਾਣਨ ਵਾਲਾ ਹੈਂ **ਵਾ:** ਦਾਨਾ = ਗਿਆਤਾ ਹੈਂ, ਤੁਹੀ = ਤੂੰ ਆਪ ਹੀ ਸਭ ਦੀਆਂ ਗੁਪਤ ਗੱਲਾਂ ਨੂੰ ਬੀਨਾ = ਦੇਖਣ ਵਾਲਾ ਹੈਂ, ਸਾਰਿਆਂ ਦਾਨਾ ਕੈ = ਦੇ ਵਿੱਚੋਂ ਸਿਰਿ = ਸ਼੍ਰੋਮਣੀ ਨਾਮ ਦਾ ਦਾਨ ਦੇਣ ਵਾਲਾ ਹੈਂ **ਵਾ:** ਜਿਨ੍ਹਾਂ ਨੇ ਪ੍ਰਤੱਖ ਸਿਰ **ਵਾ:** ਹੰਕਾਰ ਰੂਪੀ ਸਿਰ ਦਾ ਦਾਨ ਦਿੱਤਾ ਹੈ, ਉਨ੍ਹਾਂ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਦਾ ਗਿਆਨ ਰੂਪੀ ਦਾਨ ਬਖ਼ਸ਼ ਦਿੰਦਾ ਹੈਂ।

## ਦਾਲਦ ਭੰਜਨ ਦੁਖ ਦਲਣ; ਗੁਰਮੁਖਿ ਗਿਆਨੁ ਧਿਆਨੁ ॥੩੫॥

ਦਾਲਦ = ਦਲਿੱਦਰੀ ਪੁਰਖਾਂ ਦੇ ਦਲਿੱਦਰ ਨੂੰ ਭੰਜਨ = ਨਾਸ਼ ਕਰਕੇ ਉੱਦਮੀ ਬਣਾ ਦਿੰਦਾ ਹੈਂ **ਵਾ:** ਅਵਿੱਦਿਆ ਰੂਪੀ ਦਲਿੱਦਰ ਨੂੰ ਭੰਜਣ ਵਾਲਾ ਹੈਂ ਅਤੇ ਜੰਮਣ ਮਰਨ ਦੇ ਦੁੱਖਾਂ ਨੂੰ ਦਲਣ = ਨਾਸ਼, ਮੇਟਣ ਵਾਲਾ ਹੈਂ ਅਤੇ ਗੁਰਾਂ ਦੁਆਰਾ ਗੁਰਮੁਖ ਬਣਾ ਕੇ ਤੂੰ ਆਪ ਹੀ ਆਪਣੇ ਸਰੂਪ ਦਾ ਗਿਆਨ ਅਤੇ ਆਪਣੇ ਧਿਆਨ ਵਿਚ ਜੋੜ ਕੇ ਰੱਖਦਾ ਹੈਂ **ਵਾ:** ਗੁਰਮੁਖਾਂ ਨੂੰ ਤੇਰੇ ਨਿਰਗੁਣ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ ਹੈ **ਵਾ:** ਗੁਰਮੁਖ ਜਨ ਤੇਰੇ ਵਾਚ ਅਰਥ ਦੇ ਧਿਆਨ ਵਿਚ ਲੱਗੇ ਰਹਿੰਦੇ ਹਨ ਅਤੇ ਲੱਖ ਅਰਥ ਦੇ ਗਿਆਨ ਵਿਚ ਜੁੜੇ ਰਹਿੰਦੇ ਹਨ ॥੩੫॥

## ਧਨਿ ਗਇਐ, ਬਹਿ ਝੂਰੀਐ; ਧਨ ਮਹਿ ਚੀਤੁ ਗਵਾਰ ॥

ਜਿਨ੍ਹਾਂ ਗਵਾਰ = ਮੂਰਖ ਜੀਵਾਂ ਦਾ ਧਨ ਇਕੱਠਾ ਕਰਨ ਮਹਿ = ਵਿਚ ਚੀਤੁ = ਚਿੱਤ ਲੱਗਿਆ ਹੋਇਆ ਹੈ, ਉਹ ਧਨ ਗਇਐ = ਗਏ ਤੋਂ ਬਹਿ = ਬੈਠ ਕੇ ਝੂਰੀਐ = ਝੂਰਦੇ ਰਹਿੰਦੇ ਹਨ।

## ਧਨੁ ਵਿਰਲੀ ਸਚੁ ਸੰਚਿਆ; ਨਿਰਮਲੁ ਨਾਮੁ ਪਿਆਰਿ ॥

ਨਿਰਮਲੁ = ਉੱਜਲ ਨਾਮ ਨਾਲ ਪਿਆਰਿ = ਪ੍ਰੇਮ ਕਰਕੇ ਵਿਰਲੀ = ਟਾਵੀਂ ਸ੍ਰਿਸ਼ਟੀ ਨੇ ਹੀ ਸੱਚ ਨਾਮ ਰੂਪੀ ਧਨ ਸੰਚਿਆ = ਇਕੱਤਰ ਕੀਤਾ ਹੈ **ਵਾ:** ਗੁਰਾਂ ਦੇ ਚਰਨਾਂ ਨਾਲ ਪਿਆਰ ਕਰਕੇ ਕਿਸੇ ਵਿਰਲੇ ਨੇ ਹੀ ਸੱਚ ਨਾਮ ਰੂਪੀ ਧਨ ਇਕੱਤਰ ਕੀਤਾ ਹੈ।

## ਧਨੁ ਗਇਆ ਤਾ ਜਾਣ ਦੇਹਿ; ਜੇ ਰਾਚਹਿ ਰੰਗਿ ਏਕ ॥

ਹੇ ਭਾਈ ! ਜੇ = ਜੇਕਰ ਤੇਰਾ ਮਨ ਏਕ = ਇਕ ਪਰਮੇਸ਼ਰ ਦੇ ਰੰਗਿ = ਪ੍ਰੇਮ ਰੰਗ ਵਿਚ ਰਾਚਹਿ = ਰਚ ਜਾਵੇ ਤਾਂ ਹਰਖ ਸੋਗ ਨੂੰ ਪੈਦਾ ਕਰਨ ਵਾਲਾ ਸੰਸਾਰੀ ਧਨ ਚਲਾ ਗਿਆ ਤਾਂ ਉਸ ਨੂੰ ਜਾਣ ਦੇਹਿ = ਦੇਣਾ ਕਰ, ਭਾਵ ਸੰਸਾਰੀ ਧਨ ਦਾ ਮੋਹ ਨਾ ਕਰ।

## ਮਨੁ ਦੀਜੈ ਸਿਰੁ ਸਉਪੀਐ; ਭੀ ਕਰਤੇ ਕੀ ਟੇਕ ॥

ਇਹ ਸੱਚਾ ਨਾਮ ਰੂਪੀ ਧਨ ਤਾਂ ਮਿਲਦਾ ਹੈ, ਜੇਕਰ ਗੁਰੂ ਸਾਹਿਬ ਜੀ ਨੂੰ ਆਪਣਾ ਮਨ ਦੀਜੈ = ਦੇਣਾ ਕਰੀਏ ਅਤੇ ਸਿਰੁ = ਸੀਸ ਵੀ ਗੁਰਾਂ ਨੂੰ ਸਉਪੀਐ = ਅਰਪ ਦੇਈਏ, ਭਾਵ ਮਨ ਦੀ ਮੱਤ ਛੱਡ ਕੇ ਗੁਰਾਂ ਦੀ ਸਿੱਖਿਆ ਨੂੰ ਧਾਰਨ ਕਰਨਾ ਹੀ ਗੁਰਾਂ ਨੂੰ ਮਨ ਦੇਣਾ ਹੈ ਅਤੇ ਹੰਕਾਰ ਰੂਪੀ ਸਿਰ ਗੁਰਾਂ ਅੱਗੇ ਅਰਪ ਕੇ ਨਿਮਰਤਾ ਧਾਰਨ ਕਰੀਏ, ਫੇਰ ਭੀ = ਵੀ ਕਰਤੇ = ਰਚਨਹਾਰ ਪਰਮੇਸ਼ਰ ਕੀ = ਦੀ ਟੇਕ = ਓਟ ਰੱਖੀਏ।

## ਧੰਧਾ ਧਾਵਤ ਰਹਿ ਗਏ; ਮਨ ਮਹਿ ਸਬਦੁ ਅਨੰਦੁ ॥

ਜਿਨ੍ਹਾਂ ਦੇ ਮਨ = ਹਿਰਦੇ ਮਹਿ = ਵਿਚ ਗੁਰ ਸਬਦੁ = ਉਪਦੇਸ਼ ਦਾ ਅਨੰਦ ਪ੍ਰਾਪਤ ਹੋਇਆ ਹੈ **ਵਾ:** ਜਿਨ੍ਹਾਂ ਦੇ ਮਨ ਵਿਚ ਗੁਰਾਂ ਦੀ ਕਿਰਪਾ ਕਰਕੇ ਸਬਦੁ = ਬ੍ਰਹਮ ਦੀ ਪ੍ਰਾਪਤੀ ਦਾ ਅਨੰਦ ਪ੍ਰਾਪਤ ਹੋਇਆ, ਉਹ ਸੰਸਾਰੀ ਧੰਧਾ = ਧੰਦਿਆਂ ਵਿਚ ਧਾਵਤ = ਦੌੜਨ ਤੋਂ ਰਹਿ ਗਏ ਹਨ।

## ਦੁਰਜਨ ਤੇ ਸਾਜਨ ਭਏ; ਭੇਟੇ ਗੁਰ ਗੋਵਿੰਦ ॥

ਜਦ ਗੋਵਿੰਦ = ਪਰਮੇਸ਼ਰ ਸਰੂਪ ਗੁਰੂ ਜੀ ਭੇਟੇ = ਮਿਲਦੇ ਹਨ, ਤਦੋਂ ਗੁਰ ਉਪਦੇਸ਼ ਸਦਕਾ ਦੁਰਜਨ = ਖੋਟੇ ਪੁਰਖਾਂ ਤੇ = ਤੋਂ ਜੀਵ ਸਾਜਨ = ਚੰਗੇ ਪੁਰਖ ਭਏ = ਹੋ ਜਾਂਦੇ ਹਨ **ਵਾ:** ਗੁਰੂ ਅਕਾਲ ਪੁਰਖ ਦੇ ਨਾਲ ਮਿਲਣੇ ਕਰਕੇ ਦੁਰਜਨ = ਖੋਟੇ ਕਾਮ, ਕ੍ਰੋਧ, ਲੋਭ, ਮੋਹਿ ਆਦਿਕ ਮੰਦ ਵਾਸ਼ਨਾ ਤੇ = ਤੋਂ ਉਲਟ ਕੇ ਸਾਜਨ = ਸੱਜਣ ਭਏ = ਹੋ ਗਏ ਹਨ, ਭਾਵ ਦੈਵੀ ਗੁਣਾਂ ਦੀ ਪ੍ਰਾਪਤੀ ਹੋ ਗਈ ਹੈ।

**ਸਾਖੀ—ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੀ :** ਸਿੱਖ ਜਗਤ ਦੇ ਪ੍ਰਸਿੱਧ ਮਹਾਂਪੁਰਖ ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੀ ਕਰਨੀ ਕਮਾਈ 'ਤੇ ਹਿੰਦੂ ਸਿੱਖਾਂ ਤੋਂ ਇਲਾਵਾ ਪਠਾਣ ਵੀ ਪ੍ਰਭਾਵਿਤ ਸਨ। ਇਕ ਪਠਾਣ ਇਨ੍ਹਾਂ ਦੀ ਚਰਨ ਸ਼ਰਨ ਵਿਚ ਆਇਆ ਤੇ ਮਹਾਂਪੁਰਖਾਂ ਦੇ ਚਰਨਾਂ ਵਿਚ ਕੁਝ ਪਦਾਰਥ ਅਰਪਣ ਕਰਕੇ ਬੇਨਤੀ ਕਰਨ ਲੱਗਾ ਕਿ ਮਹਾਰਾਜ ! ਮੇਰੀ ਇੱਛਾ ਪੂਰੀ ਹੋਵੇ, ਕਿਉਂਕਿ ਤੁਸੀਂ ਬਾਕੀ ਦੇ ਸ਼ਰਧਾਲੂਆਂ ਦੀ ਵੀ ਇੱਛਾ ਪੂਰੀ ਕਰਦੇ ਹੋ। ਮਹਾਂਪੁਰਖਾਂ ਨੇ ਪੁੱਛਿਆ ਕਿ ਤੇਰਾ ਕੀ ਮਨੋਰਥ ਹੈ ? ਪਠਾਣ ਨੇ ਦੱਸਿਆ ਕਿ ਇਕ ਬਹੁਤ ਖ਼ੂਬਸੂਰਤ ਹਿੰਦੂਆਂ ਦੀ ਲੜਕੀ ਹੈ। ਮੈਂ ਉਸ ਨਾਲ

ਸ਼ਾਦੀ ਕਰਵਾਉਣਾ ਚਾਹੁੰਦਾ ਹਾਂ। ਮੇਰੀ ਇਹ ਇੱਛਾ ਪੂਰੀ ਕਰੋ। ਦੂਸਰਾ, ਮੁਸਲਮਾਨ ਮੇਰੇ ਨਾਲ ਵੈਰ ਕਰਦੇ ਹਨ, ਉਨ੍ਹਾਂ ਦਾ ਵੈਰ-ਭਾਵ ਖ਼ਤਮ ਹੋਵੇ। ਮਹਾਂਪੁਰਖਾਂ ਨੇ ਕਿਹਾ ਕਿ ਤੇਰੀ ਸਮਝ ਦੀ ਗੱਲ ਹੈ। ਇੱਛਾ ਵੀ ਪੂਰੀ ਹੋ ਜਾਵੇਗੀ, ਵਿਕਾਰ ਵੀ ਮਿਟ ਜਾਣਗੇ, ਦੁਸ਼ਮਣੀ ਵੀ ਖ਼ਤਮ ਹੋ ਜਾਵੇਗੀ, ਪਰ ਜੇ ਸਾਡਾ ਇਕ ਬਚਨ ਮੰਨੇ। ਪਠਾਣ ਨੇ ਕਿਹਾ ਕਿ ਹੁਕਮ ਕਰੋ। ਸੰਤਾਂ ਨੇ ਕਿਹਾ ਕਿ ਤੂੰ ਗੁਰੂ ਨਾਨਕ ਦਾ '੧ਓ' ਤੋਂ ਲੈ ਕੇ 'ਨਾਨਕ ਹੋਸੀ ਭੀ ਸਚੁ' ਤਕ ਕਲਾਮ ਪੜ੍ਹਿਆ ਕਰ, ਜੋ ਬਹੁਤ ਸ਼ਕਤੀ ਵਾਲਾ ਹੈ। ਅੱਠ ਘੰਟੇ ਮਸੀਤ ਵਿਚ ਬੈਠ ਕੇ ਜਪਣ ਦੀ ਆਗਿਆ ਕੀਤੀ ਤੇ ਕਿਹਾ ਕਿ ਇਸ ਨੂੰ ਗੁਪਤ ਰੂਪ ਵਿਚ ਜਪਣਾ ਅਤੇ ੪੦ ਦਿਨਾਂ ਵਿਚ ਨਾਗ਼ਾ ਨਹੀਂ ਪਾਉਣਾ। ਜਦੋਂ ੪-੫ ਦਿਨ ਹੀ ਹੋਏ ਸਨ ਤਾਂ ਮੁਸਲਮਾਨ ਜੋ ਵੈਰ ਕਰਦੇ ਸਨ, ਆਪ ਸਲਾਮਾਂ ਕਰਨ ਲੱਗ ਪਏ। ਕਹਿੰਦੇ ਕਿ ਤੂੰ ਬੰਦਗੀ ਕਰਨ ਲੱਗ ਗਿਆ ਹੈਂ, ਇਸ ਲਈ ਅਸੀਂ ਵੈਰ ਛੱਡਿਆ। ਤੈਨੂੰ ਅਸੀਂ ਮਾਰਨਾ ਸੀ, ਪਰ ਹੁਣ ਨਹੀਂ ਮਾਰਦੇ। ਸ਼ਾਸਤ੍ਰ ਛੱਡ ਦਿੱਤੇ। ਜਦੋਂ ੨੫ ਦਿਨ ਹੋ ਗਏ ਤਾਂ ਉਸ ਦੇ ਅੰਦਰ ਵੀ ਵੈਰ-ਭਾਵਨਾ ਖ਼ਤਮ ਹੋ ਗਈ। ਜਦੋਂ ੩੫ ਦਿਨ ਹੋ ਗਏ ਤਾਂ ਜਿਹੜੀ ਮਨ ਵਿਚ ਵਾਸ਼ਨਾ ਸੀ, ਉਹ ਵੀ ਖ਼ਤਮ ਹੋ ਗਈ। ਫੇਰ ਉਸ ਲੜਕੀ ਨੂੰ ਲੈ ਕੇ ਉਸ ਨੂੰ ਆਪਣੀ ਧੀ ਬਣਾਇਆ ਅਤੇ ਉਸ ਦਾ ਵਿਆਹ ਕੀਤਾ ਤੇ ਉਸ ਦਾ ਸਾਰਾ ਖ਼ਰਚ ਆਪ ਕੀਤਾ। ਜਿਵੇਂ ਹਿੰਦੂ ਲੋਕ ਦਾਜ ਦਿੰਦੇ ਹਨ, ਉਹ ਵੀ ਦਿੱਤਾ। ਫੇਰ ਮਹਾਂਪੁਰਖਾਂ ਦੇ ਚਰਨਾਂ ਵਿਚ ਆ ਕੇ ਕਹਿਣ ਲੱਗਾ ਕਿ ਮੇਰਾ ਮਨ ਵਿਕਾਰਾਂ ਵੱਲੋਂ ਮੁੜ ਗਿਆ ਹੈ। ਜਿਹੜੀ ਤੁਸੀਂ ਕਲਾਮ ਦਿੱਤੀ ਸੀ, ਇਹ ਬਹੁਤ ਸ਼ਕਤੀ ਵਾਲੀ ਹੈ। ਇਸ ਪ੍ਰਕਾਰ ਦੁਸ਼ਮਣ ਦੁਖ ਦੇਣ ਵਾਲੇ ਵੀ ਮਿੱਤਰ ਹੋ ਗਏ, ਇੱਛਾ ਐਸੀ ਪੂਰੀ ਹੋਈ ਕਿ ਮੁੜ ਕੇ ਵਿਕਾਰ ਭਾਵਨਾ ਵੀ ਖ਼ਤਮ ਹੋ ਗਈ।

## ਬਨੁ ਬਨੁ ਫਿਰਤੀ ਢੂਢਤੀ; ਬਸਤੁ ਰਹੀ ਘਰਿ ਬਾਰਿ ॥

ਉਸ ਪਰਮੇਸ਼ਰ ਦੀ ਖੋਜ ਨੂੰ ਪਹਿਲਾਂ ਬੁੱਧੀ ਕਦੇ ਬਿੰਦ੍ਰਾਬਨ, ਕਦੇ ਮਧੂਬਨ ਅਤੇ ਕਦੇ ਵਣਾਂ ਵਿਚ ਢੂਢਤੀ = ਖੋਜਦੀ ਫਿਰਤੀ = ਫਿਰਦੀ ਸੀ **ਵਾ:** ਬਨੁ ਬਨੁ = ਬਾਣੇ (ਭੇਖ) ਬਣਾ ਬਣਾ ਕੇ **ਵਾ:** ਬਨੁ ਬਨੁ = ਪਾਣੀਆਂ ਦੇ ਕਿਨਾਰੇ **ਵਾ:** ਬਨੁ ਬਨੁ ਭਾਵ ਵੇਦਾਂ ਸ਼ਾਸਤ੍ਰਾਂ ਦੇ ਕਰਮ ਕਾਂਡਾਂ ਵਿਚ ਪ੍ਰਭੂ ਨੂੰ ਭਾਲਦੀ ਫਿਰਦੀ ਸੀ, ਪਰ ਆਤਮ ਵਸਤੂ ਅੰਤਹਕਰਣ ਰੂਪੀ ਘਰ ਦੇ ਬਾਰਿ = ਵਿਚ ਹੀ ਰਹਿ ਗਈ ਭਾਵ ਪ੍ਰਾਪਤ ਨਾ ਹੋ ਸਕੀ **ਵਾ:** ਅੰਤਹਕਰਣ ਰੂਪੀ ਘਰ ਦੇ ਇੰਦਰਿਆਂ ਰੂਪ ਦਰਵਾਜ਼ਿਆਂ ਦੇ ਵਿਚ ਹੀ ਰਹਿ ਗਈ। ਅਰਥਾਤ ਜੋ ਚੇਤਨ ਬ੍ਰਹਮ ਅੰਤਹਕਰਣ ਦੇ ਅੰਦਰ ਇੰਦ੍ਰੀਆਂ ਦਾ ਪ੍ਰਕਾਸ਼ਕ ਹੈ, ਉਸ ਦੀ ਪ੍ਰਾਪਤੀ ਵਾਲੀ ਆਤਮ ਵੀਚਾਰ ਰੂਪੀ ਵਸਤੂ ਸਾਧਸੰਗਤ ਰੂਪੀ ਘਰ ਵਿੱਚੋਂ ਮਿਲਦੀ ਹੈ।

## ਸਤਿਗੁਰਿ ਮੇਲੀ ਮਿਲਿ ਰਹੀ; ਜਨਮ ਮਰਣ ਦੁਖੁ ਨਿਵਾਰਿ ॥੩੬॥

ਜਿਨ੍ਹਾਂ ਦੀ ਬੁੱਧੀ ਪਰਮੇਸ਼ਰ ਨੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਨੇ ਸਤਿਗੁਰਾਂ ਨਾਲ ਮੇਲੀ ਹੈ, ਉਨ੍ਹਾਂ ਦੀ ਬੁੱਧੀ ਗੁਰਾਂ, ਨਾਮ ਨਾਲ ਮਿਲ ਰਹੀ ਹੈ, ਇਉਂ ਉਨ੍ਹਾਂ ਨੇ ਆਪਣਾ ਜਨਮ ਮਰਣ ਦਾ ਦੁਖ ਨਿਵਾਰਿ = ਨਵਿਰਤ ਕਰ ਲਿਆ ਹੈ ॥੩੬॥

## ਨਾ ਨਾ ਕਰਤ, ਨ ਛੂਟੀਐ; ਵਿਣੁ ਗੁਣ ਜਮ ਪੁਰਿ ਜਾਹਿ ॥

(ਦੂਸਰਾ ਪਾਠ 'ਨਾਨਾ' ਇਕੱਠਾ ਵੀ ਹੈ)

ਨਾ ਮੈਨੂੰ ਮਾਰੋ, ਨਾ ਮੈਨੂੰ ਮਾਰੋ, ਇਉਂ ਜਮਾਂ ਪਾਸ ਤਰਲੇ ਕਰਤ = ਕਰਦਿਆਂ ਵੀ ਛੁਟਕਾਰਾ ਨਹੀਂ ਹੋਵੇਗਾ **ਵਾ:** ਨਾਨਾ = ਅਨੇਕਾਂ ਕਰਮ ਕਰਤ = ਕੀਤਿਆਂ **ਵਾ:** ਅਨੇਕਾਂ ਸ਼ਾਸਤ੍ਰਾਂ ਸਿੰਮ੍ਰਿਤੀਆਂ ਦੀ ਵੀਚਾਰ ਕੀਤਿਆਂ ਜੰਮਣ ਮਰਣ ਤੋਂ, ਛੂਟੀਐ = ਛੁਟਕਾਰਾ ਨਹੀਂ ਪਾਈਦਾ, ਵਾਹਿਗੁਰੂ ਦੇ ਗੁਣ ਗਾਏ ਤੋਂ ਵਿਣੁ = ਬਗ਼ੈਰ ਜਮਾਂ ਦੀ ਪੁਰਿ = ਪੁਰੀ ਨੂੰ ਜਾਹਿ = ਜਾਣਾ ਪੈਂਦਾ ਹੈ **ਵਾ:** ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਗਿਆਨ ਤੋਂ ਬਗ਼ੈਰ ਵਾਰ ਵਾਰ ਜਮਾਂ ਦੀ ਪੁਰੀ ਵਿਚ ਜਾਣਾ ਪੈਂਦਾ ਹੈ।

## ਨਾ ਤਿਸੁ ਏਹੁ, ਨ ਓਹੁ ਹੈ; ਅਵਗੁਣਿ ਫਿਰਿ ਪਛੁਤਾਹਿ ॥

ਜੋ ਪੁਰਖ ਕਰਮ ਕਾਂਡਾਂ ਦੀ ਓਟ ਗ੍ਰਹਿਣ ਕਰਦਾ ਹੈ, ਤਿਸੁ = ਉਸ ਦਾ ਨਾ ਏਹੁ = ਇਹ ਲੋਕ ਸੁਧਰਿਆ ਭਾਵ ਇਸ ਲੋਕ ਵਿਚ ਮਨੁੱਖਾ ਜਨਮ ਪਾ ਕੇ ਕਰਮ ਕਾਂਡਾਂ, ਵਿਸ਼ਿਆਂ ਵਿਚ ਹੀ ਲੱਗਿਆ ਰਹਿੰਦਾ ਹੈ ਅਤੇ ਨਾ ਹੀ ਉਸ ਦਾ ਓਹੁ = ਉਹ ਭਾਵ ਪ੍ਰਲੋਕ ਸੁਧਰਿਆ ਹੈ, ਅਰਥਾਤ ਨਾ ਹੀ ਉਸ ਨੂੰ ਪ੍ਰਲੋਕ ਵਿਚ ਆਦਰ ਮਿਲਦਾ ਹੈ **ਵਾ:** ਜੋ ਜੀਵ ਦਾ ਤੂੰ ਪਦ ਦਾ ਲਖ ਅਰਥ ਰੂਪ ਸਾਖੀ ਚੇਤਨ ਹੈ, ਉਸ ਨੂੰ ਨਾ ਹੀ ਇਹ ਪ੍ਰਾਪਤ ਹੋਇਆ ਅਤੇ ਜੋ ਈਸ਼ਰ ਤੱਤ ਪਦ ਦਾ ਲਖ ਅਰਥ ਰੂਪ ਹੈ, ਨਾ ਹੀ ਉਸ ਨੂੰ ਉਹ ਪ੍ਰਾਪਤ ਹੋਇਆ **ਵਾ:** ਨਾ ਹੀ ਉਸ ਨੂੰ ਇਹ ਭਾਵ ਇਥੇ ਸਾਧਸੰਗਤ ਦੀ ਪ੍ਰਾਪਤੀ ਹੁੰਦੀ ਹੈ, ਨਾ ਹੀ ਉਸ ਨੂੰ ਉਹ ਭਾਵ ਅੱਗੇ ਪ੍ਰਲੋਕ ਦੀਆਂ ਮੁਕਤੀਆਂ ਪ੍ਰਾਪਤ ਹੁੰਦੀਆਂ ਹਨ। ਇਉਂ ਜੀਵ ਅਵਗੁਣਿ = ਔਗੁਣਾਂ ਕਰਕੇ ਫਿਰਿ = ਮੁੜ ਕੇ ਪ੍ਰਲੋਕ ਵਿਚ ਪਛੁਤਾਹਿ = ਪਸ਼ਚਾਤਾਪ ਕਰਦਾ ਹੈ **ਵਾ:** ਮੁੜ ਕੇ ਚੌਰਾਸੀ ਲੱਖ ਜੂਨਾਂ ਦੇ ਫੇਰਿਆਂ ਵਿਚ ਪੈਣੇ ਕਰਕੇ ਪਸ਼ਚਾਤਾਪ ਕਰਦਾ ਰਹਿੰਦਾ ਹੈ।

[ਅੰਗ ੯੩੫]

## ਨਾ ਤਿਸੁ ਗਿਆਨੁ, ਨ ਧਿਆਨੁ ਹੈ; ਨਾ ਤਿਸੁ ਧਰਮੁ ਧਿਆਨੁ ॥

ਨਾ ਹੀ ਤਿਸੁ = ਉਸ ਪੁਰਖ ਨੂੰ ਨਿਰਗੁਣ ਸਰੂਪ ਦਾ ਗਿਆਨ ਹੁੰਦਾ ਹੈ, ਨਾ ਹੀ ਉਹ ਪੁਰਖ ਸਰਗੁਣ ਸਰੂਪ ਦਾ ਧਿਆਨ ਲਾਉਂਦਾ ਹੈ ਅਤੇ ਨਾ ਹੀ ਤਿਸੁ = ਉਸ ਪੁਰਖ ਦਾ ਧਰਮ = ਪੁੰਨ ਕਰਮ ਕਰਨ ਵੱਲ ਧਿਆਨ ਹੁੰਦਾ ਹੈ।

## ਵਿਣੁ ਨਾਵੈ, ਨਿਰਭਉ ਕਹਾ; ਕਿਆ ਜਾਣਾ ਅਭਿਮਾਨੁ ॥

ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਵਿਣੁ = ਬਗ਼ੈਰ ਕਾਲ ਦਾ ਭੈ ਬਣਿਆ ਰਹਿੰਦਾ ਹੈ, ਇਸ ਲਈ ਨਿਰਭਉ = ਡਰ ਤੋਂ ਰਹਿਤ ਕਹਾ = ਕਿਸ ਪ੍ਰਕਾਰ ਹੋ ਸਕੀਦਾ ਹੈ, ਕਿਆ = ਕੀ ਜਾਣਾ = ਜਾਨਣਾ ਕਰੀਏ ਕਿ ਅਭਿਮਾਨੁ = ਹੰਕਾਰ ਕਰਕੇ ਅੱਗੇ ਕੀ ਹਾਲ ਹੁੰਦਾ ਹੈ, ਭਾਵ ਕੁਝ ਵੀ ਨਹੀਂ ਜਾਣ ਸਕੀਦਾ।

## ਥਾਕਿ ਰਹੀ, ਕਿਵ ਅਪੜਾ; ਹਾਥ ਨਹੀ ਨਾ ਪਾਰੁ ॥

ਜਗਿਆਸੂ ਦੀ ਬਿਰਤੀ (ਬੁੱਧੀ) ਸਕਾਮ ਕਰਮਾਂ **ਵਾ:** ਸਾਧਨ ਕਰਨੇ ਕਰਕੇ ਥਾਕਿ = ਥੱਕ ਰਹੀ ਹੈ, ਇਸ ਲਈ ਕਿਵ = ਕਿਵੇਂ ਮੁਕਤ ਪਦ ਤਕ ਅਪੜਾ = ਪਹੁੰਚ ਸਕਦੀ ਹੈ, ਭਾਵ ਨਹੀਂ ਪਹੁੰਚ ਸਕਦੀ **ਵਾ:** ਕਿਵ = ਕਿਸ ਪ੍ਰਕਾਰ ਸੰਸਾਰ ਵੱਲੋਂ ਹਟ ਕੇ ਅੰਤਰਮੁਖ ਹੋ ਕੇ ਪਰਮਾਰਥ ਵੱਲ ਪਹੁੰਚ ਸਕਦੀ ਹੈ, ਭਾਵ ਨਹੀਂ ਪਹੁੰਚ ਸਕਦੀ, ਸੰਸਾਰ-ਸਮੁੰਦ੍ਰ ਦੀ ਹਾਥ = ਥਾਹ ਨਹੀਂ ਹੈ **ਵਾ:** ਵੈਰਾਗ ਰੂਪ ਚੱਪੂ ਵੀ ਨਹੀਂ ਹੈ, ਵਿਵੇਕ ਰੂਪ ਹੱਥ ਵੀ ਨਹੀਂ ਹੈ, ਨਾ ਹੀ ਮੁਕਤੀ ਰੂਪ ਪਾਰੁ = ਪਰਲਾ ਕਿਨਾਰਾ ਦਿੱਸਦਾ ਹੈ **ਵਾ:** ਇਹ ਸੰਸਾਰ ਅਸਗਾਹ ਸਮੁੰਦ੍ਰ ਬਣਿਆ ਹੋਇਆ ਹੈ, ਇਸ ਵਿਚ ਹਾਥ = ਹੱਥ ਨਹੀਂ ਹੈ ਕਿ ਕਿੰਨੇ ਕੁ ਜਨਮ ਭੋਗਣੇ ਪੈਣਗੇ **ਵਾ:** ਇਸ ਦਾ ਹੱਥ ਭਾਵ ਸਿਰਾ ਨਹੀਂ ਹੈ, ਇਸੇ ਕਰਕੇ ਮੁਕਤੀ ਰੂਪ ਪਰਲਾ ਕਿਨਾਰਾ ਨਹੀਂ ਦਿੱਸਦਾ।

## ਨਾ ਸਾਜਨ, ਸੇ ਰੰਗੁਲੇ; ਕਿਸੁ ਪਹਿ ਕਰੀ ਪੁਕਾਰ ॥

ਸੇ = ਉਹ ਆਤਮਿਕ ਰੰਗੁਲੇ = ਅਨੰਦ ਦੇਣ ਵਾਲੇ ਨਾ ਹੀ ਸਾਜਨ = ਸੱਜਣ ਸਤਿਗੁਰੂ ਜੀ ਮਿਲੇ, ਜੋ ਪਾਰ ਹੋਣ ਦੀ ਜੁਗਤੀ ਦੱਸ ਦੇਣ, ਇਸ ਲਈ ਜਗਿਆਸੂ ਦੀ ਸਤਿਗੁਰੂ ਤੋਂ ਬੇਮੁੱਖ ਹੋਈ ਬਿਰਤੀ ਕਿਸ ਦੇ ਪਹਿ = ਕੋਲ ਜਾ ਕੇ ਪੁਕਾਰ = ਫ਼ਰਿਆਦ ਕਰੇ।

## ਨਾਨਕ, ਪ੍ਰਿਉ ਪ੍ਰਿਉ ਜੇ ਕਰੀ; ਮੇਲੇ ਮੇਲਣਹਾਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇ = ਜੇਕਰ ਜਗਿਆਸੂ ਦੀ ਬਿਰਤੀ ਗੁਰ ਉਪਦੇਸ਼ ਦੁਆਰਾ ਹੇ ਮੇਰੇ ਪ੍ਰਿਉ = ਪਿਆਰੇ ਅਕਾਲ ਪੁਰਖ ਵਾਹਿਗੁਰੂ, ਹੇ ਮੇਰੇ ਪ੍ਰਿਉ = ਪਿਆਰੇ ਪਤੀ ਪਰਮੇਸ਼ਰ ਇਉਂ ਜਾਪ ਕਰੀ = ਕਰਨਾ ਕਰੇ ਤਾਂ ਮੇਲਣਹਾਰ = ਮਿਲਾਪ ਕਰਾਉਣ ਵਾਲਾ ਪਰਮੇਸ਼ਰ ਕਿਰਪਾ ਕਰਕੇ ਆਪਣੇ ਸਰੂਪ ਵਿਚ ਮੇਲੇ = ਮੇਲ ਲੈਂਦਾ ਹੈ।

## ਜਿਨਿ ਵਿਛੋੜੀ, ਸੋ ਮੇਲਸੀ; ਗੁਰ ਕੈ ਹੇਤਿ ਅਪਾਰਿ ॥੩੭॥

ਜਿਨਿ = ਜਿਸ ਵਾਹਿਗੁਰੂ ਨੇ ਜਗਿਆਸੂ ਦੀ ਬਿਰਤੀ ਅਗਿਆਨ ਦੇ ਸਹਿਤ ਜਾਣ ਕੇ ਵਿਛੋੜੀ = ਜੁਦਾ ਕੀਤੀ ਸੀ, ਸੋ = ਉਹੋ ਹੀ ਬ੍ਰਹਮ ਗਿਆਨ ਬਖ਼ਸ਼ ਕੇ ਆਪਣੇ ਨਾਲ ਮੇਲਸੀ = ਮੇਲਣਾ ਕਰਦਾ ਹੈ।

***ਪ੍ਰਸ਼ਨ :*** *ਕਿਵੇਂ ਮੇਲਦਾ ਹੈ ?*

***ਉੱਤਰ :*** (ਗੁਰ ਕੈ ਹੇਤਿ ਅਪਾਰਿ ॥) ਗੁਰਾਂ ਕੈ = ਦੇ ਅਪਾਰਿ = ਪਾਰਾਵਾਰ ਤੋਂ ਰਹਿਤ ਹੇਤਿ = ਪ੍ਰੇਮ ਦੁਆਰਾ ਬ੍ਰਹਮ ਗਿਆਨ ਬਖ਼ਸ਼ ਕੇ ਆਪਣੇ ਨਾਲ ਮੇਲਣਾ ਕਰਦਾ ਹੈ **ਵਾ:** ਗੁਰੂ ਸਾਹਿਬ ਜੀ ਕੈ = ਦੇ ਉਪਦੇਸ਼ ਹੇਤਿ = ਕਾਰਨ ਹੀ ਅਪਾਰਿ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ॥੩੭॥

## ਪਾਪੁ ਬੁਰਾ; ਪਾਪੀ ਕਉ ਪਿਆਰਾ ॥ ਪਾਪਿ ਲਦੇ; ਪਾਪੇ ਪਾਸਾਰਾ ॥

ਪਾਪੁ = ਮੰਦ ਕਰਮ ਬਹੁਤ ਬੁਰਾ = ਭੈੜਾ ਹੈ, ਪਰ ਪਾਪੀ = ਪਾਪ ਕਰਮ ਕਰਨ ਵਾਲੇ ਪੁਰਖ ਕਉ = ਨੂੰ ਪਿਆਰਾ = ਚੰਗਾ ਲੱਗਦਾ ਹੈ।

ਪਾਪੀ ਪੁਰਖ ਰਾਤ ਦਿਨੇ ਹੀ ਰਿਦੇ ਰੂਪ ਗੱਡੇ 'ਤੇ ਪਾਪਿ = ਮੰਦ ਕਰਮਾਂ ਨੂੰ ਲਦੇ = ਲੱਦ ਰਿਹਾ ਹੈ, ਇਸੇ ਕਰਕੇ ਪਾਪੀ ਪੁਰਖ ਦਾ ਮਨ ਹਰ ਵਕਤ ਪਾਪੇ = ਭੈੜੇ ਕਰਮ ਦੇ ਪਸਾਰੇ ਵਿਚ ਹੀ ਪਸਰਿਆ ਰਹਿੰਦਾ ਹੈ।

## ਪਰਹਰਿ ਪਾਪੁ; ਪਛਾਣੈ ਆਪੁ ॥ ਨਾ ਤਿਸੁ; ਸੋਗੁ ਵਿਜੋਗੁ ਸੰਤਾਪੁ ॥

ਹੁਣ ਉਹ ਜੇਕਰ ਪਾਪੁ = ਭੈੜੇ ਕਰਮਾਂ ਨੂੰ ਪਰਹਰਿ = ਤਿਆਗ ਕੇ ਆਪੁ = ਆਪਣਾ ਆਪ (ਆਪਣਾ ਆਤਮਾ ਸਰੂਪ) ਪਛਾਣੈ = ਪਹਿਚਾਣ ਲਵੇ।

ਫੇਰ ਨਾ ਹੀ ਤਿਸੁ = ਉਸ ਪੁਰਖ ਨੂੰ ਪਦਾਰਥਾਂ ਦੇ ਵਿਛੜਨੇ ਕਰਕੇ ਸੋਗੁ = ਗ਼ਮ, ਵਾਹਿਗੁਰੂ ਨਾਲੋਂ ਵਿਜੋਗੁ = ਵਿਛੋੜਾ ਤੇ ਕੋਈ ਸੰਤਾਪੁ = ਦੁਖ ਲੱਗਦਾ ਹੈ **ਵਾ:** ਪਦਾਰਥਾਂ ਦੇ ਵਿਜੋਗ ਕਰਕੇ ਸੋਗ ਦਾ ਸੰਤਾਪ ਨਹੀਂ ਹੁੰਦਾ **ਵਾ:** ਪਦਾਰਥਾਂ ਦੇ ਵਿਛੜਨੇ ਦਾ ਗ਼ਮ, ਦੇਹ ਦਾ ਵਿਯੋਗ ਤੇ ਮਨ ਦਾ ਸੰਤਾਪ ਨਹੀਂ ਹੁੰਦਾ।

ਪਰੰਤੂ ਜੇਕਰ ਪਾਪ ਕਰਮ ਤਿਆਗ ਕੇ ਆਪਾ ਨਹੀਂ ਪਛਾਣਦਾ ਤਾਂ :

## ਨਰਕਿ ਪੜੰਤਉ ਕਿਉ ਰਹੈ; ਕਿਉ ਬੰਚੈ ਜਮਕਾਲੁ ॥

ਉਹ ਪੁਰਖ ਨਰਕ ਵਿਚ ਪੜੰਤਉ = ਪੈਣ ਤੋਂ ਕਿਉ = ਕਿਵੇਂ ਰਹੈ = ਰਹਿ, ਬਚ ਸਕਦਾ ਹੈ, ਭਾਵ ਨਹੀਂ ਰਹਿ ਸਕਦਾ ਅਤੇ ਕਿਉ = ਕਿਵੇਂ ਜਮਕਾਲੁ = ਜੰਮਣ ਤੇ ਮਰਨ ਦੇ ਸਮੇਂ ਤੋਂ ਬੰਚੈ = ਬਚ ਸਕਦਾ ਹੈ **ਵਾ:** ਕਿਉਂ ਜੰਮਣ ਮਰਣ ਦੇ ਸਮੇਂ ਨੂੰ ਬੰਚੈ = ਠੱਗ ਸਕਦਾ ਹੈ, ਭਾਵ ਠੱਗ ਨਹੀਂ ਸਕਦਾ।[1]

---

੧. **ਕਾਲ ਬੰਚਨ :** ਇਕ ਯੋਗ ਕਿਰਿਆ ਹੈ, ਜਿਸ ਨਾਲ ਯੋਗੀ ਮਰਨ ਤੋਂ ਬਚਣ ਲਈ ਜਮਦੂਤ ਨੂੰ ਧੋਖਾ ਦੇਣ ਦਾ ਯਤਨ ਕਰਦੇ ਹਨ, ਇਸੇ ਕਰਕੇ ਕਈ ਸੱਜਣ ਇਸ ਪਦ ਤੋਂ ਇਹ ਸਾਰਾ ਅੰਕ ਯੋਗ ਮਤ ਤੇ ਯੋਗੀ ਪ੍ਰਥਾਏ ਲਾ ਕੇ ਵੀ ਅਰਥ ਕਰਦੇ ਹਨ, ਜੋ ਗ੍ਰਿਹਸਤ ਤਿਆਗ ਕੇ ਸਾਧਨ ਤਾਂ ਕਰ ਰਿਹਾ ਹੈ, ਪਰ ਸੱਚਾਈ ਵੱਲ ਨਹੀਂ ਟਿਕਦਾ।

## ਕਿਉ ਆਵਣ ਜਾਣਾ ਵੀਸਰੈ; ਝੂਠੁ ਬੁਰਾ ਖੈ ਕਾਲੁ ॥

ਕਿਉ = ਕਿਸ ਪ੍ਰਕਾਰ ਇਸ ਦਾ ਵਾਸ਼ਨਾ ਕਰਕੇ ਜਨਮ ਧਾਰ ਕੇ ਆਵਣ = ਆਉਣਾ ਤੇ ਪ੍ਰਾਲਬਧ ਨੂੰ ਭੋਗ ਕੇ, ਮਰ ਕੇ ਜਾਣਾ ਵੀਸਰੈ = ਭੁੱਲੇ **ਵਾ:** ਇਸ ਦਾ ਪਰਮੇਸ਼ਰ ਨੂੰ ਵੀਸਰੈ = ਭੁੱਲਣੇ ਕਰਕੇ ਆਉਣਾ ਜਾਣਾ ਕਿਵੇਂ ਨਵਿਰਤ ਹੋਵੇਗਾ, ਭਾਵ ਨਹੀਂ ਹੋਵੇਗਾ, ਝੂਠ ਬੋਲਣਾ ਬੁਰਾ = ਭੈੜਾ ਸੁਭਾਅ ਹੈ, ਪਰ ਉਸ ਨੂੰ ਹੀ ਇਹ ਜੀਵ ਸਵੀਕਾਰ ਕਰੀ ਬੈਠਾ ਹੈ, ਇਸੇ ਕਰਕੇ ਜੀਵ ਦਾ ਕਾਲੁ = ਯਮ ਖੈ = ਨਾਸ਼ ਕਰਦਾ ਹੈ **ਵਾ:** ਕਾਲੁ = ਕਾਲ ਹੀ ਖੈ = ਖਾਂਦਾ ਹੈ **ਵਾ:** ਝੂਠੇ ਪੁਰਖਾਂ ਨੂੰ ਖੈ = ਨਾਸ਼ ਕਰਨ ਵਾਸਤੇ ਕਾਲ ਬਹੁਤ ਬੁਰੇ ਸੁਭਾਅ ਵਾਲਾ ਹੈ।

**ਵਾ:** ਜੋ ਪੁਰਖ ਝੂਠੁ = ਕੂੜ ਬੋਲ ਕੇ ਬੁਰਾ = ਭੈੜਾ (ਕੁਸੰਗਤ) ਵਾਲੇ ਪਾਸੇ ਆਪਣੇ ਕਾਲੁ = ਸਮੇਂ ਨੂੰ ਗੁਜ਼ਾਰਦਾ ਹੈ, ਉਸ ਨੂੰ ਯਮ ਸਦਾ ਖੈ = ਨਾਸ਼ ਕਰਦਾ ਰਹਿੰਦਾ ਹੈ।

## ਮਨੁ ਜੰਜਾਲੀ ਵੇੜਿਆ; ਭੀ ਜੰਜਾਲਾ ਮਾਹਿ ॥

ਇਸ ਜੀਵ ਦਾ ਮਨੁ = ਚਿੱਤ ਪਾਪਾਂ, ਕਰਮਾਂ ਦੇ ਜੰਜਾਲੀ = ਬੰਧਨਾਂ ਵਿਚ ਵੇੜਿਆ = ਵਲ੍ਹੇਟਿਆ, ਵਲਿਆ ਹੋਇਆ ਹੈ, ਭਾਵ ਜੰਜਾਲਾਂ ਦਾ ਚਾਰ ਚੁਫੇਰੇ ਘੇਰਾ ਪਿਆ ਹੋਇਆ ਹੈ, ਪਰ ਫੇਰ ਭੀ = ਵੀ ਇਹ ਜੀਵ ਜਨਮ ਵਿਚ ਆ ਕੇ ਹੋਰ ਆਪਣੇ ਆਪ ਨੂੰ ਹੰਗਤਾ ਮਮਤਾ ਦੇ ਜੰਜਾਲਾ = ਬੰਧਨਾਂ ਮਾਹਿ = ਵਿਚ ਪਾ ਲੈਂਦਾ ਹੈ।

## ਵਿਣੁ ਨਾਵੈ, ਕਿਉ ਛੂਟੀਐ; ਪਾਪੇ ਪਚਹਿ ਪਚਾਹਿ ॥੩੮॥

ਪਰਮੇਸ਼ਰ ਦੇ ਨਾਵੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਕਿਉ = ਕਿਵੇਂ ਜੰਮਣ ਮਰਣ ਤੋਂ ਛੂਟੀਐ = ਛੁਟਕਾਰਾ ਹੋਵੇਗਾ, ਭਾਵ ਨਹੀਂ ਹੋਵੇਗਾ, ਇਹ ਜੀਵ ਆਪ ਪਾਪੇ = ਪਾਪ ਕਰਮ ਕਰਨ ਰੂਪ ਅਗਨੀ ਵਿਚ ਪਚਹਿ = ਸੜਦਾ ਹੈ ਤੇ ਹੋਰਨਾਂ ਸੰਗੀਆਂ ਨੂੰ ਵੀ ਪਚਾਹਿ = ਸਾੜਦਾ ਹੈ ॥੩੮॥

***ਨੋਟ :*** ਸੰਪਰਦਾਈ ਗਿਆਨੀ ਸਿੰਘ ਇਸ ਤੁਕ ਤੋਂ ਬਾਅਦ "ਪਰਹਰਿ ਪਾਪੁ ਪਛਾਣੈ ਆਪੁ ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥" ਵਾਲੀਆਂ ਤੁਕਾਂ ਲਾ ਕੇ ਅਰਥ ਕਰਦੇ ਹਨ।

## ਫਿਰਿ ਫਿਰਿ; ਫਾਹੀ ਫਾਸੈ ਕਊਆ ॥ ਫਿਰਿ ਪਛੁਤਾਨਾ; ਅਬ ਕਿਆ ਹੂਆ ॥

ਜਿਵੇਂ ਫਿਰਿ ਫਿਰਿ = ਮੁੜ ਮੁੜ ਕੇ ਕਊਆ = ਕਾਂ ਚੋਗੇ ਨੂੰ ਦੇਖ ਕੇ ਚੋਗੇ ਵੱਲ ਨੂੰ ਤੇਜ਼ੀ ਨਾਲ ਆਉਂਦਾ ਹੈ, ਭਾਵ ਆਪਣੇ ਆਪ ਨੂੰ (ਚੋਗੇ ਦੀ) ਫਾਹੀ = ਫੰਦੀ ਵਿਚ ਫਾਸੈ = ਫਸਾ ਲੈਂਦਾ ਹੈ।

ਇਸੇ ਪ੍ਰਕਾਰ ਮੁੜ ਮੁੜ ਕੇ ਜੀਵ ਰੂਪ ਕਾਂ ਪਦਾਰਥਾਂ ਰੂਪੀ ਚੋਗੇ ਨੂੰ ਵੇਖ ਕੇ ਮੋਹ, ਵਿਕਾਰਾਂ, ਜਮਾਂ ਦੀ ਫਾਹੀ = ਫਾਸੀ ਵਿਚ ਫਾਸੈ = ਫਸਦਾ ਰਹਿੰਦਾ ਹੈ।

ਫਿਰ ਪਛੁਤਾਨਾ = ਪਸ਼ਚਾਤਾਪ ਕਰਦਾ ਹੈ ਕਿ ਅਬ = ਹੁਣ ਕਿਆ = ਕੀ ਹੂਆ = ਹੋ ਗਿਆ **ਵਾ:** ਫਿਰ ਪਛਤਾਉਂਦਾ ਹੈ, ਜਦ ਜਮਾਂ ਦੀ ਫਾਹੀ ਗਲ ਵਿਚ ਪੈਂਦੀ ਹੈ ਤੇ ਕਹਿੰਦਾ ਹੈ ਕਿ ਹੁਣ ਇਹ ਕੀ ਹੋ ਗਿਆ।

## ਫਾਥਾ ਚੋਗ ਚੁਗੈ; ਨਹੀ ਬੂਝੈ ॥ ਸਤਗੁਰੁ ਮਿਲੈ; ਤ ਆਖੀ ਸੂਝੈ ॥

ਮੋਹ ਦੇ ਵਿਚ ਫਾਥਾ = ਫਸਿਆ ਹੋਇਆ ਜੀਵ ਵਿਸ਼ਿਆਂ ਰੂਪ ਚੋਗ ਨੂੰ ਚੁਗੈ = ਚੁੱਗਦਾ ਹੈ, ਪਰ ਗੁਰਾਂ ਦੇ ਪਾਸੋਂ ਪਰਮੇਸ਼ਰ ਦੇ ਸਰੂਪ ਨੂੰ ਬੂਝੈ = ਸਮਝਦਾ ਨਹੀਂ ਹੈ।

ਜੇਕਰ ਪੂਰੇ ਸਤਿਗੁਰੂ ਜੀ ਮਿਲੈ = ਮਿਲਣ ਤ = ਤਾਂ ਮਨ ਬੁੱਧ ਰੂਪ ਪ੍ਰੋਖ ਅਪ੍ਰੋਖ ਰੂਪੀ ਆਖੀ = ਨੇਤ੍ਰਾਂ ਵਿਚ ਸਰੂਪ ਦਾ ਗਿਆਨ ਸੂਝੈ = ਦਿੱਸ ਪਵੇ **ਵਾ:** ਗੁਰਾਂ ਦੀ ਆਖੀ = ਕਹੀ ਹੋਈ ਸਿੱਖਿਆ ਦੁਆਰਾ ਪਰਮੇਸ਼ਰ ਦਾ ਸਰੂਪ ਸੁੱਝ ਆਵੇ।

## ਜਿਉ ਮਛੁਲੀ; ਫਾਥੀ ਜਮ ਜਾਲਿ ॥ ਵਿਣੁ ਗੁਰ ਦਾਤੇ; ਮੁਕਤਿ ਨ ਭਾਲਿ ॥

ਜਿਉ = ਜਿਵੇਂ ਮਛੁਲੀ = ਮੱਛੀ ਫੰਧਕਾਂ ਦੇ ਵਿਛਾਏ ਹੋਏ ਜਾਲ ਵਿਚ ਫਸ ਜਾਂਦੀ ਹੈ, ਇਉਂ ਇਹ ਜੀਵ ਰੂਪ ਮੱਛੀ ਜਮਾਂ ਰੂਪੀ ਫੰਧਕਾਂ ਦੇ ਮੌਤ ਰੂਪੀ ਜਾਲ ਵਿਚ ਫਸੀ ਹੋਈ ਹੈ।

ਹੇ ਭਾਈ ! ਨਾਮ, ਉਪਦੇਸ਼ ਦੇ ਦਾਤੇ ਸਤਿਗੁਰਾਂ ਤੋਂ ਵਿਣੁ = ਬਗ਼ੈਰ ਹੋਰ ਪਾਸੇ ਮੁਕਤਿ = ਮੁਕਤੀ ਨਾਂ ਭਾਲਿ = ਖੋਜਣਾ, ਲੱਭਣਾ ਕਰ **ਵਾ:** ਭਾਵੇਂ ਵੇਦਾਂ ਸ਼ਾਸਤ੍ਰਾਂ ਨੂੰ ਚੰਗੀ ਤਰ੍ਹਾਂ ਭਾਲਿ = ਖੋਜ ਕੇ ਵੇਖ ਲਵੋ, ਪਰ ਸਤਿਗੁਰਾਂ ਤੋਂ ਬਗ਼ੈਰ ਹੋਰ ਕੋਈ ਦਾਤਾ ਮੁਕਤੀ ਦੇਣ ਵਾਲਾ ਨਹੀਂ ਹੈ।

## ਫਿਰਿ ਫਿਰਿ ਆਵੈ; ਫਿਰਿ ਫਿਰਿ ਜਾਇ ॥ ਇਕ ਰੰਗਿ ਰਚੈ; ਰਹੈ ਲਿਵ ਲਾਇ ॥

ਜੀਵ ਮੋਹ ਦਾ ਮਾਰਿਆ ਹੋਇਆ ਫਿਰਿ ਫਿਰਿ = ਮੁੜ ਮੁੜ ਕੇ ਜੂਨਾਂ ਵਿਚ ਆਵੈ = ਆਉਂਦਾ ਹੈ ਤੇ ਮ੍ਰਿਤੂ ਵੱਸ ਹੋ ਕੇ ਫਿਰਿ ਫਿਰਿ = ਮੁੜ ਮੁੜ ਕੇ ਪ੍ਰਲੋਕ ਨੂੰ ਜਾਇ = ਜਾਂਦਾ ਹੈ।

ਜੇ ਜੀਵ ਇਕ ਵਾਹਿਗੁਰੂ ਦੇ ਰੰਗਿ = ਪ੍ਰੇਮ ਰੰਗ ਵਿਚ ਰਚੈ = ਰਚਿਆ ਰਵ੍ਹੇ ਤੇ ਹਰ ਵਕਤ ਲਿਵ = ਬਿਰਤੀ ਨੂੰ ਬ੍ਰਹਮਾਕਾਰ ਕਰਕੇ ਪ੍ਰਭੂ ਨਾਮ ਵਿਚ ਲਾਇ = ਲਾ ਕੇ ਰਹੈ = ਰਹਿਣਾ ਕਰੇ।

## ਇਵ ਛੂਟੈ; ਫਿਰਿ ਫਾਸ ਨ ਪਾਇ ॥੩੯॥

ਇਵ = ਇਸ ਪ੍ਰਕਾਰ ਛੂਟੈ = ਛੁੱਟ, ਮੁਕਤ ਹੋ ਸਕਦਾ ਹੈ, ਜਿਸ ਕਰਕੇ ਫਿਰਿ = ਮੁੜ ਕਾਲ ਦੀ ਫਾਸ = ਫਾਹੀ ਨ = ਨਹੀਂ ਪਾਇ = ਪੈਂਦੀ ॥੩੯॥

## ਬੀਰਾ ਬੀਰਾ ਕਰਿ ਰਹੀ; ਬੀਰ ਭਏ ਬੈਰਾਇ ॥
## ਬੀਰ ਚਲੇ ਘਰਿ ਆਪਣੈ; ਬਹਿਣ ਬਿਰਹਿ ਜਲਿ ਜਾਇ ॥

***ਪਹਿਲਾ ਅਰਥ :*** ਜਿਵੇਂ ਜਿਸ ਭੈਣ ਦਾ ਵਿਛੁੜਿਆ ਵੀਰ ਜਦ ਉਸ ਨੂੰ ਮਿਲ ਜਾਵੇ ਤਾਂ ਭੈਣ ਪਿਆਰ ਨਾਲ ਵੇ ਬੀਰਾ ਵੇ ਬੀਰਾ ਇਸ ਤਰ੍ਹਾਂ ਕਰਿ = ਕਰਦੀ ਰਹੀ = ਰਹਿੰਦੀ ਹੈ, ਜਦ ਫੇਰ ਵੀਰ ਵਿਛੁੜ ਕੇ ਚਲਿਆ ਜਾਂਦਾ ਹੈ, ਤਦ ਫੇਰ ਪਿਆਰ ਵਿਚ ਕਹਿੰਦੀ ਹੈ ਕਿ ਮੇਰੇ ਵੀਰ ਬੈਰਾਇ = ਵੈਰੀ ਭਏ = ਹੋ ਗਏ ਹਨ, ਭਾਵ ਉਸਦਾ ਵਿਛੋੜਾ ਮੇਰਾ ਵੈਰੀ ਬਣ ਗਿਆ ਹੈ।

ਜਦੋਂ ਬੀਰ = ਭਰਾ ਆਪਣੇ ਘਰ ਨੂੰ ਚਲੇ ਜਾਂਦੇ ਹਨ, ਤਦ ਬਹਿਣ = ਭੈਣ ਬਿਰਹਿ = ਵਿਛੋੜੇ ਰੂਪ ਅਗਨੀ 'ਚ ਜਲਿ = ਸੜ ਜਾਇ = ਜਾਂਦੀ ਹੈ, ਜਲਦੀ ਰਹਿੰਦੀ ਹੈ।

***ਦੂਸਰਾ ਅਰਥ :*** ਇਸੇ ਪ੍ਰਕਾਰ ਜਿੰਦ ਰੂਪ ਭੈਣ ਬਿਰਧ ਅਵਸਥਾ 'ਚ ਇੰਦ੍ਰਿਆਂ ਰੂਪ ਬੀਰਾ = ਭਰਾਵਾਂ ਨੂੰ ਵੇ ਮੇਰੇ ਵੀਰੋ ਕੰਨੋ, ਵੇ ਮੇਰੇ ਵੀਰੋ ਨੇਤਰੋ ਇਉਂ ਕਰਦੀ ਰਹਿੰਦੀ ਹੈ, ਜਦ ਇੰਦਰੇ ਰੂਪ ਬੀਰਾਂ ਦੀ ਵੇਖਣ ਸੁੰਘਣ, ਸੁਣਨ ਸ਼ਕਤੀ ਘੱਟ ਜਾਂਦੀ ਹੈ, ਤਦ ਇੰਦਰੇ ਰੂਪ ਵੀਰ ਵੈਰੀ ਹੋ ਜਾਂਦੇ ਹਨ।

ਜਦ ਇੰਦਰੇ ਰੂਪ ਵੀਰ ਆਪਣੇ ਗੋਲਕਾਂ ਰੂਪ ਘਰਾਂ ਵਿਚ ਚਲੇ ਗਏ, ਭਾਵ ਨਿਸਫਲ ਹੋ ਗਏ, ਤਦ ਜਿੰਦ ਰੂਪ ਭੈਣ ਵਿਛੋੜੇ ਵਿਚ ਜਲਿ = ਸੜ ਜਾਂਦੀ ਹੈ।

***ਤੀਸਰਾ ਅਰਥ :*** ਜਦ ਪਦਾਰਥ ਜਾਣ ਲੱਗਦੇ ਹਨ, ਤਦ ਬੁੱਧ ਰੂਪ ਭੈਣ ਪਦਾਰਥਾਂ ਰੂਪ ਭਰਾਵਾਂ ਨੂੰ ਵੇ ਵੀਰੋ ਵੇ ਵੀਰੋ, ਤੁਸੀਂ ਮੇਰੇ ਕੋਲ ਹੀ ਰਹੋ, ਇਸ ਪ੍ਰਕਾਰ ਕਰਦੀ ਰਹਿੰਦੀ ਹੈ, ਜਿਸ ਵੇਲੇ ਪਦਾਰਥਾਂ ਰੂਪ ਵੀਰ ਵਿਛੁੜ ਜਾਂਦੇ ਹਨ, ਤਦ ਪਦਾਰਥਾਂ ਰੂਪ ਵੀਰ ਵੈਰੀ ਹੋ ਜਾਂਦੇ ਹਨ, ਭਾਵ ਪਦਾਰਥਾਂ ਨੂੰ ਭੋਗ ਕੇ ਬੁੱਧੀ ਤ੍ਰਿਪਤ ਨਹੀਂ ਹੁੰਦੀ।

ਜਦ ਪਦਾਰਥਾਂ ਰੂਪ ਵੀਰ ਆਪਣੇ ਘਰ ਭਾਵ ਪੁੰਨੀ ਪੁਰਖਾਂ ਦੇ ਕੋਲ ਚਲੇ ਜਾਂਦੇ ਹਨ, ਤਦ ਬੁੱਧ ਰੂਪ ਭੈਣ ਪਦਾਰਥਾਂ ਰੂਪ ਵੀਰਾਂ ਦੇ ਵਿਛੋੜੇ ਵਿਚ ਜਲਦੀ ਰਹਿੰਦੀ ਹੈ।

***ਚੌਥਾ ਅਰਥ :*** ਜਿੰਦ ਰੂਪ ਭੈਣ ਸਾਹਾਂ ਰੂਪ ਭਰਾਵਾਂ ਨੂੰ ਵੇ ਮੇਰੇ ਸੁਆਸੋ ਵੇ ਮੇਰੇ ਸੁਆਸੋ ਮੇਰੇ ਵਿਚ ਇਸਥਿਤ ਰਹੋ, ਇਉਂ ਕਰਦੀ ਰਹਿੰਦੀ ਹੈ, ਜਦ ਸੁਆਸਾਂ ਰੂਪੀ ਭਰਾ ਇਸ ਵਿੱਚੋਂ ਨਿਕਲ ਜਾਂਦੇ ਹਨ, ਤਦ ਸੁਆਸਾਂ ਰੂਪ ਵੀਰ ਵੈਰੀ ਹੋ ਜਾਂਦੇ ਹਨ। ਅਤੇ

ਸੁਆਸਾਂ ਰੂਪੀ ਵੀਰ ਆਪਣੇ ਪ੍ਰਲੋਕ ਰੂਪੀ ਘਰ ਨੂੰ ਚਲੇ ਜਾਂਦੇ ਹਨ ਅਤੇ ਜਿੰਦ ਰੂਪ ਭੈਣ ਪ੍ਰਾਣਾਂ ਦੇ ਵਿਛੋੜੇ ਵਿਚ ਜਲਦੀ ਰਹਿੰਦੀ ਹੈ, ਭਾਵ ਆਪਣੇ ਆਪ ਦਾ ਅੰਤ ਸਮਾਂ ਸਮਝਦੀ ਹੈ।

***ਪੰਜਵਾਂ ਅਰਥ :*** ਜਿੰਦ ਰੂਪ ਭੈਣ ਸ਼ੁਭ ਗੁਣਾਂ ਰੂਪ ਭਰਾਵਾਂ ਨੂੰ ਵੇ ਮੇਰੇ ਵੀਰੋ ਵੇ ਮੇਰੇ ਵੀਰੋ ਮੇਰੇ ਕੋਲ ਰਹੋ, ਇਉਂ ਕਰਦੀ ਰਹਿੰਦੀ ਹੈ, ਜਦ ਸ਼ੁੱਭ ਗੁਣਾਂ ਰੂਪੀ ਭਰਾ ਇਸ ਦੇ ਮਲੀਨ ਹੋਣ ਕਰਕੇ ਨਿਕਲ ਜਾਂਦੇ ਹਨ, ਤਦ ਸ਼ੁੱਭ ਗੁਣਾਂ ਰੂਪੀ ਵੀਰ ਵੈਰੀ ਹੋ ਜਾਂਦੇ ਹਨ।

ਸ਼ੁੱਭ ਗੁਣਾਂ ਰੂਪੀ ਵੀਰ ਨਿਸ਼ਕਾਮੀ ਪੁਰਖਾਂ ਦੇ ਆਪਣੇ ਸ਼ੁੱਧ ਅੰਤਹਕਰਣ ਰੂਪੀ ਘਰ ਵਿਚ ਚਲੇ ਜਾਂਦੇ ਹਨ ਅਤੇ ਜਿੰਦ ਰੂਪ ਭੈਣ ਸ਼ੁੱਭ ਗੁਣਾਂ ਰੂਪੀ ਭਰਾਵਾਂ ਦੇ ਵਿਛੋੜੇ ਵਿਚ ਸੜਦੀ ਰਹਿੰਦੀ ਹੈ।

## ਬਾਬੁਲ ਕੈ ਘਰਿ ਬੇਟੜੀ; ਬਾਲੀ ਬਾਲੈ ਨੇਹਿ ॥

ਸੰਸਾਰ ਰੂਪੀ ਬਾਬੁਲ = ਪਿਤਾ ਕੈ = ਦੇ ਘਰ ਵਿਚ ਦੇਹ ਰੂਪੀ ਬੇਟੜੀ = ਬੇਟੀ ਹੈ, ਇਸ ਦੇਹ ਰੂਪ ਬਾਲੀ ਦਾ ਇੰਦ੍ਰਿਆਂ ਰੂਪੀ ਬਾਲੈ = ਬਾਲਕਾਂ ਨਾਲ ਨੇਹਿ = ਪ੍ਰੇਮ ਹੈ ਭਾਵ ਅੱਖਾਂ ਨੱਕ ਕੰਨ ਆਦਿ ਨੂੰ ਚੰਗਾ ਸਮਝਦੀ ਹੈ।

**ਅਥਵਾ** ਅਗਿਆਨ ਰੂਪੀ ਪਿਤਾ ਦੇ ਘਰ ਬੁੱਧ ਰੂਪੀ ਬੇਟੀ ਹੈ, ਇਸ ਬਾਲਕੀ ਦਾ ਪਦਾਰਥਾਂ ਰੂਪ ਬਾਲਕੇ ਨਾਲ ਹੀ ਪ੍ਰੇਮ ਲੱਗਾ ਹੋਇਆ ਹੈ, ਭਾਵ ਬੁੱਧੀ ਹਰ ਵਕਤ ਪਦਾਰਥਾਂ ਨੂੰ ਹੀ ਚਾਹੁੰਦੀ ਹੈ।

## ਜੇ ਲੋੜਹਿ ਵਰੁ ਕਾਮਣੀ; ਸਤਿਗੁਰੁ ਸੇਵਹਿ ਤੇਹਿ ॥

ਜੇ = ਜੇਕਰ ਚਾਹਵਾਨ ਜਗਿਆਸੂ ਰੂਪ ਕਾਮਣੀ = ਇਸਤ੍ਰੀ ਵਰੁ = ਪਤੀ ਪਰਮੇਸ਼ਰ ਨੂੰ ਲੋੜਹਿ = ਚਾਹੁੰਦੀ ਹੈ, ਤਾਂ ਸਤਿਗੁਰਾਂ ਦੀ ਤੇਹਿ = ਪ੍ਰੇਮ ਨਾਲ ਸੇਵਹਿ = ਸੇਵਾ ਕਰੇ **ਵਾ:** ਹੇ ਬੁੱਧ ਰੂਪ ਕਾਮਣੀਏ! ਜੇਕਰ ਤੂੰ ਪਤੀ ਪਰਮੇਸ਼ਰ ਨੂੰ ਚਾਹੁੰਦੀ ਹੈਂ ਤਾਂ ਤੇਹਿ = ਤਿਨਾਂ ਵਿਚੋਲੇ ਸਤਿਗੁਰਾਂ ਨੂੰ ਪ੍ਰੇਮ ਨਾਲ ਸੇਵਨਾ ਕਰ, ਤਦ ਸਤਿਗੁਰੂ ਜੀ ਤੈਨੂੰ ਵਾਹਿਗੁਰੂ ਨਾਲ ਮਿਲਾ ਦੇਣਗੇ।

## ਬਿਰਲੋ ਗਿਆਨੀ ਬੂਝਣਉ; ਸਤਿਗੁਰੁ ਸਾਚਿ ਮਿਲੇਇ ॥

ਜੇਕਰ ਸਾਚਿ = ਸੱਚੇ ਸਤਿਗੁਰੂ ਜੀ ਮਿਲੇਇ = ਮਿਲ ਜਾਣ ਤਾਂ ਤਿਨ੍ਹਾਂ ਗੁਰਾਂ ਦੁਆਰਾ ਕੋਈ ਬਿਰਲੋ = ਟਾਵਾਂ ਗਿਆਨੀ = ਗਿਆਨਵਾਨ ਪੁਰਖ ਹੀ ਸੱਚ ਸਰੂਪ ਨੂੰ ਬੂਝਣਉ = ਸਮਝਣ ਵਾਲਾ ਹੈ।

**ਅਥਵਾ** ਕੋਈ ਵਿਰਲਾ ਗਿਆਨਵਾਨ ਪੁਰਖ ਹੀ ਗੁਰ ਉਪਦੇਸ਼ ਨੂੰ ਸਮਝਣ ਵਾਲਾ ਹੁੰਦਾ ਹੈ, ਜੋ ਸਮਝਦਾ ਹੈ, ਉਸ ਨੂੰ ਸਤਿਗੁਰੂ ਜੀ ਸੱਚੇ ਨਾਮ, ਸੱਚੇ ਪਰਮੇਸ਼ਰ ਦੇ ਨਾਲ ਮਿਲਾ ਦਿੰਦਾ ਹੈ।

## ਠਾਕੁਰ ਹਾਥਿ ਵਡਾਈਆ; ਜੈ ਭਾਵੈ ਤੈ ਦੇਇ ॥

ਪਰ ਇਹ ਵਡਾਈਆ = ਵਡਿਆਈਆਂ ਠਾਕੁਰ = ਮਾਲਕ ਪਰਮੇਸ਼ਰ ਦੇ ਆਪਣੇ ਹਾਥਿ = ਹੱਥ ਵਿਚ ਹਨ, ਜੈ = ਜਿਹੜਾ ਪਰਮੇਸ਼ਰ ਨੂੰ ਭਾਵੈ = ਭਾਅ ਜਾਂਦਾ ਹੈ, ਤੈ = ਉਸੇ ਨੂੰ ਨਿਮਰਤਾ, ਭਗਤੀ ਆਦਿ ਦਾਤਾਂ ਦੇਇ = ਦਿੰਦਾ ਹੈ।

## ਬਾਣੀ ਬਿਰਲਉ ਬੀਚਾਰਸੀ; ਜੇ ਕੋ ਗੁਰਮੁਖਿ ਹੋਇ ॥

ਗੁਰ ਉਪਦੇਸ਼ ਰੂਪ ਬਾਣੀ ਨੂੰ **ਵਾ:** ਇਸ ਦਖਣੀ ਓਅੰਕਾਰੁ ਨਾਮੇ ਬਾਣੀ ਨੂੰ **ਵਾ:** ਬ੍ਰਹਮ ਸੰਬੰਧੀ ਬਾਣੀ ਨੂੰ ਕੋਈ ਬਿਰਲਉ = ਵਿਰਲਾ ਪੁਰਖ ਹੀ ਬੀਚਾਰਸੀ = ਵੀਚਾਰੇਗਾ, ਭਾਵ ਦਿਲ ਵਿਚ ਕਮਾਈ ਕਰੇਗਾ, ਜੇ = ਜੇਕਰ ਕੋ = ਕੋਈ ਗੁਰਮੁਖ ਹੋਇ = ਹੋਵੇਗਾ।

## ਇਹ ਬਾਣੀ ਮਹਾ ਪੁਰਖ ਕੀ; ਨਿਜ ਘਰਿ ਵਾਸਾ ਹੋਇ ॥੪੦॥

ਇਹ ਧੁਰ ਕੀ ਬਾਣੀ ਮਹਾ ਪੁਰਖ = ਸਤਿਗੁਰੂ **ਵਾ:** ਪਰਮ ਪੁਰਖ ਪਰਮੇਸ਼ਰ ਕੀ = ਦੀ ਹੈ, ਜਿਸ ਦੀ ਵੀਚਾਰ ਕਰਨ ਨਾਲ ਨਿਜ = ਸ੍ਵੈ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਹੋਇ = ਹੁੰਦਾ ਹੈ ॥੪੦॥

## ਭਨਿ ਭਨਿ ਘੜੀਐ, ਘੜਿ ਘੜਿ ਭਜੈ; ਢਾਹਿ ਉਸਾਰੈ ਉਸਰੇ ਢਾਹੈ ॥

***ਪਹਿਲਾ ਅਰਥ :*** ਜਿਸ ਵਕਤ ਕਲਜੁਗ ਦੀ ਸਮਾਪਤੀ ਹੋਈ ਤੋਂ ਤੇ ਸਤਿਜੁਗ ਦੇ ਆਦਿ ਵਿਚ ਪਰਮੇਸ਼ਰ ਨੇ ਸੂਖਮ ਤੱਤ ਭੰਨ ਕੇ ਅਤੇ ਅਸਥੂਲ ਤੱਤ ਭੰਨ ਕੇ ਜਗਤ ਦੀ ਪਰਲੋਂ ਕੀਤੀ, ਜਦ ਫੇਰ ਜੀਵਾਂ ਦੇ ਕਰਮ ਫਲ ਦੇਣ ਵਾਸਤੇ ਅਭੀਮੁਖ (ਸਾਹਮਣੇ) ਹੋਏ, ਤਦ ਫੇਰ ਪਰਮੇਸ਼ਰ ਨੇ ਸ੍ਰਿਸ਼ਟੀ ਘੜੀਐ = ਘੜਨਾ ਕੀਤੀ, ਜਦੋਂ ਫੇਰ ਜੀਵਾਂ ਦੇ ਕਰਮ ਫਲ (ਦੇਣ ਵਾਸਤੇ ਅਭੀਮੁਖ ਹੋਏ) ਦੇਣ ਤੋਂ ਰਹਿ ਗਏ, ਤਦ ਫੇਰ ਘੜਿ = ਘੜੀ (ਰਚੀ) ਹੋਈ ਸੂਖਮ ਤੱਤਾਂ ਵਾਲੀ ਸ੍ਰਿਸ਼ਟੀ ਤੇ ਘੜਿ = ਘੜੀ (ਰਚੀ) ਹੋਈ ਅਸਥੂਲ ਤੱਤਾਂ ਵਾਲੀ ਸ੍ਰਿਸ਼ਟੀ ਭਜੈ = ਨੱਸ ਭਾਵ ਭੰਨੀ ਜਾਂਦੀ ਹੈ ਅਤੇ ਢਾਹਿ = ਢਾਹੇ ਹੋਏ ਤੱਤਾਂ ਨੂੰ ਫੇਰ ਉਸਾਰੈ = ਬਣਾ ਕੇ ਸ੍ਰਿਸ਼ਟੀ ਨੂੰ ਰਚਦਾ ਹੈ ਅਤੇ ਫੇਰ ਉਸਰੇ = ਬਣਾਏ ਹੋਏ ਤੱਤਾਂ ਨੂੰ ਢਾਹ ਕੇ ਸ੍ਰਿਸ਼ਟੀ ਦੀ ਪਰਲੋਂ ਕਰਦਾ ਹੈ, ਇਉਂ ਤਿੰਨੇ ਕਾਲਾਂ ਵਿਚ ਕਰਦਾ ਰਹਿੰਦਾ ਹੈ।

***ਦੂਸਰਾ ਅਰਥ :*** ਜਿਹੜੇ ਜੀਵ ਕਲਜੁਗ ਦੇ ਵਿਚ ਭੰਨੇ ਹੋਏ ਸੀ, ਉਨ੍ਹਾਂ ਨੂੰ ਸਤਿਜੁਗ ਦੇ ਵਿਚ ਘੜਨਾ ਕੀਤਾ ਹੈ, ਜਿਹੜੇ ਸਤਿਜੁਗ ਵਿਚ ਘੜੇ ਹੋਏ ਸੀ, ਉਨ੍ਹਾਂ ਨੂੰ ਫੇਰ ਤ੍ਰੇਤੇ ਵਿਚ ਭੰਨ ਦਿੱਤਾ ਹੈ, ਜਿਹੜੇ ਤ੍ਰੇਤੇ ਵਿਚ ਭੱਜੇ ਸੀ, ਉਨ੍ਹਾਂ ਨੂੰ ਦੁਆਪਰ ਵਿਚ ਘੜ ਦਿੱਤਾ ਹੈ, ਜਿਹੜੇ ਦੁਆਪਰ ਵਿਚ ਭੱਜੇ, ਨਾਸ਼ ਕੀਤੇ ਸੀ, ਉਨ੍ਹਾਂ ਨੂੰ ਕਲਜੁਗ ਵਿਚ ਘੜ ਦਿੱਤਾ ਅਤੇ ਜਿਹੜੇ ਕਲਜੁਗ ਵਿਚ ਢਾਹੇ ਸੀ, ਉਨ੍ਹਾਂ ਨੂੰ ਫੇਰ ਸਤਿਜੁਗ ਵਿਚ ਉਸਾਰ ਦਿੱਤਾ, ਜਿਹੜੇ ਸਤਿਜੁਗ ਵਿਚ ਉਸਾਰੇ ਸੀ, ਉਹ ਤ੍ਰੇਤੇ ਦੇ ਆਦਿ ਵਿਚ ਢਾਹ ਦਿੱਤੇ, ਇਸ ਪ੍ਰਕਾਰ ਪਰਮੇਸ਼ਰ ਕੌਤਕ ਕਰ ਰਿਹਾ ਹੈ।

***ਤੀਸਰਾ ਅਰਥ :*** ਅੰਡਜ ਖਾਣੀ ਦੇ ਜੀਵਾਂ ਨੂੰ ਭੰਨ ਭੰਨ ਕੇ ਫੇਰ ਉਤਭੁਜ ਖਾਣੀ ਵਿਚ ਘੜ ਦਿੰਦਾ ਹੈ, ਉਤਭੁਜ ਖਾਣੀ ਦੇ ਜੀਵਾਂ ਨੂੰ ਅੰਡਜ ਖਾਣੀ ਵਿਚ ਘੜ ਦਿੰਦਾ ਹੈ, ਅੰਡਜ ਖਾਣੀ ਦੇ ਜੀਵਾਂ ਨੂੰ ਸੇਤਜ ਖਾਣੀ ਵਿਚ ਘੜ ਦਿੰਦਾ ਹੈ, ਫੇਰ ਸੇਤਜ ਖਾਣੀ ਦੇ ਭੱਜੇ ਹੋਏ ਜੀਵਾਂ ਨੂੰ ਦਿਬਿਓ ਪਾਤ ਖਾਣੀ ਵਿਚ ਘੜ ਦਿੰਦਾ ਹੈ, ਇਸੇ ਪ੍ਰਕਾਰ ਢਾਹੇ ਹੋਇਆਂ ਨੂੰ ਫੇਰ ਉਸਾਰ ਦਿੰਦਾ ਹੈ, ਉਸਰਿਆਂ ਨੂੰ ਫੇਰ ਢਾਹ ਦਿੰਦਾ ਹੈ, ਇਹ ਕਰਤੇ ਦੀ ਖੇਲ ਹੈ, ਜਿਵੇਂ ਚਾਹੁੰਦਾ ਹੈ, ਉਸੇ ਤਰ੍ਹਾਂ ਹੀ ਕਰਦਾ ਹੈ।

***ਚੌਥਾ ਅਰਥ :*** ਪਰਮੇਸ਼ਰ ਜਗਿਆਸੂ ਦੇ ਹਿਰਦੇ ਵਿਚ ਭੰਨੇ ਹੋਏ ਸ਼ੁੱਭ ਗੁਣਾਂ ਨੂੰ ਘੜਦਾ ਹੈ ਤੇ ਘੜੇ ਹੋਏ ਅਸ਼ੁੱਭ ਗੁਣਾਂ ਨੂੰ ਭੰਨਿ = ਭੰਨਦਾ ਹੈ ਅਤੇ ਜੋ ਅਸ਼ੁੱਭ ਗੁਣ ਘੜੇ ਹੋਏ ਸੀ, ਉਨ੍ਹਾਂ ਨੂੰ ਭੰਨਦਾ ਹੈ ਅਤੇ ਜੋ ਸ਼ੁੱਭ ਗੁਣ ਭੰਨੇ ਹੋਏ ਸੀ, ਉਨ੍ਹਾਂ ਨੂੰ ਘੜਦਾ ਹੈ **ਵਾ:** ਜਿਹੜੇ ਕਾਮ, ਕ੍ਰੋਧ ਲੋਭ ਮੋਹ ਅਹੰਕਾਰ ਰੂਪ ਆਦਿ ਵਿਕਾਰ (ਆਸੁਰੀ ਸੰਪਦਾ) ਘੜੇ ਹੋਏ ਸੀ, ਫੇਰ ਉਨ੍ਹਾਂ ਦੀ ਘਾੜਤ ਨੂੰ ਦੇਹਾਂ ਵਿਚ ਪਾ ਪਾ ਕੇ ਘੜੀ ਜਾਂਦਾ ਹੈ, ਜਿਹੜੇ ਸ਼ੁੱਭ ਗੁਣ ਢਾਹੇ ਹੋਏ ਸੀ, ਉਨ੍ਹਾਂ ਨੂੰ ਹਿਰਦੇ ਵਿਚ ਉਸਾਰ ਦਿੰਦਾ ਹੈ ਅਤੇ ਜਿਹੜੇ ਉਸਰੇ ਹੋਏ ਅਗਿਆਨ ਆਦਿਕ ਸੀ, ਉਨ੍ਹਾਂ ਨੂੰ ਢਾਹ, ਨਵਿਰਤ ਕਰ ਦਿੰਦਾ ਹੈ।

## ਸਰ ਭਰਿ, ਸੋਖੈ, ਭੀ, ਭਰਿ ਪੋਖੈ; ਸਮਰਥ ਵੇਪਰਵਾਹੈ ॥

ਜੋ ਅੰਤਹਕਰਣ ਰੂਪੀ ਸਰ = ਸਰੋਵਰ ਵਿਸ਼ੇ ਰੂਪੀ ਜਲ ਨਾਲ ਭਰਿਆ ਹੋਇਆ ਹੈ, ਉਸ ਨੂੰ ਸੋਖੈ = ਸੁਕਾ ਦਿੰਦਾ ਹੈ ਤੇ ਜੋ ਭੀ = ਪੁਨਾ ਅਸ਼ੁੱਭ ਗੁਣਾਂ ਨਾਲ ਸੁੱਕਿਆ ਹੋਇਆ ਸੀ, ਉਸ ਨੂੰ ਨਾਮ ਰੂਪ ਜਲ ਨਾਲ ਭਰ ਕੇ ਪੋਖੈ = ਪੁਸ਼ਟ ਕਰ ਦਿੰਦਾ ਹੈ **ਵਾ:** ਲਬਾਲਬ ਭਰ ਦਿੰਦਾ ਹੈ **ਵਾ:** ਜੋ ਰਿਦੇ ਰੂਪੀ ਸਰੋਵਰ ਅਹੰਕਾਰ ਆਦਿ ਔਗੁਣਾਂ ਰੂਪੀ ਜਲ ਦੇ ਨਾਲ ਭਰਿਆ ਹੋਇਆ ਹੈ, ਉਸ ਨੂੰ ਰਿਦੇ ਵਿੱਚੋਂ ਸੁਕਾ, ਘਟਾ, ਭਾਵ ਨਵਿਰਤ ਕਰ ਦਿੰਦਾ ਹੈ, ਭੀ = ਪੁਨਾ ਨਿਮਰਤਾ ਵਾਲੇ ਪੁਰਖਾਂ ਨੂੰ ਸ਼ੁੱਭ ਗੁਣਾਂ ਨਾਲ ਭਰ ਕੇ ਪੋਖੈ = ਪੁਸ਼ਟ, ਪਾਲਣਾ ਕਰਦਾ ਹੈ, ਅਜਿਹਾ ਸਮਰਥ = ਸਰਬ ਸ਼ਕਤੀਵਾਨ ਤੇ ਵੇਪਰਵਾਹੈ = ਬੇਮੁਹਤਾਜ ਪਰਮੇਸ਼ਰ ਹੈ।

## ਭਰਮਿ ਭੁਲਾਨੇ ਭਏ ਦਿਵਾਨੇ; ਵਿਣੁ ਭਾਗਾ ਕਿਆ ਪਾਈਐ ॥

ਜੋ ਪਰਮੇਸ਼ਰ ਦੀ ਸਮਰੱਥਾ ਨੂੰ ਵਿਸਾਰ ਬੈਠੇ ਹਨ, ਉਹ ਤਾਂ ਭਰਮ ਨੇ ਭੁਲਾਨੇ = ਭੁਲਾ ਦਿੱਤੇ ਹਨ, ਕਿਉਂਕਿ ਉਹ ਆਸੁਰੀ ਸੰਪਦਾ ਦੀ ਸੰਗਤ ਕਰਕੇ ਵਾਹਿਗੁਰੂ ਦੇ ਸਰੂਪ ਪਛਾਣਨ ਵੱਲੋਂ ਦਿਵਾਨੇ = ਕਮਲੇ ਭਏ = ਹੋਏ ਹਨ, ਵਿਣੁ = ਬਗ਼ੈਰ ਨਿਸ਼ਕਾਮ ਭਾਗਾ = ਕਰਮਾਂ ਦੇ ਉਹ ਕਿਆ = ਕਿਸ ਪ੍ਰਕਾਰ (ਕੀ) ਪਰਮਾਰਥ ਦੇ ਲਾਭ ਨੂੰ ਪਾਈਐ = ਪਾ ਸਕਦੇ ਹਨ, ਭਾਵ ਪੂਰੇ ਗੁਰਾਂ ਦੀ ਸੰਗਤ ਤੋਂ ਬਗ਼ੈਰ ਉਹ ਕੋਈ ਵੀ ਲਾਭ ਨਹੀਂ ਪਾ ਸਕਦੇ।

## ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ; ਜਿਨ ਖਿੰਚੈ ਤਿਨ ਜਾਈਐ ॥

ਜਿਨ੍ਹਾਂ ਗੁਰਮੁਖਾਂ ਦੇ ਹਿਰਦੇ ਵਿਚ ਸਤਿਗੁਰੂ ਸਮਰੱਥ ਦਾ ਗਿਆਨ ਹੈ, ਉਨ੍ਹਾਂ ਦੀ ਬਿਰਤੀ, ਪ੍ਰੀਤ ਰੂਪੀ ਡੋਰੀ ਪ੍ਰਭਿ = ਪਰਮੇਸ਼ਰ ਨੇ ਪਕੜੀ = ਫੜੀ ਹੋਈ ਹੈ, ਭਾਵ ਉਨ੍ਹਾਂ ਦੀ ਬਿਰਤੀ ਬ੍ਰਹਮਾਕਾਰ ਕਰ ਦਿੱਤੀ ਹੈ।

**ਵਾ:** ਗੁਰਮੁਖਾਂ ਨੂੰ ਗਿਆਨ ਹੈ ਕਿ ਸਾਡੀ ਪ੍ਰਾਲਬਧ ਰੂਪ ਡੋਰੀ ਪ੍ਰਭਿ = ਪਰਮੇਸ਼ਰ ਨੇ ਪਕੜੀ = ਫੜੀ ਹੋਈ ਹੈ ਅਤੇ ਉਹ ਜਾਣਦੇ ਹਨ ਕਿ ਜਿਨ = ਜਿਸ ਪਾਸੇ ਵੱਲ ਭਾਵ ਪ੍ਰਾਲਬਧ ਅਨੁਸਾਰ ਜਿੱਧਰ ਨੂੰ ਪਰਮੇਸ਼ਰ ਖਿੰਚੈ = ਖਿੱਚਦਾ ਹੈ, ਤਿਨ = ਉਸ ਪਾਸੇ ਵੱਲ ਹੀ ਜਾਈਐ = ਜਾਣਾ ਕਰੀਦਾ ਹੈ।

**ਵਾ:** ਜਿਨ = ਜਿਨ੍ਹਾਂ ਨੂੰ ਭਗਤੀ ਵੱਲ ਖਿੰਚੈ = ਖਿੱਚਦਾ ਹੈ, ਤਿਨ = ਉਨ੍ਹਾਂ ਦਾ ਵਾਹਿਗੁਰੂ ਦੇ ਸਰੂਪ ਵੱਲ ਨੂੰ ਜਾਣਾ ਹੋਇਆ ਹੈ।

## ਹਰਿ ਗੁਣ ਗਾਇ, ਸਦਾ ਰੰਗਿ ਰਾਤੇ; ਬਹੁੜਿ ਨ ਪਛੋਤਾਈਐ ॥

ਜੋ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਇ = ਗਾਉਂਦੇ ਹਨ, ਉਹ ਸਦਾ = ਹਮੇਸ਼ਾ ਪ੍ਰੇਮ ਰੰਗ ਵਿਚ ਰਾਤੇ = ਰੱਤੇ ਰਹਿੰਦੇ ਹਨ, ਇਸੇ ਕਰਕੇ ਉਨ੍ਹਾਂ ਨੂੰ ਬਹੁੜਿ = ਫੇਰ ਜੂਨਾਂ ਵਿਚ ਜਾਣ ਦਾ ਪਛੋਤਾਈਐ = ਪਸ਼ਚਾਤਾਪ ਨ = ਨਹੀਂ ਕਰਨਾ ਪੈਂਦਾ।

ਅੱਗੇ ਸਤਿਗੁਰੂ ਜੀ 'ਭੱਭੇ' ਅੱਖਰ ਦੁਆਰਾ ਕਥਨ ਕਰਦੇ ਹਨ :

## ਭਭੈ ਭਾਲਹਿ ਗੁਰਮੁਖਿ ਬੂਝਹਿ; ਤਾ ਨਿਜ ਘਰਿ ਵਾਸਾ ਪਾਈਐ ॥

ਭਭੈ = ਭੱਭੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿਹੜੇ ਵਾਹਿਗੁਰੂ ਨੂੰ ਭਾਲਹਿ = ਖੋਜਦੇ ਹਨ **ਵਾ:** (ਭ + ਭੈ) ਭੱਭੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜੋ ਭੈ ਦੇ ਸੰਯੁਕਤ **ਵਾ:** ਪ੍ਰੇਮ ਦੇ ਸੰਯੁਕਤ ਹੋ ਜਾਂਦੇ ਹਨ, ਉਹ ਮੁਖੀ ਗੁਰਾਂ ਦੁਆਰਾ ਸੱਚ ਸਰੂਪ ਨੂੰ ਬੂਝਹਿ = ਸਮਝ ਲੈਂਦੇ ਹਨ, ਤਾ = ਤਦ ਹੀ ਉਹ ਨਿਜ = ਆਪਣੇ, ਸ੍ਵੈ ਰੂਪੀ, ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਨਿਵਾਸ, ਟਿਕਾ ਪਾਈਐ = ਪਾਉਂਦੇ ਹਨ।

## ਭਭੈ ਭਉਜਲੁ ਮਾਰਗੁ ਵਿਖੜਾ; ਆਸ ਨਿਰਾਸਾ ਤਰੀਐ ॥

ਭਭੈ = ਭੱਭੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਭਉਜਲੁ = ਸੰਸਾਰ-ਸਮੁੰਦ੍ਰ ਦਾ ਮਾਰਗੁ = ਰਸਤਾ ਬਹੁਤ ਵਿਖੜਾ = ਕਠਨ ਹੈ, ਜਿਹੜਾ ਦੁਨੀਆਂ ਦੀ ਆਸ = ਆਸਾ ਤੋਂ ਨਿਰਾਸਾ = ਬੇਆਸ ਹੋਵੇਗਾ, ਉਹੋ ਪੁਰਖ ਹੀ ਇਸ ਤੋਂ ਤਰੀਐ = ਤਰ ਸਕੇਗਾ।

## ਗੁਰਪਰਸਾਦੀ ਆਪੋ ਚੀਨੈ੍; ਜੀਵਤਿਆ ਇਵ ਮਰੀਐ ॥੪੧॥

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਆਪੋ = ਆਪਣੇ ਆਤਮਾ ਨੂੰ ਚੀਨੈ੍ = ਜਾਨਣਾ ਕਰੇ, ਇਵ = ਇਸ ਪ੍ਰਕਾਰ ਜੀਵਤਿਆ = ਜੀਵਤ-ਭਾਵ ਤੋਂ ਮਰੀਐ = ਮਰ ਜਾਈਦਾ ਹੈ ਅਤੇ ਮੁਕਤੀ ਪ੍ਰਾਪਤ ਹੁੰਦੀ ਹੈ ॥੪੧॥

## ਮਾਇਆ ਮਾਇਆ ਕਰਿ ਮੁਏ; ਮਾਇਆ, ਕਿਸੈ ਨ ਸਾਥਿ ॥

ਅਨੇਕਾਂ ਜੀਵ ਮੇਰੀ ਮਾਇਆ, ਮੇਰੀ ਮਾਇਆ ਕਰਿ = ਕਰਦੇ ਕਰਦੇ ਮੁਏ = ਮਰ ਗਏ ਹਨ **ਵਾ:** ਜੋ ਮਾਇਆ ਛਲ ਰੂਪ ਹੈ, ਉਸ ਮਾਇਆ ਨੂੰ ਇਕੱਤਰ ਕਰਿ = ਕਰਦੇ ਹੋਏ ਅੰਤ ਨੂੰ ਮਰ ਗਏ ਹਨ, ਪਰ ਇਹ ਜੜ੍ਹ ਤੇ ਚੇਤਨ ਮਾਇਆ ਕਿਸੇ ਦੇ ਵੀ ਸਾਥਿ = ਨਾਲ ਨ = ਨਹੀਂ ਗਈ।

## ਹੰਸੁ ਚਲੈ, ਉਠਿ ਡੁਮਣੋ; ਮਾਇਆ ਭੂਲੀ ਆਥਿ ॥

ਜਦ ਹੰਸੁ = ਜੀਵ ਆਤਮਾ ਡੁਮਣੋ = ਦੁਖੀ **ਵਾ:** ਉਦਾਸੀਨ **ਵਾ:** ਦੋ ਮਨਾਂ, ਦੁਚਿੱਤਾ ਹੋ ਕੇ ਸੰਸਾਰ ਤੋਂ ਉੱਠ ਭਾਵ ਕੂਚ ਕਰਕੇ ਪ੍ਰਲੋਕ ਨੂੰ ਚਲੈ = ਚੱਲਦਾ ਹੈ, ਤਦ ਆਥਿ = ਮਾਇਆ ਰਸਤੇ ਵਿਚ ਭੂਲੀ = ਭੁੱਲ ਜਾਂਦੀ ਹੈ, ਭਾਵ ਜਦੋਂ ਜਮ ਮਾਰਗ 'ਤੇ ਮਾਰਾਂ ਪੈਂਦੀਆਂ ਹਨ, ਤਦ ਸਭ ਕੁਝ ਭੁੱਲ ਜਾਂਦਾ ਹੈ।

**ਵਾ:** ਮਾਇਆ ਦੀ ਪ੍ਰਾਪਤੀ ਵਾਸਤੇ ਸ੍ਰਿਸ਼ਟੀ ਪਰਮੇਸ਼ਰ ਨੂੰ ਭੁੱਲੀ ਹੋਈ ਆਥਿ = ਹੈ **ਵਾ:** ਜਿਹੜਾ ਪਰਮਾਰਥ ਦੀ ਪ੍ਰਾਪਤੀ ਵਾਸਤੇ ਭਗਤੀ ਦਾ ਮਾਰਗ ਸੀ, ਉਹ ਭਗਤੀ ਮਾਰਗ ਨੂੰ ਸ੍ਰਿਸ਼ਟੀ ਮਾਇਆ ਵਿਚ ਲੱਗ ਕੇ ਭੁੱਲ ਗਈ ਹੈ, ਭਾਵ ਭਗਤੀ ਕਰਨੀ ਛੱਡ ਦਿੱਤੀ **ਵਾ:** ਜਿਸ ਆਥਿ = ਅਰਥ (ਵਾਸਤੇ) ਸਰੂਪ ਦਾ ਅਨੰਦ ਪਾਉਣਾ ਸੀ, ਉਹ ਭਗਤੀ ਮਾਇਆ ਕਰਕੇ ਭੁੱਲ ਗਈ, ਇਸੇ ਕਰਕੇ ਜੀਵ ਮਾਇਆ ਵਿਚ ਹੀ ਫਸਿਆ ਰਹਿੰਦਾ ਹੈ **ਵਾ:** ਤਦੋਂ ਜੀਵ ਜੀਵਤ-ਭਾਵ ਤੋਂ ਆਥਿ = ਅਸਤ, ਮਰ ਜਾਂਦਾ ਹੈ, ਜਦੋਂ ਮਾਇਆ ਭੁੱਲ ਜਾਂਦੀ ਹੈ।

## ਮਨੁ ਝੂਠਾ, ਜਮਿ ਜੋਹਿਆ; ਅਵਗੁਣ ਚਲਹਿ ਨਾਲਿ ॥

ਇਹ ਮਨ ਝੂਠ ਵਿਚ ਪ੍ਰਵਿਰਤ ਹੋ ਕੇ **ਵਾ:** ਮਿਥਿਆ ਪਦਾਰਥਾਂ ਵਿਚ ਲੱਗ ਕੇ ਝੂਠਾ ਹੋ ਰਿਹਾ ਹੈ, ਇਸੇ ਕਰਕੇ ਜਮਾਂ ਨੇ ਇਸ ਨੂੰ ਜੋਹਿਆ = ਤੱਕਿਆ, ਤਾੜਿਆ ਹੈ, ਭਾਵ ਮੌਤ ਨੇ ਤੱਕਿਆ ਹੈ ਅਤੇ ਕੀਤੇ ਅਵਗੁਣ = ਔਗੁਣ ਨਾਲਿ = ਸਾਥ ਹੀ ਉਗਾਹੀ ਦੇਣ ਵਾਸਤੇ ਪ੍ਰਲੋਕ ਨੂੰ ਚਲਹਿ = ਚਲੇ ਜਾਂਦੇ ਹਨ।

## ਮਨ ਮਹਿ ਮਨੁ ਉਲਟੋ ਮਰੈ; ਜੇ ਗੁਣ ਹੋਵਹਿ ਨਾਲਿ ॥

ਪਰ ਜੇਕਰ ਇਸ ਦੇ ਨਾਲਿ = ਸਾਥ ਗਿਆਨ ਆਦਿ ਸ਼ੁੱਭ ਗੁਣ ਹੋਵਹਿ = ਹੋਣ ਤਾਂ ਹੀ ਇਹ ਸ਼ੁੱਧ ਮਨ ਦੇ ਮਹਿ = ਵਿਚ ਅਸ਼ੁੱਧ ਮਨ ਲੱਗ ਕੇ ਗੁਰਾਂ ਦੇ ਮੰਤ੍ਰ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਦੇਹ ਅਧਿਆਸ ਵੱਲੋਂ ਉਲਟ ਕੇ ਜੀਵਤ-ਭਾਵ ਤੋਂ ਮਰੈ = ਮਰ ਜਾਂਦਾ ਹੈ **ਵਾ:** ਸੰਸਾਰ ਵੱਲੋਂ ਉਲਟ ਕੇ ਅਸ਼ੁੱਭ ਮਨ ਸ਼ੁੱਭ ਮਨ ਦੇ ਵਿਚ ਮਰੈ = ਮਰ ਜਾਂਦਾ ਹੈ।

**ਅਥਵਾ** ਜੇਕਰ ਸ਼ੁੱਭ ਗੁਣ ਨਾਲ ਹੋਵਣ ਤਾਂ ਮਨੁ = ਮਨੌਤ ਵੱਲੋਂ ਉਲਟ ਕੇ ਜੀਵਤ-ਭਾਵ ਤੋਂ ਮਰ ਜਾਂਦਾ ਹੈ ਅਤੇ ਮਨ ਸ਼ੁੱਧ ਸਰੂਪ ਵਿਚ ਸਮਾ ਜਾਂਦਾ ਹੈ।

[ਅੰਗ ੯੩੬]

## ਮੇਰੀ ਮੇਰੀ ਕਰਿ ਮੁਏ; ਵਿਣੁ ਨਾਵੈ ਦੁਖੁ ਭਾਲਿ ॥

ਮੇਰੀ ਜਰ, ਮੇਰੀ ਜੋਰੂ ਇਉਂ ਕਰਿ = ਕਰਦੇ ਹੋਏ ਜੀਵ ਮੁਏ = ਮਰ ਰਹੇ ਹਨ ਅਤੇ ਪ੍ਰਭੂ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਦੁਖ ਨੂੰ ਭਾਲਿ = ਖੋਜਦੇ ਹਨ **ਵਾ:** ਭਾਵੇਂ ਭਾਲਿ = ਵੀਚਾਰ ਕੇ ਵੇਖ ਲਵੋ, ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਦੁਖ ਹੀ ਪ੍ਰਾਪਤ ਹੁੰਦਾ ਹੈ **ਵਾ:** ਦੁਖ ਭਾਲਿ = ਭੱਲੇ (ਨੇਜ਼ੇ) ਵੱਜਣ ਵਾਂਗ ਵੱਜਦਾ, ਪ੍ਰਾਪਤ ਹੁੰਦਾ ਹੈ **ਵਾ:** ਭਾਵੇਂ ਵੇਦਾਂ ਸ਼ਾਸਤ੍ਰਾਂ ਨੂੰ ਖੋਜ ਕੇ ਵੇਖ ਲਵੋ, ਨਾਮ ਤੋਂ ਬਿਨਾਂ ਦੁਖ ਹੀ ਪ੍ਰਾਪਤ ਹੁੰਦਾ ਹੈ।

## ਗੜ ਮੰਦਰ ਮਹਲਾ ਕਹਾ; ਜਿਉ ਬਾਜੀ ਦੀ ਬਾਣੁ ॥

ਜਿਨ੍ਹਾਂ ਗੜ = ਕਿਲ੍ਹੇ ਮੰਦਰ = ਪੱਕੇ ਘਰ ਅਤੇ ਮਹਲਾ = ਇਸਤ੍ਰੀਆਂ ਆਦਿ ਨੂੰ ਜੀਵ ਮੇਰੀ ਮੇਰੀ ਕਰਦਾ ਮਰ ਰਿਹਾ ਸੀ, ਉਹ ਹੁਣ ਕਹਾ = ਕਿਥੇ ਹਨ **ਵਾ:** ਕਿਲ੍ਹੇ, ਮੰਦਰ, ਇਸਤ੍ਰੀ ਆਦਿ ਕਿਥੇ ਰਹਿਣੀਆਂ ਹਨ, ਇਹ ਤਾਂ ਇਉਂ ਮਿਥਿਆ ਹਨ ਜਿਵੇਂ ਬਾਜੀ = ਮਦਾਰੀ ਦੀ ਬਾਣੁ = ਬਣਾਵਟ (ਖੇਡ) ਹੁੰਦੀ ਹੈ **ਵਾ:** ਇਸੇ ਪ੍ਰਕਾਰ ਮਾਇਆ ਰੂਪ ਬਾਜ਼ੀਗਰ ਦੀ ਸੰਸਾਰ ਰੂਪੀ ਬਣਾਵਟ ਬਣਾਈ ਹੋਈ ਹੈ **ਵਾ:** ਜਿਉ = ਜਿਵੇਂ ਬਾਜੀ = ਬਾਜ਼ੀਗਰ ਦੀ ਦੀਬਾਣੁ = ਸਭਾ ਹੁੰਦੀ ਹੈ।

## ਨਾਨਕ ਸਚੇ ਨਾਮ ਵਿਣੁ; ਝੂਠਾ ਆਵਣ ਜਾਣੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਪਰਮੇਸ਼ਰ ਦੇ ਨਾਮ ਜਪਣ ਤੋਂ ਵਿਣੁ = ਬਗ਼ੈਰ ਝੂਠਾ ਜੀਵ ਆਵਣ = ਆਉਣ ਜਾਣ ਭਾਵ ਜੰਮਣ ਮਰਣ ਵਿਚ ਹੀ ਪਿਆ ਰਹਿੰਦਾ ਹੈ।

## ਆਪੇ ਚਤੁਰੁ ਸਰੂਪੁ ਹੈ; ਆਪੇ ਜਾਣੁ ਸੁਜਾਣੁ ॥੪੨॥

ਉਹ ਪਰਮੇਸ਼ਰ ਇਕ ਅਲੌਕਿਕ ਬਾਜ਼ੀਗਰ ਹੈ, ਜੋ ਆਪੇ = ਆਪ ਚਤੁਰੁ = ਸਿਆਣਾ, ਅੰਤਰਜਾਮੀ ਤੇ ਸਤ ਸਰੂਪ ਬ੍ਰਹਮ ਹੈ ਅਤੇ ਆਪੇ = ਆਪ ਹੀ ਆਪਣੀ ਰਚਾਈ ਖੇਲ ਨੂੰ ਜਾਣੁ = ਜਾਨਣ ਵਿਚ ਸੁਜਾਣੁ = ਸਿਆਣਾ ਜਾਨਣਹਾਰ ਹੈ[੧] **ਅਥਵਾ** ਪਰਮੇਸ਼ਰ ਆਪ ਹੀ ਚਤੁਰ ਸਰੂਪ ਹੈ **ਵਾ:** ਗੁਰੂ ਸਰੂਪ ਹੈ ਅਤੇ ਆਪ ਹੀ ਗੁਰਾਂ ਦੁਆਰਾ ਜਗਿਆਸੂ ਰੂਪ ਹੋ ਕਰਕੇ ਆਪਣੇ ਆਪ ਨੂੰ ਜਾਨਣ ਵਾਲਾ ਸੁਜਾਣ ਹੈ।

**ਅਥਵਾ** ਆਪੇ ਹੀ ਚਤੁਰੁ = ਚਾਰ ਮੁੱਖ ਵਾਲੇ ਬ੍ਰਹਮਾ ਨੂੰ ਘੜਨ ਵਾਲਾ ਹੈ **ਵਾ:** ਆਪ ਹੀ ਚਤੁਰੁ = ਚਾਰ ਖਾਣੀਆਂ ਦੇ ਸਰੂਪਾਂ ਨੂੰ ਘੜਨ ਵਾਲਾ ਹੈ, ਆਪ ਹੀ ਗੁਰਾਂ ਦੁਆਰਾ ਸਰੂਪ ਦਾ ਗਿਆਨ ਜਾਨਣ ਵਾਲਾ ਤਤਬੇਤਾ ਰੂਪ ਹੈ ਤੇ ਆਪ ਹੀ ਸੁਜਾਣੁ = ਅੰਤਰਜਾਮੀ ਈਸ਼ਰ ਰੂਪ ਗੁਰੂ ਸਾਹਿਬ ਹੈ।

**ਅਥਵਾ** ਆਪ ਹੀ ਚਤੁਰੁ = ਚਾਰ (ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ) ਆਦਿ ਸਾਧਨਾਂ ਦੇ ਸੰਯੁਕਤ ਹੋ ਕੇ ਸਰੂਪ ਦਾ ਸ੍ਰਵਣ ਕਰਨ ਵਾਲਾ ਹੈ, ਆਪ ਹੀ ਜਾਣੁ = ਜਾਨਣ ਭਾਵ ਮੰਨਣ ਕਰਨ ਵਾਲਾ ਹੈ, ਆਪ ਹੀ ਸੁਜਾਣੁ = ਅੰਤਰਜਾਮੀ ਨਿਧਿਆਸਣ ਕਰਕੇ ਤੱਤ ਤ੍ਵੰ ਦਾ ਸੰਸ਼ੋਧਨ ਕਰਕੇ ਆਪਣੇ ਸਰੂਪ ਦੀ ਸਖਿਆਤਤਾ ਨੂੰ ਜਾਨਣ ਵਾਲਾ ਹੈ ॥੪੨॥

---

੧. ਅਰਥਾਤ ਪਰਮੇਸ਼ਰ ਇਕ ਵੱਡਾ ਬਾਜ਼ੀਗਰ ਹੈ, ਉਹ ਆਪਣੇ ਆਪ ਪਰਮ ਪ੍ਰਬੀਨ ਗਜਾਨ ਸਰੂਪ ਹੈ, ਪਰ ਸੰਸਾਰ ਬਾਜ਼ੀਗਰ ਦੇ ਪਿੜ ਵਾਂਗੂੰ ਇਕ ਖਿਨ ਵਿਚ ਨਾਸ਼ ਹੋ ਜਾਣ ਵਾਲਾ ਹੈ ਤੇ ਬਾਜ਼ੀਗਰ ਦੀਆਂ ਖੇਡਾਂ ਨੂੰ ਨਹੀਂ ਜਾਣਦਾ, ਪਰ ਬਾਜ਼ੀਗਰ ਰੂਪ ਪਰਮੇਸ਼ਰ ਇਸ ਆਪਣੀ ਖੇਲ ਦੀ ਵੀ ਸਾਰੀ ਗੱਲਬਾਤ ਨੂੰ ਚੰਗੀ ਤਰ੍ਹਾਂ ਆਪੇ ਜਾਣਦਾ ਹੈ।

## ਜੋ ਆਵਹਿ ਸੇ ਜਾਹਿ ਫੁਨਿ; ਆਇ ਗਏ ਪਛੁਤਾਹਿ ॥

ਜੋ = ਜਿਹੜੇ ਜੀਵ ਸੰਸਾਰ ਵਿਚ ਜਨਮ ਧਾਰ ਕੇ ਆਵਹਿ = ਆਉਂਦੇ ਹਨ, ਸੇ = ਉਹ ਫੁਨਿ = ਮੁੜ, ਫੇਰ ਸੰਸਾਰ ਵਿੱਚੋਂ ਚਲੇ ਜਾਹਿ = ਜਾਂਦੇ ਹਨ, ਜੋ ਨਾਮ ਜਪੇ ਤੋਂ ਬਗ਼ੈਰ ਆਏ ਤੇ ਚਲੇ ਗਏ ਹਨ, ਉਹ ਪਛਤਾਹਿ = ਪਛਤਾਉਂਦੇ ਹਨ **ਵਾ:** ਜੋ ਆਇ = ਆ ਕੇ ਮ੍ਰਿਤੂ ਹੋ ਕੇ ਚਲੇ ਗਏ ਹਨ, ਉਹ ਪਸ਼ਚਾਤਾਪ ਕਰਦੇ ਚਲੇ ਗਏ ਹਨ ਕਿ ਅਸੀਂ ਮਨੁੱਖਾ ਜਨਮ ਪਾ ਕੇ ਪਰਮੇਸ਼ਰ ਦਾ ਸਿਮਰਨ ਨਹੀਂ ਕੀਤਾ।

## ਲਖ ਚਉਰਾਸੀਹ ਮੇਦਨੀ; ਘਟੈ ਨ ਵਧੈ ਉਤਾਹਿ ॥

ਜੋ ਚੌਰਾਸੀ ਲੱਖ ਜੂਨਾਂ ਵਾਲੀ ਮੇਦਨੀ = ਸ੍ਰਿਸ਼ਟੀ ਰਚੀ ਹੈ, ਉਹ ਨਾ ਘਟੈ = ਘੱਟਦੀ ਹੈ, ਨਾ ਹੀ ਉਤਾਹਿ = ਉਪਰ ਨੂੰ ਵਧੈ = ਵੱਧਦੀ ਹੈ **ਵਾ:** ਨਾ ਘੱਟਦੀ ਹੈ ਨਾ ਵੱਧਦੀ ਹੈ, ਉਤਾਹਿ = ਉਤਨੀ ਹੀ ਰਹਿੰਦੀ ਹੈ **ਵਾ:** ਉਹ ਜੂਨਾਂ ਜੀਵ ਦੀਆਂ ਘੱਟਦੀਆਂ ਨਹੀਂ, ਉਪਰ ਨੂੰ ਵੱਧਦੀਆਂ ਜਾਂਦੀਆਂ ਹਨ, ਭਾਵ ਜੀਵ ਅਨੇਕਾਂ ਕਰਮਾਂ ਨੂੰ ਕਰਦਾ ਹੈ, ਇਸੇ ਕਰਕੇ ਚੌਰਾਸੀ ਲੱਖ ਜੂਨ ਇਸ ਦੀ ਮੁੱਕਦੀ ਨਹੀਂ, ਪਰੰਤੂ ਵੱਧਦੀ ਜਾਂਦੀ ਹੈ, ਕਿਉਂਕਿ ਇਕ ਇਕ ਜੂਨ ਕਈ ਕਈ ਵਾਰ ਧਾਰਨੀ ਪੈਂਦੀ ਹੈ, ਇਸ ਲਈ ਚੌਰਾਸੀ ਲੱਖ ਤੋਂ ਵੱਧ ਜਾਂਦੀ ਹੈ।

## ਸੇ ਜਨ ਉਬਰੇ; ਜਿਨ ਹਰਿ ਭਾਇਆ ॥

ਸੇ = ਉਹ ਜਨ = ਪੁਰਖ ਚੌਰਾਸੀ ਲੱਖ ਜੂਨ ਦੀ ਕੈਦ ਵਿੱਚੋਂ ਉਬਰੇ = ਬਚੇ ਹਨ, ਜਿਨ = ਜਿਨ੍ਹਾਂ ਨੂੰ ਹਰਿ = ਪਰਮੇਸ਼ਰ ਦਾ ਹੁਕਮ ਭਾਇਆ = ਭਾਅ, ਚੰਗਾ ਲੱਗਿਆ ਹੈ **ਵਾ:** ਜਿਨ੍ਹਾਂ ਨੇ ਦਿਲ ਵਿਚ ਹਰੀ ਤੇ ਭਾਇਆ = ਭਾਵਨਾ ਕੀਤੀ ਹੈ **ਵਾ:** ਜਿਨ੍ਹਾਂ ਦੇ ਸਾਧਨ ਪਰਮੇਸ਼ਰ ਨੂੰ ਭਾਅ ਗਏ ਹਨ।

## ਧੰਧਾ ਮੁਆ; ਵਿਗੂਤੀ ਮਾਇਆ ॥

ਉਨ੍ਹਾਂ ਪੁਰਖਾਂ ਦਾ ਜੂਨਾਂ ਵਿਚ ਧਾਉਣ ਦਾ ਧੰਧਾ ਵੀ ਮੂਆ = ਮਰ ਗਿਆ ਹੈ, ਭਾਵ ਨਵਿਰਤ ਹੋ ਗਿਆ ਹੈ ਅਤੇ ਮਾਇਆ ਵੀ ਵਿਗੂਤੀ = ਨਸ਼ਟ ਹੋਈ ਹੈ, ਭਾਵ ਗਿਆਨਵਾਨਾਂ ਤੋਂ ਨਿਰਾਦਰੀ ਕਰਵਾ ਕੇ ਅਗਿਆਨੀ ਪੁਰਖਾਂ ਨੂੰ ਜਾ ਚਿੰਬੜਦੀ ਹੈ **ਵਾ:** ਜੀਵ ਧੰਦਿਆਂ ਵਿਚ ਹੀ ਮਰ ਰਹੇ ਹਨ, ਇਉਂ ਮਾਇਆ ਦੀ ਇੱਛਾ ਕਰਕੇ ਸਾਰੀ ਸ੍ਰਿਸ਼ਟੀ ਖ਼ੁਆਰ ਹੋ ਰਹੀ ਹੈ।

## ਜੋ ਦੀਸੈ, ਸੋ ਚਾਲਸੀ; ਕਿਸ ਕਉ ਮੀਤੁ ਕਰੇਉ ॥

ਜੋ = ਜਿਹੜਾ ਕੁਝ ਸੰਸਾਰ ਦਾ ਪਸਾਰਾ ਦੀਸੈ = ਦਿੱਸਦਾ ਹੈ, ਸੋ = ਉਹ ਚਾਲਸੀ = ਚਲਿਆ ਜਾਵੇਗਾ, ਭਾਵ ਪਿਛਲਾ ਚਲਿਆ ਗਿਆ, ਹੁਣ ਦਾ ਚਲਿਆ ਜਾ ਰਿਹਾ ਹੈ, ਆਉਣ ਵਾਲਾ ਵੀ ਚਲਿਆ ਜਾਵੇਗਾ, ਇਸ ਲਈ ਕਿਸ ਕਉ = ਨੂੰ ਮੀਤ = ਮਿੱਤਰ ਬਣਾਉਣਾ ਕਰੇਉ = ਕਰਾਂ ?

***ਉੱਤਰ :***

## ਜੀਉ ਸਮਪਉ ਆਪਣਾ; ਤਨੁ ਮਨੁ ਆਗੈ ਦੇਉ ॥

ਹੇ ਭਾਈ! ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਸੱਜਣ ਤਾਂ ਕੇਵਲ ਪੂਰਾ ਸਤਿਗੁਰੂ ਜਾਂ ਪਰਮੇਸ਼ਰ ਹੈ, ਇਸ ਲਈ ਉਸ ਗੁਰਾਂ, ਪਰਮੇਸ਼ਰ ਦੇ ਅੱਗੇ ਆਪਣਾ = ਆਪ ਦਾ ਜੀਉ = ਜੀਵ ਆਤਮਾ **ਵਾ:** ਆਪਣੀ ਜ਼ਿੰਦਗੀ ਨੂੰ ਸਮਪਉ = ਸਪੁਰਦ (ਅਰਪਣ) ਕਰ ਅਤੇ ਤਨ ਮਨ ਨੂੰ ਵੀ ਗੁਰਾਂ, ਪਰਮੇਸ਼ਰ ਆਗੈ = ਅੱਗੇ ਅਰਪ ਦੇਉ = ਦੇਣਾ ਕਰ।

ਤਨ ਨੂੰ ਸੇਵਾ ਵਿਚ ਤੇ ਮਨ ਦੇ ਸੰਕਲਪ ਛੱਡ ਕੇ ਗੁਰਾਂ, ਪਰਮੇਸ਼ਰ ਦੇ ਚਰਨਾਂ ਵਿਚ ਅਰਪ ਦੇਣਾ ਕਰ, ਭਾਵ ਰਜ਼ਾ ਵਿਚ ਚਲਾਉਣਾ ਕਰ। ਅਤੇ

ਉਸ ਪਰਮੇਸ਼ਰ ਦੇ ਅੱਗੇ ਇਉਂ ਬੇਨਤੀ ਕਰ:

## ਅਸਥਿਰੁ ਕਰਤਾ ਤੂ ਧਣੀ; ਤਿਸ ਹੀ ਕੀ ਮੈ ਓਟ ॥

ਹੇ ਕਰਤਾ = ਰਚਣਹਾਰ ਪਰਮੇਸ਼ਰ! ਤੂ ਸਦਾ ਅਸਥਿਰੁ = ਇਸਥਿਤ ਰਹਿਣ ਵਾਲਾ ਅਤੇ ਸਭ ਦਾ ਧਣੀ = ਮਾਲਕ ਹੈਂ, ਇਸ ਲਈ ਹੇ ਪਰਮੇਸ਼ਰ! ਮੈਨੂੰ ਤਿਸ ਆਪ ਜੀ ਦੇ ਸਰੂਪ ਦੀ ਹੀ ਓਟ = ਟੇਕ ਹੈ।

## ਗੁਣ ਕੀ ਮਾਰੀ ਹਉ ਮੁਈ; ਸਬਦਿ ਰਤੀ ਮਨਿ ਚੋਟ ॥੪੩॥

ਜਦ ਗੁਰ ਸਬਦਿ = ਉਪਦੇਸ਼ ਦੀ ਰਤੀ = ਥੋੜ੍ਹੇ ਮਾਤ੍ਰ ਵੀ ਮਨਿ = ਹਿਰਦੇ ਵਿਚ ਚੋਟ = ਸੱਟ ਲੱਗੀ, ਤਦ ਇਸ ਗੁਣ ਕੀ = ਦੀ ਮਾਰੀ ਹੋਈ ਹਉ = ਹਉਮੈ ਮੁਈ = ਮਰ ਗਈ।

**ਅਥਵਾ** ਜਿਨ੍ਹਾਂ ਦੀ ਵਿਰਤੀ ਗੁਰੂ ਸਾਹਿਬ ਜੀ ਦੇ ਸ਼ਬਦ ਵਿਚ ਰਤੀ = ਰੰਗੀ ਹੋਈ ਹੈ **ਵਾ:** ਜਿਨ੍ਹਾਂ ਨੇ ਮਨ ਵਿਚ ਗੁਰ ਉਪਦੇਸ਼ ਦੇ ਪ੍ਰੇਮ ਦੀ ਲਗਨ ਦੀ ਚੋਟ **ਵਾ:** ਵੈਰਾਗ ਦੀ ਚੋਟ ਲੱਗੀ ਹੈ, ਉਨ੍ਹਾਂ ਦੀ ਪ੍ਰੇਮ ਰੂਪੀ ਗੁਣ ਦੀ ਮਾਰੀ ਹੋਈ ਹਉਮੈ ਮੁਈ = ਮਰ, ਨਵਿਰਤ ਹੋ ਗਈ ਹੈ॥੪੩॥

## ਰਾਣਾ ਰਾਉ ਨ ਕੋ ਰਹੈ; ਰੰਗੁ ਨ ਤੁੰਗੁ ਫਕੀਰੁ ॥

ਰਾਣਾ = ਵੱਡਾ ਰਾਜਾ ਤੇ ਰਾਉ = ਛੋਟਾ ਰਾਜਾ[1] **ਵਾ:** ਰਾਜਪੂਤਾਂ ਦੇ ਖ਼ਿਤਾਬ ਵਾਲੇ ਰਾਣੇ ਤੇ ਰਾਉ = ਚੌਧਰੀ ਆਦਿ ਇਨ੍ਹਾਂ ਵਿਚ ਕੋ = ਕੋਈ ਵੀ ਸਰੀਰ ਧਾਰ ਕੇ ਨ = ਨਹੀਂ ਰਹੈ = ਰਹੇਗਾ, ਨਾ ਕੋਈ ਰੰਗੁ = ਕੌਤਕ (ਤਮਾਸ਼ੇ) ਕਰਨ ਵਾਲਾ **ਵਾ:** ਰੰਗੁ = ਰੰਕ (ਕੰਗਾਲ) ਨਾ ਹੀ ਤੁੰਗੁ = ਉੱਚਾ ਅਮੀਰ ਤੇ ਨਾ ਹੀ ਮੰਗ ਕੇ ਖਾਣ ਵਾਲਾ ਫਕੀਰੁ = ਦਰਵੇਸ਼ ਰਹੇਗਾ।

## ਵਾਰੀ, ਆਪੋ ਆਪਣੀ; ਕੋਇ ਨ ਬੰਧੈ ਧੀਰ ॥

ਸਭ ਆਪੋ-ਆਪਣੀ ਵਾਰੀ ਅਨੁਸਾਰ ਸੰਸਾਰ ਤੋਂ ਚਲੇ ਜਾਂਦੇ ਹਨ, ਕੋਇ = ਕੋਈ ਵੀ ਕਾਲ ਦੇ ਅੱਗੇ ਸਰੀਰ ਕਰਕੇ ਧੀਰ = ਧੀਰਜ ਨ = ਨਹੀਂ ਬੰਧੈ = ਬੰਨ੍ਹੇਗਾ।

## ਰਾਹੁ ਬੁਰਾ ਭੀਹਾਵਲਾ; ਸਰ ਡੂਗਰ ਅਸਗਾਹ ॥

ਪ੍ਰਲੋਕ ਦਾ ਰਾਹੁ = ਰਸਤਾ ਬਹੁਤ ਬੁਰਾ = ਭੈੜਾ ਤੇ ਭੀਹਾਵਲਾ = ਭੈਦਾਇਕ ਹੈ, ਇਸ ਰਸਤੇ ਵਿਚ ਸਰ = ਬੈਤਰਨੀ ਨਦੀ, ਡੂਗਰ = ਪਹਾੜ ਅਤੇ ਅਸਗਾਹ = ਬੇ ਅਥਾਹ ਸਮੁੰਦ੍ਰ ਹੈ **ਵਾ:** ਇਸ ਰਸਤੇ ਵਿਚ ਅਥਾਹ ਸਰ = ਜਲ ਤੇ ਉੱਚੇ ਪਰਬਤ ਆਉਂਦੇ ਹਨ ਅਤੇ ਅਸਪਤ ਜੰਗਲ ਵਿੱਚੋਂ ਲੰਘਣਾ ਪੈਂਦਾ ਹੈ।

ਜਮ ਮਾਰਗ ਬਹੁਤ ਬੁਰਾ ਤੇ ਭੈਦਾਇਕ ਹੈ **ਅਥਵਾ** ਸੰਸਾਰ ਮਾਰਗ ਇਸ ਵਿਚ ਤ੍ਰਿਸ਼ਨਾ, ਆਸਾ ਰੂਪੀ ਨਦੀ, ਪੰਜਾਂ ਕੋਸ਼ਾਂ ਰੂਪ ਪਹਾੜ ਤੇ ਪਦਾਰਥ ਰੂਪ ਪਾਣੀ ਦਾ ਬੇਅਥਾਹ ਸੰਸਾਰ-ਸਮੁੰਦ੍ਰ ਹੈ।

**ਅਥਵਾ** ਸੰਸਾਰ ਦਾ ਰਸਤਾ ਬਹੁਤ ਬੁਰਾ ਤੇ ਭੈਦਾਇਕ ਹੈ ਤੇ ਪਰਮੇਸ਼ਰ ਦੀ ਪ੍ਰਾਪਤੀ ਦਾ ਗਿਆਨ ਰੂਪੀ ਰਸਤਾ ਬੜਾ ਕਠਨ ਹੈ, ਉਸ ਮਾਰਗ ਨੂੰ ਛੱਡ ਕੇ ਜੀਵ ਭੈੜੇ ਸੁਭਾਅ ਵਾਲਾ ਹੋ ਰਿਹਾ ਹੈ, ਗਿਆਨ, ਭਗਤੀ ਰੂਪ ਮਾਰਗ ਵਿਚ ਸਰ = ਤ੍ਰਿਸ਼ਨਾ ਰੂਪੀ ਕੁੰਡ ਤੇ ਕਾਮਾਦਿ ਰੂਪੀ ਪਰਬਤ ਤੇ ਅਸਗਾਹ = ਸੰਸਾਰ-ਸਮੁੰਦ੍ਰ ਆਉਂਦਾ ਹੈ।

---

੧. ਮੁਸਲਮਾਨਾਂ ਦੇ ਅੰਦਰ ਰਾਣੇ ਵੱਡੇ ਹੁੰਦੇ ਸੀ ਅਤੇ ਰਾਏ ਛੋਟੇ ਇਲਾਕੇ ਦੇ ਮਾਲਕ ਹੁੰਦੇ ਸੀ।

## ਮੈ ਤਨਿ ਅਵਗਣ ਝੁਰਿ ਮੁਈ; ਵਿਣੁ ਗੁਣ, ਕਿਉ ਘਰਿ ਜਾਹ ॥

ਮੈ = ਮੇਰੇ ਤਨਿ = ਸਰੀਰ ਵਿਚ ਅਵਗੁਣ = ਔਗੁਣ ਬਹੁਤ ਹਨ, ਇਸੇ ਕਰਕੇ ਮੇਰੇ ਚਿੱਤ ਦੀ ਬਿਰਤੀ ਔਗੁਣਾਂ ਦੇ ਸੰਗ ਕਰਕੇ ਝੁਰ ਝੁਰ ਕੇ ਮੁਈ = ਮਰ ਰਹੀ ਹੈ ਕਿ ਵਿਣੁ = ਬਗ਼ੈਰ ਸ਼ੁੱਭ ਗੁਣਾਂ ਤੋਂ ਕਿਉ = ਕਿਵੇਂ ਪ੍ਰਲੋਕ ਰੂਪੀ ਘਰ ਵਿਚ ਸੁਖ ਪੂਰਵਕ ਜਾਹ = ਜਾਵਾਂਗੀ **ਵਾ:** ਸੱਚਖੰਡ ਰੂਪੀ ਘਰ ਦੇ ਵਿਚ ਕਿਸ ਪ੍ਰਕਾਰ ਆਦਰ ਦੇ ਸਹਿਤ ਜਾਵਾਂਗੀ, ਭਾਵ ਨਹੀਂ ਜਾ ਸਕਦੀ।

## ਗੁਣੀਆ ਗੁਣ ਲੇ ਪ੍ਰਭ ਮਿਲੇ; ਕਿਉ ਤਿਨ ਮਿਲਉ ਪਿਆਰਿ ॥

ਗੁਣੀਆ = ਗੁਣਵਾਨ ਪੁਰਖ ਸਤ, ਸੰਤੋਖ, ਦਇਆ ਧਰਮ ਆਦਿ ਗੁਣ ਗੁਰ ਉਪਦੇਸ਼ ਦੁਆਰਾ ਲੇ = ਲੈ ਕੇ ਪ੍ਰਭ = ਪਰਮੇਸ਼ਰ ਨੂੰ ਮਿਲੇ = ਮਿਲ ਪਏ ਹਨ, ਮੈ ਤਿਨ = ਉਨ੍ਹਾਂ ਗੁਣਵਾਨ ਪੁਰਖਾਂ ਨੂੰ ਪਿਆਰ ਨਾਲ ਕਿਉ = ਕਿਵੇਂ ਮਿਲਉ = ਮਿਲਣਾ ਕਰਾਂ ?

***ਉੱਤਰ :***

## ਤਿਨ ਹੀ ਜੈਸੀ ਥੀ ਰਹਾਂ; ਜਪਿ ਜਪਿ ਰਿਦੈ ਮੁਰਾਰਿ ॥

ਰਿਦੈ = ਹਿਰਦੇ ਵਿਚ ਮੁਰਾਰਿ = ਮੁਰਾਰੀ ਪਰਮੇਸ਼ਰ ਦੇ ਨਾਮ ਨੂੰ ਜਪ ਜਪ ਕੇ ਤਿਨ = ਉਨ੍ਹਾਂ ਪੁਰਖਾਂ ਹੀ ਜੈਸੀ = ਵਰਗੀ ਥੀ = ਹੋ ਕੇ ਰਹਾਂ = ਰਹਿਣਾ ਕਰ।

**ਅਥਵਾ** ਹੇ ਭਾਈ ! ਜਦੋਂ ਪਿਆਰ ਨਾਲ ਜਪਿ = ਜਪਣੇ ਯੋਗ ਮੁਰਾਰੀ ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਜਪਿ = ਜਪਣਾ ਕਰੇਂਗਾ **ਵਾ:** ਜਦ ਮੁਰਾਰੀ ਪਰਮੇਸ਼ਰ ਨੂੰ ਜਪ ਕੇ ਸਾਰੇ ਔਗੁਣ ਰਿਦੇ ਵਿੱਚੋਂ ਜਪਿ = ਜਪਤ ਹੋ ਜਾਣਗੇ ਤੇ ਫੇਰ ਸਰੂਪ ਦੇ ਗਿਆਨ ਨੂੰ ਜਾਣ ਲਵੇਂਗਾ, ਫੇਰ ਉਨ੍ਹਾਂ ਪੁਰਖਾਂ ਵਰਗੀ ਹੀ ਤੇਰੀ ਬਿਰਤੀ ਹੋ ਕੇ ਰਹਿਣਾ ਕਰੇਗੀ।

## ਅਵਗੁਣੀ ਭਰਪੂਰ ਹੈ; ਗੁਣ ਭੀ ਵਸਹਿ ਨਾਲਿ ॥

ਇਹ ਦੇਹ ਕਾਮ ਕ੍ਰੋਧ ਆਦਿ ਅਵਗੁਣੀ = ਔਗੁਣਾਂ ਨਾਲ ਭਰਪੂਰ = ਲਬਾ-ਲਬ ਭਰੀ ਹੋਈ ਹੈ, ਪਰੰਤੂ ਸਤ, ਸੰਤੋਖ ਆਦਿ ਗੁਣ ਭੀ = ਵੀ ਇਸ ਦੇ ਨਾਲਿ = ਸਾਥ ਹੀ ਵਸਹਿ = ਵੱਸਦੇ ਹਨ।

## ਵਿਣੁ ਸਤਗੁਰ, ਗੁਣ ਨ ਜਾਪਨੀ;<br>ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥

ਪਰ ਸਤਿਗੁਰ = ਸੱਚੇ ਗੁਰੂ ਤੋਂ ਵਿਣੁ = ਬਗ਼ੈਰ ਸ਼ੁੱਭ ਗੁਣ ਨ = ਨਹੀਂ ਜਾਪਨੀ = ਜਾਣੇ ਜਾਂਦੇ, ਜਿਚਰੁ = ਜਿਤਨਾ ਚਿਰ ਗੁਰ ਸਬਦਿ = ਉਪਦੇਸ਼ ਦੀ ਹਿਰਦੇ ਵਿਚ ਵੀਚਾਰ ਨ ਕਰੇ = ਕਰਨਾ ਕਰੇ ॥੪੪॥

## ਲਸਕਰੀਆ ਘਰ ਸੰਮ੍ਲੇ; ਆਏ ਵਜਹੁ ਲਿਖਾਇ ॥

ਜਿਸ ਪ੍ਰਕਾਰ ਲਸਕਰੀਆ = ਗੋਇਲੀ ਲੋਕ ਵਰਖਾ ਨਾ ਹੋਣ 'ਤੇ ਦਰਿਆਵਾਂ ਦੇ ਕਿਨਾਰੇ ਆਪਣੇ ਪਸ਼ੂਆਂ ਨੂੰ ਘਾਹ ਚੁਰਾਉਣ ਵਾਸਤੇ ਲੈ ਜਾਂਦੇ ਹਨ ਅਤੇ ਕੁਝ ਸਮੇਂ ਬਾਅਦ ਵਰਖਾ ਹੋਣ ਤੋਂ ਫੇਰ ਆਪਣੇ ਘਰਾਂ ਨੂੰ ਆ ਸੰਮ੍ਲੇ = ਸੰਭਾਲਦੇ ਹਨ, ਇਸੇ ਪ੍ਰਕਾਰ ਜੀਵ ਰੂਪ ਗੁਆਲੇ ਸੰਸਾਰ ਰੂਪੀ ਗੋਇਲ ਅਸਥਾਨ ਤੇ ਆਸਾ ਰੂਪੀ ਨਦੀ ਦੇ ਕਿਨਾਰੇ ਤੇ ਇੰਦ੍ਰੀਆਂ ਰੂਪੀ ਗਊਆਂ ਨੂੰ ਪਦਾਰਥਾਂ ਰੂਪੀ ਘਾਹ ਚਾਰ ਕੇ ਫੇਰ ਮਾਤ ਲੋਕ ਰੂਪੀ ਘਰ ਨੂੰ ਆ ਸੰਭਾਲਦੇ ਹਨ।

ਜਿਸ ਪ੍ਰਕਾਰ ਲਸਕੀਆ = ਗੋਇਲੀ ਇਕ ਦੋ ਮਹੀਨੇ ਗੋਇਲ ਅਸਥਾਨ ਵਿਚ ਪਸ਼ੂਆਂ ਨੂੰ ਚਾਰ ਕਰਕੇ ਆਪਣੇ ਘਰਾਂ ਨੂੰ ਫੇਰ ਸੰਮ੍ਲੇ = ਸੰਭਾਲਦੇ ਹਨ, ਤਿਵੇਂ ਜੀਵ ਸੁਆਸਾਂ ਰੂਪੀ ਵਜਹੁ = ਦਰਮਾਹਾ ਲਿਖਾਇ = ਲਿਖਾ ਕੇ ਆਏ ਹਨ, ਭਾਵ ਜਿਤਨੇ ਸੁਆਸ ਪਾਏ ਹਨ, ਉਤਨੇ ਸੁਆਸ ਸੰਸਾਰ ਵਿਚ ਰਹਿ ਕੇ ਪ੍ਰਲੋਕ ਰੂਪੀ ਘਰ ਨੂੰ ਚਲੇ ਜਾਂਦੇ ਹਨ।

**ਅਥਵਾ** ਜਿਵੇਂ ਲਸਕਰੀਆ = ਫ਼ੌਜੀ ਛੁੱਟੀ ਕੱਟਣ ਲਈ ਆਪਣੇ ਘਰਾਂ ਨੂੰ ਆ ਕੇ ਸੰਮ੍ਲੇ = ਸੰਭਾਲਦੇ ਹਨ, ਭਾਵ ਸੰਬੰਧੀਆਂ ਨੂੰ ਮਿਲ ਕੇ ਪ੍ਰਸੰਨ ਹੁੰਦੇ ਹਨ, ਪਰ ਉਹ ਇਕ ਜਾਂ ਦੋ ਮਹੀਨੇ ਦਾ ਦੁਰਮਾਹਾ ਲਿਖਾ ਕਰਕੇ ਆ ਜਾਂਦੇ ਹਨ ਤੇ ਛੁੱਟੀ ਪੂਰੀ ਹੋਈ ਤੋਂ ਫੇਰ ਪਲਟਣ ਨੂੰ ਚਲੇ ਜਾਂਦੇ ਹਨ।

ਇਸੇ ਪ੍ਰਕਾਰ ਸਰੀਰ ਰੂਪੀ ਫ਼ੌਜੀ ਆਪਣੇ ਮਾਤ ਲੋਕ ਰੂਪੀ ਘਰ ਨੂੰ ਸੰਭਾਲਣ ਵਾਸਤੇ ਆਏ ਹਨ, ਪਰੰਤੂ ਸੁਆਸਾਂ ਰੂਪੀ ਰੋਜ਼ੀਨਾ ਲਿਖਾ ਕਰਕੇ ਆਏ ਹਨ ਕਿ ਇਤਨਾ ਚਿਰ ਇਸ ਸੰਸਾਰ ਵਿਚ ਰਹਿਣਾ ਹੈ, ਅੰਤ ਨੂੰ ਪ੍ਰਲੋਕ ਵਿਚ ਜਾਣਾ ਹੀ ਪੈਣਾ ਹੈ।

## ਕਾਰ ਕਮਾਵਹਿ ਸਿਰਿ ਧਣੀ; ਲਾਹਾ ਪਲੈ ਪਾਇ ॥

ਜੋ ਧਣੀ = ਮਾਲਕ ਦੇ ਹੁਕਮ ਨੂੰ ਸਿਰ ਉੱਤੇ ਮੰਨ ਕੇ ਕਾਰ ਕਮਾਵਹਿ = ਕਮਾਉਂਦੇ ਹਨ, ਉਹ ਧਨ ਦਾ ਲਾਹਾ = ਲਾਭ ਪੱਲੇ ਵਿਚ ਪਾਇ = ਪਾਉਂਦੇ ਹਨ।

**ਅਥਵਾ** ਜੋ ਧਣੀ = ਮਾਲਕ ਪਰਮੇਸ਼ਰ ਦੇ ਹੁਕਮ ਨੂੰ ਸਿਰ ਉੱਤੇ ਮੰਨ ਕੇ ਭਗਤੀ ਰੂਪ ਕਾਰ ਨੂੰ ਕਮਾਉਂਦੇ ਹਨ, ਉਹ ਆਤਮਿਕ ਸੁਖ ਰੂਪੀ ਧਨ ਦਾ ਲਾਹਾ = ਲਾਭ ਬੁੱਧੀ ਰੂਪੀ ਪੱਲੇ ਵਿਚ ਪਾਉਂਦੇ ਹਨ **ਵਾ:** ਰਿਦੇ, ਪ੍ਰੇਮ ਰੂਪੀ ਪੱਲੇ ਵਿਚ ਪ੍ਰਭੂ ਪ੍ਰਾਪਤੀ ਦਾ ਲਾਭ ਪਾਉਂਦੇ ਹਨ।

## ਲਬੁ ਲੋਭੁ ਬੁਰਿਆਈਆ; ਛੋਡੇ ਮਨਹੁ ਵਿਸਾਰਿ ॥

ਜਿਨ੍ਹਾਂ ਨੇ ਪਦਾਰਥਾਂ ਦੇ ਖਾਣ ਦਾ ਲਬ, ਪਦਾਰਥਾਂ ਦੇ ਇਕੱਤਰ ਕਰਨ ਦਾ ਲੋਬੁ = ਲਾਲਚ ਅਤੇ ਬੁਰਿਆਈਆ = ਮੰਦ ਕਰਮ ਇਹ ਸਾਰਾ ਕੁਝ ਮਨਹੁ = ਹਿਰਦੇ ਵਿੱਚੋਂ ਵਿਸਾਰਿ = ਭੁਲਾ ਛੋਡੇ = ਛੱਡੇ ਹਨ, ਉਹ ਪੁਰਖ ਧੰਨਤਾ ਦੇ ਯੋਗ ਹਨ।

## ਗੜਿ ਦੋਹੀ ਪਾਤਿਸਾਹ ਕੀ; ਕਦੇ ਨ ਆਵੈ ਹਾਰਿ ॥

ਜੋ ਨੌਕਰ ਗੜਿ = ਕਿਲ੍ਹੇ ਵਿਚ ਆਪਣੇ ਪਾਤਿਸਾਹ = ਬਾਦਸ਼ਾਹ ਕੀ = ਦੀ ਦੋਹੀ = ਦੁਹਾਈ ਫੇਰਦੇ ਹਨ, ਉਨ੍ਹਾਂ ਨੂੰ ਕਦੇ ਵੀ ਹਾਰ ਨਹੀਂ ਆਵੈ = ਆਉਂਦੀ।

ਇਸ ਪ੍ਰਕਾਰ ਜੋ ਪੁਰਖ ਸੰਸਾਰ, ਸਰੀਰ ਰੂਪੀ ਕਿਲ੍ਹੇ ਵਿਚ ਪਾਤਸ਼ਾਹ ਰੂਪ ਪਰਮੇਸ਼ਰ ਦੀ ਨਾਮ ਸਿਮਰਨ ਰੂਪੀ ਦੁਹਾਈ ਫੇਰਦੇ ਹਨ, ਭਾਵ ਨਾਮ ਜਪਦੇ ਹਨ, ਉਹ ਕਦੇ ਵੀ ਕਾਮਾਦਿਕਾਂ ਤੋਂ ਹਾਰ ਖਾ ਕੇ ਪ੍ਰਲੋਕ ਵਿਚ ਨਹੀਂ ਆਵੈ = ਆਉਂਦੇ **ਵਾ:** ਉਨ੍ਹਾਂ ਨੂੰ ਕਦੇ ਵੀ ਕਾਮਾਦਿਕਾਂ ਤੋਂ ਹਾਰ ਨਹੀਂ ਆਉਂਦੀ।

**ਅਥਵਾ** ਜੋ ਦਸਵੇਂ ਦੁਆਰ ਰੂਪੀ ਕਿਲ੍ਹੇ ਵਿਚ ਪਾਤਸ਼ਾਹ ਪਰਮੇਸ਼ਰ ਦੀ ਭਜਨ ਸਿਮਰਨ ਰੂਪੀ ਦੁਹਾਈ ਫੇਰਦੇ ਹਨ, ਉਨ੍ਹਾਂ ਨੂੰ ਕਦੇ ਵੀ ਪ੍ਰਾਣਾਯਾਮ ਕਰਨ ਵਿਚ ਰੁਕਾਵਟ ਪੈਣ ਰੂਪ ਹਾਰ ਨਹੀਂ ਆਉਂਦੀ।

**ਅਥਵਾ** ਜੋ ਅੰਤਹਕਰਣ ਰੂਪੀ ਕਿਲ੍ਹੇ ਵਿਚ ਪਾਤਸ਼ਾਹ ਪਰਮੇਸ਼ਰ ਦੀ ਭਜਨ ਸਿਮਰਨ ਰੂਪੀ ਦੁਹਾਈ ਫੇਰਦੇ ਹਨ, ਉਨ੍ਹਾਂ ਨੂੰ ਕਦੇ ਵੀ ਮਨੁੱਖਾ ਜਨਮ ਵਿਚ ਹਾਰ ਨਹੀਂ ਆਉਂਦੀ, ਭਾਵ ਉਹ ਪੁਰਖ ਮੁਕਤ ਹੋ ਜਾਂਦੇ ਹਨ।

## ਚਾਕਰੁ ਕਹੀਐ ਖਸਮ ਕਾ; ਸਉਹੇ ਉਤਰ ਦੇਇ ॥
## ਵਜਹੁ ਗਵਾਏ ਆਪਣਾ; ਤਖਤਿ ਨ ਬੈਸਹਿ ਸੇਇ ॥

ਜੇਕਰ ਕੋਈ ਚਾਕਰੁ = ਨੌਕਰ ਤਾਂ ਕਹੀਐ = ਅਖਵਾਏ ਖਸਮ = ਮਾਲਕ ਕਾ = ਦਾ ਤੇ ਮਾਲਕ ਨੂੰ ਸਉਹੇ = ਸਾਹਮਣੇ ਉਤਰ = ਜਵਾਬ ਦੇਇ = ਦੇਵੇ, ਭਾਵ ਹੁਕਮ ਨਾ ਮੰਨੇ।

ਤਾਂ ਉਹ ਆਪਣਾ ਵਜਹੁ = ਦੁਰਮਾਹਾਂ (ਰੋਜ਼ੀਨਾ) ਗਵਾਏ = ਗੁਆ ਲਵੇਗਾ, (ਜੇ ਉਹ ਕਹੇ ਕਿ ਮੈਂ ਸੇਵਕ ਬਣ ਕੇ ਪਾਤਿਸ਼ਾਹੀ ਦਾ ਮਾਲਕ ਬਣ ਜਾਵਾਂਗਾ) ਅਤੇ ਸੇਇ = ਉਹ ਨੌਕਰ ਤਖ਼ਤ ਦੇ ਪਾਸ (ਉਪਰ) ਭਾਵ ਹਜ਼ੂਰੀ ਵਿਚ ਕਦੇ ਵੀ ਨ = ਨਹੀਂ ਬੈਸਹਿ = ਬੈਠੇਗਾ।

**ਅਥਵਾ** ਇਸੇ ਪ੍ਰਕਾਰ ਜੇਕਰ ਕੋਈ ਆਪਣੇ ਆਪ ਨੂੰ ਖਸਮ = ਮਾਲਕ ਪਰਮੇਸ਼ਰ **ਵਾ:** ਗੁਰੂ ਸਾਹਿਬ ਕਾ = ਦਾ ਚਾਕਰੁ = ਨੌਕਰ ਭਾਵ ਭਗਤ ਕਹਾਵੇ ਅਤੇ ਸਾਹਮਣੇ ਉੱਤਰ ਦੇਵੇ, ਭਾਵ ਆਪਣੀ ਸਾਧਨਾ ਦੀ ਹੰਗਤਾ ਕਰਕੇ ਕਹੇ ਕਿ ਮੈਥੋਂ ਨਹੀਂ ਭਾਣਾ ਮੰਨਿਆ ਜਾਂਦਾ, ਮੈਥੋਂ ਪਰਮੇਸ਼ਰ ਦੁਖ ਵੇਲੇ ਚੇਤੇ ਕੀਤਾ ਨਹੀਂ ਜਾਂਦਾ।

ਉਹ ਆਪਣਾ ਸੁਆਸਾਂ ਰੂਪੀ ਰੋਜ਼ੀਨਾ ਗੁਆ ਲੈਂਦਾ ਹੈ ਅਤੇ ਉਹ ਸਰੂਪ ਰੂਪੀ ਤਖ਼ਤ ਉੱਤੇ ਵੀ ਬੈਠ ਨਹੀਂ ਸਕਦਾ, ਭਾਵ ਐਸਾ ਪੁਰਖ ਚੌਰਾਸੀ ਲੱਖ ਜੂਨਾਂ ਵਿਚ ਹੀ ਭਰਮਦਾ ਫਿਰਦਾ ਰਹਿੰਦਾ ਹੈ।

## ਪ੍ਰੀਤਮ ਹਥਿ ਵਡਿਆਈਆ; ਜੈ ਭਾਵੈ ਤੈ ਦੇਇ ॥

ਪ੍ਰੀਤਮ = ਪਿਆਰੇ ਸਤਿਗੁਰੂ **ਵਾ:** ਪਰਮੇਸ਼ਰ ਦੇ ਹੱਥ ਵਿਚ ਹੀ ਸਰੂਪ ਰੂਪੀ ਤਖ਼ਤ ਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਆਦਿ ਵਡਿਆਈਆਂ ਹਨ, ਪਰ ਜੈ = ਜਿਹੜਾ ਸਤਿਗੁਰੂ ਸਾਹਿਬ **ਵਾ:** ਪਰਮੇਸ਼ਰ 'ਤੇ ਭਾਵੈ = ਭਾਵਨਾ ਕਰਦਾ ਹੈ **ਵਾ:** ਜਿਹੜਾ ਗੁਰੂ, ਪਰਮੇਸ਼ਰ ਨੂੰ ਭਾਵੈ = ਭਾਅ ਜਾਂਦਾ ਹੈ, ਤੈ = ਉਸ ਨੂੰ ਹੀ ਗੁਰੂ **ਵਾ:** ਪਰਮੇਸ਼ਰ ਸਰੂਪ ਰੂਪੀ, ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਿਆਈ ਬਖ਼ਸ਼ ਦੇਇ = ਦਿੰਦਾ ਹੈ।

## ਆਪਿ ਕਰੇ, ਕਿਸੁ ਆਖੀਐ; ਅਵਰੁ ਨ ਕੋਇ ਕਰੇਇ ॥੪੫॥

ਪਰਮੇਸ਼ਰ ਆਪ ਹੀ ਸਾਰੇ ਜਗਤ ਨੂੰ ਰਚਨਾ ਕਰੇ = ਕਰਦਾ ਹੈ, ਇਸ ਲਈ ਫੇਰ ਹੋਰ ਕਿਸ ਨੂੰ ਆਖੀਐ = ਕਹਿਣਾ ਕਰੀਏ ਕਿ ਅਮਕਾ ਕੀ ਕਰਦਾ ਹੈ, ਉਸ ਤੋਂ ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਕੁਝ ਨ = ਨਹੀਂ ਕਰੇਇ = ਕਰਦਾ।

**ਅਥਵਾ** ਉਹ ਪਰਮੇਸ਼ਰ ਆਪ ਹੀ ਗੁਰੂ ਸਰੂਪ ਹੋ ਕੇ ਉਪਦੇਸ਼ ਦੇਣਾ ਕਰਦਾ ਹੈ, ਇਸ ਲਈ ਕਿਸ ਨੂੰ ਜਾ ਕੇ ਕਹਿਣਾ ਕਰੀਏ ਕਿਉਂਕਿ ਉਸ ਦੀ ਸ਼ਰਨ ਪਏ ਤੋਂ ਬਗ਼ੈਰ ਹੋਰ ਕੋਈ ਵੀ ਕਲਿਆਣ ਕਰਨ ਵਾਲਾ ਨਹੀਂ ਹੈ ॥੪੫॥

## ਬੀਜਉ ਸੂਝੈ ਕੋ ਨਹੀ; ਬਹੈ ਦੁਲੀਚਾ ਪਾਇ ॥

ਬੀਜਉ = ਦੂਸਰਾ ਹੋਰ ਕੋ = ਕੋਈ ਨਹੀਂ ਸੂਝੈ = ਸੁੱਝਦਾ, ਜਿਹੜਾ ਦੁਲੀਚਾ = ਗ਼ਲੀਚਾ ਵਿਛਾ ਕੇ ਪਰਮੇਸ਼ਰ ਦੇ ਸਿੰਘਾਸਨ ਨੂੰ ਪਾਇ = ਪਾ ਕੇ ਬਰਾਬਰ ਬਹੈ = ਬੈਠ ਸਕੇ।

## ਨਰਕ ਨਿਵਾਰਣੁ ਨਰਹ ਨਰੁ; ਸਾਚਉ ਸਾਚੈ ਨਾਇ ॥

ਜਿਸ ਸਾਚਉ = ਸੱਚੇ ਪਰਮੇਸ਼ਰ ਦਾ ਸਾਚੈ = ਸੱਚਾ ਨਾਇ = ਨਾਮ ਹੈ, ਉਹ ਨਰਕ ਦੇ ਦੁੱਖਾਂ ਨੂੰ ਨਿਵਾਰਣੁ = ਨਵਿਰਤ ਕਰਨ ਵਾਲਾ ਹੈ ਅਤੇ ਸਾਰੇ ਨਰੁ = ਪੁਰਖਾਂ ਦਾ ਨਰਹ = ਨਿਅੰਤਾ, ਪ੍ਰੇਰਕ ਹੈ **ਅਥਵਾ**

ਨਰਕ ਦੇ ਦੁੱਖਾਂ ਨੂੰ ਨਵਿਰਤ ਕਰਨ ਵਾਲਾ ਤੇ ਨਰਾਂ ਦਾ ਨਿਅੰਤਾ, ਪ੍ਰੇਰਕ ਜੋ ਪਰਮੇਸ਼ਰ ਹੈ, ਉਸ ਦੇ ਸੱਚੇ ਨਾਮ ਨੂੰ ਜਪਣੇ ਵਾਲਾ ਪੁਰਖ ਸਾਚਉ = ਸੱਚਾ, ਸੱਚ ਸਰੂਪ ਦੀ ਪ੍ਰਾਪਤੀ ਵਾਲਾ ਹੁੰਦਾ ਹੈ।

## ਵਣੁ ਤ੍ਰਿਣੁ ਢੂਢਤ ਫਿਰਿ ਰਹੀ; ਮਨ ਮਹਿ ਕਰਉ ਬੀਚਾਰੁ ॥

ਮੇਰੀ ਬਿਰਤੀ ਪ੍ਰਭੂ ਨੂੰ ਵਣੁ = ਜੰਗਲਾਂ, ਬ੍ਰਿਛਾਂ ਵਾਲੇ ਥਾਵਾਂ ਤੇ ਤ੍ਰਿਣੁ = ਕੱਖ ਆਦਿਕ ਵਿਚ ਢੂਢਤ = ਭਾਲਦੀ ਫਿਰਿ = ਫਿਰਦੀ ਰਹੀ, ਹੁਣ ਗੁਰ ਉਪਦੇਸ਼ ਦੁਆਰਾ ਮਨ = ਹਿਰਦੇ ਮਹਿ = ਵਿਚ ਬੀਚਾਰੁ = ਨਿਰਨਾ, ਵੀਚਾਰ ਕਰਉ = ਕਰਨਾ ਕੀਤਾ।

**ਅਥਵਾ** ਵਣ ਦੀ ਨਿਆਈਂ ਸਰੀਰ, ਤ੍ਰਿਣ ਦੀ ਨਿਆਈਂ ਇੰਦ੍ਰੀਆਂ ਆਦਿਕਾਂ ਵਿਚ ਸਾਰੇ ਭਾਲਦੀ ਫਿਰਦੀ ਰਹੀ, ਪਰ ਸੱਚ ਸਰੂਪ ਦੀ ਕਿਤੋਂ ਵੀ ਪ੍ਰਾਪਤੀ ਨਾ ਹੋਈ, ਜਦ ਗੁਰ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕੀਤਾ, ਤਦ ਗੁਰਾਂ ਨੇ ਕਿਹਾ ਕਿ ਮਨ ਵਿਚ ਸੱਚ ਸਰੂਪ ਦੀ ਵੀਚਾਰ ਕਰ, ਫੇਰ ਤੈਨੂੰ ਸੱਚ ਸਰੂਪ ਦੀ ਪ੍ਰਾਪਤੀ ਹੋਵੇਗੀ।

## ਲਾਲ ਰਤਨ ਬਹੁ ਮਾਣਕੀ; ਸਤਿਗੁਰ ਹਾਥਿ ਭੰਡਾਰੁ ॥

ਲਾਲਾਂ ਰਤਨਾਂ ਦੇ ਬਹੁ = ਬਹੁਤ ਤਰ੍ਹਾਂ ਦੇ ਮਾਣਕੀ = ਮਾਣਕਾਂ ਦਾ ਭੰਡਾਰੁ = ਖ਼ਜ਼ਾਨਾ ਖੋਲ੍ਹਣ ਦੀ ਸਤਿਗੁਰੂ ਦੇ ਹਾਥਿ = ਹੱਥ ਵਿਚ ਕੁੰਜੀ ਹੈ।

**ਅਥਵਾ** ਪ੍ਰੇਮ ਰੂਪੀ ਲਾਲ, ਵੈਰਾਗ ਰੂਪੀ ਰਤਨ ਤੇ ਸ੍ਰਵਣ, ਮੰਨਣ, ਨਿਧਿਆਸਣ ਆਦਿਕ ਬਹੁਤੇ ਮਾਣਕਾਂ ਦਾ ਖ਼ਜ਼ਾਨਾ ਅੰਤਹਕਰਣ ਵਿੱਚੋਂ ਪ੍ਰਗਟ ਕਰਨ ਦੀ ਸਤਿਗੁਰਾਂ ਦੇ ਹੱਥ ਵਿਚ ਕੁੰਜੀ ਹੈ।

## ਊਤਮੁ ਹੋਵਾ, ਪ੍ਰਭੁ ਮਿਲੈ; ਇਕ ਮਨਿ ਏਕੈ ਭਾਇ ॥

ਜੇਕਰ ਇਹ ਉਪਰੋਕਤ ਖ਼ਜ਼ਾਨਾ ਗੁਰਾਂ ਤੋਂ ਪ੍ਰਾਪਤ ਕਰਕੇ ਇਕ = ਇਕਾਗਰ ਮਨਿ = ਚਿੱਤ ਹੋ ਕੇ ਏਕੈ = ਇਕ ਪਰਮੇਸ਼ਰ ਵਿਚ ਭਾਇ = ਪ੍ਰੇਮ ਕਰਕੇ ਊਤਮੁ = ਸ੍ਰੇਸ਼ਟ ਗੁਣਾਂ ਦੇ ਸਹਿਤ ਹੋਵਾ = ਹੋ ਜਾਵਾਂ, ਤਦ ਪ੍ਰਭੁ = ਪਰਮੇਸ਼ਰ ਮਿਲੈ = ਪ੍ਰਾਪਤ ਹੁੰਦਾ ਹੈ **ਵਾ:** ਇਕ ਜੋ ਮਨਿ = ਸ਼੍ਰੋਮਣੀ ਪਰਮੇਸ਼ਰ ਹੈ, ਗੁਰਾਂ ਦੇ ਉਪਦੇਸ਼ ਦੁਆਰਾ ਉਸ ਏਕੈ = ਇਕ ਭਾਇ = ਪ੍ਰਕਾਸ਼ ਸਰੂਪ ਪਰਮੇਸ਼ਰ ਨੂੰ ਪਾਉਣਾ ਕਰੀਦਾ ਹੈ।

## ਨਾਨਕ, ਪ੍ਰੀਤਮ ਰਸਿ ਮਿਲੇ; ਲਾਹਾ ਲੈ ਪਰਥਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪ੍ਰੀਤਮ = ਪਿਆਰੇ ਸਤਿਗੁਰਾਂ ਨੂੰ ਰਸਿ = ਪ੍ਰੇਮ ਦੇ ਨਾਲ ਮਿਲੇ = ਮਿਲਦੇ ਹਨ, ਉਹ ਪਰਥਾਇ = ਪ੍ਰਲੋਕ ਦਾ ਲਾਹਾ = ਲਾਭ ਲੈ ਲੈਂਦੇ ਹਨ **ਵਾ:** ਜੋ ਪਰਥਾਇ = ਪਰ ਥਾਂ ਭਾਵ ਜੋ ਸਾਰਿਆਂ ਤੋਂ ਪਰਾ ਰੂਪ ਬ੍ਰਹਮ ਹੈ, ਉਸ ਦੀ ਪ੍ਰਾਪਤੀ ਦਾ ਗੁਰਾਂ ਦੇ ਸਬੱਬ ਕਰਕੇ ਲਾਭ ਪਾ ਲੈਂਦੇ ਹਨ।

## ਰਚਨਾ ਰਾਚਿ ਜਿਨਿ ਰਚੀ; ਜਿਨਿ ਸਿਰਿਆ ਆਕਾਰੁ ॥

ਜਿਨਿ = ਜਿਸ ਪਰਮੇਸ਼ਰ ਨੇ ਸੂਖਮ ਤੱਤਾਂ ਦੀ ਰਚਨਾ = ਬਣੌਤ ਰਾਚਿ = ਰਚ ਕੇ ਸੂਖਮ ਸ੍ਰਿਸ਼ਟੀ ਰਚੀ = ਬਣਾਈ ਹੈ, ਜਿਸ ਪਰਮੇਸ਼ਰ ਨੇ ਅਸਥੂਲ ਤੱਤਾਂ ਦੀ ਰਚਨਾ ਨੂੰ ਰਚ ਕੇ ਅਸਥੂਲ ਸ੍ਰਿਸ਼ਟੀ ਰਚੀ ਹੈ, ਫੇਰ ਜਿਨਿ = ਜਿਸ ਪਰਮੇਸ਼ਰ ਨੇ ਸੰਸਾਰ ਦਾ ਆਕਾਰੁ = ਵਜੂਦ, ਸਰੂਪ ਸਿਰਿਆ = ਸਿਰਜਨਾ ਕੀਤਾ ਹੈ **ਵਾ:** ਜਿਸ ਨੇ ਸੂਖਮ ਸਥੂਲ ਦੇਹਾਂ ਦੇ ਅਕਾਰਾਂ ਨੂੰ ਸਿਰਜਿਆ ਹੈ।

**ਅਥਵਾ** ਜਿਸ ਪਰਮੇਸ਼ਰ ਨੇ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਜਗਿਆਸੂ ਦੇ ਹਿਰਦੇ ਵਿਚ ਵੈਰਾਗ,

ਵਿਵੇਕ, ਖਟ ਸੰਪਤੀ, ਮੋਖ ਇੱਛਾ ਆਦਿ ਚਾਰ ਸਾਧਨਾਂ ਦੀ ਰਚਨਾ ਰਚੀ ਹੈ ਅਤੇ ਫੇਰ ਸ੍ਰਵਣ, ਮੰਨਣ, ਨਿਧਿਆਸਣ ਤੱਤ ਤ੍ਵੰ ਦਾ ਸੰਸ਼ੋਧਨ ਆਦਿ ਦੀ ਰਚਨਾ ਰਚੀ ਹੈ ਤੇ ਜਿਸ ਪਰਮੇਸ਼ਰ ਨੇ ਬ੍ਰਹਮ ਗਿਆਨ, ਅਪ੍ਰੋਖ ਗਿਆਨ ਦਾ ਆਕਾਰ ਹਿਰਦੇ ਵਿਚ ਸਿਰਜਿਆ ਹੈ।

## ਗੁਰਮੁਖਿ ਬੇਅੰਤੁ ਧਿਆਈਐ; ਅੰਤੁ ਨ ਪਾਰਾਵਾਰੁ ॥੪੬॥

ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖ ਬਣ ਕੇ ਉਸ ਬੇਅੰਤੁ = ਅਨੰਤ ਪਰਮੇਸ਼ਰ ਨੂੰ ਜੀਵਨ ਮੁਕਤੀ ਵਾਸਤੇ ਧਿਆਈਐ = ਧਿਆਉਣਾ ਕਰੀਏ, ਜਿਸ ਦੇ ਪਾਰਾਵਾਰੁ = ਪਾਰ ਉਰਾਰ ਦਾ ਅੰਤੁ = ਅਖ਼ੀਰ ਨ = ਨਹੀਂ ਪਾਇਆ ਜਾ ਸਕਦਾ ॥੪੬॥

ਅੱਗੇ ਸਤਿਗੁਰੂ ਜੀ ਞਾੜੇ (ਞ) ਅੱਖਰ ਦੁਆਰਾ ਕਥਨ ਕਰਦੇ ਹਨ:

## ਞਾੜੈ; ਰੂੜਾ ਹਰਿ ਜੀਉ ਸੋਈ ॥

ਞਾੜੈ = ਞਾੜੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਸੋਈ = ਉਹ ਪਰਮੇਸ਼ਰ ਜੀਉ = ਜੀ ਸਭ ਤੋਂ ਅਧਿਕ ਰੂੜਾ = ਸੁੰਦਰ ਸਰੂਪ ਵਾਲਾ ਹੈ।

## ਤਿਸੁ ਬਿਨੁ; ਰਾਜਾ ਅਵਰੁ ਨ ਕੋਈ ॥

ਤਿਸੁ = ਉਸ ਤੋਂ ਬਿਨੁ = ਬਗ਼ੈਰ ਵੱਡਾ ਰਾਜਾ, ਭਾਵ ਦੁਨੀਆਂ ਦਾ ਪਾਤਸ਼ਾਹ **ਵਾ:** ਰਾਜਾ = ਪ੍ਰਕਾਸ਼ ਸਰੂਪ ਅਵਰੁ = ਹੋਰ ਕੋਈ ਨ = ਨਹੀਂ ਹੈ।

## ਞਾੜੈ ਗਾਰੁੜੁ ਤੁਮ ਸੁਣਹੁ; ਹਰਿ ਵਸੈ ਮਨ ਮਾਹਿ ॥

ਞਾੜੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਪੰਡਿਤ ਜੀ! ਤੁਮ = ਤੂੰ ਕਾਮ ਕ੍ਰੋਧ ਰੂਪੀ ਸੱਪਾਂ ਦੀ ਵਿਸ਼ਿਆਂ ਰੂਪੀ ਵਿਹੁ ਨੂੰ ਉਤਾਰਨ ਵਾਸਤੇ ਗੁਰ ਉਪਦੇਸ਼ ਰੂਪੀ ਗਾਰੜ[੧] ਮੰਤ੍ਰ ਨੂੰ ਸੁਣਹੁ = ਸੁਣਨਾ ਕਰ, ਤਦ ਮਨ = ਹਿਰਦੇ ਮਾਹਿ = ਵਿਚ ਹਰਿ = ਪਰਮੇਸ਼ਰ ਆ ਵਸੈ = ਵੱਸੇਗਾ।

## ਗੁਰਪਰਸਾਦੀ ਹਰਿ ਪਾਈਐ; ਮਤੁ ਕੋ ਭਰਮਿ ਭੁਲਾਹਿ ॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਹੀ ਹਰਿ = ਪਰਮੇਸ਼ਰ ਨੂੰ ਪਾਈਐ = ਪਾਉਣਾ ਕਰੀਦਾ ਹੈ, ਮਤੁ = ਮਤਾਂ ਕੋ = ਕੋਈ ਭਰਮ ਵਿਚ ਭੁਲਾਹਿ = ਭੁਲਨਾ ਕਰੇ ਕਿ ਮੈਂ ਆਪੇ ਹੀ ਪ੍ਰਭੂ ਨੂੰ ਪ੍ਰਾਪਤ ਕਰ ਲਵਾਂਗਾ।

## ਸੋ ਸਾਹੁ ਸਾਚਾ; ਜਿਸੁ ਹਰਿ ਧਨੁ ਰਾਸਿ ॥

ਸੋ = ਉਹ ਗੁਰੂ ਹੀ ਸਾਚਾ = ਸੱਚਾ ਸਾਹੁ = ਸ਼ਾਹੂਕਾਰ ਹੈ, ਜਿਸ ਕੋਲ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਦੀ ਰਾਸਿ = ਪੂੰਜੀ ਹੈ **ਵਾ:** ਉਹ ਤੱਤਬੇਤਾ ਹੀ ਸੱਚਾ ਸ਼ਾਹੂਕਾਰ ਹੈ, ਜਿਸ ਪਾਸ ਹਰੀ ਦੇ ਨਾਮ ਰੂਪੀ, ਬ੍ਰਹਮ ਗਿਆਨ ਰੂਪੀ ਧਨ ਦੀ ਪੂੰਜੀ ਹੈ। ਅਤੇ ਉਹ:

---

੧. ਗਾਰੜੂ ਸੱਪਾਂ ਦੇ ਮੰਤਰ ਜਾਨਣ ਵਾਲੇ ਨੂੰ ਕਹਿੰਦੇ ਹਨ ਤੇ ਜਿਸ ਮੰਤਰ ਨਾਲ ਜ਼ਹਿਰ ਉਤਰ ਜਾਵੇ, ਉਸ ਨੂੰ ਗਾਰੁੜ ਮੰਤਰ ਕਹਿੰਦੇ ਹਨ।

## ਗੁਰਮੁਖਿ ਪੂਰਾ; ਤਿਸੁ ਸਾਬਾਸਿ ॥

ਜਿਸ ਗੁਰਮੁਖ ਨੂੰ ਪੂਰਾ = ਪੂਰਨ ਨਾਮ ਰੂਪ ਧਨ ਮਿਲਿਆ ਹੈ **ਵਾ:** ਜਿਸ ਗੁਰਮੁਖ ਦਾ ਪੂਰਾ = ਪੂਰਨ ਵਾਹਿਗੁਰੂ 'ਤੇ ਭਰੋਸਾ ਹੈ **ਵਾ:** ਜਿਸ ਗੁਰਮੁਖ ਨੂੰ ਮੁਖੀ ਗੁਰਾਂ ਦੁਆਰਾ ਪੂਰਾ = ਪੂਰਨ ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ, ਤਿਸੁ = ਉਸ ਦੇ ਤਾਈਂ ਸ਼ਾਬਾਸ਼ ਹੈ **ਵਾ:** ਉਸ ਨੂੰ ਧੰਨਤਾ ਜੋਗ ਪਦਵੀ ਪ੍ਰਾਪਤ ਹੁੰਦੀ ਹੈ।

## ਰੂੜੀ ਬਾਣੀ ਹਰਿ ਪਾਇਆ; ਗੁਰ ਸਬਦੀ ਬੀਚਾਰਿ ॥

ਗੁਰ ਸਬਦੀ = ਉਪਦੇਸ਼ ਦੀ ਵੀਚਾਰ ਦੁਆਰਾ ਰੂੜੀ = ਸੁੰਦਰ ਨਾਮ ਰੂਪ ਬਾਣੀ ਕਰਕੇ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ **ਵਾ:** ਸੁੰਦਰ ਬਾਣੀ ਵਾਲੇ ਪਰਮੇਸ਼ਰ ਨੂੰ ਪਾਉਣਾ ਕੀਤਾ ਹੈ।

[ਅੰਗ ੯੩੭]

## ਆਪੁ ਗਇਆ ਦੁਖੁ ਕਟਿਆ; ਹਰਿ ਵਰੁ ਪਾਇਆ ਨਾਰਿ ॥੪੭॥

ਜਿਸ ਦਾ ਗੁਰ ਉਪਦੇਸ਼ ਦੁਆਰਾ ਆਪੁ = ਆਪਾ-ਭਾਵ (ਹੰਕਾਰ) ਚਲਾ ਗਿਆ ਹੈ, ਉਸ ਦਾ ਜੰਮਣ ਮਰਣ, ਰੂਪੀ ਦੁਖ ਕੱਟਿਆ ਗਿਆ ਹੈ, ਉਸ ਮਹਾਤਮਾ ਰੂਪ ਨਾਰਿ = ਇਸਤ੍ਰੀ (ਸਖੀ) ਨੇ ਵਰੁ = ਪਤੀ ਹਰਿ = ਪਰਮੇਸ਼ਰ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ ॥੪੭॥

## ਸੁਇਨਾ ਰੁਪਾ ਸੰਚੀਐ; ਧਨੁ ਕਾਚਾ ਬਿਖੁ ਛਾਰੁ ॥

ਜੇਕਰ ਸੁਇਨਾ = ਸੋਨਾ ਰੁਪਾ = ਚਾਂਦੀ ਸੰਚੀਐ = ਇਕੱਤਰ ਕਰੀਏ, ਪਰ ਇਹ ਤਾਂ ਵਿਸ਼ਿਆਂ ਨੂੰ ਪੈਦਾ ਕਰਨ ਵਾਲਾ ਕਾਚਾ = ਕੱਚਾ ਹੀ ਧਨ ਹੈ ਅਤੇ ਬਿਖੁ = ਵਿਸ਼ਿਆਂ ਵਿਚ ਲਾ ਕੇ ਛਾਰੁ = ਸੁਆਹ ਕਰ ਦੇਣ ਵਾਲਾ ਹੈ **ਵਾ:** ਪ੍ਰਲੋਕ ਵਿਚ ਲਾਹਨਤਾਂ ਰੂਪ ਸੁਆਹ ਹੀ ਪਵਾਉਣ ਵਾਲਾ ਹੈ **ਵਾ:** ਵਿਹੁ ਰੂਪ ਤੇ ਸੁਆਹ ਰੂਪ ਹੈ ਭਾਵ ਨਾਸ਼ਵਾਨ ਹੋਣ ਕਰਕੇ ਸੁਆਹ ਰੂਪ ਹੈ।

## ਸਾਹੁ ਸਦਾਏ, ਸੰਚਿ ਧਨੁ; ਦੁਬਿਧਾ ਹੋਇ ਖੁਆਰੁ ॥

ਜੋ ਪੁਰਖ ਧਨ ਸੰਚਿ = ਇਕੱਠਾ ਕਰਕੇ ਆਪਣੇ ਆਪ ਨੂੰ ਵੱਡੇ ਸਾਹੁ = ਸ਼ਾਹੂਕਾਰ ਸਦਾਏ = ਸਦਾਉਂਦੇ ਹਨ, ਉਹ ਦੁਬਿਧਾ = ਦੁਚਿੱਤੇਪੁਣੇ ਵਿਚ ਹੀ ਖੁਆਰੁ = ਖ਼ਰਾਬ ਹੋਇ = ਹੁੰਦੇ ਹਨ।

## ਸਚਿਆਰੀ ਸਚੁ ਸੰਚਿਆ; ਸਾਚਉ ਨਾਮੁ ਅਮੋਲੁ ॥

ਸਚਿਆਰੀ = ਸੱਚਾਈ ਵਾਲੇ ਪੁਰਖਾਂ ਨੇ ਸਚੁ = ਸੱਚਾ ਨਾਮ ਰੂਪੀ ਧਨ ਸੰਚਿਆ = ਇਕੱਤਰ ਕੀਤਾ ਹੈ, ਜੋ ਸਾਚਉ = ਸੱਚਾ ਨਾਮ ਰੂਪੀ ਧਨ ਅਮੋਲੁ = ਬੇਕੀਮਤਾ ਹੈ।

**ਅਥਵਾ** ਸਚਿਆਰੀ = ਸੱਚਾਈ ਵਾਲੇ ਪੁਰਖ ਅਮੋਲੁ = ਅਮੋਲਕ ਸੱਚਾ ਨਾਮ ਜਪ ਕੇ ਸਚੁ = ਸੱਚੇ ਆਤਮਿਕ ਧਨ ਨੂੰ ਇਕੱਤਰ ਕਰਦੇ ਹਨ।

## ਹਰਿ ਨਿਰਮਾਇਲੁ ਊਜਲੋ; ਪਤਿ ਸਾਚੀ ਸਚੁ ਬੋਲੁ ॥

ਹਰਿ = ਪਰਮੇਸ਼ਰ ਮਲ, ਵਿਖੇਪ, ਅਵਰਨ ਆਦਿ ਦੀ ਨਿਰਮਾਇਲੁ = ਮੈਲ ਤੋਂ ਰਹਿਤ ਤੇ ਊਜਲੋ = ਉੱਜਲ, ਪਵਿੱਤਰ ਸਰੂਪ ਹੈ, ਜਿਸ ਦਾ ਸਚੁ = ਸੱਚਾ ਨਾਮ ਬੋਲੁ = ਬੋਲਣੇ, ਜਪਣੇ ਕਰਕੇ ਲੋਕ-ਪ੍ਰਲੋਕ ਵਿਚ ਸਾਚੀ = ਸੱਚੀ ਪਤਿ = ਇੱਜ਼ਤ ਹੁੰਦੀ ਹੈ **ਵਾ:** ਐਸੇ ਉੱਜਲ ਤੇ ਪਵਿੱਤਰ ਪਰਮੇਸ਼ਰ ਦੀ ਜਿਨ੍ਹਾਂ ਨੂੰ ਪ੍ਰਾਪਤੀ

ਹੋਈ ਹੈ, ਉਨ੍ਹਾਂ ਦੀ ਇਸ ਲੋਕ ਵਿਚ ਸੱਚੀ ਪਤ ਹੁੰਦੀ ਹੈ ਤੇ ਉਹ ਸਦਾ ਸੱਚ ਬੋਲਦਾ ਹੈ **ਵਾ:** ਜੋ ਗੁਰਮੁਖ ਜਨ ਗੁਰਾਂ ਦੇ ਸੱਚੇ ਬਚਨਾਂ ਨੂੰ ਬੋਲਦੇ ਹਨ **ਵਾ:** ਸੱਚੇ ਮਹਾਂਵਾਕਾਂ ਰੂਪੀ ਬੋਲ ਬੋਲਦੇ ਹਨ, ਉਨ੍ਹਾਂ ਦੀ ਸੱਚੀ ਪਤ ਹੁੰਦੀ ਹੈ।

ਹੇ ਪੰਡਿਤ ਜੀ ! ਤੂੰ ਉਸ ਪਰਮੇਸ਼ਰ ਅੱਗੇ ਇਉਂ ਬੇਨਤੀ ਕਰ ਕਿ :

## ਸਾਜਨੁ ਮੀਤੁ, ਸੁਜਾਣੁ ਤੂ; ਤੂ ਸਰਵਰੁ, ਤੂ ਹੰਸੁ ॥

ਹੇ ਪਰਮੇਸ਼ਰ ! ਤੂੰ ਮਾਤਾ ਦੇ ਗਰਭ ਦਾ ਮੇਰਾ ਸਾਜਨੁ = ਸੱਜਣ ਹੈਂ, ਇਸ ਲੋਕ ਦਾ ਤੂੰ ਮੀਤੁ = ਮਿੱਤਰ ਹੈਂ, ਤੂੰ ਹੀ ਪ੍ਰਲੋਕ ਵਿਚ ਰੱਖਿਆ ਕਰਨ ਵਾਲਾ ਸੁਜਾਣੁ = ਅੰਤਰਜਾਮੀ, ਸਿਆਣਾ ਹੈਂ ਅਤੇ ਤੂੰ ਆਪ ਸਤਿਗੁਰੂ ਰੂਪੀ ਮਾਨ ਸਰਵਰੁ = ਸਰੋਵਰ ਹੈਂ ਅਤੇ ਤੂੰ ਆਪ ਹੀ ਸਿੱਖ ਰੂਪ ਹੰਸ ਹੈਂ **ਵਾ:** ਸਤਸੰਗਤ ਰੂਪੀ ਮਾਨ ਸਰੋਵਰ ਹੈਂ ਤੇ ਤੂੰ ਆਪ ਹੀ ਤਤਬੇਤਾ ਰੂਪ ਹੰਸ ਹੈਂ।

## ਸਾਚਉ ਠਾਕੁਰੁ ਮਨਿ ਵਸੈ; ਹਉ ਬਲਿਹਾਰੀ ਤਿਸੁ ॥

ਹੇ ਠਾਕੁਰੁ = ਮਾਲਕ ਪਰਮੇਸ਼ਰ ਜੀ ! ਜਿਸ ਦੇ ਮਨਿ = ਹਿਰਦੇ ਵਿਚ ਤੇਰਾ ਸਾਚਉ = ਸੱਚਾ ਨਾਮ ਵਸੈ = ਵੱਸਦਾ ਹੈ, ਹਉ = ਮੈਂ ਤਿਸੁ = ਉਸ ਦੇ ਉਪਰੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ।

## ਮਾਇਆ ਮਮਤਾ ਮੋਹਣੀ; ਜਿਨਿ ਕੀਤੀ ਸੋ ਜਾਣੁ ॥

ਹੇ ਪੰਡਿਤ ! ਇਹ ਮਾਇਆ ਦੀ ਮਮਤਾ = ਮੇਰ ਦੁਨੀਆਂ ਨੂੰ ਮੋਹਣੀ = ਮੋਹਿਤ ਕਰਨ ਵਾਲੀ ਹੈ, ਜਿਨਿ = ਜਿਸ ਵਾਹਿਗੁਰੂ ਨੇ ਇਹ ਮੋਹਣੀ ਮਾਇਆ ਪ੍ਰਵਿਰਤ ਕੀਤੀ ਹੈ, ਸੋ = ਉਹੋ ਹੀ ਇਸ ਨੂੰ ਜਾਣ = ਜਾਣਦਾ ਹੈ, ਭਾਵ ਪਰਮੇਸ਼ਰ ਜਾਣਦਾ ਹੈ ਕਿ ਮੇਰੀ ਸੱਤਾ ਤੋਂ ਬਗ਼ੈਰ ਇਹ ਕੁਝ ਨਹੀਂ ਕਰ ਸਕਦੀ, ਕਿਉਂਕਿ ਮਾਇਆ ਅਸੱਤ ਜੜ੍ਹ ਦੁਖ ਰੂਪ ਹੈ।

**ਅਥਵਾ** ਮੋਹਣੀ = ਮੋਹਿਤ ਕਰਨ ਵਾਲੀ ਮਾਇਆ ਦੀ ਮੇਰ ਜਿਸ ਪਰਮੇਸ਼ਰ ਨੇ ਜੀਵਾਂ ਨੂੰ ਲਗਾਉਣਾ ਕੀਤੀ ਹੈ, ਉਸ ਪਰਮੇਸ਼ਰ ਨੂੰ ਜਾਨਣਾ ਕਰ।

## ਬਿਖਿਆ ਅੰਮ੍ਰਿਤੁ ਏਕੁ ਹੈ; ਬੂਝੈ ਪੁਰਖੁ ਸੁਜਾਣੁ ॥੪੮॥

ਬਿਖਿਆ = ਮਾਇਆ ਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਇਨ੍ਹਾਂ ਦੋਹਾਂ ਦੇ ਵਿਚ ਏਕੁ = ਇਕ ਅਦ੍ਵੈਤ ਰੂਪ ਪਰਮੇਸ਼ਰ ਹੀ ਵਰਤ ਰਿਹਾ ਹੈ **ਵਾ:** ਬਿਖਿਆ = ਵਿਹੁ ਭਾਵ ਦੁਖ ਰੂਪ ਸੰਸਾਰ ਵਿਚ ਅੰਮ੍ਰਿਤ = ਬ੍ਰਹਮਾਨੰਦ ਰੂਪੀ ਅੰਮ੍ਰਿਤ ਦੇਣ ਵਾਲਾ ਭਾਵ ਸੁਖ ਰੂਪ ਇੱਕੋ ਪਰਮੇਸ਼ਰ ਹੀ ਹੈ **ਵਾ:** ਦੁਖ ਸੁਖ ਵਿਚ ਇੱਕੋ ਪਰਮੇਸ਼ਰ ਹੀ ਹੈ, ਜਿਹੜਾ ਸੁਜਾਣੁ = ਚਤੁਰ ਪੁਰਖ ਇਸ ਗੱਲ ਨੂੰ ਬੂਝੈ = ਸਮਝਦਾ ਹੈ, ਉਹ ਮੁਕਤ ਰੂਪ ਹੋ ਜਾਂਦਾ ਹੈ।

**ਅਥਵਾ** ਜੋ ਸੁਜਾਣੁ = ਅੰਤਰਜਾਮੀ ਪਰਮੇਸ਼ਰ ਨੂੰ ਗੁਰਾਂ ਦੁਆਰਾ ਜਾਣ ਲੈਂਦਾ ਹੈ, ਉਹ ਬਿਖਿਆ ਤੇ ਅੰਮ੍ਰਿਤ ਭਾਵ ਦੁਖ ਸੁਖ ਨੂੰ ਇਕ ਬਰਾਬਰ ਬੂਝੈ = ਸਮਝ ਲੈਂਦਾ ਹੈ ॥੪੮॥

## ਖਿਮਾ ਵਿਹੂਣੇ ਖਪਿ ਗਏ; ਖੂਹਣਿ ਲਖ ਅਸੰਖ ॥

ਅਸੰਖ = ਅਣਗਿਣਤ ਲੱਖਾਂ ਖੂਹਣਿ = ਖੂਣੀਆਂ (ਅਕੌਹਿਣੀ) ਭਾਵ ਬੇਅੰਤ ਜੀਵ ਖਿਮਾ = ਬਰਦਾਸ਼ਤ (ਮੁਆਫ਼) ਕਰਨ ਤੋਂ ਵਿਹੂਣੇ = ਬਿਨਾਂ ਹੀ ਖਪਿ = ਖਚਿਤ ਹੋ ਕੇ ਭਾਵ ਆਪਸ ਵਿਚ ਲੜ ਕੇ ਮਰ ਗਏ ਹਨ। ਜਿਵੇਂ ਖਿਮਾ ਧਾਰੇ ਤੋਂ ਬਗ਼ੈਰ ਪਾਂਡਵਾਂ ਦੀਆਂ ਸੱਤ ਤੇ ਕੈਰਵਾਂ ਦੀਆਂ ਗਿਆਰਾਂ ਖੂਹਣੀਆਂ ਆਪਸ ਵਿਚ ਜੰਗ ਕਰਕੇ ਖ਼ਤਮ ਹੋ ਗਈਆਂ ਸੀ।

**ਖੂਹਣਿ** : ੧. ਇਕ ਖ਼ਾਸ ਗਿਣਤੀ ਦੀ ਫ਼ੌਜ, ਜਿਸ ਵਿਚ ੧੦੯੩੫੦ ਪੈਦਲ, ੬੫੬੧੦ ਘੋੜੇ, ੨੧੮੭੦ ਹਾਥੀ ਤੇ ਕੁੱਲ ੨੧੮੭੦੦ ਹੋਣ, ਉਸ ਨੂੰ ਅਖੌਹਣੀ, ਖੂਹਣੀ ਜਾਂ ਖੂਹਣਿ ਕਹਿੰਦੇ ਹਨ, ਭਾਵ ਬੇਅੰਤ ਤੋਂ ਹੈ।

੨. ਪੰਜਾਬੀ ਦੇ ਵਿਚ ਜਿਸ ਫ਼ੌਜ ਦੇ ਲੰਘਦਿਆਂ ਲੰਘਦਿਆਂ ਖੂਹ ਗਰਦ ਨਾਲ ਭਰ ਜਾਵੇ, ਪੂਰਿਆ ਜਾਵੇ ਅਤੇ ਖੂਹ ਦਾ ਪਾਣੀ ਸੁੱਕ ਜਾਵੇ, ਉਸ ਨੂੰ ਖੂਹਣੀ ਕਹਿੰਦੇ ਹਨ।

੩. ਸੰਸਕ੍ਰਿਤ ਦੇ ਗ੍ਰੰਥਾਂ ਵਿਚ ਵਿਦਵਾਨਾਂ ਦੇ ਤਿੰਨ ਪ੍ਰਕਾਰ ਦੀਆਂ ਖੂਹਣੀਆਂ ਲਿਖੀਆਂ ਹਨ: (ੳ) ਜਿਸ ਵਿਚ ਛਪੰਜਾ (੫੬) ਹਜ਼ਾਰ ਘੋੜੇ ਹੋਣ, ਤੀਹ (੩੦) ਹਜ਼ਾਰ ਹਾਥੀ ਹੋਣ, ਚਾਲ੍ਹੀ (੪੦) ਹਜ਼ਾਰ ਰੱਥ ਹੋਣ ਤੇ ਸਤਾਸੀ (੮੭) ਹਜ਼ਾਰ ਪੈਦਲ ਫ਼ੌਜ ਹੋਵੇ, ਉਸ ਨੂੰ ਇਕ ਖੂਹਣਿ ਕਹਿੰਦੇ ਹਨ; (ਅ) ਦੂਸਰਾ ਇਹ ਵੀ ਵਿਦਵਾਨਾਂ ਨੇ ਮੰਨਿਆ ਹੈ ਕਿ ਜਿਸ ਵਿਚ ਇਕ ਲੱਖ ਸਤਵੰਜਾ ਕੁ ਹਜ਼ਾਰ ਦੀ ਗਿਣਤੀ ਅੰਦਰ ਪੈਦਲ ਫ਼ੌਜ, ਘੋੜੇ, ਰੱਥ, ਹਾਥੀ ਆਦਿ ਸਾਰੇ ਹੀ ਆ ਜਾਂਦੇ ਹਨ, ਉਸ ਨੂੰ ਖੂਹਣਿ ਕਹਿੰਦੇ ਹਨ; (ੲ) ਇਕ ਸੰਸਕ੍ਰਿਤ ਦੇ ਵਿਦਵਾਨ ਨੇ ਇਹ ਗਿਣਤੀ ਵੀ ਦਿੱਤੀ ਹੈ ਕਿ ਜਿਸ ਵਿਚ ਇਕ ਲੱਖ ਘੋੜਾ, ਇਕ ਲੱਖ ਹਾਥੀ, ਇਕ ਲੱਖ ਰੱਥ ਤੇ ਦੋ ਲੱਖ ਪੈਦਲ ਫ਼ੌਜ ਇਉਂ ਪੰਜ ਲੱਖ ਦੀ ਗਿਣਤੀ ਨੂੰ ਵੀ ਖੂਹਣਿ ਕਹਿੰਦੇ ਹਨ।

## ਗਣਤ ਨ ਆਵੈ, ਕਿਉ ਗਣੀ; ਖਪਿ ਖਪਿ ਮੁਏ ਬਿਸੰਖ ॥

ਉਨ੍ਹਾਂ ਜੀਵਾਂ ਦੀ ਗਣਤ = ਗਿਣਤੀ ਨ = ਨਹੀਂ ਆਵੈ = ਆਉਂਦੀ, ਕਿਉ = ਕਿਵੇਂ ਗਣੀ = ਗਿਣਨਾ ਕਰੀਏ, ਬਿਸੰਖ = ਅਣਗਿਣਤ ਭਾਵ ਬੇਅੰਤ ਜੀਵ ਹੀ ਖਪਿ ਖਪਿ = ਖਚਿਤ ਹੋ ਹੋ ਕੇ ਮੁਏ = ਮਰ ਗਏ ਹਨ **ਵਾ:** (ਬਿ + ਸੰਖ) ਬਿ = ਦ੍ਵੈਤ ਕਾਰਨ ਸੈਂਕੜਿਆਂ ਦੀ ਸੰਖ = ਗਿਣਤੀ ਵਿਚ ਜੀਵ ਖਪਿ ਖਪਿ = ਪਚ ਪਚ ਕੇ ਮਰ ਗਏ ਹਨ।

## ਖਸਮੁ ਪਛਾਣੈ ਆਪਣਾ; ਖੂਲੈ, ਬੰਧੁ ਨ ਪਾਇ ॥

(ਦੂਸਰਾ ਪਾਠ 'ਬੰਧੁਨ' ਇਕੱਠਾ ਹੈ)

ਜਿਹੜਾ ਪੁਰਖ ਆਪਣਾ = ਆਪ ਦਾ ਜਾਣ ਕੇ ਖਸਮੁ = ਮਾਲਕ ਅਕਾਲ ਪੁਰਖ ਨੂੰ ਪਛਾਣੈ = ਪਛਾਣ ਲੈਂਦਾ ਹੈ, ਉਸ ਦੇ ਕਰਤਾ ਭੋਗਤਾ, ਹੰਗਤਾ ਮਮਤਾ ਦੇ ਬੰਧਨ ਖੂਲੈ = ਖੁੱਲ੍ਹ ਜਾਂਦੇ ਹਨ, ਦੁਬਾਰਾ ਮੁੜ ਕੇ ਬੰਧੁ = ਬੰਧਨ ਨ = ਨਹੀਂ ਪਾਇ = ਪੈਂਦੇ **ਵਾ:** ਉਹ ਖੂਲੈ = ਖੁੱਲ੍ਹਾ ਭਾਵ ਮੁਕਤ ਹੋ ਜਾਂਦਾ ਹੈ ਤੇ ਉਸ ਨੂੰ ਜਮ ਆਦਿਕ ਕੋਈ ਬੰਧੁ = ਰੋਕ ਨ = ਨਹੀਂ ਪਾਇ = ਪਾ ਸਕਦਾ **ਵਾ:** (ਖੂਲੈ ਬੰਧੁਨ ਪਾਇ) ਉਸ ਦੇ ਬੰਧਨ ਪਏ ਹੋਏ ਖੁੱਲ੍ਹ ਜਾਂਦੇ ਹਨ।

## ਸਬਦਿ ਮਹਲੀ ਖਰਾ ਤੂ; ਖਿਮਾ ਸਚੁ ਸੁਖ ਭਾਇ ॥

ਹੇ ਮਹਲੀ = ਜਗਿਆਸੂ ਪਾਂਡੇ ! ਤੂੰ ਗੁਰਾਂ ਦੇ ਸਬਦੀ = ਸ਼ਬਦ ਦੀ ਕਮਾਈ ਕਰਕੇ ਖਰਾ = ਚੰਗਾ ਹੋਵੇਂਗਾ ਤੇ ਖਿਮਾ ਧਾਰਨ ਕਰਕੇ ਤੇ ਸੱਚੇ ਨਾਮ ਨੂੰ ਜਪਣੇ ਕਰਕੇ ਆਤਮਿਕ ਸੁਖ ਭਾਇ = ਭਾਏਗਾ, ਹੋਵੇਗਾ।

**ਅਥਵਾ** ਖਿਮਾ ਸਰੂਪ ਗੁਰਾਂ ਦੇ ਸ਼ਬਦ ਦੁਆਰਾ ਭਾਇ = ਪ੍ਰੇਮ ਪੂਰਵਕ ਸੁਖਦਾਇਕ ਸੱਚੇ ਨਾਮ ਨੂੰ ਜਪ ਕੇ ਹੇ ਮਹਲੀ = ਜਗਿਆਸੂ ਤੂੰ ਚੰਗਾ ਹੋਵੇਂਗਾ।

**ਅਥਵਾ** ਹੇ ਪਰਮੇਸ਼ਰ ! ਜਿਸ ਜਗਿਆਸੂ ਨੇ ਗੁਰ ਸ਼ਬਦ ਦੀ ਕਮਾਈ ਕੀਤੀ ਹੈ, ਉਸ ਨੂੰ ਤੂੰ ਖਰਾ = ਚੰਗੇ ਭਾਵ ਸੱਚੇ ਧਰਮ ਵਾਲਾ ਬਣਾ ਦਿੰਦਾ ਹੈਂ ਅਤੇ ਉਸ ਨੂੰ ਖਿਮਾ ਧਾਰਨੇ ਕਰਕੇ ਤੇਰੇ ਸੁਖ = ਅਨੰਦ ਸਰੂਪ ਦਾ ਹਿਰਦੇ ਅੰਦਰ ਪ੍ਰਾਪਤੀ ਵਾਲਾ ਭਾਇ = ਪ੍ਰਕਾਸ਼ ਪ੍ਰਾਪਤ ਹੁੰਦਾ ਹੈ।

## ਖਰਚੁ ਖਰਾ ਧਨੁ ਧਿਆਨੁ ਤੂ; ਆਪੇ ਵਸਹਿ ਸਰੀਰਿ ॥

ਹੇ ਜਗਿਆਸੂ ਪਾਂਡੇ ! ਤੂੰ ਖਰਾ = ਚੰਗਾ ਧਿਆਨ ਰੂਪੀ ਧਨ ਜਮ ਮਾਰਗ ਵਿਚ ਖਰਚੁ = ਖ਼ਰਚਣੇ ਲਈ ਬੰਨ੍ਹਣਾ ਕਰ **ਵਾ:** ਤੂੰ ਪਰਮੇਸ਼ਰ ਦੇ ਚਰਨਾਂ ਕਮਲਾਂ ਦਾ ਧਿਆਨ ਕਰ ਅਤੇ ਖਰਾ = ਚੰਗੇ, ਸ੍ਰੇਸ਼ਟ ਨਾਮ ਰੂਪੀ ਧਨ ਨੂੰ ਪ੍ਰਲੋਕ ਰੂਪੀ ਰਸਤੇ ਵਾਸਤੇ ਖ਼ਰਚਣ ਲਈ ਬੰਨ੍ਹਣਾ ਕਰ, ਤਦ ਆਪੇ = ਆਪ ਹੀ ਪਰਮੇਸ਼ਰ ਤੇਰੇ ਸਰੀਰ, ਅੰਤਹਕਰਣ ਵਿਚ ਵਸਹਿ = ਵੱਸ ਜਾਵੇਗਾ।

**ਅਥਵਾ** ਹੇ ਪਰਮੇਸ਼ਰ ! ਜਿਸ ਨੂੰ ਤੂੰ ਆਪ ਧਿਆਨ ਧਰਨਾ ਬਖ਼ਸ਼ ਦੇਵੇਂ, ਉਸ ਨੂੰ ਪ੍ਰਲੋਕ ਰੂਪ ਮਾਰਗ ਵਿਚ ਖ਼ਰਚਣ ਲਈ ਨਾਮ ਰੂਪ ਚੰਗਾ ਧਨ ਮਿਲਦਾ ਹੈ **ਵਾ:** ਉਸ ਨੂੰ ਖਰਾ ਧਰਮ ਮਿਲ ਜਾਂਦਾ ਹੈ ਤੇ ਉਸ ਨੇ ਸਚਿਆਈ ਰੂਪ ਖ਼ਰਚ ਅੰਤਹਕਰਣ ਰੂਪੀ ਪੱਲੇ ਵਿਚ ਬੰਨ੍ਹਿਆ ਹੋਇਆ ਹੈ ਅਤੇ ਉਸਨੂੰ ਇਹ ਪ੍ਰਤੀਤ ਹੁੰਦਾ ਹੈ ਕਿ ਹੇ ਪਰਮੇਸ਼ਰ ! ਤੂੰ ਆਪ ਹੀ ਸਾਰੇ ਸਰੀਰਾਂ ਵਿਚ ਵੱਸ ਰਿਹਾ ਹੈਂ।

## ਮਨਿ ਤਨਿ ਮੁਖਿ ਜਾਪੈ ਸਦਾ; ਗੁਣ ਅੰਤਰਿ ਮਨਿ ਧੀਰ ॥

ਜੋ ਮਨਿ = ਹਿਰਦੇ ਤਨਿ = ਸਰੀਰ ਅਤੇ ਮੁਖਿ = ਮੁਖੜੇ ਦੁਆਰਾ ਸਦਾ = ਹਮੇਸ਼ਾ ਪਰਮੇਸ਼ਰ ਦੇ ਨਾਮ ਨੂੰ ਜਾਪੈ = ਜਪਦਾ ਹੈ, ਉਸ ਦੇ ਮਨਿ = ਹਿਰਦੇ ਅੰਤਰਿ = ਵਿਚ ਧੀਰ = ਧੀਰਜਤਾ ਆਦਿ ਸ਼ੁੱਭ ਗੁਣ ਆ ਵੱਸਦੇ ਹਨ **ਵਾ:** ਵਾਹਿਗੁਰੂ ਦੀ ਪ੍ਰਾਪਤੀ ਵਾਲੇ ਗੁਣ ਪ੍ਰਗਟ ਹੋ ਜਾਂਦੇ ਹਨ ਅਤੇ ਮਨ ਧੀਰਜਤਾ ਦੇ ਸਹਿਤ ਇਕਾਗਰ ਹੋ ਜਾਂਦਾ ਹੈ।

## ਹਉਮੈ ਖਪੈ ਖਪਾਇਸੀ; ਬੀਜਉ ਵਥੁ ਵਿਕਾਰੁ ॥

ਜੀਵ ਦੇਹ ਦੀ ਹਉਮੈ = ਹੰਗਤਾ ਵਿਚ ਆਪ ਖਪੈ = ਖਪਦਾ, ਨਾਸ਼ ਹੁੰਦਾ ਹੈ ਤੇ ਹੋਰਨਾਂ ਨੂੰ ਵੀ ਖਪਾਇਸੀ = ਖਪਾਉਂਦਾ ਹੈ **ਵਾ:** ਖਪਾਇਸੀ = ਖਪਾਉਣੇ ਵਾਲੀ ਹੰਗਤਾ ਵਿਚ ਆਪ ਖਪਦਾ ਹੈ ਤੇ ਨਾਮ ਤੋਂ ਬਗ਼ੈਰ ਬੀਜਉ = ਦੂਜੀ ਵਥੁ = ਵਸਤੂ ਤਾਂ ਵਿਕਾਰਾਂ ਨੂੰ ਪੈਦਾ ਕਰਨ ਵਾਲੀ ਹੈ **ਵਾ:** ਨਾਮ ਤੋਂ ਬਗ਼ੈਰ ਦੂਜੀ ਜੋ ਵਿਕਾਰ ਪੈਦਾ ਕਰਨ ਵਾਲੀ ਵਸਤੂ ਹੈ, ਉਹ ਰਿਦੇ ਵਿਚ ਧਾਰੀ ਹੋਈ ਹੈ **ਵਾ:** ਬੀਜਉ = ਦੂਜੀ ਭਾਵ ਦ੍ਵੈਤ ਰੂਪੀ ਵਥੁ = ਵਸਤੂ ਵਿਕਾਰ ਭਾਵ ਬਦਲ ਜਾਣ, ਤਬਦੀਲੀ ਨੂੰ ਪ੍ਰਾਪਤ ਹੋਣ ਵਾਲੀ ਹੈ, ਭਾਵ ਸਦਾ ਇਕ ਰਸ ਨਹੀਂ ਰਹਿਣੀ।

## ਜੰਤ ਉਪਾਇ ਵਿਚਿ ਪਾਇਅਨੁ; ਕਰਤਾ ਅਲਗੁ ਅਪਾਰੁ ॥੪੯॥

ਪਰਮੇਸ਼ਰ ਨੇ ਜੰਤ = ਜੀਵਾਂ ਨੂੰ ਉਪਾਇ = ਪੈਦਾ ਕਰਕੇ, ਵਿਚਿ = ਅੰਦਰ ਆਪਣੀ ਚੇਤਨਾ ਸੱਤਾ ਪਾਇਅਨੁ = ਪਾਉਣਾ ਕੀਤੀ ਹੈ **ਵਾ:** ਜੀਵਾਂ ਨੂੰ ਪੈਦਾ ਕਰਕੇ ਹਿਰਦੇ ਅੰਦਰ ਹੰਗਤਾ ਮਮਤਾ **ਵਾ:** ਸ਼ੁੱਭ ਅਸ਼ੁੱਭ ਗੁਣ ਪਾਉਣਾ ਕੀਤੇ ਹਨ, ਪਰ ਕਰਤਾ = ਰਚਨਹਾਰ ਤੇ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਆਪ ਅਲਗੁ = ਵੱਖਰਾ ਹੈ।

ਅਰਥਾਤ ਜਿਵੇਂ ਪੰਸਾਰੀ ਦੀ ਦੁਕਾਨ ਵਿਚ ਚੰਗੀਆਂ ਤੇ ਜ਼ਹਿਰੀਲੀਆਂ ਦੋਵੇਂ ਚੀਜ਼ਾਂ ਰੱਖੀਆਂ ਹੁੰਦੀਆਂ ਹਨ, ਇਉਂ ਪਰਮੇਸ਼ਰ ਰੂਪ ਪੰਸਾਰੀ ਨੇ ਜੀਵਾਂ ਦੇ ਰਿਦੇ ਰੂਪੀ ਦੁਕਾਨਾਂ ਅੰਦਰ ਪਰਖਣ ਵਾਸਤੇ ਸ਼ੁੱਭ ਤੇ ਅਸ਼ੁੱਭ ਗੁਣ ਪਾ ਦਿੱਤੇ ਹਨ ਕਿ ਜੀਵ ਗੁਣਾਂ ਨੂੰ ਧਾਰਦਾ ਹੈ ਜਾਂ ਔਗੁਣਾਂ ਨੂੰ ਧਾਰਦਾ ਹੈ, ਪਰ ਆਪ ਕਰਤਾ ਪੁਰਖ ਪਾਰਾਵਾਰ ਤੋਂ ਰਹਿਤ ਤੇ ਵੱਖਰਾ ਹੈ ॥੪੯॥

## ਸ੍ਰਿਸਟੇ ਭੇਉ; ਨ ਜਾਣੈ ਕੋਇ ॥ ਸ੍ਰਿਸਟਾ ਕਰੈ; ਸੁ ਨਿਹਚਉ ਹੋਇ ॥

ਸ੍ਰਿਸਟੇ = ਸ੍ਰਿਸ਼ਟੀ ਨੂੰ ਰਚਣ ਵਾਲੇ ਪਰਮੇਸ਼ਰ ਦਾ ਭੇਉ = ਭੇਤ ਕੋਇ = ਕੋਈ ਵੀ ਜਾਣੈ = ਜਾਣ ਨ = ਨਹੀਂ ਸਕਦਾ।

ਸ੍ਰਿਸਟਾ = ਸਿਰਜਣਹਾਰ ਪਰਮੇਸ਼ਰ **ਵਾ:** ਸ੍ਰਿਸ਼ਟੀ ਦਾ ਮਾਲਕ ਪਰਮੇਸ਼ਰ ਜੋ ਕਰੈ = ਕਰਦਾ ਹੈ, ਸੁ = ਉਹੋ ਹੀ ਨਿਹਚਉ = ਨਿਸਚੇ ਕਰਕੇ ਹੋਇ = ਹੁੰਦਾ ਹੈ।

## ਸੰਪੈ ਕਉ; ਈਸਰੁ ਧਿਆਈਐ ॥ ਸੰਪੈ; ਪੁਰਬਿ ਲਿਖੇ ਕੀ ਪਾਈਐ ॥

ਕਈ ਸੰਪੈ = ਸੰਪਦਾ (ਵਿਭੂਤੀ, ਮਾਇਆ) ਕਉ = ਵਾਸਤੇ ਈਸਰੁ = ਸ਼ਿਵ ਜੀ ਨੂੰ ਧਿਆਈਐ = ਧਿਆਉਂਦੇ ਹਨ।

ਪਰੰਤੂ ਸੰਪੈ = ਸੰਪਦਾ (ਵਿਭੂਤੀ, ਮਾਇਆ) ਪੁਰਬਿ = ਪੂਰਬਲੇ ਕਰਮਾਂ ਕੀ = ਦੀ ਲਿਖੇ = ਲਿਖਤ ਅਨੁਸਾਰ ਹੀ ਪਾਈਐ = ਪਾਉਣਾ ਕਰੀਦੀ ਹੈ।

**ਸਾਖੀ—ਸ਼ਿਵਜੀ ਦੇ ਉਪਾਸ਼ਕਾਂ ਦੀ :** ਇਕ ਲੱਕੜਹਾਰਾ ਜੋ ਅਤਿ ਦਾ ਗ਼ਰੀਬ ਸੀ, ਆਪਣੀ ਇਸਤ੍ਰੀ ਅਤੇ ਪੁੱਤਰ ਸਮੇਤ ਰਹਿੰਦਾ ਹੋਇਆ ਲੱਕੜਾਂ ਵੇਚ ਕੇ ਗੁਜ਼ਾਰਾ ਕਰਦਾ ਸੀ। ਇਕ ਦਿਨ ਉਸ ਨੇ ਕਿਸੇ ਸ਼ਿਵ ਉਪਾਸ਼ਕ ਤੋਂ ਸੁਣਿਆਂ ਕਿ ਜੇਕਰ ਸ਼ਿਵਜੀ ਦੀ ਉਪਾਸ਼ਨਾ ਕੀਤੀ ਜਾਵੇ ਤਾਂ ਭੋਲੇ ਨਾਥ ਜੀ ਜਲਦੀ ਹੀ ਪ੍ਰਸੰਨ ਹੋ ਜਾਂਦੇ ਹਨ ਅਤੇ ਸ਼ਿਵਜੀ ਦੇ ਵਰ ਨਾਲ ਉਨ੍ਹਾਂ ਦੀ ਗ਼ਰੀਬੀ ਖ਼ਤਮ ਹੋ ਸਕਦੀ ਹੈ। ਇਹ ਕਾਮਨਾ ਮਨ ਵਿਚ ਲੈ ਕੇ ਪਰਿਵਾਰ ਦੇ ਤਿੰਨੇ ਜੀਅ ਜੰਗਲ ਵਿਚ ਬੈਠ ਕੇ ਸ਼ਿਵਜੀ ਦੀ ਉਪਾਸ਼ਨਾ ਕਰਨ ਲੱਗੇ। ਕੁਝ ਸਮਾਂ ਬੀਤਣ ਤੋਂ ਬਾਅਦ ਉਨ੍ਹਾਂ ਦੀ ਭਗਤੀ ਤੋਂ ਪ੍ਰਸੰਨ ਹੋ ਕੇ ਸ਼ਿਵਜੀ ਪ੍ਰਗਟ ਹੋ ਗਏ। ਸਭ ਤੋਂ ਪਹਿਲਾਂ ਭਗਵਾਨ ਜੀ ਨੇ ਲੱਕੜ ਹਾਰੇ ਦੀ ਪਤਨੀ ਨੂੰ ਵਰ ਮੰਗਣ ਲਈ ਕਿਹਾ। ਉਸ ਨੇ ਕਿਹਾ ਕਿ ਹੇ ਪ੍ਰਭੂ ! ਚਿਰਾਂ ਦੀ ਗ਼ਰੀਬੀ ਨੇ ਮੇਰੀ ਸੁੰਦਰਤਾ ਖ਼ਤਮ ਕਰ ਦਿੱਤੀ ਹੈ। ਆਪ ਜੀ ਕ੍ਰਿਪਾ ਕਰਕੇ ਮੇਰਾ ਸਰੀਰ ਨੌਜਵਾਨ ਤੇ ਸੁੰਦਰ ਬਣਾ ਦੇਵੋ। ਉਸ ਦੀ ਬੇਨਤੀ ਮੰਨ ਕੇ ਸ਼ਿਵਜੀ ਨੇ 'ਤਥਾ ਅਸਤੂ' ਕਿਹਾ। ਉਸੇ ਸਮੇਂ ਉਸ ਦਾ ਸਰੀਰ ਅਤਿ ਸੁੰਦਰ ਇਕ ਕੁਆਰੀ ਕੰਨਿਆ ਵਰਗਾ ਹੋ ਗਿਆ। ਇੰਨੇ ਨੂੰ ਇਕ ਰਾਜਾ ਸ਼ਿਕਾਰ ਖੇਡਦਾ ਹੋਇਆ, ਉਸ ਪਾਸੇ ਆਇਆ ਅਤੇ ਜੰਗਲ ਵਿਚ ਸੁੰਦਰ ਇਸਤ੍ਰੀ ਨੂੰ ਵੇਖ ਕੇ ਉਸ ਦਾ ਮਨ ਲੁਭਾਇਮਾਨ ਹੋ ਗਿਆ ਤੇ ਕਾਮ ਵਾਸ਼ਨਾ ਦੇ ਅਧੀਨ ਹੋਏ ਰਾਜੇ ਨੇ ਆਪਣੀ ਰਾਣੀ ਬਣਾਉਣ ਹਿੱਤ ਇਸਤ੍ਰੀ ਨੂੰ ਜਬਰੀ ਚੁੱਕ ਕੇ ਆਪਣੇ ਘੋੜੇ ਦੀ ਪਿੱਠ 'ਤੇ ਬਿਠਾ ਲਿਆ ਅਤੇ ਆਪਣੇ ਮਹਿਲਾਂ ਵੱਲ ਚੱਲ ਪਿਆ। ਇਹ ਵੇਖ ਕੇ ਉਸ ਦੇ ਪਤੀ ਨੂੰ ਬੜਾ ਕ੍ਰੋਧ ਆਇਆ ਪਰੰਤੂ ਰਾਜੇ ਅੱਗੇ ਉਸ ਦਾ ਕੋਈ ਜ਼ੋਰ ਨਹੀਂ ਚੱਲਿਆ। ਇੰਨੇ ਸਮੇਂ ਨੂੰ ਭਗਵਾਨ ਸ਼ਿਵ ਨੇ ਲੱਕੜਹਾਰੇ ਨੂੰ ਦਰਸ਼ਨ ਦਿੱਤੇ ਅਤੇ ਵਰ ਮੰਗਣ ਲਈ ਕਿਹਾ। ਇਸਤ੍ਰੀ ਦੇ ਦੁੱਖ ਤੋਂ ਆਹਤ ਇਸ ਲੱਕੜਹਾਰੇ ਨੇ ਸ਼ਿਵਜੀ ਅੱਗੇ ਬੇਨਤੀ ਕੀਤੀ, ਹੇ ਪ੍ਰਭੂ ! ਜੇਕਰ ਆਪ ਤੁੱਠੇ ਹੋ ਤਾਂ ਮੇਰੀ ਇਸਤ੍ਰੀ ਨੂੰ ਸੂਰੀ ਬਣਾ ਦਿਉ ਤਾਂ ਕਿ ਰਾਜਾ ਉਸਨੂੰ ਆਪਣੀ ਪਤਨੀ ਨਾ ਬਣਾ ਸਕੇ। ਸ਼ਿਵਜੀ ਦੇ 'ਤਥਾ ਅਸਤੂ' ਕਹਿੰਦਿਆਂ ਹੀ ਘੋੜੇ 'ਤੇ ਬੈਠੀ ਉਸਦੀ ਪਤਨੀ ਸੂਰੀ ਬਣ ਗਈ ਅਤੇ ਘੁਰ ਘੁਰ ਕਰਨ ਲੱਗੀ। ਇਸ ਨੂੰ ਵੇਖ ਕੇ ਰਾਜੇ ਨੇ ਘਬਰਾ ਕੇ ਸੋਚਿਆ ਕਿ ਇਹ ਤਾਂ ਕੋਈ ਬਲਾ ਹੈ, ਜਿਸ ਨੂੰ ਮੈਂ ਜੰਗਲ ਵਿੱਚੋਂ ਲੈ ਆਇਆ ਹਾਂ, ਇਹ ਸੋਚਦਿਆਂ ਹੀ ਰਾਜੇ ਨੇ ਉਸਨੂੰ ਘੋੜੇ ਤੋਂ ਹੇਠਾਂ ਸੁੱਟ ਦਿੱਤਾ ਤੇ ਆਪ ਉਥੋਂ ਚਲਾ ਗਿਆ। ਸੂਰੀ ਬਣੀ ਹੋਈ ਔਰਤ ਆਪਣੇ ਪੁੱਤਰ ਕੋਲ ਆਈ। ਉਸ ਦੀ ਇਹ ਹਾਲਤ ਵੇਖ ਕੇ ਪੁੱਤਰ ਨੂੰ ਬੜਾ ਦੁੱਖ ਹੋਇਆ ਕਿ ਮੇਰੀ ਮਾਂ ਦੀ ਹਾਲਤ ਕੀ ਹੋ ਗਈ ਹੈ। ਪੁੱਤਰ ਇਹ ਸੋਚ ਰਿਹਾ ਸੀ ਤਾਂ ਸ਼ਿਵਜੀ ਨੇ ਪ੍ਰਗਟ ਹੋ ਕੇ ਪੁੱਤਰ ਨੂੰ ਵਰ ਮੰਗਣ ਲਈ ਕਿਹਾ। ਤਦ ਉਸਨੇ ਕਿਹਾ ਕਿ ਹੇ ਪ੍ਰਭੂ ! ਆਪ ਜੀ ਕ੍ਰਿਪਾ ਕਰਕੇ ਮੇਰੀ ਮਾਂ ਨੂੰ ਪਹਿਲੇ ਹੀ ਸਰੂਪ ਵਿਚ ਜਿਉਂ ਦਾ ਤਿਉਂ ਕਰ ਦਿਉ। ਭਗਵਾਨ ਸ਼ਿਵਜੀ ਦੇ 'ਤਥਾ ਅਸਤੂ' ਕਹਿੰਦਿਆਂ ਹੀ ਉਹ

ਇਸਤ੍ਰੀ ਜਿਉਂ ਦੀ ਤਿਉਂ ਹੋ ਗਈ ਅਤੇ ਆਪਣੇ ਅਸਲੀ ਰੂਪ ਵਿਚ ਆ ਗਈ, ਭਾਵ ਸ਼ਿਵਜੀ ਪਾਸੋਂ ਤਿੰਨਾਂ ਨੇ ਵਰ ਵੀ ਮੰਗ ਲਏ ਪਰੰਤੂ ਪ੍ਰਾਪਤੀ ਕੁਝ ਵੀ ਨਾ ਕਰ ਸਕੇ।

## ਸੰਪੈ ਕਾਰਣਿ; ਚਾਕਰ ਚੋਰ ॥ ਸੰਪੈ ਸਾਥਿ ਨ ਚਾਲੈ; ਹੋਰ ॥

ਸੰਪੈ = ਵਿਭੂਤੀ, ਮਾਇਆ ਕਾਰਣਿ = ਵਾਸਤੇ ਕੋਈ ਜੀਵ ਚਾਕਰ = ਨੌਕਰ ਬਣ ਕੇ ਨੌਕਰੀ ਕਰਦਾ ਹੈ, ਕੋਈ ਚੋਰ = ਚੋਰੀ ਕਰਦਾ ਹੈ।

ਪਰ ਇਹ ਸੰਪੈ = ਵਿਭੂਤੀ, ਮਾਇਆ ਪ੍ਰਲੋਕ ਵਿਚ ਸਾਥਿ = ਨਾਲ ਨ = ਨਹੀਂ ਚਾਲੈ = ਚੱਲਦੀ, ਸਗੋਂ ਹੋਰ = ਹੋਰਨਾਂ ਦੀ ਹੋ ਜਾਂਦੀ ਹੈ **ਵਾ:** ਨਾਮ ਤੋਂ ਬਗ਼ੈਰ ਹੋਰ ਕੋਈ ਸੰਪਦਾ ਅੱਗੇ ਨਾਲ ਨਹੀਂ ਚੱਲਣ ਵਾਲੀ ਹੈ **ਵਾ:** ਇਹ ਵਿਭੂਤੀ, ਮਾਇਆ ਅੰਤ ਨੂੰ ਨਾਲ ਨਹੀਂ ਚੱਲਦੀ, ਇਸ ਕਰਕੇ ਹੇ ਜੀਵ! ਇਸ ਦੀ ਤਰਫ਼ੋਂ ਮਨ ਨੂੰ ਹੋਰ = ਹੋੜ ਭਾਵ ਮੋੜਨਾ ਕਰ।

## ਬਿਨੁ ਸਾਚੇ; ਨਹੀ ਦਰਗਹ ਮਾਨੁ ॥ ਹਰਿ ਰਸੁ ਪੀਵੈ; ਛੁਟੈ ਨਿਦਾਨਿ ॥੫੦॥

ਸਾਚੇ = ਸੱਚੇ ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਦਰਗਾਹ ਵਿਚ ਮਾਨੁ = ਸਤਿਕਾਰ ਨਹੀਂ ਮਿਲਦਾ।

ਜੋ ਪੁਰਖ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਪੀਵੈ = ਪੀਵੇਗਾ, ਉਹ ਨਿਦਾਨਿ = ਅੰਤ ਨੂੰ ਕਾਲ, ਅਗਿਆਨ ਤੋਂ ਛੁਟੈ = ਛੁੱਟੇਗਾ **ਵਾ:** ਉਹ ਨਿਦਾਨਿ = ਮੂਰਖਤਾਈ ਤੋਂ ਛੁੱਟ ਕੇ ਗੁਰਮੁਖ ਬਣ ਜਾਂਦਾ ਹੈ ॥੫੦॥

## ਹੇਰਤ ਹੇਰਤ ਹੇ ਸਖੀ; ਹੋਇ ਰਹੀ ਹੈਰਾਨੁ ॥

ਹੇ ਸਖੀ! ਮੈਂ ਸੰਸਾਰ ਨੂੰ ਹੇਰਤ ਹੇਰਤ = ਦੇਖਦੀ ਦੇਖਦੀ ਹੈਰਾਨੁ = ਅਸਚਰਜ ਹੋਇ = ਹੋ ਰਹੀ ਹਾਂ **ਵਾ:** ਹੇ ਸਖੀ! ਸ੍ਰਿਸ਼ਟੀ ਪਦਾਰਥਾਂ ਨੂੰ ਹੇਰਤ = ਦੇਖਦੀ ਹੋਈ, ਲੋਕਾਂ ਨੂੰ ਦੇਖਦੀ ਹੋਈ ਹੈਰਾਨੁ = ਹੈਰਾਨਗੀ ਦੇ ਸਹਿਤ ਹੋ ਕੇ ਮੌਤ ਦੇ ਵੱਸ ਪੈ ਰਹੀ ਹੈ।

**ਅਥਵਾ** ਹੇ ਸਖੀ! ਸ੍ਰਿਸ਼ਟੀ ਪਦਾਰਥਾਂ ਨੂੰ ਹੇਰਤ = ਦੇਖਦੀ, ਲੋਕਾਂ ਨੂੰ ਹੇਰਤ = ਦੇਖਦੀ ਹੋਈ ਕਿ ਮੇਰੇ ਕੋਲ ਕੋਈ ਜਪ ਤਪ ਆਦਿ ਸਾਧਨ ਹੋਵੇ, ਜਿਸ ਨਾਲ ਮੈਨੂੰ ਕੋਈ ਲਾਭ ਪ੍ਰਾਪਤ ਹੋਵੇ, ਇਉਂ ਸ੍ਰਿਸ਼ਟੀ ਹੈਰਾਨੁ = ਪਰੇਸ਼ਾਨ ਹੋਇ = ਹੋ ਰਹੀ ਹੈ, ਭਾਵ ਪਦਾਰਥਾਂ ਤੇ ਸੰਬੰਧੀਆਂ ਨੂੰ ਛੱਡ ਕੇ ਹੁਣ ਕੂਚ ਕਰ ਚੱਲੀ ਹਾਂ **ਵਾ:** ਹੈਰਾਨਗੀ ਦੇ ਸਹਿਤ ਹੋ ਕੇ ਸਾਰੀ ਸ੍ਰਿਸ਼ਟੀ ਮੌਤ ਦੇ ਵੱਸ ਪੈ ਰਹੀ ਹੈ।

## ਹਉ ਹਉ ਕਰਤੀ ਮੈ ਮੁਈ; ਸਬਦਿ ਰਵੈ ਮਨਿ ਗਿਆਨੁ ॥

ਪਦਾਰਥਾਂ ਦੀ ਹਉ = ਹੰਗਤਾ, ਦੇਹ ਦੀ ਹਉ = ਹਉਮੈ ਕਰਤੀ = ਕਰਦੀ ਤੇ ਮੈ = ਮੇਰ ਤੇਰ **ਵਾ:** ਮਮਤਾ ਕਰਕੇ ਸ੍ਰਿਸ਼ਟੀ ਮੁਈ = ਮਰ ਰਹੀ ਹੈ, ਪਰ ਜੋ ਗੁਰਾਂ ਦੇ ਸਬਦਿ = ਉਪਦੇਸ਼ ਨੂੰ ਰਵੈ = ਉਚਾਰਦੇ ਹਨ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਸਰੂਪ ਦਾ ਗਿਆਨ ਹੋ ਗਿਆ ਹੈ।

## ਹਾਰ ਡੋਰ ਕੰਕਨ ਘਣੇ; ਕਰਿ ਥਾਕੀ ਸੀਗਾਰੁ ॥

ਹਾਰ, ਡੋਰ **ਵਾ:** ਹਾਰਾਂ ਦੇ ਵਿਚ ਸੋਹਣੇ ਰੇਸ਼ਮ ਦੇ ਡੋਰ = ਧਾਗੇ ਪਾ ਪਾ ਕੇ ਸੋਨੇ ਤੇ ਰਤਨਾਂ ਨਾਲ ਜੜਤ ਬਹੁਤ ਸਾਰੇ ਕੰਕਨ = ਕੰਗਨ ਆਦਿ ਭੂਖਣਾਂ ਨਾਲ ਬਹੁਤ ਸ਼ਿੰਗਾਰ ਕਰ ਕਰਕੇ ਗਿਆਨ ਤੋਂ ਵਿਹੂਣੀ ਸ੍ਰਿਸ਼ਟੀ ਥਾਕੀ = ਥੱਕ ਚੁੱਕੀ ਹੈ।

**ਅਥਵਾ** ਦਿਖਾਵੇ ਮਾਤ੍ਰ ਉਪਰੋਂ ਹਰਿ ਹਰਿ ਕਰਨ ਰੂਪ ਹਾਰ, ਹਰੀ ਵਿਚ ਬਿਰਤੀ ਲਾਉਣ ਰੂਪ ਡੋਰ ਤੇ ਕਰਤਾ ਕਰਤਾ ਕਰਨ ਰੂਪ ਕੰਕਨ (ਕੰਗਨ) ਆਦਿ ਘਣੇ ਸੀਗਾਰ ਕਰਕੇ ਸ੍ਰਿਸ਼ਟੀ ਥੱਕ ਚੁੱਕੀ ਹੈ।

## ਮਿਲਿ ਪ੍ਰੀਤਮ, ਸੁਖੁ ਪਾਇਆ; ਸਗਲ ਗੁਣਾ ਗਲਿ ਹਾਰੁ ॥

ਜੋ ਪ੍ਰੀਤਮ = ਪਿਆਰੇ ਸਤਿਗੁਰਾਂ ਨੂੰ ਮਿਲਿ = ਮਿਲੇ ਹਨ, ਉਨ੍ਹਾਂ ਨੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ਅਤੇ ਉਨ੍ਹਾਂ ਨੇ ਸਤ, ਸੰਤੋਖ, ਦਇਆ ਧਰਮ ਆਦਿ ਸਗਲ = ਸਾਰੇ ਗੁਣਾਂ ਰੂਪੀ ਹਾਰ ਨੂੰ ਰਿਦੇ ਰੂਪੀ ਗਲਿ = ਕੰਠ ਵਿਚ ਪਹਿਨਿਆ ਹੋਇਆ ਹੈ।

## ਨਾਨਕ, ਗੁਰਮੁਖਿ ਪਾਈਐ; ਹਰਿ ਸਿਉ ਪ੍ਰੀਤਿ ਪਿਆਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਸਿਉ = ਨਾਲ ਮਨ ਕਰਕੇ ਪ੍ਰੀਤਿ = ਪ੍ਰੀਤੀ ਕਰਕੇ ਤੇ ਬਾਨੀ ਕਰਕੇ ਵੀ ਪਿਆਰ ਹੋਵੇ, ਤਦ ਹੀ ਗੁਰਮੁਖਾਂ ਦੀ ਸੰਗਤ ਦੁਆਰਾ, ਵਾਹਿਗੁਰੂ ਦੇ ਸਰੂਪ ਨੂੰ ਪਾਈਐ = ਪਾਉਣਾ ਕਰੀਦਾ ਹੈ **ਅਥਵਾ** ਹਰਿ = ਪਰਮੇਸ਼ਰ ਦੇ ਸਿਉ = ਨਾਲ ਪ੍ਰੀਤੀ, ਗੁਰਮੁਖਿ = ਮੁਖੀ ਗੁਰਾਂ ਦੇ ਨਾਲ ਪਿਆਰ ਕਰਕੇ ਹੀ ਪਾਈਦੀ ਹੈ।

## ਹਰਿ ਬਿਨੁ ਕਿਨਿ ਸੁਖੁ ਪਾਇਆ; ਦੇਖਹੁ ਮਨਿ ਬੀਚਾਰਿ ॥

ਭਾਵੇਂ ਮਨਿ = ਹਿਰਦੇ ਵਿਚ ਬੀਚਾਰਿ = ਵੀਚਾਰ ਕੇ ਦੇਖਹੁ = ਵੇਖ ਲਵੋ, ਹਰਿ = ਪਰਮੇਸ਼ਰ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਕਿਨਿ = ਕਿਸ ਨੇ ਆਤਮਿਕ ਸੁਖੁ = ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ, ਭਾਵ ਕਿਸੇ ਨੇ ਵੀ ਨਹੀਂ ਪਾਇਆ।

## ਹਰਿ ਪੜਣਾ ਹਰਿ ਬੁਝਣਾ; ਹਰਿ ਸਿਉ ਰਖਹੁ ਪਿਆਰੁ ॥

ਹੇ ਭਾਈ! ਜੇਕਰ ਸੁਖ ਚਾਹੁੰਦਾ ਹੈਂ ਤਾਂ ਹਰਿ = ਪਰਮੇਸ਼ਰ ਦੇ ਨਾਮ ਦੀ ਪੜ੍ਹਾਈ ਨੂੰ ਪੜ੍ਹਨਾ ਕਰ, ਹਰਿ = ਪਰਮੇਸ਼ਰ ਦੇ ਨਾਮ ਨੂੰ ਬੁਝਣਾ = ਸਮਝਣਾ ਕਰ **ਵਾ:** ਗੁਰਾਂ ਤੋਂ ਹਰਿ = ਪਰਮੇਸ਼ਰ ਬਾਰੇ ਬੁਝਣਾ = ਪੁੱਛਣਾ ਕਰ, ਫੇਰ ਹਰਿ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਵੇਦਾਂ ਸ਼ਾਸਤ੍ਰਾਂ ਦੁਆਰਾ ਪੜ੍ਹਾਈ ਨੂੰ ਪੜ੍ਹਨਾ ਕਰ ਅਤੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਮਨ, ਬਾਣੀ, ਸਰੀਰ ਕਰਕੇ ਪਿਆਰੁ = ਸਨੇਹ ਰਖਹੁ = ਰੱਖਣਾ ਕਰ।

**ਅਥਵਾ** ਹਰੀ ਨਾਮ ਦੀ ਪੜ੍ਹਾਈ ਨੂੰ ਸ੍ਰਵਣ ਕਰਨ ਰੂਪ ਪੜ੍ਹਨਾ ਕਰ, ਹਰੀ ਨਾਮ ਨੂੰ ਮੰਨਣ ਕਰਨ ਰੂਪ ਬੁੱਝਣਾ ਕਰ ਅਤੇ ਪਰਮੇਸ਼ਰ ਦੇ ਨਾਮ ਨਾਲ ਨਿਧਿਆਸਣ ਕਰਨ ਰੂਪ ਪਿਆਰ ਰੱਖਣਾ ਕਰ। ਅਤੇ

## ਹਰਿ ਜਪੀਐ, ਹਰਿ ਧਿਆਈਐ; ਹਰਿ ਕਾ ਨਾਮੁ ਅਧਾਰੁ ॥੫੧॥

ਹੇ ਭਾਈ! ਹਰਿ = ਪਰਮੇਸ਼ਰ ਦੇ ਨਾਮ ਨੂੰ ਬਾਣੀ ਕਰਕੇ ਜਪੀਐ = ਜਪਣਾ ਕਰੀਏ, ਹਰਿ = ਪਰਮੇਸ਼ਰ ਨੂੰ ਮਨ ਕਰਕੇ ਧਿਆਈਐ = ਅਰਾਧਨਾ ਕਰੀਏ ਅਤੇ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਅਧਾਰੁ = ਆਸਰਾ ਬਣਾਉਣਾ ਕਰੀਏ **ਵਾ:** ਹਰੀ ਦੇ ਨਾਮ ਦਾ ਅੰਤਹਕਰਣ ਦੇ ਅੰਦਰ ਆਸਰਾ ਧਾਰਨ ਕਰੀਏ ॥੫੧॥

## ਲੇਖੁ ਨ ਮਿਟਈ, ਹੇ ਸਖੀ; ਜੋ ਲਿਖਿਆ ਕਰਤਾਰਿ ॥

ਹੇ ਸਖੀ! ਮੱਥੇ ਉਪਰ ਲਿਖਿਆ ਲੇਖ ਮਿਟਈ = ਮਿਟਦਾ ਨ = ਨਹੀਂ ਹੈ, ਜੋ = ਜਿਹੜਾ ਧੁਰੋਂ ਕਰਤਾਰਿ = ਪਰਮੇਸ਼ਰ ਨੇ ਲਿਖਿਆ = ਲਿਖਣਾ ਕੀਤਾ ਹੈ।

**ਸਾਖੀ—ਭਾਈ ਸਮੀਰ ਜੀ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬੰਸ ਵਾਰ ਕੇ ਮਾਲਵੇ ਵਿਚ ਵਿਚਰਦੇ ਹੋਏ ਦੀਨੇ ਪਿੰਡ ਪਹੁੰਚੇ, ਜੋ ਕਾਂਗੜੇ ਵਿੱਚੋਂ ਨਿਕਲ ਕੇ ਵੱਸਿਆ ਸੀ ਤਾਂ ਉਥੋਂ ਦੇ ਚੌਧਰੀ ਲਖਮੀਰ, ਸਮੀਰ ਤੇ ਤਖਤਮੱਲ ਤਿੰਨੇ ਭਰਾ ਜੋ ਰਾਏ ਜੋਧ ਦੇ ਪੋਤੇ ਸਨ। ਜਿਸ ਰਾਏ ਜੋਧ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ ਤੇ ਵਰ ਪਾਏ ਸਨ। ਸਤਿਗੁਰੂ ਜੀ ਨੂੰ ਨੇੜੇ ਆਏ ਜਾਣ ਕੇ ਗੁੜ ਦੀ ਭੇਲੀ ਤੇ ਰੁਪਇਆ ਲੈ ਕੇ ਮਿਲੇ। ਸਤਿਗੁਰੂ ਜੀ ਨੇ ਭੇਟਾ ਸਵੀਕਾਰ ਕੀਤੀ, ਪਰਸਪਰ ਮਿਲ ਕੇ ਬਹੁਤ ਖ਼ੁਸ਼ ਹੋਏ। ਤਿੰਨਾਂ ਨੇ ਕਿਹਾ ਕਿ ਜਿਸ ਤਰ੍ਹਾਂ ਤੁਹਾਡੇ ਦਾਦਾ ਗੁਰੂ ਜੀ ਨੇ ਸਾਡੇ ਦਾਦੇ 'ਤੇ ਬਖ਼ਸ਼ਿਸ਼ਾਂ ਕੀਤੀਆਂ ਸਨ, ਉਸੇ ਤਰ੍ਹਾਂ ਸਾਨੂੰ ਆਪਣੇ ਜਾਣ ਕੇ ਕਿਰਪਾ ਬਣਾਈ ਰੱਖਣੀ ਅਤੇ ਸਤਿਗੁਰੂ ਜੀ ਨੂੰ ਆਪਣੇ ਨਾਲ ਚੱਲਣ ਦੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਬੇਨਤੀ ਪ੍ਰਵਾਨ ਕਰ ਲਈ। ਇਕ ਭਾਈ ਦੇਸ਼ ਨਾਮੇ ਤਰਖਾਣ ਦੇ ਚੁਬਾਰੇ ਜੋ ਪਹਿਲਾਂ ਹੀ ਲਿਪ ਪੋਚ ਕੇ ਰੱਖਿਆ ਸੀ, ਵਿਚ ਉਤਾਰਾ ਕੀਤਾ। ਚੌਧਰੀ ਸਮੀਰ ਨੂੰ ਸੇਵਾ ਕਰਦਿਆਂ ਬਹੁਤ ਦਿਨ ਬੀਤ ਗਏ ਤਾਂ ਇਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਕਿਹਾ ਕਿ ਭਾਈ ਸਮੀਰ! ਜੋ ਤੇਰੇ ਮਨ ਵਿਚ ਇੱਛਾ ਹੈ, ਉਹ ਮੰਗ ਲੈ, ਗੁਰੂ ਨਾਨਕ ਸਾਹਿਬ ਜੀ ਦੇ ਦਰ ਤੋਂ ਤੈਨੂੰ ਉਹੀ ਕੁਝ ਪ੍ਰਾਪਤ ਹੋਵੇਗਾ ਤਾਂ ਚੌਧਰੀ ਸਮੀਰ ਨੇ ਕਿਹਾ ਕਿ ਮਹਾਰਾਜ ਮੇਰਾ ਚੌਰਾਸੀ ਦਾ ਝਗੜਾ ਮੁਕਾ ਦਿਉ, ਪਤਾ ਨਹੀਂ ਕਿਤਨੇ ਜੁਗਾਂ ਦਾ ਇਸ ਝਗੜੇ ਵਿਚ ਪੈ ਕੇ ਖੱਜਲ ਖ਼ੁਆਰ ਹੋ ਰਿਹਾ ਹਾਂ। ਮਹਾਰਾਜ ਹੱਸ ਕੇ ਬੋਲੇ ਕਿ ਤੂੰ ਹੋਰ ਕੁਝ ਮੰਗ ਲੈ, ਕਿਉਂਕਿ ਤੇਰੇ ਅਜੇ ਬਹੁਤ ਜਨਮ ਬਾਕੀ ਹਨ ਤਾਂ ਚੌਧਰੀ ਨੇ ਕਿਹਾ ਜਿਵੇਂ ਸੂਰਜ ਅੱਗੇ ਹਨੇਰਾ ਨਹੀਂ ਠਹਿਰਦਾ, ਇਸੇ ਤਰ੍ਹਾਂ ਆਪ ਦੇ ਹੁਕਮ ਅੱਗੇ ਕੋਈ ਪਾਪ ਕਰਮ ਜਾਂ ਜਨਮ ਮਰਨ ਦਾ ਚੱਕਰ ਨਹੀਂ ਠਹਿਰ ਸਕਦਾ। ਆਪ ਹੀ ਇਹ ਬਖ਼ਸ਼ਿਸ਼ ਕਰੋ। ਸਤਿਗੁਰਾਂ ਨੇ ਤਿੰਨ ਚਾਰ ਵਾਰ ਕੁਝ ਹੋਰ ਮੰਗਣ ਵਾਸਤੇ ਕਿਹਾ, ਪਰ ਸਮੀਰ ਨੇ ਚੌਰਾਸੀ ਕੱਟਣ ਦੀ ਹੀ ਬੇਨਤੀ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਚੰਗਾ! ਕੱਲ੍ਹ ਨੂੰ ਆਈਂ। ਸਮੀਰ ਨਮਸਕਾਰ ਕਰਕੇ ਘਰ ਨੂੰ ਚਲਾ ਗਿਆ। ਘਰ ਜਾ ਕੇ ਜਦੋਂ ਪਲੰਘ 'ਤੇ ਸੁੱਤਾ ਤਾਂ ਸੁਪਨੇ ਵਿਚ ਕੂਕਰ, ਸੂਕਰ, ਖੋਤਾ, ਬਿੱਲਾ, ਸੱਪ, ਠੂੰਹਾ, ਬੈਲ-ਘੋੜੇ, ਮ੍ਰਿਗ, ਸਹਾ-ਟਿੱਡੀਆਂ, ਕੀੜੇ-ਮਕੌੜੇ ਆਦਿ ਅਨੇਕਾਂ ਜਨਮ ਪਾਏ ਤੇ ਅਖ਼ੀਰ ਵਿਚ ਚੰਡਾਲਾਂ ਦੇ ਘਰੇ ਪੈਦਾ ਹੋਇਆ, ਘਰ ਵਿਚ ਗ਼ਰੀਬੀ ਬਹੁਤ ਸੀ। ਧੀਆਂ ਪੁੱਤਰ ਬਹੁਤ ਹਨ। ਫਿਰ ਦੇਸ਼ ਵਿਚ ਕਾਲ ਪੈ ਗਿਆ। ਅੰਨ ਕਿਤੋਂ ਵੀ ਨਾ ਮਿਲਿਆ। ਸਾਰਾ ਪਰਿਵਾਰ ਜੰਗਲ ਵਿਚ ਪੀਲੂ ਖਾਣ ਗਿਆ। ਬਹੁਤ ਪੀਲੂ ਖਾਧੇ। ਪੀਲੂ ਤੋੜਨ ਦੇ ਲਾਲਚ ਨਾਲ ਇਕ ਪਤਲੀ ਟਾਹਣੀ 'ਤੇ ਪੈਰ ਰੱਖਿਆ, ਜਿਸ ਨਾਲ ਟਾਹਣੀ ਟੁੱਟ ਗਈ ਤੇ ਹੇਠਾਂ ਡਿੱਗ ਪਿਆ। ਜਿਉਂ ਹੀ ਡਿੱਗਿਆ, ਇੱਧਰੋਂ ਅੱਖ ਖੁੱਲ੍ਹ ਗਈ। ਸੋਚਣ ਲੱਗਾ ਕਿ ਇਹ ਸੈਂਕੜੇ ਜਨਮ ਇੱਕੋ ਸੁਪਨੇ ਵਿਚ ਪ੍ਰਾਪਤ ਹੋਏ ਹਨ। ਇਹ ਕਿਸ ਪ੍ਰਕਾਰ ਦਾ ਸੁਪਨਾ ਸੀ। ਜਦੋਂ ਜੰਗਲ ਦਿਸ਼ਾ ਗਿਆ ਤਾਂ ਕੁਝ ਪੀਲੂ ਪਾਖਾਨੇ ਵਿਚ ਵੇਖੇ। ਜਦੋਂ ਦਾਤਣ ਕਰਨ ਲੱਗਾ ਤਾਂ ਦੰਦਾਂ ਵਿਚ ਫਸੇ ਹੋਏ ਪੀਲੂਆਂ ਦੇ ਛਿੱਲੜ ਨਿੱਕਲੇ। ਨਿਮੋਝੂਣਾ ਹੋ ਕੇ ਗੁਰੂ ਜੀ ਦੇ ਚਰਨਾਂ ਵਿਚ ਜਾ ਕੇ ਨਮਸਕਾਰ ਕੀਤੀ ਤਾਂ ਸਤਿਗੁਰਾਂ ਨੇ ਕਿਹਾ ਕਿ ਚੌਧਰੀ ਸਮੀਰ! ਕਿਸ ਤਰ੍ਹਾਂ ਦਲਗੀਰ ਜਿਹਾ ਹੋ ਰਿਹਾ ਹੈਂ? ਸਮੀਰ ਕਹਿਣ ਲੱਗਾ ਕਿ ਸਤਿਗੁਰੂ ਤੁਹਾਡੀਆਂ ਖੇਡਾਂ ਤੁਸੀਂ ਜਾਣੋ, ਪਰ ਇਹ ਦੱਸੋ ਕਿ ਜੋ ਮੈਂ ਰਾਤ ਦੇਖਿਆ, ਉਹ ਪ੍ਰਤੱਖ ਸੀ ਜਾਂ ਸੁਪਨਾ। ਜੇ ਸੁਪਨਾ ਸੀ ਤਾਂ ਫਿਰ ਉਸਦੇ ਚਿੰਨ੍ਹ ਜਾਗ੍ਰਤ ਵਿਚ ਪ੍ਰਗਟ ਨਹੀਂ ਹੋ ਸਕਦੇ ਤੇ ਜਾਗ੍ਰਤ ਵਿਚ ਇਤਨੇ ਜਨਮ ਨਹੀਂ ਹੋ ਸਕਦੇ। ਸਤਿਗੁਰੂ ਜੀ ਨੇ ਕਿਹਾ ਕਿ ਚੌਧਰੀ ਜੀ! ਇਸ ਦਾ ਨਾਮ ਮਾਇਆ ਹੈ, ਜੋ ਨਾ ਬਣਦੀ ਗੱਲ ਨੂੰ ਬਣਾ ਕੇ ਦਿਖਾ ਦਿੰਦੀ ਹੈ। ਜਿਤਨੇ ਜਨਮ ਤੂੰ ਰਾਤ ਨੂੰ ਸੁਪਨੇ ਵਿਚ ਦੇਖੇ, ਇਹ ਸਾਰੇ ਜਨਮ ਤੂੰ ਜਾਗ੍ਰਤ ਵਿਚ ਭੋਗਣੇ ਸਨ। ਤੇਰੇ ਜਨਮ ਸੁਪਨੇ ਵਿਚ ਭੁਗਤਾ ਕੇ ਈਸ਼ਵਰ ਦੀ ਮਾਇਆ ਵੀ ਭੰਗ ਨਹੀਂ ਕੀਤੀ ਅਤੇ ਤੇਰਾ ਚੌਰਾਸੀ ਦਾ ਝਗਰ ਵੀ ਚੁਕਾ ਦਿੱਤਾ ਹੈ, ਭਾਵ ਚੌਰਾਸੀ ਕੱਟ ਦਿੱਤੀ ਹੈ। ਹੁਣ ਤੇਰਾ ਜਨਮ ਨਹੀਂ ਹੋਵੇਗਾ, ਜਿਹੜੀ ਪਦਵੀ ਜੋਗੀਆਂ ਲਈ ਦੁਰਲੱਭ ਹੈ, ਉਹ ਤੈਨੂੰ ਬਖ਼ਸ਼ ਦਿੱਤੀ ਹੈ।

***ਨੋਟ :*** ਇਸੇ ਤੁਕ 'ਤੇ ਮੰਡੀ ਸਕੇਤ ਵਾਲੇ ਰਾਜੇ ਨੂੰ ਸ਼ੰਕਾ ਕਰਨ ਤੋਂ ਗੁਰੂ ਅਰਜਨ ਦੇਵ ਜੀ ਨੇ ਉਸਦੇ ਸੁਪਨੇ ਵਿਚ ਹੀ ਉਸਦੇ ਪੰਜਾਹ ਸਾਲ ਚੰਡਾਲਾਂ ਦੇ ਘਰ ਜਨਮ ਲੈਣ ਵਾਲੇ ਭੁਗਤਾ ਕੇ ਉਸਦੀ ਸ਼ੰਕਾ ਨਵਿਰਤ ਕੀਤੀ।

## ਆਪੇ ਕਾਰਣੁ ਜਿਨਿ ਕੀਆ; ਕਰਿ ਕਿਰਪਾ ਪਗੁ ਧਾਰਿ ॥

ਜਿਨਿ = ਜਿਸ ਪਰਮੇਸ਼ਰ ਨੇ ਆਪੇ = ਆਪ ਸੰਸਾਰ ਨੂੰ ਪੈਦਾ ਕਰਨ ਦਾ ਕਾਰਣੁ = ਕਾਰਜ ਰਚਨਾ ਕੀਆ = ਕੀਤਾ ਹੈ, ਉਹ ਜਦ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਿ = ਕਰਦਾ ਹੈ, ਤਦ ਹੀ ਗੁਰਾਂ **ਵਾ:** ਆਪਣੇ ਪਗੁ = ਚਰਨਾਂ ਕਮਲਾਂ ਨੂੰ ਜਗਿਆਸੂ ਦੇ ਹਿਰਦੇ ਵਿਚ ਧਾਰਿ = ਧਾਰਦਾ ਹੈ, ਭਾਵ ਵਸਾ ਦਿੰਦਾ ਹੈ **ਵਾ:** ਜਿਨ੍ਹਾਂ ਉੱਤੇ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹੋ ਹੀ ਚਰਨਾਂ ਨੂੰ ਹਿਰਦੇ ਵਿਚ ਧਾਰ ਕੇ ਰੱਖਦੇ ਹਨ **ਵਾ:** ਉਹ ਆਪਣੇ ਮਨ ਦਾ ਸੰਕਲਪ ਰੂਪੀ ਪੈਰ **ਵਾ:** ਸਮਦਮ ਸਾਧਨਾ ਰੂਪੀ ਪੈਰ ਧਰ ਕੇ ਸਰੂਪ ਰੂਪੀ ਸਿੰਘਾਸਣ 'ਤੇ ਚੜ੍ਹ ਗਏ ਹਨ **ਵਾ:** ਉਹ ਉਸ ਪਰਮੇਸ਼ਰ ਦੇ ਸਰੂਪ ਵਿਚ ਪਗੁ = ਰਪ (ਰੰਗੇ) ਗਏ ਹਨ।

## ਕਰਤੇ ਹਥਿ ਵਡਿਆਈਆ; ਬੂਝਹੁ ਗੁਰ ਬੀਚਾਰਿ ॥

ਕਰਤੇ = ਰਚਣਹਾਰ ਪਰਮੇਸ਼ਰ ਦੇ ਹੱਥ ਵਿਚ ਹੀ ਸਾਰੀਆਂ ਵਡਿਆਈਆਂ ਹਨ, ਜੇਕਰ ਕਿਸੇ ਨੂੰ ਸੰਸਾ ਹੋਵੇ ਤਾਂ ਗੁਰੂ ਸਾਹਿਬ ਜੀ ਦੇ ਬੀਚਾਰਿ = ਵੀਚਾਰ ਦੁਆਰਾ ਬੂਝਹੁ = ਪੁੱਛ ਕੇ ਵੇਖ ਲਵੋ, ਭਾਵ ਅਲਪੱਗਤਾ ਕਰਕੇ ਆਪਣੇ ਆਪ ਕਿਸੇ ਨੂੰ ਵੀ ਸਮਝ ਨਹੀਂ ਆਉਂਦੀ।

## ਲਿਖਿਆ ਫੇਰਿ ਨ ਸਕੀਐ; ਜਿਉ ਭਾਵੀ ਤਿਉ ਸਾਰਿ ॥

ਪਰਮੇਸ਼ਰ ਦਾ ਜੀਵਾਂ ਦੇ ਮੱਥੇ ਉਪਰ ਲਿਖਿਆ ਹੋਇਆ ਲੇਖ ਫੇਰਿ = ਮੋੜ ਨ = ਨਹੀਂ ਸਕੀਐ = ਸਕੀਦਾ, ਜਿਉ = ਜਿਵੇਂ ਪਰਮੇਸ਼ਰ ਨੂੰ ਭਾਵੀ = ਭਾਉਂਦਾ ਹੈ **ਵਾ:** ਜਿਉ = ਜਿਵੇਂ ਭਾਵੀ = ਹੋਣੀ ਹੁੰਦੀ ਹੈ, ਤਿਉ = ਤਿਵੇਂ ਸਾਰਿ = ਸੰਭਾਲ ਹੁੰਦੀ ਹੈ **ਵਾ:** ਸਾਰਿ = ਵਰਤਦੀ ਹੈ **ਵਾ:** ਜਿਵੇਂ ਭਾਵੀ = ਭਵਿੱਖਤ ਕਾਲ ਨੂੰ ਹੋਣੀ ਵਰਤ ਕੇ ਰਹਿੰਦੀ ਹੈ, ਤਿਵੇਂ ਹੁੰਦੀ ਹੈ, ਇਸ ਗੱਲ ਨੂੰ ਸਾਰਿ = ਸੰਭਾਲਣਾ ਕਰੋ, ਉਵੇਂ ਹੀ ਉਹ ਸਾਰਿ = ਸ੍ਰੇਸ਼ਟ ਹੈ।

## ਨਦਰਿ ਤੇਰੀ ਸੁਖੁ ਪਾਇਆ; ਨਾਨਕ, ਸਬਦੁ ਵੀਚਾਰਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਗੁਰਮੁਖ ਜਨਾਂ ਨੇ ਤੇਰੀ = ਆਪ ਜੀ ਦੀ ਕਿਰਪਾ ਨਦਰਿ = ਦ੍ਰਿਸ਼ਟੀ ਦੁਆਰਾ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ਅਤੇ ਉਹ ਗੁਰ ਉਪਦੇਸ਼ ਦੀ ਵੀਚਾਰ ਦੁਆਰਾ ਮੁਕਤ ਰੂਪ ਹੋ ਗਏ ਹਨ।

**ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ ਪਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਤੇ ਗੁਰਾਂ ਦੇ ਸ਼ਬਦ ਦੀ ਵੀਚਾਰ ਦੁਆਰਾ ਜਨਾਂ ਨੇ ਆਤਮਿਕ ਸੁਖ ਪਾਉਣਾ ਕੀਤਾ ਹੈ।

## ਮਨਮੁਖ ਭੂਲੇ, ਪਚਿ ਮੁਏ; ਉਬਰੇ ਗੁਰ ਬੀਚਾਰਿ ॥

ਮਨਮੁਖ ਪਰਮੇਸ਼ਰ ਤੋਂ ਭੂਲੇ = ਭੁੱਲੇ ਹੋਏ **ਵਾ:** ਭਰਮ ਵਿਚ ਭੁੱਲੇ ਹੋਏ ਵਿਸ਼ਿਆਂ ਵਿਚ ਪਚਿ = ਖਚਿਤ ਹੋ ਕੇ ਜੰਮਦੇ ਮੁਏ = ਮਰਦੇ ਰਹਿੰਦੇ ਹਨ ਅਤੇ ਗੁਰਾਂ ਦੀ ਵੀਚਾਰ ਦੁਆਰਾ ਨਾਮ ਜਪਣ ਵਾਲੇ ਗੁਰਮੁਖ ਜਨ ਜੰਮਣ ਮਰਣ ਤੋਂ ਉਬਰੇ = ਬਚੇ ਹਨ।

## ਜਿ ਪੁਰਖੁ, ਨਦਰਿ ਨ ਆਵਈ; ਤਿਸ ਕਾ ਕਿਆ ਕਰਿ ਕਹਿਆ ਜਾਇ ॥

ਜਿ = ਜਿਹੜਾ ਪੁਰਖ = ਚੇਤਨ ਬ੍ਰਹਮ ਕਿਸੇ ਦੀ ਨਦਰਿ = ਨਿਗ੍ਹਾ ਵਿਚ ਨ = ਨਹੀਂ ਆਵਈ = ਆਉਂਦਾ,

ਤਿਸ ਕਾ = ਉਸ ਦਾ ਸਰੂਪ ਅਲਪੱਗ ਜੀਵ ਤੋਂ ਕਿਆ = ਕੀ ਕਰਿ = ਕਰਕੇ ਕਹਿਆ = ਦੱਸਿਆ ਜਾਇ = ਜਾ ਸਕਦਾ ਹੈ।

## ਬਲਿਹਾਰੀ ਗੁਰ ਆਪਣੇ; ਜਿਨਿ ਹਿਰਦੈ ਦਿਤਾ ਦਿਖਾਇ ॥੫੨॥

ਐਸੇ ਆਪਣੇ ਗੁਰ = ਸਤਿਗੁਰੂ ਅਕਾਲ ਪੁਰਖ ਤੋਂ ਬਲਿਹਾਰੀ = ਕੁਰਬਾਨ ਜਾਈਏ, ਜਿਨਿ = ਜਿਸ ਗੁਰਾਂ ਨੇ ਜਨਾਂ ਦੇ ਹਿਰਦੇ ਅੰਦਰ ਆਪਣਾ ਸੱਚ ਸਰੂਪ ਪ੍ਰਗਟ ਕਰਕੇ ਦਿਖਾਇ = ਦਿਖਾ ਦਿੱਤਾ ਹੈ ॥੫੨॥

## ਪਾਧਾ ਪੜਿਆ ਆਖੀਐ; ਬਿਦਿਆ ਬਿਚਰੈ ਸਹਜਿ ਸੁਭਾਇ ॥

ਉਹ ਪਾਧਾ[1] = ਪੱਧਤੀਆਂ ਦੱਸਣ ਵਾਲਾ, ਪੜ੍ਹਾਉਣ ਵਾਲਾ ਪੜ੍ਹਿਆ ਹੋਇਆ ਵਿਦਵਾਨ ਆਖੀਐ = ਕਹੀਦਾ ਹੈ, ਜੋ ਬ੍ਰਹਮ ਵਿੱਦਿਆ ਨੂੰ ਬਿਚਰੈ = ਵੀਚਾਰਦਾ ਹੈ ਤੇ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਨੂੰ ਧਾਰਨ ਕਰਕੇ ਰੱਖਦਾ ਹੈ। ਅਤੇ

[ਅੰਗ ੯੩੮]

## ਬਿਦਿਆ ਸੋਧੈ, ਤਤੁ ਲਹੈ; ਰਾਮ ਨਾਮ ਲਿਵ ਲਾਇ ॥

ਵਿੱਦਿਆ ਦੁਆਰਾ ਵੇਦਾਂ ਸ਼ਾਸਤ੍ਰਾਂ ਨੂੰ ਸੋਧੈ = ਖੋਜ ਕੇ ਤਤੁ = ਸਿਧਾਂਤ ਸਰੂਪ ਦਾ ਗਿਆਨ ਲਹੈ = ਲਖਣਾ ਕਰੇ **ਵਾ:** ਬ੍ਰਹਮ ਵਿੱਦਿਆ ਨੂੰ ਸੋਧੈ = ਵੀਚਾਰ ਕੇ ਤਤੁ = ਸਾਰ ਰੂਪ ਦੇ ਗਿਆਨ ਨੂੰ ਲਹੈ = ਪ੍ਰਾਪਤ ਕਰੇ ਅਤੇ ਹਰ ਵਕਤ ਜੀਵਨ ਮੁਕਤੀ ਵਾਸਤੇ ਰਾਮ = ਪਰਮੇਸ਼ਰ ਦੇ ਨਾਮ ਨਾਲ ਲਿਵ = ਬਿਰਤੀ ਨੂੰ ਲਾਇ = ਲਾ ਕੇ ਰੱਖਣਾ ਕਰੇ, ਭਾਵ ਜੋੜਨਾ ਕਰੇ।

## ਮਨਮੁਖੁ ਬਿਦਿਆ ਬਿਕ੍ਰਦਾ; ਬਿਖੁ ਖਟੇ, ਬਿਖੁ ਖਾਇ ॥

ਮਨਮੁਖ ਪੁਰਖ ਵਿੱਦਿਆ ਨੂੰ ਬਿਕ੍ਰਦਾ = ਵੇਚਦਾ ਹੈ, ਭਾਵ ਕਿਸੇ ਨੂੰ ਵਿੱਦਿਆ ਪੜ੍ਹਾਉਣ ਬਦਲੇ ਧਨ ਲੈਂਦਾ ਹੈ, ਇਉਂ ਮਨਮੁਖ ਪੁਰਖ ਬਿਖੁ = ਵਿਹੁ ਰੂਪ ਮਾਇਆ ਦੀ ਖੱਟੀ ਨੂੰ ਖਟੇ = ਖੱਟਦਾ ਹੈ ਤੇ ਵਿਸ਼ਿਆਂ ਰੂਪੀ ਵਿਹੁ ਨੂੰ ਭੋਗਣ ਰੂਪ ਖਾਇ = ਖਾਂਦਾ ਹੈ।

## ਮੂਰਖੁ ਸਬਦੁ ਨ ਚੀਨਈ; ਸੂਝ ਬੂਝ ਨਹ ਕਾਇ ॥੫੩॥

ਉਹ ਮੂਰਖੁ = ਬੇਸਮਝ ਪੁਰਖ ਗੁਰ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਨੂੰ ਨ = ਨਹੀਂ ਚੀਨਈ = ਪਛਾਣਦਾ, ਕਿਉਂਕਿ ਉਸ ਨੂੰ ਨਿਰਗੁਣ ਸਰੂਪ ਦੀ ਸੂਝ = ਗਿਆਤ ਤੇ ਸਰਗੁਣ ਸਰੂਪ ਦੀ ਬੂਝ = ਸਮਝ ਕਾਇ = ਕੋਈ ਵੀ ਨਹ = ਨਹੀਂ ਹੈ **ਵਾ:** ਉਸ ਨੂੰ ਆਤਮਾ ਦੀ ਕੋਈ ਵੀ ਸੂਝ ਨਹੀਂ, ਪਰਮਾਰਥ ਦੀ ਵੀ ਕੋਈ ਬੂਝ = ਸਮਝ ਨਹੀਂ ਹੈ **ਵਾ:** ਤੂੰ ਪਦ ਦੇ ਲਖ ਅਰਥ ਦੀ ਬੂਝ ਤੇ ਤੱਤ ਪਦ ਦੇ ਲਖ ਅਰਥ ਦੀ ਸੂਝ ਕੋਈ ਵੀ ਨਹੀਂ ਹੈ **ਵਾ:** ਤੱਤ ਤੂੰ ਪਦ ਦੀ ਸੂਝ ਤੇ ਜੀਵ ਈਸ ਦੀ ਅਭੇਦਤਾ ਦੀ ਬੂਝ ਕੋਈ ਵੀ ਨਹ = ਨਹੀਂ ਹੈ ॥੫੩॥

## ਪਾਧਾ ਗੁਰਮੁਖਿ ਆਖੀਐ; ਚਾਟੜਿਆ ਮਤਿ ਦੇਇ ॥

ਉਹ ਪਾਧਾ = ਪੱਧਤੀਆਂ ਦੱਸਣ ਵਾਲਾ ਗੁਰਮੁਖ ਆਖੀਐ = ਕਹੀਦਾ ਹੈ, ਜਿਹੜਾ ਆਪਣੇ ਜਗਿਆਸੂ

---

੧. ਅੱਜ ਕੱਲ੍ਹ ਪਾਂਧੇ ਨਿਰਾ ਹਿਸਾਬ ਵਹੀ ਖਾਤਾ ਸਿਖਾਲਣ ਵਾਲੇ ਨੂੰ ਕਹਿੰਦੇ ਹਨ ਤੇ ਕਈ ਉਨ੍ਹਾਂ ਵਿਚ ਮੁਸਲਮਾਨ ਹੋ ਕੇ ਵੀ ਪਾਂਧਾ ਕਹਾ ਰਹੇ ਹਨ।

ਰੂਪੀ ਚਾਟੜਿਆ = ਚੇਲਿਆਂ ਨੂੰ ਬ੍ਰਹਮ ਦੀ ਵੀਚਾਰ ਕਰਨ ਵਾਲੀ ਸ੍ਰੇਸ਼ਟ ਮਤਿ = ਮੱਤੀ ਦੇਇ = ਦੇਣਾ ਕਰੇ **ਵਾ:** ਗੁਰਮਤ ਦਾ ਦਾਨ ਦੇਣਾ ਕਰੇ **ਵਾ:** ਇਸ ਤਰ੍ਹਾਂ ਦੀ ਮਤਿ = ਸਿੱਖਿਆ ਦੇਇ = ਦੇਣਾ ਕਰੇ। ਕਿ :

## ਨਾਮੁ ਸਮਾਲਹੁ, ਨਾਮੁ ਸੰਗਰਹੁ; ਲਾਹਾ ਜਗ ਮਹਿ ਲੇਇ ॥

ਹਰ ਵਕਤ ਨਾਮ ਨੂੰ ਸਮਾਲਹੁ = ਸੰਭਾਲਣਾ, ਚੇਤੇ ਕਰੋ ਅਤੇ ਪ੍ਰਲੋਕ ਵਾਸਤੇ ਨਾਮ ਰੂਪੀ ਧਨ ਨੂੰ ਸੰਗਰਹੁ = ਇਕੱਤਰ ਕਰੋ, ਇਹੋ ਜਗ = ਸੰਸਾਰ ਮਹਿ = ਵਿਚ ਲਾਹਾ = ਲਾਭ ਲੇਇ = ਲੈਣਾ ਕਰੋ।

## ਸਚੀ ਪਟੀ, ਸਚੁ ਮਨਿ; ਪੜੀਐ ਸਬਦੁ ਸੁ ਸਾਰੁ ॥

ਸ਼ਰਧਾ ਰੂਪੀ ਸੱਚੀ ਪਟੀ = ਤਖ਼ਤੀ ਹੈ, ਸੱਚੇ ਦਾ ਮੰਨਣ ਕਰਨ ਵਾਲਾ ਮਨ ਸੱਚਾ ਹੈ **ਵਾ:** ਮਨ ਵਿਚ ਸੱਚ ਦਾ ਵਸਾਉਣਾ ਇਹ ਸੱਚੀ ਤਖ਼ਤੀ ਹੈ ਅਤੇ ਇਸ ਉਪਰ ਸੱਚਾ ਗੁਰ ਸਬਦੁ = ਉਪਦੇਸ਼ ਲਿਖ ਕੇ ਪੜੀਐ = ਪੜ੍ਹਨਾ ਕਰੀਏ ਅਤੇ ਸੁ = ਉਸ ਦਾ ਸਾਰੁ = ਸ੍ਰੇਸ਼ਟ ਤੱਤ ਸਮਝਣਾ ਕਰੀਏ **ਵਾ:** ਗੁਰਾਂ ਦੇ ਸ਼ਬਦ ਨੂੰ ਸੁ = ਭਲੀ ਪ੍ਰਕਾਰ ਸਾਰੁ = ਸੰਭਾਲ ਰੂਪ ਪੜ੍ਹਾਈ ਨੂੰ ਪੜ੍ਹਨਾ ਕਰੀਏ।

**ਅਥਵਾ** ਜਿਨ੍ਹਾਂ ਦੀ ਅੰਤਹਕਰਣ ਰੂਪੀ ਤਖ਼ਤੀ ਸੱਚੀ ਹੈ ਤੇ ਹਿਰਦੇ ਅੰਦਰ ਸੱਚੇ ਦਾ ਮੰਨਣ ਕਰਦੇ ਹਨ, ਉਹ ਸਬਦੁ = ਬ੍ਰਹਮ ਦੇ ਨਾਮ ਦਾ ਅਭਿਆਸ ਕਰਦੇ ਹਨ ਅਤੇ ਸੁ = ਉਸ ਦੇ ਸਾਰ ਸਰੂਪ ਦੀ ਪ੍ਰਾਪਤੀ ਕਰ ਲੈਂਦੇ ਹਨ।

## ਨਾਨਕ, ਸੋ ਪੜਿਆ ਸੋ ਪੰਡਿਤੁ ਬੀਨਾ; ਜਿਸੁ, ਰਾਮ ਨਾਮੁ ਗਲਿ ਹਾਰੁ ॥੫੪॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਵੇਦਾਂ ਦੇ ਪੜ੍ਹਨ ਵਾਲਾ ਹੈ, ਸੋ = ਉਹ ਪੰਡਿਤੁ = ਵਿਦਵਾਨ ਤੇ ਗਿਆਨ ਦੇ ਬੀਨਾ = ਜਾਨਣ ਵਾਲਾ ਹੈ **ਵਾ:** ਉਹੋ ਹੀ ਵੇਦ ਸ਼ਾਸਤ੍ਰ ਪੜ੍ਹਿਆ ਹੋਇਆ ਹੈ, ਉਹੋ ਹੀ ਬੀਨਾ = ਚਤੁਰ ਪੰਡਿਤ ਹੈ, ਭਾਵ ਬ੍ਰਹਮ ਸੋਤ੍ਰੀ ਬ੍ਰਹਮ ਨੇਸ਼ਟੀ ਓਹੀ ਹੈ, ਜਿਸ ਨੇ ਸਾਹਾਂ ਰੂਪੀ ਧਾਗੇ ਵਿਚ ਪ੍ਰੋ ਕੇ ਰਿਦੇ ਰੂਪੀ ਗਲਿ = ਕੰਠ ਵਿਚ ਰਾਮ = ਪਰਮੇਸ਼ਰ ਦੇ ਨਾਮ ਦਾ ਹਾਰ ਪਾਇਆ ਹੋਇਆ ਹੈ ॥੫੪॥੧॥

ਸਤਿਗੁਰੂ ਸਾਹਿਬ ਜੀ ਨੇ (੧) ਅੰਕ ਇਸ ਕਰਕੇ ਲਾਇਆ ਹੈ, ਕਿਉਂਕਿ ਇਹ ੫੪ ਪਉੜੀਆਂ ਵਾਲੀ ਦਖਣੀ ਓਅੰਕਾਰੁ ਨਾਮੇ ਬਾਣੀ ਇੱਕੋ ਹੀ ਹੈ।

# ਸਿਧ ਗੋਸਟਿ

**ਉਥਾਨਕਾ :** ਜਿਸ ਵਕਤ ਸਤਿਗੁਰੂ ਜੀ ਨੇ ਦੇਸ਼ ਦੇਸ਼ਾਂਤਰਾਂ ਵਿਚ ਵਿਚਰ ਕੇ ਅਨੇਕਾਂ ਕਲਜੁਗੀ ਜੀਵਾਂ ਦਾ ਉੱਧਾਰ ਕੀਤਾ ਅਤੇ ਸਤਿਗੁਰੂ ਜੀ ਨੇ ਰਾਵੀ ਦੇ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਸਾਇਆ ਸੀ, ਤਦ ਇਥੇ ਸਤਿਗੁਰੂ ਜੀ ਸੰਗਤਾਂ ਨੂੰ ਉਪਦੇਸ਼ ਦੇ ਕੇ ਤਾਰ ਰਹੇ ਸਨ, ਉਸ ਵਕਤ ਬਾਬਾ ਬੁੱਢਾ ਜੀ ਗੁਰਾਂ ਦੀ ਸ਼ਰਨ ਵਿਚ ਆ ਗਏ ਸੀ ਤੇ ਭਾਈ ਲਹਿਣਾ ਜੀ ਵੀ ਸਤਿਗੁਰਾਂ ਦੀ ਸੇਵਾ ਵਿਚ ਆ ਕੇ ਲੱਗ ਗਏ ਸਨ।

ਇਕ ਦਿਨ ਬਾਬਾ ਬੁੱਢਾ ਜੀ ਤੇ ਭਾਈ ਲਹਿਣਾ ਜੀ ਨੇ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ! ਆਪ ਜੀ ਦੀ ਸਿੱਧਾਂ ਨਾਲ ਬਹੁਤ ਸਾਰੀ ਚਰਚਾ ਸੁਮੇਰ ਪਰਬਤ ਤੇ ਅੱਚਲ ਵਟਾਲੇ ਹੋਈ ਹੈ, ਉਸ ਚਰਚਾ ਵਿਚ ਜਿਤਨੇ ਸਿੱਧਾਂ ਨਾਲ ਵੀਚਾਰ ਕਰਦਿਆਂ ਬਚਨ ਬਿਲਾਸ ਹੋਏ ਹਨ, ਆਪ ਜੀ ਕਿਰਪਾ ਕਰਕੇ ਸਾਨੂੰ ਸੁਣਾਉਣਾ ਕਰੋ ਤਾਂ ਜੋ ਅਸੀਂ ਵੀ ਤੇ ਹੋਰ ਸੰਗਤਾਂ ਵੀ ਨਿਹਾਲ ਹੋ ਜਾਣ ਤਾਂ ਸਤਿਗੁਰੂ ਜੀ ਨੇ ਜੋ ਸੁਮੇਰ ਪਰਬਤ 'ਤੇ ਵਾਰਤਾ ਹੋਈ, ਉਹ ਕਹਿ ਸੁਣਾਈ ਕਿ ਜਦੋਂ ਅਸੀਂ ਸੁਮੇਰ ਪਰਬਤ ਉੱਤੇ ਪਹੁੰਚੇ ਤਾਂ ਉਥੇ

ਸਿੱਧ ਪੁਰਖ ਬੈਠੇ ਸਨ, ਉਨ੍ਹਾਂ ਨੇ ਸਾਨੂੰ ਵੇਖ ਕੇ ਸਾਡੇ ਨਾਲ ਬਚਨ ਬਿਲਾਸ ਕਰਨੇ ਸ਼ੁਰੂ ਕਰ ਦਿੱਤੇ। ਜੋ ਬਚਨ ਪ੍ਰਸ਼ਨ ਰੂਪਤਾ ਵਿਚ ਉਨ੍ਹਾਂ ਨੇ ਕਹੇ, ਉਹ ਅਸੀਂ ਸਿਧ ਗੋਸਟਿ ਨਾਮੀ ਬਾਣੀ ਵਿਚ ਦਰਜ ਕਰ ਦਿੱਤੇ ਹਨ।

ਇਹ ਗੱਲ ਸੁਣ ਕੇ ਬਾਬਾ ਬੁੱਢਾ ਜੀ ਤੇ ਭਾਈ ਲਹਿਣਾ ਜੀ ਕਹਿਣ ਲੱਗੇ ਕਿ ਉਹ ਪ੍ਰਸ਼ਨ ਉੱਤਰ ਜੋ ਸੁਮੇਰ ਪਰਬਤ ਉੱਤੇ ਸਿੱਧਾਂ ਨਾਲ ਆਪ ਜੀ ਨੇ ਕੀਤੇ ਹਨ, ਉਹੋ ਹੀ ਸਾਨੂੰ ਸੁਣਾਉਣਾ ਕਰੋ।

ਤਦ ਸਤਿਗੁਰੂ ਜੀ ਨੇ ਰਾਮਕਲੀ ਰਾਗਣੀ ਵਿਚ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਦਿਆਂ ਜਿਸ ਪ੍ਰਕਾਰ ਸਿੱਧਾਂ ਨਾਲ ਪ੍ਰਸ਼ਨ ਉੱਤਰ ਹੋਏ, ਉਸੇ ਪ੍ਰਕਾਰ ਆਪਣੇ ਮੁਖਾਰਬਿੰਦ ਤੋਂ ਬਾਣੀ ਵਿਚ ਗੁੰਥਨ ਕਰਕੇ ਬਾਬਾ ਬੁੱਢਾ ਜੀ, ਭਾਈ ਲਹਿਣਾ ਤੇ ਹੋਰਨਾਂ ਸਿੱਖਾਂ ਨੂੰ ਸੁਣਾਉਣਾ ਕੀਤੇ।

**ਸਿਧ ਗੋਸਟਿ ਪਦ ਦੇ ਅਰਥ :** ਸੰਸਕ੍ਰਿਤ ਵਿਚ 'ਸਿਦੁਧ' ਲਫ਼ਜ਼ 'ਖਿਧਿ' ਧਾਤੂ ਤੋਂ ਬਣਦਾ ਹੈ, ਜਿਸ ਦੇ ਅਰਥ ਹਨ—'ਸਿਰੇ ਚਾੜ੍ਹਨਾ' ਇਸ ਸਿਧ ਲਫ਼ਜ਼ ਦੇ ੩੪ ਦੇ ਕਰੀਬ ਅਰਥ ਬਣਦੇ ਹਨ, ਜਿਨ੍ਹਾਂ ਵਿਚ ਕੋਈ ਨਾ ਕੋਈ ਭਾਵ ਸਿਰੇ ਚੜ੍ਹਨ ਦਾ ਝਲਕਾ ਦਿੰਦਾ ਰਹਿੰਦਾ ਹੈ। ਇਨ੍ਹਾਂ ਅਰਥਾਂ ਵਿੱਚੋਂ ਇਕ ਅਰਥ ਇਹ ਹੈ : 'ਉਹ ਪੁਰਖ ਜਿਸਨੇ ਕਈ ਤਰ੍ਹਾਂ ਦੇ ਤਪ ਤੇ ਸਾਧਨ ਕਰਕੇ ਰਿੱਧੀਆਂ ਸਿੱਧੀਆਂ ਆਦਿ ਕਰਾਮਾਤਾਂ ਦੀ ਸ਼ਕਤੀ ਪੈਦਾ ਕਰ ਲਈ ਹੋਵੇ।'

ਪੰਜਾਬ ਵਿਚ ਗੋਰਖ ਵਾਲਾ ਜੋਗ ਮੱਤ ਬਹੁਤ ਪ੍ਰਧਾਨ ਰਿਹਾ ਹੈ, ਇਸ ਮੱਤ ਦੇ ਪੈਰੋਕਾਰ ਅਨੇਕ ਸਾਧਨਾ ਕਰਕੇ ਰਿੱਧੀਆਂ ਸਿੱਧੀਆਂ ਪ੍ਰਾਪਤ ਕਰਕੇ ਆਗੂ ਹੋ ਕੇ ਰਹਿੰਦੇ ਸਨ, ਇਨ੍ਹਾਂ ਨੂੰ ਸਿੱਧ ਆਖਦੇ ਸਨ, ਅੱਜ ਕੱਲ੍ਹ ਵੀ ਕਿਤੇ ਕਿਤੇ ਕਈ ਸਾਧੂ 'ਸਿਧਿ' ਨਾਮ ਤੋਂ ਪ੍ਰਸਿੱਧ ਹੁੰਦੇ ਹਨ, ਭਾਵੇਂ ਕਿਸੇ ਮੱਤ ਦੇ ਹੋਣ।

ਇਨ੍ਹਾਂ ਦੀ ਬਾਬਤ ਅਨਜਾਣ ਲੋਕਾਂ ਨੂੰ ਇਹ ਨਿਸਚਾ ਹੁੰਦਾ ਹੈ ਕਿ ਇਹ ਮਨ ਦੇ ਅੰਦਰ ਦੀ ਗੱਲ ਬੁੱਝ ਲੈਂਦੇ ਹਨ, ਕਰਾਮਾਤ ਕਰ ਲੈਂਦੇ ਹਨ। ਭੁੱਖ ਪਿਆਸ 'ਤੇ ਫ਼ਤਹਿ ਪਾ ਲੈਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸਿਧਿ' ਗੋਰਖ ਮੱਤ ਦੇ ਆਚਾਰਯਾਂ ਨੂੰ ਹੀ ਆਖਿਆ ਹੈ[੧] ਜੋ ਨਾਟਕਾਂ ਚੇਟਕਾਂ ਵਾਲੇ ਸਨ। ਜੈਸਾ ਕਿ :

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥** *(ਅੰਗ ੧੪)*

**ਗੋਸਟਿ :** ਗੋਸਟ ਪਦ ਵੀ ਸੰਸਕ੍ਰਿਤ ਦਾ ਲਫ਼ਜ਼ ਹੈ, ਇਸ ਦੇ ਅਰਥ ਹਨ—ਇਕੱਤਰ ਹੋਣ ਦੀ ਥਾਂ ਤੇ ਇਸੇ ਤੋਂ ਅਰਥ ਬਣਦੇ ਹਨ—ਇਕੱਤ੍ਰਤਾ, ਸਮਾਗਮ, ਬਾਤ ਚੀਤ, ਚਰਚਾ ਤੇ ਵੀਚਾਰ ਭਾਵ ਵੀਚਾਰ ਵਟਾਂਦਰਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਤਿਗੁਰਾਂ ਨੇ ਇਹ ਪਦ ਸੱਚ ਦੇ ਨਿਰਣੇ ਪਰਥਾਇ ਜੋ ਚਰਚਾ ਹੋਵੇ, ਉਸ ਅਰਥ ਨੂੰ ਦੱਸਣ ਲਈ ਵਰਤਿਆ ਹੈ, ਸੋ ਸਿਧ ਗੋਸਟਿ ਦਾ ਅਰਥ ਹੋਇਆ ਕਿ ਉਹ ਚਰਚਾ ਜੋ ਸਿੱਧਾਂ ਨਾਲ ਹੋਈ।

**ਅਥਵਾ** (ਸਿਧ ਗੋਸਟਿ) ਜੋ ਸਿਧ = ਮੁਕਤ ਪੁਰਖਾਂ ਨਾਲ ਗੋਸਟਿ = ਚਰਚਾ ਹੋਈ, ਇਸੇ ਕਰਕੇ ਇਸ ਬਾਣੀ ਦਾ ਨਾਮ ਸਿਧ ਗੋਸਟਿ ਹੈ।

**ਵਾ:** ਜੋ ਸਿਧ = ਪਰਮੇਸ਼ਰ ਦੀ ਪ੍ਰਾਪਤੀ ਵਾਲੇ ਪ੍ਰੇਮੀ ਸਨ, ਉਨ੍ਹਾਂ ਨੂੰ (ਗੋ + ਇਸਟ) ਇਸਟ = ਪਿਆਰੀ ਗੋ = ਬਾਣੀ ਨਾਲ ਪ੍ਰਸ਼ਨਾਂ ਦੇ ਉੱਤਰ ਦੇਣੇ।

***ਪ੍ਰਸ਼ਨ :*** *ਸਿਧ ਗੋਸਟਿ ਕੈਸੀ ਰਚਨਾ ਹੈ ?*

***ਉੱਤਰ :*** ਰਸੀਏ ਕਵੀ ਕਈ ਵਾਰ ਇਕ ਰਚਨਾ ਆਪਣੇ ਮਨ ਦੇ ਰਸ ਭਰੇ ਉਛਾਲਿਆਂ ਵਿਚ ਲਿਖਿਆ ਕਰਦੇ ਹਨ। ਸਿਧ ਗੋਸਟਿ ਇਸ ਤਰ੍ਹਾਂ ਰਚੀ ਗਈ ਬਾਣੀ ਨਹੀਂ ਹੈ, ਇਹ ਪਰਸਪਰ ਚਰਚਾ ਹੋਈ ਤੇ ਉਸ

---

੧. ਇਸ ਤੋਂ ਛੁੱਟ ਹੋਰਨਾਂ ਅਰਥਾਂ ਲਈ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਸਿਧ' ਸ਼ਬਦ ਵਰਤਿਆ ਹੈ, ਜਿਨ੍ਹਾਂ ਦੀ ਇਥੇ ਲੋੜ ਨਹੀਂ ਹੈ।

ਪਰ ਕਿਸੇ ਰਸ ਆਰੂੜ੍ਹ ਅਵਸਥਾ ਵਿਚ ਲਿਖੀ ਗਈ ਬਾਣੀ ਹੈ, ਜਿਸ ਵਿਚ ਗੁਰੂ ਨਾਨਕ ਦੇਵ ਜੀ ਨੇ ਉਹ ਗਿਆਨ, ਜੋ ਉਨ੍ਹਾਂ ਨੂੰ 'ਪਾਰਬ੍ਰਹਮ ਵਿਚ ਅਗਮ ਦੀ ਗੰਮਤਾ ਹੋਣ ਕਰਕੇ ਪ੍ਰਾਪਤ ਸੀ,' ਸਿੱਧਾਂ ਦੀਆਂ ਪ੍ਰਸ਼ਨੋਤ੍ਰੀਆਂ ਵੇਲੇ ਪ੍ਰਕਾਸ਼ ਕੀਤਾ ਹੈ।

ਸਿੱਧ ਲੋਕ ਗੋਰਖ ਮੱਤ ਦੇ ਜੋਗੀ ਸਨ, ਕਿਉਂਕਿ ਭਾਈ ਗੁਰਦਾਸ ਜੀ ਇਸ ਸਾਖੀ ਦਾ ਜ਼ਿਕਰ ਕਰਦੇ ਹੋਏ ਇਨ੍ਹਾਂ ਸਿੱਧਾਂ ਵਾਸਤੇ 'ਜੋਗੀਸਰ' ਲਫ਼ਜ਼ ਵਰਤਦੇ ਹਨ ਅਤੇ ਸਾਰੀ ਪਉੜੀ ਵਿਚ ਦੱਸਦੇ ਹਨ ਕਿ ਸਿੱਧਾਂ ਨੇ ਜੰਤ੍ਰ ਮੰਤ੍ਰ ਕਰਕੇ ਕਈ ਚੇਟਕ ਦਿਖਾਏ, ਜਿਸ ਤੋਂ ਸਪੱਸ਼ਟ ਹੋ ਗਿਆ ਕਿ ਇਹ ਸਿੱਧ ਜੋਗੀ ਸਨ ਤੇ ਜੋਗੀ ਗੋਰਖ ਦੇ ਜੋਗ ਮਤ ਵਾਲੇ ਸਨ। ਸੋ ਇਨ੍ਹਾਂ ਲੋਕਾਂ ਨੂੰ ਜਿਨ੍ਹਾਂ ਦਾ ਰੱਬ ਪ੍ਰਾਪਤੀ ਦਾ ਆਦਰਸ਼ ਗਿਰ ਚੁੱਕਾ ਸੀ ਤੇ ਜੋ ਮਜ਼੍ਹਬ ਨੂੰ ਕੇਵਲ ਤੰਤ੍ਰ ਮੰਤ੍ਰ ਦੀਆਂ ਸ਼ਕਤੀਆਂ ਤੇ ਸ਼ੁਅਬਦਾ ਬਾਜ਼ੀਆਂ ਦੀ ਕਾਮਯਾਬੀ ਨਾਲ ਮਿਲਦੇ ਸਨ, ਉਨ੍ਹਾਂ ਦੇ ਚਰਚਾ ਕਰਨ ਵੇਲੇ ਸਤਿਗੁਰੂ ਜੀ ਨੇ ਇਹ ਤੱਤ੍ਹ ਗਿਆਨ ਉਨ੍ਹਾਂ ਸਿੱਧਾਂ ਨੂੰ ਦਿੱਤਾ।

ਜੋ ਸਤਿਗੁਰੂ ਸਾਹਿਬ ਜੀ ਨੇ ਵੀਚਾਰ ਚਰਚਾ ਅਨੁਸਾਰ ਗਿਆਨ ਸਿੱਧਾਂ ਨੂੰ ਦਿੱਤਾ, ਉਹ ਸਾਰੇ ਜੋਗ ਮੱਤ ਦੇ ਉਪਾਸ਼ਕਾਂ ਦੀ ਕਲਿਆਣ ਵਾਸਤੇ ਅਤੀ ਜ਼ਰੂਰੀ ਸੀ, ਇਸੇ ਕਰਕੇ ਇਹ ਚਰਚਾ ਕਲਮ ਬੰਦ ਕੀਤੀ ਗਈ, ਸਤਿਗੁਰੂ ਜੀ ਨੇ ਆਪ ਕੀਤੀ ਜਾਂ ਜੋ ਅਜਿੱਤਾ ਨਾਮੇ ਸਿੱਖ ਗੁਰੂ ਨਾਲ ਸੀ, ਉਸ ਤੋਂ ਗੁਰਾਂ ਨੇ ਲਿਖਵਾਈ ਉਸ ਨੇ ਲਿਖਣਾ ਕੀਤੀ ਜਾਂ ਕਿਸੇ ਹੋਰ ਨੇ ਲਿਖਣਾ ਕੀਤੀ ਇਸ ਦਾ ਪਤਾ ਨਹੀਂ, ਪਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਗੋਸਟਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਮਕਲੀ ਰਾਗ ਅੰਦਰ ਅੰਕਿਤ ਕੀਤੀ ਤੇ ਉੱਤੇ ਮਹਲਾ ੧ ਲਿਖਿਆ ਹੈ। ਜਿਸ ਤੋਂ ਇਹ ਨਿਰਸੰਸੇ ਹੈ ਕਿ ਇਹ ਰਚਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਣੀ ਹੈ।

**ਸਿਧ ਗੋਸਟਿ ਬਾਣੀ ਦਾ ਸੰਗੀਤਕ ਪੱਖ :** ਸਤਿਗੁਰੂ ਜੀ ਨੇ ਇਹ ਬਾਣੀ ਰਾਮਕਲੀ ਰਾਗ ਵਿਚ ਉਚਾਰਨ ਕੀਤੀ ਹੈ, ਇਸੇ ਲਈ ਇਹ ਬਾਣੀ ਇਸ ਰਾਗ ਵਿਚ ਗਾਈ ਗਈ ਅਤੇ ਗਾਉਣ ਲਈ ਰਚੀ ਗਈ ਹੈ।

ਰਾਗ ਦੇ ਕਈ ਮੱਤ ਹਨ, ਉਨ੍ਹਾਂ ਅਨੁਸਾਰ ਰਾਮਕਲੀ ਭਾਰਜਾ ਹੈ, ਜਿਹਾ ਕੁ ਭਾਰਤ ਮੱਤ ਅਨੁਸਾਰ ਹਿੰਡੋਲ ਦੀ ਰਾਗਨੀ ਹੈ, ਹਨੁਮਾਨ ਮੱਤ ਵਿਚ ਸ੍ਰੀ ਰਾਗ ਦੀ ਰਾਗਣੀ ਹੈ, ਭਰਵ ਬਿਭਾਸ ਤੇ ਹਿੰਡੋਲ ਦਾ ਮੇਲ ਸ੍ਰੀ ਰਾਗ ਦੀ ਛਾਇਆ ਹੈ। ਕਾਨੂੰਨੇ ਮੌਸੀਕੀ ਵਿਚ ਦੱਸੇ ਹਨੁਮੰਤ ਮੱਤ ਅਨੁਸਾਰ ਹਿੰਡੋਲ ਦੀ ਰਾਗਣੀ ਹੈ। ਰਾਗਾਰਣਵ ਦੇ ਮਤ ਵਿਚ ਪੰਚਮ ਦੀ ਰਾਗਨੀ ਹੈ। ਲਲਿਤ, ਰੇਵਾ, ਭੀਮ, ਪਲਾਸੀ ਦਾ ਮੇਲ ਹੈ, ਸਿੱਧ ਸਾਰਸੁਤ ਮੱਤ ਨੇ ਵੀ ਹਿੰਡੋਲ ਦੀ ਰਾਗਣੀ ਮੰਨਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਗੀਤ ਪਰ ਜੋ ਖੋਜ ਸਚਖੰਡ ਵਾਸੀ ਡਾਕਟਰ ਚਰਨ ਸਿੰਘ ਜੀ ਨੇ ਕੀਤੀ ਹੈ ? ਉਹ ਰਾਮਕਲੀ ਨੂੰ ਭਿੰਨ ਰਾਗਣੀ ਦੱਸਦੇ ਹਨ, ਸੰਕਰਾਭਨਨ ਅਡਾਨਾ ਸੋਰਠ ਮਿਲੇ ਤੋਂ ਬਣਦੀ ਲਿਖਦੇ ਹਨ।

***ਨੋਟ :*** ਰਾਮਕਰੀ ਤੇ ਰਾਮਕਲੀ ਇੱਕੋ ਗੱਲ ਹੈ, ਪਰ ਰਾਮ ਗਿਰੀ ਹੋਰ ਰਾਗਣੀ ਹੈ, ਜੋ ਇਸ ਤੋਂ ਭਿੰਨ ਹੈ। ਰਾਮਕਲੀ ਦੱਖਣੀ ਕੇਵਲ ਗੁਰਮਤਿ ਸੰਗੀਤ ਵਿਚ ਹੈ, ਹੋਰਨਾਂ ਮਤਾਂ ਵਿਚ ਨਹੀਂ ਹੈ।

ਸਾਡੇ ਰਬਾਬੀ ਰਾਗੀ ਰਾਮਕਲੀ ਨੂੰ ਇਸ ਤਰ੍ਹਾਂ ਗਾਉਂਦੇ ਹਨ :

| | | | | | | | | | |
|---|---|---|---|---|---|---|---|---|---|
| ਸਾ | ਮਾ | ਪਾ | ਮਾ | ਧਾ | ਸਾ | ਨੀ | ਸਾ | | |
| ਪਾ | ਮਾ | ਗਾ | ਰੇ | ਸਾ | ਧਾ | ਪਾ | ਮਾ | ਪਾ | |
| | ਮ | ਗਾ | ਰੇ | ਸਾ | ਸਾ | ਰੇ | ਗਾ | ਮਾ | ਪਾ |
| | | | ਚ | ਛ | | | | | |
| ਮਾ | ਪਾ | ਮਾ | ਪਾ | ਨੀ | | ਧਾ | ਪਾ | | |
| ਸਾ | ਰੇ | ਸਾ | ਗਾ | ਰੇ | ਸਾ | ਗਾ | ਮਾ | ਪਾ | |

ਗਾਉਣ ਦਾ ਵਕਤ ਅੰਮ੍ਰਿਤ ਵੇਲਾ ਰੱਖਦੇ ਹਨ ਅਤੇ ਕਈ ਵਾਰ ਆਸਾ ਵਿਚ ਰਾਮਕਲੀ ਦੀ ਆਂਸ਼ ਮੇਲ ਲੈਂਦੇ ਹਨ।

# ਰਾਮਕਲੀ ਮਹਲਾ ੧ ਸਿਧਗੋਸਟਿ ੧ੴ ਸਤਿਗੁਰ ਪ੍ਰਸਾਦਿ ॥

ਰਾਮਕਲੀ ਰਾਗ ਦੇ ਅੰਦਰ ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਸਿੱਧ ਗੋਸਟਿ ਨਾਮੇ ਬਾਣੀ ਉਚਾਰਣ ਕਰਦੇ ਹਨ:

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਹੇ ਭਾਈ! ਜਦ ਅਸੀਂ ਸੁਮੇਰ ਪਰਬਤ ਉੱਤੇ ਗਏ ਤਾਂ ਸਾਰੇ ਸਿੱਧਾਂ ਨੂੰ ਆਪੋ-ਆਪਣੇ ਮਾਨ (ਸਤਿਕਾਰ) ਦੀ ਪੈ ਗਈ ਕਿ ਪਹਿਲਾਂ (ਨਾਨਕ ਤਪਾ ਜੀ) ਮੇਰੇ ਚਰਨੀਂ ਪੈਣ, ਦੂਸਰੇ ਦਾ ਖ਼ਿਆਲ ਕਿ ਮੇਰੇ ਚਰਨੀਂ ਪੈਣ, ਕੋਈ ਮਿਰਗਾਨ ਵਿਛਾ ਕੇ ਕੋਈ ਸ਼ੇਰ ਦੀ ਖਲ ਦਾ ਆਸਣ ਵਿਛਾ ਕੇ ਬੈਠ ਗਿਆ, ਇਉਂ ਗੋਰਖ ਨਾਥ ਸਮੇਤ ਸਾਰੇ ਸਿੱਧਾਂ ਦੀ ਸਭਾ ਲੱਗ ਗਈ। ਜਦ ਅਸੀਂ ਕੋਲ ਗਏ ਤਾਂ:

## ਸਿਧ ਸਭਾ, ਕਰਿ ਆਸਣਿ ਬੈਠੇ; ਸੰਤ ਸਭਾ ਜੈਕਾਰੋ ॥

ਸਾਰੇ ਸਿੱਧ ਸੁਮੇਰ ਪਰਬਤ ਉੱਤੇ ਸਭਾ ਵਿਚ ਆਪੋ-ਆਪਣੇ ਆਸਣ ਲਾ ਕਰਿ = ਕਰਕੇ ਬੈਠੇ = ਬਹਿ ਗਏ, ਅਸੀਂ ਜਾ ਕੇ ਇਹ ਬਚਨ ਕਹੇ ਕਿ ਸਾਰੀ ਸੰਤ ਸਭਾ ਨੂੰ ਜੈਕਾਰੋ = ਨਮਸਕਾਰ ਹੈ **ਵਾ:** ਸੰਤਾਂ ਦੀ ਸਭਾ ਦੀ ਜੈ ਜੈ ਕਾਰ ਹੋਵੇ।

ਤਦ ਇਕ ਸਿੱਧ ਬੋਲਿਆ ਕਿ ਤੁਹਾਨੂੰ ਮਰਯਾਦਾ ਅਨੁਸਾਰ ਪਹਿਲਾਂ ਗੋਰਖ ਨਾਥ ਨੂੰ ਮੱਥਾ ਟੇਕਣਾ ਚਾਹੀਦਾ ਸੀ, ਫੇਰ ਵਾਰੀ ਵਾਰੀ ਸਭ ਨੂੰ ਨਮਸਕਾਰ ਕਰਨੀ ਚਾਹੀਦੀ ਸੀ, ਇਸ ਲਈ ਤੁਸੀਂ ਸਭ ਨੂੰ ਇਕੱਤਰਤਾ ਦਾ ਬਚਨ ਕਹਿ ਕੇ ਯਥਾਰਥ ਬਚਨ ਨਹੀਂ ਕੀਤੇ, (ਕਿਉਂਕਿ ਜੈਕਾਰ ਸ਼ਬਦ ਅਸ਼ੀਰਵਾਦ ਦਾ ਵਾਚਕ ਹੈ) ਜੈਕਾਰ ਸ਼ਬਦ ਆਪਣੇ ਤੋਂ ਛੋਟੀ ਉਮਰ ਦੇ ਪੁਰਖ ਨੂੰ ਕਹੀਦਾ ਹੈ, ਇਸ ਲਈ ਤੁਸੀਂ ਸਾਨੂੰ ਛੋਟੇ ਬਣਾ ਕੇ ਜੈਕਾਰ ਸ਼ਬਦ ਕਿਹਾ ਹੈ। ਤਦ ਸਤਿਗੁਰੂ ਜੀ ਕਹਿਣ ਲੱਗੇ ਕਿ ਸਾਰਿਆਂ ਵਿਚ ਪਰਮੇਸ਼ਰ ਦੀ ਜੋਤ ਹੋਣ ਕਰਕੇ ਹੀ ਅਸੀਂ ਤੁਹਾਨੂੰ ਸਾਰਿਆਂ ਨੂੰ ਇਕੱਠਾ ਜੈਕਾਰ ਸ਼ਬਦ ਕਿਹਾ ਹੈ ਕਿ ਹੇ ਸੰਤ ਸਭਾ ਤੁਹਾਡੀ ਜੈਕਾਰ ਹੋਵੇ, ਅਰਥਾਤ ਸਾਡਾ ਇਕ ਅਦ੍ਵੈਤ ਸਿਧਾਂਤ ਵਾਲਾ ਮੱਤ ਹੈ। ਸਾਡੇ ਹਿਰਦੇ ਵਿਚ ਭੇਦ-ਭਾਵ ਨਹੀਂ ਹੈ, ਅਸਾਂ ਨੇ ਸਾਰਿਆਂ ਨੂੰ ਇਕ ਰੂਪ ਨਿਸਚੇ ਕਰਕੇ ਇਕੱਠੀ ਨਮਸਕਾਰ ਕੀਤੀ ਹੈ। ਦੂਸਰਾ ਇਹ ਹੈ ਕਿ ਜੋ ਤੁਹਾਡੇ ਅੰਦਰ ਮਾਣ (ਹੰਕਾਰ) ਹੈ ਕਿ ਅਸੀਂ ਵੱਡੇ ਹਾਂ, ਇਸ ਤੁਹਾਡੇ ਹੰਕਾਰ ਨੂੰ ਤੋੜਨ ਵਾਸਤੇ ਵੀ ਅਸੀਂ ਸਾਂਝਾ ਬਚਨ ਕਹਿਣਾ ਕੀਤਾ ਹੈ, ਤੀਸਰਾ ਇਹ ਹੈ ਕਿ ਸੁਆਸਾਂ ਦਾ ਭਰੋਸਾ ਨਹੀਂ ਕਿ ਕਿਸ ਵਕਤ ਸੁਆਸ ਨਿਕਲ ਜਾਣ, ਇਸ ਲਈ ਅਸੀਂ ਨਿਯਮ ਪੂਰਾ ਕਰਨ ਲਈ ਇਕੱਠੀ ਹੀ ਜੈਕਾਰ ਕਰ ਦਿੱਤੀ ਹੈ, ਤੁਹਾਨੂੰ ਵਾਰੀ ਵਾਰੀ ਮੱਥਾ ਟੇਕਣ ਵਿਚ ਸਮਾਂ ਜ਼ਿਆਦਾ ਲੱਗਣਾ ਸੀ, ਸ੍ਵਾਸਾਂ ਦਾ ਭਰੋਸਾ ਨਹੀਂ ਇਸ ਲਈ ਕੀ ਪਤਾ ਸੀ ਕਿ ਸੁਆਸ ਤੁਹਾਨੂੰ ਸਾਰਿਆਂ ਨੂੰ ਨਮਸਕਾਰ ਕਰਨ ਤੋਂ ਪਹਿਲਾਂ ਹੀ ਪੂਰੇ ਹੋ ਜਾਂਦੇ। ਜੈਸਾ ਕਿ:

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥** *(ਧਨਾਸਰੀ ਮ: ੧, ਅੰਗ ੬੬੦)*

ਇਹ ਉਪਰੋਕਤ ਬਚਨ ਸੁਣ ਕੇ ਸਿੱਧ ਨਿਰੁੱਤਰ ਹੋ ਗਏ ਅਤੇ ਗੁਰੂ ਸਾਹਿਬ ਜੀ ਨਾਲ ਚਰਚਾ ਕਰਨ ਵਾਸਤੇ ਤਿਆਰ ਹੋ ਗਏ।

ਫੇਰ ਸਿੱਧ ਕਹਿਣ ਲੱਗੇ ਕਿ ਭਾਵੇਂ ਤੁਸੀਂ ਆਪਣੀ ਮੱਤ ਅਨੁਸਾਰ ਸਹੀ ਕੀਤਾ ਹੈ, ਪਰ ਸਾਡੀ ਮੱਤ ਅਨੁਸਾਰ ਸਹੀ ਨਹੀਂ ਕੀਤਾ, ਇਸ ਲਈ ਤੁਸੀਂ ਸਾਡੇ ਚੇਲੇ ਬਣੋ ਅਤੇ ਸਾਨੂੰ ਨਮਸਕਾਰ ਕਰੋ।

ਤਦ ਅਸੀਂ ਕਿਹਾ ਕਿ ਹੇ ਸਿੱਧੋ! ਜੇਕਰ ਤੁਸੀਂ ਆਪਣੇ ਵੱਡੇਪਣ ਵਿਚ ਸਾਡੀ ਕੀਤੀ ਹੋਈ ਨਮਸਕਾਰ ਨੂੰ ਕਬੂਲ ਨਹੀਂ ਕਰਦੇ ਤਾਂ ਅਸੀਂ ਤੁਹਾਨੂੰ ਨਮਸਕਾਰ ਕਰਦੇ ਹੀ ਨਹੀਂ।

***ਪ੍ਰਸ਼ਨ*** *: ਸਿੱਧ ਕਹਿਣ ਲੱਗੇ ਕਿ ਫਿਰ ਤੁਸੀਂ ਕਿਸਨੂੰ ਨਮਸਕਾਰ ਕਰਦੇ ਹੋ ?*
***ਗੁਰ ਉੱਤਰ :***

## ਤਿਸੁ ਆਗੈ ਰਹਰਾਸਿ ਹਮਾਰੀ; ਸਾਚਾ ਅਪਰ ਅਪਾਰੋ ॥

ਹੇ ਸਿੱਧੋ ! ਤਿਸੁ = ਉਸ ਪਰਮੇਸ਼ਰ ਆਗੈ = ਅੱਗੇ ਹਮਾਰੀ = ਸਾਡੀ ਰਹਰਾਸਿ = ਪ੍ਰਾਰਥਨਾ, ਨਮਸਕਾਰ ਹੈ, ਜੋ ਤ੍ਰੈਕਾਲ ਸਾਚਾ = ਸੱਚਾ ਸਰੂਪ ਹੈ **ਵਾ:** ਤ੍ਰੈਕਾਲ ਅਬਾਧ ਰੂਪ ਹੈ ਅਤੇ ਜਿਸ ਤੋਂ ਅਪਰ = ਪ੍ਰਕਿਰਤੀ ਉਰੇ ਤੇ ਆਪ ਅਪਾਰੋ = ਪ੍ਰਕਿਰਤੀ ਤੋਂ ਪਰ੍ਹੇ ਹੈ।

***ਪ੍ਰਸ਼ਨ*** *: ਫਿਰ ਸਿੱਧ ਕਹਿਣ ਲੱਗੇ ਕਿ ਜਿਸ ਪਰਮੇਸ਼ਰ ਨੂੰ ਤੁਸੀਂ ਨਮਸਕਾਰ ਕਰਦੇ ਹੋ, ਉਸ ਪਰਮੇਸ਼ਰ ਉੱਤੇ ਤੁਹਾਡੀ ਕਿਤਨੀ ਕੁ ਸ਼ਰਧਾ ਹੈ* ***ਵਾ:*** *ਤੁਸੀਂ ਕਿਸੇ ਹੋਰ ਦੇ ਅੱਗੇ ਝੁਕਦੇ ਵੀ ਹੋ ?*
***ਗੁਰ ਉੱਤਰ***

## ਮਸਤਕੁ ਕਾਟਿ ਧਰੀ ਤਿਸੁ ਆਗੈ; ਤਨੁ ਮਨੁ ਆਗੈ ਦੇਉ ॥

ਤਿਸੁ = ਉਸ ਵਾਹਿਗੁਰੂ ਦੇ ਆਗੈ = ਅੱਗੇ ਅਸੀਂ ਆਪਣਾ ਮਸਤਕੁ = ਮੱਥਾ, ਸਿਰ ਕਾਟਿ = ਕੱਟ ਕੇ ਧਰੀ = ਧਰ, ਰੱਖ ਦੇਣਾ ਕਰੀਏ, ਭਾਵ ਜਿਸ ਰਸਤੇ ਮੇਰਾ ਪਿਆਰਾ ਵਾਹਿਗੁਰੂ ਆਵੇ, ਉਸ ਰਸਤੇ ਵਿਚ ਆਪਣਾ ਸੀਸ ਰੱਖ ਦੇਣਾ ਕਰੀਏ ਅਤੇ ਉਸ ਪਰਮੇਸ਼ਰ ਦੇ ਆਗੈ = ਅੱਗੇ ਆਪਣਾ ਤਨ ਮਨ ਅਰਪ ਦੇਉ = ਦੇਣਾ ਕਰੀਏ।

**ਅਥਵਾ** ਉਸ ਪਰਮੇਸ਼ਰ ਦੇ ਅੱਗੇ ਆਪਣਾ ਹੰਕਾਰ ਰੂਪੀ ਸਿਰ ਕੱਟ ਕੇ ਰੱਖ ਦੇਈਏ, ਭਾਵ ਨਿਮਰਤਾ ਦੇ ਸਹਿਤ ਹੋ ਕੇ ਆਪਣਾ ਆਪ ਵਾਰ ਦੇਈਏ ਅਤੇ ਆਪਣੇ ਤਨ ਦਾ ਮਾਣ ਤੇ ਮਨ ਦਾ ਸੂਖਮ ਮਾਣ ਛੱਡ ਕੇ ਅਤੇ ਦੇਹ ਅਧਿਆਸ ਮੇਟ ਕੇ ਉਸ ਪਰਮੇਸ਼ਰ ਦੇ ਅੱਗੇ ਆਪਣਾ ਆਪ ਅਰਪ ਦੇਣਾ ਕਰੀਏ।

***ਪ੍ਰਸ਼ਨ*** *: ਫੇਰ ਸਿੱਧ ਕਹਿਣ ਲੱਗੇ ਕਿ ਤੁਸੀਂ ਕਿਸੇ ਸਾਧੂ ਸੰਤ ਅੱਗੇ ਨਹੀਂ ਝੁਕਦੇ ?*
***ਗੁਰ ਉੱਤਰ :***

## ਨਾਨਕ, ਸੰਤੁ ਮਿਲੈ, ਸਚੁ ਪਾਈਐ; ਸਹਜ ਭਾਇ ਜਸੁ ਲੇਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਸੰਤੁ = ਸ਼ਾਂਤ ਆਤਮਾ ਵਾਲੇ ਪੁਰਖ ਦੇ ਨਾਲ ਮਿਲੈ = ਮਿਲਣੇ ਕਰਕੇ ਸਚੁ = ਸੱਚੇ ਨਾਮ ਨੂੰ ਪਾਈਐ = ਪਾਉਣਾ ਕਰੀਦਾ ਹੈ **ਵਾ:** ਜਿਸ ਸੰਤ = ਮਹਾਤਮਾ ਨਾਲ ਮਿਲ ਕੇ ਸੱਚੇ ਦਾ ਜਸ ਕਰਨਾ ਪਾਈਦਾ ਹੈ **ਵਾ:** ਸੱਚ ਸਰੂਪ ਦੀ ਸਖਿਆਤਤਾ ਪਾਈਦੀ ਹੈ ਅਤੇ ਜਿਸ ਦੀ ਸੰਗਤ ਕਰਕੇ ਸਹਜ = ਸੁਤੇ-ਸਿੱਧ ਹੀ ਭਾਇ = ਪ੍ਰੇਮ ਪੂਰਵਕ **ਵਾ:** ਸਹਜ ਭਾਇ = ਸ਼ਾਂਤੀ ਸੁਭਾਅ ਨੂੰ ਧਾਰ ਕੇ ਪਰਮੇਸ਼ਰ ਦਾ ਜਸੁ = ਕੀਰਤਨ ਕਰਨ ਦੀ ਦਾਤ ਨੂੰ ਲੇਉ = ਲੈਣਾ ਕਰੀਦਾ ਹੈ।

ਇਉਂ ਹੇ ਸਿੱਧੋ ! ਅਜਿਹੀ ਕੋਈ ਗੱਲ ਨਹੀਂ ਕਿ ਅਸੀਂ ਕਿਸੇ ਵੀ ਸੰਤ ਅੱਗੇ ਨਹੀਂ ਝੁਕਦੇ, ਅਸੀਂ ਐਸੇ ਉਪਰੋਕਤ ਕਹੇ ਸੰਤ ਜਨ ਅੱਗੇ ਆਪਣਾ ਸਿਰ ਕੱਟ ਕੇ ਭੇਟ ਕਰਨ ਲਈ ਤਿਆਰ ਹਾਂ, ਕਿਸੇ ਹੰਕਾਰੀ ਦੰਭੀ, ਪਖੰਡੀ ਪੁਰਖ ਅੱਗੇ ਅਸੀਂ ਨਹੀਂ ਝੁਕਦੇ ॥੧॥

***ਪ੍ਰਸ਼ਨ*** *: ਫੇਰ ਸਿੱਧ ਕਹਿਣ ਲੱਗੇ ਕਿ ਸੱਚੇ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*
***ਗੁਰ ਉੱਤਰ :***

**ਨਾਨਕ, ਸੰਤੁ ਮਿਲੈ, ਸਚੁ ਪਾਈਐ; ਸਹਜ ਭਾਇ ਜਸੁ ਲੇਉ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਸਾਸ ਗਿਰਾਸ ਨਾਮ ਜਪਣ ਵਾਲੇ ਸੰਤ ਜਨ ਮਿਲ

ਜਾਣ, ਤਦ ਹੀ ਸੱਚੇ ਪਰਮੇਸ਼ਰ ਨੂੰ ਪਾਉਣਾ ਕਰੀਦਾ ਹੈ **ਵਾ:** ਜਦ ਸੱਚ ਦੀ ਪ੍ਰਾਪਤੀ ਹੁੰਦੀ ਹੈ, ਤਦ ਹੀ ਜੀਵ ਸੁਤੇ-ਸਿੱਧ ਪ੍ਰਭੂ ਦੇ ਜਸ = ਕੀਰਤਨ ਕਰਨ ਦੀ ਦਾਤ ਗੁਰਾਂ ਪਾਸੋਂ ਲੈਣਾ ਕਰਦਾ ਹੈ।

**ਅਥਵਾ** (ਨਾਨਕ ਸੰਤੁ ਮਿਲੈ) ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਸੰਤਾਂ ਦਾ ਮਿਲੈ = ਮਿਲਾਪ ਹੁੰਦਾ ਹੈ, ਤਦ (ਸਚੁ ਪਾਈਐ) ਸੱਚਾ ਨਾਮ ਪਾਈਐ = ਪਾਉਣਾ ਕਰੀਦਾ ਹੈ, ਸੱਚ ਨਾਮ ਪ੍ਰਾਪਤ ਕਰਕੇ ਸਹਜ = ਗਿਆਨ ਪ੍ਰਾਪਤ ਹੁੰਦਾ ਹੈ ਅਤੇ ਗਿਆਨ ਪ੍ਰਾਪਤੀ ਤੋਂ ਬਾਅਦ (ਭਾਇ) ਪ੍ਰਕਾਸ਼ ਰੂਪ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ, ਪ੍ਰਭੂ ਪ੍ਰਾਪਤੀ ਤੋਂ ਬਾਅਦ (ਜਸੁ ਲੇਉ) ਜੀਵ ਲੋਕ-ਪ੍ਰਲੋਕ ਵਿਚ ਜਸੁ = ਕੀਰਤੀ ਨੂੰ ਲੇਉ = ਲੈਣਾ, ਪਾਉਣਾ ਕਰਦਾ ਹੈ ॥੧॥

***ਪ੍ਰਸ਼ਨ :*** *ਫੇਰ ਸਿੱਧ ਕਹਿਣ ਲੱਗੇ ਕਿ ਤੁਹਾਨੂੰ ਕੁਝ ਤਾਂ ਸਾਡੇ ਮਤ ਵੱਲ ਮਨ ਨੂੰ ਭੁਵਾਉਣਾ, ਫੇਰਨਾ ਚਾਹੀਦਾ ਹੈ ?*
***ਗੁਰ ਉੱਤਰ :***

# ਕਿਆ ਭਵੀਐ; ਸਚਿ ਸੂਚਾ ਹੋਇ ॥

ਹੇ ਸਿੱਧੋ ! ਅਸੀਂ ਆਪਣੇ ਮਨ ਨੂੰ ਤੁਹਾਡੇ ਮੱਤ ਵੱਲ ਜਾਂ ਕਿਸੇ ਹੋਰ ਪਾਸੇ ਵੱਲ ਕਿਆ = ਕੀ ਭਵੀਐ = ਭੁਵਾਉਣਾ ਕਰੀਏ **ਵਾ:** ਪਦਾਰਥਾਂ ਵੱਲ ਭੁਵਾ ਕੇ ਕੀ ਲਾਉਣਾ ਕਰੀਏ ? ਜਦ ਸਚਿ = ਸੱਚੇ ਪਰਮੇਸ਼ਰ ਦਾ ਨਾਮ ਜਪ ਕਰਕੇ ਹੀ ਮਨ ਨੇ ਸੂਚਾ = ਪਵਿੱਤਰ ਹੋਇ = ਹੋਣਾ ਹੈ **ਵਾ:** ਮਨ ਤਾਂ ਸੱਚੇ ਨੂੰ ਜਪ ਕੇ ਹੀ ਸੂਚਾ = ਪਵਿੱਤਰ ਹੁੰਦਾ ਹੈ।

ਅਰਥਾਤ ਅਸੀਂ ਪਰਮੇਸ਼ਰ ਨੂੰ ਛੱਡ ਕੇ ਮਨ ਨੂੰ ਤੁਹਾਡੇ ਮੱਤ ਵੱਲ ਜਾਂ ਕਿਸੇ ਹੋਰ ਪਾਸੇ ਵੱਲ ਕਿਉਂ ਲਾਉਣਾ ਕਰੀਏ, ਜਦ ਤੁਹਾਡੇ ਮੱਤ ਤੇ ਕਿਸੇ ਹੋਰ ਪਾਸੇ ਮਨ ਨੂੰ ਭੁਵਾਉਣ ਤੋਂ ਬਗ਼ੈਰ ਹੀ ਮਨ ਸੱਚੇ ਨਾਮ ਨੂੰ ਜਪਣੇ ਕਰਕੇ ਪਵਿੱਤਰ ਹੋ ਸਕਦਾ ਹੈ।

***ਪ੍ਰਸ਼ਨ :*** *ਫੇਰ ਸਿੱਧ ਕਹਿਣ ਲੱਗੇ ਕਿ ਜੇਕਰ ਨਮਸਕਾਰ ਕਰਦਿਆਂ ਤੁਹਾਨੂੰ ਦੇਰ ਲੱਗਦੀ ਸੀ ਤਾਂ ਤੁਸੀਂ ਸਾਰਿਆਂ ਦੀ ਪਰਿਕਰਮਾ ਹੀ ਕਰ ਲੈਂਦੇ ?*
***ਗੁਰ ਉੱਤਰ :***

**ਕਿਆ ਭਵੀਐ; ਸਚਿ ਸੂਚਾ ਹੋਇ ॥**

ਹੇ ਸਿੱਧੋ ! ਤੁਹਾਡੇ ਆਲੇ-ਦੁਆਲੇ ਕੀ ਭਵੀਐ = ਭੁਵਾਉਣਾ ਕਰੀਏ ਭਾਵ ਤੁਹਾਡੀਆਂ ਪਰਿਕਰਮਾ ਕੀ ਕਰਦੇ ਫਿਰੀਏ, ਅਰਥਾਤ ਤੁਹਾਡੀ ਪਰਿਕਰਮਾ ਕਰਨ ਦੀ ਸਾਨੂੰ ਲੋੜ ਨਹੀਂ ਹੈ **ਅਥਵਾ**

***ਪ੍ਰਸ਼ਨ :*** *ਫੇਰ ਸਿੱਧ ਕਹਿਣ ਲੱਗੇ ਕਿ ਚਲੋ ਤੀਰਥਾਂ 'ਤੇ ਇਸ਼ਨਾਨ ਕਰ ਆਵੋ ਜਾਂ ਤੀਰਥ ਯਾਤਰਾ ਕਰ ਲਵੋ ?*
***ਗੁਰ ਉੱਤਰ :***

ਹੇ ਸਿੱਧੋ ! ਤੀਰਥਾਂ 'ਤੇ ਕੀ ਭਾਉਂਦੇ ਫਿਰਨਾ ਹੈ, ਭਾਵ ਤੀਰਥਾਂ ਦੇ ਭੁਵਾਉਣ ਦਾ ਕੋਈ ਲਾਭ ਨਹੀਂ,[੧] ਜਦ ਸੱਚੇ ਨਾਮ ਕਰਕੇ ਹੀ ਮਨ ਨੇ ਸੂਚਾ = ਪਵਿੱਤਰ ਹੋਣਾ ਹੈ।

# ਸਾਚ ਸਬਦ ਬਿਨੁ; ਮੁਕਤਿ ਨ ਕੋਇ ॥੧॥ਰਹਾਉ॥

ਹੇ ਸਿੱਧੋ ! ਗੁਰੂ ਸਾਹਿਬ ਜੀ ਦੇ ਸਾਚ = ਸੱਚੇ ਸਬਦ = ਉਪਦੇਸ਼ ਤੋਂ ਬਿਨੁ = ਬਗ਼ੈਰ ਕੋਇ = ਕੋਈ ਵੀ ਪੁਰਖ ਮੁਕਤ ਨ = ਨਹੀਂ ਹੋਇਆ ॥੧॥ਰਹਾਉ॥

---

੧. ਜੈਸਾ ਕਿ : **ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥ ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥**
*(ਸਿਰੀਰਾਗੁ ਮ: ੧, ਅੰਗ ੬੧)*

ਫੇਰ ਇਕ ਸਿੱਧ ਬੋਲਿਆ ਕਿ :

## ਕਵਨ ਤੁਮੇ, ਕਿਆ ਨਾਉ ਤੁਮਾਰਾ; ਕਉਨੁ ਮਾਰਗੁ, ਕਉਨੁ ਸੁਆਓ ॥

***ਪਹਿਲਾ ਪ੍ਰਸ਼ਨ :*** *(ਕਵਨ ਤੁਮੇ) ਤੁਮੇ = ਤੁਸੀਂ ਕਵਨ = ਕੌਣ ਹੋ ਭਾਵ ਤੁਹਾਡਾ ਸਰੂਪ ਕੀ ਹੈ ?*

***ਦੂਜਾ ਪ੍ਰਸ਼ਨ :*** *(ਕਿਆ ਨਾਉ ਤੁਮਾਰਾ) ਤੁਮਾਰਾ = ਤੁਹਾਡਾ ਨਾਉ = ਨਾਮ ਕਿਆ = ਕੀ ਹੈ ?*

***ਤੀਸਰਾ ਪ੍ਰਸ਼ਨ :*** *(ਕਉਨੁ ਮਾਰਗੁ) ਤੁਹਾਡਾ ਮਾਰਗੁ = ਰਸਤਾ ਕਉਨੁ = ਕਿਹੜਾ ਹੈ **ਵਾ:** ਤੁਸੀਂ ਕਿਹੜੇ ਰਸਤੇ ਇਥੇ ਆਏ ਹੋ ?*

***ਚੌਥਾ ਪ੍ਰਸ਼ਨ :*** *(ਕਉਨੁ ਸੁਆਓ) ਤੁਹਾਡਾ ਇਥੇ ਸੁਮੇਰ ਪਰਬਤ 'ਤੇ ਆਉਣ ਦਾ ਸੁਆਓ = ਪ੍ਰਯੋਜਨ ਕਉਨੁ = ਕਿਹੜਾ ਹੈ ?*

ਪਹਿਲਾਂ ਸਤਿਗੁਰੂ ਜੀ ਨਿਮਰਤਾ ਦੇ ਸਹਿਤ ਉੱਤਰ ਦਿੰਦੇ ਹਨ :

## ਸਾਚੁ ਕਹਉ ਅਰਦਾਸਿ ਹਮਾਰੀ; ਹਉ ਸੰਤ ਜਨਾ ਬਲਿ ਜਾਓ ॥

***ਪਹਿਲਾ ਅਰਥ :*** ਹੇ ਸਿੱਧੋ ! ਅਸੀਂ ਸਾਚੁ = ਸੱਚ ਕਹਉ = ਕਹਿੰਦੇ ਹਾਂ, ਹਮਾਰੀ = ਸਾਡੀ ਅਰਦਾਸਿ = ਬੇਨਤੀ ਸੁਣੋ, ਹਉ = ਮੈਂ ਤਾਂ ਸੰਤ = ਮਹਾਤਮਾ ਜਨਾਂ ਦੇ ਉਪਰੋਂ ਮਨ, ਬਾਣੀ, ਸਰੀਰ ਕਰਕੇ ਬਲਿ = ਬਲਿਹਾਰ ਜਾਉ = ਜਾਂਦਾ ਹਾਂ।

***ਦੂਸਰਾ ਅਰਥ :***

***ਪ੍ਰਸ਼ਨ :*** *ਪੁਨਾ ਇਕ ਸਿੱਧ ਨੇ ਕਿਹਾ ਕਿ ਤੁਸੀਂ ਸਾਡੇ ਪ੍ਰਸ਼ਨਾਂ ਦਾ ਉੱਤਰ ਨਹੀਂ ਦਿੱਤਾ, ਤੁਸੀਂ ਇਕੱਲੇ ਇਕੱਲੇ ਪ੍ਰਸ਼ਨ ਦਾ ਉੱਤਰ ਦੇਣਾ ਕਰੋ ?*

***ਗੁਰ ਉੱਤਰ :***

***ਪਹਿਲਾ ਪ੍ਰਸ਼ਨ :*** *(ਕਵਨ ਤੁਮੇ) ਤੁਸੀਂ ਕੌਣ ਹੋ ਭਾਵ ਤੁਹਾਡਾ ਸਰੂਪ ਕੀ ਹੈ ?*

***ਉੱਤਰ :*** (ਸਾਚੁ ਕਹਉ) ਅਸੀਂ ਸਾਚੁ = ਸੱਚ ਕਹਉ = ਕਹਿੰਦੇ ਹਾਂ ਕਿ ਸਤ ਚਿੱਤ ਅਨੰਦ ਇਹੋ ਹੀ ਸਾਡਾ ਸਰੂਪ ਹੈ, ਜਿਸ ਤੋਂ ਅਸੀਂ ਪੈਦਾ ਹੋਏ ਹਾਂ **ਵਾ:** "ਤ੍ਰੈਕਾਲ ਅਬਾਧਤ੍ਵੰ ਸਤਤ੍ਵੰ" ਭਾਵ ਜੋ ਤਿੰਨਾਂ ਕਾਲਾਂ ਵਿਚ ਨਾਸ਼ ਨਾ ਹੋਵੇ, ਇਹੋ ਹੀ ਸਾਡਾ ਸਰੂਪ ਹੈ।

***ਦੂਜਾ ਪ੍ਰਸ਼ਨ :*** *(ਕਿਆ ਨਾਉ ਤੁਮਾਰਾ) ਤੁਹਾਡਾ ਨਾਮ ਕੀ ਹੈ ?*

***ਉੱਤਰ :*** (ਅਰਦਾਸਿ ਹਮਾਰੀ) ਮੇਰਾ ਨਾਮ ਅਰਦਾਸਿ = ਅਰਦਾਸੀਆ ਹੈ, ਭਾਵ ਅਸੀਂ ਹਰ ਵੇਲੇ ਪਰਮੇਸ਼ਰ ਅੱਗੇ ਬੇਨਤੀ ਕਰਦੇ ਰਹਿੰਦੇ ਹਾਂ।

***ਤੀਸਰਾ ਪ੍ਰਸ਼ਨ :*** *(ਕਉਨੁ ਮਾਰਗੁ) ਤੁਹਾਡਾ ਮਾਰਗ ਕਿਹੜਾ ਹੈ ?*

***ਉੱਤਰ :*** ਜੋ ਸੰਤ ਜਨਾਂ ਦਾ ਭਜਨ ਸਿਮਰਨ ਕਰਨ ਰੂਪੀ ਮਾਰਗ ਹੈ, ਇਹੋ ਮੇਰਾ ਰਸਤਾ ਹੈ **ਵਾ:** ਗੁਰੂ ਪਰਮੇਸ਼ਰ ਦੇ ਬਖ਼ਸ਼ੇ ਹੋਏ ਨਾਮ, ਭਗਤੀ ਦੇ ਬਲ ਨਾਲ ਇਥੋਂ ਤੁਹਾਡੇ ਪਾਸ ਆਉਣਾ ਕੀਤਾ।

***ਚੌਥਾ ਪ੍ਰਸ਼ਨ :*** *(ਕਉਨੁ ਸੁਆਓ) ਤੁਹਾਡਾ ਪ੍ਰਯੋਜਨ ਕੀ ਹੈ ?*

***ਉੱਤਰ :*** (ਹਉ ਸੰਤ ਜਨਾ ਬਲਿ ਜਾਓ) ਜਿਹੜਾ ਹਉ = ਮੈਂ ਸਾਸ ਗਿਰਾਸ ਨਾਮ ਜਪਣੇ ਵਾਲੇ ਸੰਤ ਜਨਾਂ ਦੇ ਉਪਰੋਂ ਮਨ ਬਾਣੀ ਸਰੀਰ ਕਰਕੇ ਬਲਿਹਾਰ ਜਾਂਦਾ ਹਾਂ, ਇਹੋ ਹੀ ਮੇਰਾ ਅਸਲੀ ਪ੍ਰਯੋਜਨ ਹੈ।

***ਤੀਸਰਾ ਅਰਥ :***

***ਪਹਿਲਾ ਪ੍ਰਸ਼ਨ :*** *(ਕਵਨ ਤੁਮੇ) ਤੁਸੀਂ ਕੌਣ ਹੋ, ਭਾਵ ਤੁਹਾਡਾ ਸਰੂਪ ਕੀ ਹੈ ?*

***ਉੱਤਰ :*** (ਸਾਚੁ) ਸਾਚੁ = ਸਤ ਚਿੱਤ ਅਨੰਦ ਹੀ ਮੇਰਾ ਅਸਲ ਸਰੂਪ ਹੈ **ਵਾ:** ਜੋ ਤਿੰਨਾਂ ਕਾਲਾਂ ਵਿਚ ਨਾਸ਼ ਨਾ ਹੋਵੇ, ਇਹੋ ਹੀ ਸਾਡਾ ਸਰੂਪ ਹੈ।

***ਦੂਸਰਾ ਪ੍ਰਸ਼ਨ :*** *(ਕਿਆ ਨਾਉ ਤੁਮਾਰਾ) ਤੁਹਾਡਾ ਨਾਮ ਕੀ ਹੈ ?*
***ਉੱਤਰ :*** (ਕਹਉ) ਹੇ ਸਿੱਧੋ ! ਨਾਮ ਤਾਂ ਸਰੀਰ ਦੇ ਹੁੰਦੇ ਹਨ, ਭਾਵ ਨਾਮ ਤਾਂ ਬੁਲਾਉਣ ਦਾ ਪ੍ਰਯੋਜਨ ਹੁੰਦਾ ਹੈ, ਮੈਂ ਸੱਚ ਸਰੂਪ ਹੀ ਹਾਂ, ਇਸ ਕਰਕੇ ਸੱਚ ਸਰੂਪ ਹੀ ਕਹਉ = ਕਹਿਣਾ ਕਰੋ।

***ਤੀਸਰਾ ਪ੍ਰਸ਼ਨ :*** *(ਕਉਨੁ ਮਾਰਗੁ) ਤੁਹਾਡਾ ਮਾਰਗ ਕਿਹੜਾ ਹੈ ?*
***ਉੱਤਰ :*** (ਅਰਦਾਸਿ ਹਮਾਰੀ) ਜਿਹੜੀ ਪਰਮੇਸ਼ਰ ਦੇ ਅੱਗੇ ਹਰ ਕਾਰਜ ਦੇ ਅਰੰਭ ਲਈ **ਵਾ:** ਸੱਚ ਸਰੂਪ ਦੀ ਪ੍ਰਾਪਤੀ ਲਈ ਅਰਦਾਸਿ = ਬੇਨਤੀ ਕਰਨੀ ਹੈ, ਇਹੋ ਹੀ ਸਾਡੀ ਜ਼ਿੰਦਗੀ ਦਾ ਅਸਲੀ ਮਾਰਗ ਹੈ **ਵਾ:** ਅਰਦਾਸ ਕਰਨੀ ਹੀ ਗੁਰਮਤ ਦਾ ਮਾਰਗ ਹੈ।

***ਚੌਥਾ ਪ੍ਰਸ਼ਨ :*** *(ਕਉਨੁ ਸੁਆਓ) ਤੁਹਾਡਾ ਪ੍ਰਯੋਜਨ ਕੀ ਹੈ ?*
***ਉੱਤਰ :*** (ਹਉ ਸੰਤ ਜਨਾ ਬਲਿ ਜਾਓ) ਜਿਹੜਾ ਹਉ = ਮੈਂ ਸਾਸ ਗਿਰਾਸ ਨਾਮ ਜਪਣੇ ਵਾਲੇ ਸੰਤ ਜਨਾਂ ਦੇ ਉਪਰੋਂ ਮਨ, ਬਾਣੀ, ਸਰੀਰ ਕਰਕੇ ਕੁਰਬਾਨ ਜਾਂਦਾ ਹਾਂ, ਮੇਰਾ ਇਹੋ ਹੀ ਪ੍ਰਯੋਜਨ ਹੈ।

***ਚੌਥਾ ਅਰਥ :***
***ਪਹਿਲੇ ਪ੍ਰਸ਼ਨ ਦਾ ਉੱਤਰ :*** ਜੋ ਮਹਾਤਮਾਂ ਜਨਾਂ ਦਾ ਸਰੂਪ ਹੈ, ਉਹੋ ਸਾਡਾ ਸਰੂਪ ਹੈ।
***ਦੂਸਰੇ ਪ੍ਰਸ਼ਨ ਦਾ ਉੱਤਰ :*** ਜੋ ਮਹਾਤਮਾਂ ਜਨਾਂ ਦਾ ਨਾਂ ਹੈ, ਉਹੀ ਸਾਡਾ ਨਾਂ ਹੈ।
***ਤੀਸਰੇ ਪ੍ਰਸ਼ਨ ਦਾ ਉੱਤਰ :*** ਜੋ ਸੰਤਾਂ ਦਾ ਭਗਤੀ ਗਿਆਨ ਰੂਪੀ ਮਾਰਗ ਹੈ, ਓਹੀ ਸਾਡਾ ਮਾਰਗ ਹੈ।
***ਚੌਥੇ ਪ੍ਰਸ਼ਨ ਦਾ ਉੱਤਰ :*** ਜੋ ਸੰਤਾਂ ਦਾ ਪ੍ਰਭੂ ਪ੍ਰਾਪਤੀ ਦਾ ਪ੍ਰਯੋਜਨ ਹੈ, ਓਹੀ ਸਾਡਾ ਪ੍ਰਯੋਜਨ ਹੈ।

ਫੇਰ ਸਿੱਧਾਂ ਨੇ ਹੋਰ ਪ੍ਰਸ਼ਨ ਕੀਤੇ :

## ਕਹ ਬੈਸਹੁ, ਕਹ ਰਹੀਐ, ਬਾਲੇ; ਕਹ ਆਵਹੁ ਕਹ ਜਾਹੋ ॥
## ਨਾਨਕੁ ਬੋਲੈ ਸੁਣਿ ਬੈਰਾਗੀ; ਕਿਆ ਤੁਮਾਰਾ ਰਾਹੋ ॥੨॥

***ਪਹਿਲਾ ਪ੍ਰਸ਼ਨ :*** *(ਕਹ ਬੈਸਹੁ) ਤੁਸੀਂ ਕਹ = ਕਿਥੇ ਬੈਸਹੁ = ਬੈਠਦੇ ਹੋ ?*

***ਦੂਸਰਾ ਪ੍ਰਸ਼ਨ :*** *(ਕਹ ਰਹੀਐ ਬਾਲੇ) ਹੇ ਬਾਲੇ[1] = ਬਾਲਕ ! ਕਹ = ਕਿਸ ਜਗ੍ਹਾ 'ਤੇ ਤੁਸੀਂ ਇਸਥਿਤ ਰਹੀਐ = ਰਹਿੰਦੇ ਹੋ ?*

***ਤੀਸਰਾ ਪ੍ਰਸ਼ਨ :*** *(ਕਹ ਆਵਹੁ) ਕਹ = ਕਿਸ ਜਗ੍ਹਾ ਤੋਂ ਤੁਸੀਂ ਆਵਹੁ = ਆਏ ਹੋ ?*

***ਚੌਥਾ ਪ੍ਰਸ਼ਨ :*** *(ਕਹ ਜਾਹੋ) ਕਹ = ਕਿਸ ਜਗ੍ਹਾ 'ਤੇ ਤੁਸੀਂ ਜਾਹੋ = ਜਾਵੋਗੇ ?*

***ਪੰਜਵਾ ਪ੍ਰਸ਼ਨ :*** *ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ! ਫੇਰ ਇਕ ਸਿੱਧ ਬੋਲੈ = ਬੋਲਿਆ ਕਿ ਹੇ ਬੈਰਾਗੀ[2] = ਵੈਰਾਗਵਾਨ ਤਪਾ ਜੀ ਸੁਣਿ = ਸੁਣਨਾ ਕਰ, ਤੁਮਾਰਾ = ਤੇਰਾ ਰਾਹੋ = ਰਸਤਾ ਕਿਆ = ਕਿਹੜਾ ਹੈ ॥੨॥*

---

੧. ਸਾਰੇ ਸਿੱਧ ਲੰਮੇਰੀ ਉਮਰ ਵਾਲੇ ਸਨ, ਇਸ ਕਰਕੇ ਲੰਮੀ ਉਮਰ ਦੇ ਹੰਕਾਰ ਕਾਰਨ ਸਿੱਧਾਂ ਨੇ ਸਤਿਗੁਰੂ ਨੂੰ ਬਾਲਾ ਕਿਹਾ ਹੈ।
੨. ਸਤਿਗੁਰੂ ਸਾਹਿਬ ਜੀ ਨੂੰ ਸਿੱਧਾਂ ਨੇ ਵੈਰਾਗੀ ਇਸ ਕਰਕੇ ਕਿਹਾ ਸੀ, ਕਿਉਂਕਿ ਸਤਿਗੁਰੂ ਜੀ ਮਾਤਲੋਕ ਨੂੰ ਤਿਆਗ ਕੇ ਸੁਮੇਰ ਪਰਬਤ ਉੱਤੇ ਗਏ ਸੀ ਤੇ ਲਿਬਾਸ ਵੀ ਉਹੋ ਜਿਹਾ ਹੀ ਸੀ।

# ਘਟਿ ਘਟਿ ਬੈਸਿ ਨਿਰੰਤਰਿ ਰਹੀਐ; ਚਾਲਹਿ ਸਤਿਗੁਰ ਭਾਏ ॥
# ਸਹਜੇ ਆਏ, ਹੁਕਮਿ ਸਿਧਾਏ; ਨਾਨਕ ਸਦਾ ਰਜਾਏ ॥
# ਆਸਣਿ ਬੈਸਣਿ ਥਿਰੁ ਨਾਰਾਇਣੁ; ਐਸੀ ਗੁਰਮਤਿ ਪਾਏ ॥
# ਗੁਰਮੁਖਿ ਬੂਝੈ, ਆਪੁ ਪਛਾਣੈ; ਸਚੇ ਸਚਿ ਸਮਾਏ ॥੩॥

ਇਸ ਉਪਰੋਕਤ ਪਉੜੀ ਵਿਚ ਸਤਿਗੁਰੂ ਪਿਛਲੇ ਪੰਜਾਂ ਪ੍ਰਸ਼ਨਾਂ ਦਾ ਉੱਤਰ ਅੰਨਵੇ ਗੀਤ ਅਨੁਸਾਰ ਕਥਨ ਕਰਦੇ ਹਨ।

***ਪਹਿਲਾ ਪ੍ਰਸ਼ਨ :*** *(ਕਹ ਬੈਸਹੁ) ਕਿਸ ਜਗ੍ਹਾ 'ਤੇ ਤੁਸੀਂ ਬੈਠਦੇ ਹੋ ?*

***ਪਹਿਲੇ ਪ੍ਰਸ਼ਨ ਦਾ ਉੱਤਰ :*** (ਆਸਣਿ ਬੈਸਣਿ ਥਿਰੁ ਨਾਰਾਇਣੁ) ਹੇ ਸਿੱਧੋ! ਜਿਹੜਾ ਨਾਰਾਇਣੁ = ਪਰਮੇਸ਼ਰ ਦੇ ਸਰੂਪ ਵਿਚ ਥਿਰੁ = ਇਸਥਿਤ ਹੋਏ ਹਾਂ, ਅਸੀਂ ਇਹੋ ਹੀ ਆਸਣ ਲਗਾ ਕੇ ਬੈਸਣਿ = ਬੈਠੇ ਹਾਂ, ਭਾਵ ਬਿਰਤੀ ਜੋੜ ਕੇ ਬੈਠੇ ਹਾਂ। (ਐਸੀ ਗੁਰਮਤਿ ਪਾਏ) ਪਰ ਐਸੀ = ਅਜਿਹੀ ਦਾਤ ਅਸੀਂ ਗੁਰਮਤਿ ਦੁਆਰਾ ਪਾਏ = ਪਾਉਣਾ ਕੀਤੀ ਹੈ।

***ਦੂਸਰਾ ਪ੍ਰਸ਼ਨ :*** (ਕਹ ਰਹੀਐ ਬਾਲੇ) ਤੁਸੀਂ ਕਿਸ ਜਗ੍ਹਾ 'ਤੇ ਇਸਥਿਤ ਰਹਿੰਦੇ ਹੋ ?

***ਦੂਸਰੇ ਪ੍ਰਸ਼ਨ ਦਾ ਉੱਤਰ*** : (ਘਟਿ ਘਟਿ ਬੈਸਿ ਨਿਰੰਤਰਿ ਰਹੀਐ) ਜੋ ਪਰਮੇਸ਼ਰ ਘਟਿ ਘਟਿ = ਘਟਾਂ ਘਟਾਂ ਵਿਚ ਨਿਰੰਤਰਿ = ਇਕ ਰਸ ਬੈਸਿ = ਬੈਠਾ, ਇਸਥਿਤ ਹੈ, ਹਰ ਵਕਤ ਉਸ ਦੇ ਸਿਮਰਨ ਵਿਚ ਜੁੜੇ ਰਹੀਐ = ਰਹਿੰਦੇ ਹਾਂ **ਵਾ:** ਘਟਾਂ ਘਟਾਂ ਵਿਚ ਬੈਠ ਕੇ ਨਾਮ ਵਿਚ ਇਕ ਰਸ ਜੁੜੇ ਰਹਿੰਦੇ ਹਾਂ।

***ਤੀਸਰਾ ਪ੍ਰਸ਼ਨ :*** *(ਕਹ ਆਵਹੁ) ਤੁਸੀਂ ਕਿਸ ਜਗ੍ਹਾ ਤੋਂ ਆਏ ਹੋ ?*

***ਤੀਸਰੇ ਪ੍ਰਸ਼ਨ ਦਾ ਉੱਤਰ :*** (ਸਹਜੇ ਆਏ) ਸਹਜੇ = ਸੁਭਾਵਿਕ ਹੀ ਉਸ ਦੇ ਹੁਕਮ ਅਨੁਸਾਰ ਸੰਸਾਰ ਵਿਚ ਜੀਵਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦੇਣ ਵਾਸਤੇ ਆਏ ਹਾਂ **ਵਾ:** ਸਹਜੇ = ਗਿਆਨ ਸਰੂਪ ਵਿੱਚੋਂ ਪੈਦਾ ਹੋ ਕੇ ਆਏ ਹਾਂ।

***ਚੌਥਾ ਪ੍ਰਸ਼ਨ :*** *(ਕਹ ਜਾਹੋ) ਤੁਸੀਂ ਕਿਸ ਜਗ੍ਹਾ 'ਤੇ ਜਾਵੋਗੇ ?*

***ਚੌਥੇ ਪ੍ਰਸ਼ਨ ਦਾ ਉੱਤਰ :*** (ਹੁਕਮਿ ਸਿਧਾਏ) ਉਸ ਪਰਮੇਸ਼ਰ ਦੇ ਹੁਕਮ ਵਿਚ ਹੀ ਸਿਧਾਏ = ਚੱਲਦੇ ਜਾਂਦੇ ਹਾਂ, ਪੁਨਾ ਇਕ ਸਿੱਧ ਨੇ ਕਿਹਾ ਕਿ ਤੁਸੀਂ ਮੱਧਕਾਲ ਵਿਚ ਕਿਥੇ ਰਹਿੰਦੇ ਹੋ ?

***ਗੁਰ ਉੱਤਰ :*** (ਨਾਨਕ ਸਦਾ ਰਜਾਏ) ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਮੱਧਕਾਲ ਵਿਚ ਸਦਾ = ਹਮੇਸ਼ਾ ਉਸ ਦੀ ਰਜਾਏ = ਆਗਿਆ ਵਿਚ ਰਹਿੰਦੇ ਹਾਂ।

***ਪੰਜਵਾ ਪ੍ਰਸ਼ਨ :*** *ਤੁਹਾਡਾ ਰਸਤਾ ਕਿਹੜਾ ਹੈ ?*

***ਪੰਜਵੇਂ ਪ੍ਰਸ਼ਨ ਦਾ ਉੱਤਰ :*** (ਚਾਲਹਿ ਸਤਿਗੁਰ ਭਾਏ) ਜੋ ਸਤਿਗੁਰੂ ਅਕਾਲ ਪੁਰਖ ਦੇ ਭਾਏ = ਅਨੁਸਾਰ ਹੋ ਕੇ ਚਾਲਹਿ = ਚੱਲਦੇ ਹਾਂ, ਇਹੋ ਸਾਡਾ ਮਾਰਗ ਹੈ।

ਅਗਲੀ ਤੁਕ ਵਿਚ ਸਤਿਗੁਰੂ ਜੀ ਗੁਰਮਤਿ ਦਾ ਸਿਧਾਂਤ ਕਥਨ ਕਰਦੇ ਹਨ।

**ਗੁਰਮੁਖਿ ਬੂਝੈ, ਆਪੁ ਪਛਾਣੈ; ਸਚੇ ਸਚਿ ਸਮਾਏ ॥੩॥**

ਜਿਹੜੇ ਗੁਰਮੁਖ ਅਧਿਕਾਰੀ ਬਣ ਕੇ ਗੁਰਾਂ ਤੋਂ ਸੱਚ ਸਰੂਪ ਬਾਰੇ ਬੂਝੈ = ਸਮਝਦੇ ਹਨ, ਉਹ ਆਪੁ = ਆਪਣੇ ਸਰੂਪ ਨੂੰ ਗੁਰਾਂ ਦੁਆਰਾ ਪਛਾਣੈ = ਪਛਾਣ ਲੈਂਦੇ ਹਨ ਅਤੇ ਸੱਚੇ ਪਰਮੇਸ਼ਰ ਵਿਚ ਸਚਿ = ਨਿਸਚੇ ਕਰਕੇ ਸਮਾਏ = ਸਮਾ, ਅਭੇਦ ਹੋ ਜਾਂਦੇ ਹਨ ॥੩॥

ਇਸੇ ਪੰਗਤੀ ਨੂੰ ਪ੍ਰਸ਼ਨ ਉੱਤਰ ਦੇ ਢੰਗ ਨਾਲ ਇਸ ਤਰ੍ਹਾਂ ਵੀ ਗਿਆਨੀ ਸਿੰਘ ਅਰਥ ਲਗਾਉਂਦੇ ਹਨ।

***ਪ੍ਰਸ਼ਨ :*** *(ਆਪੁ ਪਛਾਣੈ) ਜੀਵ ਆਪਣੇ ਸਰੂਪ ਨੂੰ ਕਿਵੇਂ ਪਛਾਣਨਾ ਕਰੇ ?*
***ਗੁਰ ਉੱਤਰ :*** (ਗੁਰਮੁਖਿ ਬੂਝੈ) ਜੋ ਮੁਖੀ ਗੁਰਾਂ ਤੋਂ ਸਮਝ ਕੇ (ਸਚੇ ਸਚਿ ਸਮਾਏ) ਸਚਿ = ਨਿਸਚੇ ਕਰਕੇ ਸੱਚੇ ਨਾਮ ਜਪਣ ਵਿਚ ਸਮਾ ਜਾਵੇ ਤਾਂ ਜੀਵ ਆਪਣੇ ਸਰੂਪ ਨੂੰ ਪਛਾਣ ਸਕਦਾ ਹੈ।

ਫੇਰ ਚਰਪਟ ਨਾਥ[੧] ਸਿੱਧ ਬੋਲਿਆ ਕਿ :

## ਦੁਨੀਆ ਸਾਗਰੁ ਦੁਤਰੁ ਕਹੀਐ; ਕਿਉ ਕਰਿ ਪਾਈਐ ਪਾਰੋ ॥

ਦੁਨੀਆ = ਸੰਸਾਰ ਰੂਪ ਸਾਗਰੁ = ਸਮੁੰਦ੍ਰ ਤੋਂ ਤਰਨਾ ਬੜਾ ਦੁਤਰੁ = ਦੁਸਤਰ (ਕਠਨ) ਕਹੀਐ = ਆਖੀਦਾ ਹੈ, ਇਸ ਤੋਂ ਪਾਰੋ = ਪਾਰ ਮੁਕਤੀ ਰੂਪ ਕਿਨਾਰੇ ਨੂੰ ਕਿਉ = ਕਿਵੇਂ ਕਰਿ = ਕਰਕੇ ਪਾਈਐ = ਪਾਉਣਾ ਕਰੀਦਾ ਹੈ ?

## ਚਰਪਟੁ ਬੋਲੈ, ਅਉਧੂ ਨਾਨਕ; ਦੇਹੁ ਸਚਾ ਬੀਚਾਰੋ ॥

ਚਰਪਟ ਨਾਥ ਸਿੱਧ ਬੋਲੈ = ਬੋਲਿਆ ਕਿ ਹੇ ਅਉਧੂ = ਅਵਧੂਤ, ਸ਼ੁੱਧ, ਵਿਰੱਕਤ (ਗੁਰੂ) ਨਾਨਕ ਜੀ ! ਮੇਰੇ ਤਾਈਂ ਸੱਚਾ ਬੀਚਾਰੋ = ਬੀਚਾਰ ਬਖ਼ਸ਼ ਦੇਹੁ = ਦੇਣਾ ਕਰੋ।

ਚਰਪਟ ਨਾਥ ਨੂੰ ਤੱਤ ਬੇਤਾ ਜਾਣ ਕੇ ਤੇ ਉਸ ਦੇ ਪ੍ਰੇਮ ਅਤੇ ਕਰਨੀ ਨੂੰ ਦੇਖ ਕੇ ਸਤਿਗੁਰੂ ਜੀ ਉਸਦਾ ਸਤਿਕਾਰ ਕਰਦਿਆਂ ਕਥਨ ਕਰਦੇ ਹਨ।

## ਆਪੇ ਆਖੈ ਆਪੇ ਸਮਝੈ; ਤਿਸੁ ਕਿਆ ਉਤਰੁ ਦੀਜੈ ॥

ਹੇ ਚਰਪਟ ਨਾਥ ! ਜੋ ਪੁਰਖ ਆਪੇ = ਆਪ ਹੀ ਪ੍ਰਸ਼ਨ ਆਖੈ = ਆਖਣ ਵਾਲਾ ਹੋਵੇ ਤੇ ਆਪੇ = ਆਪ ਹੀ ਆਪਣੇ ਕਹੇ ਬਚਨਾਂ ਨੂੰ ਸਮਝੈ = ਸਮਝਣ ਵਾਲਾ ਹੋਵੇ **ਵਾ:** ਆਪ ਹੀ ਉੱਤਰ ਨੂੰ ਸਮਝੈ = ਸਮਝਦਾ, ਜਾਣਦਾ ਹੋਵੇ, ਤਿਸੁ = ਉਸ ਪੁਰਖ ਨੂੰ ਹੋਰ ਕਿਆ = ਕੀ ਉਤਰੁ ਦੀਜੈ = ਦੇਣਾ ਹੈ, ਭਾਵ ਚਰਪਟ ਨਾਥ ਜੀ ਜੋ ਤੁਸੀਂ ਪ੍ਰਸ਼ਨ ਕੀਤਾ ਹੈ, ਉਸ ਦਾ ਤੁਸੀਂ ਆਪ ਹੀ ਉੱਤਰ ਜਾਣਦੇ ਹੋ, ਇਸ ਲਈ ਫੇਰ ਅਸੀਂ ਤੁਹਾਨੂੰ ਕੀ ਉੱਤਰ ਦੇਣਾ ਕਰੀਏ।

## ਸਾਚੁ ਕਹਹੁ, ਤੁਮ ਪਾਰ ਗਰਾਮੀ; ਤੁਝੁ ਕਿਆ ਬੈਸਣੁ ਦੀਜੈ ॥੪॥

ਹੇ ਚਰਪਟ ਨਾਥ ! ਅਸੀਂ ਸਾਚੁ = ਸੱਚੇ ਬਚਨ ਕਹਹੁ = ਕਹਿੰਦੇ ਹਾਂ, ਤੁਮ = ਤੁਸੀਂ ਤਾਂ ਤਰ ਤੀਬਰ, ਤਰ ਤਮ ਵੈਰਾਗ ਸਦਕਾ ਗਰਾਮੀ = ਸਮੂਹ ਸੰਸਾਰ ਤੋਂ ਪਾਰ ਹੋ ਗਏ ਹੋ, ਇਸ ਲਈ ਤੁਝੁ = ਤੈਨੂੰ ਕਿਆ = ਕੀ ਬੈਸਣੁ = ਉੱਤਰ ਦੀਜੈ = ਦੇਣਾ ਕਰੀਏ।

***ਨੋਟ :*** ਬੈਸਣ ਦਾ ਅਰਥ ਉੱਤਰ ਇਸ ਲਈ ਕੀਤਾ ਜਾਂਦਾ ਹੈ ਕਿ ਉੱਤਰ ਸੁਣ ਕੇ ਪ੍ਰਸ਼ਨ ਕਰਨ ਵਾਲਾ ਪੁਰਖ ਚੁੱਪ ਕਰਕੇ ਬੈਠ ਜਾਂਦਾ ਹੈ ॥੪॥

ਫੇਰ ਚਰਪਟ ਨਾਥ ਕਹਿਣ ਲੱਗਾ ਕਿ ਭਾਵੇਂ ਤੁਹਾਡਾ ਕਹਿਣਾ ਬਿਲਕੁਲ ਸਹੀ ਹੈ, ਪਰੰਤੂ ਫੇਰ ਵੀ ਮੈਂ ਤੁਹਾਡੇ ਪਵਿੱਤਰ ਮੁਖੜੇ ਤੋਂ ਪ੍ਰੇਮ ਭਰੇ ਬਚਨ ਸੁਣਨਾ ਚਾਹੁੰਦਾ ਹਾਂ, ਇਸ ਲਈ ਹੇ ਤਪਾ ਨਾਨਕ ਜੀ ਮੇਰੇ ਪ੍ਰਸ਼ਨ ਦਾ ਉੱਤਰ ਜ਼ਰੂਰ ਦੇਣਾ ਕਰੋ (ਦੁਨੀਆ ਸਾਗਰੁ ਦੁਤਰੁ ਕਹੀਐ...) ਸੰਸਾਰ-ਸਮੁੰਦ੍ਰ ਤੋਂ ਤਰਨਾ ਬੜਾ ਕਠਨ ਕਹੀਦਾ ਹੈ, ਇਸ ਤੋਂ ਪਾਰ ਕਿਵੇਂ ਕਰਕੇ ਪੈਣਾ ਕਰੀਏ ?

---
੧. ਇਹ ਸਿੱਧ ਬਹੁਤ ਗੁਰਮੁਖ ਸੁਭਾਅ ਵਾਲਾ ਤੇ ਸ਼ਰਧਾਲੂ ਸੀ।

*ਗੁਰ ਉੱਤਰ :*

## ਜੈਸੇ ਜਲ ਮਹਿ ਕਮਲੁ ਨਿਰਾਲਮੁ; ਮੁਰਗਾਈ ਨੈ ਸਾਣੇ ॥
## ਸੁਰਤਿ ਸਬਦਿ ਭਵ ਸਾਗਰੁ ਤਰੀਐ; ਨਾਨਕ ਨਾਮੁ ਵਖਾਣੇ ॥

(ਦੂਸਰਾ ਪਾਠ 'ਨੈਸਾਣੇ' ਇਕੱਠਾ ਹੈ)

***ਪਹਿਲਾ ਅਰਥ :*** ਜੈਸੇ = ਜਿਸ ਤਰ੍ਹਾਂ ਜਲ = ਪਾਣੀ ਮਹਿ = ਵਿਚ ਕਮਲੁ = ਕੌਲ ਫੁੱਲ ਨਿਰਾਲਮੁ = ਅਸੰਗ ਰਹਿੰਦਾ ਹੈ ਤੇ ਨੈ = ਨਦੀ ਦੇ ਸਾਣੇ = ਸਾਹਮਣੇ ਮੁਰਗਾਈ = ਮੁਰਗਾਬੀ ਅਸੰਗ ਰਹਿੰਦੀ ਹੈ **ਵਾ:** ਜਿਵੇਂ ਮੁਰਗਾਈ ਦੀ ਨੈਸਾਣੇ = ਨਿਸ਼ਾਨੀ ਹੈ ਕਿ ਪਾਣੀ ਵਿਚ ਨਿਰਲੇਪ ਰਹਿੰਦੀ ਹੈ, ਭਾਵ ਮੁਰਗਾਈ ਦੇ ਖੰਭ ਨਹੀਂ ਭਿੱਜਦੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸੇ ਤਰ੍ਹਾਂ ਸੰਸਾਰ ਵਿਚ ਵੱਸਦਿਆਂ ਸੰਸਾਰ ਤੋਂ ਨਿਰਲੇਪ ਰਹਿ ਕੇ ਗੁਰ ਸਬਦਿ = ਉਪਦੇਸ਼ ਵਿਚ ਧਿਆਨ ਦੀ ਸੁਰਤਿ = ਬਿਰਤੀ ਜੋੜ ਕੇ ਨਾਮ ਨੂੰ ਵਖਾਣੇ = ਕਥਨ ਕਰਕੇ (ਜਪ ਕੇ) ਸੰਸਾਰ-ਸਮੁੰਦਰ ਤੋਂ ਤਰੀਦਾ ਹੈ।

***ਦੂਸਰਾ ਅਰਥ :*** ਜਿਸ ਪ੍ਰਕਾਰ ਪਾਣੀ ਵਿਚ ਕੌਲ ਫੁੱਲ ਨਿਰਲੇਪ ਰਹਿੰਦਾ ਹੈ, ਉਸੇ ਤਰ੍ਹਾਂ ਪਦਾਰਥਾਂ ਰੂਪ ਪਾਣੀ ਵਿਚ ਕਮਲ ਦੀ ਨਿਆਈਂ ਨਿਰਲੇਪ ਰਹਿਣਾ ਕਰੇ।

(ਮੁਰਗਾਈ ਨੈ ਸਾਣੇ) ਜਿਵੇਂ ਮੁਰਗਾਈ ਨੈ = ਨਦੀ ਦੇ ਸਾਣੇ = ਸਾਹਮਣੇ ਭਾਵ ਜਿੱਧਰੋਂ ਨਦੀ ਦਾ ਪਾਣੀ ਆਉਂਦਾ ਹੈ, ਉੱਧਰ ਨੂੰ ਪਾਣੀ ਚੀਰਦੀ ਹੋਈ ਜਾਂਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਮੁਰਗਾਈ ਨਦੀ ਭਾਵ ਈਸ਼ਰ ਦੇ ਵੱਲ ਨੂੰ ਪਦਾਰਥਾਂ ਰੂਪ ਪਾਣੀ ਨੂੰ ਚੀਰਦੀ ਹੋਈ ਜਾਵੇ।

**ਅਥਵਾ** ਜਿਵੇਂ ਮੁਰਗਾਈ ਦੀ ਨੈਸਾਣੇ = ਨਿਸ਼ਾਨੀ ਹੈ ਕਿ ਪਾਣੀ ਵਿਚ ਨਿਰਲੇਪ ਭਾਵ ਆਪਣੇ ਖੰਭ ਨਹੀਂ ਭਿੱਜਣ ਦਿੰਦੀ, ਉਸੇ ਤਰ੍ਹਾਂ ਜਗਿਆਸੂ ਰੂਪ ਮੁਰਗਾਈ ਦੀ ਨਿਸ਼ਾਨੀ ਹੈ ਕਿ ਉਹ ਆਪਣੇ ਅੰਤਹਕਰਣ ਦੇ ਸੰਕਲਪ ਵਿਕਲਪ ਰੂਪ **ਵਾ:** ਵੈਰਾਗ ਵਿਵੇਕ ਰੂਪੀ ਖੰਭ ਪਦਾਰਥਾਂ ਰੂਪ ਪਾਣੀ ਵਿਚ ਭਿੱਜਣ ਨਹੀਂ ਦਿੰਦੀ, ਭਾਵ ਪਦਾਰਥਾਂ ਦੇ ਬਲ ਕਰਕੇ ਵੈਰਾਗ ਤੇ ਵਿਵੇਕ ਦਾ ਅਭਾਵ ਨਹੀਂ ਹੁੰਦਾ।

**ਸੁਰਤਿ ਸਬਦਿ ਭਵ ਸਾਗਰੁ ਤਰੀਐ; ਨਾਨਕ ਨਾਮ ਵਖਾਣੇ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਚਰਪਟ ਨਾਥ! ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਵਖਾਣੇ = ਕਥਨ ਕਰਨ ਅਤੇ ਗੁਰ ਸ਼ਬਦ ਵਿਚ **ਵਾ:** ਸਬਦਿ = ਬ੍ਰਹਮ ਵਿਚ ਸੁਰਤ ਨੂੰ ਟਿਕਾਉਣੇ ਕਰਕੇ ਭਵ ਸਾਗਰੁ = ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰਨਾ ਕਰੀਦਾ ਹੈ।

## ਰਹਹਿ ਇਕਾਂਤਿ ਏਕੋ ਮਨਿ ਵਸਿਆ; ਆਸਾ ਮਾਹਿ ਨਿਰਾਸੋ ॥
## ਅਗਮੁ ਅਗੋਚਰੁ ਦੇਖਿ ਦਿਖਾਏ; ਨਾਨਕੁ ਤਾ ਕਾ ਦਾਸੋ ॥੫॥

***ਪਹਿਲਾ ਅਰਥ :*** ਜੋ ਪੁਰਖ ਆਸਾ ਰੂਪ ਜਗਤ ਮਾਹਿ = ਵਿਚ ਨਿਰਾਸੋ = ਆਸਾਹੀਨ (ਨਿਰਾਸ਼) ਹੋ ਕੇ ਇਕਾਂਤਿ = ਅਲੱਗ ਰਹਹਿ = ਰਹਿੰਦਾ ਹੋਵੇ ਅਤੇ ਉਸਦੇ ਏਕੋ = ਇੱਕੋ ਪਰਮੇਸ਼ਰ ਹੀ ਮਨਿ = ਹਿਰਦੇ ਵਿਚ ਵੱਸਿਆ ਹੋਵੇ। ਅਤੇ

ਜੋ ਅਗਮੁ = ਮਨ ਦੀ ਗੰਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਪਰਮੇਸ਼ਰ ਦੇ ਸਰੂਪ ਨੂੰ ਆਪ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਨਾਲ ਦੇਖਿ = ਵੇਖ ਕੇ ਹੋਰਨਾਂ ਤਾਈਂ ਵੀ ਦਿਖਾਏ = ਦਿਖਾਉਣਾ ਕਰੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨ ਤਾ = ਉਸ ਕਾ = ਦਾ ਦਾਸੋ = ਸੇਵਕ ਹਾਂ **ਵਾ:** ਹੇ ਚਰਪਟ ਨਾਥ! ਤੂੰ ਉਸ ਦਾ ਸੇਵਕ ਬਨਣਾ ਕਰ ॥੫॥

***ਦੂਸਰਾ ਅਰਥ :*** ਇਨ੍ਹਾਂ ਦੋਨਾਂ ਤੁਕਾਂ ਦੇ ਅਰਥ ਪ੍ਰਸ਼ਨ-ਉੱਤਰ ਦੇ ਢੰਗ ਨਾਲ ਇਉਂ ਵੀ ਲਗਾਏ ਜਾਂਦੇ ਹਨ :

***ਪ੍ਰਸ਼ਨ :*** *(ਰਹਹਿ ਇਕਾਂਤਿ) ਹੇ ਤਪਾ ਜੀ ! ਇਕਾਂਤ ਵਿਚ ਕਿਵੇਂ ਰਹਿਣਾ ਕਰੀਏ ?*
***ਗੁਰ ਉੱਤਰ :***

(ਆਸਾ ਮਾਹਿ ਨਿਰਾਸੋ) ਜੋ ਆਸਾ ਰੂਪ ਜਗਤ ਵਿਚ ਨਿਰਾਸਾ ਹੋ ਕੇ ਏਕੋ ਪਰਮੇਸ਼ਰ ਨੂੰ ਮਨ ਵਿਚ ਵਸਾਉਣਾ ਹੈ, ਇਹੋ ਇਕਾਂਤ ਵਿਚ ਰਹਿਣਾ ਹੈ। ਅਤੇ

**ਅਗਮੁ ਅਗੋਚਰੁ ਦੇਖਿ ਦਿਖਾਏ; ਨਾਨਕੁ, ਤਾ ਕਾ ਦਾਸੋ ॥੫॥**

ਜੋ ਸਤਿਗੁਰੂ ਅਗਮ ਅਗੋਚਰ ਪਰਮੇਸ਼ਰ ਦੇ ਸਰੂਪ ਨੂੰ ਆਪ ਦੇਖਿ = ਵੇਖਣਾ ਕਰਦਾ ਹੈ ਅਤੇ ਹੋਰਨਾਂ ਅਧਿਕਾਰੀ ਸਿੱਖਾਂ ਨੂੰ ਦਿਖਾਉਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ = ਉਸ ਗੁਰਾਂ ਕਾ = ਦਾ ਦਾਸੋ = ਸੇਵਕ ਬਨਣਾ ਕਰੇ **ਵਾ:** ਜੋ ਸਤਿਗੁਰਾਂ ਦੀ ਆਗਿਆ ਉੱਤੇ ਚੱਲਦਾ ਹੈ, ਉਸ ਦਾ ਸੇਵਕ ਬਨਣਾ ਕਰੇ। ਤਦ ਹੀ ਪਰਮਾਰਥ ਦੀ ਪ੍ਰਾਪਤੀ ਹੁੰਦੀ ਹੈ॥੫॥

## ਤੀਸਰਾ ਅਰਥ ਅੰਨਵੇ ਅਨੁਸਾਰ

**ਅਗਮੁ ਅਗੋਚਰੁ ਦੇਖਿ ਦਿਖਾਏ; ਨਾਨਕੁ, ਤਾ ਕਾ ਦਾਸੋ ॥੫॥**

ਜੋ ਅਗਮੁ = ਗੰਮਤਾ ਤੋਂ ਰਹਿਤ, ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਪਰਮੇਸ਼ਰ ਨੂੰ ਆਪ ਦੇਖਦਾ ਹੈ ਅਤੇ ਹੋਰਨਾਂ ਅਧਿਕਾਰੀਆਂ ਦੇ ਹਿਰਦੇ ਵਿਚ ਪ੍ਰਗਟ ਕਰਕੇ ਦਿਖਾਉਂਦਾ ਹੈ, ਤਾ = ਉਸ ਦਾ ਆਚਾਰ ਦਾਸੋ = ਦੱਸਣਾ ਕਰੋ ?॥੫॥

***ਗੁਰ ਉੱਤਰ :***

**ਰਹਹਿ ਇਕਾਂਤਿ ਏਕੋ ਮਨਿ ਵਸਿਆ; ਆਸਾ ਮਾਹਿ ਨਿਰਾਸੋ ॥**

ਉਹ ਆਸਾ ਰੂਪ ਸੰਸਾਰ ਵਿਚ ਨਿਰਾਸਾ ਰਹਿੰਦਾ ਹੈ, ਇਕਾਂਤ ਵਿਚ ਰਹਿੰਦਾ ਹੈ ਅਤੇ ਉਸਦੇ ਮਨ ਵਿਚ ਇੱਕੋ ਪਰਮੇਸ਼ਰ ਦਾ ਨਾਮ ਵੱਸਿਆ ਰਹਿੰਦਾ ਹੈ।

ਫੇਰ ਇਕ ਸਿਧ ਬੋਲਿਆ :

# ਸੁਣਿ ਸੁਆਮੀ ਅਰਦਾਸਿ ਹਮਾਰੀ; ਪੂਛਉ ਸਾਚੁ ਬੀਚਾਰੋ ॥

ਹੇ ਸੁਆਮੀ = ਮਾਲਕ (ਵਾਹਿਗੁਰੂ) ਜੀ ! ਹਮਾਰੀ = ਸਾਡੀ ਅਰਦਾਸਿ = ਬੇਨਤੀ ਨੂੰ ਆਪ ਜੀ ਸੁਣਿ = ਸੁਣਨਾ ਕਰੋ, ਮੈਂ ਤੁਹਾਡੇ ਪਾਸੋਂ ਸਾਚੁ = ਸੱਚ ਸਰੂਪ ਦਾ ਬੀਚਾਰੋ = ਵੀਚਾਰ ਪੂਛਉ = ਪੁੱਛਦਾ ਹਾਂ, ਇਸ ਲਈ ਆਪ ਜੀ ਕਿਰਪਾ ਕਰਕੇ ਸੱਚ ਦਾ ਵੀਚਾਰ ਦੱਸਣਾ ਕਰੋ।

# ਰੋਸੁ ਨ ਕੀਜੈ, ਉਤਰੁ ਦੀਜੈ;

ਕਿਤੇ ਤੁਸੀਂ ਰੋਸੁ = ਗ਼ੁੱਸਾ ਨਾ ਕੀਜੈ = ਕਰਿਓ, ਕਿ ਸਿੱਧ ਬਹੁਤੇ ਪ੍ਰਸ਼ਨ ਕਰਦੇ ਹਨ, ਮੈਨੂੰ ਉੱਤਰ ਦੇ ਦੀਜੈ = ਦੇਣਾ।

ਹੇ ਭਾਈ ! ਅਸੀਂ ਤੇਰੇ ਪ੍ਰਸ਼ਨ ਪੁੱਛਣ ਤੋਂ ਬਲਿਹਾਰ ਜਾਈਏ, ਇਸ ਲਈ ਅਸੀਂ ਰੋਸੁ ਕਿਉਂ ਕਰਨਾ ਹੈ, ਤੂੰ ਦੱਸ ਕਿ ਤੇਰਾ ਪ੍ਰਸ਼ਨ ਕੀ ਹੈ ?

ਤਦ ਉਸ ਸਿੱਧ ਨੇ ਕਿਹਾ ਕਿ ਮੈਂ ਪੰਜ ਅੱਖਰਾਂ ਵਿਚ ਪ੍ਰਸ਼ਨ ਕਰਦਾ ਹਾਂ।

# ਕਿਉ ਪਾਈਐ

ਪਰਮੇਸ਼ਰ ਨੂੰ ਕਿਉ = ਕਿਵੇਂ ਪਾਈਐ = ਪਾਉਣਾ ਕਰੀਦਾ ਹੈ ? ਗੁਰੂ ਜੀ ਨੇ ਕਿਹਾ ਕਿ ਅਸੀਂ ਤੇਰਾ ਉੱਤਰ ਵੀ ਪੰਜ ਅੱਖਰਾਂ ਵਿਚ ਦਿੰਦੇ ਹਾਂ।

## ਗੁਰ ਦੁਆਰੋ ॥

ਗੁਰਾਂ ਦੁਆਰਾ ਹੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।
ਪੁਨਾ ਉਸ ਨੇ ਦੂਜਾ ਪ੍ਰਸ਼ਨ ਕੀਤਾ ?

## ਇਹੁ ਮਨੁ ਚਲਤਉ ਸਚ ਘਰਿ ਬੈਸੈ;

ਇਹ ਚਲਤਉ = ਚੰਚਲ ਮਨ **ਵਾ:** ਪਦਾਰਥਾਂ ਵੱਲ ਚਲਤਉ = ਚੱਲਣ ਵਾਲਾ ਮਨ ਕਿਸ ਪ੍ਰਕਾਰ ਸੱਚੇ ਸਤਸੰਗਤ ਸੱਚੇ ਸਰੂਪ, ਤੁਰੀਆ ਪਦ ਰੂਪੀ ਘਰ ਵਿਚ ਬੈਸੇ = ਬੈਠਦਾ, ਇਸਥਿਤ ਹੁੰਦਾ ਹੈ।

***ਗੁਰ ਉੱਤਰ :***

## ਨਾਨਕ ਨਾਮੁ ਅਧਾਰੋ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦ ਇਹ ਚੰਚਲ ਮਨ ਪਰਮੇਸ਼ਰ ਦੇ ਨਾਮ ਦਾ ਅਧਾਰੋ = ਆਸਰਾ ਲਵੇਗਾ, ਤਦ ਹੀ ਇਹ ਸਰੂਪ, ਤੁਰੀਆ ਪਦ ਰੂਪੀ ਘਰ ਵਿਚ ਇਸਥਿਤ ਹੁੰਦਾ ਹੈ।

***ਪ੍ਰਸ਼ਨ :*** *ਪਰਮੇਸ਼ਰ ਆਪਣੇ ਸਰੂਪ ਦੇ ਮੇਲ ਵਿਚ ਕਿਵੇਂ ਮਿਲਾਉਂਦਾ ਹੈ ?*

***ਗੁਰ ਉੱਤਰ :***

## ਆਪੇ ਮੇਲਿ ਮਿਲਾਏ ਕਰਤਾ; ਲਾਗੈ ਸਾਚਿ ਪਿਆਰੋ ॥੬॥

ਜਦ ਗੁਰਾਂ ਦੁਆਰਾ ਸਾਚਿ = ਸੱਚੇ ਨਾਮ ਵਿਚ ਪਿਆਰੋ = ਪ੍ਰੇਮ ਲਾਗੈ = ਲੱਗ ਜਾਵੇ, ਤਦ ਆਪੇ = ਆਪਣੇ ਸਰੂਪ ਦੇ ਮੇਲ ਵਿਚ ਕਰਤਾ ਪੁਰਖ ਆਪ ਮਿਲਾਏ = ਮਿਲਾਉਂਦਾ ਹੈ ॥੬॥

ਫੇਰ ਅੱਗੋਂ ਲੋਹਾਰੀਪਾ ਸਿੱਧ ਕਹਿਣ ਲੱਗਾ ਕਿ ਤੁਸੀਂ ਸਾਡੇ ਭੇਖ ਵਿਚ ਆ ਜਾਉ ਤੇ ਜੋਗ ਦੀ ਕਿਰਿਆ ਨੂੰ ਧਾਰਨ ਕਰ ਲਵੋ, ਤਦੋਂ ਗੁਰੂ ਜੀ ਨੇ ਕਿਹਾ ਕਿ ਤੁਸੀਂ ਆਪਣੀ ਕਿਰਿਆ ਸੁਣਾਉ, ਤਦੋਂ ਲੋਹਾਰੀਪਾ ਨੇ ਕਿਹਾ ਕਿ :

## ਹਾਟੀ ਬਾਟੀ, ਰਹਹਿ ਨਿਰਾਲੇ; ਰੂਖਿ ਬਿਰਖਿ ਉਦਿਆਨੇ ॥

ਹਾਟੀ = ਹੱਟੀਆਂ ਬਾਟੀ = ਰਸਤਿਆਂ ਭਾਵ ਭੀੜ ਭੜੱਕੇ ਵਾਲੇ ਥਾਵਾਂ ਜਾਂ ਘਰ ਬਾਰ ਤੋਂ ਨਿਰਾਲੇ = ਅਸੰਗ ਰਹਹਿ = ਰਹਿਣਾ ਕਰੇ ਤੇ ਉਦਿਆਨੇ = ਉਜਾੜ ਦੇ ਵਿਚ ਰੂਖਿ = ਰੁੱਖਾਂ ਤੇ ਬਿਰਖਿ[1] = ਬ੍ਰਿਛਾਂ ਦੇ ਥੱਲੇ ਰਹਿਣਾ ਕਰੇ **ਵਾ:** ਖ਼ੁਸ਼ਕ ਰੁੱਖਾਂ ਤੇ ਫਲਦਾਰ ਬ੍ਰਿਛਾਂ **ਵਾ:** ਰੂਖਿ = ਰੁੱਖਾਂ, ਜੰਗਲ ਤੇ ਬਿਰਖਿ = ਬਾਗ਼ਾਂ ਵਿਚ ਰਹਿਣਾ ਕਰੇ **ਵਾ:** ਉਜਾੜਾ ਦੇ ਬਿਰਖਾਂ ਦਾ ਰੂਖਿ = ਰੁਖ਼ ਕਰੇ **ਵਾ:** ਉਜਾੜਾ ਵਿਚ ਰੁੱਖਾਂ ਤੇ ਬ੍ਰਿਛਾਂ ਹੇਠ ਦਿਨ ਕੱਟਣਾ ਕਰੇ, ਭਾਵ ਜਿਸ ਬ੍ਰਿਛ ਹੇਠ ਦੁਪਹਿਰਾ ਕੱਟ ਲਵੇ, ਉਥੇ ਰਾਤ ਨਾ ਕੱਟੇ; ਇਤਨਾ ਵੈਰਾਗੀ ਹੋਵੇ।

**ਅਥਵਾ** ਹਾਟੀ = ਹਾਟਕ ਭਾਵ ਸੋਨੇ ਤੇ ਬਾਟੀ ਭਾਵ ਰੁਕਮ (ਚਾਂਦੀ) ਆਦਿ ਨਾਲ ਪ੍ਰੇਮ ਕਰਨ ਤੋਂ ਅਸੰਗ ਰਹਿਣਾ ਕਰੇ, ਭਾਵ ਵਿਰੱਕਤ ਹੋ ਕੇ ਰਹਿਣਾ ਕਰੇ ਅਤੇ ਉਜਾੜਾ ਵਿਚ ਤੇ ਬ੍ਰਿਛਾਂ ਦੇ ਥੱਲੇ ਰਹਿ ਕੇ ਰੂਖਿ = ਰੁੱਖੇ ਸੁਭਾਅ, ਗ਼ੁੱਸੇ ਦੇ ਸਹਿਤ ਰਹਿਣਾ ਕਰੇ, ਭਾਵ ਕਿਸੇ ਨਾਲ ਮੋਹ ਨਾ ਕਰੇ **ਵਾ:** ਇੰਦ੍ਰੀਆਂ ਦਾ ਨਿਰੋਧ ਕਰਨ ਰੂਪ ਚੰਗਾ ਗ਼ੁੱਸਾ ਰੱਖੇ।

---

੧. ਰੁੱਖ ਫਲ ਤੋਂ ਰਹਿਤ ਹੁੰਦੇ ਹਨ ਤੇ ਬਿਰਖ ਫਲਾਂ ਵਾਲੇ ਹੁੰਦੇ ਹਨ।

## ਕੰਦ ਮੂਲੁ ਅਹਾਰੋ ਖਾਈਐ; ਅਉਧੂ ਬੋਲੈ ਗਿਆਨੇ ॥

ਕੰਦ ਮੂਲੁ = ਟਾਹਣੀਆਂ ਦੇ ਨਾਲ ਲੱਗਣ ਵਾਲੇ ਫਲ ਅਤੇ ਧਰਤੀ ਵਿਚ ਉੱਗਣ ਵਾਲੀਆਂ ਮੂਲੀਆਂ ਗਾਜਰਾਂ ਆਦਿ **ਵਾ:** ਕੰਦ ਮੂਲ ਫਲ ਦਾ ਅਹਾਰੋ = ਭੋਜਨ ਖਾਈਐ = ਖਾਣਾ ਕਰੇ ਅਤੇ ਅਉਧੂ = ਸ਼ੁੱਧ ਗਿਆਨੇ = ਗਿਆਨ ਬੋਲੈ = ਬੋਲਣਾ ਕਰੇ **ਵਾ:** ਇਉਂ ਜਿਹੜਾ ਅਉਧੂ = ਅਵਧੂਤ, ਸ਼ੁੱਧ, ਵਿਰੱਕਤ ਹੈ, ਉਸ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਇਹ ਮੈਂ (ਲੋਹਾਰੀਪਾ) ਸਿੱਧਾਂ ਦੇ ਗਿਆਨ ਨੂੰ ਬੋਲੈ = ਬੋਲ ਰਿਹਾ ਹਾਂ।

[ਅੰਗ ੯੩੯]

## ਤੀਰਥਿ ਨਾਈਐ, ਸੁਖੁ ਫਲੁ ਪਾਈਐ; ਮੈਲੁ ਨ ਲਾਗੈ ਕਾਈ ॥

ਹੇ ਤਪਾ ਜੀ ! ਤੀਰਥਾਂ 'ਤੇ ਨਾਈਐ = ਇਸ਼ਨਾਨ ਕਰੇ ਤੇ ਤੀਰਥਾਂ ਦੇ ਸੁਖ ਫਲ ਨੂੰ ਪਾਈਐ = ਪਾਉਣਾ ਕਰੇ **ਵਾ:** ਤੀਰਥਾਂ 'ਤੇ ਇਸ਼ਨਾਨ ਕਰਨਾ ਕਰੇ, ਫੇਰ ਸੁਖ ਫਲ ਪਾਉਣਾ ਕਰੀਦਾ ਹੈ ਅਤੇ ਤੀਰਥਾਂ 'ਤੇ ਨਹਾਉਣ ਨਾਲ ਕਾਈ = ਕੋਈ ਵੀ ਪਾਪਾਂ ਰੂਪੀ ਮੈਲ ਨ = ਨਹੀਂ ਲਾਗੈ = ਲੱਗਦੀ।

## ਗੋਰਖ ਪੂਤੁ ਲੋਹਾਰੀਪਾ ਬੋਲੈ; ਜੋਗ ਜੁਗਤਿ ਬਿਧਿ ਸਾਈ ॥੭॥[੧]

('ਲੋਹਾਰੀ-ਪਾ' ਇਕੱਠਾ ਉਚਾਰਣ ਹੈ)

ਗੋਰਖ ਦਾ ਪੂਤੁ = ਪੁੱਤਰ ਚੇਲਾ **ਵਾ:** ਗੋਰਖ ਦਾ ਬਾਲਕਾ ਲੋਹਾਰੀਪਾ ਸਿੱਧ ਇਹ ਬੋਲੈ = ਬੋਲਦਾ ਹੈ ਕਿ ਜੋ ਮੈਂ ਕਿਰਿਆ ਦੱਸੀ ਹੈ, ਸਾਈ = ਉਹੀ ਹੀ ਅਸਲ ਜੋਗ ਦੀ ਜੁਗਤਿ = ਜੁਗਤੀ ਵਾਲੀ ਬਿਧ = ਵਿਧੀ ਹੈ **ਵਾ:** ਉਸ ਸਾਈ = ਮਾਲਕ ਦੀ ਪ੍ਰਾਪਤੀ ਵਾਲੀ ਇਹੋ ਹੀ ਜੋਗ ਦੇ ਜੁਗਤਿ ਦੀ ਅਸਲ ਵਿਧੀ ਹੈ ॥੭॥

ਤਦ ਗੁਰਾਂ ਨੇ ਕਿਹਾ ਕਿ ਹੇ ਸਿੱਧ ਪੁਰਖ ! ਇਸ ਪ੍ਰਕਾਰ ਜੋਗ ਦੇ ਜੁਗਤ ਵਾਲੀ ਵਿਧੀ ਪ੍ਰਾਪਤ ਨਹੀਂ ਹੁੰਦੀ, ਅਸੀਂ ਤੈਨੂੰ ਦੱਸਦੇ ਹਾਂ ਕਿ ਕਿਸ ਪ੍ਰਕਾਰ ਜੋਗ ਦੀ ਪ੍ਰਾਪਤੀ ਹੁੰਦੀ ਹੈ **ਵਾ:** ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ, ਇਹ ਤੂੰ ਸੁਣਨਾ ਕਰ।

## ਹਾਟੀ ਬਾਟੀ ਨੀਦ ਨ ਆਵੈ; ਪਰ ਘਰਿ ਚਿਤੁ ਨ ਡੋੁਲਾਈ ॥

('ਡੋੁਲਾਈ' ਦਾ ਦਰਮਿਆਨੀ ਆਵਾਜ਼ ਵਿਚ ਉਚਾਰਣਾ ਹੈ)

ਭਾਵੇਂ ਹਾਟੀ = ਹੱਟੀਆਂ ਕਰੇ, ਬਾਟੀ = ਰਸਤਿਆਂ ਵਿਚ ਚੱਲਣਾ ਕਰੇ, ਭਾਵ ਘਰ ਬਾਰ ਵਿਚ ਰਹੇ, ਪਰੰਤੂ ਪ੍ਰਮਾਦ ਤਾਈ ਰੂਪੀ ਨੀਦ = ਨਿਦਰਾ ਨ = ਨਹੀਂ ਆਵੈ = ਆਉਣ ਦੇਵੇ **ਵਾ:** ਭਾਵੇਂ ਹਾਟੀ ਭਾਵ ਸੋਨੇ ਤੇ ਬਾਟੀ ਭਾਵ ਚਾਂਦੀ ਆਦਿ ਧਾਤਾਂ ਕੋਲ ਹੋਣ ਪਰ ਅਵਿੱਦਿਆ ਰੂਪੀ ਨੀਂਦ ਨਾ ਆਉਣ ਦੇਵੇ ਤੇ ਪਰ = ਪਰਾਏ ਘਰਾਂ ਭਾਵ ਪਰਾਈਆਂ ਇਸਤ੍ਰੀਆਂ ਵੱਲ ਚਿੱਤ ਨਾ ਡੋੁਲਾਈ = ਡੋਲਾਵੇ **ਵਾ:** ਪਰਾਏ ਘਰ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਵੱਲ ਚਿੱਤ ਨੂੰ ਨਾ ਡੁਲਾਵੇ।

## ਬਿਨੁ ਨਾਵੈ, ਮਨੁ ਟੇਕ ਨ ਟਿਕਈ; ਨਾਨਕ, ਭੂਖ ਨ ਜਾਈ ॥

ਪਰਮੇਸ਼ਰ ਦਾ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਇਹ ਮਨੁ = ਚਿੱਤ ਤੀਰਥਾਂ, ਬਨਾਂ ਤੇ ਕੰਦ ਮੂਲਾਂ ਨਾਲ ਜਾਂ ਕਿਸੇ ਹੋਰ ਦੀ ਟੇਕ = ਓਟ ਕਰਕੇ ਨ = ਨਹੀਂ ਟਿਕਈ = ਟਿਕਦਾ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਨ ਦੇ ਟਿਕੇ ਤੋਂ ਬਗ਼ੈਰ ਆਸਾ ਰੂਪ ਭੂਖ = ਭੁੱਖ ਨ = ਨਹੀਂ ਜਾਈ = ਜਾਂਦੀ।

---

੧. ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਕਥਾ ਵਿਚ ਦੱਸਿਆ ਕਿ ਇਕ ਰਾਮ ਸਿੰਘ ਨਾਂ ਦੇ ਆਦਮੀ ਨੇ ਲੋਹਾ ਤੇ ਰੀਪਾ ਪਾਠ ਵੱਖਰਾ ਮੰਨ ਕੇ ਦੋ ਸਿੱਧ ਮੰਨੇ ਹਨ, ਜੋ ਗ਼ਲਤ ਪਾਠ ਹੈ, ਲੋਹਾਰੀਪਾ ਇੱਕੋ ਹੀ ਸਿੱਧ ਦਾ ਨਾਮ ਹੈ।

**ਅਥਵਾ** ਪਰਮੇਸ਼ਰ ਦਾ ਨਾਮ ਜਪੇ ਤੋਂ ਬਗ਼ੈਰ ਚਿੱਤ ਵਿਚ ਕਿਸੇ ਹੋਰ ਦੀ ਟੇਕ ਨੂੰ ਨਾ ਟਿਕਾਵੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਿਰਦੇ ਵਿੱਚੋਂ ਪ੍ਰਭੂ ਦੀ ਭੁੱਖ ਨਾ ਜਾਵੇ, ਭਾਵ ਪ੍ਰਭੂ ਨਾਮ ਦੀ ਭੁੱਖ ਲੱਗੀ ਹੀ ਰਹੇ।

## ਹਾਟੁ ਪਟਣੁ ਘਰੁ, ਗੁਰੂ ਦਿਖਾਇਆ; ਸਹਜੇ ਸਚੁ ਵਾਪਾਰੋ ॥

ਹਾਟੁ = ਹੱਟਾਂ ਪਟਣੁ = ਸ਼ਹਿਰਾਂ ਤੇ ਪ੍ਰਤੱਖ ਘਰਾਂ ਵਿਚ ਪੂਰੇ ਗੁਰੂ ਸਾਹਿਬ ਜੀ ਨੇ ਵਾਹਿਗੁਰੂ ਪ੍ਰਗਟ ਕਰਕੇ ਦਿਖਾਇਆ = ਵਿਖਾ ਦਿੱਤਾ ਹੈ **ਵਾ:** ਅੰਤਹਕਰਣ ਰੂਪੀ ਹੱਟ, ਸਰੀਰ ਰੂਪੀ ਪਟਣੁ = ਸ਼ਹਿਰ ਤੇ ਸਤਸੰਗਤ ਰੂਪੀ ਘਰ ਵਿਚ **ਵਾ:** ਇੰਦ੍ਰੀਆਂ ਰੂਪ ਹੱਟੀਆਂ, ਸਰੀਰ ਰੂਪੀ ਸ਼ਹਿਰ ਤੇ ਹਿਰਦੇ ਰੂਪ ਘਰ ਵਿਚ **ਵਾ:** ਤੁਰੀਆ ਪਦ ਰੂਪੀ ਘਰ ਵਿਚ ਗੁਰੂ ਸਾਹਿਬ ਜੀ ਨੇ ਪਰਮੇਸ਼ਰ ਪ੍ਰਗਟ ਕਰਕੇ ਵਿਖਾ ਦਿੱਤਾ ਹੈ, ਇਸ ਕਰਕੇ ਗੁਰਾਂ ਨੂੰ ਤਨ, ਮਨ, ਧਨ ਦੇ ਕੇ ਸਹਜੇ = ਸੁਤੇ-ਸਿੱਧ **ਵਾ:** ਸਹਜੇ = ਸ਼ਾਂਤੀ ਦੇ ਨਾਲ ਸਚੁ = ਸੱਚੇ ਨਾਮ ਰੂਪੀ ਧਨ ਦਾ ਵਾਪਾਰੋ = ਵਾਪਾਰ ਵਣਜ ਆਪ ਲੈਣਾ ਕਰਦੇ ਹਾਂ ਤੇ ਹੋਰਨਾਂ ਨੂੰ ਦੇਣਾ ਕਰਦੇ ਹਾਂ।

## ਖੰਡਿਤ ਨਿਦ੍ਰਾ ਅਲਪ ਅਹਾਰੰ; ਨਾਨਕ ਤਤੁ ਬੀਚਾਰੋ ॥੮॥

ਪ੍ਰਤੱਖ ਨਿਦ੍ਰਾ = ਨੀਂਦ ਨੂੰ ਖੰਡਿਤ = ਖੰਡਨਾ ਕਰੇ, ਭਾਵ ਆਲਸ ਛੱਡ ਕੇ ਸਰੀਰ ਨੂੰ ਸਵਸਥ ਰੱਖਣ ਲਈ ਥੋੜ੍ਹੀ ਨੀਦ ਲੈਣਾ ਕਰੇ ਤੇ ਅਲਪ = ਥੋੜ੍ਹਾ ਅਹਾਰੰ = ਭੋਜਨ ਕਰੇ **ਵਾ:** ਨਿਦ੍ਰਾ = ਨਿੰਦਿਆ ਨੂੰ ਖੰਡਨਾ ਕਰੇ ਤੇ ਸੰਕਲਪ ਵਿਕਲਪ ਰੂਪੀ ਭੋਜਨ ਨੂੰ ਅਲਪ ਭਾਵ ਨਵਿਰਤ ਕਰੇ **ਵਾ:** ਮੋਹ, ਅਵਿੱਦਿਆ ਰੂਪੀ ਨਿਦ੍ਰਾ ਦਾ ਖੰਡਨ ਕਰੇ ਤੇ ਮਾਨ ਰੂਪ ਭੋਜਨ ਨੂੰ ਵੀ ਅਲਪ = ਤੁਛ ਜਾਣ ਕੇ ਨਵਿਰਤ ਕਰੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਤਤੁ = ਸਿਧਾਂਤ ਦਾ ਬੀਚਾਰੋ = ਨਿਰਨਾ ਕਰੇ ॥੮॥

ਫੇਰ ਹੇ ਸਿੱਧ ਪੁਰਖ! ਜੋਗ ਦੇ ਜੁਗਤ ਵਾਲੀ ਵਿਧੀ ਨੂੰ ਜਾਨਣ ਵਾਲਾ ਅਸਲੀ ਜੋਗੀ ਜਾਣਿਆ ਜਾਂਦਾ ਹੈ।

ਤਦ ਇਕ ਹੋਰ ਸਿੱਧ ਗੁਰਾਂ ਨੂੰ ਕਹਿਣ ਲੱਗਾ ਕਿ:

## ਦਰਸਨੁ ਭੇਖ ਕਰਹੁ ਜੋਗਿੰਦ੍ਰਾ; ਮੁੰਦ੍ਰਾ ਝੋਲੀ ਖਿੰਥਾ ॥

***ਪ੍ਰਸ਼ਨ ੧ :*** *ਤੁਸੀਂ ਸਾਡੇ ਦਰਸਨੁ = ਮਤ ਦਾ ਭੇਖ = ਲਿਬਾਸ ਧਾਰਨ ਕਰਹੁ = ਕਰੋ ਤੇ ਜੋਗਿੰਦ੍ਰਾ = ਯੋਗੀਰਾਜ ਨੂੰ ਧਾਰਨ ਕਰਨ ਵਾਲੇ ਬਣੋ* **ਵਾ:** *ਸਾਡੇ ਦਰਸ਼ਨੀ ਭੇਖ ਨੂੰ ਧਾਰਨ ਕਰਹੁ = ਕਰਕੇ ਤੁਸੀਂ ਜੋਗਿੰਦ੍ਰਾ = ਜੋਗੀਸ਼ੂਰ ਹੋਵੋ* **ਵਾ:** *ਜੋਗੇਂਦ੍ਰ ਪਦ ਪ੍ਰਾਪਤ ਕਰੋ* **ਵਾ:** *ਸਾਡੇ ਜੋਗਿੰਦ੍ਰਾ = ਜੋਗੀਆਂ ਦੇ ਵੱਡੇ ਦਰਸ਼ਨੀ ਭੇਖ ਨੂੰ ਧਾਰਨ ਕਰੋ।*

***ਪ੍ਰਸ਼ਨ ੨ :*** *(ਮੁੰਦ੍ਰਾ) ਆਪਣੇ ਕੰਨਾਂ ਵਿਚ ਦੋ ਮੁੰਦ੍ਰਾ ਪਾਉਣਾ ਕਰੋ।*

***ਪ੍ਰਸ਼ਨ ੩ :*** *(ਝੋਲੀ) ਆਪਣੇ ਹੱਥ ਵਿਚ ਝੋਲੀ[੧] = ਛੋਟਾ ਝੋਲਾ, ਥੈਲੀ ਪਕੜਨਾ ਕਰੋ।*

***ਪ੍ਰਸ਼ਨ ੪ :*** *(ਖਿੰਥਾ) ਆਪਣੇ ਤਨ ਉੱਤੇ ਖਿੰਥਾ = ਖ਼ਫ਼ਣੀ, ਗੋਦੜੀ ਪਹਿਨਣਾ ਕਰੋ।*

## ਬਾਰਹ ਅੰਤਰਿ ਏਕੁ ਸਰੇਵਹੁ; ਖਟੁ ਦਰਸਨ ਇਕ ਪੰਥਾ ॥

***ਪ੍ਰਸ਼ਨ ੫ :*** *ਖਟੁ = ਛੇ ਦਰਸਨ = ਮੱਤਾਂ ਵਿੱਚੋਂ ਜੋ ਸਾਡਾ ਇਕ ਜੋਗੀਆਂ ਦਾ ਪੰਥਾ = ਪੰਥ ਹੈ, ਉਸ ਦੇ ਅੱਗੇ ਬਾਰਹ = ਬਾਰ੍ਹਾਂ ਪੰਥ ਹਨ ਤੇ ਬਾਰ੍ਹਾਂ ਪੰਥਾਂ ਅੰਤਰਿ = ਵਿਚ ਇਕ ਆਈ ਪੰਥ ਹੈ, ਤੁਸੀਂ ਉਸ ਏਕੁ = ਇਕ ਆਈ ਪੰਥ ਨੂੰ ਸਰੇਵਹੁ = ਸੇਵਨਾ ਕਰੋ ?*

---

੧. ਫ਼ਕੀਰਾਂ ਦੀ ਭਿੱਖਿਆ ਮੰਗਣ ਦੀ ਗੁਥਲੀ।

**ਅਥਵਾ** ਬਾਰਹ = ਬਾਰ੍ਹਾਂ ਪੰਥਾਂ ਦੇ ਅੰਤਰਿ = ਅੰਦਰ ਏਕੁ = ਇਕ ਆਈ ਪੰਥ ਹੈ, ਤੁਸੀਂ ਉਸ ਇਕ ਆਈ ਪੰਥ ਦਾ ਸੇਵਨ ਕਰੋ, ਕਿਉਂਕਿ ਖਟੁ = ਛੇ ਦਰਸਨ = ਮਤਾਂ ਵਿੱਚੋਂ ਇਕ ਦਰਸ਼ਨੀ, ਆਈ ਪੰਥ ਹੀ ਮੁੱਖ ਹੈ।

ਇਕ ਸਿੱਧ ਨੇ ਪੁਰਖ ਸ਼ਬਦ ਸੰਬੋਧਨ ਕਰਕੇ ਕਿਹਾ ਕਿ :

## ਇਨ ਬਿਧਿ ਮਨੁ ਸਮਝਾਈਐ ਪੁਰਖਾ; ਬਾਹੁੜਿ ਚੋਟ ਨ ਖਾਈਐ ॥

ਹੇ ਪੁਰਖਾ ! ਇਨ = ਇਸ ਬਿਧਿ = ਤਰ੍ਹਾਂ ਦਾ ਭੇਖ ਧਾਰ ਕੇ ਮਨੁ = ਹਿਰਦੇ ਨੂੰ ਸਮਝਾਈਐ = ਸਮਝਾਉਣਾ ਕਰੀਏ, ਬਾਹੁੜਿ = ਫੇਰ ਕਾਲ ਦੀ ਚੋਟ = ਸੱਟ ਨ = ਨਹੀਂ ਖਾਈਐ = ਖਾਈਦੀ।

## ਨਾਨਕੁ ਬੋਲੈ ਗੁਰਮੁਖਿ ਬੂਝੈ; ਜੋਗ ਜੁਗਤਿ, ਇਵ ਪਾਈਐ ॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਇਹ ਸਿੱਧ ਬੋਲੈ = ਬੋਲਿਆ ਕਿ ਗੁਰਮੁਖਿ = ਮੁਖੀ ਜੋਗੀ ਗੁਰਾਂ ਦੁਆਰਾ ਜੋਗ ਦੇ ਗਿਆਨ ਨੂੰ ਬੂਝੈ = ਸਮਝੇ ਤਦ ਇਵ = ਇਸ ਪ੍ਰਕਾਰ ਜੋਗ ਦੀ ਜੁਗਤਿ = ਜੁਗਤੀ ਪਾਈਐ = ਪਾਉਣਾ ਕਰੀਦੀ ਹੈ।

**ਅਥਵਾ** ਸਤਿਗੁਰੂ ਜੀ ਬਾਬਾ ਬੁੱਢਾ ਜੀ ਅਤੇ ਭਾਈ ਲਹਿਣਾ ਜੀ ਨੂੰ ਕਹਿਣ ਲੱਗੇ ਕਿ ਹੇ ਭਾਈ ! ਜਦੋਂ ਸਿੱਧਾਂ ਨੇ ਸਾਨੂੰ ਇਸ ਤਰ੍ਹਾਂ ਦੇ ਬਚਨ ਬੋਲੈ = ਬੋਲਣਾ ਕੀਤੇ, ਤਦੋਂ ਅਸਾਂ ਨੇ ਕਿਹਾ ਕਿ ਜਿਹੜਾ ਗੁਰਮੁਖ ਹੋਵੇ, ਉਹੋ ਹੀ ਇਸ ਗਿਆਤ ਨੂੰ ਬੂਝੈ = ਸਮਝ ਸਕਦਾ ਹੈ ਕਿ ਅਸਲੀ ਜੋਗ ਦੀ ਜੁਗਤਿ = ਜੁਗਤੀ ਇਵ = ਇਸ ਪ੍ਰਕਾਰ ਗੁਰਾਂ ਦੁਆਰਾ ਪਾਈਐ = ਪਾਉਣਾ ਕਰੀਦੀ ਹੈ ॥੯॥

ਇਸ ਲਈ ਤੁਸੀਂ ਪੂਰੇ ਗੁਰੂ ਤੋਂ ਬਗ਼ੈਰ ਕਿਸ ਪ੍ਰਕਾਰ ਅਸਲੀ ਜੋਗ ਦੀ ਜੁਗਤੀ ਸਮਝ ਸਕਦੇ ਹੋ।

ਜਦ ਅਸਾਂ ਨੇ ਪ੍ਰਸ਼ਨਾਂ ਦਾ ਸਮੁੱਚਾ ਉੱਤਰ ਇਕ ਪੰਗਤੀ ਉਚਾਰਨ ਕਰਕੇ ਸਿੱਧਾਂ ਨੂੰ ਦੇ ਦਿੱਤਾ, ਤਦੋਂ ਫੇਰ ਉਹ ਸਿੱਧ ਬੋਲਿਆ ਕਿ ਤੁਸੀਂ ਸਮੁੱਚਾ ਉੱਤਰ ਦੇ ਦਿੱਤਾ ਹੈ, ਕਿਰਪਾ ਕਰਕੇ ਇਕੱਲੇ ਇਕੱਲੇ ਪ੍ਰਸ਼ਨ ਦਾ ਵੱਖਰਾ ਵੱਖਰਾ ਉੱਤਰ ਦੇਣਾ ਕਰੋ।

ਤਦ ਅਸਾਂ ਨੇ ਇਹ ਪਉੜੀ ਉਚਾਰਨ ਕਰ ਕੇ ਵੱਖਰਾ ਵੱਖਰਾ ਉੱਤਰ ਦਿੱਤਾ ?

***ਪ੍ਰਸ਼ਨ ੧ :*** *ਦਰਸਨੁ ਭੇਖ ਕਰਹੁ ਜੋਗਿੰਦ੍ਰਾ...*

## ਅੰਤਰਿ ਸਬਦੁ ਨਿਰੰਤਰਿ ਮੁਦ੍ਰਾ; ਹਉਮੈ ਮਮਤਾ ਦੂਰਿ ਕਰੀ ॥

***ਉੱਤਰ ੧ :*** ਜਿਹੜਾ ਅਸਾਂ ਨੇ ਹਿਰਦੇ ਦੇ ਅੰਤਰਿ = ਵਿਚ ਗੁਰੂ ਅਕਾਲ ਪੁਰਖ ਦਾ ਸਬਦੁ = ਉਪਦੇਸ਼ ਗ੍ਰਹਿਣ ਕੀਤਾ ਹੈ ਤੇ ਨਿਰੰਤਰਿ = ਇਕ ਰਸ ਨਾਮ ਵਿਚ ਬਿਰਤੀ ਜੋੜ ਕੇ ਮਨ ਦੇ ਸੰਕਲਪਾਂ ਵਿਕਲਪਾਂ ਨੂੰ ਮੁਦ੍ਰਾ = ਮੁੰਦ ਲਿਆ ਹੈ **ਵਾ:** ਹਿਰਦੇ ਅੰਦਰ ਇਕ ਰਸ ਗੁਰ ਉਪਦੇਸ਼ ਨੂੰ ਧਾਰਨ ਕੀਤਾ ਹੈ, ਇਹੋ ਹੀ ਦਰਸ਼ਨੀ ਭੇਖ ਧਾਰਿਆ ਹੈ **ਵਾ:** ਇਹੋ ਹੀ ਦਰਸ਼ਨੀ ਭੇਖ ਧਾਰ ਕੇ ਜੋਗੀਸੂਰ **ਵਾ:** ਜੋਗੇਂਦਰ ਪਦ ਪਾਇਆ ਹੈ।

***ਪ੍ਰਸ਼ਨ ੨ :*** *(ਮੁੰਦ੍ਰਾ) ਤੁਸੀਂ ਆਪਣੇ ਕੰਨ ਵਿਚ ਮੁੰਦ੍ਰਾ ਪਾਉਣੀਆਂ ਕਰੋ ?*

***ਉੱਤਰ ੨ :*** ਜੋ ਹਉਮੈ = ਹੰਗਤਾ ਦੂਰ ਕਰਕੇ ਨਿਮਰਤਾ ਤੇ ਮਮਤਾ = ਅਪਣੱਤ, ਮੇਰਾਪਣ ਦੂਰ ਕਰਕੇ ਸੰਮਤਾ ਧਾਰੀ ਹੈ, ਇਹੋ ਹੀ ਮਨ ਰੂਪੀ ਕੰਨ ਵਿਚ ਦੋ ਮੁੰਦ੍ਰਾਂ ਪਾਉਣਾ ਕਰੀ = ਕੀਤੀਆਂ ਹਨ।

***ਪ੍ਰਸ਼ਨ ੫ :*** *ਬਾਰਹ ਅੰਤਰਿ ਏਕੁ ਸਰੇਵਹੁ; ਖਟੁ ਦਰਸਨ ਇਕ ਪੰਥਾ ॥*

## ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ; ਗੁਰ ਕੈ ਸਬਦਿ, ਸੁ ਸਮਝ ਪਰੀ ॥

***ਉੱਤਰ ੫ :*** ਕਾਮ ਨੂੰ ਵਸਤੂ ਵੀਚਾਰ ਨਾਲ, ਕ੍ਰੋਧ ਨੂੰ ਸ਼ਾਂਤੀ ਨਾਲ ਤੇ ਅਹੰਕਾਰ ਨੂੰ ਨਿਮਰਤਾ ਨਾਲ

ਨਿਵਾਰੈ = ਨਵਿਰਤੀ ਕਰਕੇ ਅਤੇ ਜੋ ਗੁਰੂ (ਅਕਾਲ ਪੁਰਖ) ਕੈ = ਦੇ ਸਬਦਿ = ਉਪਦੇਸ਼ **ਵਾ:** ਨਾਮ ਰੂਪ ਸ਼ਬਦ ਦੀ ਕਮਾਈ ਕਰਕੇ ਸੁ = ਸ੍ਰੇਸ਼ਟ ਸਰੂਪ ਦੀ ਸਮਝ = ਬੂਝ ਪਰੀ = ਪਈ ਹੈ, ਇਹੋ ਹੀ ਸਾਡਾ ਜੋਗ, ਆਈ ਪੰਥ ਹੈ।

***ਪ੍ਰਸ਼ਨ ੩ :*** *(ਝੋਲੀ) ਆਪਣੇ ਹੱਥ ਵਿਚ ਝੋਲੀ ਪਕੜਨੀ ਕਰੋ ?*

## ਖਿੰਥਾ ਝੋਲੀ ਭਰਿਪੁਰਿ ਰਹਿਆ; ਨਾਨਕ ਤਾਰੈ ਏਕੁ ਹਰੀ॥

***ਉੱਤਰ ੩ :*** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਅਸੀਂ ਇਹ ਨਿਸਚਾ ਕੀਤਾ ਹੈ ਕਿ ਏਕੁ = ਇਕ ਹਰੀ = ਪਰਮੇਸ਼ਰ ਹੀ ਸੰਸਾਰ-ਸਮੁੰਦ੍ਰ ਤੋਂ ਤਾਰੈ = ਤਾਰਨਾ ਕਰੇਗਾ, ਇਹੋ ਹੀ ਮਨ ਰੂਪ ਹੱਥ ਵਿਚ ਝੋਲੀ ਪਕੜੀ ਹੋਈ ਹੈ।

***ਪ੍ਰਸ਼ਨ ੪ :*** *(ਖਿੰਥਾ) ਆਪਣੇ ਤਨ ਉੱਪਰ ਖ਼ੱਫ਼ਣੀ ਪਹਿਨਣੀ ਕਰੋ ?*
***ਉੱਤਰ ੪ :*** ਜੋ ਅਸੀਂ ਇਹ ਸ਼ੁੱਭ ਮੱਤ ਲਈ ਹੈ ਕਿ ਪਰਮੇਸ਼ਰ ਸਭ ਥਾਂ ਭਰਿਪੁਰਿ = ਪਰੀਪੂਰਨ (ਵਿਆਪਕ) ਹੋ ਰਿਹਾ ਹੈ, ਇਹੋ ਹੀ ਖਿੰਥਾ = ਗੋਦੜੀ ਪਹਿਨੀ ਹੋਈ ਹੈ।

**ਅਥਵਾ** ਜੋ ਅਸੀਂ ਕਾਮਾਦਿਕ ਵਿਕਾਰਾਂ ਦੀ ਨਵਿਰਤੀ ਕਰਕੇ ਗੁਰਾਂ ਦੇ ਉਪਦੇਸ਼ ਦੁਆਰਾ ਸਰੂਪ ਦੀ ਸਮਝ ਪ੍ਰਾਪਤ ਕੀਤੀ ਹੈ, ਇਹੋ ਹੀ ਖੱਫ਼ਨੀ ਪਹਿਨਣਾ ਕੀਤੀ ਹੈ।

***ਪ੍ਰਸ਼ਨ :*** *ਪਰਮੇਸ਼ਰ ਨੂੰ ਕਿਸ ਤਰ੍ਹਾਂ ਜਾਣੀਦਾ ਹੈ ?*
***ਗੁਰ-ਉੱਤਰ :***

## ਸਾਚਾ ਸਾਹਿਬੁ, ਸਾਚੀ ਨਾਈ; ਪਰਖੈ ਗੁਰ ਕੀ ਬਾਤ ਖਰੀ॥੧੦॥

ਹੇ ਸਿੱਧੋ! ਉਹ ਪਰਮੇਸ਼ਰ ਸਾਚਾ = ਸੱਚਾ ਸਾਹਿਬੁ = ਮਾਲਕ ਹੈ ਤੇ ਜਿਸ ਦੀ ਸਾਚੀ = ਸੱਚੀ ਨਾਈ = ਮਹਿਮਾ ਹੈ **ਵਾ:** ਸੱਚੀ ਨਾਈ = ਆਵਾਜ਼ ਹੈ, ਉਸ ਨੂੰ ਗੁਰੂ ਸਾਹਿਬ ਜੀ ਕੀ = ਦੀ ਸਿੱਖਿਆ ਰੂਪ ਖਰੀ = ਚੰਗੀ ਬਾਤ = ਗੱਲ ਨਾਲ ਪਰਖੈ = ਪਰਖੀਦਾ ਹੈ, ਜਾਣੀਦਾ ਹੈ॥੧੦॥

***ਦੂਸਰਾ ਅਰਥ :*** ਇਨ੍ਹਾਂ ਤੁਕਾਂ ਦੇ ਛੇ ਪ੍ਰਸ਼ਨ ਕਰਕੇ ਇਸ ਪ੍ਰਕਾਰ ਵੀ ਅਰਥ ਕੀਤਾ ਜਾਂਦਾ ਹੈ।

**ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥**
**ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥**

***ਪਹਿਲਾ ਪ੍ਰਸ਼ਨ :*** *(ਦਰਸਨੁ ਭੇਖ ਕਰਹੁ) ਤੁਸੀਂ ਸਾਡੇ ਦਰਸ਼ਨੀ ਭੇਖ ਨੂੰ ਧਾਰਨ ਕਰੋ ?*
***ਦੂਸਰਾ ਪ੍ਰਸ਼ਨ :*** *(ਜੋਗਿੰਦ੍ਰਾ) ਤੁਸੀਂ ਜੋਗਿੰਦ੍ਰਾ = ਜੋਗੀਸ਼ੂਰ ਹੋਵੋ* ***ਵਾ:*** *ਯੋਗਰਾਜ ਦੇ ਪਦ ਨੂੰ ਪ੍ਰਾਪਤ ਕਰਨਾ ਕਰੋ ?*
***ਤੀਸਰਾ ਪ੍ਰਸ਼ਨ :*** *(ਮੁੰਦ੍ਰਾ) ਆਪਣੇ ਕੰਨਾਂ ਵਿਚ ਮੁੰਦ੍ਰਾਂ ਪਾਉਣਾ ਕਰੋ ?*
***ਚੌਥਾ ਪ੍ਰਸ਼ਨ :*** *(ਝੋਲੀ) ਹੱਥ ਵਿਚ ਝੋਲੀ ਪਕੜਨਾ ਕਰੋ ?*
***ਪੰਜਵਾਂ ਪ੍ਰਸ਼ਨ :*** *(ਖਿੰਥਾ) ਸਰੀਰ ਉੱਤੇ ਖਿੰਥਾ = ਗੋਦੜੀ ਪਹਿਨਣਾ ਕਰੋ ?*
***ਛੇਵਾਂ ਪ੍ਰਸ਼ਨ :*** *ਬਾਰਹ ਅੰਤਰਿ ਏਕੁ ਸਰੇਵਹੁ; ਖਟੁ ਦਰਸਨ ਇਕ ਪੰਥਾ॥*

ਖਟੁ = ਛੇ ਦਰਸਨ = ਮਤਾਂ ਵਿੱਚੋਂ ਇਕ ਸਾਡਾ ਇਕ ਜੋਗੀ ਮੱਤ ਹੈ, ਉਸ ਦੇ ਅੱਗੋਂ ਬਾਰ੍ਹਾਂ ਪੰਥ ਹਨ, ਬਾਰਹ = ਬਾਰਾਂ ਪੰਥਾਂ ਅੰਤਰਿ = ਵਿੱਚੋਂ ਇਕ ਆਈ ਪੰਥ ਹੈ, ਤੁਸੀਂ ਉਸ ਸਾਡੇ ਇਕ ਆਈ ਪੰਥ ਨੂੰ ਸੇਵਨਾ ਕਰੋ ?

**ਇਨ ਬਿਧਿ ਮਨੁ ਸਮਝਾਈਐ ਪੁਰਖਾ; ਬਾਹੁੜਿ ਚੋਟ ਨ ਖਾਈਐ ॥**

ਸਿੱਧ ਨੇ ਕਿਹਾ ਕਿ ਹੇ ਪੁਰਖਾ ! ਇਨ = ਇਸ ਤਰ੍ਹਾਂ ਦਾ ਭੇਖ ਧਾਰਨ ਕਰਕੇ ਆਪਣੇ ਹਿਰਦੇ ਨੂੰ ਸਮਝਾਉਣਾ ਕਰੀਏ ਤਾਂ ਫੇਰ ਜਮਾਂ ਦੀ ਚੋਟ ਨਹੀਂ ਖਾਈਦੀ।

**ਨਾਨਕੁ ਬੋਲੈ ਗੁਰਮੁਖਿ ਬੂਝੈ; ਜੋਗ ਜੁਗਤਿ ਇਵ ਪਾਈਐ ॥੯॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਫੇਰ ਸਿੱਧ ਬੋਲਿਆ ਕਿ ਸਾਡੇ ਗੁਰਮੁਖਿ = ਮੁਖੀ ਗੁਰੂ ਗੋਰਖ ਦੁਆਰਾ ਬੂਝੈ = ਸਮਝੇ ਤਾਂ ਇਸ ਤਰ੍ਹਾਂ ਦੇ ਹਠ ਜੋਗ ਵਿਚ ਜੁਗਤਿ = ਜੁੜਨਾ ਪਾਈਦਾ ਹੈ **ਵਾ:** ਤਾਂ ਹੀ ਜੋਗ ਦੀ ਜੁਗਤੀ ਪਾਈਦੀ ਹੈ ॥੯॥

ਤਦ ਗੁਰਾਂ ਨੇ ਅਗਲੀ ਪਉੜੀ ਉਚਾਰਨ ਕਰਕੇ ਉੱਤਰ ਦਿੱਤਾ :

**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ; ਹਉਮੈ ਮਮਤਾ ਦੂਰਿ ਕਰੀ ॥**

***ਪਹਿਲੇ ਪ੍ਰਸ਼ਨ ਦਾ ਉੱਤਰ :*** (ਅੰਤਰਿ ਸਬਦੁ ਨਿਰੰਤਰਿ) ਅਸਾਂ ਨੇ ਜੋ ਚਿੱਤ ਵਿਚ ਨਿਰੰਤਰਿ = ਇਕ ਰਸ ਗੁਰ ਉਪਦੇਸ਼ ਨੂੰ ਗ੍ਰਹਿਣ ਕੀਤਾ ਹੈ, ਇਹੋ ਹੀ ਅਸਾਂ ਨੇ ਦਰਸ਼ਨੀ ਭੇਖ ਧਾਰਿਆ ਹੋਇਆ ਹੈ।

***ਦੂਸਰੇ ਪ੍ਰਸ਼ਨ ਦਾ ਉੱਤਰ :***

**ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ; ਗੁਰ ਕੈ ਸਬਦਿ, ਸੁ ਸਮਝ ਪਰੀ ॥**

ਜੋ ਕਾਮ, ਕ੍ਰੋਧ, ਅਹੰਕਾਰ ਆਦਿ ਵਿਕਾਰਾਂ ਨੂੰ ਨਿਵਾਰੈ = ਨਵਿਰਤ ਕਰਨ ਦੀ ਗੁਰਾਂ ਦੇ ਉਪਦੇਸ਼ ਦੁਆਰਾ ਸੁ = ਸ੍ਰੇਸ਼ਟ ਸਮਝ ਪਈ ਹੈ, ਇਹੋ ਹੀ ਸਾਡਾ ਜੋਗੀਸ੍ਵਰ ਹੋਣਾ ਹੈ।

***ਤੀਸਰੇ ਪ੍ਰਸ਼ਨ ਦਾ ਉੱਤਰ :***

**ਮੁਦ੍ਰਾ, ਹਉਮੈ ਮਮਤਾ ਦੂਰਿ ਕਰੀ ॥**

ਜੋ ਹੰਗਤਾ ਨੂੰ ਦੂਰ ਕਰਕੇ ਨਿਮਰਤਾ, ਮਮਤਾ ਨੂੰ ਦੂਰ ਕਰਕੇ ਸੰਮਤਾ ਧਾਰੀ ਹੈ, ਇਹੋ ਹੀ ਅਸਾਂ ਨੇ ਮਨ ਰੂਪੀ ਕੰਨ ਵਿਚ ਮੁੰਦ੍ਰਾ ਪਾਈ ਹੈ।

**ਖਿੰਥਾ ਝੋਲੀ ਭਰਿਪੁਰਿ ਰਹਿਆ; ਨਾਨਕ ਤਾਰੈ ਏਕੁ ਹਰੀ ॥**

***ਚੌਥੇ ਪ੍ਰਸ਼ਨ ਦਾ ਉੱਤਰ :*** (ਝੋਲੀ ਨਾਨਕ ਤਾਰੈ ਏਕੁ ਹਰੀ ॥) ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਅਸੀਂ ਇਹ ਨਿਸਚਾ ਕੀਤਾ ਹੈ ਕਿ ਏਕੁ = ਇਕ ਹਰੀ = ਪਰਮੇਸ਼ਰ ਹੀ ਸੰਸਾਰ-ਸਮੁੰਦ੍ਰ ਤੋਂ ਤਾਰੈ = ਤਾਰਨਾ ਕਰੇਗਾ, ਇਹੋ ਝੋਲੀ ਪਕੜੀ ਹੋਈ ਹੈ।

***ਪੰਜਵੇਂ ਪ੍ਰਸ਼ਨ ਦਾ ਉੱਤਰ :*** (ਖਿੰਥਾ ਭਰਿਪੁਰਿ ਰਹਿਆ) ਜੋ ਅਸੀਂ ਇਹ ਸ਼ੁੱਭ ਮੱਤ ਲਈ ਹੈ ਕਿ ਪਰਮੇਸ਼ਰ ਸਭ ਥਾਂ ਭਰਿਪੁਰਿ = ਪਰੀਪੂਰਨ (ਵਿਆਪਕ) ਹੋ ਰਿਹਾ ਹੈ, ਇਹੋ ਹੀ ਗੋਦੜੀ ਪਹਿਨੀ ਹੋਈ ਹੈ।

***ਛੇਵੇਂ ਪ੍ਰਸ਼ਨ ਦਾ ਉੱਤਰ :***

**ਸਾਚਾ ਸਾਹਿਬੁ ਸਾਚੀ ਨਾਈ; ਪਰਖੈ ਗੁਰ ਕੀ ਬਾਤ ਖਰੀ ॥੧੦॥**

ਜੋ ਪਰਮੇਸ਼ਰ ਸਾਚਾ = ਸੱਚਾ ਸਾਹਿਬੁ = ਮਾਲਕ ਹੈ ਤੇ ਜਿਸ ਦੀ ਸੱਚੀ ਨਾਈ = ਮਹਿਮਾ ਹੈ, ਜੋ ਉਸ ਨੂੰ ਗੁਰਾਂ ਦੀ ਖਰੀ = ਸ੍ਰੇਸ਼ਟ ਬਾਤ = ਗੱਲ ਭਾਵ ਸਿੱਖਿਆ ਦੁਆਰਾ ਪਰਖਣਾ, ਜਾਨਣਾ ਕੀਤਾ ਹੈ, ਇਹੋ ਹੀ ਅਸਾਂ ਨੇ ਇਕ ਆਈ ਪੰਥ ਦਾ ਸੇਵਨਾ ਕੀਤਾ ਹੈ ॥੧੦॥

ਫੇਰ ਇਕ ਹੋਰ ਸਿੱਧ ਨੇ ਗੁਰਾਂ ਨੂੰ ਗੁਪਤ ਭਾਵ ਮਨ ਦੇ ਸੰਕਲਪ ਨਾਲ ਕੁਝ ਪ੍ਰਸ਼ਨ ਕੀਤੇ।

***ਪ੍ਰਸ਼ਨ :*** *ਤੁਸੀਂ ਖਪਰ ਕਿਹੜਾ ਰੱਖਿਆ ਹੈ ?*

***ਉੱਤਰ :***

## ਊਂਧਉ ਖਪਰੁ;

ਜਿਹੜਾ ਮਨ ਨੂੰ ਜਗਤ ਵੱਲੋਂ ਊਂਧਉ = ਉਲਟਾ ਕੇ ਨਾਮ ਦੀ ਭਿੱਖਿਆ ਮੰਗਣ ਵਾਸਤੇ ਪਰਮੇਸ਼ਰ ਦੀ ਤਰਫ਼ ਸਿੱਧਾ ਕੀਤਾ ਹੈ, ਭਾਵ ਪਰਮੇਸ਼ਰ ਦੇ ਸਨਮੁਖ ਕੀਤਾ ਹੈ, ਇਹੋ ਹੀ ਅਸਾਂ ਨੇ ਖਪਰੁ = ਭਿੱਖਿਆ ਮੰਗਣ ਵਾਲਾ ਬਰਤਨ ਰੱਖਿਆ ਹੋਇਆ ਹੈ।

***ਪ੍ਰਸ਼ਨ :*** *ਤੁਸੀਂ ਟੋਪੀ ਕਿਹੜੀ ਪਹਿਨਣਾ ਕੀਤੀ ਹੈ ?*

***ਉੱਤਰ :***

## ਪੰਚ ਭੂ, ਟੋਪੀ ॥

ਪੰਚ = ਪੰਜ ਭੂ = ਤੱਤਾਂ ਦੇ ਜੋ ਗੁਣ ਧਾਰਨ ਕੀਤੇ ਹਨ **ਵਾ:** ਜੋ ਪੰਜਾਂ ਤੱਤਾਂ ਦੀ ਰਹਿਣੀ ਧਾਰਨਾ ਕੀਤੀ ਹੈ, ਭਾਵ ਆਕਾਸ਼ ਵਿੱਚੋਂ ਨਿਰਖੋਭਤਾ, ਧਰਤੀ ਵਿੱਚੋਂ ਖਿਮਾ, ਪਾਣੀ ਵਿੱਚੋਂ ਨਿਰਮਲਤਾ, ਪਉਣ ਵਿੱਚੋਂ ਨਿਰਲੇਪਤਾ, ਅਗਨੀ ਵਿੱਚੋਂ ਪ੍ਰਕਾਸ਼ਤਾ, ਇਹੋ ਹੀ ਅਸਾਂ ਨੇ ਪੰਜ ਕਲੀਆਂ ਵਾਲੀ ਟੋਪੀ ਪਹਿਨੀ ਹੋਈ ਹੈ, ਅਰਥਾਤ ਜਿਵੇਂ ਟੋਪੀ ਦਾ ਮੂੰਹ ਅੰਦਰ ਵੱਲ ਹੁੰਦਾ ਹੈ, ਤਿਵੇਂ ਅਸੀਂ ਚਿੱਤ ਦੀ ਬਿਰਤੀ ਰੂਪ ਟੋਪੀ ਨੂੰ ਅੰਤਰਮੁਖ ਕੀਤਾ ਹੈ।

***ਪ੍ਰਸ਼ਨ :*** *ਤੁਸੀਂ ਲੱਕ ਨੂੰ ਕੜਨ ਵਾਲਾ ਜ਼ੰਜੀਰ (ਕੜਾਸਣੁ) ਕਿਹੜਾ ਬੰਨ੍ਹਿਆ ਹੋਇਆ ਹੈ ?*

***ਉੱਤਰ :***

## ਕਾਂਇਆ ਕੜਾਸਣੁ;

ਜਿਹੜਾ ਕਾਂਇਆ = ਦੇਹੀ ਨੂੰ ਵਿਕਾਰਾਂ ਵੱਲੋਂ ਰੋਕ ਕੇ ਰੱਖਣਾ ਹੈ **ਵਾ:** ਕਾਂਇਆ = ਬੁੱਧੀ ਨੂੰ ਪਦਾਰਥਾਂ ਦੇ ਇਕੱਤਰ ਕਰਨ ਦੇ ਲਾਲਚ ਵੱਲੋਂ ਰੋਕਣਾ ਹੈ **ਵਾ:** ਦੇਹੀ ਨੂੰ ਜਪ ਤਪ ਨਾਲ ਕੜਨਾ ਹੈ, ਇਹੋ ਹੀ ਕੜਾਸਣੁ = ਲੱਕ ਨੂੰ ਕੜਨ ਵਾਲਾ ਜ਼ੰਜੀਰ ਬੰਨ੍ਹਿਆ ਹੋਇਆ ਹੈ।[੧]

***ਪ੍ਰਸ਼ਨ :*** *ਤੁਸੀਂ ਕੌਪੀਨ (ਲੰਗੋਟੀ) ਕਿਹੜੀ ਪਹਿਨੀ ਹੈ ?*

***ਉੱਤਰ :***

## ਮਨੁ ਜਾਗੋਟੀ ॥

ਜਿਹੜਾ ਮਨੁ = ਚਿੱਤ ਨੂੰ ਪਰਮੇਸ਼ਰ ਦੇ ਨਾਮ **ਵਾ:** ਸੱਚ ਸਰੂਪ ਵਿਚ ਜੋੜਨਾ ਹੈ, ਇਹੋ ਹੀ ਜਾਗੋਟੀ = ਕੌਪੀਨ (ਲੰਗੋਟੀ) ਪਹਿਨੀ ਹੋਈ ਹੈ **ਵਾ:** ਇਹੋ ਹੀ ਜਾਗੋਟੀ = ਗਲ ਦੀ ਸੇਲੀ ਹੈ।

***ਪ੍ਰਸ਼ਨ :*** *ਤੁਸੀਂ ਆਪਣੇ ਨਾਲ ਚੇਲੇ ਕਿਹੜੇ ਰੱਖਦੇ ਹੋ ?*

---

੧. ਉਦਾਸੀ ਸਾਧੂ ਪਹਿਲਾਂ ਕੜਾਸਣ ਨਹੀਂ ਬੰਨ੍ਹਦੇ ਸੀ, ਇਕ ਵਾਰ ਉਦਾਸੀ ਸਾਧੂਆਂ ਦੀ ਜਮਾਤ ਕੋਲ ਇਕ ਨਾਂਗਾ ਸਾਧੂ ਆਇਆ, ਉਸਨੇ ਕੋਲ ਬਲ ਰਹੀ ਅੱਗ ਵਿਚ ਆਪਣੀ ਲੱਕ ਵਾਲੀ ਜ਼ੰਜੀਰ ਸੁੱਟ ਦਿੱਤੀ, ਜਦ ਜ਼ੰਜੀਰ ਗਰਮ ਹੋ ਕੇ ਲਾਲ ਹੋ ਗਈ ਤਾਂ ਉਦਾਸੀ ਸਾਧੂਆਂ ਨੂੰ ਕਹਿਣ ਲੱਗਾ ਕਿ ਇਹ ਜ਼ੰਜੀਰ ਕੋਈ ਸਾਧੂ ਚੁੱਕ ਕੇ ਆਪਣੇ ਲੱਕ ਨਾਲ ਬੰਨ੍ਹੋ। ਤਦੋਂ ਸਾਰੇ ਸਾਧੂ ਡਰ ਗਏ। ਉਸ ਵੇਲੇ ਪ੍ਰੀਤਮ ਦਾਸ ਨੇ ਜ਼ੰਜੀਰ ਅੱਗ ਵਿੱਚੋਂ ਚੁੱਕ ਕੇ ਆਪਣੇ ਲੱਕ ਨਾਲ ਬੰਨ੍ਹ ਲਈ। ਤਦ ਤੋਂ ਉਦਾਸੀ ਸਾਧੂ ਵੀ ਜ਼ੰਜੀਰ ਬੰਨ੍ਹਣ ਲੱਗ ਪਏ ਹਨ।

***ਉੱਤਰ :***

## ਸਤੁ ਸੰਤੋਖੁ; ਸੰਜਮੁ ਹੈ ਨਾਲਿ ॥

ਸਤੁ = ਸੱਚ ਬੋਲਣਾ, ਸੰਤੋਖੁ = ਸਬਰ ਰੱਖਣਾ ਤੇ ਜੋ ਸੰਜਮੁ = ਇੰਦ੍ਰੀਆਂ ਦਾ ਦਮਨ ਕਰਨਾ ਹੈ, ਇਹੋ ਹੀ ਅਸਾਂ ਨੇ ਆਪਣੇ ਨਾਲਿ = ਸਾਥ ਚੇਲੇ ਰੱਖਣਾ ਕੀਤੇ ਹਨ।

***ਪ੍ਰਸ਼ਨ :*** *ਤੁਸੀਂ ਭਿਖਸ਼ਾ ਕਿਹੜੀ ਮੰਗ ਕੇ ਖਾਂਦੇ ਹੋ ?*

***ਉੱਤਰ :***

## ਨਾਨਕ; ਗੁਰਮੁਖਿ ਨਾਮੁ ਸਮਾਲਿ ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖਿ = ਮੁਖੀ ਗੁਰਾਂ ਦੁਆਰਾ ਪ੍ਰਭੂ ਦੇ ਨਾਮ ਨੂੰ ਸਮਾਲਿ = ਸੰਭਾਲਦੇ ਹਾਂ, ਇਹੋ ਅਸੀਂ ਭਿੱਖਿਆ ਮੰਗ ਕੇ ਖਾਂਦੇ ਹਾਂ। **ਅਥਵਾ**

***ਪ੍ਰਸ਼ਨ :*** *ਆਪਣੇ ਇਨ੍ਹਾਂ ਚੇਲਿਆਂ (ਸਿੱਖਾਂ) ਨੂੰ ਕੀ ਉਪਦੇਸ਼ ਦਿੰਦੇ ਹੋ, ਜਿਸ ਨਾਲ ਇਹ ਮੁਕਤ ਹੋ ਜਾਣ ?*

***ਉੱਤਰ :*** ਜਿਹੜੇ ਗੁਰਮੁਖ ਬਣ ਕੇ ਨਾਮ ਨੂੰ ਸੰਭਾਲਣਗੇ, ਉਹ ਸਭ ਮੁਕਤ ਹੋ ਜਾਣਗੇ, ਅਸੀਂ ਤਾਂ ਇਹੋ ਹੀ ਉਪਦੇਸ਼ ਦੇਂਦੇ ਹਾਂ ॥੧੧॥

ਇਉਂ ਗੁਰਾਂ ਨੇ ਉਸ ਸਿੱਧ ਦੇ ਮਨ ਦੇ ਸੰਕਲਪ ਦੁਆਰਾ ਕੀਤੇ ਪ੍ਰਸ਼ਨਾਂ ਦਾ ਉੱਤਰ ਦਿੱਤਾ।

ਫੇਰ ਗੁਰਾਂ ਨੂੰ ਸਾਰੇ ਸਿੱਧ ਮਿਲ ਕੇ ਪ੍ਰਸ਼ਨ ਕਰਨ ਲੱਗੇ ਕਿ :

***ਪ੍ਰਸ਼ਨ ੧ :***

## ਕਵਨੁ ਸੁ ਗੁਪਤਾ;

ਸੁ = ਉਹ ਕਵਨ = ਕੌਣ ਹੈ, ਜੋ ਗੁਪਤਾ = ਛੁਪਿਆ ਹੋਇਆ ਹੈ ?

***ਪ੍ਰਸ਼ਨ ੨ :***

## ਕਵਨੁ ਸੁ ਮੁਕਤਾ ॥

ਸੁ = ਉਹ ਕਵਨ = ਕੌਣ ਹੈ, ਜੋ ਸੰਸਾਰ ਵਿਚ ਮੁਕਤਾ = ਮੁਕਤ ਰੂਪ ਹੈ ?

***ਪ੍ਰਸ਼ਨ ੩ :***

## ਕਵਨੁ ਸੁ; ਅੰਤਰਿ ਬਾਹਰਿ ਜੁਗਤਾ ॥

ਸੁ = ਉਹ ਕਵਨੁ = ਕੌਣ ਹੈ, ਜੋ ਅੰਤਰਿ = ਅੰਦਰੋਂ ਤੇ ਬਾਹਰੋਂ ਪਰਮਾਤਮਾ ਨਾਲ ਜੁਗਤਾ = ਜੁੜਿਆ ਹੋਇਆ ਹੈ।

***ਪ੍ਰਸ਼ਨ ੪ :***

## ਕਵਨੁ ਸੁ ਆਵੈ; ਕਵਨੁ ਸੁ ਜਾਇ ॥

ਸੁ = ਉਹ ਕਵਨੁ = ਕੌਣ ਹੈ, ਜੋ ਦੁਨੀਆਂ ਵਿਚ ਜਨਮ ਧਾਰ ਕੇ ਆਵੈ = ਆਉਂਦਾ ਹੈ ਤੇ ਸੁ = ਉਹ ਕਵਨੁ = ਕੌਣ ਹੈ, ਜੋ ਦੁਨੀਆਂ ਤੋਂ ਮਰ ਕੇ ਜਾਇ = ਜਾਂਦਾ ਹੈ ?

*ਪ੍ਰਸ਼ਨ ੫ :*

## ਕਵਨੁ ਸੁ; ਤ੍ਰਿਭਵਣਿ ਰਹਿਆ ਸਮਾਇ ॥੧੨॥

ਸੁ = ਉਹ ਕਵਨੁ = ਕੌਣ ਹੈ, ਜੋ ਤ੍ਰਿਭਵਣਿ = ਤਿੰਨਾਂ ਭਵਨਾਂ ਵਿਚ ਸਮਾਇ = ਸਮਾ, ਵਿਆਪਕ ਹੋ ਰਿਹਾ ਹੈ ॥੧੨॥

ਅਗਲੀ ਪਉੜੀ ਵਿਚ ਗੁਰੂ ਜੀ ਉੱਤਰ ਦਿੰਦੇ ਹਨ :

***ਉੱਤਰ ੧ :***

## ਘਟਿ ਘਟਿ ਗੁਪਤਾ;

ਮਨਮੁਖਾਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਪਰਮੇਸ਼ਰ ਗੁਪਤਾ = ਲੁਕਿਆ ਹੋਇਆ ਹੈ **ਵਾ:** ਘਟਾਂ ਘਟਾਂ ਵਿਚ ਪਰਮੇਸ਼ਰ ਨਿਰਗੁਣ ਸਰੂਪ ਹੋਣ ਕਰਕੇ ਗੁਪਤ ਹੈ।

***ਉੱਤਰ ੨ :***

## ਗੁਰਮੁਖਿ ਮੁਕਤਾ ॥

ਗੁਰਮੁਖ ਜਨ ਹੀ ਗੁਰਾਂ ਦੁਆਰਾ ਸੱਚ ਸਰੂਪ ਦੇ ਗਿਆਨ ਨੂੰ ਪਾ ਕੇ ਮੁਕਤ ਰੂਪ ਹਨ।

***ਉੱਤਰ ੩ :***

## ਅੰਤਰਿ ਬਾਹਰਿ; ਸਬਦਿ ਸੁ ਜੁਗਤਾ ॥

ਸਾਰਿਆਂ ਵਿਚ ਜਗਤ ਦੇ ਅੰਤਰਿ = ਅੰਦਰ ਬਾਹਰ ਸੁ = ਉਹ ਸਬਦਿ = ਬ੍ਰਹਮ ਹੀ ਜੁਗਤਾ = ਜੁੜਿਆ ਹੋਇਆ ਹੈ **ਵਾ:** ਜੋ ਅੰਦਰੋਂ ਬਾਹਰੋਂ ਗੁਰ ਉਪਦੇਸ਼ ਨੂੰ ਕਮਾਉਂਦਾ ਹੈ, ਸੁ = ਉਹੋ ਹੀ ਪਰਮੇਸ਼ਰ ਦੇ ਨਾਲ ਜੁਗਤਾ = ਜੁੜਿਆ ਹੋਇਆ ਹੈ **ਵਾ:** ਜੋ ਬਾਹਰੋਂ ਵਿਹਾਰਾਂ ਨੂੰ ਕਰਦਾ ਹੋਇਆ ਵੀ ਅੰਦਰੋਂ ਲਿਵ ਲਾਈ ਰੱਖਦਾ ਹੈ, ਉਹੋ ਹੀ ਬ੍ਰਹਮ ਵਿਚ ਜੁੜਿਆ ਹੋਇਆ ਹੈ।

***ਉੱਤਰ ੪ :***

## ਮਨਮੁਖਿ ਬਿਨਸੈ; ਆਵੈ ਜਾਇ ॥

ਮਨਮੁਖ ਬਿਨਸੈ = ਨਾਸ਼ ਹੁੰਦੇ ਰਹਿੰਦੇ ਹਨ, ਇਸੇ ਕਰਕੇ ਆਵੈ = ਆਉਣ ਜਾਇ = ਜਾਣ ਭਾਵ ਜੰਮਣ ਮਰਣ ਵਿਚ ਖ਼ਰਾਬ ਹੁੰਦੇ ਰਹਿੰਦੇ ਹਨ।

**ਅਥਵਾ** ਮਨਮੁਖਾਂ ਦਾ ਮਨ ਸ਼ਰਧਾ ਵੱਲੋਂ ਬਿਨਸੈ = ਬਿਨਸਿਆ ਹੋਇਆ ਹੈ, ਭਾਵ ਮਨਮੁਖਾਂ ਦੇ ਚਿੱਤ ਭਾਵਨਾ ਤੋਂ ਰਹਿਤ ਹੋਣ ਕਰਕੇ ਪਰਮੇਸ਼ਰ ਵੱਲੋਂ ਮਰੇ ਹੋਏ ਹਨ, ਇਸੇ ਕਰਕੇ ਮਨਮੁਖਾਂ ਨੂੰ ਜੂਨਾਂ ਵਿਚ ਆਉਣਾ ਜਾਣਾ ਪੈਂਦਾ ਹੈ।

***ਉੱਤਰ ੫ :***

## ਨਾਨਕ; ਗੁਰਮੁਖਿ ਸਾਚਿ ਸਮਾਇ ॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿੰਨਾਂ ਭਵਨਾਂ ਵਿਚ ਗੁਰਮੁਖ ਜਨ ਹੀ ਗੁਰ ਉਪਦੇਸ਼ ਦੁਆਰਾ ਨਾਮ ਅਭਿਆਸ ਕਰਕੇ ਸਾਚਿ = ਸੱਚ ਸਰੂਪ ਵਿਚ ਸਮਾਇ = ਸਮਾ, ਅਭੇਦ ਹੋ ਰਹੇ ਹਨ।

**ਅਥਵਾ** (ਗੁਰ + ਮੁਖਿ) ਮੁਖਿ = ਮੁਖੀ ਗੁਰ = ਚੇਤਨ ਸਰੂਪ ਸੱਚਾ ਪਰਮੇਸ਼ਰ ਹੀ ਸਭ ਥਾਂ ਸਮਾਇ = ਸਮਾ ਰਿਹਾ ਹੈ ॥੧੩॥

ਫੇਰ ਸਿੱਧਾਂ ਨੇ ਹੋਰ ਪ੍ਰਸ਼ਨ ਕੀਤੇ :

*ਪ੍ਰਸ਼ਨ ੧ :*

## ਕਿਉ ਕਰਿ ਬਾਧਾ;

ਇਹ ਜੀਵ ਮੋਹ ਵਿਚ ਕਿਉ = ਕਿਸ ਪ੍ਰਕਾਰ ਕਰਿ = ਕਰਕੇ ਬਾਧਾ = ਬੱਝ ਗਿਆ ਹੈ ?

*ਪ੍ਰਸ਼ਨ ੨ :*

## ਸਰਪਨਿ ਖਾਧਾ ॥

ਮਾਇਆ ਦ੍ਵੈਤ ਰੂਪੀ ਸਰਪਨਿ = ਸੱਪਣੀ ਨੇ ਇਸ ਜੀਵ ਨੂੰ ਕਿਸ ਪ੍ਰਕਾਰ ਖਾਧਾ = ਖਾਣਾ ਕੀਤਾ ਹੈ।

*ਪ੍ਰਸ਼ਨ ੩ :*

## ਕਿਉ ਕਰਿ ਖੋਇਆ;

ਇਸ ਜੀਵ ਨੇ ਕਿਉ = ਕਿਸ ਕਾਰਨ ਕਰਿ = ਕਰਕੇ ਆਪਣਾ ਮਨੁੱਖਾ ਜਨਮ ਵਿਅਰਥ ਖੋਇਆ = ਖੋਹਣਾ, ਗਵਾਉਣਾ ਕੀਤਾ ਹੈ।

*ਪ੍ਰਸ਼ਨ ੪ :*

## ਕਿਉ ਕਰਿ ਲਾਧਾ ॥

ਇਸ ਜੀਵ ਨੇ ਕਿਉ = ਕਿਵੇਂ ਕਰਿ = ਕਰਕੇ ਪਰਮੇਸ਼ਰ ਨੂੰ ਲਾਧਾ = ਲੱਭਿਆ ਹੈ **ਵਾ:** ਇਸ ਜੀਵ ਨੇ ਆਪਣੇ ਮਨੁੱਖਾ ਜਨਮ ਨੂੰ ਕਿਵੇਂ ਸਫਲਾ ਕਰਨ ਦਾ ਢੰਗ ਲੱਭ ਲਿਆ ਹੈ ?

*ਪ੍ਰਸ਼ਨ ੫ :*

## ਕਿਉ ਕਰਿ ਨਿਰਮਲੁ;

ਇਸ ਜੀਵ ਦਾ ਕਿਉ = ਕਿਵੇਂ ਕਰਿ = ਕਰਕੇ ਮਨ ਨਿਰਮਲੁ = ਸ਼ੁੱਧ, ਪਵਿੱਤਰ ਹੋ ਸਕਦਾ ਹੈ ?

*ਪ੍ਰਸ਼ਨ ੬ :*

## ਕਿਉ ਕਰਿ ਅੰਧਿਆਰਾ ॥

ਇਸ ਜੀਵ ਦਾ ਅਗਿਆਨ ਰੂਪ ਅੰਧਿਆਰਾ = ਹਨੇਰਾ ਕਿਉ = ਕਿਸ ਕਰਿ = ਕਰਕੇ ਦੂਰ ਹੋਵੇਗਾ ?

## ਇਹੁ ਤਤੁ ਬੀਚਾਰੈ; ਸੁ ਗੁਰੂ ਹਮਾਰਾ ॥੧੪॥

ਇਹੁ = ਇਨ੍ਹਾਂ ਪ੍ਰਸ਼ਨਾਂ ਦਾ ਜੋ ਤਤੁ = ਸਿਧਾਂਤ ਬੀਚਾਰੈ = ਵੀਚਾਰਨਾ ਕਰੇਗਾ, ਸੁ = ਉਹੋ ਹੀ ਹਮਾਰਾ = ਸਾਡਾ (ਸਿੱਧਾਂ) ਦਾ ਗੁਰੂ **ਵਾ:** ਗੁਰੂ = ਪੂਜਨੀਕ ਹੈ ॥੧੪॥

ਅਗਲੀ ਪਉੜੀ ਵਿਚ ਗੁਰਾਂ ਨੇ ਉੱਤਰ ਦੇਣਾ ਕੀਤਾ :

*ਉੱਤਰ ੧ :*

## ਦੁਰਮਤਿ ਬਾਧਾ;

ਦੁਰਮਤਿ = ਖੋਟੀ ਮਤ **ਵਾ:** ਦੁਰਮਤੀਆਂ ਦੀ ਸੰਗਤ ਕਰਕੇ ਇਹ ਜੀਵ ਸੰਸਾਰ, ਸਰੀਰਾਂ, ਸੰਬੰਧੀਆਂ ਦੇ ਮੋਹ ਆਦਿ ਬੰਧਨਾਂ ਵਿਚ ਬਾਧਾ = ਬੱਝਾ ਹੋਇਆ ਹੈ।

***ਉੱਤਰ ੨ :***

## ਸਰਪਨਿ ਖਾਧਾ ॥

ਇਸੇ ਮੋਹ ਕਰਕੇ ਹੀ ਇਸ ਜੀਵ ਨੂੰ ਮਾਇਆ ਰੂਪੀ **ਵਾ:** ਦ੍ਵੈਤ ਰੂਪੀ ਸਰਪਨਿ = ਸੱਪਣੀ ਨੇ ਖਾਧਾ = ਖਾਣਾ ਕੀਤਾ ਹੈ।

***ਉੱਤਰ ੩ :***

## ਮਨਮੁਖਿ ਖੋਇਆ;

ਇਸ ਜੀਵ ਨੇ ਮਨਮੁਖਿ ਮਨਮੁਖਤਾ **ਵਾ:** ਮਨ ਨੂੰ ਮੁਖੀ ਬਣਾਉਣੇ ਕਰਕੇ ਅਤੇ ਵਿਸ਼ਿਆਂ ਵਿਚ ਲੱਗ ਕੇ ਹੀ ਆਪਣਾ ਮਨੁੱਖਾ ਜਨਮ ਵਿਅਰਥ ਖੋਇਆ = ਗਵਾਉਣਾ ਕੀਤਾ ਹੈ।

***ਉੱਤਰ ੪ :***

## ਗੁਰਮੁਖਿ ਲਾਧਾ ॥

ਇਸ ਜੀਵ ਨੇ ਗੁਰਾਂ ਦੁਆਰਾ ਗੁਰਮੁਖ ਬਣ ਕੇ ਹੀ ਪਰਮੇਸ਼ਰ ਨੂੰ ਲਾਧਾ = ਲੱਭਿਆ ਹੈ **ਵਾ:** ਆਪਣੇ ਮਨੁੱਖਾ ਜਨਮ ਨੂੰ ਸਫਲਾ ਕੀਤਾ ਹੈ।

## ਸਤਿਗੁਰੁ ਮਿਲੈ; ਅੰਧੇਰਾ ਜਾਇ ॥ ਨਾਨਕ; ਹਉਮੈ ਮੇਟਿ ਸਮਾਇ ॥੧੫॥

ਇਨ੍ਹਾਂ ਦੋਨਾਂ ਪੰਗਤੀਆਂ ਨੂੰ ਅੰਨਵੇ ਕਰਕੇ ਸਤਿਗੁਰੂ ਜੀ ਉੱਤਰ ਦਿੰਦੇ ਹਨ।

***ਉੱਤਰ ੫ :*** (ਨਾਨਕ; ਹਉਮੈ ਮੇਟਿ ਸਮਾਇ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਉਮੈ = ਹੰਗਤਾ ਨੂੰ ਮੇਟਿ = ਮਿਟਾ, ਨਵਿਰਤ ਕਰਕੇ ਪਰਮੇਸ਼ਰ ਵਿਚ ਸਮਾਇ = ਸਮਾਉਣਾ ਕਰੇ, ਤਦ ਹੀ ਮਨ ਪਵਿੱਤਰ ਹੋ ਸਕਦਾ ਹੈ **ਵਾ:** ਹੰਗਤਾ ਨੂੰ ਨਵਿਰਤ ਕਰਕੇ ਸਮਤਾ ਨੂੰ ਧਾਰਨ ਕਰੇ, ਫੇਰ ਪਰਮੇਸ਼ਰ ਵਿਚ ਸਮਾਵੇ, ਤਦ ਹੀ ਜੀਵ ਦਾ ਮਨ ਸ਼ੁੱਧ ਹੋ ਸਕਦਾ ਹੈ ॥੧੫॥

***ਉੱਤਰ ੬ :*** (ਸਤਿਗੁਰੂ ਮਿਲੈ; ਅੰਧੇਰਾ ਜਾਇ)

ਪੂਰੇ ਸਤਿਗੁਰੂ ਸਾਹਿਬ ਜੀ ਦੇ ਮਿਲੈ = ਮਿਲਣੇ ਕਰਕੇ ਜੀਵ ਦੇ ਅੰਦਰੋਂ ਅਗਿਆਨ ਰੂਪ ਹਨੇਰਾ ਦੂਰ ਹੋ ਜਾਇ = ਜਾਂਦਾ ਹੈ, ਭਾਵ ਗੁਰ ਉਪਦੇਸ਼ ਦੁਆਰਾ ਗਿਆਨ ਰੂਪੀ ਪ੍ਰਕਾਸ਼ ਹਿਰਦੇ ਅੰਦਰ ਪੈਦਾ ਹੋ ਜਾਂਦਾ ਹੈ।

***ਪ੍ਰਸ਼ਨ :*** *ਫੇਰ ਇਕ ਸਿੱਧ ਨੇ ਮਨ ਦੇ ਸੰਕਲਪ ਦੁਆਰਾ ਗੁਪਤ ਰੂਪ ਵਿਚ ਕੁਝ ਪ੍ਰਸ਼ਨ ਕੀਤੇ ਕਿ ਇਸ ਮਨ ਨੂੰ ਕਿਵੇਂ ਬੰਨ੍ਹਣਾ ਕਰੀਏ ?*

***ਗੁਰ ਉੱਤਰ :***

## ਸੁੰਨ ਨਿਰੰਤਰਿ; ਦੀਜੈ ਬੰਧੁ ॥

ਇਸ ਮਨ ਨੂੰ ਸੁੰਨ = ਅਫੁਰ ਸਰੂਪ ਬ੍ਰਹਮ ਦੇ ਵਿਚ ਨਿਰੰਤਰਿ = ਅੰਤਰੇ ਤੋਂ ਰਹਿਤ ਹੋ ਕੇ ਤੇ ਦ੍ਵੈਤ ਵੱਲੋਂ ਹਟਾ ਕੇ, ਬੰਧੁ = ਬੰਨ੍ਹ ਦੀਜੈ = ਦੇਣਾ ਕਰੀਏ, ਭਾਵ ਸੰਸਾਰ ਵੱਲੋਂ ਰੋਕ ਕੇ ਬ੍ਰਹਮ ਵਿਚ ਇਸਥਿਤ ਕਰੇ।

## ਉਡੈ ਨ ਹੰਸਾ; ਪੜੈ ਨ ਕੰਧੁ ॥

('ਪੜੈ' ਦਾ ਉਚਾਰਨ ਪੋਲਾ ਹੈ)

ਐਸਾ ਕਰਨੇ ਕਰਕੇ ਹੰਸਾ = ਜੀਵ ਆਤਮਾ (ਮਨ) ਪ੍ਰਾਣਾਂ ਰੂਪੀ ਘੋੜੇ 'ਤੇ ਚੜ੍ਹ ਕੇ ਪ੍ਰਲੋਕ ਨੂੰ ਉਡੈ = ਉੱਡਦਾ ਨਹੀਂ ਅਤੇ ਨਾ ਹੀ ਹੋਰ ਦੇਹਾ ਰੂਪ ਕੰਧਾਂ ਵਿਚ ਪੜੈ = ਪੈਂਦਾ ਹੈ, ਭਾਵ ਜੜ੍ਹ ਹੋ ਕੇ ਜੰਮਣ ਮਰਣ ਵਿਚ ਨਹੀਂ ਪੈਂਦਾ, ਮੁਕਤ ਰੂਪ ਹੋ ਜਾਂਦਾ ਹੈ।

**ਅਥਵਾ** ਜਦ ਸੁੰਨ ਭਾਵ ਦਸਵੇਂ ਦੁਆਰ ਵਿਚ ਇਕ ਰਸ ਸੁਆਸਾਂ ਨੂੰ ਰੋਕ ਦੇਣਾ ਕਰੀਏ, ਤਦ ਹੰਸਾ = ਜੀਵ ਉੱਡਦਾ ਨਹੀਂ ਤੇ ਨਾ ਹੀ ਸਰੀਰ ਰੂਪੀ ਕੰਧ ਵਿਚ ਪੜਦਾ, ਗਿਰਦਾ ਹੈ, ਭਾਵ ਨਾਸ਼ ਨਹੀਂ ਹੁੰਦਾ, ਸਦਾ ਚਿਰੰਜੀਵੀ ਹੋ ਜਾਂਦਾ ਹੈ।

***ਪ੍ਰਸ਼ਨ :*** *ਕਿਹੜੀ ਗੁਫ਼ਾ ਵਿਚ ਰਹਿਣਾ ਕਰੇ ਤੇ ਪਰਮੇਸ਼ਰ ਨੂੰ ਕਿਵੇਂ ਜਾਨਣਾ ਕਰੇ ?*

***ਗੁਰ ਉੱਤਰ :***

## ਸਹਜ ਗੁਫਾ; ਘਰੁ ਜਾਣੈ ਸਾਚਾ ॥

ਸਹਜ = ਸ਼ਾਂਤੀ ਰੂਪ ਗੁਫਾ = ਕੰਦਰਾ ਵਿਚ ਰਹਿਣਾ ਕਰੇ ਅਤੇ ਸਤਸੰਗਤ ਰੂਪੀ ਘਰੁ ਦੁਆਰਾ ਸਾਚਾ = ਸੱਚ ਨੂੰ ਜਾਨਣਾ ਕਰੇ **ਵਾ:** ਸਹਜ ਸਰੂਪ ਰੂਪੀ ਗੁਫ਼ਾ ਵਿਚ ਰਹਿਣਾ ਕਰੇ, ਹਿਰਦੇ ਰੂਪੀ ਘਰ ਵਿਚ ਸੱਚੇ ਸਾਖੀ ਰੂਪ ਚੇਤਨ ਬ੍ਰਹਮ ਨੂੰ ਜਾਨਣਾ ਕਰੇ।

***ਪ੍ਰਸ਼ਨ :*** *ਸੱਚੇ ਪਰਮੇਸ਼ਰ ਨੂੰ ਕੌਣ ਭਾਉਂਦਾ ਹੈ ?*

***ਉੱਤਰ :***

## ਨਾਨਕ; ਸਾਚੇ ਭਾਵੈ ਸਾਚਾ ॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਚਾ = ਸੱਚਾ ਨਾਮ ਜਪਣ ਵਾਲਾ ਪੁਰਖ ਹੀ ਸਾਚੇ = ਸੱਚੇ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ **ਵਾ:** ਜਿਹੜਾ ਪੁਰਖ ਸਾਚੇ = ਸੱਚੇ ਪ੍ਰਭੂ ਉੱਪਰ ਭਾਵੈ = ਭਾਵਨਾ ਕਰਦਾ ਹੈ, ਉਹ ਸਾਚਾ = ਸੱਚ ਸਰੂਪ ਦਾ ਰੂਪ ਹੀ ਹੋ ਜਾਂਦਾ ਹੈ ॥੧੯॥

ਫੇਰ ਗੁਰਾਂ ਨੂੰ ਸਿੱਧਾਂ ਨੇ ਹੋਰ ਪ੍ਰਸ਼ਨ ਕੀਤੇ ਕਿ :

***ਪ੍ਰਸ਼ਨ ੧ :***

## ਕਿਸੁ ਕਾਰਣਿ; ਗ੍ਰਿਹੁ ਤਜਿਓ ਉਦਾਸੀ ॥

ਤੁਸੀਂ ਕਿਸ ਕਾਰਣਿ = ਵਾਸਤੇ ਗ੍ਰਿਹੁ = ਘਰ ਨੂੰ ਤਜਿਓ = ਛੱਡ ਕੇ ਉਦਾਸੀ = ਉਦਾਸੀਨ, ਉਪਰਾਮ ਅਵਸਥਾ ਵਿਚ ਇਤਨੀ ਦੂਰ ਸੁਮੇਰ ਪਰਬਤ 'ਤੇ ਚੱਲ ਕੇ ਆਏ ਹੋ, ਭਾਵ ਤੁਸੀਂ ਘਰ ਬਾਰ ਕਿਉਂ ਛੱਡਿਆ ਹੈ, ਜਦੋਂ ਕਿ ਸਾਨੂੰ ਚਰਚਾ ਵਿਚ ਇਹ ਦ੍ਰਿੜ੍ਹ ਕਰਾ ਰਹੇ ਹੋ ਕਿ ਗ੍ਰਿਹਸਤ ਦੇ ਵਿਚ ਹੀ ਨਾਮ ਜਪ ਕੇ ਕਲਿਆਣ ਹੋ ਜਾਂਦੀ ਹੈ ?

***ਪ੍ਰਸ਼ਨ ੨ :***

## ਕਿਸੁ ਕਾਰਣਿ; ਇਹੁ ਭੇਖੁ ਨਿਵਾਸੀ ॥

ਕਿਸ ਕਾਰਣਿ = ਵਾਸਤੇ ਤੁਸੀਂ ਇਹ ਗੁਰਮੁਖਾਂ ਵਾਲੇ ਭੇਖ = ਲਿਬਾਸ ਦੇ ਨਿਵਾਸੀ = ਵਾਸੀ ਹੋਏ ਹੋ ?

***ਪ੍ਰਸ਼ਨ ੩ :***

## ਕਿਸੁ ਵਖਰ ਕੇ; ਤੁਮ ਵਣਜਾਰੇ ॥

ਕਿਸ ਲਾਭਦਾਇਕ ਵਖਰ = ਸੌਦੇ ਕੇ = ਦੇ ਤੁਮ = ਤੁਸੀਂ ਵਣਜਾਰੇ = ਵਪਾਰੀ ਬਣ ਕੇ ਆਏ ਹੋ ? ਜਦ ਤੁਸੀਂ ਸਾਡੇ ਗੁਰੂ ਗੋਰਖ ਨਾਥ ਨੂੰ ਗੁਰੂ ਨਹੀਂ ਧਾਰਨਾ ਤਾਂ ਫੇਰ :

*ਪ੍ਰਸ਼ਨ ੪ :*

## ਕਿਉ ਕਰਿ; ਸਾਥੁ ਲੰਘਾਵਹੁ ਪਾਰੇ ॥੧੭॥

ਤੁਸੀਂ ਕਿਉ = ਕਿਵੇਂ ਕਰਿ = ਕਰਕੇ ਆਪਣੇ ਸਾਥੁ = ਸੰਗੀਆਂ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰੇ = ਪਾਰ ਲੰਘਾਵਹੁ = ਲੰਘਾਉਣਾ ਕਰੋਗੇ ? ॥੧੭॥

ਅਗਲੀ ਪਉੜੀ ਵਿਚ ਸਤਿਗੁਰੂ ਜੀ ਉੱਤਰ ਦਿੰਦੇ ਹਨ ?

*ਉੱਤਰ ੧ :*

## ਗੁਰਮੁਖਿ ਖੋਜਤ; ਭਏ ਉਦਾਸੀ ॥

(ਗੁਰ + ਮੁਖਿ) ਮੁਖਿ = ਮੁਖੀ ਗੁਰ = ਚੇਤਨ ਬ੍ਰਹਮ ਨੂੰ ਖੋਜਤ = ਲੱਭਣ ਵਾਸਤੇ ਸੰਸਾਰ ਵੱਲੋਂ ਉਦਾਸੀ = ਉਦਾਸੀਨ ਅਵਸਥਾ ਵਿਚ ਭਏ = ਹੋਏ ਹਾਂ **ਵਾ:** ਚੇਤਨ ਬ੍ਰਹਮ ਨੂੰ ਖੋਜਦਿਆਂ ਸਾਡਾ ਚਿੱਤ ਸੰਸਾਰ ਵੱਲੋਂ ਉਪਰਾਮ ਹੋ ਗਿਆ ਹੈ।

*ਉੱਤਰ ੨ :*

## ਦਰਸਨ ਕੈ ਤਾਈ; ਭੇਖ ਨਿਵਾਸੀ ॥

ਪਰਮੇਸ਼ਰ ਕੈ = ਦੇ ਦਰਸਨ = ਦੀਦਾਰਾਂ ਤਾਈ = ਵਾਸਤੇ ਅਸੀਂ ਗੁਰਮੁਖਤਾਈ ਵਾਲੇ ਭੇਖ = ਲਿਬਾਸ ਦੇ ਨਿਵਾਸੀ = ਵਾਸੀ ਹੋਏ ਹਾਂ **ਵਾ:** (ਨਿ + ਵਾਸੀ) ਵਾਸੀ = ਵਾਸ਼ਨਾ ਤੋਂ ਨਿ = ਰਹਿਤ ਹੋ ਕੇ ਗੁਰਮੁਖਤਾਈ ਵਾਲੇ ਭੇਖ = ਲਿਬਾਸ ਨੂੰ ਧਾਰਨ ਕੀਤਾ ਹੈ।

*ਉੱਤਰ ੩ :*

## ਸਾਚ ਵਖਰ ਕੇ; ਹਮ ਵਣਜਾਰੇ ॥

ਸਾਚ = ਸੱਚ ਨਾਮ ਰੂਪੀ ਲਾਭਦਾਇਕ ਵਖਰ = ਸੌਦੇ ਕੇ = ਦੇ ਹਮ = ਅਸੀਂ ਵਣਜਾਰੇ = ਵਪਾਰੀ ਹਾਂ।

*ਉੱਤਰ ੪ :*

## ਨਾਨਕ; ਗੁਰਮੁਖਿ ਉਤਰਸਿ ਪਾਰੇ ॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਗੁਰਮੁਖਿ (ਗੁਰ + ਮੁਖਿ) ਮੁਖਿ = ਮੁਖੀ ਗੁਰ = ਚੇਤਨ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲੀ ਨਾਮ ਰੂਪ ਬਾਣੀ ਦੁਆਰਾ ਆਪਣੇ ਸੰਗੀਆਂ ਨੂੰ ਸੰਸਾਰ-ਸਮੁੰਦ੍ਰ ਤੋਂ ਪਾਰ ਉਤਰਸਿ = ਉਤਾਰਾਂਗੇ।

**ਅਥਵਾ** ਗੁਰਾਂ ਦੁਆਰਾ ਆਪ ਸੰਸਾਰ-ਸਮੁੰਦ੍ਰ ਤੋਂ ਪਾਰ ਉਤਰਾਂਗੇ ਤੇ ਹੋਰਨਾਂ ਨੂੰ ਨਾਮ ਬਾਣੀ ਦਾ ਉਪਦੇਸ਼ ਦੇ ਕੇ ਪਾਰ ਲੰਘਵਾਂਗੇ ॥੧੮॥

ਫੇਰ ਗੁਰੂ ਜੀ ਨੂੰ ਸਿੱਧਾਂ ਨੇ ਪੁਰਖ ਸ਼ਬਦ ਦੁਆਰਾ ਸੰਬੋਧਨ ਕਰਦਿਆਂ ਹੋਰ ਪ੍ਰਸ਼ਨ ਕੀਤੇ।

*ਪ੍ਰਸ਼ਨ ੧ :*

## ਕਿਤੁ ਬਿਧਿ ਪੁਰਖਾ; ਜਨਮੁ ਵਟਾਇਆ ॥

ਹੇ ਪੁਰਖਾ ! ਕਿਤੁ = ਕਿਸ ਬਿਧਿ = ਤਰੀਕੇ ਨਾਲ ਤੂੰ ਆਪਣੇ ਜਨਮ ਨੂੰ ਵਟਾਇਆ = ਵਟਾ ਲਿਆ ਹੈ **ਵਾ:** ਆਪਣੇ ਜੀਵਨ ਨੂੰ ਪਲਟ ਲਿਆ ਹੈ **ਵਾ:** ਆਪਣੇ ਆਪ ਨੂੰ ਜੰਮਣ ਮਰਣ ਵੱਲੋਂ ਵਟਾ ਲਿਆ ਹੈ ?

*ਪ੍ਰਸ਼ਨ ੨ :*

## ਕਾਹੇ ਕਉ; ਤੁਝੁ ਇਹੁ ਮਨੁ ਲਾਇਆ ॥

ਕਾਹੇ = ਕਿਸ ਸਾਧਨ ਕਉ = ਦੇ ਨਾਲ ਤੁਝੁ = ਤੁਸੀਂ ਆਪਣਾ ਇਹ ਮਨੁ = ਚਿਤੁ ਪਰਮੇਸ਼ਰ ਦੇ ਨਾਮ ਜਪਣ ਵਿਚ ਲਾਇਆ = ਲਾਉਣਾ ਕੀਤਾ ਹੈ ?

*ਪ੍ਰਸ਼ਨ ੩ :*

[ਅੰਗ ੯੪੦]

## ਕਿਤੁ ਬਿਧਿ; ਆਸਾ ਮਨਸਾ ਖਾਈ ॥

ਕਿਤੁ = ਕਿਸ ਬਿਧਿ = ਤਰੀਕੇ ਨਾਲ ਤੁਸੀਂ ਆਸਾ ਤੇ ਮਨਸਾ ਖਾਈ = ਖਾ ਭਾਵ ਨਵਿਰਤ ਕੀਤੀ ਹੈ **ਵਾ**: ਕਿਸ ਤਰੀਕੇ ਨਾਲ ਦੁਨੀਆਂ ਦੀ ਆਸਾ ਤੇ ਬੁੱਧੀ ਦੀ ਮਨਸਾ = ਵਾਸ਼ਨਾ ਖਾਈ = ਖਾ, ਮੇਟ ਲਈ ਹੈ ?

*ਪ੍ਰਸ਼ਨ ੪ :*

## ਕਿਤੁ ਬਿਧਿ; ਜੋਤਿ ਨਿਰੰਤਰਿ ਪਾਈ ॥

ਕਿਤੁ = ਕਿਸ ਬਿਧਿ = ਤਰੀਕੇ ਨਾਲ ਤੁਸੀਂ ਨਿਰੰਤਰਿ = ਇਕ ਰਸ ਪ੍ਰਭੂ ਨਾਮ ਵਿਚ ਲਿਵ ਲਗਾਉਣ ਦੀ ਜੋਤਿ = ਗਿਆਤ ਪਾਈ = ਪਾਉਣਾ ਕੀਤੀ ਹੈ ? ਕਿਸ ਤਰੀਕੇ ਨਾਲ ਇਕ ਰਸ ਜੋਤ ਨੂੰ ਪਾਉਣਾ ਕੀਤਾ ਹੈ, ਭਾਵ ਸਾਰਿਆਂ ਵਿਚ ਇੱਕੋ ਜੋਤੀ ਸਰੂਪ ਦੀ ਜੋਤ ਨੂੰ ਜਾਨਣਾ ਕੀਤਾ ਹੈ।

*ਪ੍ਰਸ਼ਨ ੫ :*

## ਬਿਨੁ ਦੰਤਾ; ਕਿਉ ਖਾਈਐ ਸਾਰੁ ॥

ਕਠਨ ਸਾਧਨਾ ਰੂਪੀ ਦੰਤਾ = ਦੰਦਾਂ ਤੋਂ ਬਿਨੁ = ਬਗ਼ੈਰ ਕਿਉ = ਕਿਸ ਪ੍ਰਕਾਰ ਸੰਸਾਰ ਰੂਪੀ ਸਾਰੁ = ਲੋਹੇ ਨੂੰ (ਮਿਥਿਆ ਨਿਸਚੇ ਕਰਨ ਰੂਪ) ਖਾਈਐ = ਖਾਣਾ, ਕਰੀਦਾ ਹੈ **ਵਾ**: ਚੱਬਣਾ ਕਰੀਦਾ ਹੈ ?

*ਪ੍ਰਸ਼ਨ ੬ :*

## ਨਾਨਕ; ਸਾਚਾ ਕਰਹੁ ਬੀਚਾਰੁ ॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਸਿੱਧ ਬੋਲੇ ਕਿ ਹੇ ਪੁਰਖਾ ! ਸਾਨੂੰ ਸਾਚਾ = ਸੱਚਾ ਬੀਚਾਰੁ = ਨਿਰਨਾ, ਦੱਸਣਾ ਕਰਹੁ = ਕਰੋ, ਭਾਵ ਯਥਾਰਥ ਉੱਤਰ ਦੇਣਾ ਕਰੋ ?

**ਅਥਵਾ** ਸਾਨੂੰ ਸੱਚਾ ਵੀਚਾਰ ਸੁਣਾਉਣਾ ਕਰੋ ਜਿਸ ਨਾਲ ਸੰਸਾਰ-ਸਮੁੰਦ੍ਰ ਤੋਂ ਤਰ ਜਾਈਦਾ ਹੈ ॥੧੯॥

ਅਗਲੀ ਪਉੜੀ ਵਿਚ ਸਤਿਗੁਰੂ ਜੀ ਪ੍ਰਸ਼ਨਾਂ ਦੇ ਉੱਤਰ ਦਿੰਦੇ ਹਨ :

*ਉੱਤਰ ੧ :*

## ਸਤਿਗੁਰ ਕੈ ਜਨਮੇ; ਗਵਨੁ ਮਿਟਾਇਆ ॥

ਜਦ ਸਤਿਗੁਰੂ ਅਕਾਲ ਪੁਰਖ ਕੈ = ਦੇ ਘਰ ਜਨਮੇ = ਜਨਮ ਧਾਰਿਆ ਭਾਵ ਵੇਈਂ ਨਦੀ ਦੁਆਰਾ ਸੱਚਖੰਡ ਵਿਚ ਜਾ ਕੇ ਜੋ ਮਹਾਂਮੰਤ੍ਰ ਲਿਆਂਦਾ ਹੈ, ਇਹੋ ਹੀ ਅਸੀਂ ਗੁਰੂ ਦੇ ਘਰ ਵਿਚ ਜਨਮ ਧਾਰਿਆ ਹੈ **ਵਾ**: ਸਤਿਗੁਰੂ ਅਕਾਲ ਪੁਰਖ ਦੇ ਸਰੂਪ ਦੀ ਸਖਿਆਤਤਾ ਕਰਨ ਰੂਪ **ਵਾ**: ਪ੍ਰੋਖ ਗਿਆਨ ਦੀ ਪ੍ਰਾਪਤੀ ਕਰਨ ਰੂਪ ਜਨਮ ਧਾਰਿਆ ਹੈ, ਇਸ ਕਰਕੇ ਚੌਰਾਸੀ ਲੱਖ ਜੂਨਾਂ ਦਾ ਆਵਾਗਵਣ ਮਿਟਾਇਆ = ਮਿਟਾ ਲਿਆ ਹੈ।

**ਅਥਵਾ** ਜਦ ਸਤਿਗੁਰੂ ਅਕਾਲ ਪੁਰਖ ਦੇ ਨੇੜੇ ਆਏ, ਤਦ ਜਨਮੇ = ਜੰਮਣਾ ਅਤੇ ਗਵਨੁ = ਜਾਣਾ, ਮਰਨਾ ਮਿਟਾ ਲਿਆ **ਵਾ:** ਜਦ ਸਤਿਗੁਰਾਂ ਦੇ ਪਾਸ ਗਵਨੁ = ਜਾਣਾ ਕੀਤਾ, ਤਦ ਜਨਮ ਮਿਟਾਇਆ = ਬਦਲਾ ਲਿਆ।

***ਉੱਤਰ ੨ :***

## ਅਨਹਤਿ ਰਾਤੇ; ਇਹੁ ਮਨੁ ਲਾਇਆ॥

ਅਨਹਤਿ = ਨਾਸ਼ ਤੋਂ ਰਹਿਤ ਬ੍ਰਹਮ, ਸ਼ਬਦ ਦੇ ਪ੍ਰੇਮ ਰੰਗ ਵਿਚ ਰਾਤੇ = ਰੰਗਿਆ ਹੋਇਆ ਅਸਾਂ ਨੇ ਇਹੁ = ਇਸ ਮਨੁ = ਚਿੱਤ ਨੂੰ ਪ੍ਰਭੂ ਨਾਮ ਜਪਣ ਵਿਚ ਲਾਇਆ = ਲਾ ਲਿਆ ਹੈ।

***ਉੱਤਰ ੩ :***

## ਮਨਸਾ ਆਸਾ; ਸਬਦਿ ਜਲਾਈ॥

ਦੁਨੀਆਂ ਦੀ ਆਸਾ ਤੇ ਬੁੱਧੀ ਦੀ ਮਨਸਾ = ਵਾਸ਼ਨਾ ਗੁਰ ਸਬਦਿ = ਉਪਦੇਸ਼ ਦੁਆਰਾ, ਸ਼ਬਦ ਦੀ ਕਮਾਈ ਕਰਕੇ ਨਾਮ ਅਭਿਆਸ ਰੂਪ ਅਗਨੀ ਨਾਲ ਜਲਾਈ = ਜਲਾਉਣਾ ਕੀਤੀ ਹੈ, ਨਵਿਰਤ ਕੀਤੀ ਹੈ।

***ਉੱਤਰ ੪ :***

## ਗੁਰਮੁਖਿ; ਜੋਤਿ ਨਿਰੰਤਰਿ ਪਾਈ॥

ਗੁਰਮੁਖਿ = ਮੁਖੀ ਗੁਰਾਂ ਦੁਆਰਾ ਹੀ ਨਿਰੰਤਰਿ = ਇਕ ਰਸ, ਅੰਤਰੇ ਤੋਂ ਰਹਿਤ ਜੋਤਿ ਪਾਉਣਾ ਕੀਤੀ ਹੈ, ਭਾਵ ਸਾਰਿਆਂ ਵਿਚ ਇਕ ਪਰਮੇਸ਼ਰ ਦੀ ਜੋਤ ਹੀ ਵਿਆਪਕ ਜਾਨਣਾ ਕੀਤੀ ਹੈ **ਵਾ:** ਮੁਖੀ ਗੁਰਾਂ ਦੁਆਰਾ ਹੀ ਨਾਮ ਵਿਚ ਲਿਵ ਲਗਾਉਣ ਲਈ ਗਿਆਤ ਪਾਉਣਾ ਕੀਤੀ ਹੈ।

***ਉੱਤਰ ੫ :***

## ਤ੍ਰੈ ਗੁਣ ਮੇਟੇ; ਖਾਈਐ ਸਾਰੁ॥

ਤ੍ਰੈ = ਤਿੰਨਾਂ ਗੁਣ = ਗੁਣਾਂ ਨੂੰ ਮੇਟੇ = ਮੇਟਣੇ, ਨਵਿਰਤ ਕਰਨੇ ਕਰਕੇ ਹੀ ਸੰਸਾਰ ਰੂਪੀ ਸਾਰੁ = ਲੋਹਾ ਮਿਥਿਆ ਨਿਸਚੇ ਕਰਨ ਰੂਪ ਖਾਈਐ = ਖਾਣਾ ਕਰੀਦਾ ਹੈ **ਵਾ:** ਮਾਇਆ ਰੂਪੀ ਸਪਨੀ ਦੇ ਵਿਸ਼ੇ ਰੂਪੀ ਦੰਦ ਹਨ, ਇਸ ਕਰਕੇ ਵਿਸ਼ਿਆਂ ਰੂਪੀ ਦੰਦਾਂ ਤੋਂ ਬਗ਼ੈਰ ਹੋ ਕੇ ਤੇ ਤਿੰਨਾਂ ਗੁਣਾਂ ਨੂੰ ਮੇਟ ਕੇ ਹੀ ਸੰਸਾਰ ਰੂਪੀ ਲੋਹਾ ਅਭਾਵ ਕਰਨ ਰੂਪ ਖਾਣਾ ਕਰੀਦਾ ਹੈ।

***ਉੱਤਰ ੬ :***

## ਨਾਨਕ; ਤਾਰੇ ਤਾਰਣਹਾਰੁ॥੨੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ! ਇਉਂ ਇਹ ਮੁਕਤੀ ਰੂਪ ਕਿਨਾਰੇ 'ਤੇ ਤਾਰਣਹਾਰੁ = ਪਾਰ ਲੰਘਾਉਣ ਵਾਲਾ ਪਰਮੇਸ਼ਰ ਸੰਸਾਰ-ਸਮੁੰਦ੍ਰ ਤੋਂ ਤਾਰੈ = ਤਾਰ ਲਵੇਗਾ, ਇਹੋ ਹੀ ਸੱਚਾ ਵੀਚਾਰ ਹੈ॥੨੦॥

ਫੇਰ ਇਕ ਹੋਰ ਸਿੱਧ ਨੇ ਆ ਕੇ ਅੱਠ ਪ੍ਰਸ਼ਨ ਕੀਤੇ:

***ਪ੍ਰਸ਼ਨ ੧ :***

## ਆਦਿ ਕਉ ਕਵਨੁ ਬੀਚਾਰੁ ਕਥੀਅਲੇ;

ਸੰਸਾਰ ਦੇ ਆਦਿ = ਮੁੱਢ ਕਉ = ਦੇ ਵਿਚ ਕਵਨੁ = ਕਿਸ ਦਾ ਵੀਚਾਰ ਕਥੀਅਲੇ = ਕਥਨ

ਕਰੀਦਾ ਸੀ **ਵਾ:** ਕਿਹੜੇ ਬੀਚਾਰੁ ਨਾਲ ਜਗਤ ਦੇ ਮੁੱਢ ਨੂੰ ਰਚਿਆ ਸੀ, ਕਿਰਪਾ ਕਰਕੇ ਇਹ ਕਥਨ ਕਰੋ ?

*ਪ੍ਰਸ਼ਨ ੨ :*

## ਸੁੰਨ ਕਹਾ ਘਰ ਵਾਸੋ ॥

ਸੁੰਨ = ਅਫੁਰ ਰੂਪ ਬ੍ਰਹਮ ਕਹਾ = ਕਿਸ ਘਰ ਵਿਚ ਵਾਸੋ = ਵੱਸਦਾ ਹੈ ?

*ਪ੍ਰਸ਼ਨ ੩ :*

## ਗਿਆਨ ਕੀ ਮੁਦ੍ਰਾ ਕਵਨ ਕਥੀਅਲੇ;

ਗਿਆਨ **ਵਾ:** ਗਿਆਨਵਾਨਾਂ ਕੀ = ਦੀ ਮੁਦ੍ਰਾ = ਨਿਸ਼ਾਨੀ ਕਵਨ = ਕਿਹੜੀ ਕਥੀਅਲੇ = ਕਥਨ ਕੀਤੀ ਜਾਂਦੀ ਹੈ **ਵਾ:** ਗਿਆਨ ਦੀਆਂ ਮੁੰਦ੍ਰਾਂ ਕਿਹੜੀਆਂ ਕਥਨ ਕਰਦੇ ਹੋ ?

*ਪ੍ਰਸ਼ਨ ੪ :*

## ਘਟਿ ਘਟਿ ਕਵਨ ਨਿਵਾਸੋ ॥

ਘਟਿ ਘਟਿ = ਘਟਾਂ ਘਟਾਂ ਵਿਚ ਕਵਨ = ਕਿਸ ਦਾ ਨਿਵਾਸੋ = ਵਾਸਾ ਹੈ **ਵਾ:** ਸਾਰਿਆਂ ਘਟਾਂ ਘਟਾਂ ਵਿਚ ਕੌਣ ਵੱਸਦਾ ਹੈ।

*ਪ੍ਰਸ਼ਨ ੫ :*

## ਕਾਲ ਕਾ ਠੀਗਾ ਕਿਉ ਜਲਾਈਅਲੇ;

ਕਾਲ ਕਾ = ਦਾ ਠੀਗਾ = ਸੋਟਾ ਕਿਉ = ਕਿਵੇਂ ਜਲਾਈਅਲੇ = ਸਾੜੀਦਾ, ਨਾਸ਼ ਕਰੀਦਾ ਹੈ ?[੧]

*ਪ੍ਰਸ਼ਨ ੬ :*

## ਕਿਉ ਨਿਰਭਉ ਘਰਿ ਜਾਈਐ ॥

ਨਿਰਭਉ = ਡਰ ਤੋਂ ਰਹਿਤ ਘਰ ਵਿਚ ਕਿਉ = ਕਿਵੇਂ ਜਾਈਐ = ਜਾਣਾ ਕਰੀਦਾ ਹੈ, ਭਾਵ ਜਿਥੇ ਕਾਲ ਦਾ ਭੈ ਨਾ ਵਿਆਪੇ ?

*ਪ੍ਰਸ਼ਨ ੭ :*

## ਸਹਜ ਸੰਤੋਖ ਕਾ ਆਸਣੁ ਜਾਣੈ;

ਸਹਜ = ਸ਼ਾਂਤੀ ਤੇ ਸੰਤੋਖ = ਸਬਰ ਆਦਿ ਸ਼ੁੱਭ ਗੁਣਾਂ ਕਾ = ਦਾ ਆਸਣ ਲਾਉਣਾ ਕਿਵੇਂ ਜਾਣੈ = ਜਾਨਣਾ ਕਰੇ, ਭਾਵ ਕਿਵੇਂ ਸਹਿਜ ਤੇ ਸੰਤੋਖ ਆਦਿ ਗੁਣਾਂ ਨੂੰ ਧਾਰਨ ਕਰੇ **ਵਾ:** ਸ਼ਾਂਤੀ ਤੇ ਸੰਤੋਖ ਆਦਿ ਗੁਣਾਂ ਵਿਚ ਆਸਣੁ = ਇਸਥਿਤ ਹੋਣਾ ਕਿਵੇਂ ਜਾਣੇ ?

*ਪ੍ਰਸ਼ਨ ੮ :*

## ਕਿਉ ਛੇਦੇ ਬੈਰਾਈਐ ॥

ਕਾਮ ਕ੍ਰੋਧ ਆਦਿਕ ਬੈਰਾਈਐ = ਵੈਰੀਆਂ ਨੂੰ ਕਿਉ = ਕਿਵੇਂ ਛੇਦੇ = ਕੱਟਣਾ, ਮਾਰਨਾ ਕਰੇ ?

---

੧. ਜੈਸਾ ਕਿ : **ਕਬੀਰ ਜਮ ਕਾ ਠੇਂਗਾ ਬੁਰਾ ਹੈ, ਓਹੁ ਨਹੀ ਸਹਿਆ ਜਾਇ ॥** *(ਅੰਗ ੧੩੬੮)*

ਅਗਲੀਆਂ ਤੁਕਾਂ ਉਚਾਰਨ ਕਰਕੇ ਗੁਰਾਂ ਨੇ ਸਾਰੇ ਪ੍ਰਸ਼ਨਾਂ ਦਾ ਸਮੁੱਚਾ ਉੱਤਰ ਦਿੱਤਾ:

## ਗੁਰ ਕੈ ਸਬਦਿ ਹਉਮੈ ਬਿਖੁ ਮਾਰੈ;
## ਤਾ ਨਿਜ ਘਰਿ ਹੋਵੈ ਵਾਸੋ ॥

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਦੇਹ ਦੀ ਹਉਮੈ = ਹੰਗਤਾ ਦੇ ਬਿਖੁ = ਵਿਸ਼ਿਆਂ ਦੀ ਵਾਸ਼ਨਾ ਨੂੰ ਮਾਰੈ = ਮਾਰਨਾ ਕਰੇ **ਵਾ:** ਹਉਮੈ ਰੂਪੀ ਬਿਖੁ = ਵਿਹੁ ਨੂੰ ਮਾਰਨਾ ਕਰੇ, ਤਾ = ਤਦ ਹੀ ਨਿਜ = ਆਪਣੇ, ਸ੍ਵੈ ਸਰੂਪ ਰੂਪੀ ਘਰ ਵਿਚ ਵਾਸੋ = ਨਿਵਾਸ ਹੋਵੈ = ਹੁੰਦਾ ਹੈ।

## ਜਿਨਿ ਰਚਿ ਰਚਿਆ, ਤਿਸੁ ਸਬਦਿ ਪਛਾਣੈ;
## ਨਾਨਕੁ ਤਾ ਕਾ ਦਾਸੋ ॥੨੧॥

ਜਿਨਿ = ਜਿਸ ਪਰਮੇਸ਼ਰ ਨੇ ਪੰਜਾਂ ਤੱਤਾਂ ਨੂੰ ਰਚ ਕੇ ਸੰਸਾਰ ਨੂੰ ਰਚਿਆ = ਰਚਨਾ ਕੀਤਾ ਹੈ, ਤਿਸੁ = ਉਸ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਪਛਾਣੈ = ਪਛਾਣਨਾ ਕਰੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ = ਉਸ ਕਾ = ਦਾ ਹੀ ਦਾਸੋ = ਸੇਵਕ ਬਨਣਾ ਕਰੇ ਤਾਂ ਹੀ ਉਸਦੇ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਵਾ:** ਜਿਸ ਪਰਮੇਸ਼ਰ ਨੇ ਸੰਸਾਰ ਦੀ ਰਚਨਾ ਨੂੰ ਰਚਿਆ ਹੈ, ਜੋ ਉਸ ਸਬਦਿ = ਬ੍ਰਹਮ ਨੂੰ ਪਛਾਣੈ = ਪਹਿਚਾਨਣ ਵਾਲਾ ਹੈ, ਉਸ ਦਾ ਸੇਵਕ ਹੋਣਾ ਕਰੇ ॥੨੧॥

ਇਹ ਦੋ ਤੁਕਾਂ ਦੇ ਅਰਥ ਸੰਪ੍ਰਦਾ ਵਿਚ ਪ੍ਰਸ਼ਨ ਉੱਤਰ ਦੇ ਰੂਪ ਵਿਚ ਇਸ ਪ੍ਰਕਾਰ ਵੀ ਕੀਤੇ ਜਾਂਦੇ ਹਨ:

**(ਗੁਰ ਕੈ ਸਬਦਿ ਹਉਮੈ ਬਿਖੁ ਮਾਰੈ; ਤਾ ਨਿਜ ਘਰਿ ਹੋਵੈ ਵਾਸੋ ॥)**

***ਪ੍ਰਸ਼ਨ :*** *ਸ੍ਵੈ ਸਰੂਪ ਰੂਪੀ ਘਰ ਵਿਚ ਨਿਵਾਸ ਕਿਸ ਪ੍ਰਕਾਰ ਹੁੰਦਾ ਹੈ ?*

***ਉੱਤਰ :*** ਗੁਰਾਂ ਦੇ ਉਪਦੇਸ਼ ਦੀ ਕਮਾਈ ਕਰਕੇ ਹਉਮੈ ਤੇ ਵਿਸ਼ੇ ਵਿਕਾਰਾਂ ਨੂੰ ਮਾਰਨਾ ਕਰੇ ਤਾਂ ਜੀਵ ਦਾ ਸ੍ਵੈ ਸਰੂਪ ਰੂਪੀ ਘਰ ਵਿਚ ਵਾਸਾ ਹੁੰਦਾ ਹੈ।

***ਪ੍ਰਸ਼ਨ :*** *(ਜਿਨਿ ਰਚਿ ਰਚਿਆ) ਜਿਸ ਪ੍ਰਭੂ ਨੇ ਪੰਜਾਂ ਤੱਤਾਂ ਨੂੰ ਰਚ ਕੇ ਸਾਰੇ ਸੰਸਾਰ ਦੀ ਰਚਨਾ ਨੂੰ ਬਣਾਉਣਾ ਕੀਤਾ ਹੈ, (ਨਾਨਕੁ ਤਾ ਕਾ ਦਾਸੋ) ਉਸ ਦੀ ਪ੍ਰਾਪਤੀ ਦਾ ਸਾਧਨ ਦਾਸੋ = ਦੱਸਣਾ ਕਰੋ ?*

***ਉੱਤਰ :*** (ਤਿਸੁ ਸਬਦਿ ਪਛਾਣੈ) ਉਸ ਪਰਮਾਤਮਾ ਨੂੰ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਪਛਾਣਨਾ ਕਰੇ, ਇਹੋ ਹੀ ਉਸਦੀ ਪ੍ਰਾਪਤੀ ਦਾ ਅਸਲ ਸਾਧਨ ਹੈ।

ਜਦ ਗੁਰਾਂ ਨੇ ਸਾਰੇ ਸਵਾਲਾਂ ਦਾ ਸਮੁੱਚਾ ਉੱਤਰ ਦਿੱਤਾ ਤਾਂ ਇਕ ਸਿੱਧ ਕਹਿਣ ਲੱਗਾ ਕਿ ਇਕੱਲੇ ਇਕੱਲੇ ਪ੍ਰਸ਼ਨ ਦਾ ਉੱਤਰ ਦੇਣਾ ਕਰੋ, ਜਦ ਗੁਰੂ ਜੀ ਇਕੱਲੇ ਇਕੱਲੇ ਪ੍ਰਸ਼ਨ ਦਾ ਉੱਤਰ ਦੇਣ ਲੱਗੇ[੧] ਤਾਂ ਇਤਨੇ ਨੂੰ ਇਕ ਹੋਰ ਬਹੁਤਾ ਕਾਹਲਾ ਸਿੱਧ ਆਇਆ ਅਤੇ ਉਸ ਨੇ ਆ ਕੇ ਗੁਰੂ ਜੀ ਨੂੰ ਤਿੰਨ ਹੋਰ ਪ੍ਰਸ਼ਨ ਕੀਤੇ।

***ਪ੍ਰਸ਼ਨ ੧ :***

## ਕਹਾ ਤੇ ਆਵੈ,

ਇਹ ਜੀਵ ਕਹਾ = ਕਿਥੇ ਤੇ = ਤੋਂ ਆਵੈ = ਆਉਂਦਾ ਹੈ ?

---

੧. ਉਪਰੋਕਤ ਕੀਤੇ ਅੱਠ ਪ੍ਰਸ਼ਨਾਂ ਦਾ ਉੱਤਰ ਸਤਿਗੁਰੂ ਜੀ ੨੩ਵੀਂ (ਤੇਈਵੀਂ) ਪਉੜੀ ਵਿਚ ਦੇਣਗੇ ?

*ਪ੍ਰਸ਼ਨ ੨ :*

## ਕਹਾ ਇਹੁ ਜਾਵੈ;

ਕਹਾ = ਕਿਥੇ ਇਹ ਜੀਵ ਜਾਵੈ = ਜਾਂਦਾ ਹੈ ?

*ਪ੍ਰਸ਼ਨ ੩ :*

## ਕਹਾ ਇਹੁ ਰਹੈ ਸਮਾਈ ॥

ਕਹਾ = ਕਿਥੇ ਜਾ ਕੇ ਇਹ ਜੀਵ ਸਮਾਈ = ਸਮਾ, ਲੀਨ ਹੋ ਕੇ ਰਹੈ = ਰਹਿ ਸਕਦਾ ਹੈ **ਵਾ:** ਮੱਧਕਾਲ ਵਿਚ ਇਹ ਜੀਵ ਕਿਥੇ ਸਮਾਇਆ ਰਹਿੰਦਾ ਹੈ ?

## ਏਸੁ ਸਬਦ ਕਉ, ਜੋ ਅਰਥਾਵੈ; ਤਿਸੁ ਗੁਰ ਤਿਲੁ ਨ ਤਮਾਈ ॥

ਏਸੁ = ਇਸ ਸਬਦ = ਉਪਦੇਸ਼ ਕਉ = ਦਾ ਜੋ = ਜਿਹੜਾ ਅਰਥਾਵੈ = ਤਾਤਪਰਜ (ਸਿਧਾਂਤ) ਜਾਣੇਗਾ ਜਾਂ ਜਣਾ ਦੇਵੇਗਾ **ਵਾ:** ਧਾਰਨ ਕਰ ਲਵੇਗਾ, ਤਿਸੁ = ਉਸ ਗੁਰੂ ਨੂੰ ਮੈਂ (ਸਿੱਧ) ਮੰਨਾਂਗਾ ਅਤੇ ਇਹ ਕਹਾਂਗਾ ਕਿ ਤਿਸ ਗੁਰੂ ਨੂੰ ਤਿਲੁ = ਰੰਚਕ ਮਾਤ੍ਰ ਵੀ ਤਮਾਈ = ਤਮਾ, ਖ਼੍ਵਾਹਿਸ਼, ਤਮੋਗੁਣ ਨ = ਨਹੀਂ ਹੈ **ਵਾ:** ਉਹ ਗੁਰੂ ਤਮਾਈ ਭਾਵ ਅਗਿਆਨ ਰੂਪ ਹਨੇਰੇ ਤੋਂ ਰਹਿਤ ਹੈ।

ਇਸ ਸਿੱਧ ਨੂੰ ਗੁਰੂ ਜੀ ਉੱਤਰ ਦੇਣ ਹੀ ਲੱਗੇ ਸੀ, ਇਤਨੇ ਨੂੰ ਇਕ ਹੋਰ ਸਿੱਧ ਆ ਕੇ ਕਹਿਣ ਲੱਗਾ **ਵਾ:** ਸਿੱਧਾਂ ਦਾ ਲੰਗਰ ਤਿਆਰ ਕਰਨ ਵਾਲਾ ਲਾਂਗਰੀ ਸਿੱਧ ਨੇ ਆ ਕੇ ਕਿਹਾ ਕਿ ਪਹਿਲਾਂ ਮੇਰੇ ਪ੍ਰਸ਼ਨਾਂ ਦਾ ਉੱਤਰ ਦੇਵੋ।

*ਪ੍ਰਸ਼ਨ ੧ :*

## ਕਿਉ ਤਤੈ ਅਵਿਗਤੈ ਪਾਵੈ;

ਜੋ ਅਵਿਗਤੈ = ਅਬਿਨਾਸ਼ੀ ਪਰਮੇਸ਼ਰ ਹੈ, ਉਸ ਦੇ ਤਤੈ = ਸਿਧਾਂਤ ਨੂੰ ਕਿਉ = ਕਿਵੇਂ ਪਾਵੈ = ਪਾਉਣਾ ਕਰੇ ? **ਅਥਵਾ** ਤਤੈ = ਸਿਧਾਂਤ ਰੂਪ ਪਰਮੇਸ਼ਰ ਜੋ (ਅਵਿ + ਗਤੈ) ਅਵਿ = ਵਿਸ਼ੇਸ਼ ਕਰਕੇ ਸਾਰਿਆਂ ਵਿਚ ਗਤੈ = ਪ੍ਰਾਪਤ ਰੂਪ ਹੈ, ਉਸ ਨੂੰ ਕਿਵੇਂ ਪਾਉਣਾ ਕਰੀਏ ?

ਇਸ ਸਿੱਧ ਦੇ ਪ੍ਰਸ਼ਨ ਦਾ ਗੁਰਾਂ ਨੇ ਨਾਲ ਹੀ ਉੱਤਰ ਦੇ ਦਿੱਤਾ ?

*ਉੱਤਰ ੧ :*

## ਗੁਰਮੁਖਿ ਲਗੈ ਪਿਆਰੋ ॥

ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਵਿਚ **ਵਾ:** ਗੁਰਮੁਖਾਂ ਦੀ ਸੰਗਤ ਵਿਚ ਪਿਆਰੋ = ਪ੍ਰੇਮ ਲਗੈ = ਲਗਾਉਣਾ ਕਰੇ, ਤਦ ਹੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

ਅਗਲੀ ਪੰਗਤੀ ਸਿਧਾਂਤ ਰੂਪ ਵਿਚ ਕਥਨ ਕਰਦੇ ਹਨ :

## ਆਪੇ ਸੁਰਤਾ, ਆਪੇ ਕਰਤਾ; ਕਹੁ ਨਾਨਕ ਬੀਚਾਰੋ ॥

ਉਹ ਪਰਮੇਸ਼ਰ ਆਪੇ = ਆਪ ਹੀ ਸੁਰਤਾ = ਗਿਆਤਾ (ਪੰਡਤ, ਵਿਦਵਾਨ) ਰੂਪ ਹੈ, ਆਪੇ = ਆਪ ਹੀ ਜੀਵ ਰੂਪ ਹੋ ਕੇ ਸਾਧਨਾ ਨੂੰ ਕਰਤਾ = ਕਰਨ ਵਾਲਾ ਹੈ **ਵਾ:** ਆਪੇ = ਆਪ ਹੀ ਸੁਰਤਾ = ਸਰੋਤਾ ਰੂਪ ਹੈ ਤੇ ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਦੇਣਾ ਕਰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਆਪਣਾ ਆਤਮਿਕ ਸਰੂਪ ਪ੍ਰਤੀਤ ਹੋਵੇ, ਤਦ ਹੀ ਉਸ ਦੇ ਸਰੂਪ ਦਾ ਇਹ ਬੀਚਾਰੋ = ਵੀਚਾਰ ਪ੍ਰਾਪਤ ਹੁੰਦਾ ਹੈ।

ਅੱਗੇ ਗੁਰਾਂ ਨੇ ਪ੍ਰਸ਼ਨ ਕਰਨ ਵਾਲੇ ਦੂਸਰੇ ਸਿੱਧ ਦੇ ਕੀਤੇ ਤਿੰਨ ਪ੍ਰਸ਼ਨਾਂ ਦਾ ਉੱਤਰ ਦੇਣਾ ਕੀਤਾ:

***ਪ੍ਰਸ਼ਨ ੧ :*** *(ਕਹਾ ਤੇ ਆਵੈ)*

***ਉੱਤਰ ੧ :***

## ਹੁਕਮੇ ਆਵੈ

ਪਰਮੇਸ਼ਰ ਦੇ ਹੁਕਮੇ = ਹੁਕਮ ਅਨੁਸਾਰ ਹੀ ਜੀਵ ਇਥੇ ਸੰਸਾਰ ਵਿਚ ਆਵੈ = ਆਉਂਦਾ ਹੈ।

***ਪ੍ਰਸ਼ਨ ੨ :*** *(ਕਹਾ ਇਹੁ ਜਾਵੈ)*

***ਉੱਤਰ ੨ :***

## ਹੁਕਮੇ ਜਾਵੈ;

ਪਰਮੇਸ਼ਰ ਦੇ ਹੁਕਮੇ = ਹੁਕਮ ਵਿਚ ਹੀ ਜੀਵ ਇਥੋਂ ਸੰਸਾਰ ਤੋਂ ਪ੍ਰਾਲਬਧ ਭੋਗ ਕੇ ਪ੍ਰਲੋਕ ਨੂੰ ਚਲਿਆ ਜਾਵੈ = ਜਾਂਦਾ ਹੈ।

***ਪ੍ਰਸ਼ਨ ੩ :*** *(ਕਹਾ ਇਹੁ ਰਹੈ ਸਮਾਈ)*

***ਉੱਤਰ ੩ :***

## ਹੁਕਮੇ ਰਹੈ ਸਮਾਈ ॥

ਪਰਮੇਸ਼ਰ ਦੇ ਹੁਕਮੇ = ਹੁਕਮ ਵਿਚ ਹੀ ਇਹ ਜੀਵ ਉਸਦੇ ਸਰੂਪ ਵਿਚ ਸਮਾਈ = ਸਮਾਇਆ ਰਹੈ = ਰਹਿੰਦਾ ਹੈ, ਭਾਵ ਜੀਵ ਦੀ ਪ੍ਰਤਕ ਜੋਤ, ਚੇਤਨ ਦੀ ਜੋਤ ਵਿਚ ਮਿਲ ਜਾਂਦੀ ਹੈ, ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ।

ਅਗਲੀ ਪੰਗਤੀ ਸਿਧਾਂਤ ਰੂਪ ਵਿਚ ਕਥਨ ਕਰਦੇ ਹਨ:

## ਪੂਰੇ ਗੁਰ ਤੇ ਸਾਚੁ ਕਮਾਵੈ; ਗਤਿ ਮਿਤਿ ਸਬਦੇ ਪਾਈ ॥੨੨॥

ਪੂਰੇ = ਪੂਰਨ ਗੁਰਾਂ ਤੇ = ਤੋਂ ਉਪਦੇਸ਼ ਲੈ ਕੇ ਸਾਚੁ = ਸੱਚੇ ਨਾਮ ਨੂੰ ਕਮਾਵੈ = ਕਮਾਉਣਾ ਕਰੇ।

ਇਉਂ ਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਹੀ ਪਰਮੇਸ਼ਰ ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਪਾਈ = ਪਾਉਣਾ ਕਰੀਦੀ ਹੈ **ਵਾ:** ਇਸ ਮਿਤਿ = ਮਰਯਾਦਾ ਕਰਕੇ ਹੀ ਸਬਦੇ = ਬ੍ਰਹਮ ਦੀ ਗਤਿ = ਪ੍ਰਾਪਤੀ ਪਾਈਦੀ ਹੈ ॥੨੨॥

ਇਸ ਉਪਰੋਕਤ ਤੁਕ ਨੂੰ ਅਵਾਂਤ੍ਰ ਪ੍ਰਸ਼ਨ ਉੱਤਰ ਦੇ ਢੰਗ ਨਾਲ ਇਉਂ ਭੀ ਲਗਾਉਂਦੇ ਹਨ।

***ਪ੍ਰਸ਼ਨ :*** *ਪਰਮੇਸ਼ਰ ਦਾ ਹੁਕਮ ਕਿਵੇਂ ਮੰਨਿਆ ਜਾਂਦਾ ਹੈ ਤੇ ਉਸ ਦੀ ਪ੍ਰਾਪਤੀ ਕਿਸ ਮਰਯਾਦਾ ਦੁਆਰਾ ਪਾਈਦੀ ਹੈ?*

***ਉੱਤਰ :***

**ਪੂਰੇ ਗੁਰ ਤੇ ਸਾਚੁ ਕਮਾਵੈ; ਗਤਿ ਮਿਤਿ ਸਬਦੇ ਪਾਈ ॥੨੨॥**

ਪੂਰੇ ਗੁਰਾਂ ਤੇ = ਤੋਂ ਉਪਦੇਸ਼ ਲੈ ਕੇ ਸਾਚੁ = ਸੱਚ ਨਾਮ ਦੀ ਕਮਾਈ ਕਰੇ, ਤਾਂ ਹੀ ਉਸ ਦਾ ਹੁਕਮ ਮੰਨਿਆ ਜਾਂਦਾ ਹੈ ਅਤੇ ਇਸ ਮਰਯਾਦਾ ਕਰਕੇ ਹੀ ਬ੍ਰਹਮ ਦੀ ਪ੍ਰਾਪਤੀ ਪਾਈਦੀ ਹੈ ॥੨੨॥

ਪਿਛਲੀ ਇੱਕੀਵੀਂ ਪਉੜੀ ਵਿਚ ਜੋ ਇਕ ਸਿੱਧ ਨੇ ਅੱਠ ਪ੍ਰਸ਼ਨ ਕੀਤੇ ਸਨ, ਹੁਣ ਉਨ੍ਹਾਂ ਪ੍ਰਸ਼ਨਾਂ ਦੇ ਸਤਿਗੁਰੂ ਤੇਈਵੀਂ ਪਉੜੀ ਵਿਚ ਉੱਤਰ ਦਿੰਦੇ ਹਨ।

*ਪ੍ਰਸ਼ਨ ੧ : "ਆਦਿ ਕਉ ਕਵਨੁ ਬੀਚਾਰੁ ਕਥੀਅਲੇ"*
*ਉੱਤਰ ੧ :*

## ਆਦਿ ਕਉ, ਬਿਸਮਾਦੁ ਬੀਚਾਰੁ ਕਥੀਅਲੇ;

ਸੰਸਾਰ ਦੇ ਆਦਿ = ਮੁੱਢ ਕਉ = ਦੇ ਵਿਚ ਬਿਸਮਾਦੁ = ਅਸਚਰਜ ਸਰੂਪ ਪਰਮੇਸ਼ਰ ਦਾ ਵੀਚਾਰ ਹੀ ਕਥੀਅਲੇ = ਕਥਨ ਕਰੀਦਾ ਹੈ **ਵਾ:** ਮੁੱਢ ਰੂਪ ਸੰਸਾਰ ਨੂੰ ਬਿਸਮਾਦੁ = ਅਸਚਰਜ ਰੂਪ ਪਰਮੇਸ਼ਰ ਨੇ ਆਪਣੀ ਮਰਜ਼ੀ ਨਾਲ ਹੀ ਰਚਨਾ ਕੀਤਾ ਹੈ, ਇਹੋ ਵੀਚਾਰ ਕਥਨ ਕਰੀਦਾ ਹੈ **ਵਾ:** ਆਦਿ = ਮੁੱਢ ਰੂਪ ਪਰਮੇਸ਼ਰ ਦੇ ਵਿਸਮਾਦ ਰੂਪ ਦਾ ਵੀਚਾਰ ਹੀ ਕਥਨ ਕਰੀਦਾ ਹੈ, ਅਰਥਾਤ ਮਾਇਕੀ ਵਿਸਮਾਦ ਗਿਆਨ ਹੋਣ ਤੋਂ ਨਾਸ਼ ਹੋ ਜਾਂਦਾ ਹੈ ਤੇ ਵਿਸਮਾਦ ਰੂਪ ਪਰਮੇਸ਼ਰ ਗਿਆਨ ਕਰਕੇ ਪ੍ਰਾਪਤ ਹੋਣੇ ਯੋਗ ਹੈ।

*ਪ੍ਰਸ਼ਨ ੨ : ਸੁੰਨ ਕਹਾ ਘਰ ਵਾਸੋ ॥*
*ਉੱਤਰ ੨ :*

## ਸੁੰਨ ਨਿਰੰਤਰਿ ਵਾਸੁ ਲੀਆ ॥

ਸੁੰਨ = ਅਫੁਰ ਰੂਪ ਬ੍ਰਹਮ ਨੇ ਨਿਰੰਤਰਿ = ਇਕ ਰਸ ਸਾਰਿਆਂ ਵਿਚ ਵਾਸੁ = ਨਿਵਾਸ ਲੀਆ = ਲਿਆ ਹੋਇਆ ਹੈ, ਭਾਵ ਪਰਮੇਸ਼ਰ ਦੀ ਚੇਤਨ ਸੱਤਾ ਨਾਲ ਹੀ ਸਾਰੀ ਕਿਰਿਆ ਹੋ ਰਹੀ ਹੈ।

*ਪ੍ਰਸ਼ਨ ੩ : "ਗਿਆਨ ਕੀ ਮੁਦ੍ਰਾ ਕਵਨ ਕਥੀਅਲੇ"*
*ਉੱਤਰ ੩ :*

## ਅਕਲਪਤ ਮੁਦ੍ਰਾ, ਗੁਰ ਗਿਆਨੁ ਬੀਚਾਰੀਅਲੇ;

('ਅ-ਕਲਪਤ' ਡੈਸ਼ ਲਗਾ ਕੇ ਬੋਲੋ)

ਜਿਹੜਾ ਗੁਰਾਂ ਦੁਆਰਾ ਅਪ੍ਰੋਖ ਗਿਆਨ ਨੂੰ ਬੀਚਾਰੀਅਲੇ = ਵੀਚਾਰਨਾ ਹੈ, ਇਹੋ ਹੀ ਅਕਲਪਤ = ਕਲਪਨਾ ਤੋਂ ਰਹਿਤ ਜੀਵਨ ਵਾਲੇ ਗਿਆਨਵਾਨ ਦੀ ਮੁਦ੍ਰਾ = ਨਿਸ਼ਾਨੀ ਹੈ।

**ਅਥਵਾ** ਗੁਰਾਂ ਦੁਆਰਾ ਜੋ ਅਕਲਪਤ = ਕਲਪਨਾ ਤੋਂ ਰਹਿਤ ਹੋਣਾ ਹੈ, ਇਹੋ ਗਿਆਨ ਦੀ ਨਿਸ਼ਾਨੀ ਵੀਚਾਰੀਦੀ ਹੈ।

*ਪ੍ਰਸ਼ਨ ੪ : "ਘਟਿ ਘਟਿ ਕਵਨ ਨਿਵਾਸੋ ॥"*
*ਉੱਤਰ ੪ :*

## ਘਟਿ ਘਟਿ ਸਾਚਾ, ਸਰਬ ਜੀਆ ॥

ਜੋ ਘਟਿ ਘਟਿ = ਘਟਾਂ ਘਟਾਂ ਵਿਚ ਸਾਚਾ = ਸੱਚਾ ਪਰਮੇਸ਼ਰ ਹੈ, ਉਹੋ ਹੀ ਸਰਬ = ਸਾਰਿਆਂ ਜੀਆ = ਜੀਵਾਂ ਦੇ ਅੰਦਰ ਵਿਆਪਕ ਹੈ **ਵਾ:** ਸਾਰਿਆਂ ਦਾ ਜੀਆ = ਚੇਤਨ ਸਰੂਪ ਹੈ।

*ਪ੍ਰਸ਼ਨ ੫ : "ਕਾਲ ਕਾ ਠੀਗਾ ਕਿਉ ਜਲਾਈਅਲੇ"*
*ਉੱਤਰ ੫ :*

## ਗੁਰ ਬਚਨੀ ਅਵਿਗਤਿ ਸਮਾਈਐ;

ਗੁਰਾਂ ਦੇ ਬਚਨੀ = ਬਚਨਾਂ, ਉਪਦੇਸ਼ ਦੁਆਰਾ ਹੀ ਅਵਿਗਤਿ = ਵਿਅਕਤੀਗਤ ਤੋਂ ਰਹਿਤ **ਵਾ:**

ਗਿਆਨ ਸਰੂਪ **ਵਾ:** ਅਬਿਨਾਸ਼ੀ ਪਰਮੇਸ਼ਰ ਦੇ ਸਰੂਪ ਵਿਚ ਸਮਾਈਐ = ਲੀਨ ਹੋਈਦਾ ਹੈ। ਇਉਂ ਕਾਲ ਦਾ ਠੇਂਗਾ ਜਲਾਈਦਾ ਹੈ।

***ਪ੍ਰਸ਼ਨ ੬ : ਕਿਉ ਨਿਰਭਉ ਘਰਿ ਜਾਈਐ ॥***
***ਉੱਤਰ ੬ :***

## ਤਤੁ ਨਿਰੰਜਨੁ ਸਹਜਿ ਲਹੈ ॥

ਤਤੁ = ਸਿਧਾਂਤ ਸਰੂਪ ਨਿਰੰਜਨੁ = ਪਰਮੇਸ਼ਰ ਦੇ ਸਹਜਿ = ਗਿਆਨ ਨੂੰ ਗੁਰਾਂ ਦੁਆਰਾ ਲਹੈ = ਲਵੇ, ਪ੍ਰਾਪਤ ਕਰੇ **ਵਾ:** ਤੱਤ ਸਰੂਪ ਦਾ ਸਹਜਿ = ਗਿਆਨ ਪ੍ਰਾਪਤ ਕਰਕੇ ਮਨ ਨੂੰ ਨਿਰੰਜਨੁ = ਸ਼ੁੱਧ ਕਰੇ ਤਾਂ ਹੀ ਨਿਰਭਉ ਘਰ ਵਿਚ ਜਾਈਦਾ ਹੈ।

***ਪ੍ਰਸ਼ਨ ੭ : "ਸਹਜ ਸੰਤੋਖ ਕਾ ਆਸਣੁ ਜਾਣੈ ॥"***
***ਉੱਤਰ ੭ :***

## ਨਾਨਕ ਦੂਜੀ ਕਾਰ ਨ ਕਰਣੀ;

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ ਦੀ ਭਗਤੀ ਰੂਪ ਕਾਰ ਤੋਂ ਬਗ਼ੈਰ ਹੋਰ ਦੂਜੀ = ਦੂਸਰੀ ਕੋਈ ਵੀ ਕਾਰ ਨਾ ਕਰਣੀ = ਕਰੇ **ਵਾ:** ਦੂਜੀ = ਦ੍ਵੈਤ ਵਾਲੀ ਕਾਰ ਨਾ ਕਰਨੀ ਕਰੇ ਤਾਂ ਸਤ ਸੰਤੋਖ ਆਦਿ ਸ਼ੁੱਭ ਗੁਣਾਂ ਵਿਚ ਇਸਥਿਤ ਹੋਣਾ ਜਾਣੀਦਾ ਹੈ।

***ਪ੍ਰਸ਼ਨ ੮ : "ਕਿਉ ਛਿਦੇ ਬੈਰਾਈਐ ॥"***
***ਉੱਤਰ ੮ :***

## ਸੇਵੈ ਸਿਖੁ, ਸੁ ਖੋਜਿ ਲਹੈ ॥

ਜੋ ਸਿਖੁ = ਸਿਖਿਆਰਥੀ, ਸੇਵਕ ਬਣ ਕੇ ਗੁਰਾਂ ਨੂੰ ਸੇਵੈ = ਸੇਵਨਾ ਕਰਦਾ ਹੈ, ਸੁ = ਉਹ ਕਾਮ ਆਦਿਕ ਵੈਰੀਆਂ ਦੇ ਕੱਟਣ ਦਾ ਰਸਤਾ ਖੋਜਿ = ਲੱਭ ਲਹੈ = ਲੈਂਦਾ ਹੈ।

**ਅਥਵਾ** ਇਸੇ ਤੁਕ ਨੂੰ ਪ੍ਰਸ਼ਨ ਉੱਤਰ ਦੁਆਰਾ ਇਉਂ ਵੀ ਲਾਉਂਦੇ ਹਨ :

***ਪ੍ਰਸ਼ਨ : ਜੀਵ ਦਾ ਜੀਵਨ ਕਿਹੋ ਜਿਹਾ ਹੋਣਾ ਚਾਹੀਦਾ ਹੈ ?***
***ਉੱਤਰ :***

**ਨਾਨਕ ਦੂਜੀ ਕਾਰ ਨਾ ਕਰਣੀ; ਸੇਵੈ ਸਿਖੁ, ਸੁ ਖੋਜਿ ਲਹੈ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪ੍ਰਭੂ ਦੀ ਭਗਤੀ ਤੋਂ ਬਗ਼ੈਰ ਦੂਸਰੀ ਹੋਰ ਕੋਈ ਵੀ ਕਾਰ ਨਾ ਕਰਨੀ ਕਰੇ, ਜਿਹੜਾ ਐਸਾ ਸੇਵਕ ਬਣ ਕੇ ਪ੍ਰਭੂ ਦਾ ਸੇਵਨ, ਭਜਨ ਕਰਦਾ ਹੈ, ਉਹ ਪਰਮੇਸ਼ਰ ਨੂੰ ਹਿਰਦੇ ਦੇ ਵਿੱਚੋਂ ਖੋਜਿ = ਲੱਭ ਲੈਂਦਾ ਹੈ।

ਅਗਲੀਆਂ ਦੋ ਤੁਕਾਂ ਸਿਧਾਂਤ ਰੂਪ ਵਿਚ ਕਥਨ ਕਰਦੇ ਹਨ :

**ਵਾ:** ਪ੍ਰਸ਼ਨ ਉੱਤਰ ਦੇ ਤਰੀਕੇ ਨਾਲ ਵੀ ਲਗਾਉਂਦੇ ਹਨ।

## ਹੁਕਮੁ ਬਿਸਮਾਦੁ, ਹੁਕਮਿ ਪਛਾਣੈ; ਜੀਅ ਜੁਗਤਿ ਸਚੁ ਜਾਣੈ ਸੋਈ ॥

ਉਸ ਪਰਮੇਸ਼ਰ ਦਾ ਹੁਕਮ ਬਿਸਮਾਦੁ = ਅਸਚਰਜ ਰੂਪ ਹੈ, ਉਸ ਹੁਕਮੀ ਦੇ ਹੁਕਮ ਨੂੰ ਪਛਾਣੈ = ਪਛਾਣਨਾ

ਕਰੇ, ਤਦ ਹੀ ਐਸੀ ਸਮਝ ਪੈਂਦੀ ਹੈ ਕਿ ਸਾਰੇ ਜੀਅ = ਜੀਵਾਂ ਦੀ ਪਾਲਣ, ਪੋਸ਼ਣ, ਪੈਦਾ ਕਰਨ ਤੇ ਪਰਲੋਂ ਕਰਨ ਦੀ ਜੁਗਤਿ = ਜੁਗਤੀ ਨੂੰ ਸੋਈ = ਉਹ ਸਚੁ = ਸੱਚਾ ਪਰਮੇਸ਼ਰ ਆਪ ਹੀ ਜਾਣੈ = ਜਾਣਦਾ ਹੈ।

*ਪ੍ਰਸ਼ਨ : ਕਿਸ ਨੂੰ ਪਛਾਣਨਾ ਕਰੇ ?*

***ਉੱਤਰ :*** ਜਿਸ ਦਾ ਹੁਕਮ ਅਸਚਰਜ ਰੂਪ ਹੈ ਅਤੇ ਜੋ ਸਾਰੇ ਜੀਵਾਂ ਦੀ ਉਤਪਤੀ ਪਾਲਨਾ ਤੇ ਪਰਲੋਂ ਕਰਨ ਦੀ ਜੁਗਤੀ ਜਾਣਦਾ ਹੈ, ਸੋਈ = ਉਸ ਹੁਕਮ ਕਰਨ ਵਾਲੇ ਹੁਕਮੀ ਪਰਮੇਸ਼ਰ ਨੂੰ ਪਛਾਣਨਾ ਕਰੇ।

***ਪ੍ਰਸ਼ਨ :*** *ਜੋਗੀ ਕਿਸ ਨੂੰ ਕਹਿੰਦੇ ਹਨ ?*

***ਉੱਤਰ :***

## ਆਪੁ ਮੇਟਿ ਨਿਰਾਲਮੁ ਹੋਵੈ; ਅੰਤਰਿ ਸਾਚੁ, ਜੋਗੀ ਕਹੀਐ ਸੋਈ ॥੨੩॥

ਜੋ ਆਪੁ = ਆਪਾ-ਭਾਵ, ਹੰਕਾਰ ਮੇਟਿ = ਨਵਿਰਤ ਕਰਕੇ ਸੰਸਾਰ ਤੋਂ ਨਿਰਾਲਮੁ = ਨਿਰਲੇਪ ਹੋਵੈ = ਹੋ ਜਾਵੇ ਅਤੇ ਹਿਰਦੇ ਅੰਤਰਿ = ਵਿਚ ਸਾਚੁ = ਸੱਚੇ ਨਾਮ ਨੂੰ ਵਸਾਉਣਾ ਕਰੇ, ਸੋਈ = ਉਹੋ ਹੀ ਅਸਲੀ ਜੋਗੀ ਕਹੀਐ = ਆਖੀਦਾ ਹੈ ॥੨੩॥

ਸਿੱਧਾਂ ਨੇ ਫੇਰ ਪ੍ਰਸ਼ਨ ਕੀਤੇ :

***ਪ੍ਰਸ਼ਨ ੧ :*** *ਪਰਮੇਸ਼ਰ ਦਾ ਗਿਆਨ ਹਿਰਦੇ ਵਿਚ ਕਿਵੇਂ ਪੈਦਾ ਹੁੰਦਾ ਹੈ ?*

***ਉੱਤਰ ੧ :***

## ਅਵਿਗਤੋ ਨਿਰਮਾਇਲੁ ਉਪਜੇ; ਨਿਰਗੁਣ ਤੇ ਸਰਗੁਣੁ ਥੀਆ ॥

ਜੋ ਅਵਿਗਤੋ = ਵਿਅਕਤੀਗਤ ਤੋਂ ਰਹਿਤ **ਵਾ:** ਆਕਾਰਾਂ ਤੋਂ ਰਹਿਤ ਪਰਮੇਸ਼ਰ ਹੈ, ਜਦ ਉਸ ਦੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਨਿਰਮਾਇਲੁ = ਉੱਜਲ ਪ੍ਰੀਤੀ ਹਿਰਦੇ ਵਿਚ ਉਪਜੇ = ਪੈਦਾ ਹੋਵੇ, ਤਦ ਹੀ ਉਸ ਦੇ ਸਰੂਪ ਦਾ ਗਿਆਨ ਹਿਰਦੇ ਵਿਚ ਪੈਦਾ ਹੁੰਦਾ ਹੈ ਅਤੇ ਉਸ ਵੇਲੇ ਇਹ ਸਮਝ ਪੈਂਦੀ ਹੈ ਕਿ ਨਿਰਗੁਣ ਸਰੂਪ ਤੋਂ **ਵਾ:** ਤਿੰਨਾਂ ਗੁਣਾਂ ਤੋਂ ਅਤੀਤ ਪਰਮੇਸ਼ਰ ਆਪ ਹੀ ਆਪਣੀ ਇੱਛਾ ਅਨੁਸਾਰ ਮਾਇਆ ਸਬਲ ਹੋ ਕੇ ਸਰਗੁਣ ਸਰੂਪ ਹੋਇਆ ਹੈ **ਅਥਵਾ**

***ਪ੍ਰਸ਼ਨ ੨ :*** *ਨਿਰਗੁਣ ਸਰੂਪ ਬ੍ਰਹਮ ਸਰਗੁਣ ਸਰੂਪ ਵਿਚ ਕਿਵੇਂ ਹੁੰਦਾ ਹੈ ?*

***ਉੱਤਰ ੨ :*** (ਅਵਿ + ਗਤੋ) ਅਵਿ = ਵਿਸ਼ੇਸ਼ ਕਰਕੇ ਸਾਰਿਆਂ ਵਿਚ ਗਤੋ = ਪ੍ਰਾਪਤ ਰੂਪ ਜੋ ਨਿਰਮਾਇਲੁ = ਉੱਜਲ ਸਰੂਪ ਹਰੀ ਹੈ, ਉਹ ਭਗਤਾਂ ਦੀ ਰੱਖਿਆ ਵਾਸਤੇ ਨਿਰਗੁਣ ਤੋਂ ਸਰਗੁਣ ਸਰੂਪ ਵਿਚ ਪੈਦਾ ਹੁੰਦਾ ਹੈ **ਅਥਵਾ**

***ਪ੍ਰਸ਼ਨ ੩ :*** *ਜੋ ਗੁਣਾਂ ਤੋਂ ਰਹਿਤ ਜੀਵ ਹੈ, ਉਹ ਗੁਣਾਂ ਦੇ ਸਹਿਤ ਕਿਵੇਂ ਹੁੰਦਾ ਹੈ ?*

***ਉੱਤਰ ੩ :*** ਅਵਿਗਤੋ = ਅਬਿਨਾਸ਼ੀ ਪਰਮੇਸ਼ਰ ਦਾ ਨਾਮ ਜਪਣੇ ਕਰਕੇ ਨਿਰਮਲਤਾ ਪੈਦਾ ਹੁੰਦੀ ਹੈ, ਇਸੇ ਕਰਕੇ ਨਿਰਗੁਣ = ਗੁਣਾਂ ਤੋਂ ਰਹਿਤ ਜੀਵ ਸਰਗੁਣ (ਸਰ + ਗੁਣ) = ਸਹਿਤ ਗੁਣਾਂ ਦੇ ਹੋ ਜਾਂਦਾ ਹੈ।

ਅਗਲੀਆਂ ਤੁਕਾਂ ਸਿਧਾਂਤ ਰੂਪ ਵਿਚ ਕਥਨ ਕਰਦੇ ਹਨ :

## ਸਤਿਗੁਰ ਪਰਚੈ, ਪਰਮ ਪਦੁ ਪਾਈਐ; ਸਾਚੈ ਸਬਦਿ ਸਮਾਇ ਲੀਆ ॥

ਸਤਿਗੁਰਾਂ ਦੇ ਪਰਚੈ = ਉਪਦੇਸ਼ ਦੁਆਰਾ **ਵਾ:** ਸਤਿਗੁਰਾਂ ਦੇ ਪ੍ਰੇਮ ਵਿਚ ਪਰਚਣੇ ਕਰਕੇ ਹੀ ਪਰਮਪਦੁ = ਵੱਡੀ ਪਦਵੀ (ਕੈਵਲ ਮੋਖ) ਨੂੰ ਪਾਈਐ = ਪਾਉਣਾ ਕਰੀਦਾ ਹੈ, ਜਿਸ ਨੇ ਕੈਵਲ ਮੋਖ ਨੂੰ ਪਾਇਆ ਹੈ, ਉਸ ਨੂੰ ਸਾਚੈ = ਸੱਚੇ ਸਬਦਿ = ਬ੍ਰਹਮ ਨੇ ਆਪਣੇ ਵਿਚ ਸਮਾਇ = ਸਮਾ, ਲੀਨ ਕਰ ਲੀਆ = ਲਿਆ ਹੈ।

## ਏਕੇ ਕਉ ਸਚੁ ਏਕਾ ਜਾਣੈ; ਹਉਮੈ ਦੂਜਾ ਦੂਰਿ ਕੀਆ ॥

ਜਿਸ ਨੇ ਹਉਮੈ = ਹੰਗਤਾ ਤੇ ਦੂਜਾ = ਦ੍ਵੈਤ-ਭਾਵ ਨੂੰ ਦੂਰਿ = ਨਵਿਰਤ ਕੀਆ = ਕੀਤਾ ਹੈ **ਵਾ:** ਜੋ ਹਉਮੈ ਕਰਕੇ ਦੂਜਾ = ਦੂਸਰਾ ਸੁਭਾਅ ਭਾਵ ਜੀਵ ਈਸ ਦਾ ਭੇਦ ਗਿਆਨ ਸੀ, ਉਹ ਦੂਰ ਕੀਤਾ ਹੈ, ਉਸ ਨੇ ਏਕੇ = ਇੱਕੋ ਪਰਮੇਸ਼ਰ ਦੇ ਸਚੁ = ਸੱਚੇ ਨਾਮ ਦੁਆਰਾ ਜੀਵ ਈਸ਼ ਦੀ ਏਕਾ = ਏਕਤਾ ਨੂੰ ਜਾਣੈ = ਜਾਨਣਾ ਕੀਤਾ ਹੈ **ਵਾ:** ਸਚੁ = ਨਿਸਚੇ ਕਰਕੇ ਸਾਰਿਆਂ ਵਿਚ ਏਕਾ = ਇੱਕੋ ਪਰਮੇਸ਼ਰ ਦੀ ਜੋਤ ਨੂੰ ਜਾਣੈ = ਜਾਨਣਾ ਕੀਤਾ ਹੈ।

***ਪ੍ਰਸ਼ਨ*** *: ਅਸਲੀ ਜੋਗੀ ਕੌਣ ਹੈ ?*

***ਗੁਰ ਉੱਤਰ :***

## ਸੋ ਜੋਗੀ, ਗੁਰ ਸਬਦੁ ਪਛਾਣੈ; ਅੰਤਰਿ ਕਮਲੁ ਪ੍ਰਗਾਸੁ ਥੀਆ ॥

ਹੇ ਸਿੱਧੋ ! ਸੋ = ਉਹੋ ਹੀ ਅਸਲੀ ਜੋਗੀ ਹੈ, ਜੋ ਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਬ੍ਰਹਮ ਦੀ ਪਛਾਣੈ = ਪਛਾਣ ਕਰਦਾ ਹੈ ਤੇ ਜਿਸ ਦੇ ਹਿਰਦੇ ਰੂਪੀ ਕਮਲ ਅੰਤਰਿ = ਵਿਚ ਬ੍ਰਹਮ ਗਿਆਨ ਦਾ ਪ੍ਰਗਾਸੁ = ਚਾਨਣਾ ਥੀਆ = ਹੋਇਆ ਹੈ।

## ਜੀਵਤੁ ਮਰੈ, ਤਾ ਸਭੁ ਕਿਛੁ ਸੂਝੈ; ਅੰਤਰਿ ਜਾਣੈ ਸਰਬ ਦਇਆ ॥

ਹਿਰਦੇ ਅੰਤਰਿ = ਵਿਚ ਸਰਬ = ਸਾਰਿਆਂ ਜੀਵਾਂ ਉੱਤੇ ਦਇਆ = ਤਰਸ ਕਰਨਾ ਜਾਣੈ = ਜਾਨਣਾ ਕਰੇ ਤੇ ਜੀਵਤ-ਭਾਵ ਤੋਂ ਮਰੈ = ਮਰਨਾ ਕਰੇ ਤਾਂ ਸਭੁ = ਸਾਰਾ ਕਿਛੁ = ਕੁਝ ਸੂਝੈ = ਸੁੱਝ ਆਉਂਦਾ ਹੈ, ਭਾਵ ਜੋ ਵੀ ਲੋਕ-ਪ੍ਲੋਕ ਵਿਚ ਵਰਤਾਰਾ ਵਰਤਦਾ ਹੈ, ਉਸ ਦਾ ਗਿਆਨ ਹੋ ਜਾਂਦਾ ਹੈ।

**ਅਥਵਾ** ਜੇ ਜੀਵ ਜੀਵਤ-ਭਾਵ ਤੋਂ ਮਰ ਜਾਵੇ ਤਾਂ ਸਭ ਕੁਝ ਬ੍ਰਹਮ ਰੂਪਤਾ ਕਰਕੇ ਦਿੱਸ ਆਉਂਦਾ ਹੈ, ਹਿਰਦੇ ਵਿਚ ਜੋਤੀ ਸਰੂਪ ਪਰਮੇਸ਼ਰ ਨੂੰ ਜਾਣ ਲੈਂਦਾ ਹੈ ਅਤੇ ਸਾਰਿਆਂ ਉਪਰ ਦਇਆ ਕਰਨ ਵਾਲਾ ਹੋ ਜਾਂਦਾ ਹੈ, ਭਾਵ ਉਹ ਕਿਸੇ ਨਾਲ ਵੀ ਵੈਰ-ਵਿਰੋਧ ਨਹੀਂ ਕਰਦਾ **ਵਾ:** ਜੋ ਬ੍ਰਹਮ ਸਾਰਿਆਂ 'ਤੇ ਦਇਆ ਕਰਨ ਵਾਲਾ ਹੈ, ਉਸ ਪਰਮੇਸ਼ਰ ਨੂੰ ਹਿਰਦੇ ਵਿਚ ਸਾਖੀ ਰੂਪ ਕਰਕੇ ਜਾਣ ਲੈਂਦਾ ਹੈ।

## ਨਾਨਕ ਤਾ ਕਉ ਮਿਲੈ ਵਡਾਈ; ਆਪੁ ਪਛਾਣੈ ਸਰਬ ਜੀਆ ॥੨੪॥

***ਪਹਿਲਾ ਅਰਥ :*** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ = ਉਸ ਪੁਰਖ ਕਉ = ਨੂੰ ਸਰੂਪ ਦੀ ਪ੍ਰਾਪਤੀ ਦੀ **ਵਾ:** ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਵਡਾਈ = ਵਡਿਆਈ ਮਿਲੈ = ਮਿਲਦੀ ਹੈ, ਜੋ ਸਰਬ = ਸਾਰੇ ਜੀਆ = ਜੀਵਾਂ ਵਿਚ ਆਪੁ = ਆਪਣੇ ਆਪ ਨੂੰ ਪਛਾਣੈ = ਪਛਾਣਦਾ ਹੈ **ਵਾ:** ਆਪਣਾ ਆਤਮਾ ਰੂਪ ਕਰਕੇ ਪਛਾਣਦਾ ਹੈ ॥੨੪॥

***ਦੂਸਰਾ ਅਰਥ :*** **ਅਥਵਾ** ਇਨ੍ਹਾਂ ਚਾਰ ਤੁਕਾਂ ਦਾ ਪ੍ਰਸ਼ਨ ਉੱਤਰ ਵਿਚ ਇਸ ਪ੍ਰਕਾਰ ਵੀ ਅਰਥ ਕੀਤਾ ਜਾਂਦਾ ਹੈ।

***ਪ੍ਰਸ਼ਨ*** *: ਪਰਮਪਦ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*

***ਉੱਤਰ :***

**ਸਤਿਗੁਰ ਪਰਚੈ, ਪਰਮ ਪਦ ਪਾਈਐ;**

ਸਤਿਗੁਰਾਂ ਦੇ ਪ੍ਰੇਮ, ਨਾਮ ਰੂਪੀ ਪਰਚੇ ਵਿਚ ਕਰਕੇ ਹੀ ਪਰਮ ਪਦ = ਵੱਡੀ ਪਦਵੀ (ਕੈਵਲ ਮੋਖ) ਨੂੰ ਪਾਈਐ = ਪਾਉਣਾ ਕਰੀਦਾ ਹੈ।

***ਪ੍ਰਸ਼ਨ*** *: ਪਰਮੇਸ਼ਰ ਵਿਚ ਕੌਣ ਲੀਨ ਹੁੰਦਾ ਹੈ ?*
***ਉੱਤਰ :***

**ਸਾਚੈ ਸਬਦਿ ਸਮਾਇ ਲੀਆ ॥**

ਜਿਹੜਾ ਸਾਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਦਾ ਹੈ, ਉਸਨੂੰ ਪਰਮੇਸ਼ਰ ਨੇ ਆਪਣੇ ਸਰੂਪ ਵਿਚ ਸਮਾਇ = ਸਮਾ, ਲੀਨ ਕਰ ਲੀਆ = ਲਿਆ ਹੈ।

***ਪ੍ਰਸ਼ਨ*** *: ਇਕ ਹਰੀ ਨੂੰ ਕੌਣ ਜਾਣਦਾ ਹੈ ?*
***ਉੱਤਰ :***

**ਏਕੇ ਕਉ ਸਚੁ ਏਕਾ ਜਾਣੈ; ਹਉਮੈ ਦੂਜਾ ਦੂਰਿ ਕੀਆ ॥**

ਜਿਸ ਨੇ ਹਉਮੈ = ਹੰਗਤਾ ਮਮਤਾ ਦੇ ਦੂਜਾ = ਦ੍ਵੈਤ-ਭਾਵ ਦੂਰ ਕੀਤਾ ਹੈ, ਉਹੋ ਹੀ ਸਚੁ = ਨਿਸਚੇ ਕਰਕੇ ਏਕੇ ਏਕਾ = ਇੱਕੋ ਇਕ ਹਰੀ ਨੂੰ ਜਾਣਦਾ ਹੈ।

***ਪ੍ਰਸ਼ਨ*** *: ਸਭ ਕੁਝ ਕਿਸ ਤਰ੍ਹਾਂ ਸੁੱਝ ਆਉਂਦਾ ਹੈ ?*
***ਉੱਤਰ :***

**ਜੀਵਤੁ ਮਰੈ; ਤਾ ਸਭੁ ਕਿਛੁ ਸੂਝੈ;**

ਜੀਵਤ-ਭਾਵ ਤੋਂ ਮਰਨਾ ਕਰੇ ਤਾਂ ਸਭ ਕੁਝ ਮਿਥਿਆ ਰੂਪਤਾ ਆਦਿ ਕਰਕੇ ਸੁੱਝਦਾ ਹੈ।

***ਪ੍ਰਸ਼ਨ*** *: ਉਸ ਪੁਰਖ ਦਾ ਕਰਤੱਬ ਕੈਸਾ ਹੁੰਦਾ ਹੈ ?*
***ਉੱਤਰ :***

**ਅੰਤਰਿ ਜਾਣੈ ਸਰਬ ਦਇਆ ॥**

ਉਹ ਰਿਦੇ ਵਿਚ ਸਾਰਿਆਂ ਉੱਤੇ ਦਇਆ ਕਰਨੀ ਜਾਣਦਾ ਹੈ।

***ਪ੍ਰਸ਼ਨ*** *: ਵਡਿਆਈ ਕਿਸ ਨੂੰ ਮਿਲਦੀ ਹੈ ?*
***ਉੱਤਰ :***

**ਨਾਨਕ ਤਾ ਕਉ ਮਿਲੈ ਵਡਾਈ; ਆਪੁ ਪਛਾਣੈ ਸਰਬ ਜੀਆ ॥੨੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨੂੰ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਮਿਲਦੀ ਹੈ, ਜੋ ਸਾਰੇ ਜੀਵਾਂ ਵਿਚ ਆਪਣਾ ਆਤਮਾ ਰੂਪ ਪਛਾਣਦਾ ਹੈ ॥੨੪॥

***ਪ੍ਰਸ਼ਨ*** *: ਬ੍ਰਹਮ ਗਿਆਨ ਦੀ ਅਵਸਥਾ ਵਾਲੇ ਪੁਰਖ ਦੀ ਅਵਸਥਾ ਕਿਹੋ ਜਿਹੀ ਹੁੰਦੀ ਹੈ ?*
***ਗੁਰ ਉੱਤਰ :***

## ਸਾਚੌ ਉਪਜੈ ਸਾਚਿ ਸਮਾਵੈ; ਸਾਚੇ ਸੂਚੇ ਏਕ ਮਇਆ ॥

ਉਸ ਦਾ ਐਸਾ ਨਿਸਚਾ ਹੁੰਦਾ ਹੈ ਕਿ ਸਾਚੌ = ਸੱਚੇ ਬ੍ਰਹਮ ਤੋਂ ਹੀ ਸਾਰਾ ਜਗਤ ਉਪਜੈ = ਪੈਦਾ ਹੋਇਆ ਹੈ ਤੇ ਸਾਚਿ = ਸੱਚੇ ਵਿਚ ਹੀ ਅੰਤ ਨੂੰ ਸਮਾਵੈ = ਸਮਾਉਂਦਾ, ਇਸਥਿਤ ਹੁੰਦਾ ਹੈ **ਵਾ:** ਆਪਣੇ ਆਪ ਨੂੰ ਸਾਖੀ ਰੂਪ ਆਤਮਾ ਮੰਨਣ ਵਾਲਾ ਬ੍ਰਹਮ ਵੇਤਾ ਸੱਚੇ ਅਕਾਲ ਪੁਰਖ ਤੋਂ ਹੀ ਪੈਦਾ ਹੁੰਦਾ ਹੈ ਤੇ ਬ੍ਰਹਮ ਵੇਤਾ ਹੋਰਨਾਂ ਸ੍ਰਿਸ਼ਟੀ ਦੇ ਅਧਿਕਾਰੀ ਜਗਿਆਸੂਆਂ ਨੂੰ ਵੇਖ ਵੇਖ ਕੇ ਸੱਚੇ ਵਿਚ ਹੀ ਸਮਾਈ ਜਾਂਦਾ ਹੈ, ਕਿਉਂਕਿ ਬ੍ਰਹਮ ਵੇਤਾ ਸਾਚੇ = ਸੱਚੇ ਨਾਮ ਨੂੰ ਜਪ ਕੇ ਸੂਚੇ = ਸੁੱਚਾ, ਪਵਿੱਤਰ ਹੋਇਆ ਹੈ, ਇਸੇ ਕਰਕੇ ਉਹ ਪਰਮੇਸ਼ਰ ਨਾਲ ਮਿਲ ਕੇ ਏਕ = ਇਕ ਮਇਆ = ਸਰੂਪ ਹੀ ਹੋ ਗਿਆ ਹੈ।

## ਦੂਸਰਾ ਅਰਥ

***ਪ੍ਰਸ਼ਨ :*** *ਸੰਸਾਰ ਕਿਥੋਂ ਪੈਦਾ ਹੁੰਦਾ ਹੈ ?*
***ਗੁਰ ਉੱਤਰ :*** (ਸਾਚੌ ਉਪਜੈ) ਸੱਚੇ ਪਰਮੇਸ਼ਰ ਤੋਂ ਹੀ ਸੰਸਾਰ ਪੈਦਾ ਹੁੰਦਾ ਹੈ।

***ਪ੍ਰਸ਼ਨ :*** *ਅੰਤ ਨੂੰ ਕਿਸ ਵਿਚ ਸਮਾਉਂਦਾ ਹੈ ?*
***ਉੱਤਰ :*** (ਸਾਚਿ ਸਮਾਵੈ) ਅੰਤ ਨੂੰ ਸੱਚੇ ਪਰਮੇਸ਼ਰ ਵਿਚ ਹੀ ਸਮਾਵੈ = ਸਮਾ, ਲੈ ਹੋ ਜਾਂਦਾ ਹੈ।

***ਪ੍ਰਸ਼ਨ :*** *ਇਕ ਬ੍ਰਹਮ ਦਾ ਸਰੂਪ ਕੌਣ ਹੋ ਸਕਦਾ ਹੈ ?*
***ਉੱਤਰ :*** (ਸਾਚੇ ਸੂਚੇ ਏਕ ਮਇਆ) ਜੋ ਸਾਚੇ = ਸੱਚੇ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਸੂਚੇ = ਸੁੱਚੇ, ਪਵਿੱਤਰ ਹਿਰਦੇ ਵਾਲਾ ਹੋਇਆ ਹੈ, ਉਹ ਇਕ ਦਾ ਸਰੂਪ ਹੀ ਹੋ ਜਾਂਦਾ ਹੈ।

## ਤੀਸਰਾ ਅਰਥ

**ਸਾਚੌ ਉਪਜੈ, ਸਾਚਿ ਸਮਾਵੈ; ਸਾਚੇ ਸੂਚੇ ਏਕ ਮਇਆ ॥**

ਜਿਸ ਉੱਤੇ ਇਕ ਪਰਮੇਸ਼ਰ ਦੀ ਮਇਆ = ਮਿਹਰਬਾਨੀ ਹੋਈ ਹੈ, ਉਹ ਇਉਂ ਨਿਸਚਾ ਕਰਦਾ ਹੈ ਕਿ ਸੱਚਾ ਨਾਮ ਜਪਣੇ ਕਰਕੇ ਹੀ ਦੈਵੀ ਸੰਪਦਾ ਪੈਦਾ ਹੁੰਦੀ ਹੈ, ਸਾਚਿ = ਸੱਚਾ ਨਾਮ ਜਪਣੇ ਕਰਕੇ ਹੀ ਆਸੁਰੀ ਸੰਪਦਾ ਲੈ ਹੁੰਦੀ ਹੈ ਅਤੇ ਸੱਚਾ ਨਾਮ ਜਪਣੇ ਕਰਕੇ ਹੀ ਅੰਤਹਕਰਣ ਸੁੱਚਾ, ਪਵਿੱਤਰ ਹੁੰਦਾ ਹੈ।

### ਝੂਠੇ ਆਵਹਿ, ਠਵਰ ਨ ਪਾਵਹਿ; ਦੂਜੈ ਆਵਾ ਗਉਣੁ ਭਇਆ ॥

ਝੂਠੇ ਪੁਰਖ ਪਦਾਰਥਾਕਾਰ ਬਿਰਤੀ ਹੋਣ ਕਰਕੇ ਪਰਪੰਚ ਦੇ ਵਿਚ ਜਨਮ ਧਾਰ ਕੇ ਆਵਹਿ = ਆਉਂਦੇ ਹਨ, ਇਸ ਕਰਕੇ ਸਰੂਪ ਰੂਪੀ ਠਵਰ = ਥਾਂ ਨ = ਨਹੀਂ ਪਾਵਹਿ = ਪਾਉਂਦੇ, ਇਉਂ ਦੂਜੈ = ਦ੍ਵੈਤ ਵਿਚ ਲੱਗਣੇ ਕਰਕੇ ਹੀ ਉਨ੍ਹਾਂ ਦਾ ਆਵਾ ਗਉਣੁ = ਆਉਣਾ ਜਾਣਾ, ਜੰਮਣਾ ਮਰਨ ਦਾ ਗੇੜ ਬਣਿਆ ਭਇਆ = ਹੋਇਆ ਹੈ, ਭਾਵ ਸੰਸਾਰ ਵਿਚ ਹਰਟ ਦੀਆਂ ਟਿੰਡਾਂ ਵਾਂਗੂ ਆਉਣਾ ਜਾਣਾ ਬਣਿਆ ਰਹਿੰਦਾ ਹੈ।

ਫੇਰ ਕੁਝ ਪ੍ਰੇਮੀ ਸਿੱਧਾਂ ਦੇ ਨਾਲ ਚਰਚਾ ਹੋਈ ਤੇ ਸਿੱਧ ਕਹਿਣ ਲੱਗੇ :

***ਪ੍ਰਸ਼ਨ :*** *ਹੇ ਤਪਾ ਜੀ ! ਆਉਣਾ ਜਾਣਾ ਕਿਵੇਂ ਦੂਰ ਹੁੰਦਾ ਹੈ ?*
***ਗੁਰ ਉੱਤਰ :***

### ਆਵਾ ਗਉਣੁ ਮਿਟੈ ਗੁਰ ਸਬਦੀ; ਆਪੇ ਪਰਖੈ ਬਖਸਿ ਲਇਆ ॥

ਗੁਰਾਂ ਦੁਆਰਾ ਸ਼ਬਦ ਦੀ ਕਮਾਈ ਕਰਨ ਵਾਲੇ ਦਾ ਹੀ ਆਵਾ ਗਉਣੁ = ਆਉਣਾ ਜਾਣਾ, ਜੰਮਣਾ ਮਰਨਾ ਮਿਟੈ = ਮਿੱਟਦਾ ਹੈ, ਕਿਉਂਕਿ ਉਸ ਨੂੰ ਪਰਮੇਸ਼ਰ ਨੇ ਆਪੇ = ਆਪ ਪਰਖੈ = ਪਰਖ ਕੇ ਬਖ਼ਸ਼ ਲਇਆ = ਲਿਆ ਹੈ।

**ਅਥਵਾ** ਜਿਸ ਨੂੰ ਗੁਰੂ, ਪਰਮੇਸ਼ਰ ਨੇ ਬਖ਼ਸ਼ ਲਿਆ ਹੈ, ਉਹ ਆਪਣੇ ਸਰੂਪ ਨੂੰ ਸ੍ਵੈ ਪ੍ਰਕਾਸ਼ ਰੂਪ ਕਰਕੇ ਪਰਖ ਲੈਂਦਾ ਹੈ।

**[ਅੰਗ ੯੪੧]**

### ਏਕਾ ਬੇਦਨ ਦੂਜੈ ਬਿਆਪੀ; ਨਾਮੁ ਰਸਾਇਣੁ ਵੀਸਰਿਆ ॥

ਜਿਸ ਨੂੰ ਰਸਾਇਣੁ (ਰਸ + ਆਇਣੁ) ਰਸ = ਰਸਾਂ ਦੇ ਆਇਣੁ = ਘਰ ਪਰਮੇਸ਼ਰ ਦਾ ਨਾਮ ਵੀਸਰਿਆ =

ਭੁੱਲਿਆ ਹੋਇਆ ਹੈ, ਉਸ ਨੂੰ ਦੂਜੈ = ਦ੍ਵੈਤ-ਭਾਵ ਵਿਚ ਲੱਗਣੇ ਕਰਕੇ ਏਕਾ = ਇਕ ਜੰਮਣ ਮਰਣ ਦੀ ਬੇਦਨ = ਪੀੜਾ ਵਿਆਪੀ, ਲੱਗੀ ਹੋਈ ਹੈ, ਭਾਵ ਜੰਮਣ ਮਰਣ ਦੇ ਵਿਛੋੜੇ ਵਿਚ ਪਿਆ ਰਹਿੰਦਾ ਹੈ **ਵਾ:** ਦ੍ਵੈਤ-ਭਾਵ ਦੀ ਇੱਕੋ ਪੀੜਾ ਵਿਆਪ ਰਹੀ ਹੈ, ਭਾਵ ਅਨਾਤਮ ਜਗਤ ਨਾਲ ਮੋਹ ਦੀ ਪੀੜਾ ਵਿਆਪ ਰਹੀ ਹੈ।

***ਪ੍ਰਸ਼ਨ*** *: ਇਹ ਗਲ ਨੂੰ ਕੌਣ ਬੁੱਝਦਾ ਹੈ ?*

***ਗੁਰ ਉੱਤਰ :***

## ਸੋ ਬੂਝੈ, ਜਿਸੁ ਆਪਿ ਬੁਝਾਏ; ਗੁਰ ਕੈ ਸਬਦਿ ਸੁ ਮੁਕਤੁ ਭਇਆ ॥

ਸੋ = ਉਹੋ ਹੀ ਇਸ ਗੱਲ ਨੂੰ ਬੂਝੈ = ਸਮਝਦਾ ਹੈ, ਜਿਸ ਨੂੰ ਆਪ ਪਰਮੇਸ਼ਰ ਗੁਰੂ ਰੂਪ ਧਾਰ ਕੇ ਬੁਝਾਏ = ਬੁਝਾਉਂਦਾ ਹੈ ਤੇ ਜਿਸ ਨੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਨੂੰ ਧਾਰਿਆ ਹੈ **ਵਾ:** ਗੁਰਾਂ ਦੇ ਸ਼ਬਦ ਦੀ ਕਮਾਈ ਕੀਤੀ ਹੈ, ਸੁ = ਉਹ ਪੁਰਖ ਮੁਕਤੁ ਰੂਪ ਭਇਆ = ਹੋਇਆ ਹੈ।

***ਪ੍ਰਸ਼ਨ*** *: ਪਰਮੇਸ਼ਰ ਕਿਸ ਨੂੰ ਤਾਰਦਾ ਹੈ ?*

***ਗੁਰ ਉੱਤਰ :***

## ਨਾਨਕ, ਤਾਰੇ ਤਾਰਣਹਾਰਾ; ਹਉਮੈ ਦੂਜਾ ਪਰਹਰਿਆ ॥੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾਰਣਹਾਰਾ = ਤਾਰਨੇ ਯੋਗ ਪਰਮੇਸ਼ਰ ਉਸਨੂੰ ਤਾਰੇ = ਤਾਰਦਾ ਹੈ **ਵਾ:** ਉਹ ਤਾਰੇ = ਜਹਾਜ਼ ਦੀ ਨਿਆਈਂ ਬਣ ਕੇ ਉਸ ਨੂੰ ਵੀ ਤਾਰਦਾ ਹੈ, ਜਿਸ ਨੇ ਦੇਹ ਦੀ ਹਉਮੈ = ਹੰਗਤਾ ਦੇ ਦੂਜਾ = ਦ੍ਵੈਤ ਵਾਲੇ ਸੁਭਾਅ ਨੂੰ ਗੁਰ ਕਿਰਪਾ ਦੁਆਰਾ ਪਰਹਰਿਆ = ਤਿਆਗ ਦਿੱਤਾ ਹੈ ॥੨੫॥

***ਪ੍ਰਸ਼ਨ*** *: ਫੇਰ ਸਿੱਧ ਕਹਿਣ ਲੱਗੇ ਕਿ ਮਨਮੁਖਾਂ ਦੇ ਬਾਬਤ ਸੁਣਾਉਣਾ ਕਰੋ **ਵਾ:** ਮਨਮੁਖਾਂ ਨੂੰ ਜਮਾਂ ਦੀ ਕਾਣ ਕਿਉਂ ਹੁੰਦੀ ਹੈ ?*

***ਗੁਰ ਉੱਤਰ :***

## ਮਨਮੁਖਿ ਭੂਲੈ; ਜਮ ਕੀ ਕਾਣਿ ॥

ਹੇ ਸਿੱਧੋ ! ਮਨਮੁਖ ਵਾਹਿਗੁਰੂ ਦੇ ਸਰੂਪ ਵੱਲੋਂ ਭੂਲੈ = ਭੁੱਲੇ ਹੁੰਦੇ ਹਨ, ਇਸ ਕਰਕੇ ਮਨਮੁਖਾਂ ਨੂੰ ਜਮਾਂ ਕੀ = ਦੀ ਕਾਣਿ = ਕਨੌਡ ਪਈ ਹੋਈ ਹੈ।

## ਪਰ ਘਰੁ ਜੋਹੈ; ਹਾਣੇ ਹਾਣਿ ॥

ਮਨਮੁਖ ਪਰ = ਪਰਾਏ ਘਰ = ਘਰਾਂ ਭਾਵ ਪਰਾਈਆਂ ਔਰਤਾਂ **ਵਾ:** ਪਰਾਏ ਘਰ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਵੱਲ ਜੋਹੈ = ਤੱਕਦੇ ਰਹਿੰਦੇ ਹਨ, ਇਸੇ ਕਰਕੇ ਉਨ੍ਹਾਂ ਨੂੰ ਹਾਣੇ ਹਾਣਿ = ਹਾਨੀ ਹੀ ਹਾਨੀ (ਘਾਟਾ ਹੀ ਘਾਟਾ) ਹੁੰਦੀ ਹੈ **ਵਾ:** ਜੋ ਹਾਨੀ ਕਰਨ ਵਾਲੇ ਕਾਮਾਦਿਕ ਵਿਕਾਰ ਹਨ, ਉਹ ਆਪਣੇ ਵਿਚ ਲਾ ਕੇ ਉਨ੍ਹਾਂ ਦੀ ਹਾਨੀ ਹੀ ਕਰਦੇ ਰਹਿੰਦੇ ਹਨ **ਵਾ:** ਜੋ ਹਾਨੀ ਕਰਨ ਵਾਲਾ ਕਾਲ ਹੈ, ਉਨ੍ਹਾਂ ਨੂੰ ਜੂਨਾਂ ਵਿਚ ਪਾ ਕੇ ਨਾਸ਼ ਹੀ ਕਰੀ ਜਾਂਦਾ ਹੈ।

## ਮਨਮੁਖਿ ਭਰਮਿ; ਭਵੈ ਬੇਬਾਣਿ ॥

ਮਨਮੁਖ ਪੁਰਖ ਭਰਮ ਕਰਕੇ ਪ੍ਰਤੱਖ ਬੇਬਾਣਿ = ਉਜਾੜਾਂ ਵਿਚ **ਵਾ:** ਸੰਸਾਰ ਰੂਪ ਉਜਾੜ ਵਿਚ ਭਵੈ = ਭਾਉਂਦੇ ਰਹਿੰਦੇ ਹਨ।

**ਅਥਵਾ** ਮਨਮੁਖ ਭਰਮ ਕਾਰਨ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਬਾਣੀ ਨੂੰ ਭੁੱਲ ਕੇ ਹਰ ਵਕਤ (ਬੇ + ਬਾਨਿ) ਬੇ = ਦ੍ਵੈਤ ਵਾਲੀ ਬਾਨਿ = ਬਾਣੀ ਹੀ ਬੋਲਦੇ ਹਨ, ਭਾਵ ਕਦੇ ਕੋਈ ਕਲਾਮ ਪੜ੍ਹ ਲਈ, ਕਦੇ ਕੋਈ ਮੰਤ੍ਰ ਸਿੱਧ ਕਰ ਲਿਆ ਆਦਿ। ਇਸੇ ਕਰਕੇ ਜੂਨਾਂ ਵਿਚ ਭਾਉਂਦੇ ਫਿਰਦੇ ਹਨ।

**ਵਾ:** ਬੇ = ਦ੍ਵੈਤ ਦੀ ਬਾਨਿ = ਆਦਤ ਕਰਕੇ ਮਨਮੁਖ ਭਰਮ ਵਿਚ ਹੀ ਭਾਉਂਦੇ ਰਹਿੰਦੇ ਹਨ **ਵਾ:** ਮਨਮੁਖਾ ਨੂੰ (ਬੇ + ਬਾਨਿ) ਬੇ = ਦ੍ਵੈਤ ਦੀ ਬਾਨਿ = ਆਦਤ ਪਈ ਹੋਣ ਕਰਕੇ ਉਹ ਹਰ ਵਕਤ ਜੁਦਾਇਗੀ, ਫੁੱਟ ਪਾਉਣ ਵਾਲੀ ਬਾਣੀ ਹੀ ਬੋਲਦੇ ਰਹਿੰਦੇ ਹਨ, ਭਾਵ ਮਨਮੁਖਾਂ ਦੇ ਮੂੰਹੋਂ ਏਕਤਾ ਵਾਲੇ ਵਾਕ ਹੀ ਨਹੀਂ ਨਿਕਲਦੇ।

## ਵੇਮਾਰਗਿ ਮੂਸੈ; ਮੰਤ੍ਰਿ ਮਸਾਣਿ ॥

ਮਸਾਣਿ = ਸ਼ਮਸ਼ਾਨ ਭੂਮੀ ਵਿਚ ਬੈਠ ਕੇ ਮੰਤ੍ਰ ਸਾਧਨ ਰੂਪ ਵੇਮਾਰਗਿ = ਖੋਟੇ ਰਸਤੇ ਪੈਣ ਕਰਕੇ ਮਨਮੁਖ ਮੂਸੈ = ਲੁੱਟੇ ਜਾਂਦੇ ਹਨ **ਵਾ:** ਉਹ ਜਿਉਂਦੇ ਹੀ ਮਸਾਣਿ = ਮੁਰਦਾ ਰੂਪ ਹਨ, ਜੋ ਪਰਮੇਸ਼ਰ ਦੇ ਨਾਮ ਮੰਤ੍ਰ ਨੂੰ ਛੱਡੀ ਬੈਠੇ ਹਨ, ਇਸੇ ਕਰਕੇ (ਵੇ + ਮਾਰਗਿ) ਵੇ = ਦ੍ਵੈਤ ਵਾਲੇ ਕੁਸੰਗਤ ਰੂਪੀ ਮਾਰਗ ਵਿਚ ਪੈ ਕੇ ਲੁੱਟੇ ਜਾਂਦੇ ਹਨ।

## ਸਬਦੁ ਨ ਚੀਨੈ; ਲਵੈ ਕੁਬਾਣਿ ॥

ਮਨਮੁਖ ਗੁਰਾਂ ਦੇ ਸਬਦੁ = ਉਪਦੇਸ਼ **ਵਾ:** ਸਬਦੁ = ਬ੍ਰਹਮ ਨੂੰ ਉੱਕਾ ਹੀ ਨ = ਨਹੀਂ ਚੀਨੈ = ਜਾਣਦੇ, ਸਗੋਂ ਕੁਬਾਨਿ = ਖੋਟੀ ਬਾਣੀ ਨੂੰ ਹੀ ਲਵੈ = ਉਚਾਰਦੇ ਹਨ, ਬੋਲਦੇ ਰਹਿੰਦੇ ਹਨ।

***ਪ੍ਰਸ਼ਨ :*** *ਕੋਈ ਆਨੰਦ ਸਹਿਤ ਵੀ ਹੋ ਸਕਦਾ ਹੈ ?*
***ਗੁਰ ਉੱਤਰ :***

## ਨਾਨਕ; ਸਾਚਿ ਰਤੇ ਸੁਖੁ ਜਾਣਿ ॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ ! ਜੋ ਸਾਚਿ = ਸੱਚੇ ਨਾਮ ਵਿਚ ਮਨ, ਬਾਣੀ, ਸਰੀਰ ਕਰਕੇ ਰਤੇ = ਰੰਗੇ ਹਨ, ਉਨ੍ਹਾਂ ਨੂੰ ਹੀ ਸੁਖੁ = ਅਨੰਦ ਦੇ ਸਹਿਤ ਜਾਣਿ = ਜਾਨਣਾ ਕਰੋ ॥੨੯॥

ਜਦ ਝਗੜਾਲੂ ਸਿੱਧਾਂ ਨੂੰ ਹੋਰ ਪ੍ਰਸ਼ਨ ਨਾ ਆਏ ਤਾਂ ਹੋਰ ਪ੍ਰਸ਼ਨ ਚੇਤੇ ਕਰਨ ਲਈ ਫਲ ਫੁੱਲ ਖਾਣ ਦੇ ਬਹਾਨੇ ਚਲੇ ਗਏ, ਤਦ ਮੰਗਲ ਨਾਥ, ਭਰਥਰੀ ਨਾਥ, ਗੋਪੀ ਚੰਦ ਆਦਿ ਪ੍ਰੇਮੀ ਸਿੱਧ ਗੁਰਾਂ ਦੇ ਕੋਲ ਆ ਬੈਠੇ ਤੇ ਕਹਿਣ ਲੱਗੇ ਕਿ :

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸਾਨੂੰ ਗੁਰਮੁਖਾਂ ਦੇ ਲੱਛਣ ਦੱਸੋ ਕਿ ਗੁਰਮੁਖਾਂ ਦੇ ਕੀ ਲੱਛਣ ਹੁੰਦੇ ਹਨ ?*
***ਗੁਰ ਉੱਤਰ :***

## ਗੁਰਮੁਖਿ; ਸਾਚੇ ਕਾ ਭਉ ਪਾਵੈ ॥

ਗੁਰਮੁਖ ਜਨ ਸਾਚੇ = ਸੱਚੇ ਕਾ = ਦਾ ਭਉ = ਡਰ ਹਰ ਵਕਤ ਦਿਲ ਵਿਚ ਪਾਵੈ = ਪਾਉਂਦੇ ਹਨ **ਵਾ:** ਜਿਹੜਾ ਸੱਚੇ ਦਾ ਭੈ ਹਿਰਦੇ ਵਿਚ ਪਾਵੈ = ਪਾਉਂਦੇ ਹਨ, ਉਹੋ ਹੀ ਅਸਲ ਗੁਰਮੁਖ ਹੁੰਦੇ ਹਨ **ਵਾ:** ਉਹੋ ਹੀ ਗੁਰ ਦੁਆਰਾ ਸਨਮੁਖ ਸਿੱਖ ਹੋ ਜਾਂਦੇ ਹਨ।

## ਗੁਰਮੁਖਿ; ਬਾਣੀ ਅਘੜੁ ਘੜਾਵੈ ॥

('ਅੱਘੜ' ਦਾ ਉਚਾਰਣ ਅੱਧਕ ਸਹਿਤ ਹੈ)

ਗੁਰਮੁਖਾਂ ਦੀ ਬਾਣੀ ਦੁਆਰਾ ਹੋਰਨਾਂ ਜਗਿਆਸੂਆਂ ਦਾ ਵੀ ਅਘੜੁ = ਨਾ ਘੜਿਆ ਜਾਣ ਵਾਲਾ

ਮਨ ਘੜਾਵੈ = ਘੜਿਆ ਜਾਂਦਾ ਹੈ **ਵਾ:** ਗੁਰਮੁਖਾਂ ਦੀ ਬਾਣੀ ਅਘੜੁ = ਨਾ ਘੜੇ ਜਾਣ ਵਾਲੇ ਕਾਮਾਦਿ ਵਿਕਾਰਾਂ ਨੂੰ ਘੜ, ਮੇਟ ਦਿੰਦੀ ਹੈ।

**ਅਥਵਾ** ਗੁਰਮੁਖ ਜਨ ਅਘੜ ਬਾਣੀ ਨੂੰ ਘੜਦੇ ਹਨ, ਭਾਵ ਮਿੱਠੀ ਤੇ ਮਰਯਾਦਾ ਵਾਲੀ ਬਾਣੀ ਬੋਲਦੇ ਹਨ **ਵਾ:** ਬਾਣੀ (ਜ਼ੁਬਾਨ) ਤੇ ਅਘੜੁ = ਅਮੋੜ ਮਨ ਨੂੰ ਗੁਰਮਤਿ ਵਿਚ ਘੜਦੇ ਹਨ।

## ਗੁਰਮੁਖਿ; ਨਿਰਮਲ ਹਰਿ ਗੁਣ ਗਾਵੈ ॥ ਗੁਰਮੁਖਿ; ਪਵਿਤ੍ਰੁ ਪਰਮਪਦੁ ਪਾਵੈ ॥

ਗੁਰਮੁਖ ਜਨ ਹਰ ਵਕਤ ਨਿਰਮਲ = ਉੱਜਲ ਹਰਿ = ਪਰਮੇਸ਼ਰ ਦੇ ਗੁਣ ਗਾਵੈ = ਗਾਉਂਦੇ ਹਨ **ਵਾ:** ਗੁਰਮੁਖ ਜਨ ਨਿਰਮਲ = ਉੱਜਲ ਚਿੱਤ ਵਾਲੇ ਹੁੰਦੇ ਹਨ ਅਤੇ ਹਰ ਵਕਤ ਪਰਮੇਸ਼ਰ ਦੇ ਗੁਣਾਂ ਨੂੰ ਗਾਉਂਦੇ ਰਹਿੰਦੇ ਹਨ **ਵਾ:** ਹੋਰਨਾਂ ਦੇ ਨਿਰਮਲ ਚਿੱਤ ਕਰਕੇ ਮਲ ਵਿਖੇਪ ਦੀ ਮੈਲ ਅੰਦਰੋਂ ਕੱਢ ਦਿੰਦੇ ਹਨ।

ਇਸ ਕਰਕੇ ਗੁਰਮੁਖ ਜਨ ਪਵਿਤ੍ਰੁ = ਉੱਜਲ ਪਰਮਪਦੁ = ਕੈਵਲ ਮੋਖ ਨੂੰ ਪਾਵੈ = ਪਾਉਂਦੇ ਹਨ **ਵਾ:** ਗੁਰਮੁਖ ਜਨ ਪਵਿੱਤਰ ਨਾਮ ਨੂੰ ਜਪ ਕੇ ਪਰਮਪਦੁ = ਵੱਡੀ ਪਦਵੀ (ਕੈਵਲ ਮੋਖ) ਨੂੰ ਪਾਵੈ = ਪਾਉਂਦੇ ਹਨ **ਵਾ:** ਗੁਰਮੁਖ ਜਨ ਹਿਰਦੇ ਕਰਕੇ ਪਵਿੱਤਰ ਹਨ ਤੇ ਨਾਮ ਨੂੰ ਜਪ ਕੇ ਕੈਵਲ ਮੋਖ ਪਾਉਂਦੇ ਹਨ **ਵਾ:** ਗੁਰਮੁਖ ਜਨਾਂ ਦੁਆਰਾ ਪਵਿੱਤਰ ਨਾਮ ਦਾ ਉਪਦੇਸ਼ ਸ੍ਰਵਣ ਕਰਦੇ ਹਨ, ਉਹ ਕੈਵਲ ਮੋਖ ਨੂੰ ਪਾਉਂਦੇ ਹਨ।

## ਗੁਰਮੁਖਿ; ਰੋਮਿ ਰੋਮਿ, ਹਰਿ ਧਿਆਵੈ ॥

ਗੁਰਮੁਖ ਜਨ ਰੋਮਿ ਰੋਮਿ = ਵਾਲ ਵਾਲ ਕਰਕੇ ਹਰਿ = ਪਰਮੇਸ਼ਰ ਨੂੰ ਧਿਆਵੈ = ਧਿਆਉਂਦੇ ਹਨ **ਵਾ:** ਰੋਮ ਰੋਮ ਵਿਚ ਜੋ ਹਰੀ ਹੈ, ਗੁਰਮੁਖ ਜਨ ਉਸ ਨੂੰ ਧਿਆਉਂਦੇ ਹਨ **ਵਾ:** ਜਿਸ ਦਾ ਰੋਮ ਰੋਮ ਹਰੀ ਨੂੰ ਧਿਆਉਂਦਾ ਹੈ, ਉਹੋ ਹੀ ਗੁਰਮੁਖ ਹੈ।

**ਸਾਖੀ—ਹਨੂੰਮਾਨ ਦੀ :** ਜਿਸ ਵੇਲੇ ਭਗਵਾਨ ਰਾਮ ਚੰਦ੍ਰ ਜੀ ਲੰਕਾ ਨੂੰ ਜਿੱਤ ਕੇ ਸੀਤਾ ਨੂੰ ਲੈ ਕੇ ਵਾਪਸ ਅਯੁੱਧਿਆ ਵਿਚ ਆਏ ਸਨ, ਉਸ ਸਮੇਂ ਇਕ ਰਾਜੇ ਨੇ ਆ ਕੇ ਰਾਮ ਚੰਦ੍ਰ ਜੀ ਦੇ ਚਰਨਾਂ ਉਪਰ ਨਮਸ਼ਕਾਰ ਕੀਤੀ ਤੇ ਇਕ ਰਤਨਾਂ ਦੀ ਮਾਲਾ ਭੇਂਟ ਕੀਤੀ। ਭਗਵਾਨ ਰਾਮ ਜੀ ਨੇ ਉਹ ਮਾਲਾ ਸੀਤਾ ਜੀ ਨੂੰ ਦਿੱਤੀ। ਸੀਤਾ ਜੀ ਨੇ ਅੱਗੇ ਹਨੂੰਮਾਨ ਜੀ ਨੂੰ ਪਿਆਰਾ ਸੇਵਕ ਜਾਣ ਕੇ ਉਹ ਮਾਲਾ ਹਨੂੰਮਾਨ ਜੀ ਨੂੰ ਦੇ ਦਿੱਤੀ। ਹਨੂੰਮਾਨ ਜੀ ਬੈਠ ਕੇ ਉਸ ਮਾਲਾ ਦੇ ਮਣਕਿਆਂ ਨੂੰ ਦੇਖ ਦੇਖ ਕੇ ਭੰਨੀ ਜਾਣ ਤੇ ਚੂਰਾ ਚੂਰਾ ਕਰ ਕੇ ਪਰ੍ਹੇ ਸੁੱਟੀ ਜਾਣ। ਰਾਜੇ ਨੇ ਰਾਮ ਜੀ ਨੂੰ ਕਿਹਾ ਕਿ ਭਗਵਾਨ ਜੀ ਤੁਸਾਂ ਨੇ ਰਤਨਾਂ ਦੀ ਮਾਲਾ ਦੀ ਕਦਰ ਨਹੀਂ ਜਾਣੀ। ਰਾਮ ਜੀ ਨੇ ਕਿਹਾ ਕਿ ਕਦਰ ਕਰਕੇ ਹੀ ਅਸਾਂ ਨੇ ਮਾਲਾ ਸੀਤਾ ਨੂੰ ਦਿੱਤੀ ਸੀ ਤੇ ਸੀਤਾ ਜੀ ਨੇ ਹਨੂੰਮਾਨ ਨੂੰ ਪਿਆਰਾ ਸੇਵਕ ਜਾਣ ਕੇ ਉਹ ਮਾਲਾ ਦੇ ਦਿੱਤੀ ਹੈ। ਹੇ ਰਾਜਨ! ਤੂੰ ਹਨੂੰਮਾਨ ਜੀ ਤੋਂ ਹੀ ਇਸ ਦਾ ਕਾਰਨ ਪੁੱਛ ਲੈਣਾ ਕਰ। ਰਾਜੇ ਨੇ ਹਨੂੰਮਾਨ ਜੀ ਤੋਂ ਮਾਲਾ ਦੇ ਮਣਕੇ ਭੰਨਣ ਦਾ ਕਾਰਨ ਪੁੱਛਿਆ ਤਾਂ ਹਨੂੰਮਾਨ ਜੀ ਨੇ ਕਿਹਾ ਕਿ ਰਾਜਨ! ਮੈਂ ਤਾਂ ਇਸ ਵਿਚ ਰਾਮ ਦਾ ਨਾਮ ਵੇਖ ਰਿਹਾ ਹਾਂ ਕਿ ਜੇਕਰ ਇਸ ਵਿਚ ਰਾਮ ਦਾ ਨਾਮ ਲਿਖਿਆ ਹੋਵੇਗਾ ਤਾਂ ਇਹ ਮੇਰੇ ਕੰਮ ਦੀ ਚੀਜ਼ ਹੈ, ਜੇਕਰ ਨਹੀਂ ਤਾਂ ਮੇਰੇ ਇਹ ਕਿਸੇ ਕੰਮ ਦੀ ਨਹੀਂ ਹੈ, ਭਾਵ ਮੇਰੇ ਲਈ ਰਾਮ ਤੋਂ ਬਿਨਾਂ ਇਹ ਰਤਨ ਵੀ ਕੌਡੀਆਂ ਤੋਂ ਨਿਕੰਮੇ ਹਨ। ਤਦ ਰਾਜੇ ਨੇ ਤਰਕ ਮਾਰ ਕੇ ਕਿਹਾ ਕਿ ਤੇਰੇ ਸਰੀਰ ਉਪਰ ਕਿਹੜਾ ਰਾਮ ਦਾ ਨਾਮ ਲਿਖਿਆ ਹੋਇਆ ਹੈ? ਤਦ ਹਨੂੰਮਾਨ ਜੀ ਨੇ ਆਪਣੀ ਛਾਤੀ ਤੋਂ ਚਮੜੀ ਖਿੱਚ ਕੇ ਰੋਮ ਰੋਮ ਵਿਚ ਰਾਮ ਜੀ ਦਾ ਨਾਮ ਲਿਖਿਆ ਹੋਇਆ ਦਿਖਾ ਦਿੱਤਾ ਤੇ ਰਾਜਾ ਹਨੂੰਮਾਨ ਜੀ ਦੇ ਪੈਰੀਂ ਪੈ ਗਿਆ। (ਇਉਂ ਗੁਰਮੁਖ ਜਨਾਂ ਦੇ ਰੋਮ ਰੋਮ ਵਿਚ ਪਰਮੇਸ਼ਰ ਦਾ ਨਾਮ ਵੱਸਦਾ ਹੁੰਦਾ ਹੈ।

**ਸਾਖੀ—ਸੰਤ ਗਿਆਨੀ ਸੁੰਦਰ ਸਿੰਘ ਜੀ ਦੀ :** ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਸਚਖੰਡ ਵਾਸੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਲੁਧਿਆਣੇ ਹਸਪਤਾਲ ਵਿਚ ਆਪਣੇ ਸਰੀਰ ਦਾ ਇਲਾਜ ਕਰਵਾ ਰਹੇ ਹਨ। ਹਸਪਤਾਲ ਦਾ ਸਿਵਲ ਸਰਜਨ ਡਾਕਟਰ ਦੀਵਾਨ ਸਿੰਘ ਜੋ ਬੜਾ ਗੁਰਮੁਖ ਸੀ, ਇਕ ਦਿਨ ਬਾਬਾ ਜੀ (ਸੰਤਾਂ) ਦੇ ਦਰਸ਼ਨ ਕਰਨ ਲਈ ਆਇਆ ਅਤੇ ਨਿਮਰਤਾ ਨਾਲ ਅਰਜ਼ ਕਰਨ ਲੱਗਾ ਕਿ ਮਹਾਂਪੁਰਖੋ ! ਮੇਰੇ ਹੱਥਾਂ ਵਿਚ ਦੋ ਬ੍ਰਹਮ ਗਿਆਨੀ ਮਹਾਂਪੁਰਖਾਂ ਦੇ ਸਰੀਰ ਸ਼ਾਂਤ ਹੋ ਗਏ ਹਨ, ਭਾਵ ਉਨ੍ਹਾਂ ਦੇ ਸਰੀਰ ਦਾ ਅੰਤ ਮੇਰੇ ਸਾਹਮਣੇ ਹੋਇਆ ਹੈ। ਮੇਰੇ ਮਨ ਵਿਚ ਬਹੁਤ ਪਛਤਾਵਾ ਹੈ ਕਿ ਮੈਂ ਉਨ੍ਹਾਂ ਤੋਂ ਕੋਈ ਬਚਨ ਨਹੀਂ ਪੁੱਛ ਸਕਿਆ। ਬਾਬਾ ਸ਼ਾਮ ਸਿੰਘ ਜੀ ਜਿਨ੍ਹਾਂ ਨੇ ੭੦ ਸਾਲ ਲਗਾਤਾਰ ਹਰਿਮੰਦਰ ਸਾਹਿਬ ਵਿਖੇ ਕੀਰਤਨ ਦੀ ਹਾਜ਼ਰੀ ਬਿਨਾਂ ਨਾਗ਼ਾ ਭਰੀ, ਭੇਟਾ ਤੋਂ ਬਿਨਾਂ ਨਿਸ਼ਕਾਮ ਸੇਵਾ ਕੀਤੀ ਅਤੇ ਸੱਚਖੰਡ ਵਾਸੀ ਬਾਬਾ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ ਦੇ ਅੰਤ ਸਮੇਂ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਮਹਾਂਪੁਰਖੋ ! ਇਨ੍ਹਾਂ ਦੋਹਾਂ ਮਹਾਂਪੁਰਖਾਂ ਦੇ ਵੇਲੇ ਮੇਰੇ ਕੋਲੋਂ ਜੋ ਗ਼ਲਤੀ ਹੋਈ ਹੈ ਕਿ ਮੈਂ ਇਨ੍ਹਾਂ ਕੋਲੋਂ ਕੁਝ ਪੁੱਛ ਨਹੀਂ ਸਕਿਆ, ਹੁਣ ਮੈਂ ਉਹ ਗ਼ਲਤੀ ਨਹੀਂ ਕਰਨੀ ਚਾਹੁੰਦਾ। ਆਪ ਆਪਣੀ ਅਵਸਥਾ ਦਾ ਬਚਨ ਸੁਣਾਉ ਕਿ ਕਿਸ ਅਵਸਥਾ ਵਿਚ ਆਪ ਨਾਮ ਜਪਦੇ ਹੋ ? ਪਹਿਲਾਂ ਤਾਂ ਮਹਾਂਪੁਰਖ ਚੁੱਪ ਹੀ ਰਹੇ। ਅਨੰਦ ਵਿਚ ਮਗਨ ਰਹੇ। ਜਦ ਡਾਕਟਰ ਨੇ ਦੋ ਤਿੰਨ ਵਾਰ ਬੇਨਤੀ ਕੀਤੀ ਅਤੇ ਕਿਹਾ ਕਿ ਬ੍ਰਹਮ ਗਿਆਨੀ ਢੋਲ ਵਰਗੇ ਹੁੰਦੇ ਹਨ। ਜਿਵੇਂ ਢੋਲ ਡੱਗਾ ਮਾਰਿਆਂ ਹੀ ਵੱਜਦਾ ਹੈ, ਆਪਣੇ ਆਪ ਨਹੀਂ ਵੱਜਦਾ, ਇਉਂ ਦਾਸ ਪਹਿਲਾਂ ਬੇਨਤੀ ਰੂਪ ਜਾਂ ਪ੍ਰਸ਼ਨ ਰੂਪ ਡੱਗਾ ਮਾਰੇਗਾ, ਫਿਰ ਹੀ ਆਪ ਜੀ ਦੱਸੋਗੇ ? ਮਹਾਂਪੁਰਖਾਂ ਨੇ ਕਿਹਾ ਕਿ ਪਹਿਲਾਂ ਤੂੰ ਆਪਣੀ ਅਵਸਥਾ ਦੱਸ ਕਿ ਕੀ ਹੈ ? ਡਾਕਟਰ ਸਾਹਿਬ ਨੇ ਦੱਸਿਆ ਕਿ ਜਦੋਂ ਮੈਂ ਗੱਡੀ ਚਲਾਉਂਦਾ ਹਾਂ ਤਾਂ ਉਸ ਦੀ ਆਵਾਜ਼ ਦੇ ਨਾਲ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਹਨ। ਪ੍ਰੇਮ ਵਿਚ ਭਿੱਜ ਕੇ ਮਹਾਂਪੁਰਖ ਨਿਮਰਤਾ ਨਾਲ ਕਹਿਣ ਲੱਗੇ ਕਿ ਡਾਕਟਰ ਸਾਹਿਬ ਤੁਸੀਂ ਧੰਨ ਹੋ। ਸਾਨੂੰ ਵੀ ਇਸ ਤਰ੍ਹਾਂ ਸੁਣਾ ਦਿਉ। ਡਾਕਟਰ ਕਹਿਣ ਲੱਗਾ ਕਿ ਮੈਂ ਆਪਣਾ ਗੁੱਝਾ ਭੇਤ ਆਪ ਜੀ ਨੂੰ ਦੱਸ ਦਿੱਤਾ ਹੈ, ਹੁਣ ਆਪ ਜੀ ਵੀ ਛੁਪਾਉ ਨਾ, ਮੁਹਾਂਪੁਰਖ ਕਹਿਣ ਲੱਗੇ ਕਿ ਡਾਕਟਰ ਸਾਹਿਬ ਕੰਨਾਂ ਵਾਲੀ ਟੂਟੀ ਸਾਡੇ ਸਰੀਰ 'ਤੇ ਲਾ ਕੇ ਵੇਖੋ ਕਿ ਬਿਮਾਰੀ ਕੀ ਹੈ ? ਜਦੋਂ ਤੀਜੀ ਵਾਰ ਸੰਤਾਂ ਨੇ ਕਿਹਾ ਤਾਂ ਡਾਕਟਰ ਨੇ ਟੂਟੀ ਸਰੀਰ ਨੂੰ ਲਾਈ, ਟੂਟੀ ਲਾਉਂਦਿਆਂ ਹੀ ਡਾਕਟਰ ਸਾਹਿਬ ਮਸਤ ਬਿਰਤੀ ਦੇ ਸਹਿਤ ਹੋ ਗਏ। ਮਹਾਂਪੁਰਖਾਂ ਨੇ ਡਾਕਟਰ ਦਾ ਹੱਥ ਹਟਾ ਕੇ ਕਿਹਾ ਕਿ ਕਿਤੇ ਹੋਰ ਥਾਂ ਲਾ ਕੇ ਵੇਖ ਲਵੋ। ਜਦੋਂ ਟੂਟੀ ਦੂਜੀ ਜਗ੍ਹਾ ਲਗਾਈ ਗਈ ਤਾਂ ਡਾਕਟਰ ਫੇਰ ਮਸਤ ਹੋ ਗਿਆ। ਬੜੀ ਬਿਸਮਾਦਤਾਈ ਦੇ ਰੰਗ ਵਿਚ ਦੇਸ਼ ਕਾਲ ਭੁੱਲ ਗਿਆ। ਕੁਝ ਚਿਰ ਮਗਰੋਂ ਵਾਹ ਵਾਹ ਕਰ ਉੱਠਿਆ ਤੇ ਕਹਿਣ ਲੱਗਾ ਕਿ ਮਹਾਂਪੁਰਖੋ ! ਜੈਸੇ ਸੁਣੇ ਸੀ, ਤੈਸੇ ਵੇਖ ਲਏ ਹੋ। ਮਹਾਂਪੁਰਖ ਕਹਿਣ ਲੱਗੇ ਕਿ ਸਾਡੇ ਸਰੀਰ ਵਿਚ ਬਿਮਾਰੀ ਕੀ ਹੈ ? ਤਾਂ ਡਾਕਟਰ ਕਹਿਣ ਲੱਗਾ ਕਿ ਬਿਮਾਰੀ ਤਾਂ ਪਤਾ ਨਹੀਂ, ਪਰੰਤੂ ਸਾਰੇ ਸਰੀਰ ਦੇ ਰੋਮ ਰੋਮ ਵਿੱਚੋਂ ਵਾਹਿਗੁਰੂ ਦੀ ਆਵਾਜ਼ ਆਉਂਦੀ ਹੈ, ਆਪ ਜੀ ਦੇ ਸਰੀਰ ਵਿਚ ਕੋਈ ਵੀ ਐਸਾ ਥਾਂ ਨਹੀਂ ਹੈ, ਜਿਥੋਂ ਵਾਹਿਗੁਰੂ ਦੀ ਧੁਨੀ ਸੁਣਾਈ ਨਾ ਦਿੰਦੀ ਹੋਵੇ। ਇਸ ਲਈ ਆਪ ਜੀ ਦੀ "ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥" ਵਾਲੀ ਅਵਸਥਾ ਹੈ। ਤੁਹਾਨੂੰ ਕੋਈ ਵੀ ਰੋਗ ਨਹੀਂ ਹੈ ਅਤੇ ਨਾ ਹੀ ਕੋਈ ਡਾਕਟਰ ਆਪ ਜੀ ਦਾ ਇਲਾਜ ਕਰਨ ਵਾਲਾ ਹੈ। ਸਗੋਂ "ਸਰਬ ਰੋਗ ਕਾ ਅਉਖਦੁ ਨਾਮੁ" ਨਾਮ ਰੂਪ ਦਵਾਈ ਤੁਹਾਡੇ ਕੋਲ ਹੈ, ਜੋ ਸਾਸ ਗਿਰਾਸ ਜਪਦੇ ਹੋ। ਇਉਂ ਡਾਕਟਰ ਦੀਵਾਨ ਸਿੰਘ ਨਿਹਾਲ ਹੋਇਆ ਸੀ।

## ਨਾਨਕ ਗੁਰਮੁਖਿ; ਸਾਚਿ ਸਮਾਵੈ ॥੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਗੁਰਮੁਖ ਜਨ ਸਾਚਿ = ਸੱਚ ਸਰੂਪ ਵਿਚ ਸਮਾਵੈ = ਸਮਾਅ, ਲੀਨ ਹੋ ਜਾਂਦੇ ਹਨ ॥੨੭॥

## ਗੁਰਮੁਖਿ ਪਰਚੈ; ਬੇਦ ਬੀਚਾਰੀ ॥ ਗੁਰਮੁਖਿ ਪਰਚੈ; ਤਰੀਐ ਤਾਰੀ ॥

ਜਿਹੜਾ ਗੁਰਮੁਖ ਜਨਾਂ ਦਾ ਪਰਚੈ = ਪਰਚਣਾ ਹੈ, ਉਹੋ ਅਪ੍ਰੋਖ ਬੇਦ = ਗਿਆਨ ਦੀ ਵੀਚਾਰ ਵਿਚ ਹੀ ਹੈ।

**ਅਥਵਾ** ਗੁਰਮੁਖਾਂ ਦਾ ਪਰਚਣਾ ਅਪ੍ਰੋਖ ਗਿਆਨ ਦੀ ਬੀਚਾਰ ਵਿਚ ਹੀ ਹੈ, ਇਹ ਬੇਦ = ਜਾਨਣਾ ਕਰੋ।

**ਅਥਵਾ** ਜਿਹੜਾ ਗੁਰਮੁਖ ਜਨਾਂ ਨੇ ਨਾਮ ਵਿਚ ਪਰਚਣਾ ਹੈ, ਇਹੋ ਹੀ ਬੇਦਾਂ ਦੀ ਵੀਚਾਰ ਹੈ।

**ਅਥਵਾ** ਜੋ ਗੁਰਮੁਖਾਂ ਦੇ ਪ੍ਰੇਮ ਦੇ ਪਰਚੇ ਵਿਚ ਪਰਚਦੇ ਹਨ, ਉਨ੍ਹਾਂ ਨੇ ਬੇਦਾਂ ਦੀ ਵੀਚਾਰ ਕਰ ਲਈ ਹੈ।

**ਅਥਵਾ** ਗੁਰਮੁਖਾਂ ਦਾ ਇਹੋ ਪਰਚਾ ਹੈ, ਜੋ ਹਰ ਵਕਤ ਬੇਦ = ਜਾਨਣੇ ਯੋਗ ਬ੍ਰਹਮ ਦੀ ਵੀਚਾਰ ਕਰਦੇ ਰਹਿੰਦੇ ਹਨ।

ਗੁਰਮੁਖ ਜਨ ਗੁਰਾਂ ਦੇ ਪਰਚੈ = ਉਪਦੇਸ਼ ਦੁਆਰਾ ਆਪ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦੇ ਹਨ ਤੇ ਹੋਰਨਾਂ ਨੂੰ ਤਾਰ ਦਿੰਦੇ ਹਨ **ਵਾ:** ਹੋਰਨਾਂ ਨੂੰ ਭਗਤੀ ਰੂਪੀ ਤਾਰੀ = ਬੇੜੀ 'ਤੇ ਚਾੜ੍ਹ ਕੇ ਤਾਰ ਦਿੰਦੇ ਹਨ **ਵਾ:** ਗੁਰਮੁਖ ਨਾਮ ਦੇ ਪਰਚੇ ਵਿਚ ਪਰਚੇ ਹਨ, ਉਹ ਆਸਾ ਰੂਪੀ ਨਦੀ ਤੋਂ ਤਾਰੀ ਮਾਰ ਕੇ ਤਰ ਜਾਂਦੇ ਹਨ। ਆਪਣੇ ਤਰਨ ਤੇ ਹੋਰਨਾਂ ਨੂੰ ਤਾਰਨ ਵਿਚ ਹੀ ਗੁਰਮੁਖ ਜਨ ਹਰ ਵਕਤ ਪਰਚੇ ਰਹਿੰਦੇ ਹਨ।

## ਗੁਰਮੁਖਿ ਪਰਚੈ; ਸੁ ਸਬਦਿ ਗਿਆਨੀ ॥

ਜਿਹੜੇ ਗੁਰਮੁਖਾਂ ਦੁਆਰਾ ਨਾਮ ਦੇ ਪਰਚੇ ਵਿਚ ਪਰਚੈ = ਪਰਚਦੇ ਹਨ, ਸੁ = ਉਹ ਸਬਦਿ = ਬ੍ਰਹਮ ਨੂੰ ਜਾਨਣ ਵਾਲੇ ਗਿਆਨੀ = ਗਿਆਨਵਾਨ ਪੁਰਖ ਹੋ ਜਾਂਦੇ ਹਨ **ਅਥਵਾ** ਗੁਰਮੁਖ ਜਨ ਬ੍ਰਹਮ ਗਿਆਨ ਵਿਚ ਪਰਚਦੇ ਹਨ **ਵਾ:** ਗੁਰਮੁਖਾਂ ਦੇ ਉਪਦੇਸ਼ ਦੁਆਰਾ ਬ੍ਰਹਮ ਗਿਆਨੀ ਹੋਈਦਾ ਹੈ।

## ਗੁਰਮੁਖਿ ਪਰਚੈ; ਅੰਤਰ ਬਿਧਿ ਜਾਨੀ ॥

ਗੁਰਮੁਖ ਜਨਾਂ ਨੇ ਨਾਮ ਵਿਚ ਪਰਚ ਕੇ ਪ੍ਰਮਾਣ, ਵਿਪਰਜੇ ਨਿੰਦ੍ਰਾ ਸਿਮਰਤੀ ਆਦਿ ਵਿਰਤੀਆਂ ਦਾ ਨਿਰੋਧ ਕਰਕੇ ਮਨ ਦੇ ਅੰਤਰਿ = ਅੰਦਰ ਦੀ ਟਿਕਾ ਵਾਲੀ **ਵਾ:** ਸਰੂਪ ਦੇ ਵਿਚ ਲੀਨ ਹੋਣ ਵਾਲੀ ਬਿਧਿ = ਜੁਗਤੀ ਜਾਨੀ = ਜਾਨਣਾ ਕੀਤੀ ਹੈ।

**ਅਥਵਾ** ਜੋ ਗੁਰਮੁਖ ਜਨਾਂ ਨਾਲ ਪਰਚਦਾ ਹੈ, ਉਹ ਅੰਦਰ ਭਾਵ ਮਨ ਨੂੰ ਟਿਕਾਉਣ ਦੀ ਵਿਧੀ ਜਾਣ ਲੈਂਦਾ ਹੈ।

## ਗੁਰਮੁਖਿ ਪਾਈਐ; ਅਲਖ ਅਪਾਰੁ ॥

ਜੋ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਤੇ ਪ੍ਰਕਿਰਤੀ ਦੇ ਅਪਾਰੁ = ਪਾਰਾਵਾਰ ਤੋਂ ਰਹਿਤ ਸੱਚ ਸਰੂਪ ਪਰਮੇਸ਼ਰ ਹੈ, ਉਸ ਨੂੰ ਗੁਰਮੁਖਾਂ ਦੀ ਸੰਗਤ ਦੁਆਰਾ ਪਾਈਐ = ਪਾਉਣਾ ਕਰੀਦਾ ਹੈ **ਵਾ:** ਗੁਰਾਂ ਦੁਆਰਾ ਗੁਰਮੁਖ ਬਣ ਕੇ ਪਾਉਣਾ ਕਰੀਦਾ ਹੈ।

## ਨਾਨਕ ਗੁਰਮੁਖਿ; ਮੁਕਤਿ ਦੁਆਰੁ ॥੨੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੂੰ ਮੁਕਤਿ = ਮੁਕਤੀ ਦਾ ਦੁਆਰੁ = ਦਰਵਾਜ਼ਾ ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ **ਵਾ:** ਗੁਰਮੁਖ ਜਨ ਦੁਆਰੁ = ਦੁਆਰਿਆਂ ਵਾਲੇ ਸਰੀਰ ਤੋਂ ਮੁਕਤ ਹੋ ਜਾਂਦੇ ਹਨ **ਵਾ:** ਸੰਸਾਰ ਰੂਪੀ ਦੁਆਰੇ ਤੋਂ ਮੁਕਤ ਹੋ ਜਾਂਦੇ ਹਨ **ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਿ = ਮੁਖੀ ਗੁਰਾਂ ਦੁਆਰਾ ਮੁਕਤੀ ਦਾ ਗਿਆਨ ਰੂਪੀ ਦੁਆਰ ਪ੍ਰਾਪਤ ਹੁੰਦਾ ਹੈ ॥੨੮॥

## ਗੁਰਮੁਖਿ; ਅਕਥੁ ਕਥੈ ਬੀਚਾਰਿ ॥ ਗੁਰਮੁਖਿ; ਨਿਬਹੈ ਸਪਰਵਾਰਿ ॥

('ਸ-ਪਰਵਾਰਿ' ਉਚਾਰਣ ਹੈ)

ਗੁਰਮੁਖ ਜਨ ਅਕਥੁ = ਕਥਨ ਤੋਂ ਰਹਿਤ ਬ੍ਰਹਮ ਦੀ ਪ੍ਰਾਪਤੀ ਵਾਲੀ ਕਥ = ਕਥਾ ਦੀ ਵੀਚਾਰ ਕਰਦੇ ਹਨ **ਵਾ:** ਜੋ ਵਿਧੀ ਪੱਖ ਦੁਆਰਾ ਸਰੂਪ ਲਖਣਾ ਕਰਕੇ ਤੇ ਨਿਖੇਧ ਪੱਖ ਦੁਆਰਾ ਤਟੱਸਥੀ ਲਖਣਾ ਕਰਕੇ ਕਥਨ ਕਰੀਦੀ ਹੈ **ਵਾ:** ਜੋ ਸ਼ਕਤੀ ਬਿਰਤੀ ਕਰਕੇ ਕਥਨ ਤੋਂ ਰਹਿਤ ਹੈ ਤੇ ਲਖਣਾ ਬਿਰਤੀ ਕਰਕੇ ਕਥਨ ਕਰੀਦੀ ਹੈ, ਗੁਰਮੁਖ ਜਨ ਉਸ ਅਕਥ ਕਥਾ ਦੀ ਬੀਚਾਰ ਕਰਦੇ ਹਨ :

ਗੁਰਮੁਖਾਂ ਦੀ ਪ੍ਰਤੱਖ ਪਰਿਵਾਰ ਦੇ ਸ = ਸਮੇਤ ਸਿਰ ਤੋੜ ਭਗਤੀ ਨਿਭਦੀ ਹੈ, ਭਾਵ ਗੁਰਮੁਖ ਜਨ ਪੁੱਤਰ ਧੀਆਂ ਆਦਿ ਸਾਰੇ ਪਰਿਵਾਰ ਨੂੰ ਗੁਰਮੁਖ ਬਣਾ ਲੈਂਦੇ ਹਨ। ਗੁਰਮੁਖ ਜਨਾਂ ਦੀ ਸ = ਸਹਿਤ ਇੰਦ੍ਰੀਆਂ ਰੂਪੀ ਪਰਿਵਾਰ ਦੇ ਵਾਹਿਗੁਰੂ ਨਾਲ ਸਿਰ ਤੋੜ ਪ੍ਰੀਤੀ ਨਿਬਹੈ = ਨਿਭਦੀ ਹੈ, ਭਾਵ ਨੇਤਰ ਦਰਸ਼ਨ ਕਰਦੇ ਹਨ, ਰਸਨਾ ਗੁਣ ਗਾਉਂਦੀ ਹੈ, ਇਉਂ ਸਾਰੇ ਅੰਗ ਸਫਲੇ ਹੁੰਦੇ ਹਨ **ਵਾ:** ਪ੍ਰਮਾਣ, ਵਿਪਰਜੇ ਨਿੰਦ੍ਰਾ ਸਿਮਰਤੀ ਆਦਿ ਵਿਰਤੀਆਂ ਰੂਪ ਪਰਿਵਾਰ ਸਮੇਤ ਵਾਹਿਗੁਰੂ ਨਾਲ ਸਿਰ ਤੋੜ ਪ੍ਰੀਤੀ ਨਿਭਦੀ ਹੈ।

**ਅਥਵਾ** ਗੁਰਮੁਖ ਜਨ ਗੁਰ ਉਪਦੇਸ਼ ਦੁਆਰਾ ਸੁ = ਭਲੀ ਪ੍ਰਕਾਰ ਸੰਸਾਰ ਦੀ (ਪਰ + ਵਾਰਿ) ਵਾਰਿ = ਵਾੜ ਭਾਵ ਹੱਦ ਤੋਂ ਪਰ = ਪਾਰ ਹੋ ਜਾਂਦੇ ਹਨ, ਇਉਂ ਗੁਰਮੁਖਾਂ ਦੀ ਵਾਹਿਗੁਰੂ ਦੇ ਨਾਲ ਸਿਰ ਤੋੜ ਪ੍ਰੀਤੀ ਨਿਭਦੀ ਹੈ।

## ਗੁਰਮੁਖਿ ਜਪੀਐ; ਅੰਤਰਿ ਪਿਆਰਿ ॥ ਗੁਰਮੁਖਿ ਪਾਈਐ; ਸਬਦਿ ਅਚਾਰਿ ॥

ਗੁਰਮੁਖਾਂ ਦੀ ਸੰਗਤ ਦੁਆਰਾ ਪ੍ਰਭੂ ਨਾਮ ਨੂੰ ਜਪੀਐ = ਜਪਣਾ ਕਰੀਏ ਤੇ ਹਿਰਦੇ ਦੇ ਅੰਤਰਿ = ਵਿੱਚੋਂ ਪਿਆਰਿ = ਪ੍ਰੇਮ ਕਰਨਾ ਕਰੀਏ ਤਾਂ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ **ਵਾ:** ਹਿਰਦੇ ਦੇ ਅੰਦਰੋਂ ਹੀ ਪਿਆਰੇ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ** ਗੁਰਮੁਖਾਂ ਦੀ ਸੰਗਤ ਦੁਆਰਾ ਤੇ ਰਿਦੇ ਦੇ ਅੰਤਰਿ = ਅੰਦਰ ਪਿਆਰਿ = ਪ੍ਰੇਮ ਕਰਕੇ ਪਰਮੇਸ਼ਰ ਦਾ ਨਾਮ ਜਪੀਐ = ਜਪਣਾ ਕਰੀਏ।

**ਅਥਵਾ** ਸ੍ਰੇਸ਼ਟ ਮੁਖੀ ਗੁਰਾਂ ਦੁਆਰਾ ਪ੍ਰਭੂ ਨਾਮ ਨੂੰ ਜਪਣਾ ਕਰੀਏ ਤਾਂ ਅੰਦਰੋਂ ਹੀ ਪਿਆਰੇ ਦੀ ਪ੍ਰਾਪਤੀ ਹੋ ਜਾਂਦੀ ਹੈ।

ਸਬਦਿ = ਬ੍ਰਹਮ ਦੀ ਪ੍ਰਾਪਤੀ ਦਾ ਅਚਾਰਿ = ਕਰਤੱਬ (ਸਾਧਨ) ਗੁਰਮੁਖ ਬਣ ਕੇ ਹੀ ਪਾਈਐ = ਪਾਉਣਾ ਕਰੀਦਾ ਹੈ।

**ਅਥਵਾ** ਸਬਦਿ = ਬ੍ਰਹਮ, ਗਿਆਤ ਸਰੂਪ ਵਿਚ ਇਸਥਿਤ ਹੋਣ ਰੂਪ ਅਚਾਰ ਗੁਰਮੁਖਾਂ ਦੀ ਸੰਗਤ ਕਰਕੇ ਹੀ ਪਾਉਣਾ ਕਰੀਦਾ ਹੈ।

**ਅਥਵਾ** ਗੁਰਮੁਖਿ = ਮੁਖੀ ਗੁਰਾਂ ਦੇ ਸਬਦਿ = ਉਪਦੇਸ਼ ਰੂਪ ਅਚਾਰਿ = ਕਰਤੱਬ ਦੁਆਰਾ ਪਰਮੇਸ਼ਰ ਨੂੰ ਪਾਉਣਾ ਕਰੀਦਾ ਹੈ।

**ਅਥਵਾ** ਜਿਹੜੇ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਪਰਮੇਸ਼ਰ ਨੂੰ ਪਾ ਲੈਂਦੇ ਹਨ, ਉਹੋ ਹੀ ਅਸਲੀ ਗੁਰਮੁਖ ਹਨ।

## ਸਬਦਿ ਭੇਦਿ; ਜਾਣੈ ਜਾਣਾਈ ॥ ਨਾਨਕ; ਹਉਮੈ ਜਾਲਿ ਸਮਾਈ ॥੨੯॥

ਗੁਰਮੁਖ ਜਨ ਸਬਦਿ = ਬ੍ਰਹਮ ਦੇ ਭੇਦ ਨੂੰ ਆਪ ਗੁਰਾਂ ਦੁਆਰਾ ਜਾਣੈ = ਜਾਣਦੇ ਹਨ ਅਤੇ ਹੋਰਨਾਂ ਅਧਿਕਾਰੀਆਂ ਨੂੰ ਜਾਣਾਈ = ਜਣਾਉਂਦੇ ਹਨ।

**ਅਥਵਾ** ਗੁਰਮੁਖ ਜਨ ਗੁਰ ਸਬਦਿ = ਉਪਦੇਸ਼ ਵਿਚ ਆਪਣੇ ਮਨ ਨੂੰ ਭੇਦਿ = ਵਿੰਨ੍ਹ ਲੈਂਦੇ ਹਨ, ਇਸੇ ਕਰਕੇ ਗੁਰੂ ਸਾਹਿਬ ਦੇ ਜਾਣਾਏ ਹੋਏ ਸੱਚ ਸਰੂਪ ਨੂੰ ਜਾਣ ਲੈਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੇ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਦੇਹ ਦੀ ਹਉਮੈ = ਹੰਗਤਾ ਨੂੰ ਜਾਲਿ = ਸਾੜ ਕੇ ਬਿਰਤੀ ਵਾਹਿਗੁਰੂ ਵਿਚ ਸਮਾਈ = ਸਮਾਉਣਾ, ਲੀਨ ਕੀਤੀ ਹੈ **ਵਾ:** ਜਿਸ ਵੇਲੇ ਹਉਮੈ = ਹੰਗਤਾ ਸਾੜੀ ਉਸ ਵੇਲੇ ਰਿਦੇ ਵਿਚ (ਸਮ + ਆਈ) ਸਮ = ਸਮਤਾ ਆਈ = ਆ ਗਈ ॥੨੯॥

## ਗੁਰਮੁਖਿ; ਧਰਤੀ ਸਾਚੈ ਸਾਜੀ ॥ ਤਿਸ ਮਹਿ; ਓਪਤਿ ਖਪਤਿ, ਸੁ ਬਾਜੀ ॥

***ਪਹਿਲਾ ਅਰਥ :*** ਗੁਰਮੁਖ ਜਨ ਜਾਣਦੇ ਹਨ ਕਿ ਸਾਰੀ ਧਰਤੀ = ਪ੍ਰਿਥਵੀ, ਸ੍ਰਿਸ਼ਟੀ ਸਾਚੈ = ਸੱਚੇ ਪਰਮੇਸ਼ਰ ਨੇ ਸਾਜੀ = ਸਾਜਨਾ ਕੀਤੀ ਹੈ।

ਤਿਸੁ = ਉਸ ਸ੍ਰਿਸ਼ਟੀ ਮਹਿ = ਵਿਚ ਜੀਵਾਂ ਨੂੰ ਓਪਤਿ = ਉਤਪਤ ਕਰਕੇ ਫੇਰ ਆਪ ਹੀ ਪਰਮੇਸ਼ਰ ਸ੍ਰਿਸ਼ਟੀ ਦੇ ਜੀਵਾਂ ਨੂੰ ਖਪਤਿ = ਨਾਸ਼ ਕਰ ਦਿੰਦਾ ਹੈ, ਇਉਂ ਸੁ = ਉਸ ਪਰਮੇਸ਼ਰ ਦੀ ਇਹ ਇਕ ਬਾਜੀ = ਖੇਡ ਹੈ।

***ਦੂਸਰਾ ਅਰਥ :*** ਗੁਰਮੁਖ ਜਨ ਜਾਣਦੇ ਹਨ ਕਿ ਸਾਚੈ = ਸੱਚੇ ਪਰਮੇਸ਼ਰ ਨੇ ਭਜਨ ਸਿਮਰਨ ਕਰਨ ਵਾਸਤੇ, ਬੰਦਗੀ ਕਰਨ ਵਾਲਿਆਂ ਵਾਸਤੇ ਹੀ ਧਰਤੀ = ਪ੍ਰਿਥਵੀ ਸਾਜੀ = ਸਾਜਨਾ ਕੀਤੀ ਹੈ।[੧]

ਤਿਸ = ਉਸ ਧਰਤੀ ਮਹਿ = ਵਿਚ ਪਰਮੇਸ਼ਰ ਆਪ ਸੰਤਾਂ ਭਗਤਾਂ ਦੀ ਰੱਖਿਆ ਕਰਨ ਵਾਸਤੇ ਓਪਤਿ = ਉਤਪਤੀ ਕਰਦਾ ਹੈ ਅਤੇ ਸੰਤਾਂ ਭਗਤਾਂ ਨੂੰ ਕਸ਼ਟ ਦੇਣ ਵਾਲੇ ਦੁਸ਼ਟ ਪੁਰਖ, ਦੈਂਤਾਂ ਨੂੰ ਖਪਤਿ = ਖਪਾ, ਨਾਸ਼ ਕਰ ਦਿੰਦਾ ਹੈ, ਇਉਂ ਸੁ = ਉਸ ਪਰਮੇਸ਼ਰ ਦੀ ਇਹ ਬਾਜੀ = ਖੇਡ ਹੈ।

***ਤੀਸਰਾ ਅਰਥ :*** ਗੁਰਮੁਖ ਜਨ ਜਾਣਦੇ ਹਨ ਕਿ ਬੁੱਧ ਰੂਪ ਧਰਤੀ ਸਾਚੈ = ਸੱਚੇ ਪਰਮੇਸ਼ਰ ਨੇ ਆਪਣੇ ਸਰੂਪ ਦੇ ਨਾਲ ਮਿਲਣ ਵਾਸਤੇ ਸਾਜਨਾ ਕੀਤੀ ਹੈ।

ਉਸ ਬੁੱਧ ਰੂਪ ਧਰਤੀ ਵਿਚ ਪਰਮੇਸ਼ਰ ਆਪ ਹੀ ਸ਼ੁੱਭ ਗੁਣਾਂ ਨੂੰ ਪੈਦਾ ਕਰਦਾ ਹੈ ਤੇ ਆਪ ਹੀ ਔਗੁਣਾਂ ਨੂੰ ਖਪਾਉਂਦਾ ਹੈ, ਨਾਸ਼ ਕਰਦਾ ਹੈ, ਇਹ ਸੁ = ਉਸ ਪਰਮੇਸ਼ਰ ਦੀ ਇਕ ਖੇਡ ਹੈ।

***ਚੌਥਾ ਅਰਥ :*** ਗੁਰਮੁਖ ਜਨ ਜਾਣਦੇ ਹਨ ਕਿ ਪਰਮੇਸ਼ਰ ਨੇ ਮਨੁੱਖਾ ਦੇਹ ਰੂਪੀ ਧਰਤੀ ਆਪਣੀ ਪ੍ਰਾਪਤੀ ਵਾਸਤੇ ਸਾਜਨਾ ਕੀਤੀ ਹੈ **ਵਾ:** ਧਰਤੀ = ਭੂਮਾ ਰੂਪ ਬ੍ਰਹਮ ਨੇ ਆਪਣੀ ਪ੍ਰਾਪਤੀ ਕਰਾਉਣ ਵਾਸਤੇ ਮਨੁੱਖਾ ਦੇਹ ਸਾਜਨਾ ਕੀਤੀ ਹੈ।

ਉਸ ਵਿਚ ਆਪ ਹੀ ਬ੍ਰਹਮ ਗਿਆਨ ਨੂੰ ਪੈਦਾ ਕਰਦਾ ਹੈ ਤੇ ਆਪ ਹੀ ਅਗਿਆਨ ਨੂੰ ਖਪਾਉਣਾ ਭਾਵ ਨਾਸ਼ ਕਰਦਾ ਹੈ, ਇਹ ਉਸ ਦੀ ਇਕ ਖੇਡ ਹੈ।

***ਪੰਜਵਾਂ ਅਰਥ :*** ਗੁਰਮੁਖਾਂ ਦੀ ਸੰਗਤ ਰੂਪ ਧਰਤੀ ਸੱਚੇ ਨੇ ਸਾਜਨਾ ਕੀਤੀ ਹੈ।

ਉਸ ਸੰਗਤ ਵਿਚ ਗੁਰਮੁਖ ਜਨ ਤੇ ਸੰਤ ਮਹਾਤਮਾਂ ਆਪਸ ਵਿਚ ਸੰਸਾਰ ਦੀ ਉਤਪਤੀ ਤੇ ਨਾਸ਼ ਹੋਣ ਦੀ ਵੀਚਾਰ ਕਰਦੇ ਰਹਿੰਦੇ ਹਨ ਤੇ ਸੁ = ਉਸੇ ਵੀਚਾਰ ਅਨੁਸਾਰ ਸੰਸਾਰ ਨੂੰ ਬਾਜ਼ੀਗਰ ਦੀ ਬਾਜ਼ੀ ਵਤ ਜਾਣਦੇ ਹਨ, ਭਾਵ ਮਿਥਿਆ ਨਿਸਚੇ ਕਰਦੇ ਹਨ।

## ਗੁਰ ਕੈ ਸਬਦਿ; ਰਪੈ ਰੰਗੁ ਲਾਇ ॥

ਇਸ ਕਰਕੇ ਹੀ ਗੁਰਮੁਖ ਜਨ ਗੁਰ = ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਵਿਚ ਰੰਗੁ = ਪ੍ਰੇਮ ਲਾਇ = ਲਾ ਕੇ ਵਾਹਿਗੁਰੂ ਨਾਮ ਵਿਚ ਰਪੈ = ਰੱਤੇ ਰਹਿੰਦੇ ਹਨ।

---

੧. ਜੈਸਾ ਕਿ : **ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ ॥** *(ਸਲੋਕ ਕਬੀਰ ਜੀ, ਅੰਗ ੧੩੭੫)*

## ਸਾਚਿ ਰਤਉ; ਪਤਿ ਸਿਉ ਘਰਿ ਜਾਇ ॥

ਗੁਰਾਂ ਦੁਆਰਾ ਸਾਚਿ = ਸੱਚੇ ਨਾਮ ਵਿਚ ਰਤਉ = ਰੰਗੇ ਹੋਏ ਪਤਿ = ਪ੍ਰਤਿਸ਼ਠਾ ਦੇ ਸਿਉ = ਸਹਿਤ ਪ੍ਰਲੋਕ, ਸਰੂਪ ਰੂਪੀ ਘਰ ਵਿਚ ਜਾਇ = ਜਾਂਦੇ ਹਨ, ਭਾਵ ਉਨ੍ਹਾਂ ਦੀ ਕਾਮ ਕ੍ਰੋਧ ਆਦਿ ਵਿਕਾਰ ਬੇਪਤੀ ਨਹੀਂ ਕਰ ਸਕਦੇ।

## ਸਾਚ ਸਬਦ ਬਿਨੁ; ਪਤਿ ਨਹੀ ਪਾਵੈ ॥

ਸਾਚ = ਸੱਚੇ ਗੁਰੂ ਸਾਹਿਬ ਦੇ ਸਬਦ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਕੋਈ ਵੀ ਇਸ ਲੋਕ ਤੇ ਪ੍ਰਲੋਕ ਰੂਪ ਘਰ ਵਿਚ ਪਤਿ = ਪ੍ਰਤਿਸ਼ਠਾ ਨਹੀਂ ਪਾਵੈ = ਪਾਉਂਦਾ, ਭਾਵ ਕਾਮ ਕ੍ਰੋਧ ਆਦਿ ਵਿਕਾਰ ਬੇਪਤੀ ਹੀ ਕਰਦੇ ਰਹਿੰਦੇ ਹਨ **ਵਾ:** ਪਤਿ = ਪਤੀ ਪਰਮੇਸ਼ਰ ਨੂੰ ਨਹੀਂ ਪਾਵੈ = ਪਾ ਸਕਦਾ।

## ਨਾਨਕ, ਬਿਨੁ ਨਾਵੈ; ਕਿਉ ਸਾਚਿ ਸਮਾਵੈ ॥੩੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ ! ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਕੋਈ ਜੀਵ ਸਾਚਿ = ਸੱਚ ਸਰੂਪ ਵਿਚ ਸਮਾਵੈ = ਸਮਾ ਸਕਦਾ ਹੈ, ਭਾਵ ਨਹੀਂ ਸਮਾ ਸਕਦਾ ॥੩੦॥

## ਗੁਰਮੁਖਿ; ਅਸਟ ਸਿਧੀ ਸਭਿ ਬੁਧੀ ॥

ਗੁਰਮੁਖ ਜਨਾਂ ਨੂੰ ਨਾਮ ਜਪਦਿਆਂ ਮੁਖ ਅਸਟ = ਅੱਠ ਸਿਧੀ = ਸਿੱਧੀਆਂ[੧] ਤੇ ਸਭਿ = ਸਾਰੀਆਂ ਬੁੱਧੀ = ਅਕਲਾਂ ਪ੍ਰਾਪਤ ਹੋ ਜਾਂਦੀਆਂ ਹਨ, ਉਹ ਭਾਵੇਂ ਵਰਤਣ ਭਾਵੇਂ ਨਾ ਵਰਤਣਾ ਕਰਨ **ਵਾ:** ਸਾਰੇ ਸ਼ਾਸਤ੍ਰਾਂ ਦਾ ਬੋਧ ਵੀ ਬੁੱਧੀ ਦੇ ਅੰਦਰ ਹੋ ਜਾਂਦਾ ਹੈ।

**ਅਥਵਾ** ਗੁਰਮੁਖ ਜਨਾਂ ਨੇ ਪੰਜ ਗਿਆਨ ਇੰਦ੍ਰੇ ਅਤੇ ਤਿੰਨ ਗੁਣ ਇਨ੍ਹਾਂ ਅਸਟ = ਅੱਠਾਂ ਨੂੰ ਵੀ ਗੁਰ ਉਪਦੇਸ਼ ਦੁਆਰਾ ਸਿਧੀ = ਸਿਧਿ ਕਰ ਲਿਆ ਹੈ, ਭਾਵ ਜਿੱਤ ਲਿਆ ਹੈ **ਵਾ:** ਵੈਰਾਗ, ਵਿਵੇਕ, ਖਟ ਸੰਪਤੀ ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਤੇ ਤੱਤ ਤ੍ਵੰ ਦਾ ਸੰਸ਼ੋਧਨ ਆਦਿ ਇਹ ਅੱਠ ਸਾਧਨ ਵੀ ਸਿਧੀ = ਸਿੱਧ, ਭਾਵ ਸ਼ੁੱਧ ਹੋ ਗਏ ਹਨ ਅਤੇ ਜੋ ਸਾਰੇ ਬੁਧੀ = ਬੋਧ ਗਿਆਨ ਰੂਪ ਹੈ, ਉਸ ਦੀ ਪ੍ਰਾਪਤੀ ਹੋ ਜਾਂਦੀ ਹੈ **ਵਾ:** ਸਾਰੇ ਗੁਰਮੁਖ ਜਨਾਂ ਨੂੰ ਸਰੂਪ ਦੇ ਗਿਆਨ, ਬੋਧ ਵਾਲੀ ਬੁੱਧੀ ਪ੍ਰਾਪਤ ਹੋ ਜਾਂਦੀ ਹੈ।

## ਗੁਰਮੁਖਿ; ਭਵਜਲੁ ਤਰੀਐ ਸਚ ਸੁਧੀ ॥

ਗੁਰਮੁਖਾਂ ਦੀ ਸੰਗਤ ਕਰਕੇ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਈਦਾ ਹੈ ਤੇ ਸੱਚੀ ਸੁਧੀ = ਪਵਿੱਤਰਤਾ ਪ੍ਰਾਪਤ ਹੋ ਜਾਂਦੀ ਹੈ।

**ਅਥਵਾ** ਗੁਰਮੁਖਾਂ ਦੀ ਸੰਗਤ ਦੁਆਰਾ ਸੱਚ ਬੋਲਣ 'ਤੇ ਸੁਧੀ = ਪਵਿੱਤਰਤਾ ਨਾਲ ਸੰਸਾਰ-ਸਮੁੰਦ੍ਰ ਤੋਂ ਤਰੀਦਾ ਹੈ।

**ਅਥਵਾ** ਗੁਰਮੁਖਾਂ ਦੀ ਸੰਗਤ ਦੁਆਰਾ ਸਚ = ਸੱਚੇ ਨਾਮ ਨੂੰ ਜਪ ਕੇ ਸੁਧੀ = ਪਵਿੱਤਰ ਹੋ ਜਾਈਦਾ ਹੈ ਤੇ ਸੰਸਾਰ-ਸਮੁੰਦ੍ਰ ਤੋਂ ਤਰ ਜਾਈਦਾ ਹੈ।

**ਅਥਵਾ** ਗੁਰਮੁਖ ਜਨ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰਨਾ ਕਰਦੇ ਹਨ, ਇਸੇ ਕਰਕੇ ਉਨ੍ਹਾਂ ਨੂੰ ਸਚੁ = ਸੱਚੀ ਸੁਧੀ = ਸੋਝੀ ਹੋਈ ਹੈ **ਵਾ:** ਸੱਚੇ ਕੀ ਸੋਝੀ **ਵਾ:** ਸੱਚੇ ਦੇ ਜਾਨਣੇ ਵਾਲੀ (ਸੁ + ਧੀ) ਸੁ = ਸ੍ਰੇਸ਼ਟ ਧੀ = ਬੁੱਧੀ ਪ੍ਰਾਪਤ ਹੋਈ ਹੈ, ਭਾਵ ਬੁੱਧ ਆਤਮ ਵਿਸ਼ੈਣੀ ਹੋ ਜਾਂਦੀ ਹੈ।

---

੧. ਮੁੱਖ ਅੱਠ ਸਿੱਧੀਆਂ ਇਹ ਹਨ—ਅਣਿਮਾ, ਮਹਿਮਾ, ਲਘਿਮਾ, ਗਰਿਮਾ, ਪ੍ਰਾਪਤ, ਪ੍ਰਾਕਾਮਯ, ਈਸ਼ਿਤਾ, ਵਸ਼ਿਤਾ।

## ਗੁਰਮੁਖਿ; ਸਰ ਅਪਸਰ ਬਿਧਿ ਜਾਣੈ ॥

ਗੁਰਮੁਖ ਜਨ ਸਰ = ਚੰਗੇ ਤੇ ਅਪਸਰ = ਮੰਦੇ ਭਾਵ ਗ੍ਰਹਿਣ ਕਰਨ ਯੋਗ ਨਾਮ ਤੇ ਤਿਆਗਣ ਯੋਗ ਕਾਮ ਕ੍ਰੋਧ ਆਦਿ ਵਿਕਾਰਾਂ ਦੀ ਨਵਿਰਤੀ ਕਰਨ ਵਾਲੀ ਬਿਧਿ = ਵਿਧੀ ਨੂੰ ਜਾਣੈ = ਜਾਣ ਲੈਂਦੇ ਹਨ **ਵਾ:** ਸਰ = ਸ੍ਰੇਸ਼ਟ ਬ੍ਰਹਮ ਗਿਆਨ ਦੀ ਪ੍ਰਾਪਤੀ ਤੇ ਅਪਸਰ = ਅਸ੍ਰੇਸ਼ਟ ਅਗਿਆਨ ਦੀ ਨਵਿਰਤੀ ਆਦਿ ਇਹ ਵਿਧੀ ਜਾਣ ਲੈਂਦੇ ਹਨ **ਵਾ:** ਪਾਪ ਪੁੰਨ ਦੇ ਗਿਆਨ ਨੂੰ ਜਾਣ ਲੈਂਦੇ ਹਨ।

## ਗੁਰਮੁਖਿ; ਪਰਵਿਰਤਿ ਨਰਵਿਰਤਿ ਪਛਾਣੈ ॥

ਗੁਰਮੁਖ ਜਨ ਪਰਮੇਸ਼ਰ ਦੇ ਨਾਮ ਵਿਚ ਪਰਵਿਰਤ ਹੋਣ 'ਤੇ ਵਿਸ਼ਿਆਂ ਦੀ ਨਵਿਰਤੀ ਦੇ ਭੇਦ ਨੂੰ ਪਛਾਣੈ = ਪਛਾਣ ਲੈਂਦੇ ਹਨ **ਵਾ:** ਭਜਨ ਸਿਮਰਨ ਕਰਨ ਵੱਲ ਉੱਦਮ ਕਰਨ ਦੀ ਪ੍ਰਵਿਰਤੀ ਤੇ ਆਲਸ ਦੀ ਨਵਿਰਤੀ ਕਰਨ ਦੇ ਪੱਖ ਨੂੰ ਪਛਾਣ ਲੈਂਦੇ ਹਨ **ਵਾ:** ਬ੍ਰਹਮ ਵਿਚ ਪਰਵਿਰਤ ਤੇ ਮਾਇਆ ਦੀ ਨਵਿਰਤੀ ਦੇ ਪੱਖ ਨੂੰ ਪਛਾਣ ਲੈਂਦੇ ਹਨ।

**ਅਥਵਾ** ਪ੍ਰਵਿਰਤੀ ਵਾਲਿਆਂ ਵਿਚ ਵੀ ਬ੍ਰਹਮ ਤੇ ਨਵਿਰਤੀ ਵਾਲਿਆਂ ਵਿਚ ਵੀ ਬ੍ਰਹਮ ਹੈ **ਵਾ:** ਨਵਿਰਤੀ ਵਾਲੇ ਭਾਵ ਤਿਆਗੀਆਂ ਤੇ ਪ੍ਰਵਿਰਤੀ ਵਾਲੇ ਭਾਵ ਗ੍ਰਹਿਸਥੀਆਂ ਵਿਚ ਪਰਮੇਸ਼ਰ ਹੀ ਹੈ, ਇਸ ਭੇਦ ਨੂੰ ਪਛਾਣ ਲੈਂਦੇ ਹਨ।

## ਗੁਰਮੁਖਿ ਤਾਰੇ; ਪਾਰਿ ਉਤਾਰੇ ॥

ਗੁਰਮੁਖ ਜਨ ਪਰਮੇਸ਼ਰ ਨੇ ਤਾਰੇ ਹੋਏ ਹਨ, ਇਸੇ ਕਰਕੇ ਗੁਰਮੁਖ ਜਨ ਹੋਰਨਾਂ ਨੂੰ ਵੀ ਨਾਮ ਦਾ ਉਪਦੇਸ਼ ਦੇ ਕੇ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰੇ = ਉਤਾਰਦੇ ਹਨ।

**ਅਥਵਾ** ਗੁਰਮੁਖ ਜਨਾਂ ਨੇ ਤਾਰੇ = ਜਹਾਜ਼ ਦੀ ਨਿਆਈਂ ਬਣ ਕੇ ਬੇਅੰਤ ਹੀ ਜੀਵ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਉਤਾਰ ਕੇ ਨਿਹਾਲ ਕਰ ਦਿੱਤੇ ਹਨ।

## ਨਾਨਕ ਗੁਰਮੁਖਿ; ਸਬਦਿ ਨਿਸਤਾਰੇ ॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੂੰ ਪਰਮੇਸ਼ਰ ਨੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸੰਸਾਰ-ਸਮੁੰਦ੍ਰ ਤੋਂ ਨਿਸਤਾਰੇ = ਤਾਰਨਾ ਕੀਤਾ ਹੈ **ਵਾ:** ਗੁਰਮੁਖ ਜਨ ਗੁਰੂ ਸਾਹਿਬ ਦਾ ਸ਼ਬਦ ਦੇ ਕੇ ਹੋਰਨਾਂ ਅਧਿਕਾਰੀਆਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਦੇ ਹਨ ॥੩੧॥

## ਨਾਮੇ ਰਾਤੇ; ਹਉਮੈ ਜਾਇ ॥ ਨਾਮਿ ਰਤੇ; ਸਚਿ ਰਹੇ ਸਮਾਇ ॥

ਜੋ ਨਾਮੇ = ਨਾਮ ਵਿਚ ਰਾਤੇ = ਰੰਗੇ ਹਨ, ਉਨ੍ਹਾਂ ਦੀ ਹਉਮੈ = ਹੰਗਤਾ ਮਮਤਾ ਨਵਿਰਤ ਹੋ ਜਾਇ = ਜਾਂਦੀ ਹੈ।

ਜੋ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ, ਉਹ ਹਰ ਵਕਤ ਸਚਿ = ਸਤ ਸਰੂਪ ਬ੍ਰਹਮ ਵਿਚ ਸਮਾਇ = ਅਭੇਦ ਹੋਏ ਰਹੇ = ਰਹਿੰਦੇ ਹਨ।

## ਨਾਮਿ ਰਤੇ; ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ; ਪਾਵਹਿ ਮੋਖ ਦੁਆਰੁ ॥

ਜੋ ਨਾਮ ਵਿਚ ਰਤੇ = ਰੰਗੇ ਹਨ, ਉਹੋ ਹੀ ਅਸਲ ਜੋਗ ਦੀ ਜੁਗਤਿ = ਜੁਗਤੀ ਨੂੰ ਬੀਚਾਰੁ = ਵੀਚਾਰਦੇ

ਹਨ **ਵਾ:** ਉਹੋ ਹੀ ਪਰਮੇਸ਼ਰ ਨਾਲ ਜੋਗ = ਜੁੜਨ ਦੀ ਜੁਗਤਿ = ਜੁਗਤੀ ਨੂੰ ਬੀਚਾਰੁ = ਵੀਚਾਰਦੇ ਹਨ **ਵਾ:** ਉਹ ਹੱਠ ਜੋਗ, ਭਗਤੀ ਜੋਗ ਆਦਿ ਜੋਗ ਦੀ ਜੁਗਤੀ ਨੂੰ ਵੀਚਾਰਦੇ ਹਨ।

ਜੋ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਕੇ ਮੋਖ = ਮੁਕਤੀ ਰੂਪ ਦੁਆਰੁ = ਦਰਵਾਜ਼ੇ ਨੂੰ ਪਾਵਹਿ = ਪਾ ਲੈਂਦੇ ਹਨ **ਵਾ:** ਮੁਕਤੀ ਦੀ ਪ੍ਰਾਪਤੀ ਵਾਲੇ ਬ੍ਰਹਮ ਗਿਆਨ ਰੂਪੀ ਦਰਵਾਜ਼ੇ ਨੂੰ ਪਾ ਲੈਂਦੇ ਹਨ।

## ਨਾਮਿ ਰਤੇ; ਤ੍ਰਿਭਵਣ ਸੋਝੀ ਹੋਇ ॥
## ਨਾਨਕ ਨਾਮਿ ਰਤੇ; ਸਦਾ ਸੁਖੁ ਹੋਇ ॥੩੨॥

ਜੋ ਨਾਮ ਵਿਚ ਰਤੇ = ਰਚੇ ਹੋਏ ਹਨ, ਉਨ੍ਹਾਂ ਨੂੰ ਤ੍ਰਿਭਵਣ = ਤਿੰਨਾਂ ਭਵਨਾਂ (ਲੋਕਾਂ) ਦੀ ਬ੍ਰਹਮ ਰੂਪਤਾ ਆਦਿ ਕਰਕੇ ਸੋਝੀ = ਸਮਝ ਹੋਇ = ਹੋ ਜਾਂਦੀ ਹੈ ਕਿ ਤਿੰਨਾਂ ਲੋਕਾਂ ਵਿਚ ਕੀ ਵਰਤਾਰਾ ਵਰਤਦਾ ਹੈ **ਵਾ:** ਤਿੰਨਾਂ ਲੋਕਾਂ ਵਿਚ ਭਾਉਣ ਵਾਲੇ ਮਨ ਨੂੰ ਰੋਕਣ ਦੀ ਸੋਝੀ ਹੋ ਜਾਂਦੀ ਹੈ **ਵਾ:** ਤਿੰਨੇ ਭਵਨਾਂ ਦੀ ਨਿਆਈਂ ਜਾਗਰਤ, ਸੁਪਨ, ਸੁਖੋਪਤ ਅਵਸਥਾ ਵਿਚ ਜੋ ਚੇਤਨ ਬ੍ਰਹਮ ਵਿਆਪਕ ਹੈ, ਉਸ ਦੀ ਸੋਝੀ ਹੋ ਜਾਂਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਾਮ ਵਿਚ ਰਤੇ = ਰੰਗੇ, ਰਚੇ ਹਨ, ਉਨ੍ਹਾਂ ਨੂੰ ਸਦਾ = ਹਮੇਸ਼ਾਂ ਰਹਿਣ ਵਾਲਾ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ ॥੩੨॥

## ਨਾਮਿ ਰਤੇ; ਸਿਧ ਗੋਸਟਿ ਹੋਇ ॥

ਹੇ ਸਿੱਧੋ! ਤੁਹਾਡੇ ਚਿੱਤ ਨਾਮ ਵਿਚ ਰਤੇ = ਰੰਗੇ ਜਾਣ ਕਰਕੇ ਹੀ ਤੁਹਾਡੇ ਸਿੱਧਾਂ ਨਾਲ ਸਾਡੀ ਗੋਸਟਿ = ਚਰਚਾ ਹੋਇ = ਹੋ ਰਹੀ ਹੈ **ਵਾ:** ਸਿਧ = ਮੁਕਤ ਰੂਪ ਪੁਰਖਾਂ ਦੇ ਨਾਲ ਚਰਚਾ ਹੋ ਰਹੀ ਹੈ **ਵਾ:** (ਗੋ + ਇਸਟਿ) ਇਸਟਿ = ਪਿਆਰੀ ਗੋ = ਬਾਣੀ ਦੁਆਰਾ ਤੁਹਾਡੇ (ਸਿੱਧਾਂ) ਨਾਲ ਪ੍ਰਸ਼ਨ ਉੱਤਰ ਹੋ ਰਹੇ ਹਨ।

**ਅਥਵਾ** ਨਾਮ ਵਿਚ ਰੰਗੇ ਜਾਣੇ ਕਰਕੇ ਸਿਧ = ਪ੍ਰਾਪਤ ਰੂਪ ਪਰਮੇਸ਼ਰ ਦੇ ਨਾਲ ਗੋਸਟ ਹੁੰਦੀ ਹੈ, ਭਾਵ ਸਰਗੁਣ ਸਰੂਪ ਧਾਰ ਕੇ ਪਰਮੇਸ਼ਰ ਆਪ ਚਰਚਾ ਕਰਨ ਲਈ ਆ ਜਾਂਦਾ ਹੈ।[੧]

**ਅਥਵਾ** ਜਿਹੜੇ ਗੁਰਮੁਖ ਜਨ ਨਾਮ ਵਿਚ ਰੱਤੇ ਹੋਏ ਹਨ, ਉਨ੍ਹਾਂ ਦੇ ਅੰਤਹਕਰਣ ਦੇ ਅੰਦਰ ਭਾਵ ਧਿਆਨ ਵਿਚ ਪਰਮੇਸ਼ਰ ਸਿੱਧ ਹੋ ਜਾਂਦਾ ਹੈ, ਭਾਵ ਜੇਕਰ ਉਨ੍ਹਾਂ ਦੇ ਅੰਦਰ ਕੋਈ ਸੰਕਲਪ ਹੋ ਜਾਵੇ ਤਾਂ ਉਸਦਾ ਪਰਮੇਸ਼ਰ ਆਪ ਹੀ ਧਿਆਨ ਦੁਆਰਾ ਉੱਤਰ ਦੇ ਦਿੰਦਾ ਹੈ, ਅਰਥਾਤ ਜਦੋਂ ਕੋਈ ਵੀ ਫੁਰਨਾ ਫੁਰਦਾ ਹੈ, ਉਦੋਂ ਪਰਮੇਸ਼ਰ ਸਾਖੀ ਰੂਪ ਹੋ ਕੇ ਆਪ ਹੀ ਕਹਿ ਦਿੰਦਾ ਹੈ ਕਿ ਸੰਕਲਪ ਕਿਉਂ ਉਠਾ ਰਿਹਾ ਹੈਂ।

## ਨਾਮਿ ਰਤੇ; ਸਦਾ ਤਪੁ ਹੋਇ ॥

ਜੋ ਨਾਮ ਵਿਚ ਰਤੇ = ਰੰਗੇ ਹਨ, ਉਨ੍ਹਾਂ ਦਾ ਸਦਾ = ਹਮੇਸ਼ਾਂ ਹੀ ਤਪ ਹੋਇ = ਹੁੰਦਾ ਹੈ, ਭਾਵ ਨਾਮ ਦਾ ਅਭਿਆਸ ਹੀ ਸਾਰੇ ਤਪਾਂ ਵਿੱਚੋਂ ਸ਼ਿਰੋਮਣੀ ਤਪ ਹੈ।

## ਨਾਮਿ ਰਤੇ; ਸਚੁ ਕਰਣੀ ਸਾਰੁ ॥

ਜੋ ਨਾਮ ਵਿਚ ਰਤੇ = ਰੰਗੇ ਹਨ, ਉਨ੍ਹਾਂ ਦੀ ਸਚੁ = ਸੱਚੀ ਤੇ ਸਾਰੁ = ਸ੍ਰੇਸ਼ਟ ਕਰਣੀ ਹੈ **ਵਾ:** ਉਨ੍ਹਾਂ ਦੀ ਸੱਚੀ ਕਮਾਈ ਹੈ ਤੇ ਉਨ੍ਹਾਂ ਨੂੰ ਸਾਰੁ = ਸਿਧਾਂਤ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ **ਵਾ:** ਉਨ੍ਹਾਂ ਦੀ ਸਾਰੁ = ਸਿਧਾਂਤ ਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਨ ਵਾਲੀ ਸੱਚੀ ਭਗਤੀ ਰੂਪ ਕਰਨੀ ਹੈ।

---

੧. ਜੈਸਾ ਕਿ : **ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥** *(ਅੰਗ ੮੯੪)*

## ਨਾਮਿ ਰਤੇ; ਗੁਣ ਗਿਆਨ ਬੀਚਾਰੁ ॥

ਜੋ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਗਿਆਨ ਆਦਿ ਗੁਣਾਂ ਨੂੰ **ਵਾ:** ਸਤ ਸੰਤੋਖ ਆਦਿ ਸ਼ੁੱਭ ਗੁਣਾਂ ਤੇ ਪ੍ਰੋਖ ਅਪ੍ਰੋਖ ਗਿਆਨ ਨੂੰ ਵੀਚਾਰਦੇ ਹਨ।

**ਅਥਵਾ** ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਨੂੰ ਸਤ ਸੰਤੋਖ ਆਦਿ ਸ਼ੁੱਭ ਗੁਣ, ਅਪ੍ਰੋਖ ਗਿਆਨ ਅਤੇ ਸਤ ਅਸਤ ਵਸਤੂ ਦਾ ਵੀਚਾਰ ਪ੍ਰਾਪਤ ਹੁੰਦਾ ਹੈ **ਵਾ:** ਪਰਮਾਰਥ ਤੇ ਸੰਸਾਰਕ ਵਿਹਾਰਾਂ ਦਾ ਵੀਚਾਰ ਪ੍ਰਾਪਤ ਹੁੰਦਾ ਹੈ।

## ਬਿਨੁ ਨਾਵੈ; ਬੋਲੈ ਸਭੁ ਵੇਕਾਰੁ ॥

ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜੀਵ ਜੋ ਕੁਝ ਵੀ ਬੋਲੈ = ਬੋਲਦਾ ਹੈ, ਸਭ ਵੇਕਾਰੁ = ਵਿਅਰਥ ਹੈ **ਵਾ:** ਸਭ ਵਿਕਾਰ ਰੂਪ ਹੈ।

## ਨਾਨਕ, ਨਾਮਿ ਰਤੇ; ਤਿਨ ਕਉ ਜੈਕਾਰੁ ॥੩੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਨਾਮ ਵਿਚ ਰਤੇ = ਰੰਗੇ ਹਨ, ਤਿਨ = ਉਨ੍ਹਾਂ ਕਉ = ਨੂੰ ਜੈਕਾਰੁ = ਨਮਸਕਾਰ ਹੈ **ਵਾ:** ਉਨ੍ਹਾਂ ਦੀ ਪ੍ਰਲੋਕ ਕਉ = ਦੇ ਵਿਚ ਜੈ ਜੈ ਕਾਰ ਹੁੰਦੀ ਹੈ ॥੩੩॥

***ਪ੍ਰਸ਼ਨ :*** *ਨਾਮ ਦੀ ਪ੍ਰਾਪਤੀ ਕਿਥੋਂ ਹੁੰਦੀ ਹੈ ?*

***ਗੁਰ ਉੱਤਰ :***

## ਪੂਰੇ ਗੁਰ ਤੇ; ਨਾਮੁ ਪਾਇਆ ਜਾਇ ॥ ਜੋਗ ਜੁਗਤਿ; ਸਚਿ ਰਹੈ ਸਮਾਇ ॥

ਹੇ ਸਿੱਧੋ! ਪੂਰੇ = ਪੂਰਨ ਗੁਰ = ਸਤਿਗੁਰਾਂ ਤੇ = ਤੋਂ ਹੀ ਅੰਮ੍ਰਿਤ ਨਾਮ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ।

ਜਿਨ੍ਹਾਂ ਨੇ ਗੁਰਾਂ ਪਾਸੋਂ ਨਾਮ ਪਾਇਆ ਹੈ, ਉਹ ਜੋਗ ਵਿਚ ਜੁਗਤਿ = ਜੁੜ ਕੇ ਸੱਚ ਸਰੂਪ ਵਿਚ ਸਮਾਇ = ਅਭੇਦ ਹੋਏ ਰਹੈ = ਰਹਿੰਦੇ ਹਨ।

**ਅਥਵਾ** ਜਿਹੜੇ ਸੱਚ ਦੇ ਵਿਚ ਸਮਾਇ = ਅਭੇਦ ਹੋਏ ਰਹੈ = ਰਹਿੰਦੇ ਹਨ, ਉਹੋ ਹੀ ਅਸਲੀ ਜੋਗ ਦੀ ਜੁਗਤੀ ਹੈ।

**ਅਥਵਾ** ਇਹੋ ਜੁੜਨੇ ਯੋਗ ਪਰਮੇਸ਼ਰ ਦੇ ਵਿਚ ਜੁੜਨ ਦੀ ਜੁਗਤੀ ਹੈ, ਜੋ ਹਰ ਵਕਤ ਬਿਰਤੀ ਸੱਚ ਵਿਚ ਸਮਾਈ ਰਹੇ।

**ਅਥਵਾ** ਜੋ ਨਾਮ ਦੇ ਜੋਗ = ਮੇਲ ਵਿਚ ਜੁਗਤਿ = ਜੁੜਦੇ, ਮਿਲਦੇ ਹਨ, ਉਹ ਸੱਚ ਸਰੂਪ ਵਿਚ ਸਮਾਏ ਰਹਿੰਦੇ ਹਨ।

## ਬਾਰਹ ਮਹਿ, ਜੋਗੀ ਭਰਮਾਏ; ਸੰਨਿਆਸੀ ਛਿਅ ਚਾਰਿ ॥

ਬਾਰਹ = ਬਾਰ੍ਹਾਂ ਪੰਥਾਂ ਮਹਿ = ਵਿਚ ਜੋਗੀ ਜਨ ਭਰਮਾਏ = ਭਰਮਦੇ ਫਿਰਦੇ ਹਨ ਅਤੇ ਸੰਨਿਆਸੀ = ਤਿਆਗੀ ਛਿਅ = ਛੇ ਅਤੇ ਚਾਰ (ਭਾਵ ੬ + ੪ = ੧੦) ਦਸਾਂ ਪੰਥਾਂ (ਨਾਮਾਂ) ਵਿਚ ਭਰਮਦੇ ਰਹਿੰਦੇ ਹਨ।

ਜੋਗੀਆਂ ਦੇ ਬਾਰ੍ਹਾਂ ਪੰਥ ਇਹ ਹਨ—੧. ਹੇਤ, ੨. ਪਾਵਾ, ੩. ਆਈ, ੪. ਗਮਯ, ੫. ਪਾਗਲ, ੬. ਗੋਪਾਲ, ੭. ਦਾਸ, ੮. ਕੰਥੜੀ, ੯. ਬਨ, ੧੦. ਧ੍ਰੂਜ, ੧੧. ਚੋਲੀ, ੧੨. ਰਾਵਲ।

ਸੰਨਿਆਸੀਆਂ ਦੇ ਦਸ ਨਾਂ ਇਹ ਹਨ—੧. ਤੀਰਥ, ੨. ਆਸ੍ਰਮ, ੩. ਬਨ, ੪. ਆਰਣ੍ਯ, ੫. ਗਿਰਿ, ੬. ਪਰਬਤ, ੭. ਸਾਗਰ, ੮. ਸਰਸ੍ਵਤੀ, ੯. ਭਾਰਤੀ, ੧੦. ਪੁਰੀ।

[ਅੰਗ ੯੪੨]

## ਗੁਰ ਕੈ ਸਬਦਿ, ਜੋ ਮਰਿ ਜੀਵੈ; ਸੋ ਪਾਏ ਮੋਖ ਦੁਆਰੁ ॥

ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੋ = ਜਿਹੜੇ ਜੀਵੈ = ਜੀਵਤ-ਭਾਵ ਤੋਂ ਮਰਿ = ਮਰ ਜਾਂਦੇ ਹਨ, ਸੋ = ਉਹ ਮੋਖ = ਮੁਕਤੀ ਦਾ ਗਿਆਨ ਰੂਪੀ ਦੁਆਰੁ = ਦਰਵਾਜ਼ਾ ਪਾਏ = ਪਾ ਸਕਦੇ ਹਨ **ਵਾ:** ਉਹ ਦੁਆਰੁ = ਦੁਆਰਿਆਂ ਵਾਲੇ ਸੰਸਾਰ ਅੰਦਰ ਮੁਕਤੀ ਪਾ ਸਕਦੇ ਹਨ।

## ਬਿਨੁ ਸਬਦੈ, ਸਭਿ ਦੂਜੈ ਲਾਗੇ; ਦੇਖਹੁ ਰਿਦੈ ਬੀਚਾਰਿ ॥

ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਸਭਿ = ਸਾਰੇ ਦੂਜੈ = ਦ੍ਵੈਤ-ਭਾਵ ਵਿਚ ਲਾਗੇ = ਲੱਗੇ ਹੋਏ ਹਨ, ਜੇ ਸੰਸਾ ਹੋਵੇ ਤਾਂ ਇਸ ਗੱਲ ਨੂੰ ਰਿਦੈ = ਦਿਲ ਵਿਚ ਵੀਚਾਰ ਕਰਕੇ ਦੇਖਹੁ = ਵੇਖ ਲਵੋ।

## ਨਾਨਕ, ਵਡੇ ਸੇ ਵਡਭਾਗੀ; ਜਿਨੀ ਸਚੁ ਰਖਿਆ ਉਰ ਧਾਰਿ ॥੩੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇ = ਉਹ ਪੁਰਖ ਲੋਕ-ਪ੍ਰਲੋਕ ਵਿਚ ਵਡੇ = ਵੱਡਿਆਂ ਤੋਂ ਵਡਭਾਗੀ = ਵੱਡਿਆ ਕਰਮਾਂ ਵਾਲੇ ਹਨ, ਜਿਨੀ = ਜਿਨ੍ਹਾਂ ਨੇ ਸਚੁ = ਸੱਚੇ ਨਾਮ ਨੂੰ ਆਪਣੇ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰੱਖਿਆ ਹੋਇਆ ਹੈ ॥੩੪॥

***ਪ੍ਰਸ਼ਨ*** *: ਰਤਨ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*

***ਗੁਰ ਉੱਤਰ :***

## ਗੁਰਮੁਖਿ ਰਤਨੁ ਲਹੈ; ਲਿਵ ਲਾਇ ॥ ਗੁਰਮੁਖਿ; ਪਰਖੈ ਰਤਨੁ ਸੁਭਾਇ ॥

ਗੁਰਮੁਖ ਜਨ ਗੁਰਾਂ ਦੁਆਰਾ ਨਾਮ ਵਿਚ ਲਿਵ = ਬਿਰਤੀ ਲਾਇ = ਲਾ ਕੇ ਰਤਨ ਸਰੂਪ ਪਰਮੇਸ਼ਰ ਨੂੰ ਲਹੈ = ਲਖ, ਪ੍ਰਾਪਤ ਕਰ ਲੈਂਦੇ ਹਨ।

ਗੁਰਮੁਖ ਜਨ ਸੁਭਾਇ = ਸੁਭਾਵਿਕ ਹੀ ਰਤਨ ਸਰੂਪ ਪਰਮੇਸ਼ਰ ਨੂੰ ਪਰਖੈ = ਪਰਖ ਭਾਵ ਜਾਣ ਲੈਂਦੇ ਹਨ **ਵਾ:** ਗੁਰਮੁਖ ਜਨ (ਸੁ + ਭਾਇ) ਸੁ = ਸ੍ਰੇਸ਼ਟ ਭਾਇ = ਪ੍ਰੇਮ ਨਾਲ ਰਤਨ ਰੂਪ ਬ੍ਰਹਮ ਦੇ ਤਾਈਂ ਆਪਣਾ ਆਪ ਰੂਪ ਜਾਣ ਕੇ ਪਰਖ ਲੈਂਦੇ ਹਨ।

## ਗੁਰਮੁਖਿ; ਸਾਚੀ ਕਾਰ ਕਮਾਇ ॥ ਗੁਰਮੁਖਿ; ਸਾਚੇ ਮਨੁ ਪਤੀਆਇ ॥

ਗੁਰਮੁਖ ਜਨ ਸਾਚੀ = ਸੱਚੀ ਭਗਤੀ ਰੂਪ ਕਾਰ ਕਮਾਇ = ਕਮਾਉਂਦੇ ਹਨ **ਵਾ:** ਗੁਰਮੁਖ ਜਨ ਆਪ ਨਾਮ ਜਪਣਾ ਤੇ ਹੋਰਨਾਂ ਨੂੰ ਨਾਮ ਜਪਾਉਣ ਦੀ ਸੱਚੀ ਕਾਰ ਕਮਾਉਂਦੇ ਹਨ **ਵਾ:** ਆਪ ਲਿਵ ਲਗਾਉਣ ਦੀ ਤੇ ਹੋਰਨਾਂ ਦੀ ਹਉਮੈ ਤੋੜ ਕੇ ਵਾਹਿਗੁਰੂ ਦੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਸੱਚੀ ਕਾਰ ਕਮਾਉਂਦੇ ਹਨ।

ਗੁਰਮੁਖ ਸਾਚੈ = ਸੱਚੇ ਪਰਮੇਸ਼ਰ ਵਿਚ ਹਰ ਵਕਤ ਮਨ ਨੂੰ ਪਤੀਆਇ = ਪਤਿਆਉਂਦੇ ਹਨ **ਵਾ:** ਗੁਰਮੁਖਾਂ ਦਾ ਮਨ ਹਰ ਵਕਤ ਸਾਚੈ = ਸੱਚੇ ਵਿਚ ਪਤੀਜਿਆ ਰਹਿੰਦਾ ਹੈ।

## ਗੁਰਮੁਖਿ; ਅਲਖੁ ਲਖਾਏ ਤਿਸੁ ਭਾਵੈ ॥

ਗੁਰਮੁਖ ਜਨ ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਦੇ ਸਰੂਪ ਨੂੰ ਹੋਰਨਾਂ ਤਾਈਂ ਲਖਾਏ = ਲਖਾ, ਜਣਾ ਦਿੰਦੇ ਹਨ, ਇਸੇ ਕਰਕੇ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦੇ ਹਨ।

**ਅਥਵਾ** ਗੁਰਮੁਖ ਜਨਾਂ ਦੀ ਸੰਗਤ ਕਰਕੇ ਅਲੱਖ ਸਰੂਪ ਪਰਮੇਸ਼ਰ ਨੂੰ ਲਖਿਆ ਜਾਂਦਾ ਹੈ, ਕਿਉਂਕਿ ਤਿਸੁ = ਉਸ ਵਾਹਿਗੁਰੂ ਨੂੰ ਗੁਰਮੁਖ ਜਨ ਭਾਵੈ = ਭਾਉਂਦੇ ਹਨ।

## ਨਾਨਕ; ਗੁਰਮੁਖਿ ਚੋਟ ਨ ਖਾਵੈ ॥੩੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਕਾਮ ਕ੍ਰੋਧ ਆਦਿ ਵਿਕਾਰਾਂ ਦੀਆਂ **ਵਾ:** ਦੁਨੀਆਂ ਦੀਆਂ ਤਰਕਾਂ ਰੂਪ **ਵਾ:** ਜਮਾਂ ਦੀਆਂ ਚੋਟ = ਸੱਟਾਂ ਨ = ਨਹੀਂ ਖਾਵੈ = ਖਾਂਦੇ ॥੩੫॥

## ਗੁਰਮੁਖਿ; ਨਾਮੁ ਦਾਨੁ ਇਸਨਾਨੁ ॥ ਗੁਰਮੁਖਿ; ਲਾਗੈ ਸਹਜਿ ਧਿਆਨੁ ॥

ਗੁਰਮੁਖ ਜਨ ਹਰ ਵਕਤ ਨਾਮ ਜਪਦੇ ਹਨ, ਧਰਮ ਦੀ ਕਿਰਤ ਕਰਕੇ ਦਾਨ ਦਿੰਦੇ ਹਨ **ਵਾ:** ਵੰਡ ਕੇ ਖਾਂਦੇ ਹਨ ਅਤੇ ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹਨ **ਵਾ:** ਅੰਦਰੋਂ ਰਾਗ ਦ੍ਵੈਖ ਰੂਪੀ ਮੈਲ ਨੂੰ ਮੇਟਣ ਰੂਪ ਇਸ਼ਨਾਨ ਕਰਦੇ ਹਨ।

ਗੁਰਮੁਖ ਜਨਾਂ ਦਾ ਸਹਜਿ = ਸੁਤੇ-ਸਿੱਧ ਹੀ ਵਾਹਿਗੁਰੂ ਦੇ ਸਰੂਪ ਵਿਚ ਧਿਆਨ ਲੱਗਿਆ ਰਹਿੰਦਾ ਹੈ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਸਹਜੇ ਹੀ ਵਾਹਿਗੁਰੂ ਦੇ ਨਾਲ ਧਿਆਨ ਲੱਗ ਜਾਂਦਾ ਹੈ।

## ਗੁਰਮੁਖਿ; ਪਾਵੈ ਦਰਗਹ ਮਾਨੁ ॥ ਗੁਰਮੁਖਿ; ਭਉ ਭੰਜਨੁ ਪਰਧਾਨੁ ॥

ਗੁਰਮੁਖ ਜਨ ਪਰਮਾਤਮਾ ਦੀ ਦਰਗਹ = ਨਿਆਏਂ ਸਭਾ ਵਿਚ ਮਾਨੁ = ਸਤਿਕਾਰ ਪਾਵੈ = ਪਾਉਂਦੇ ਹਨ **ਵਾ:** ਜੋ (ਦਰ + ਗਹ) ਹਿਰਦੇ ਦੇ ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਵਿਚ ਪਰਮੇਸ਼ਰ ਹੈ, ਉਸ ਦਾ ਮਾਨੁ = ਮੰਨਣ ਗਿਆਨ ਪਾਉਂਦੇ ਹਨ।

ਗੁਰਮੁਖ ਜਨ ਸੰਸਾਰ-ਸਮੁੰਦ੍ਰ ਦੇ **ਵਾ:** ਜੰਮਣ ਮਰਣ ਦੇ ਭਉ = ਡਰ ਨੂੰ **ਵਾ:** ਸੱਤ ਪ੍ਰਕਾਰ ਦੇ ਡਰ ਭੰਜਨੁ = ਭੰਨਣ ਨੂੰ ਪਰਧਾਨੁ = ਮੁਖੀ ਹਨ।

**ਅਥਵਾ** ਗੁਰਮੁਖ ਜਨ ਸੱਤ ਪ੍ਰਕਾਰ ਦੇ ਡਰ ਦੇ ਤੋੜਨ ਵਿਚ ਪਰਧਾਨੁ = ਸ੍ਰੇਸ਼ਟ ਹਨ।

## ਗੁਰਮੁਖਿ; ਕਰਣੀ ਕਾਰ ਕਰਾਏ ॥ ਨਾਨਕ; ਗੁਰਮੁਖਿ ਮੇਲਿ ਮਿਲਾਏ ॥੩੬॥

ਗੁਰਮੁਖ ਜਨ ਆਪ ਭਗਤੀ ਰੂਪ ਕਰਨੀ ਦੀ ਕਾਰ ਕਰਦੇ ਹਨ ਅਤੇ ਹੋਰਨਾਂ ਪਾਸੋਂ ਭਗਤੀ ਦੀ ਕਾਰ ਕਰਵਾਉਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਾਂ ਨੂੰ ਆਪ ਪਰਮੇਸ਼ਰ ਆਪਣੇ ਸਰੂਪ ਦੇ ਮੇਲ ਵਿਚ ਮਿਲਾਏ = ਮਿਲਾਉਂਦਾ ਹੈ **ਵਾ:** ਗੁਰਮੁਖ ਜਨ ਨਾਮ ਦਾ ਉਪਦੇਸ਼ ਦੇ ਕੇ ਹੋਰਨਾਂ ਅਧਿਕਾਰੀਆਂ ਨੂੰ ਵਾਹਿਗੁਰੂ ਦੇ ਮੇਲ ਵਿਚ ਮਿਲਾ ਦਿੰਦੇ ਹਨ ॥੩੬॥

## ਗੁਰਮੁਖਿ; ਸਾਸਤ੍ਰ ਸਿਮ੍ਰਿਤਿ ਬੇਦ ॥

ਗੁਰਮੁਖ ਜਨਾਂ ਦੇ ੬ ਸ਼ਾਸਤ੍ਰ, ਸਤਾਈ ਸਿੰਮ੍ਰਿਤੀਆਂ ਤੇ ਚਾਰ ਬੇਦ ਗੁਣਾਂ ਨੂੰ ਕਥਨ ਕਰਦੇ ਹਨ।

**ਅਥਵਾ** ਗੁਰਮੁਖ ਜਨਾਂ ਦਾ ਜੀਵਨ **ਵਾ:** ਉਪਦੇਸ਼ ਹੀ ਸ਼ਾਸਤ੍ਰ ਸਿੰਮ੍ਰਿਤੀਆਂ ਅਤੇ ਬੇਦ ਹਨ।

**ਅਥਵਾ** ਗੁਰਮੁਖ ਜਨ ਸਾ = ਉਸ ਸਤ ਸਰੂਪ ਬ੍ਰਹਮ ਦੀ ਆਗਿਆ ਨੂੰ ਮੰਨਦੇ ਹਨ ਤੇ ਹਰ ਵਕਤ

ਸਿਮ੍ਰਿਤਿ = ਸਿਮਰਨ ਕਰਦੇ ਰਹਿੰਦੇ ਹਨ ਅਤੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਬੇਦ = ਗਿਆਨ ਵਿਚ ਇਸਥਿਤ ਰਹਿੰਦੇ ਹਨ, ਇਹੋ ਗੁਰਮੁਖਾਂ ਦੇ ਸ਼ਾਸਤ੍ਰ, ਸਿੰਮ੍ਰਿਤੀਆਂ ਤੇ ਵੇਦ ਹਨ।

## ਗੁਰਮੁਖਿ; ਪਾਵੈ ਘਟ ਘਟਿ ਭੇਦ ॥

ਗੁਰਮੁਖ ਜਨ ਘਟ ਘਟਿ = ਘਟਾਂ ਘਟਾਂ ਵਿਚ ਵਿਆਪਕ ਪਰਮੇਸ਼ਰ ਦੀ ਪ੍ਰਾਪਤੀ ਦੇ ਭੇਦ = ਭੇਤ ਨੂੰ ਪਾਵੈ = ਪਾਉਂਦੇ ਹਨ **ਅਥਵਾ** ਗੁਰਮੁਖ ਜਨ ਘਟਾਂ ਘਟਾਂ ਦਾ ਭੇਦ ਪਾਉਂਦੇ ਹਨ ਕਿ ਸਰੀਰ ਮਿਥਿਆ ਹੈ **ਵਾ:** ਘਟ ਘਟਿ = ਹਿਰਦਿਆਂ ਹਿਰਦਿਆਂ ਦਾ ਭੇਦ ਪਾਉਂਦੇ ਹਨ, ਭਾਵ ਸਭ ਦੇ ਹਿਰਦਿਆਂ ਦੀਆਂ ਗੁਪਤ ਗੱਲਾਂ ਜਾਣਦੇ ਹਨ।

## ਗੁਰਮੁਖਿ; ਵੈਰ ਵਿਰੋਧ ਗਵਾਵੈ ॥ ਗੁਰਮੁਖਿ; ਸਗਲੀ ਗਣਤ ਮਿਟਾਵੈ ॥

ਗੁਰਮੁਖ ਜਨ ਪੁਰਾਣੇ ਵੈਰ ਤੇ ਨਵੀਨ ਵਿਰੋਧ ਨੂੰ ਗਵਾਵੈ = ਗਵਾਉਂਦੇ ਹਨ। ਵੈਰ ਪੁਰਾਣਾ ਹੁੰਦਾ ਹੈ, ਜਿਵੇਂ ਬਿੱਲੀ ਤੇ ਚੂਹੇ ਦਾ ਆਪਸ ਵਿਚ ਵੈਰ ਹੈ, ਵਿਰੋਧ ਨਵੀਨ ਹੁੰਦਾ ਹੈ, ਜਿਵੇਂ ਬੱਕਰੇ ਤੇ ਕਸਾਈ ਦਾ ਹੁੰਦਾ ਹੈ।

ਗੁਰਮੁਖ ਜਨ ਸਗਲੀ = ਸਾਰੀ ਕਰਮਾਂ ਧਰਮਾਂ ਦੀ **ਵਾ:** ਸਾਧਨਾਂ ਦੀ ਗਣਤ = ਗਿਣਤੀ ਮਿਟਾਵੈ = ਮਿਟਾਉਂਦੇ ਹਨ, ਮਿਟਾ ਦਿੰਦੇ ਹਨ।

## ਗੁਰਮੁਖਿ; ਰਾਮ ਨਾਮ ਰੰਗਿ ਰਾਤਾ ॥ ਨਾਨਕ; ਗੁਰਮੁਖਿ ਖਸਮੁ ਪਛਾਤਾ ॥੩੭॥

ਗੁਰਮੁਖ ਜਨਾਂ ਦਾ ਮਨ ਹਰ ਵਕਤ ਰਾਮ = ਪਰਮੇਸ਼ਰ ਦੇ ਨਾਮ ਰੰਗ ਵਿਚ ਰਾਤਾ = ਰੰਗਿਆ ਰਹਿੰਦਾ ਹੈ **ਵਾ:** ਪ੍ਰਭੂ ਨਾਮ ਦੇ ਰੰਗਿ = ਪ੍ਰੇਮ ਵਿਚ ਰੱਤਿਆ ਰਹਿੰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਖਸਮੁ = ਮਾਲਕ ਪਰਮੇਸ਼ਰ ਨੂੰ ਸ੍ਵੈ ਸਰੂਪ ਕਰਕੇ ਪਛਾਤਾ = ਪਛਾਣ ਲੈਂਦੇ ਹਨ **ਵਾ:** ਗੁਰਮੁਖ ਜਨਾਂ ਦੀ ਸੰਗਤ ਕਰਨ ਵਾਲਿਆਂ ਨੇ ਮਾਲਕ ਪਰਮੇਸ਼ਰ ਨੂੰ ਪਛਾਣ ਲਿਆ ਹੈ ॥੩੭॥

## ਬਿਨੁ ਗੁਰ; ਭਰਮੈ ਆਵੈ ਜਾਇ ॥

ਪੂਰੇ ਗੁਰ = ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਜੀਵ ਦੁਨੀਆਂ ਉੱਤੇ ਭਰਮੈ = ਭਰਮਦਾ, ਭਟਕਦਾ ਰਹਿੰਦਾ ਹੈ, ਇਸੇ ਕਰਕੇ ਮਾਤਾ ਦੇ ਗਰਭ ਵਿਚ ਵਾਰ ਵਾਰ ਆਵੈ = ਆਉਂਦਾ ਤੇ ਮਰ ਮਰ ਕੇ ਜਾਇ = ਜਾਂਦਾ ਹੈ।

## ਬਿਨੁ ਗੁਰ; ਘਾਲ ਨ ਪਵਈ ਥਾਇ ॥

ਪੂਰੇ ਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਜੀਵ ਦੀ ਘਾਲ = ਕਮਾਈ ਕੀਤੀ ਹੋਈ ਥਾਇ = ਥਾਂ ਵਿਚ ਨ = ਨਹੀਂ ਪਵਈ = ਪੈਂਦੀ, ਭਾਵੇਂ ਕੋਈ ਕਿਤਨੇ ਸਾਧਨ ਕਰ ਲਵੇ।

## ਬਿਨੁ ਗੁਰ; ਮਨੂਆ ਅਤਿ ਡੋਲਾਇ ॥

ਪੂਰੇ ਗੁਰ = ਗੁਰੂ ਸਾਹਿਬ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਮਨੂਆ = ਮਨ ਅਤਿ = ਅਤਿਅੰਤ, ਬਹੁਤਾ ਪਦਾਰਥਾਂ ਵਿਚ ਡੋਲਾਇ = ਡੋਲਦਾ, ਭਰਮਦਾ ਰਹਿੰਦਾ ਹੈ।

## ਬਿਨੁ ਗੁਰ, ਤ੍ਰਿਪਤਿ ਨਹੀ; ਬਿਖੁ ਖਾਇ ॥

ਪੂਰੇ ਗੁਰ = ਗੁਰੂ ਸਾਹਿਬ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਆਤਮਿਕ ਤ੍ਰਿਪਤਿ = ਤ੍ਰਿਪਤੀ ਨਹੀਂ ਹੁੰਦੀ, ਜੀਵ ਹਰ ਵਕਤ ਬਿਖੁ = ਵਿਸ਼ਿਆਂ ਰੂਪੀ ਵਿਹੁ ਹੀ ਖਾਇ = ਖਾਂਦਾ ਰਹਿੰਦਾ ਹੈ।

## ਬਿਨੁ ਗੁਰ; ਬਿਸੀਅਰੁ ਡਸੈ, ਮਰਿ ਵਾਟ ॥

ਪੂਰੇ ਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਬਿਸੀਅਰੁ = ਸੱਪ ਡਸੈ = ਡੱਸਦਾ, ਲੜਦਾ ਹੈ ਤੇ ਵਾਟ = ਰਸਤੇ ਦੇ ਵਿਚ ਹੀ ਮਰ ਜਾਂਦਾ ਹੈ। ਜਿਵੇਂ ਦੁਨੀ ਚੰਦ ਗੁਰਾਂ ਤੋਂ ਬੇਮੁਖ ਹੋ ਕੇ ਭੱਜ ਗਿਆ ਸੀ ਤੇ ਰਸਤੇ ਵਿਚ ਸੱਪ ਲੜ ਕੇ ਮਰ ਗਿਆ ਸੀ।

**ਅਥਵਾ** ਪੂਰੇ ਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਗ਼ੈਰ ਕਾਲ ਰੂਪੀ ਸੱਪ ਡੱਸਦਾ, ਡੰਗਦਾ ਰਹਿੰਦਾ ਹੈ, ਇਸੇ ਕਰਕੇ ਜੀਵ ਜੰਮਣ ਮਰਨ ਦੇ ਰਸਤੇ ਵਿਚ ਹੀ ਪਏ ਰਹਿੰਦੇ ਹਨ **ਵਾ:** ਅਹੰਕਾਰ ਰੂਪੀ ਸੱਪ ਡੱਸਦਾ ਰਹਿੰਦਾ ਹੈ, ਇਸੇ ਕਰਕੇ ਮੌਤ ਦੇ ਮਾਰੇ ਹੋਏ ਚੌਰਾਸੀ ਲੱਖ ਜੂਨਾਂ ਰੂਪੀ ਰਸਤਿਆਂ ਵਿਚ ਪਏ ਰਹਿੰਦੇ ਹਨ।

## ਨਾਨਕ, ਗੁਰ ਬਿਨੁ; ਘਾਟੇ ਘਾਟ ॥੩੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੂਰੇ ਗੁਰ = ਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਇਉਂ ਘਾਟੇ ਘਾਟ = ਘਾਟਾ ਹੀ ਘਾਟਾ ਹੈ **ਵਾ:** ਜੀਵ ਨੂੰ ਮਾਤਾ ਦੇ ਗਰਭ ਵਿਚ ਪੈ ਕੇ ਜੂਨਾਂ ਨੂੰ ਭੋਗਣ ਰੂਪ ਘਾਟਾ ਹੀ ਪੈਂਦਾ ਹੈ **ਵਾ:** ਜੀਵ ਦੇ ਘਾਟ = ਅੰਤਹਕਰਣ ਵਿਚ ਸ਼ੁੱਭ ਗੁਣਾਂ ਦਾ ਘਾਟੇ = ਘਾਟਾ ਹੈ **ਵਾ:** ਕਦੇ ਕਿਸੇ ਦਰਿਆ ਦੇ ਘਾਟ ਉੱਤੇ ਤੁਰੇ ਫਿਰਦੇ ਹਨ, ਕਦੇ ਕਿਸੇ ਘਾਟ ਉੱਤੇ ਤੁਰੇ ਫਿਰਦੇ ਹਨ **ਵਾ:** ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ ਘਾਟਾਂ ਘਾਟਾਂ 'ਤੇ ਤੁਰੇ ਫਿਰਦੇ ਹਨ ॥੩੮॥

## ਜਿਸੁ ਗੁਰੁ ਮਿਲੈ; ਤਿਸੁ ਪਾਰਿ ਉਤਾਰੈ ॥ ਅਵਗਣ ਮੇਟੈ; ਗੁਣਿ ਨਿਸਤਾਰੈ ॥

ਜਿਸ ਨੂੰ ਪੂਰਾ ਗੁਰੁ = ਸਤਿਗੁਰੂ ਮਿਲੈ = ਮਿਲਦਾ ਹੈ, ਤਿਸੁ = ਉਸ ਨੂੰ ਪੂਰਾ ਗੁਰੂ ਸੰਸਾਰ-ਸਮੁੰਦ੍ਰ ਤੋਂ ਪਾਰ ਉਤਾਰ ਕੇ ਮੁਕਤ ਰੂਪ ਕਿਨਾਰੇ 'ਤੇ ਪਹੁੰਚਾ ਦਿੰਦਾ ਹੈ।

***ਪ੍ਰਸ਼ਨ :*** *ਪੂਰਾ ਗੁਰੂ ਕਿਵੇਂ ਪਾਰ ਉਤਾਰਦਾ ਹੈ ?*

***ਉੱਤਰ :***

ਪੂਰਾ ਗੁਰੂ ਅਵਗਣ = ਔਗੁਣਾਂ ਨੂੰ ਮੇਟੈ = ਨਵਿਰਤ ਕਰ ਦਿੰਦਾ ਹੈ ਅਤੇ ਸ਼ੁੱਭ ਗੁਣਾਂ ਦੀ ਬਖ਼ਸ਼ਿਸ਼ ਕਰਕੇ ਨਿਸਤਾਰੈ = ਤਾਰ ਦਿੰਦਾ ਹੈ।

## ਮੁਕਤਿ ਮਹਾ ਸੁਖ; ਗੁਰ ਸਬਦੁ ਬੀਚਾਰਿ ॥ ਗੁਰਮੁਖਿ; ਕਦੇ ਨ ਆਵੈ ਹਾਰਿ ॥

ਮੁਕਤਿ = ਮੁਕਤੀ ਤੇ ਮਹਾ = ਵੱਡੇ ਸੁਖ = ਅਨੰਦ ਭਾਵ ਬ੍ਰਹਮਾਨੰਦ ਦੀ ਪ੍ਰਾਪਤੀ ਤਾਂ ਹੁੰਦੀ ਹੈ, ਜੇ ਪੂਰੇ ਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਦੀ ਵੀਚਾਰ ਕਰੇ।

ਗੁਰਮੁਖ ਜਨਾਂ ਨੂੰ ਦੁਨੀਆਂ ਵਿਚ ਕਦੇ = ਕਦਾਚਿਤ ਵੀ ਹਾਰ ਨ = ਨਹੀਂ ਆਵੈ = ਆਉਂਦੀ **ਵਾ:** ਪ੍ਰਲੋਕ ਵਿਚ ਜਮਾਂ ਤੋਂ ਹਾਰ ਨਹੀਂ ਆਉਂਦੀ ਭਾਵ ਜਮ ਹਰਾ ਨਹੀਂ ਸਕਦੇ **ਵਾ:** ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਹਾਰ ਨਹੀਂ ਆਉਂਦੀ।

## ਤਨੁ ਹਟੜੀ; ਇਹੁ ਮਨੁ ਵਣਜਾਰਾ ॥ ਨਾਨਕ; ਸਹਜੇ ਸਚੁ ਵਾਪਾਰਾ ॥੩੯॥

ਗੁਰਮੁਖ ਜਨਾਂ ਨੇ ਤਨੁ = ਸਰੀਰ ਨੂੰ ਹਟੜੀ = ਹੱਟੀ ਤੇ ਇਹੁ = ਇਸ ਮਨੁ = ਚਿੱਤ ਨੂੰ ਵਣਜਾਰਾ = ਵਪਾਰ ਕਰਨ ਵਾਲਾ (ਵਪਾਰੀ) ਸਮਝਿਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਗੁਰਮੁਖ ਜਨ ਸਹਜੇ = ਸ਼ਾਂਤੀ ਦੇ ਨਾਲ ਸੱਚ ਸਰੂਪ ਦਾ ਨਾਮ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਾਪਾਰਾ = ਵਣਜ ਕਰਦੇ ਹਨ **ਵਾ:** ਹੋਰਨਾਂ ਨੂੰ ਬ੍ਰਹਮ ਗਿਆਨ ਦੇਣ ਦਾ ਵਣਜ ਕਰਦੇ ਹਨ ॥੩੯॥

## ਗੁਰਮੁਖਿ; ਬਾਂਧਿਓ ਸੇਤੁ ਬਿਧਾਤੈ ॥

ਗੁਰਮੁਖ ਰਾਮ ਚੰਦਰ ਜੀ ਨੇ ਗੁਰੂ ਵਸ਼ਿਸ਼ਟ ਦੇ ਉਪਦੇਸ਼ ਦੁਆਰਾ ਸਮੁੰਦ੍ਰ ਤੋਂ ਪਾਰ ਹੋਣ ਵਾਸਤੇ ਬਿਧਾਤੈ = ਫਲ ਪਰਦਾਤੇ ਪਰਮੇਸ਼ਰ ਦਾ ਨਾਮ ਪੱਥਰਾਂ ਤੇ ਲਿਖ ਕੇ ਸੇਤੁ = ਪੁਲ ਬਾਂਧਿਓ = ਬੰਨ੍ਹਣਾ ਕੀਤਾ।

ਅਰਥਾਤ ਜਿਸ ਵਕਤ ਲੰਕਾ ਨੂੰ ਜਾਣ ਵਾਸਤੇ ਰਾਮ ਚੰਦਰ ਜੀ ਪੁਲ ਬੰਨ੍ਹਣ ਲੱਗੇ ਅਤੇ ਸਮੁੰਦ੍ਰ ਦੇ ਵੱਲ ਅਗਨਬਾਨ[1] ਤੀਰ ਖਿੱਚਿਆ ਤਾਂ ਸਮੁੰਦ੍ਰ ਦੋਵੇਂ ਹੱਥ ਜੋੜ ਕੇ ਸੂਖਮ ਰੂਪ ਵਿਚ ਭਾਵ ਸਮੁੰਦ੍ਰ ਦਾ ਅਧਿਅੱਖ ਦੇਵਤਾ ਰਾਮ ਚੰਦਰ ਜੀ ਦੇ ਸਾਹਮਣੇ ਖੜਾ ਹੋ ਕੇ ਕਹਿਣ ਲੱਗਾ ਕਿ ਹੇ ਵਿਸ਼ਨੂੰ ਅਵਤਾਰ ਰਾਮ ਚੰਦ੍ਰ ਜੀ ਮੇਰਾ ਕੀ ਗੁਨਾਹ ਹੈ, ਤੁਸੀਂ ਮੇਰੇ ਵੱਲ ਅਗਨਬਾਨ ਕਿਉਂ ਸਿੰਨ੍ਹਿਆ ਹੈ। ਤਦ ਰਾਮ ਜੀ ਨੇ ਕਿਹਾ ਕਿ ਸਾਨੂੰ ਲੰਕਾ ਜਾਣ ਵਾਸਤੇ ਰਸਤਾ ਦੇਣਾ ਕਰ। ਉਸ ਵਕਤ ਸਮੁੰਦ੍ਰ ਦੇ ਅਧਿਅੱਖ ਦੇਵਤੇ ਨੇ ਕਿਹਾ ਕਿ ਤੁਸੀਂ ਆਪਣੇ ਗੁਰੂ ਦਾ ਪੂਜਣ ਕਰੋ, ਤੁਹਾਡੇ ਗੁਰੂ ਹੀ ਤੁਹਾਨੂੰ ਮੇਰੇ ਤੋਂ ਪਾਰ ਹੋਣ ਦਾ ਰਸਤਾ ਦੱਸਣਗੇ। ਇਹ ਸੁਣ ਕੇ ਰਾਮ ਚੰਦ੍ਰ ਜੀ ਨੇ ਆਪਣੇ ਗੁਰੂ ਵਸ਼ਿਸ਼ਟ ਜੀ ਦਾ ਧਿਆਨ ਕੀਤਾ। ਤਦ ਰਿਦੇ ਦੇ ਅੰਦਰ ਧਿਆਨ ਦੁਆਰਾ ਹੀ ਵਿਸ਼ਸ਼ਟ ਜੀ ਨੇ ਕਿਹਾ ਕਿ ਹੇ ਰਾਮ ਜੀ! ਨਲ ਤੇ ਨੀਰ ਨੂੰ ਰਿਸ਼ੀਆਂ ਨੇ ਬਚਨ ਕੀਤੇ ਹੋਏ ਹਨ ਕਿ ਤੁਹਾਡੇ ਹੱਥੋਂ ਠਾਕੁਰ ਡੁੱਬਿਆ ਨਹੀਂ ਕਰਨਗੇ, ਕਿਉਂਕਿ ਨਲ[2] ਤੇ ਨੀਲ ਰਿਖੀਆਂ ਦੇ ਠਾਕੁਰ ਡੋਬ ਦਿੰਦੇ ਸਨ, ਇਸ ਲਈ ਤੁਸੀਂ ਉਨ੍ਹਾਂ ਦੇ ਕੋਲੋਂ ਹੀ ਇਹ ਪੁਲ ਬਣਾਉਣ ਵਾਲਾ ਕਾਰਜ ਕਰਾਉਣਾ ਕਰੋ, ਜੋ ਤੁਹਾਡੀ ਫ਼ੌਜ ਦੇ ਵਿਚ ਹੀ ਹਨ, ਉਨ੍ਹਾਂ ਨੂੰ ਪੁਲ ਬੰਨ੍ਹਣ ਵਾਸਤੇ ਕਾਰੀਗਰ ਬਣਾਓ ਅਤੇ ਦੋ ਪੱਥਰਾਂ ਨੂੰ ਆਪਸ ਵਿਚ ਜੋੜਨ ਵਾਸਤੇ ਇਕ ਪੱਥਰ 'ਤੇ ਰਾਰਾ ਤੇ ਦੂਸਰੇ ਤੇ ਮੱਮਾ ਲਿਖਣਾ ਭਾਵ ਪਰਮੇਸ਼ਰ ਦੇ ਰਾਮ ਨਾਮ ਨੂੰ ਲਿਖਣਾ, ਇਹ ਸੁਣ ਕੇ ਰਾਮ ਚੰਦਰ ਜੀ ਨੇ ਉਸੇ ਪ੍ਰਕਾਰ ਕੀਤਾ ਤੇ ਲੰਕਾ ਨੂੰ ਜਾਣ ਵਾਸਤੇ ਪੁਲ ਬੰਨ੍ਹਿਆ ਸੀ, ਇਉਂ ਗੁਰਮੁਖ ਰਾਮ ਚੰਦਰ ਜੀ ਨੇ ਵੀ ਗੁਰੂ ਵਸ਼ਿਸ਼ਟ ਦੀ ਸਿੱਖਿਆ ਸਦਕਾ ਹੀ ਪੁਲ ਬੰਨ੍ਹਣਾ ਕੀਤਾ ਸੀ।

ਇਸੇ ਪ੍ਰਕਾਰ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਲੰਕਾ ਟਾਪੂ ਵਿਚ ਗਏ ਸਨ, ਉਸ ਵੇਲੇ ਭਾਈ ਮਰਦਾਨਾ ਜੀ ਨੇ ਸਤਿਗੁਰਾਂ ਨੂੰ ਪੁੱਛਿਆ ਕਿ ਸਤਿਗੁਰੂ ਜੀ ਆਪਾਂ ਵੀ ਤਰੇਤੇ ਯੁੱਗ ਵਿਚ ਰਾਮ ਚੰਦਰ ਜੀ ਦੇ ਬਣਾਏ ਪੁਲ ਰਾਹੀਂ ਲੰਕਾ ਟਾਪੂ ਵਿਚ ਜਾਵਾਂਗੇ, ਤਦ ਸਤਿਗੁਰਾਂ ਨੇ ਕਿਹਾ ਕਿ ਜਿਸ ਰਾਮ ਨਾਮ ਦੇ ਆਸਰੇ ਰਾਮ ਚੰਦਰ ਜੀ ਨੇ ਪੁਲ ਬੰਨ੍ਹਿਆ ਸੀ, ਆਪਾਂ ਉਸ ਨਾਮ ਦੇ ਆਸਰੇ ਪਾਣੀ ਦੇ ਉਪਰ ਚੱਲ ਕੇ ਲੰਕਾ ਟਾਪੂ ਵਿਚ ਜਾਵਾਂਗੇ। ਇਹ ਸੁਣ ਕੇ ਮਰਦਾਨਾ ਬੜਾ ਪ੍ਰਸੰਨ ਹੋਇਆ ਅਤੇ ਸਤਿਗੁਰੂ ਸਾਹਿਬ ਜੀ ਨੇ ਗੁਰਮੰਤ੍ਰ ਦਾ ਜਾਪ ਕਰਵਾ ਕੇ ਆਪਣੇ ਦੋਵੇਂ ਸਾਥੀ ਭਾਈ ਬਾਲਾ ਜੀ ਤੇ ਭਾਈ ਮਰਦਾਨਾ ਜੀ ਨੂੰ ਸਮੁੰਦ੍ਰ ਪਾਰ ਕਰਵਾਇਆ ਸੀ।

## ਲੰਕਾ ਲੂਟੀ; ਦੈਤ ਸੰਤਾਪੈ ॥

ਫੇਰ ਰਾਮ ਚੰਦ੍ਰ ਜੀ ਨੇ ਜਾ ਕੇ ਲੰਕਾ ਲੂਟੀ = ਲੁੱਟਣਾ ਕੀਤੀ ਅਤੇ ਦੈਤ = ਰਾਖਸ਼ਾਂ ਨੂੰ ਸੰਤਾਪੈ = ਦੁੱਖ ਦੇਣਾ ਕੀਤਾ, ਭਾਵ ਮਾਰਨਾ ਕੀਤਾ **ਵਾ:** ਦੇਵਤਿਆਂ ਨੂੰ ਦੁਖ ਦੇਣ ਵਾਲੇ ਰਾਖਸ਼ਾਂ ਨੂੰ ਮਾਰਨਾ ਕੀਤਾ।

---

੧. ਤੰਤ੍ਰਸਾਸਤ੍ਰ ਅਤੇ ਪੁਰਾਣਾਂ ਅਨੁਸਾਰ ਅਗਨਿ ਮੰਤ੍ਰ ਪੜ੍ਹ ਕੇ ਚਲਾਇਆ ਤੀਰ, ਜੋ ਵੈਰੀ ਦੀ ਸੈਨਾ ਅਤੇ ਸਾਮਾਨ ਨੂੰ ਭਸਮ ਕਰ ਦਿੰਦਾ ਹੈ।

੨. ਰਾਮਚੰਦ੍ਰ ਜੀ ਦੀ ਸੈਨਾ ਦਾ ਇਕ ਬਾਂਦਰ, ਜੋ ਵਿਸ਼੍ਵਕਰਮਾ ਦਾ ਪੁੱਤਰ ਲਿਖਿਆ ਹੈ, ਇਸ ਨੇ ਸਮੁੰਦ੍ਰ ਦਾ ਪੁਲ ਬਣਾਉਣ ਵਿਚ ਵੱਡੀ ਸਹਾਇਤਾ ਕੀਤੀ ਸੀ।

## ਰਾਮਚੰਦਿ; ਮਾਰਿਓ ਅਹਿ ਰਾਵਣੁ ॥

ਫੇਰ ਰਾਮਚੰਦਿ = ਰਾਮ ਚੰਦ੍ਰ ਜੀ ਨੇ ਅਹਿ = ਹੰਕਾਰੀ ਰਾਵਣ ਨੂੰ ਜੰਗ ਕਰਕੇ ਮਾਰਿਓ = ਮਾਰਨਾ ਕੀਤਾ।

## ਭੇਦੁ ਬਭੀਖਣ; ਗੁਰਮੁਖਿ ਪਰਚਾਇਣੁ ॥

ਪਰ ਗੁਰਮੁਖ ਬਭੀਖਣ ਦੇ ਭੇਦ ਪਰਚਾਇਣੁ = ਪਰਚੇ ਕਰਕੇ ਹੀ ਗੁਰਮੁਖ ਰਾਮਚੰਦ੍ਰ ਜੀ ਨੇ ਰਾਵਣ ਨੂੰ ਮਾਰਿਆ ਸੀ।

ਅਰਥਾਤ ਪ੍ਰਿਥੀਏ ਦੇ ਪੁੱਤਰ ਮੇਹਰਵਾਨ ਨੇ ਇਕ ਬਿਰਧ ਰਮਾਇਣ ਬਣਾਇਆ ਹੈ, ਉਸ ਵਿਚ ਕਥਾ ਆਉਂਦੀ ਹੈ ਕਿ ਰਾਮ ਚੰਦਰ ਜੀ ਨੇ ਸੌ ਵਾਰ ਰਾਵਣ ਦਾ ਸਿਰ ਕੱਟਿਆ, ਰਾਵਣ ਫੇਰ ਵੀ ਨਾ ਮਰਿਆ। ਅਖ਼ੀਰ ਬਭੀਖਣ ਜੀ ਨੇ ਰਾਮ ਚੰਦ੍ਰ ਜੀ ਨੂੰ ਕਿਹਾ ਕਿ ਹੇ ਰਾਮ ਜੀ! ਜੇ ਤੁਸੀਂ ਹਜ਼ਾਰ ਵਾਰ ਵੀ ਇਸ ਦਾ ਸਿਰ ਕੱਟੋਗੇ, ਤਦ ਵੀ ਰਾਵਣ ਮਰੇਗਾ ਨਹੀਂ। ਇਸ ਕਰਕੇ ਜੇ ਤੁਸੀਂ ਰਾਵਣ ਨੂੰ ਮਾਰਨਾ ਚਾਹੁੰਦੇ ਹੋ ਤਾਂ ਰਾਵਣ ਦੇ ਪੇਟ ਅੰਦਰੋਂ ਅੰਮ੍ਰਿਤ ਦੇ ਕੁੰਡ ਨੂੰ ਅਗਨਵਾਨ ਦੇ ਨਾਲ ਸੁਕਾ ਦੇਣਾ ਕਰੋ, ਤਦ ਹੀ ਰਾਵਣ ਮਰੇਗਾ, ਇਉਂ ਰਾਮ ਚੰਦਰ ਜੀ ਨੇ ਬਭੀਖਣ ਦੇ ਭੇਦ ਪਰਚੇ ਕਰਕੇ ਹੀ ਰਾਵਣ ਨੂੰ ਮਾਰਨਾ ਕੀਤਾ ਸੀ।

## ਗੁਰਮੁਖਿ; ਸਾਇਰਿ ਪਾਹਣ ਤਾਰੇ ॥

ਗੁਰਮੁਖ ਰਾਮ ਚੰਦ੍ਰ ਜੀ ਨੇ **ਵਾ:** ਰਾਮਚੰਦ੍ਰ ਜੀ ਨੇ ਗੁਰਮੁਖਤਾਈ ਕਰਕੇ ਗੁਰੂ (ਵਸ਼ਿਸ਼ਟ) ਦੇ ਉਪਦੇਸ਼ ਦੁਆਰਾ ਪੱਥਰਾਂ 'ਤੇ ਰਾਮ ਨਾਮ ਲਿਖ ਕੇ ਤੇ ਨਲ ਨੀਲ ਨੂੰ ਕਾਰੀਗਰ ਬਣਾ ਕੇ ਸਾਇਰਿ = ਸਾਗਰ ਦੇ ਉੱਤੇ ਪਾਹਣ = ਪੱਥਰ ਤਾਰੇ = ਤਾਰ ਦਿੱਤੇ ਸਨ।

## ਗੁਰਮੁਖਿ; ਕੋਟਿ ਤੇਤੀਸ ਉਧਾਰੇ ॥੪੦॥

ਗੁਰਮੁਖ ਰਾਮ ਚੰਦ੍ਰ ਜੀ ਨੇ ਰਾਵਣ ਦੀ ਕੈਦ ਵਿੱਚੋਂ ਛੁਡਵਾ ਕੇ ਤੇਤੀਸ = ਤੇਤੀ ਕੋਟਿ = ਕਰੋੜ ਦੇਵਤਿਆਂ ਦਾ ਉਧਾਰੇ = ਉੱਧਾਰ ਕੀਤਾ ॥੪੦॥

### ਦੂਸਰਾ ਅਰਥ

**ਗੁਰਮੁਖਿ; ਬਾਂਧਿਓ ਸੇਤੁ ਬਿਧਾਤੈ ॥**

ਮੁਖੀ ਗੁਰਾਂ ਨੇ ਸੰਸਾਰੀ ਜੀਵਾਂ ਨੂੰ ਸੰਸਾਰ-ਸਮੁੰਦ੍ਰ ਤੋਂ ਤਾਰਨ ਵਾਸਤੇ ਸੰਸਾਰ ਦੇ ਅੰਦਰ ਬਿਧਾਤੈ = ਫਲ ਪਰਦਾਤੇ ਪਰਮੇਸ਼ਰ ਦੇ ਨਾਮ ਦਾ ਪੁਲ ਬੰਨ੍ਹ ਦਿੱਤਾ ਹੈ **ਵਾ:** ਗੁਰਮੁਖ ਜਨਾਂ ਨੇ ਪਰਉਪਕਾਰ ਵਾਸਤੇ ਬਿਧਾਤੈ = ਫਲ ਪਰਦਾਤੇ ਪਰਮੇਸ਼ਰ ਦੇ ਨਾਮ ਦਾ ਸੰਸਾਰ ਵਿਚ ਪੁਲ ਬੰਨ੍ਹਿਆ ਹੈ।

**ਅਥਵਾ** ਜਿਵੇਂ ਪੁਲ ਰਾਹੀਂ ਬਾਲਕ, ਬਿਰਧ, ਨੌਜਵਾਨ ਆਦਿ ਇਸਤ੍ਰੀ ਪੁਰਸ਼ ਸਾਰੇ ਹੀ ਦਰਿਆ ਆਦਿ ਤੋਂ ਪਾਰ ਹੋ ਸਕਦੇ ਹਨ, ਇਸੇ ਤਰ੍ਹਾਂ ਬਾਲਕ ਦੀ ਨਿਆਈਂ ਅਗਿਆਨੀ, ਬਿਰਧ ਦੀ ਨਿਆਈਂ ਹੰਕਾਰੀ, ਨੌਜਵਾਨ ਦੀ ਨਿਆਈਂ ਸਾਧਨ ਸੰਪੰਨ ਪੁਰਖ ਤੇ ਇਸਤ੍ਰੀ ਦੀ ਨਿਆਈਂ ਕੋਮਲ ਚਿੱਤ ਪੁਰਖ ਆਦਿ ਪੁਰਖ ਮੁਖੀ ਗੁਰਾਂ ਦੇ ਬਣਾਏ ਹੋਏ ਪਰਮੇਸ਼ਰ ਦੇ ਨਾਮ ਰੂਪੀ ਪੁਲ ਰਾਹੀਂ ਸੰਸਾਰ ਰੂਪੀ ਦਰਿਆ ਤੋਂ ਪਾਰ ਹੋ ਸਕਦੇ ਹਨ, ਭਾਵ ਸਾਰਿਆਂ ਦੀ ਕਲਿਆਣ ਹੋ ਸਕਦੀ ਹੈ।

**ਲੰਕਾ ਲੂਟੀ; ਦੈਤ ਸੰਤਾਪੈ ॥**

ਗੁਰਮੁਖ ਜਨਾਂ ਨੇ ਦੇਹ ਅਧਿਆਸ ਰੂਪ ਲੰਕਾ ਲੂਟੀ = ਲੁੱਟਣਾ ਕੀਤੀ ਹੈ ਅਤੇ ਜੋ ਕਾਮ, ਕ੍ਰੋਧ ਰੂਪੀ ਦੈਂਤ ਸੀ, ਉਨ੍ਹਾਂ ਨੂੰ (ਸੰ + ਤਾਪੈ) ਸੰ = ਭਲੀ ਪ੍ਰਕਾਰ ਤਾਪੈ = ਤਪਾ ਦਿੱਤਾ ਹੈ, ਭਾਵ ਦੁਖੀ ਕਰਕੇ ਹਿਰਦੇ ਅੰਦਰੋਂ ਕੱਢ ਦਿੱਤਾ ਹੈ।

**ਰਾਮਚੰਦਿ; ਮਾਰਿਓ ਅਹਿ ਰਾਵਣੁ ॥**

ਜੋ ਰਾਮ = ਰਮਿਆ ਹੋਇਆ ਤੇ ਚੰਦਿ = ਚੰਦ੍ਰਮਾ ਵਤ ਸੀਤਲਤਾ ਦਾ ਪ੍ਰਕਾਸ਼ ਦੇਣ ਵਾਲਾ ਪਰਮੇਸ਼ਰ ਹੈ, ਉਸ ਦੇ ਨਾਮ ਦੁਆਰਾ ਚਿੱਤ ਨੂੰ ਸੀਤਲ ਕਰਕੇ ਗੁਰਮੁਖ ਜਨਾਂ ਨੇ ਅਹਿ = ਹੰਕਾਰ ਜਾਂ ਅਗਿਆਨ ਰੂਪੀ ਰਾਵਣ ਨੂੰ ਮਾਰਨਾ ਕੀਤਾ ਹੈ **ਵਾ:** ਦਸੇ ਇੰਦਰਿਆਂ ਦੇ ਵਿਸ਼ਿਆਂ ਦੀ ਨਵਿਰਤੀ ਕਰਨ ਰੂਪ ਸਿਰ ਕੱਟ ਦਿੱਤੇ ਹਨ।

**ਭੇਦੁ ਬਭੀਖਣ; ਗੁਰਮੁਖਿ ਪਰਚਾਇਣੁ ॥**

ਜਿਨ੍ਹਾਂ ਨੇ ਸੱਤ ਪ੍ਰਕਾਰ ਦੇ (ਬ + ਭੀਖਣ) ਬ = ਭੈ ਨੂੰ ਭੀਖਣ = ਭੱਖ, ਨਾਸ਼ ਕਰ ਲਿਆ ਹੈ **ਵਾ:** ਜਿਨ੍ਹਾਂ ਨੇ ਬ = ਦ੍ਵੈਤ ਨੂੰ ਖਾ, ਨਾਸ਼ ਕਰ ਲਿਆ ਹੈ **ਵਾ:** ਜੋ ਅਦ੍ਵੈਤਵਾਦ ਦੇ ਸਹਿਤ ਹੋ ਕੇ ਦ੍ਵੈਤ ਦੇ ਤਾਈਂ ਬਭੀਖਣ = ਬਹੁਤ ਭਿਆਨਕ, ਹੋ ਕੇ ਚਿੰਬੜਦੇ ਹਨ, ਉਨ੍ਹਾਂ ਗੁਰਮੁਖਾਂ ਦੇ ਭੇਦ ਪਰਚੇ ਕਰਕੇ ਜੀਵ ਈਸ ਦੀ ਏਕਤਾ ਕੀਤੀ ਹੈ **ਵਾ:** ਤ੍ਵੰ ਪਦ ਦੇ ਲਖ ਅਰਥ ਤੇ ਤਤਪਦ ਦੇ ਲਖ ਅਰਥ ਦਾ ਭੇਦ ਪਾ ਕਰਕੇ ਬ੍ਰਹਮਾਨੰਦ ਵਿਚ ਪਰਚਣਾ ਕੀਤਾ ਹੈ।

**ਗੁਰਮੁਖਿ; ਸਾਇਰਿ ਪਾਹਣ ਤਾਰੇ ॥**

ਗੁਰਮੁਖ ਜਨਾਂ ਨੇ ਨਾਮ ਬਾਣੀ ਦੇ ਉਪਦੇਸ਼ ਦੁਆਰਾ ਪਾਹਣ = ਪੱਥਰ ਵਤ ਕਠੋਰ ਚਿੱਤ ਵਾਲੇ ਪੁਰਖ ਵੀ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰ ਦਿੱਤੇ ਹਨ।

**ਗੁਰਮੁਖਿ; ਕੋਟਿ ਤੇਤੀਸ ਉਧਾਰੇ ॥੪੦॥**

ਗੁਰਮੁਖ ਜਨਾਂ ਨੇ ਤੇਤੀਸ = ਤੇਤੀ ਕੋਟਿ = ਕਰੋੜ ਦੀ ਥਾਂ ਕਈ ਕ੍ਰੋੜਾਂ ਦਾ ਉੱਧਾਰ ਕਰ ਦਿੱਤਾ ਹੈ, ਭਾਵ ਬੇਅੰਤ ਜੀਵ ਮੁਕਤ ਕਰ ਦਿੱਤੇ ਹਨ ॥੪੦॥ ਜੈਸਾ ਕਿ :

**ਗੁਰਮੁਖਿ ਕੋਟਿ ਉਧਾਰਦਾ ਭਾਈ; ਦੇ ਨਾਵੈ ਏਕ ਕਣੀ ॥੨॥** *(ਅੰਗ ੬੦੮)*

## ਗੁਰਮੁਖਿ; ਚੂਕੈ ਆਵਣ ਜਾਣੁ ॥

ਗੁਰਮੁਖ ਜਨਾਂ ਦਾ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਜਾਣੁ = ਜਾਣਾ ਚੂਕੈ = ਚੁੱਕਿਆ, ਨਵਿਰਤ ਹੋ ਜਾਂਦਾ ਹੈ **ਵਾ:** ਉਹੋ ਹੀ ਅਸਲੀ ਗੁਰਮੁਖ ਹਨ, ਜਿਨ੍ਹਾਂ ਦੀ ਸੰਗਤ ਕਰਕੇ ਆਉਣਾ ਜਾਣਾ (ਜੰਮਣਾ ਮਰਣਾ) ਨਵਿਰਤ ਹੋ ਜਾਂਦਾ ਹੈ।

## ਗੁਰਮੁਖਿ; ਦਰਗਹ ਪਾਵੈ ਮਾਣੁ ॥

ਗੁਰਮੁਖ ਜਨ ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਮਾਣੁ = ਆਦਰ ਪਾਵੈ = ਪਾਉਂਦੇ ਹਨ **ਅਥਵਾ** ਗੁਰਮੁਖ ਜਨ ਬ੍ਰਹਮ ਗਿਆਨ ਦੇ ਸਹਿਤ ਹੋਣੇ ਕਰਕੇ ਸੰਸਾਰ ਰੂਪੀ ਦਰਗਾਹ ਵਿਚ ਵੀ ਸਤਿਕਾਰ ਪਾਉਂਦੇ ਹਨ।

**ਅਥਵਾ** ਜੋ (ਦਰ + ਗਹ) ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਗੁਰਮੁਖ ਜਨ ਉਸ ਦੇ ਮਾਣੁ = ਮੰਨਣ ਗਿਆਨ ਨੂੰ ਪਾਉਂਦੇ ਹਨ।

## ਗੁਰਮੁਖਿ; ਖੋਟੇ ਖਰੇ ਪਛਾਣੁ ॥

ਗੁਰਮੁਖ ਜਨ ਖੋਟੇ = ਭੈੜੇ ਸੁਭਾਅ ਵਾਲੇ ਤੇ ਖਰੇ = ਚੰਗੇ ਸੁਭਾਅ ਵਾਲੇ ਪੁਰਖਾਂ ਦੀ ਪਛਾਣੁ = ਪਹਿਚਾਣ ਕਰ ਲੈਂਦੇ ਹਨ **ਅਥਵਾ** ਗੁਰਮੁਖ ਜਨ ਖੋਟੇ ਔਗੁਣਾਂ ਨੂੰ ਮੇਟ ਕਰਕੇ ਖਰੇ = ਚੰਗੇ, ਸ਼ੁੱਭ ਗੁਣਾਂ ਦੀ ਪਛਾਣ ਕਰ ਲੈਂਦੇ ਹਨ।

**ਅਥਵਾ** ਗੁਰਮੁਖ ਖੋਟੇ ਅਗਿਆਨ ਦੀ ਨਵਿਰਤੀ ਕਰਕੇ ਚੰਗੇ, ਸ੍ਰੇਸ਼ਟ ਗਿਆਨ ਦੀ ਪਛਾਣ ਕਰ ਲੈਂਦੇ ਹਨ।

**ਅਥਵਾ** ਪਛਾਣੁ = ਜਾਨਣਾ ਕਰੋ, ਗੁਰਮੁਖਾਂ ਦੀ ਸੰਗਤ ਕਰਕੇ ਖੋਟੇ ਪੁਰਖ ਵੀ ਖਰੇ ਹੋ ਜਾਂਦੇ ਹਨ।

**ਸਾਖੀ—ਭਾਈ ਲੱਖੂ ਜੀ ਦੀ :** ਭਾਈ ਲੱਖੂ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਹੁਤ ਹੀ ਪਿਆਰੇ ਸਿੱਖ ਹੋਏ ਹਨ, ਕਿਉਂਕਿ ਭਾਈ ਲੱਖੂ ਜੀ ਜਪੁ ਜੀ ਸਾਹਿਬ ਦੀ ਬਾਣੀ ਦੁਆਰਾ ਬ੍ਰਹਮ ਗਿਆਨੀ ਹੋਏ ਹਨ। ਲਾਹੌਰ ਦੇ ਵਿਚ ਜਿਥੇ ਪਟੋਲੀਏ ਕੰਮ ਕਰਦੇ ਸਨ, ਪਟੋਲੀਏ ਬਜ਼ਾਰ ਵਿਚ ਭਾਈ ਲੱਖੂ ਜੀ ਤੇ ਭਾਈ ਲੱਧਾ ਜੀ ਪਰਉਪਕਾਰੀ ਰਹਿੰਦੇ ਸਨ। ਜੈਸਾ ਕਿ :

**ਬੁਧੂ ਮਹਿਤਾ ਜਾਣਅਹਿ ਕੁਲ ਕੁਮ੍ਹਿਆਰ ਭਗਤਿ ਨਿਰੰਕਾਰੀ।**
**ਲਖੂ ਵਿਚਿ ਪਟੋਲੀਆ ਭਾਈ ਲਧਾ ਪਰਉਪਕਾਰੀ।** *(ਵਾਰ ੧੧, ਪਉੜੀ ੨੫)*

ਜ਼ਿਲ੍ਹਾ ਅੰਮ੍ਰਿਤਸਰ ਦੀ ਪੱਟੀ ਤਹਿਸੀਲ ਵਿਚ ਨਗਰ ਮਨਾਵਾਂ ਜੋ ਖੇਮਕਰਨ ਦੇ ਕੋਲ ਹੈ, ਭਾਈ ਲੱਖੂ ਜੀ ਉਸ ਸਥਾਨ 'ਤੇ ਨਿਵਾਸ ਰੱਖਦੇ ਸਨ। ਪਹਿਲੀ ਉਮਰ ਵਿਚ ਡਾਕੇ ਮਾਰਨ ਦਾ ਕੰਮ ਕਰਦੇ ਸਨ, ਜਿਸ ਕਰਕੇ ਨਾਮ ਲੱਖੂ ਧਾੜਵੀ ਪ੍ਰਸਿੱਧ ਹੋ ਗਿਆ। ਇਕ ਵਾਰ ਦੀ ਗੱਲ ਹੈ, ਜਦੋਂ ਇਹ ਲੋਕਾਂ ਨੂੰ ਲੁੱਟਣ ਵਾਸਤੇ ਜੰਗਲ ਵਿਚ ਗਏ ਤਾਂ ਇਕ ਸਿੱਖ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚੰਗੀ ਅਵਸਥਾ ਵਾਲੇ ਸਿੱਖ ਭਾਈ ਪਿਰਾਣਾ ਜੀ ਨੇ ਲੰਗਰਾਂ ਵਾਸਤੇ ਲੱਕੜਾਂ ਇਕੱਠੀਆਂ ਕਰਕੇ ਉਨ੍ਹਾਂ ਦੀ ਭਰੀ ਬੰਨ੍ਹ ਕੇ ਪਾਸ ਰੱਖੀ ਹੋਈ ਹੈ, ਸਤਿਗੁਰਾਂ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਸਮਾਧੀ ਲਾਈ ਬੈਠੇ ਹਨ ਤਾਂ ਲੱਖੂ ਧਾੜਵੀ ਨੇ ਮੱਥਾ ਟੇਕਿਆ। ਭਾਵਨਾ ਵਿਚ ਆ ਕੇ ਸੁੱਖਣਾ ਸੁੱਖੀ ਕਿ ਜੇ ਅੱਜ ਲੁੱਟ ਦਾ ਚੰਗਾ ਮਾਲ ਮਿਲਿਆ ਤਾਂ ਹੇ ਰੱਬ ਦੇ ਪਿਆਰਿਆ! ਲੋਕੀਂ ਤਾਂ ਦਸਵਾਂ ਹਿੱਸਾ ਵੀ ਨਹੀਂ ਦਿੰਦੇ, ਪਰ ਮੈਂ ਤੈਨੂੰ ਤੀਜਾ ਹਿੱਸਾ ਦਿਆਂਗਾ। ਅੱਗੇ ਜੰਗਲ ਵਿਚ ਜਾ ਕੇ ਘਾਤ ਲਾ ਕੇ ਬੈਠ ਗਿਆ ਤਾਂ ਸਬੱਬ ਨਾਲ ਰਿਸ਼ਤੇਦਾਰੀ ਵਿਚ ਵਿਆਹ ਜਾਂਦੀਆਂ ਬੀਬੀਆਂ, ਜਿਨ੍ਹਾਂ ਨੇ ਬਹੁਤ ਕੀਮਤੀ ਗਹਿਣੇ ਅਤੇ ਬਹੁਤ ਕੀਮਤੀ ਬਸਤ੍ਰ ਪਾਏ ਹੋਏ ਸਨ, ਲੱਖੂ ਧਾੜਵੀ ਨੇ ਉਨ੍ਹਾਂ ਨੂੰ ਉੱਚੀ ਆਵਾਜ਼ ਵਿਚ ਦੱਬਕਾ ਮਾਰਿਆ। ਅੱਖਾਂ ਲਾਲ ਕਰ ਕੇ ਮੂੰਖੋਂ ਕਿਹਾ ਕਿ ਮੈਂ ਲੱਖੂ ਧਾੜਵੀ ਹਾਂ ਜੇਕਰ ਖ਼ੈਰ ਚਾਹੁੰਦੀਆਂ ਹੋ ਤਾਂ ਗਹਿਣੇ ਅਤੇ ਬਸਤ੍ਰ ਉਤਾਰ ਕੇ ਰੱਖ ਦਿਉ। ਲੱਖੂ ਦਾ ਨਾਮ ਬਹੁਤ ਪ੍ਰਸਿੱਧ ਹੋਇਆ ਸੀ। ਇਸ ਲਈ ਬੀਬੀਆਂ ਡਰ ਗਈਆਂ। ਸਾਹ ਸੁੱਕ ਗਏ, ਰੰਗ ਪੀਲੇ ਪੈ ਗਏ। ਬਸਤ੍ਰਾਂ ਤੇ ਗਹਿਣਿਆਂ ਨਾਲੋਂ ਆਪਣੀ ਜਾਨ ਨੂੰ ਕੀਮਤੀ ਸਮਝ ਕੇ ਡਰਦੀਆਂ ਹੋਈਆਂ ਨੇ ਝਾੜੀਆਂ ਉਹਲੇ ਹੋ ਕੇ ਗਹਿਣੇ ਅਤੇ ਬਸਤ੍ਰ ਉਤਾਰ ਕੇ ਦੇ ਦਿੱਤੇ। ਲੱਖੂ ਧਾੜਵੀ ਗਹਿਣੇ ਅਤੇ ਬਸਤ੍ਰਾਂ ਦੀ ਪੰਡ ਬੰਨ੍ਹ ਕੇ ਆਪਣੀ ਸੁੱਖੀ ਹੋਈ ਸੁੱਖਣਾ ਅਨੁਸਾਰ ਭਾਈ ਪਿਰਾਣਾ ਪਾਸ ਪਹੁੰਚ ਗਏ। ਬੀਬੀਆਂ ਰੋ ਰਹੀਆਂ ਸਨ, ਕਿਉਂਕਿ ਹੋਰ ਕੋਈ ਚਾਰਾ ਨਹੀਂ ਸੀ। ਬਸਤ੍ਰ ਵੀ ਨਹੀਂ ਸਨ, ਜਿਸ ਕਰਕੇ ਸ਼ਰਮ ਦੀਆਂ ਮਾਰੀਆਂ ਬੈਠੀਆਂ ਸਨ। ਉੱਧਰ ਜਦੋਂ ਭਾਈ ਪਿਰਾਣਾ ਜੀ ਦੀ ਸਮਾਧੀ ਖੁੱਲ੍ਹੀ ਤਾਂ ਪਾਸ ਬੈਠੇ ਲੱਖੂ ਧਾੜਵੀ ਨੂੰ ਵੇਖ ਕੇ ਕਹਿਣ ਲੱਗੇ ਕਿ ਤੂੰ ਕੌਣ ਹੈਂ? ਤੇ ਕੀ ਲੈ ਕੇ ਆਇਆ ਹੈਂ? ਤਾਂ ਅੱਗੋਂ ਲੱਖੂ ਧਾੜਵੀ ਨੇ ਕਿਹਾ ਕਿ ਮੈਂ ਲੱਖੂ ਧਾੜਵੀਂ ਹਾਂ। ਕਈ ਦਿਨਾਂ ਤੋਂ ਮੈਨੂੰ ਕੋਈ ਮਾਲ ਹੱਥ ਨਹੀਂ ਸੀ ਲੱਗਾ। ਅੱਜ ਤੁਹਾਡੀ ਸੁੱਖਣਾ ਸੁੱਖ ਕੇ ਮੇਰੀ ਮੁਰਾਦ ਪੂਰੀ ਹੋ ਗਈ ਹੈ। ਅੱਜ ਕੁਝ ਬੀਬੀਆਂ ਅਤੇ ਬੰਦੇ ਵਿਆਹ ਵਿਚ ਸ਼ਾਮਲ ਹੋਣ ਲਈ ਜਾ ਰਹੇ ਸਨ। ਭਾਈ ਅੱਗੇ ਲੰਘ ਗਏ। ਬੀਬੀਆਂ ਗੱਲਾਂ ਦੇ ਲਾਲਚ ਵਿਚ ਪਿੱਛੇ ਰਹਿ ਗਈਆਂ। ਰਾਹ ਭੁੱਲ ਗਈਆਂ। ਉਨ੍ਹਾਂ ਨੇ ਮੈਨੂੰ ਭਲਾ ਪੁਰਸ਼ ਜਾਣ ਕੇ ਰਾਹ ਪੁੱਛਿਆ ਤੇ ਮੈਂ ਉਨ੍ਹਾਂ ਨੂੰ ਗ਼ਲਤ ਰਸਤੇ ਪਾ ਕੇ ਸੰਘਣੇ ਜੰਗਲ ਵਿਚ ਲੈ ਗਿਆ। ਮਾਰਨ ਦੀ ਧਮਕੀ ਦੇ ਕੇ ਗਹਿਣੇ ਅਤੇ ਬਸਤ੍ਰ ਲੁੱਟ ਕੇ ਲਿਆਇਆ ਹਾਂ। ਮੈਨੂੰ ਖੁਸ਼ੀ ਹੈ ਕਿ ਤੁਹਾਡੀ ਸੁੱਖਣਾ ਛੇਤੀ ਫਲ ਗਈ। ਹੁਣ ਤੁਸੀਂ ਤੀਜੇ ਹਿੱਸੇ ਦੀ ਬਜਾਇ ਭਾਵੇਂ ਅੱਧੀ ਲੈ ਲਵੋ ਤਾਂ ਅੱਗੋਂ ਭਾਈ ਪਿਰਾਣਾ ਜੀ ਇਸ ਨੂੰ ਸਿੱਧੇ ਰਸਤੇ ਪਾਉਣ ਵਾਸਤੇ ਸਖ਼ਤੀ ਨਾਲ ਬੋਲੇ ਕਿ ਤੂੰ ਵੱਡਾ ਪਾਪੀ ਹੈਂ। ਖੋਟੀ ਕਿਰਤ ਵਿਚ ਸਾਥ ਦੇਣ

ਵਾਲਾ ਵੀ ਖੋਟਾ ਹੋ ਜਾਂਦਾ ਹੈ। ਯਾਦ ਰੱਖੀਂ, ਜੇ ਮੇਰੀ ਸੁੱਖਣਾ ਪੂਰੀ ਹੋ ਗਈ ਹੈ ਤਾਂ ਕੀ ਮੇਰਾ ਸਰਾਪ ਪੂਰਾ ਨਹੀਂ ਹੋ ਸਕਦਾ ? ਤੈਨੂੰ ਸਰਾਪ ਦੇ ਦਿਆਂਗਾ ਤਾਂ ਕਿ ਤੂੰ ਅੱਗੇ ਨੂੰ ਐਸਾ ਪਾਪ ਨਾ ਕਰ ਸਕੇਂ। ਲੱਖੂ ਧਾੜਵੀ ਜੋ ਵੱਡੇ ਵੱਡੇ ਪਾਪ ਕਰ ਕੇ ਕਦੇ ਘਬਰਾਇਆ ਨਹੀਂ ਸੀ, ਅੱਜ ਮਹਾਂਪੁਰਖਾਂ ਦੇ ਤੇਜ ਪ੍ਰਤਾਪ ਅੱਗੇ ਘਬਰਾਇਆ ਤੇ ਚਰਨ ਫੜ ਕੇ ਇੱਕੋ ਗੱਲ ਵਾਰ ਵਾਰ ਕਹਿ ਰਿਹਾ ਸੀ ਕਿ ਮੈਨੂੰ ਪਾਪੀ ਨੂੰ ਬਖ਼ਸ਼ ਲਵੋ। ਸਰਾਪ ਨਾ ਦੇਵੋ। ਮੈਂ ਤੁਹਾਡਾ ਦਾਸ ਹੋਇਆ, ਜੋ ਕਹੋਗੇ, ਉਹ ਹੀ ਕਰਾਂਗਾ। ਤਾਂ ਭਾਈ ਪਿਰਾਣੇ ਨੇ ਕਿਹਾ ਕਿ ਜੇ ਪਰਮੇਸ਼ਰ ਦੀ ਖ਼ੁਸ਼ੀ ਚਾਹੁੰਦਾ ਹੈਂ ਤਾਂ ਬਾਕੀ ਕੰਮ ਤਾਂ ਬਾਅਦ ਵਿਚ ਦੱਸਾਂਗੇ, ਪਹਿਲਾ ਕੰਮ ਇਹ ਕਰ ਕਿ ਗਹਿਣੇ ਅਤੇ ਬਸਤ੍ਰ ਜਿਨ੍ਹਾਂ ਬੀਬੀਆਂ ਦੇ ਲੁੱਟ ਕੇ ਲਿਆਇਆ ਹੈਂ, ਉਨ੍ਹਾਂ ਨੂੰ ਵਾਪਸ ਕਰਕੇ ਆ। ਅੱਗੋਂ ਵਾਸਤੇ ਪ੍ਰਣ ਕਰ ਕਿ ਕਦੇ ਚੋਰੀ ਅਤੇ ਡਾਕਾ ਨਹੀਂ ਮਾਰਾਂਗਾ ਅਤੇ ਗੁਰੂ ਦਾ ਸਿੱਖ ਬਣ ਕੇ ਜੀਵਨ ਸਫਲਾ ਕਰਾਂਗਾ। ਲੱਖੂ ਧਾੜਵੀ ਨੇ ਹੱਥ ਜੋੜ ਕੇ ਸਵੀਕਾਰ ਕੀਤਾ। ਬਚਨ ਮੰਨ ਕੇ ਗਹਿਣੇ ਅਤੇ ਬਸਤ੍ਰਾਂ ਦੀ ਜੋ ਪੰਡ ਬੰਨ੍ਹੀ ਹੋਈ ਸੀ, ਲੈ ਕੇ ਉੱਥੇ ਪਹੁੰਚਿਆ ਜਿਥੇ ਬਸਤ੍ਰਹੀਣ ਇਸ ਦੇ ਜ਼ੁਲਮ ਦਾ ਸ਼ਿਕਾਰ ਹੋਈਆਂ ਬੀਬੀਆਂ ਰੋ ਰਹੀਆਂ ਸਨ ਤੇ ਪੰਡ ਉਨ੍ਹਾਂ ਅੱਗੇ ਸੁੱਟ ਕੇ ਪਿੱਠ ਕਰ ਕੇ ਖੜ ਗਿਆ ਤੇ ਕਿਹਾ ਭੈਣੋਂ ! ਹੁਣ ਰੋਣ ਅਤੇ ਡਰਨ ਦੀ ਲੋੜ ਨਹੀਂ। ਜਦੋਂ ਬਸਤ੍ਰ ਪਹਿਨ ਲਵੋਗੀਆਂ ਤਾਂ ਦੱਸਣਾ ਕਿਉਂਕਿ ਮੈਂ ਤੁਹਾਡੇ ਕੋਲੋਂ ਹੱਥ ਜੋੜ ਕੇ ਮਾਫ਼ੀ ਮੰਗਣ ਵਾਸਤੇ ਉਤਨੀ ਦੇਰ ਤਕ ਇਥੇ ਖੜਾਂਗਾ ਤਾਂ ਜਦੋਂ ਬੀਬੀਆਂ ਨੇ ਗਹਿਣੇ ਬਸਤ੍ਰ ਪਾ ਲਏ ਤੇ ਫੇਰ ਬੋਲੀਆਂ ਕਿ ਵੀਰਿਆ ! ਇਹ ਕੀ ਕੀਤਾ ? ਪਹਿਲਾਂ ਨਿਰਦਈ ਹੋ ਕੇ ਗਹਿਣੇ ਬਸਤ੍ਰ ਉਤਰਵਾਏ ਤੇ ਹੁਣ ਵਾਪਸ ਕਰ ਦਿੱਤੇ ਹਨ ? ਤਾਂ ਇਸ ਨੇ ਹੱਥ ਜੋੜ ਕੇ ਕਿਹਾ ਕਿ ਲੁੱਟਣ ਵਾਲਾ ਲੱਖੂ ਧਾੜਵੀ ਸੀ, ਜੋ ਨਿਰਦਈ ਸੀ ਤੇ ਹੁਣ ਇਕ ਮਹਾਂਪੁਰਸ਼ ਦਾ ਸੇਵਕ, ਦਇਆਵਾਨ ਹੋ ਕੇ ਤੁਹਾਨੂੰ ਬਸਤ੍ਰ ਗਹਿਣੇ ਮੋੜ ਰਿਹਾ ਹਾਂ ਅਤੇ ਜ਼ਿੰਦਗੀ ਭਰ ਲਈ ਬੁਰਿਆਈਆਂ ਤਿਆਗ ਦਿੱਤੀਆਂ ਹਨ। ਪਹਿਲਾਂ ਮੈਂ ਤੁਹਾਨੂੰ ਰਾਹ ਭੁਲਾ ਕੇ ਸੰਘਣਾ ਜੰਗਲ ਵਿਚ ਲਿਆਇਆ ਸਾਂ, ਮੈਂ ਇਸ ਜੰਗਲ ਦਾ ਭੇਤੀ ਹਾਂ। ਹੁਣ ਤੁਹਾਨੂੰ ਸਿੱਧੇ ਰਸਤੇ ਪਾ ਕੇ ਸੁਰੱਖਿਅਤ ਥਾਂ 'ਤੇ ਪਹੁੰਚਾ ਕੇ ਆਵਾਂਗਾ। ਉਨ੍ਹਾਂ ਨੂੰ ਲਿਜਾ ਕੇ ਉਨ੍ਹਾਂ ਦੇ ਪਰਿਵਾਰਾਂ ਦੇ ਬੰਦਿਆਂ ਪਾਸ ਛੱਡ ਕੇ ਆਇਆ ਤਾਂ ਸਾਰੇ ਹੈਰਾਨ ਸਨ ਕਿ ਇਕ ਧਾੜਵੀ ਐਨੀ ਛੇਤੀ ਕਿਵੇਂ ਬਦਲ ਗਿਆ ? ਤਾਂ ਉਸਨੇ ਦੱਸਿਆ ਕਿ ਮੈਨੂੰ ਇਕ ਮਹਾਂਪੁਰਖ ਮਿਲਿਆ ਹੈ, ਜਿਸ ਨੇ ਮੇਰੀ ਜ਼ਿੰਦਗੀ ਇਕ ਮਿਲਣੀ ਵਿਚ ਬਦਲ ਕੇ ਰੱਖ ਦਿੱਤੀ ਹੈ ਤਾਂ ਉਨ੍ਹਾਂ ਦੇ ਮਨ 'ਤੇ ਵੀ ਗਹਿਰਾ ਅਸਰ ਹੋਇਆ ਕਿ ਧੰਨ ਗੁਰੂ ਅਰਜਨ ਦੇਵ ਜੀ ! ਜਿਨ੍ਹਾਂ ਦੇ ਕਰਨੀ ਵਾਲੇ ਸਿੱਖ ਐਨੇ ਵੱਡੇ ਧਾੜਵੀਆਂ ਨੂੰ ਬਦਲ ਦੇਣ, ਉਨ੍ਹਾਂ ਦੇ ਦਰਸ਼ਨ ਕਰਨੇ ਚਾਹੀਦੇ ਹਨ। (ਇਹ ਹੋ ਨਹੀਂ ਸਕਦਾ ਕਿ ਫੇਰ ਉਹ ਵਿਆਹ ਤੋਂ ਬਾਅਦ ਗੁਰੂ ਜੀ ਦੇ ਦਰਸ਼ਨ ਨਾ ਕਰਨ ਗਏ ਹੋਣ) ਜਦੋਂ ਲੱਖੂ ਭਾਈ ਪਿਰਾਣਾ ਜੀ ਕੋਲ ਵਾਪਸ ਗਏ ਤੇ ਚਰਨ ਫੜ ਕੇ ਕਹਿਣ ਲੱਗੇ ਕਿ ਮੈਨੂੰ ਆਪਣਾ ਸਿੱਖ ਬਣਾਉ। ਤਾਂ ਭਾਈ ਪਿਰਾਣਾ ਜੀ ਨੇ ਕਿਹਾ ਕਿ ਕੋਈ ਵੀ ਗੁਰੂ ਕਾ ਸਿੱਖ ਲੋਕਾਂ ਨੂੰ ਆਪਣੇ ਸਿੱਖ ਨਹੀਂ ਬਣਾਉਂਦਾ ਅਤੇ ਜੋ ਆਪਣਾ ਸਿੱਖ ਬਣਾਵੇ, ਉਹ ਗੁਰੂ ਦਾ ਸਿੱਖ ਨਹੀਂ ਹੋ ਸਕਦਾ, ਇਸ ਲਈ ਜੇ ਸਿੱਖ ਬਣਨਾ ਹੀ ਹੈ ਤਾਂ ਫੇਰ ਮੇਰੇ ਨਾਲ ਚੱਲ। ਸਿੱਖੀ ਦੇ ਦਾਤਾ ਗੁਰੂ ਜੀ ਕੋਲੋਂ ਤੈਨੂੰ ਸਿੱਖੀ ਦੀ ਦਾਤ ਲੈ ਕੇ ਦਿੰਦਾ ਹਾਂ ਤਾਂ ਭਾਈ ਪਿਰਾਣਾ ਜੀ ਦੇ ਨਾਲ ਲੱਖੂ ਚੱਲ ਕੇ ਗੁਰੂ ਜੀ ਦੇ ਚਰਨਾਂ ਵਿਚ ਪਹੁੰਚਿਆ। ਗੁਰੂ ਅਰਜਨ ਦੇਵ ਜੀ ਦੇ ਚਰਨੀਂ ਪੈ ਗਿਆ ਤਾਂ ਪਹਿਲਾਂ ਤਾਂ ਸਤਿਗੁਰੂ ਜੀ ਭਾਈ ਪਿਰਾਣਾ ਜੀ ਦੇ ਪਰਉਪਕਾਰ ਤੋਂ ਬਹੁਤ ਪ੍ਰਸੰਨ ਹੋਏ ਕਿ ਤੂੰ ਬਹੁਤ ਵੱਡਾ ਪਰਉਪਕਾਰ ਕਰ ਕੇ ਆਇਆ ਹੈਂ। ਭਾਈ ਗੁਰਦਾਸ ਜੀ ਨੇ ਲਿਖਿਆ ਹੈ: "ਪਰਉਪਕਾਰੀ ਗੁਰੂ ਪਿਆਰੇ"। ਤਾਂ ਸਤਿਗੁਰੂ ਜੀ ਨੇ ਲੱਖੂ ਦੀਆਂ ਮਾੜੀਆਂ ਆਦਤਾਂ ਛੁਡਾ ਕੇ ਜਿੰਨੀਆਂ ਲੋਕਾਂ ਦੀਆਂ ਵਸਤੂਆਂ ਚੁਰਾ ਕੇ ਘਰ ਰੱਖੀਆਂ ਹੋਈਆਂ ਸਨ, ਸਭ ਲੋਕਾਂ ਨੂੰ ਵਾਪਸ ਕਰਵਾ ਦਿੱਤੀਆਂ। ਚਰਣਾਮ੍ਰਿਤ ਦੇ ਕੇ ਸਿੱਖ ਬਣਾਇਆ। ਨਾਮ ਦੀ ਦਾਤ ਬਖ਼ਸ਼ੀ। ਲੱਖੂ ਨੇ ਸਿੱਖ ਬਣ ਕੇ ਇੱਕੀ ਪਾਠ ਜਪੁਜੀ ਸਾਹਿਬ ਦੇ ਕਰਨ ਦਾ ਸੰਕਲਪ ਕਰ ਲਿਆ ਅਤੇ ਲਾਹੌਰ ਵਿਚ ਨਿਵਾਸ ਕੀਤਾ ਅਤੇ ਪ੍ਰਣ ਕਰ ਲਿਆ ਸੀ ਕਿ ਰੋਟੀ ਉਸ ਮਾਈ ਦੇ ਹੱਥੋਂ ਖਾਣੀ ਹੈ, ਜਿਸ ਨੇ ਜਪੁਜੀ ਸਾਹਿਬ ਕੰਠ ਕੀਤਾ ਹੋਵੇ ਤੇ ਭਾਈ ਸਾਹਿਬ ਦਾ ਇਤਨਾ ਪ੍ਰਭਾਵ ਪਿਆ

ਕਿ ਲਾਹੌਰ ਵਿਚ ਰਹਿੰਦੇ ਹਰ ਘਰ ਨੂੰ ਇਹ ਉਤਸ਼ਾਹ ਸੀ ਕਿ ਇਸ ਮਹਾਂਪੁਰਖ ਨੂੰ ਪ੍ਰਸ਼ਾਦਾ ਛਕਾਈਏ। ਲਾਹੌਰ ਦੀਆਂ ਸਾਰੀਆਂ ਬੀਬੀਆਂ ਨੂੰ ਜਪੁਜੀ ਸਾਹਿਬ ਕੰਠ ਹੋ ਗਿਆ। ਇਤਨਾ ਪ੍ਰਚਾਰ ਹੋਇਆ ਕਿ ਸਾਰੀਆਂ ਬੀਬੀਆਂ ਨਿਤਨੇਮੀ ਬਣ ਗਈਆਂ।

ਇਸੇ ਲਾਹੌਰ ਸ਼ਹਿਰ ਵਿਚ ਭਾਈ ਬੁੱਧੂ (ਜਾਤੀ ਦਾ ਘੁਮਿਆਰ) ਗੁਰੂ 'ਤੇ ਭਰੋਸਾ ਰੱਖਣ ਵਾਲਾ ਸਿੱਖ ਰਹਿੰਦਾ ਸੀ। ਆਏ ਗਏ ਸਿੱਖ ਸਾਧ ਦੀ ਸ਼ਰਧਾ ਨਾਲ ਸੇਵਾ ਕਰਦਾ। ਧਰਮ ਕਿਰਤ ਨੂੰ ਸਫਲਿਆਂ ਕਰਦਾ। ਇਸ ਨੇ ਆਪਣੇ ਕਾਰੋਬਾਰ ਨੂੰ ਵਧਾਉਣ ਲਈ ਹਜ਼ਾਰਾਂ ਰੁਪਏ ਕਰਜ਼ਾ ਚੁੱਕ ਕੇ ਇੱਟਾਂ ਪਕਾਉਣ ਲਈ ਆਵਾ ਤਿਆਰ ਕੀਤਾ। ਜੈਸਾ ਕਿ :

**ਸਿਖਜਨਿ ਕੀ ਬਹੁ ਸੇਵਾ ਕਰਿਈ। ਧਰਮ ਕਿਰਤ ਕੀ ਜੀਵਾ ਧਰਿਈ।**
**ਗੁਰੂ ਭਰੋਸੇ ਕਾਰ ਕਰੰਤਾ। ਅਪਨੇ ਸਭਿ ਕਾਰਜ ਨਿਬਹੰਤਾ॥੨॥**

ਭਾਈ ਬੁੱਧੂ ਜੀ ਨੇ ਇੱਟਾਂ ਦਾ ਪੰਜਾਵਾ (ਆਵਾ) ਲਾਇਆ। ਬਹੁਤ ਸਾਰਾ ਧਨ ਖ਼ਰਚਿਆ। ਸੈਂਕੜੇ ਬੰਦੇ ਕੰਮਾਂ ਕਾਰਾਂ ਵਾਸਤੇ ਲੱਗੇ ਹੋਏ ਸਨ, ਜਿਨ੍ਹਾਂ ਨੂੰ ਸ਼ਾਮ ਦੇ ਵਕਤ ਮਜ਼ਦੂਰੀ ਦਿੰਦਾ ਸੀ। ਕੁਝ ਕੁ ਮਹੀਨਿਆਂ ਵਿਚ ਕੱਚੀਆਂ ਇੱਟਾਂ ਦੇ ਚਿਣਨ ਦਾ ਕੰਮ ਸਮਾਪਤ ਹੋਇਆ। ਆਵੇ ਨੂੰ ਅੱਗ ਦੇਣ ਤੋਂ ਪਹਿਲਾਂ ਗੁਰੂ ਜੀ ਦੇ ਚਰਨਾਂ ਵਿਚ ਪਹੁੰਚਿਆ ਕਿ ਮੇਰਾ ਕਾਰਜ ਨਿਰਵਿਘਨ ਸਹਿਤ ਸੰਪੂਰਨ ਹੋਵੇ। ਇਹ ਸੋਚ ਕੇ ਇਕ ਰਾਤ ਰਸਤੇ ਵਿਚ ਬਤੀਤ ਹੋਈ। ਗੁਰੂ ਰਾਮਦਾਸ ਜੀ ਦੀ ਨਗਰੀ ਪਹੁੰਚਿਆ। ਪਹਿਲਾਂ ਖੂਹ 'ਤੇ, ਫਿਰ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਫੇਰ ਸਤਿਗੁਰੂ ਸਾਹਿਬ ਜੀ ਦੀ ਅਸੀਸ ਲੈਣ ਲਈ ਸਤਿਗੁਰੂ ਜੀ ਦੇ ਚਰਨਾਂ ਕਮਲਾਂ 'ਤੇ ਮੱਥਾ ਟੇਕਿਆ ਤੇ ਭੇਟਾ ਰੱਖੀ। ਬੇਨਤੀ ਕੀਤੀ ਕਿ ਮਹਾਰਾਜ! ਅਸੀਸ ਬਖ਼ਸ਼ੋ ਤਾਂ ਕਿ ਮੇਰਾ ਆਵਾ ਪੱਕਾ ਨਿਕਲੇ। ਜੋ ਗੁਰੂ ਜੀ ਨੇ ਭਾਈ ਬੁੱਧੂ 'ਤੇ ਕਿਰਪਾ ਦ੍ਰਿਸ਼ਟੀ ਕੀਤੀ। ਕਿਰਪਾ ਭਰੇ ਨੇਤ੍ਰਾਂ ਨਾਲ ਤੱਕ ਕੇ ਕਿਹਾ ਕਿ ਗੁਰਸਿੱਖਾਂ ਦੀ ਭਾਵਨਾ ਨਾਲ ਸੇਵਾ ਕਰਨ ਤੋਂ ਕੰਮ ਸਿੱਧ ਹੋਵੇਗਾ, ਘਰ ਵਿਚ ਲੰਗਰ ਤਿਆਰ ਕਰਕੇ ਸਿੱਖ ਸੰਗਤਾਂ ਨੂੰ ਛਕਾਉਣ ਨਾਲ ਗੁਰੂ ਦੀ ਖ਼ੁਸ਼ੀ ਹੋਵੇਗੀ। ਖ਼ਿਆਲ ਰੱਖਣਾ ਕੋਈ ਸਿੱਖ ਭੁੱਖਾ ਨਾ ਜਾਵੇ। ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਸਤਿ ਬਚਨ ਕਹਿੰਦਾ ਹੋਇਆ ਵਾਪਸ ਪਰਤਿਆ। ਲਾਹੌਰ ਪਹੁੰਚ ਕੇ ਕੱਚੀਆਂ ਇੱਟਾਂ ਨੂੰ ਪਕਾਉਣ ਲਈ ਆਵੇ ਨੂੰ ਅੱਗ ਦਿੱਤੀ ਤੇ ਕੁਝ ਦਿਨਾਂ ਬਾਅਦ ਸਤਿਗੁਰੂ ਜੀ ਦਾ ਬਚਨ ਚੇਤੇ ਕਰਕੇ ਕਿ ਮੈਂ ਸਿੱਖਾਂ ਨੂੰ ਲੰਗਰ ਤਿਆਰ ਕਰਕੇ ਛਕਾਵਾਂ, ਜਿਸ ਕਰਕੇ ਮੇਰਾ ਕਾਰਜ ਰਾਸ ਹੋਵੇ ਤੇ ਗੁਰੂ ਜੀ ਦੀ ਖ਼ੁਸ਼ੀ ਲਵਾਂ, ਇਸ ਤਰ੍ਹਾਂ ਗੁਰਾਂ ਦੇ ਬਚਨਾਂ ਅਨੁਸਾਰ ਸਿੱਖ ਸੰਗਤਾਂ ਨੂੰ ਲੰਗਰ ਛਕਾਉਣਾ ਸ਼ੁਰੂ ਕੀਤਾ। ਭੋਜਨ ਵਰਤਣ ਪਿੱਛੋਂ ਭਾਈ ਲੱਖੂ ਜੀ ਆ ਗਏ ਤੇ ਭੋਜਨ ਬਾਰੇ ਭਾਈ ਬੁੱਧੂ ਜੀ ਨੂੰ ਕਿਹਾ ਕਿ ਸਿੱਖਾਂ ਨੂੰ ਭੋਜਨ ਛਕਾ ਰਿਹਾ ਹੈਂ, ਮੈਂ ਵੀ ਗੁਰੂ ਕਾ ਸਿੱਖ ਹਾਂ, ਮੈਨੂੰ ਵੀ ਭੋਜਨ ਛਕਾਉਣਾ ਕਰ। ਇਸ ਨੇ ਬੇਰੁਖ਼ੀ ਨਾਲ ਉੱਤਰ ਦਿੱਤਾ ਕਿ ਤੈਨੂੰ ਸਮੇਂ ਸਿਰ ਆਉਣਾ ਚਾਹੀਦਾ ਸੀ। ਹੁਣ ਤਾਂ ਲੰਗਰ ਵਰਤ ਚੁੱਕਾ ਹੈ। ਭਾਈ ਲੱਖੂ ਉੱਥੇ ਹੀ ਖੜਾ ਰਿਹਾ। ਜਦੋਂ ਪ੍ਰਸ਼ਾਦਾ ਛਕ ਕੇ ਇਕ ਸਿੱਖ ਨੇ ਅਰਦਾਸ ਕੀਤੀ ਕਿ ਮਹਾਰਾਜ ਜੀ! ਭਾਈ ਬੁੱਧੂ ਜੀ ਨੇ ਆਪ ਜੀ ਦੀਆਂ ਸੰਗਤਾਂ ਨੂੰ ਪ੍ਰਸ਼ਾਦਾ ਛਕਾਇਆ ਹੈ। ਇਸ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ ਹੈ, ਇਸ ਦਾ ਆਵਾ ਪੱਕਾ ਨਿਕਲੇ। ਭਾਈ ਲੱਖੂ ਜੀ ਅਰਦਾਸ ਦੇ ਵਿਚ ਹੀ ਬੋਲ ਪਏ ਕਿ ਸਿੱਖੋ, ਜਿਤਨੀਆਂ ਮਰਜ਼ੀ ਅਰਦਾਸਾਂ ਕਰ ਲਉ, ਬੁੱਧੂ ਦਾ ਆਵਾ ਤਾਂ ਕੱਚਾ ਹੀ ਨਿਕਲੇਗਾ। ਜੈਸਾ ਕਿ :

**ਸੁਨਿ ਸਿਖ ਲਖੂ ਊਚ ਉਬਾਚਾ। ਬੁੱਧੂ ਰਹਯੋ ਪਚਾਵਾ ਕਾਚਾ।**
**ਹੇਰਿ ਛੁਧਾਤੁਰ ਦਿਯ ਨ ਅਹਾਰਾ। ਨਹਿੰ ਪਾਕਹਿ ਭਾ ਦੋਸ਼ ਉਦਾਰਾ॥੨੪॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪੮)*

ਇਹ ਸੁਣ ਕੇ ਭਾਈ ਬੁੱਧੂ ਨੇ ਕਿਹਾ ਕਿ ਵੱਡਾ ਆਇਆ ਹੈਂ ਸਿੱਖ, ਆਵਾ ਕੱਚਾ ਕਹਿਣ ਵਾਲਾ। ਮੈਨੂੰ ਤਾਂ ਗੁਰੂ ਨੇ ਆਵਾ ਪੱਕਾ ਹੋਣ ਦਾ ਬਚਨ ਦਿੱਤਾ ਹੈ। ਭੋਜਨ ਛਕਣ ਲਈ ਆਪ ਨਹੀਂ ਪਹੁੰਚਿਆ ਤੇ ਉਲਟਾ ਕ੍ਰੋਧ ਵਿਚ ਆ ਕੇ ਮੈਨੂੰ ਸਰਾਪ ਦੇ ਰਿਹਾ ਹੈਂ।

ਜਦ ਦੁਬਾਰਾ ਭਾਈ ਲੱਖੂ ਨੇ ਕਿਹਾ ਕਿ ਮੈਂ ਗੁਰੂ ਦਾ ਨਿਮਾਣਾ ਸਿੱਖ ਹਾਂ। ਤੇਰਾ ਆਵਾ ਕੱਚਾ ਰਹੇਗਾ, ਇਹ ਬਚਨ ਤਿੰਨ ਵਾਰ ਕਹੇ। ਭਾਈ ਬੁੱਧੂ ਦੇ ਮਨ ਵਿਚ ਭਾਵੇਂ ਸ਼ੰਕਾ ਤਾਂ ਉਸੇ ਦਿਨ ਪੈ ਗਈ ਸੀ, ਜਦ ਭਾਈ ਲੱਖੂ ਨੇ ਆਵਾ ਕੱਚਾ ਹੋਣ ਦਾ ਬਚਨ ਕੀਤਾ ਸੀ, ਪਰ ਕੁਝ ਦਿਨਾਂ ਬਾਅਦ ਜਦ ਜਾ ਕੇ ਆਵਾ ਦੇਖਿਆ ਤਾਂ ਆਵਾ ਸਚਮੁੱਚ ਕੱਚਾ ਨਿਕਲਿਆ। ਭਾਈ ਬੁੱਧੂ ਬਹੁਤ ਹੈਰਾਨ ਹੋਇਆ ਤੇ ਬਹੁਤ ਜਲਦੀ ਗੁਰੂ ਦੀ ਨਗਰੀ ਅੰਮ੍ਰਿਤਸਰ ਸਾਹਿਬ ਪਹੁੰਚਿਆ ਤੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਤੁਸੀਂ ਤਾਂ ਆਵਾ ਪੱਕਾ ਹੋਣ ਦਾ ਵਰ ਦਿੱਤਾ ਸੀ, ਪਰ ਆਵਾ ਤਾਂ ਕੱਚਾ ਨਿਕਲਿਆ। ਨਫ਼ਾ ਤਾਂ ਕੀ ਹੋਣਾ ਸੀ, ਮੇਰਾ ਮੂਲ ਵੀ ਚਲਾ ਗਿਆ। ਤੁਹਾਡੇ ਬਚਨਾਂ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ ਹੈ। ਮੈਂ ਤਾਂ ਕਰਜ਼ਾ ਦਿੰਦਾ ਹੀ ਮਰ ਜਾਵਾਂਗਾ। ਸਤਿਗੁਰੂ ਜੀ ਨੇ ਕਿਹਾ ਕਿ ਤੂੰ ਗੁਰ ਸਿੱਖ ਸੰਗਤਾਂ ਨੂੰ ਭੋਜਨ ਛਕਾਇਆ ਸੀ? ਭਾਈ ਬੁੱਧੂ ਨੇ ਕਿਹਾ ਕਿ ਹਾਂ ਸਤਿਗੁਰੂ ਜੀ! ਆਪ ਜੀ ਦੇ ਕਹੇ ਅਨੁਸਾਰ ਗੁਰਸਿੱਖ ਸੰਗਤਾਂ ਨੂੰ ਲੰਗਰ ਛਕਾ ਕੇ ਸੇਵਾ ਕੀਤੀ ਹੈ। ਗੁਰੂ ਜੀ ਕਹਿਣ ਲੱਗੇ ਕਿ ਸਾਨੂੰ ਲੱਗਦਾ ਹੈ ਕਿ ਤੇਰੇ ਕੋਲੋਂ ਭੋਜਨ ਛਕਾਉਣ ਵੇਲੇ ਕੋਈ ਗ਼ਲਤੀ ਹੋਈ ਹੈ। ਕੀ ਸਾਰੇ ਸਿੱਖ ਤੇਰੇ ਘਰੋਂ ਪ੍ਰਸੰਨ ਹੋ ਕੇ ਗਏ ਸਨ? ਫਿਰ ਭਾਈ ਬੁੱਧੂ ਜੀ ਨੇ ਹੱਥ ਜੋੜ ਕੇ ਕਿਹਾ ਕਿ ਹੋਰ ਤਾਂ ਪ੍ਰਸੰਨ ਹੋ ਕੇ ਛਕ ਗਏ ਸਨ। ਪਰ ਭੋਜਨ ਵਰਤੇ ਤੋਂ ਇਕ ਸਿੱਖ ਆਇਆ ਸੀ, ਜਿਸ ਨੂੰ ਮੈਂ ਭੋਜਨ ਨਹੀਂ ਦਿੱਤਾ। ਉਸ ਨੇ ਕਿਹਾ ਸੀ ਕਿ ਤੇਰਾ ਆਵਾ ਕੱਚਾ ਰਹੇਗਾ। ਤਾਂ ਮੈਂ ਉਸ ਨੂੰ ਜਵਾਬ ਦਿੱਤਾ ਕਿ ਐਸਾ ਕੌਣ ਹੈ, ਜੋ ਸਤਿਗੁਰਾਂ ਦਾ ਬਚਨ ਮੇਟੇ। ਇਹ ਇਕ ਮੇਰੇ ਕੋਲੋਂ ਭੁੱਲ ਹੋਈ ਹੈ, ਪਰ ਹੈਰਾਨੀ ਦੀ ਗੱਲ ਤਾਂ ਸਤਿਗੁਰੂ ਜੀ ਇਹ ਹੈ ਕਿ ਤੁਹਾਡੇ ਬਚਨ ਨੂੰ ਇਕ ਸਿੱਖ ਨੇ ਮੋੜ ਦਿੱਤਾ ਹੈ। ਇਹ ਕੀ ਕਾਰਨ ਹੈ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਬੁੱਧੂ ਸ਼ਾਹ, ਭਾਈ ਲੱਖੂ ਦੀ ਲਿਵ ਜੁੜੀ ਹੋਈ ਹੈ। ਹਰ ਰੋਜ਼ ਇੱਕੀ ਪਾਠ ਜਪੁਜੀ ਸਾਹਿਬ ਦੇ ਕਰਨੇ ਕਰਕੇ ਉਸ ਦੀ ਰਸਨਾ ਉਪਰ ਬਰਕਤਾਂ ਹੋ ਗਈਆਂ ਹਨ। ਇਸ ਲਈ ਗੁਰੂ ਨਾਨਕ ਉਸ ਦੀ ਰਸਨਾ ਉਪਰ ਵੱਸਦਾ ਹੈ ਤੇ ਪਰਮਾਤਮਾ ਦਾ ਆਦਿ ਤੋਂ ਹੀ ਇਹ ਸੁਭਾਅ ਚਲਿਆ ਆਉਂਦਾ ਹੈ। ਜੈਸਾ ਕਿ:

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥**
**ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥** *(ਅੰਗ ੧੨੫੨-੫੩)*

ਪਰੰਤੂ ਹੇ ਬੁੱਧੂ ਸ਼ਾਹ, ਤੂੰ ਵੀ ਭਾਵਨਾ ਧਾਰ ਕੇ ਗੁਰੂ ਸ਼ਰਨ ਵਿਚ ਆਇਆ ਹੈਂ ਅਤੇ ਗੁਰੂ ਦੀ ਸੰਗਤ ਨੂੰ ਪ੍ਰਸ਼ਾਦਾ ਛਕਾਇਆ ਹੈ, ਇਸ ਲਈ ਪਰਮੇਸ਼ਰ ਸਾਡੇ ਦੁਆਰਾ ਤੇਰੇ ਦੋਵੇਂ ਥਾਂ ਰੱਖੇਗਾ। ਸਿੱਖ ਦਾ ਕੀਤਾ ਬਚਨ ਤੇ ਤੇਰੀ ਭਾਵਨਾ, ਜੈਸਾ ਕਿ:

**ਦੋਵੈ ਥਾਵ ਰਖੇ ਗੁਰ ਸੂਰੇ ॥** *(ਅੰਗ ੮੨੫)*

ਇੱਟਾਂ ਤਾਂ ਤੇਰੀਆਂ ਆਵੇ ਵਿੱਚੋਂ ਕੱਚੀਆਂ ਹੀ ਨਿਕਲਣਗੀਆਂ, ਇਹ ਬਚਨ ਤਾਂ ਸਿੱਖ ਦਾ ਪੂਰਾ ਹੋਵੇਗਾ, ਪਰ ਵਿਕਣਗੀਆਂ ਪੱਕੀਆਂ ਦੇ ਭਾਅ। ਪਰ ਅੱਗੇ ਵਾਸਤੇ ਕਿਸੇ ਸਿੱਖ ਦਾ ਨਿਰਾਦਰ ਨਹੀਂ ਕਰਨਾ। ਜੈਸਾ ਕਿ:

**ਕਾਚੀ ਈਂਟ ਪਚਾਵੇ ਜੋਇ। ਬਿਕਹਿਂ ਮੋਲ ਪਾਕੀ ਕੇ ਸੋਇ ॥੪੪॥**
**ਰਿਣ ਉਤਰਹਿ ਅਰ ਨਫਾ ਸੁ ਪਾਵੈ। ਸਿਖਨ ਸੇਵਹੁ ਸੁਖੀ ਰਹਾਵੈ।** *(ਰਾਸਿ ੨, ਅੰਸੂ ੪੯)*

ਭਾਈ ਬੁੱਧੂ ਸਤਿ ਬਚਨ ਕਹਿ ਕੇ ਵਾਪਸ ਆ ਗਿਆ। ਕੁਝ ਸਮੇਂ ਮਗਰੋਂ ਐਨੀ ਬਾਰਸ਼ ਪਈ ਕਿ ਸੰਮਨ ਬੁਰਜ ਵਾਲੀ ਕੰਧ ਢਹਿ ਪਈ। ਇੱਟਾਂ ਦੀ ਲੋੜ ਪਈ ਤੋਂ ਸਰਕਾਰੀ ਕਰਮਚਾਰੀ ਹੋਰ ਕਿਤੇ ਇੱਟਾਂ ਨਾ ਮਿਲਣ ਕਰਕੇ ਭਾਈ ਬੁੱਧੂ ਜੀ ਕੋਲ ਆਏ ਤਾਂ ਭਾਈ ਬੁੱਧੂ ਜੀ ਦੀਆਂ ਕੱਚੀਆਂ ਇੱਟਾਂ ਨੂੰ ਹੀ ਪੱਕੀਆਂ ਦੇ ਭਾਅ ਖ਼ਰੀਦ ਕੇ ਲੈ ਗਏ। ਇਸ ਪ੍ਰਕਾਰ ਕੱਚੀਆਂ ਇੱਟਾਂ ਪੱਕੀਆਂ ਦੇ ਭਾਅ ਵਿਕੀਆਂ। ਇਉਂ ਗੁਰਮੁਖ ਭਾਈ ਪਿਰਾਣਾ ਜੀ ਨੇ ਖੋਟੇ ਧਾੜਵੀ ਲੱਖੂ ਨੂੰ ਭਗਤੀ ਕਰਨ ਵਾਲਾ ਗੁਰਮੁਖ ਹੀ ਬਣਾ ਦਿੱਤਾ। ਉਸ ਸਮੇਂ ਤੋਂ ਲੱਖੂ ਧਾੜਵੀ ਦੀ ਗੁਰਮੁਖ ਵਜੋਂ ਪਛਾਣ ਹੋਣ ਲੱਗ ਪਈ।

## ਗੁਰਮੁਖਿ; ਲਾਗੈ ਸਹਜਿ ਧਿਆਨੁ ॥

ਗੁਰਮੁਖ ਜਨਾਂ ਦਾ ਹਰ ਵਕਤ ਸਹਜਿ = ਗਿਆਨ ਸਰੂਪ ਪਰਮੇਸ਼ਰ ਵਿਚ **ਵਾ:** ਸਹਜਿ = ਸੁਤੇ-ਸਿੱਧ ਵਾਹਿਗੁਰੂ ਸਰੂਪ ਵਿਚ ਧਿਆਨ ਲਾਗੈ = ਲੱਗਿਆ ਰਹਿੰਦਾ ਹੈ, ਭਾਵ ਹਰ ਵਕਤ ਪਰਮੇਸ਼ਰ ਨੂੰ ਧਿਆਉਂਦੇ ਰਹਿੰਦੇ ਹਨ।

**ਅਥਵਾ** ਉਹੋ ਹੀ ਅਸਲੀ ਗੁਰਮੁਖ ਹਨ, ਜਿਨ੍ਹਾਂ ਦਾ ਹਰ ਵਕਤ ਪ੍ਰਭੂ ਨਾਮ ਵਿਚ ਧਿਆਨ ਲੱਗਿਆ ਰਹਿੰਦਾ ਹੈ ਤੇ ਜਿਨ੍ਹਾਂ ਨੂੰ ਆਤਮਿਕ ਸਹਜਿ = ਸ਼ਾਂਤੀ ਪ੍ਰਾਪਤ ਹੋਈ ਹੈ।

## ਗੁਰਮੁਖਿ; ਦਰਗਹ ਸਿਫਤਿ ਸਮਾਇ ॥

ਗੁਰਮੁਖ ਜਨਾਂ ਦਾ ਚਿੱਤ ਹਰ ਵਕਤ ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਤੇ ਪਰਮੇਸ਼ਰ ਦੀ ਸਿਫਤਿ = ਉਸਤਤ ਵਿਚ ਸਮਾਇ = ਸਮਾਇਆ ਰਹਿੰਦਾ ਹੈ।

**ਅਥਵਾ** ਗੁਰਮੁਖ ਸਾਧਸੰਗਤ ਰੂਪੀ ਦਰਗਾਹ ਵਿਚ ਮਿਲ ਕੇ ਹਰ ਵਕਤ ਪਰਮੇਸ਼ਰ ਦੀ ਸਿਫ਼ਤ ਵਿਚ ਸਮਾਏ ਰਹਿੰਦੇ ਹਨ।

**ਅਥਵਾ** ਜੋ (ਦਰ + ਗਹ) ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸ ਦੀ ਪ੍ਰਾਪਤੀ ਲਈ ਗੁਰਮੁਖ ਜਨ ਹਰ ਵਕਤ ਸਿਫ਼ਤੀ ਪਰਮੇਸ਼ਰ ਦੀ ਸਿਫ਼ਤ ਵਿਚ ਸਮਾਏ ਰਹਿੰਦੇ ਹਨ।

**ਅਥਵਾ** ਗੁਰਮੁਖ ਜਨ ਦਰ = ਗਿਆਨ ਰੂਪੀ ਗਹ = ਅਸਥਾਨ ਦੇ ਵਿਚ ਇਸਥਿਤ ਹੋ ਕੇ ਹਰ ਵਕਤ ਸਿਫ਼ਤੀ ਪ੍ਰਭੂ ਦੇ ਵਿਚ ਸਮਾਏ ਰਹਿੰਦੇ ਹਨ।

## ਨਾਨਕ; ਗੁਰਮੁਖਿ, ਬੰਧੁ ਨ ਪਾਇ ॥੪੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੂੰ ਜਮਦੂਤ ਬੰਧੁ = ਰੋਕ ਨ = ਨਹੀਂ ਪਾਇ = ਪਾ ਸਕਦਾ **ਵਾ:** ਨਾ ਹੀ ਕਾਮ ਕ੍ਰੋਧ ਆਦਿ ਕੋਈ ਰੋਕ ਪਾ ਸਕਦਾ ਹੈ **ਵਾ:** ਮੋਹ, ਅਗਿਆਨ, ਜੰਮਣ ਮਰਣ ਦਾ ਕੋਈ ਵੀ ਬੰਧੁ = ਬੰਨ੍ਹਣ ਨਹੀਂ ਪਾਇ = ਪੈ ਸਕਦਾ ॥੪੧॥

## ਗੁਰਮੁਖਿ; ਨਾਮੁ ਨਿਰੰਜਨ ਪਾਏ ॥

ਗੁਰਮੁਖ ਜਨ ਪੂਰੇ ਗੁਰਾਂ ਦੁਆਰਾ ਨਿਰੰਜਨ = ਪਰਮੇਸ਼ਰ ਦੇ ਨਾਮ ਨੂੰ ਪਾਏ = ਪ੍ਰਾਪਤ ਕਰਦੇ ਹਨ **ਵਾ:** ਨਾਮ ਜਪ ਕੇ ਨਿਰੰਜਨ = ਪਰਮੇਸ਼ਰ ਨੂੰ ਪਾਉਂਦੇ ਹਨ।

## ਗੁਰਮੁਖਿ; ਹਉਮੈ ਸਬਦਿ ਜਲਾਏ ॥

ਗੁਰਮੁਖ ਜਨ ਦੇਹ ਦੀ ਹਉਮੈ = ਹੰਗਤਾ ਨੂੰ ਸਬਦਿ = ਬ੍ਰਹਮ ਅਭਿਆਸ ਰੂਪ ਅਗਨੀ ਨਾਲ ਜਲਾਏ = ਸਾੜ ਦਿੰਦੇ ਹਨ **ਵਾ:** ਗੁਰ ਉਪਦੇਸ਼ ਦੀ ਕਮਾਈ ਦੁਆਰਾ ਸਾੜ ਦਿੰਦੇ ਹਨ।

## ਗੁਰਮੁਖਿ; ਸਾਚੇ ਕੇ ਗੁਣ ਗਾਏ ॥ ਗੁਰਮੁਖਿ; ਸਾਚੈ ਰਹੈ ਸਮਾਏ ॥

ਗੁਰਮੁਖ ਜਨ ਹਰ ਵਕਤ ਸਾਚੇ = ਸੱਚੇ ਅਕਾਲ ਪੁਰਖ ਕੇ = ਦੇ ਗੁਣ ਗਾਏ = ਗਾਉਂਦੇ ਹਨ।

ਗੁਰਮੁਖ ਜਨ ਹਰ ਵਕਤ ਸਾਚੈ = ਸੱਚੇ ਸਰੂਪ ਵਿਚ ਸਮਾਏ, ਭਾਵ ਜੁੜੇ ਰਹੈ = ਰਹਿੰਦੇ ਹਨ।

## ਗੁਰਮੁਖਿ; ਸਾਚਿ ਨਾਮਿ ਪਤਿ ਊਤਮ ਹੋਇ ॥

ਗੁਰਮੁਖ ਜਨਾਂ ਦੀ ਸਾਚਿ = ਸੱਚੇ ਨਾਮ ਦੇ ਜਪਣੇ ਕਰਕੇ ਇਸ ਲੋਕ ਵਿਚ ਪਤਿ = ਇੱਜ਼ਤ ਹੁੰਦੀ ਹੈ

ਤੇ ਪ੍ਰਲੋਕ ਵਿਚ ਵੀ ਊਤਮ = ਸ੍ਰੇਸ਼ਟਤਾ ਦੇ ਸਹਿਤ ਹੋਇ = ਹੁੰਦੇ ਹਨ **ਵਾ:** ਗੁਰਮੁਖ ਜਨ ਸੱਚੇ ਨਾਮ ਦੁਆਰਾ ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਲੋਕ-ਪ੍ਰਲੋਕ ਵਿਚ ਊਤਮ = ਸ੍ਰੇਸ਼ਟ ਹੋਇ = ਹੋ ਜਾਂਦੇ ਹਨ।

## ਨਾਨਕ ਗੁਰਮੁਖਿ; ਸਗਲ ਭਵਣ ਕੀ ਸੋਝੀ ਹੋਇ ॥੪੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨਾਂ ਨੂੰ ਸਗਲ = ਸਾਰੇ ਭਵਣ = ਲੋਕਾਂ ਕੀ = ਦੀ ਸੋਝੀ = ਗਿਆਤ ਹੋਇ = ਹੋ ਜਾਂਦੀ ਹੈ, ਭਾਵ ਜੋ ਕੁਝ ਦੁਨੀਆਂ ਅੰਦਰ ਵਰਤਾਰਾ ਵਰਤਦਾ ਹੈ, ਉਸ ਦੀ ਗਿਆਤ ਹੋ ਜਾਂਦੀ ਹੈ **ਵਾ:** ਮਿਥਿਆ ਰੂਪਤਾ ਆਦਿ ਕਰਕੇ ਗਿਆਤ ਹੋ ਜਾਂਦੀ ਹੈ।

**ਅਥਵਾ** ਜੋ ਸਾਰੇ ਭਵਨਾਂ ਵਿਚ ਬ੍ਰਹਮ ਵਿਆਪਕ ਹੈ, ਉਸ ਦੀ ਗਿਆਤ ਹੋ ਜਾਂਦੀ ਹੈ **ਵਾ:** ਸਾਰੇ ਲੋਕਾਂ **ਵਾ:** ਜਾਗਰਤ, ਸੁਪਨ, ਸੁਖੋਪਤ ਵਿਚ ਭਾਉਣ ਵਾਲੇ ਮਨ ਨੂੰ ਰੋਕਣ ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ ॥੪੨॥

ਜਦ ਗੁਰਾਂ ਨੇ ਪ੍ਰੇਮੀ ਸਿੱਧ ਮੰਗਲ ਨਾਥ, ਗੋਪੀ ਚੰਦ ਤੇ ਭਰਥਰੀ ਆਦਿ ਦੇ ਪ੍ਰਸ਼ਨਾਂ ਦੇ ਉੱਤਰ ਦੇ ਦਿੱਤੇ ਤਾਂ ਇਤਨੇ ਨੂੰ ਜੋ ਝਗੜਾਲੂ ਸਿੱਧ ਫਲ ਫੁੱਲ ਖਾਣ ਦੇ ਬਹਾਨੇ ਪ੍ਰਸ਼ਨ ਚੇਤੇ ਕਰਨ ਗਏ ਸੀ, ਉਹ ਦੁਬਾਰਾ ਪ੍ਰਸ਼ਨ ਚੇਤੇ ਕਰਕੇ ਆ ਗਏ, ਉਨ੍ਹਾਂ ਵਿੱਚੋਂ ਇਕ ਸਿੱਧ ਨੇ ਕੁਝ ਹੋਰ ਪ੍ਰਸ਼ਨ ਕੀਤੇ:

***ਪ੍ਰਸ਼ਨ ੧ :***

## ਕਵਣ ਮੂਲੁ;

ਸੰਸਾਰ ਦਾ ਮੂਲੁ = ਮੁੱਢ ਰੂਪ ਕਵਣ = ਕੌਣ ਹੈ **ਵਾ:** ਭਜਨ ਸਿਮਰਨ ਦਾ ਮੁੱਢ ਕੌਣ ਹੈ **ਵਾ:** ਚਿੱਤ ਨੂੰ ਟਿਕਾਉਣ ਦਾ ਮੁੱਢ ਕੌਣ ਹੈ ?

***ਪ੍ਰਸ਼ਨ ੨ :***

## ਕਵਣ ਮਤਿ ਵੇਲਾ ॥

ਸ਼ੁੱਭ ਮਤਿ = ਮੱਤੀ ਦੀ ਪ੍ਰਾਪਤੀ ਦਾ ਵੇਲਾ = ਵਕਤ ਕਵਣ = ਕਿਹੜਾ ਹੈ ?

***ਪ੍ਰਸ਼ਨ ੩ :***

## ਤੇਰਾ ਕਵਣੁ ਗੁਰੂ; ਜਿਸ ਕਾ ਤੂ ਚੇਲਾ ॥

ਤੇਰਾ ਗੁਰੂ ਕਵਣੁ = ਕੌਣ ਹੈ, ਜਿਸ ਕਾ = ਦਾ ਤੂ ਚੇਲਾ = ਸ਼ਿਸ਼ (ਸੇਵਕ) ਹੈਂ।

***ਪ੍ਰਸ਼ਨ ੪ :***

## ਕਵਣ ਕਥਾ ਲੇ; ਰਹਹੁ ਨਿਰਾਲੇ ॥

ਉਹ ਕਵਣ = ਕਿਹੜੀ ਕਥਾ ਹੈ, ਜਿਸ ਨੂੰ ਲੇ = ਲੈ ਕੇ ਤੁਸੀਂ ਦੁਨੀਆਂ ਤੋਂ ਨਿਰਾਲੇ = ਅਸੰਗ ਰਹਹੁ = ਰਹਿੰਦੇ ਹੋ ? ਭਾਵ ਸੰਸਾਰ ਦੇ ਮੋਹ ਵਿਚ ਨਹੀਂ ਫਸਦੇ।

## ਬੋਲੈ ਨਾਨਕੁ; ਸੁਣਹੁ ਤੁਮ ਬਾਲੇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬਾਬਾ ਬੁੱਢਾ ਜੀ ਤੇ ਭਾਈ ਲਹਿਣਾ ਜੀ ! ਫੇਰ ਸਾਨੂੰ ਸਿੱਧ ਇਉਂ ਬੋਲੈ = ਬੋਲਣ ਲੱਗੇ ਕਿ ਹੇ ਬਾਲੇ = ਬਾਲਕ ! ਤੁਮ = ਤੂੰ ਸੁਣਹੁ = ਸੁਣਨਾ ਕਰ !

*ਪ੍ਰਸ਼ਨ ੫ :*

## ਏਸੁ ਕਥਾ ਕਾ; ਦੇਇ ਬੀਚਾਰੁ ॥

ਜੋ ਸਰੂਪ ਦੀ ਪ੍ਰਾਪਤੀ ਵਾਲੀ ਕਥਾ ਹੈ, ਏਸੁ = ਇਸ ਕਥਾ ਕਾ = ਦਾ ਬੀਚਾਰੁ = ਵੀਚਾਰ ਸਾਨੂੰ ਦੱਸ ਦੇਇ = ਦੇਣਾ ਕਰ, ਭਾਵ ਉੱਤਰ ਦੇਣਾ ਕਰ।

*ਪ੍ਰਸ਼ਨ ੬ :*

## ਭਵਜਲੁ; ਸਬਦਿ ਲੰਘਾਵਣਹਾਰੁ ॥੪੩॥

ਭਵਜਲੁ = ਸੰਸਾਰ-ਸਮੁੰਦ੍ਰ ਤੋਂ ਸ਼ਬਦ ਕਿਵੇਂ ਪਾਰ ਲੰਘਾਵਣਹਾਰੁ = ਲੰਘਾਉਣ ਵਾਲਾ ਹੈ ? ॥੪੩॥

ਅੱਗੇ ਸਤਿਗੁਰੂ ਜੀ ਉੱਤਰ ਦੇਂਦੇ ਹਨ :

*ਉੱਤਰ ੧ :*

[ਅੰਗ ੯੪੩]

## ਪਵਨ ਅਰੰਭੁ;

ਸੰਸਾਰ ਦਾ ਅਰੰਭੁ = ਮੁੱਢ ਪਵਨ = ਸੁਆਸ ਹੀ ਹਨ **ਵਾ:** ਪਵਨ = ਸੁਆਸਾਂ ਕਰਕੇ ਸੰਸਾਰ ਦਾ ਅਰੰਭ ਕੀਤਾ ਹੈ **ਵਾ:** ਪਵਨੁ = ਵਾਸ਼ਨਾ ਕਰਕੇ ਹੀ ਸਾਰੇ ਸੰਸਾਰ ਦੀ ਆਰੰਭਤਾ ਹੋਈ ਹੈ।

ਅਰਥਾਤ ਜਦੋਂ ਸੰਸਾਰ ਦੇ ਕਰਮ ਫਲ ਦੇਣ ਤੋਂ ਦ੍ਵੀਮੁਖ ਹੋ ਜਾਂਦੇ ਹਨ, ਭਾਵ ਫਲ ਦੇਣ ਤੋਂ ਹਟ ਜਾਂਦੇ ਹਨ, ਉਸ ਵੇਲੇ ਈਸ਼ਰ ਦੇ ਅੰਦਰ ਇੱਛਾ ਹੁੰਦੀ ਹੈ ਕਿ ਸੰਸਾਰ ਦੀ ਪਰਲੋਂ ਕਰ ਦੇਵਾਂ! ਇਉਂ ਈਸ਼ਰ ਸੰਸਾਰ ਦੀ ਪਰਲੋਂ ਕਰ ਦੇਂਦਾ ਹੈ ਅਤੇ ਆਪਣੀ ਮਾਇਆ ਰੂਪੀ ਗੁਥਲੀ ਵਿਚ ਸਾਰਿਆਂ ਦੇ ਸੰਸਕਾਰਾਂ ਰੂਪੀ ਬੀਜ ਨੂੰ ਪਾ ਲੈਂਦਾ ਹੈ ਅਤੇ ਜਦੋਂ ਜੀਵਾਂ ਦੇ ਕਰਮ ਫਲ ਦੇਣ ਵਾਸਤੇ ਅਭੀਮੁਖ (ਸਾਹਮਣੇ) ਹੁੰਦੇ ਹਨ, ਉਸ ਵੇਲੇ ਈਸ਼ਰ ਨੂੰ ਇੱਛਾ ਫੁਰਦੀ ਹੈ ਕਿ ਮੈਂ ਇਕ ਤੋਂ ਬਹੁਤ ਰੂਪ ਹੋਵਾਂ ਭਾਵ ਜਗਤ ਨੂੰ ਰਚਨਾ ਕਰਾਂ, ਤਦੋਂ ਈਸ਼ਰ ਮਾਇਆ ਸਬਲ ਹੋ ਕੇ ਸੰਸਾਰ ਨੂੰ ਰਚਨਾ ਕਰਦਾ ਹੈ। ਇਉਂ ਪਵਨ ਭਾਵ ਫੁਰਨੇ ਕਰਕੇ ਸਾਰਾ ਸੰਸਾਰ ਅਰੰਭ ਹੋਇਆ ਹੈ **ਵਾ:** ਪਵਨ = ਸੁਆਸਾਂ ਨਾਲ ਹੀ ਭਜਨ ਸਿਮਰਨ ਕਰਨਾ ਅਰੰਭ ਕਰੀਦਾ ਹੈ।

**ਵਾ:** ਚਿੱਤ ਨੂੰ ਟਿਕਾਉਣ ਲਈ ਸੁਆਸ ਹੀ ਮੁੱਢ ਹਨ, ਕਿਉਂਕਿ ਪਹਿਲਾਂ ਸੁਆਸਾਂ ਨਾਲ ਨਾਮ ਜਪ ਕੇ ਹੀ ਚਿੱਤ ਦੀ ਇਕਾਗਰਤਾ ਹੁੰਦੀ ਹੈ।

*ਉੱਤਰ ੨ :*

## ਸਤਿਗੁਰ ਮਤਿ ਵੇਲਾ ॥

ਸਤਿਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਉਣਾ ਹੀ ਸ਼ੁੱਭ ਮੱਤੀ ਆਉਣ ਦਾ ਵੇਲਾ = ਵਕਤ ਹੈ **ਵਾ:** ਆਤਮ ਵਿਸ਼ੈਣੀ ਮੱਤ ਦੀ ਪ੍ਰਾਪਤੀ ਦਾ ਵੇਲਾ ਹੈ।

**ਅਥਵਾ** ਸਤਿਗੁਰਾਂ ਦੇ ਉਪਦੇਸ਼ ਦੁਆਰਾ ਹੀ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸ਼ੁੱਭ ਮੱਤੀ ਲੈਣ ਦਾ ਵੇਲਾ ਸ੍ਰੇਸ਼ਟ ਹੈ।

*ਉੱਤਰ ੩ :*

## ਸਬਦੁ ਗੁਰੂ; ਸੁਰਤਿ ਧੁਨਿ ਚੇਲਾ ॥

ਸਾਡਾ ਸਬਦੁ = ਬ੍ਰਹਮ (ਅਕਾਲ ਪੁਰਖ) ਹੀ ਗੁਰੂ ਹੈ[੧], ਜਿਹੜਾ ਸੁਰਤਿ = ਚਿੱਤ ਦੇ ਵਿਚ ਪ੍ਰਭੂ ਨਾਮ ਧੁਨਿ = ਉਚਾਰਨਾ ਹੈ, ਇਹੋ ਚੇਲਾ ਹੈ।

---

੧. ਜੈਸਾ ਕਿ : **ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥੧੧॥** *(ਅੰਗ ੫੯੯)*

**ਅਥਵਾ** '੧ਓ ਸਤਿਨਾਮ ਵਾਹਿਗੁਰੂ' ਹੀ ਸਾਡਾ ਗੁਰੂ ਹੈ, ਜਿਹੜਾ ਸੁਰਤਿ = ਚਿੱਤ ਨੂੰ ਪ੍ਰੇਮ ਦੇ ਨਾਲ ਬਾਣੀ ਨੂੰ ਸੁਣਨ ਤੇ ਧੁਨਿ = ਉਚਾਰਨ ਵਿਚ ਜੋੜਨਾ ਹੈ, ਇਹੋ ਹੀ ਚੇਲਾ ਹੈ **ਵਾ:** ਸ਼ਬਦ ਗੁਰੂ ਹੈ ਅਤੇ ਧੁਨੀ ਰੂਪ ਹੋ ਕੇ ਸ਼ਬਦ ਵਿਚ ਸੁਰਤਿ = ਸੁਰਤੀ ਦਾ ਲਗਾਤਾਰ ਟਿਕਣਾ ਇਹ ਚੇਲਾ ਹੈ।

***ਉੱਤਰ ੪ :***

## ਅਕਥ ਕਥਾ ਲੇ; ਰਹਉ ਨਿਰਾਲਾ ॥

ਅਕਥ = ਕਥਨ ਤੋਂ ਰਹਿਤ ਸਰੂਪ ਦੀ ਕਥਾ ਲੇ = ਲੈ ਕੇ ਅਸੀਂ ਸੰਸਾਰ ਤੋਂ ਨਿਰਾਲਾ = ਅਸੰਗ ਰਹਉ = ਰਹਿੰਦੇ ਹਾਂ।

**ਅਥਵਾ** ਜੋ ਸ਼ਕਤੀ ਬਿਰਤੀ ਕਰਕੇ ਅਕਥ = ਕਥਨ ਤੋਂ ਰਹਿਤ ਕਥਾ ਹੈ ਅਤੇ ਜੋ ਲੱਖਣਾ ਬਿਰਤੀ ਕਰਕੇ ਕਥਨ ਕਰੀਦੀ ਹੈ, ਉਸ ਨੂੰ ਲੇ = ਲੈਣ ਭਾਵ ਗ੍ਰਹਿਣ ਕਰਕੇ ਅਸੀਂ ਦੁਨੀਆਂ ਤੋਂ ਅਸੰਗ ਰਹਿੰਦੇ ਹਾਂ।

## ਨਾਨਕ; ਜੁਗਿ ਜੁਗਿ ਗੁਰ ਗੋਪਾਲਾ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ! ਜੁਗਿ ਜੁਗਿ = ਜੁੱਗਾਂ ਜੁੱਗਾਂ ਵਿਚ ਗੋਪਾਲਾ = ਪ੍ਰਿਥਵੀ ਦਾ ਪਾਲਕ ਪਰਮੇਸ਼ਰ ਹੀ ਸਾਡਾ ਗੁਰ = ਸਤਿਗੁਰੂ ਹੈ **ਵਾ:** ਗੁਰੂ ਪਰਮੇਸ਼ਰ ਹੀ ਜੁੱਗਾਂ ਜੁੱਗਾਂ ਵਿਚ ਵਿਆਪਕ ਹੈ।

***ਉੱਤਰ ੫ :***

## ਏਕੁ ਸਬਦੁ; ਜਿਤੁ ਕਥਾ ਵੀਚਾਰੀ ॥

ਏਕੁ = ਇੱਕੋ ਗੁਰਾਂ ਦਾ ਸਬਦੁ = ਉਪਦੇਸ਼ ਹੈ, ਜਿਤੁ = ਜਿਸ ਕਰਕੇ ਸਰੂਪ ਲੱਖਣਾ ਤੇ ਤਟੱਸਥੀ ਲੱਖਣਾ ਦੁਆਰਾ ਸਰੂਪ ਦੀ ਪ੍ਰਾਪਤੀ ਵਾਲੀ ਕਥਾ ਦੀ ਵੀਚਾਰੀ = ਵੀਚਾਰ ਕੀਤੀ ਹੈ।

***ਉੱਤਰ ੬ :***

## ਗੁਰਮੁਖਿ; ਹਉਮੈ ਅਗਨਿ ਨਿਵਾਰੀ ॥੪੪॥

ਗੁਰਮੁਖਿ = ਮੁਖੀ ਗੁਰਾਂ ਦੇ ਸ਼ਬਦ ਦੁਆਰਾ ਦੇਹ ਦੀ ਹਉਮੈ = ਹੰਗਤਾ ਰੂਪ ਅਗਨਿ = ਅਗਨੀ ਨੂੰ ਨਾਮ ਰੂਪ ਪਾਣੀ ਦੇ ਨਾਲ ਨਿਵਾਰੀ = ਨਵਿਰਤ ਕਰਕੇ ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਜਾਈਦਾ ਹੈ ॥੪੪॥

ਫੇਰ ਸਿੱਧਾਂ ਨੇ ਹੋਰ ਪ੍ਰਸ਼ਨ ਕੀਤੇ :

***ਪ੍ਰਸ਼ਨ ੧ :***

## ਮੈਣ ਕੇ ਦੰਤ; ਕਿਉ ਖਾਈਐ ਸਾਰੁ ॥

ਮੈਣ = ਮੋਮ ਕੇ = ਦੇ ਦੰਤ = ਦੰਦਾਂ ਨਾਲ ਸਾਰੁ = ਲੋਹਾ ਕਿਉ = ਕਿਵੇਂ ਖਾਈਐ = ਖਾਧਾ ਜਾ ਸਕਦਾ ਹੈ ?

***ਪ੍ਰਸ਼ਨ ੨ :***

## ਜਿਤੁ ਗਰਬੁ ਜਾਇ; ਸੁ ਕਵਣੁ ਆਹਾਰੁ ॥

ਜਿਤੁ = ਜਿਸ ਕਰਕੇ ਗਰਬੁ = ਹੰਕਾਰ ਚਲਿਆ ਜਾਇ = ਜਾਵੇ, ਸੁ = ਉਹ ਆਹਾਰੁ = ਭੋਜਨ ਕਵਣੁ = ਕਿਹੜਾ ਹੈ ?

*ਪ੍ਰਸ਼ਨ ੩ :*

## ਹਿਵੈ ਕਾ ਘਰੁ ਮੰਦਰੁ;

ਹਿਵੈ = ਬਰਫ਼ (ਹਿਮਾਲੇ) ਕਾ = ਦਾ ਘਰ ਰਿਦੇ ਰੂਪੀ ਮੰਦਰ ਕਿਵੇਂ ਹੋਵੇ ਭਾਵ ਹਿਰਦੇ ਦੇ ਵਿਚ ਸ਼ਾਂਤੀ ਕਿਵੇਂ ਹੋਵੇ ?

*ਪ੍ਰਸ਼ਨ ੪ :*

## ਅਗਨਿ ਪਿਰਾਹਨੁ ॥

ਸਰੀਰ ਦੇ ਅੰਦਰੋਂ ਕਾਮ, ਕ੍ਰੋਧ ਆਦਿਕਾਂ ਦੀ ਅਗਨਿ = ਅੱਗ ਦਾ ਪਿਰਾਹਨੁ = ਚੋਲਾ ਕਿਵੇਂ ਦੂਰ ਹੋਵੇ ?

*ਪ੍ਰਸ਼ਨ ੫ :*

## ਕਵਨ ਗੁਫਾ; ਜਿਤੁ ਰਹੈ ਅਵਾਹਨੁ ॥

ਉਹ ਕਵਨ = ਕਿਹੜੀ ਗੁਫਾ = ਕੰਦਰਾ ਹੈ, ਜਿਤੁ = ਜਿਸ ਵਿਚ ਇਹ ਜੀਵ ਅਵਾਹਨੁ = ਇਸਥਿਤ ਰਹੈ = ਰਹਿਣਾ ਕਰੇ ?

*ਪ੍ਰਸ਼ਨ ੬ :*

## ਇਤ ਉਤ; ਕਿਸ ਕਉ ਜਾਣਿ ਸਮਾਵੈ ॥

ਇਤ = ਇਸ ਲੋਕ ਤੇ ਉਤ = ਪ੍ਰਲੋਕ ਵਿਚ ਕਿਸ ਕਉ = ਨੂੰ ਸਮਾਵੈ = ਸਮਾਇਆ ਹੋਇਆ ਜਾਣਿ = ਜਾਨਣਾ ਕਰੇ ?

*ਪ੍ਰਸ਼ਨ ੭ :*

## ਕਵਨ ਧਿਆਨੁ;

ਅਸਲੀ ਧਿਆਨ ਕਵਨ = ਕਿਹੜਾ ਹੈ ?

*ਉੱਤਰ ੭ :*

## ਮਨੁ ਮਨਹਿ ਸਮਾਵੈ ॥੪੫॥

ਜੋ ਗੁਰਾਂ ਦੇ ਮਨੁ = ਮੰਤ੍ਰ ਦੁਆਰਾ ਮਨਹਿ = ਸ਼੍ਰੋਮਣੀ ਪਰਮੇਸ਼ਰ ਵਿਚ ਸਮਾਵੈ = ਸਮਾਉਣਾ ਹੈ **ਵਾ:** ਜੋ ਅਸ਼ੁੱਧ ਮਨ ਨੂੰ ਸ਼ੁੱਧ ਮਨ ਵਿਚ ਲੀਨ ਕਰਨ ਰੂਪ ਸਮਾਉਣਾ ਹੈ **ਵਾ:** ਜੋ ਮਨ ਵਿਚ ਨਾਮ ਦਾ ਮੰਨਣ ਕਰਕੇ ਬ੍ਰਹਮ ਵਿਚ ਲੀਨ ਕਰਨਾ ਹੈ, ਇਹੋ ਹੀ ਅਸਲੀ ਧਿਆਨ ਹੈ ॥੪੫॥

*ਉੱਤਰ ੫ :*

## ਹਉ ਹਉ, ਮੈ ਮੈ; ਵਿਚਹੁ ਖੋਵੈ ॥ ਦੂਜਾ ਮੇਟੈ; ਏਕੋ ਹੋਵੈ ॥

ਦੇਹ ਦੀ ਹਉ = ਹੰਗਤਾ, ਗੁਣਾਂ ਦੀ ਹਉ = ਹੰਗਤਾ ਦੇ ਪਦਾਰਥਾਂ ਦੀ ਮੈ = ਮਮਤਾ **ਵਾ:** ਸੂਖਮ ਸਰੀਰ ਦੀ ਹੰਗਤਾ ਤੁੰਗਤਾ **ਵਾ:** ਹਉ ਹਉ 'ਮੈ ਮੈ' ਦੀ ਬਿਰਤੀ ਨੂੰ ਅੰਤਹਕਰਣ ਦੇ ਵਿਚਹੁ = ਅੰਦਰੋਂ ਖੋਵੈ = ਦੂਰ ਕਰੇ। ਅਤੇ

ਦੂਜਾ = ਦ੍ਵੈਤ-ਭਾਵ ਨੂੰ ਮੇਟੈ = ਨਵਿਰਤ ਕਰਕੇ ਏਕੋ = ਇੱਕੋ ਅਕਾਲ ਪੁਰਖ ਦੀ ਜੋਤ ਵਿਚ ਲੀਨ ਹੋਵੈ = ਹੋ ਜਾਵੇ। ਤਦ ਜੀਵ ਏਕਤਾ ਰੂਪ ਗੁਫ਼ਾ ਵਿਚ ਇਸਥਿਤ ਰਹਿੰਦਾ ਹੈ।

***ਉੱਤਰ ੧ :***

## ਜਗੁ ਕਰੜਾ; ਮਨਮੁਖੁ ਗਾਵਾਰੁ ॥ ਸਬਦੁ ਕਮਾਈਐ; ਖਾਈਐ ਸਾਰੁ ॥

ਜਗੁ = ਸੰਸਾਰ ਲੋਹੇ ਵਤ ਕਰੜਾ = ਸਖ਼ਤ ਹੈ, ਇਹ ਮਨਮੁਖ ਜੀਵ ਉਸ ਵਿਚ ਲੱਗ ਕੇ ਗਾਵਾਰੁ = ਬੇਸਮਝ ਹੋ ਰਿਹਾ ਹੈ।

ਗੁਰ ਸਬਦੁ = ਉਪਦੇਸ਼ ਨੂੰ ਕਮਾਈਐ = ਕਮਾਉਣਾ ਹੀ ਮੋਮ ਦੇ ਦੰਦ ਵਾਂਗ ਨਰਮ ਸਾਧਨ ਹਨ, ਇਨ੍ਹਾਂ ਨਾਲ ਸੰਸਾਰ ਰੂਪੀ ਸਾਰੁ = ਲੋਹੇ ਨੂੰ ਖਾਈਐ = ਖਾਣਾ ਕਰੀਦਾ ਹੈ। ਅਰਥਾਤ ਗੁਰ ਸ਼ਬਦ ਦੀ ਕਮਾਈ ਮੋਮ ਦੇ ਦੰਦਾਂ ਵਾਂਗ ਨਰਮ ਸਾਧਨ ਹੈ, ਇਸੇ ਦੇ ਨਾਲ ਹੀ ਲੋਹੇ ਵਤ ਕਰੜੇ ਸੰਸਾਰ ਨੂੰ ਖਾ ਜਾਈਦਾ ਹੈ, ਭਾਵ ਇਉਂ ਸੰਸਾਰ ਦੀ ਨਵਿਰਤੀ ਕਰ ਲਈਦੀ ਹੈ।

***ਉੱਤਰ ੬ :***

## ਅੰਤਰਿ ਬਾਹਰਿ; ਏਕੋ ਜਾਣੈ ॥
## ਨਾਨਕ, ਅਗਨਿ ਮਰੈ; ਸਤਿਗੁਰ ਕੈ ਭਾਣੈ ॥੪੬॥

ਅੰਤਰਿ = ਅੰਦਰ ਬਾਹਰ ਭਾਵ ਲੋਕ-ਪ੍ਰਲੋਕ ਵਿਚ ਏਕੋ = ਇਕ ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਣੈ = ਜਾਨਣਾ ਕਰੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰਾਂ ਕੈ = ਦੇ ਭਾਣੈ = ਭਾਣਾ ਮੰਨਣੇ ਕਰਕੇ ਹੀ ਈਰਖਾ, ਕ੍ਰੋਧ, ਕਾਲ ਦੀ ਅਗਨਿ = ਅਗਨੀ ਮਰੈ = ਮਰਦੀ ਹੈ ॥੪੬॥

***ਨੋਟ :*** ਕਈ ਵਿਦਵਾਨ ੪੫ਵੀਂ ਪਉੜੀ ਦੀ ਅਖ਼ੀਰਲੀ ਸਾਰੀ ਤੁਕ ਦਾ ਪ੍ਰਸ਼ਨ ਬਣ ਕੇ ੪੬ਵੀਂ ਪਉੜੀ ਦੀ ਅਖ਼ੀਰਲੀ ਤੁਕ ਵਿਚ ਉੱਤਰ ਦੇਂਦੇ ਹਨ, ਜੋ ਇਸ ਪ੍ਰਕਾਰ ਹੈ।

***ਪ੍ਰਸ਼ਨ :***

**ਕਵਨ ਧਿਆਨੁ; ਮਨੁ ਮਨਹਿ ਸਮਾਵੈ ॥੪੫॥**

ਉਹ ਧਿਆਨ ਕਿਹੜਾ ਹੈ, ਜਿਸ ਕਰਕੇ ਮਨ ਮਨੌਤ ਵੱਲੋਂ ਹਟ ਕੇ ਸ਼ੁੱਧ ਸਰੂਪ ਪਰਮਾਤਮਾ ਵਿਚ ਸਮਾਅ ਜਾਵੇ ? ॥੪੫॥

***ਉੱਤਰ :***

**ਨਾਨਕ, ਅਗਨਿ ਮਰੈ; ਸਤਿਗੁਰ ਕੈ ਭਾਣੈ ॥੪੬॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਾਂ ਕੈ = ਦੇ ਭਾਣੈ = ਹੁਕਮ ਨੂੰ ਮੰਨਣ ਰੂਪ ਧਿਆਨ ਨੂੰ ਧਾਰਨਾ ਕਰੇ, ਤਦ ਤ੍ਰਿਸ਼ਨਾ, ਈਰਖਾ ਰੂਪੀ ਅਗਨੀ ਮਰ ਜਾਂਦੀ ਹੈ ਅਤੇ ਮਨ ਮਨੌਤ ਵੱਲੋਂ ਹਟ ਕੇ ਸ਼ੁੱਧ ਸਰੂਪ ਪਰਮਾਤਮਾ ਵਿਚ ਸਮਾਅ ਜਾਂਦਾ ਹੈ ॥੪੬॥

***ਉੱਤਰ ੨ :***

## ਸਚ ਭੈ ਰਾਤਾ; ਗਰਬੁ ਨਿਵਾਰੈ ॥ ਏਕੋ ਜਾਤਾ; ਸਬਦੁ ਵੀਚਾਰੈ ॥

ਗੁਰ ਉਪਦੇਸ਼ ਦੁਆਰਾ ਸਚ = ਸੱਚੇ ਪਰਮੇਸ਼ਰ ਦੇ ਭੈ = ਡਰ ਵਿਚ ਰਾਤਾ = ਰੰਗਿਆਂ ਹੋਇਆਂ ਹੀ ਗਰਬੁ = ਹੰਕਾਰ ਨਿਵਾਰੈ = ਨਵਿਰਤ ਹੋ ਸਕਦਾ ਹੈ।

ਜਿਸ ਕਰਕੇ ਜੀਵ ਏਕੋ = ਇਕ ਪਰਮੇਸ਼ਰ ਨੂੰ ਜਾਤਾ = ਜਾਣਦਾ ਹੈ ਅਤੇ ਗੁਰ ਸਬਦੁ = ਉਪਦੇਸ਼ ਨੂੰ ਵੀਚਾਰੈ = ਵੀਚਾਰਦਾ ਹੈ, ਇਉਂ ਗੁਰ ਸ਼ਬਦ ਦਾ ਵੀਚਾਰ ਰੂਪੀ ਭੋਜਨ ਕਰਨ ਨਾਲ ਹੰਕਾਰ ਦੂਰ ਹੋ ਜਾਂਦਾ ਹੈ।

***ਉੱਤਰ ੩ :***

## ਸਬਦੁ ਵਸੈ ਸਚੁ; ਅੰਤਰਿ ਹੀਆ ॥ ਤਨੁ ਮਨੁ ਸੀਤਲੁ; ਰੰਗਿ ਰੰਗੀਆ ॥

ਜਦ ਹੀਆ = ਹਿਰਦੇ ਅੰਤਰਿ = ਵਿਚ ਸਚੁ = ਸੱਚਾ ਗੁਰ ਸਬਦੁ = ਉਪਦੇਸ਼ ਵਸੈ = ਵੱਸ ਜਾਵੇ।

ਤਦ ਤਨੁ = ਸਰੀਰ ਤੇ ਮਨੁ = ਚਿੱਤ ਸੀਤਲ = ਠੰਢਾ ਭਾਵ ਸ਼ਾਂਤੀ ਦੇ ਸਹਿਤ ਹੋ ਜਾਂਦਾ ਹੈ ਤੇ ਰੰਗਿ = ਪ੍ਰੇਮ ਵਿਚ ਰੰਗੀਆ = ਰੰਗਿਆ ਜਾਂਦਾ ਹੈ।

***ਉੱਤਰ ੪ :***

## ਕਾਮੁ ਕ੍ਰੋਧੁ ਬਿਖੁ; ਅਗਨਿ ਨਿਵਾਰੇ ॥ ਨਾਨਕ; ਨਦਰੀ ਨਦਰਿ ਪਿਆਰੇ ॥੪੭॥

ਤਦ ਹੀ ਕਾਮ, ਕ੍ਰੋਧ, ਆਦਿਕ ਬਿਖੁ = ਵਿਸ਼ਿਆਂ ਦੀ ਅਗਨਿ = ਅੱਗ ਦਾ ਚੋਲਾ ਨਿਵਾਰੇ = ਨਵਿਰਤ ਹੁੰਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਪਿਆਰੇ ਨਦਰੀ = ਪਰਮੇਸ਼ਰ ਦੀ ਨਦਰਿ = ਕਿਰਪਾ ਦ੍ਰਿਸ਼ਟੀ ਹੁੰਦੀ ਹੈ ॥੪੭॥

ਜਦੋਂ ਗੁਰਾਂ ਨੇ ਸਿੱਧਾਂ ਦੇ ਉਪਰੋਕਤ ਸਾਰੇ ਪ੍ਰਸ਼ਨਾਂ ਦੇ ਉੱਤਰ ਦੇ ਦਿੱਤੇ, ਤਦ ਸਿੱਧਾਂ ਨੇ ਕੁਝ ਹੋਰ ਪ੍ਰਸ਼ਨ ਕੀਤੇ :

***ਪ੍ਰਸ਼ਨ ੧ :***

## ਕਵਨ ਮੁਖਿ; ਚੰਦੁ ਹਿਵੈ ਘਰੁ ਛਾਇਆ ॥

ਕਵਨ = ਕਿਹੜੇ ਮੁਖਿ = ਮੁਖੀ ਸਾਧਨ ਦੁਆਰਾ ਹਿਵੈ = ਹਿਮਾਲੇ **ਵਾ:** ਸ਼ੀਤਲਤਾ, ਸ਼ਾਂਤੀ ਦਾ ਘਰ ਚੰਦੁ = ਚੰਦਰਮਾ ਛਾਇਆ = ਛਾ ਜਾਵੇ **ਵਾ:** ਹਿਰਦੇ ਰੂਪ ਘਰ ਵਿਚ ਸ਼ੁੱਧ ਸਤੋਗੁਣ ਰੂਪ ਚੰਦਰਮਾ ਛਾਇਆ = ਛਾਅ, ਪ੍ਰਗਟ ਹੋ ਜਾਵੇ ?

**ਅਥਵਾ** ਸ਼ਾਂਤੀ ਦਾ ਘਰ ਵੈਰਾਗ ਰੂਪੀ ਚੰਦਰਮਾ ਕਿਹੜੇ ਮੁੱਖ ਸਾਧਨ ਦੁਆਰਾ ਹਿਰਦੇ ਵਿਚ ਇਸਥਿਤ ਹੁੰਦਾ ਹੈ ?

***ਪ੍ਰਸ਼ਨ ੨ :***

## ਕਵਨ ਮੁਖਿ; ਸੂਰਜੁ ਤਪੈ ਤਪਾਇਆ ॥

ਉਹ ਕਵਨ = ਕਿਹੜਾ ਮੁੱਖ ਸਾਧਨ ਹੈ, ਜਿਸ ਕਰਕੇ ਹਿਰਦੇ ਵਿਚ ਬ੍ਰਹਮ ਗਿਆਨ ਰੂਪੀ ਸੂਰਜ ਤਪਾਇਆ ਹੋਇਆ ਤਪੈ = ਤਪਦਾ ਹੈ, ਭਾਵ ਪ੍ਰਕਾਸ਼ਿਆ ਹੋਇਆ ਪ੍ਰਕਾਸ਼ਦਾ ਹੈ।

***ਪ੍ਰਸ਼ਨ ੩ :***

## ਕਵਨ ਮੁਖਿ; ਕਾਲੁ ਜੋਹਤ ਨਿਤ ਰਹੈ ॥

ਉਹ ਕਵਨ = ਕਿਹੜਾ ਮੁਖਿ = ਮੁਖੀ ਸਾਧਨ ਹੈ, ਜਿਸ ਕਰਕੇ ਕਾਲ ਨਿਤ = ਹਮੇਸ਼ਾਂ ਜੋਹਤ = ਤੱਕਣੋਂ ਰਹੈ = ਰਹਿ ਜਾਵੇ **ਵਾ:** ਜੀਵ ਹਮੇਸ਼ਾ ਲਈ ਕਾਲ ਦੀ ਤਾੜ ਤੋਂ ਰਹਿਤ ਹੋ ਜਾਵੇ ?

***ਪ੍ਰਸ਼ਨ ੪ :***

## ਕਵਨ ਬੁਧਿ; ਗੁਰਮੁਖਿ ਪਤਿ ਰਹੈ ॥

ਉਹ ਕਵਨ = ਕਿਹੜੀ ਬੁਧਿ = ਬੁੱਧੀ ਹੈ, ਜਿਸ ਕਰਕੇ ਗੁਰਮੁਖਾਂ ਦੀ ਪਤਿ = ਇੱਜ਼ਤ ਬਣੀ ਰਹੈ = ਰਹਿੰਦੀ ਹੈ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਇੱਜ਼ਤ ਰਹਿ ਜਾਵੇ ?

***ਪ੍ਰਸ਼ਨ ੫ :***

## ਕਵਨੁ ਜੋਧੁ; ਜੋ ਕਾਲੁ ਸੰਘਾਰੈ ॥

ਐਸਾ ਕਵਨੁ = ਕਿਹੜਾ ਜੋਧੁ = ਜੋਧਾ ਹੈ, ਜੋ = ਜਿਹੜਾ ਕਾਲ ਨੂੰ ਸੰਘਾਰੈ = ਮਾਰਦਾ ਹੈ, ਨਾਸ਼ ਕਰ ਦਿੰਦਾ ਹੈ ?

## ਬੋਲੈ ਬਾਣੀ; ਨਾਨਕੁ ਬੀਚਾਰੈ ॥੪੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਤਰ੍ਹਾਂ ਦੇ ਬੀਚਾਰੈ = ਵੀਚਾਰ ਵਾਲੀ ਬਾਣੀ ਨੂੰ ਸਿੱਧਾਂ ਨੇ ਬੋਲੈ = ਬੋਲਣਾ ਕੀਤਾ, ਭਾਵ ਸਿੱਧ ਬੋਲੇ ਕਿ ਇਸ ਉਪਰੋਕਤ ਬਾਣੀ ਦਾ ਵੀਚਾਰ ਦੱਸਣਾ ਕਰੋ ?

***ਨੋਟ :*** ਇਸ ਤੁਕ ਦਾ ਸੰਪ੍ਰਦਾ ਵਿਚ ਪ੍ਰਸ਼ਨ ਰੂਪ ਵਿਚ ਇਉਂ ਵੀ ਅਰਥ ਕੀਤਾ ਜਾਂਦਾ ਹੈ ਕਿ ਬੋਲੈ = ਬੋਲਦਾ ਕੌਣ ਹੈ ? ਬਾਣੀ ਕਿੱਥੋਂ ਨਿਕਲਦੀ ਹੈ ਅਤੇ ਇਸ ਦੀ ਵੀਚਾਰ ਕੀ ਹੈ ॥੪੮॥

ਇਨ੍ਹਾਂ ਤਿੰਨ ਪ੍ਰਸ਼ਨਾਂ ਦਾ ਉੱਤਰ ੫੦ (ਪੰਜਾਹਵੀਂ) ਪਉੜੀ ਦੀਆਂ ਅਖ਼ੀਰਲੀਆਂ ਤੁਕਾਂ ਵਿਚ ਸਤਿਗੁਰਾਂ ਨੇ ਦੇਣਾ ਕੀਤਾ ਹੈ।

ਅਗਲੀ ਪਉੜੀ ਵਿਚ ਗੁਰਾਂ ਨੇ ਸਿੱਧਾਂ ਦੇ ਪੰਜ ਪ੍ਰਸ਼ਨਾਂ ਦੇ ਉੱਤਰ ਦਿੱਤੇ ਹਨ :

***ਉੱਤਰ ੧ :***

## ਸਬਦੁ ਭਾਖਤ; ਸਸਿ ਜੋਤਿ ਅਪਾਰਾ ॥

ਗੁਰ ਸਬਦੁ = ਉਪਦੇਸ਼ ਨੂੰ ਭਾਖਤ = ਉਚਾਰਨ ਕਰਕੇ ਅਪਾਰਾ = ਪਾਰਾਵਾਰ ਤੋਂ ਰਹਿਤ, ਜੋਤ ਵਾਲਾ ਸਤੋਗੁਣ ਰੂਪੀ ਸਸਿ = ਚੰਦਰਮਾ ਰਿਦੇ ਵਿਚ ਛਾਉਂਦਾ, ਪ੍ਰਗਟ ਹੁੰਦਾ ਹੈ।

**ਅਥਵਾ** ਜਿਹੜਾ ਗੁਰ ਸ਼ਬਦ ਨੂੰ ਭਾਖਤ = ਉਚਾਰਨਾ ਹੈ, ਇਹੋ ਹੀ ਪਾਰਾਵਾਰ ਤੋਂ ਰਹਿਤ ਵੈਰਾਗ ਰੂਪੀ ਚੰਦਰਮਾ ਦਾ ਹਿਰਦੇ ਵਿਚ ਸ਼ਾਂਤੀ ਦੇਣ ਵਾਸਤੇ ਪ੍ਰਕਾਸ਼ਨਾ ਹੈ।

**ਅਥਵਾ** ਪਾਰਾਵਾਰ ਤੋਂ ਰਹਿਤ ਜੋਤਿ = ਪ੍ਰਕਾਸ਼ ਵਾਲਾ ਸਤੋਗੁਣ ਰੂਪ ਚੰਦ੍ਰਮਾ ਗੁਰ ਸ਼ਬਦ ਦੇ ਉਚਾਰਨ ਕਰਕੇ ਹੀ ਹਿਰਦੇ ਵਿਚ ਛਾਉਂਦਾ, ਇਸਥਿਤ ਹੁੰਦਾ ਹੈ।

**ਅਥਵਾ** ਗੁਰ ਸ਼ਬਦ ਨੂੰ ਉਚਾਰਦਿਆਂ ਸਤੋਗੁਣ ਰੂਪ ਚੰਦਰਮਾ ਦੀ ਅਪਾਰ ਜੋਤ ਹਿਰਦੇ ਵਿਚ ਆ ਵੱਸਦੀ ਹੈ।

***ਉੱਤਰ ੨ :***

## ਸਸਿ ਘਰਿ ਸੂਰੁ ਵਸੈ; ਮਿਟੈ ਅੰਧਿਆਰਾ ॥

ਜਦੋਂ ਸਸਿ = ਚੰਦਰਮਾ ਦੇ ਘਰ ਵਿਚ ਸੂਰੁ = ਸੂਰਜ ਆ ਕੇ ਵਸੈ = ਵੱਸ ਜਾਵੇ, ਉਦੋਂ ਅੰਧਿਆਰਾ = ਹਨੇਰਾ ਮਿਟੈ = ਮਿਟ ਜਾਂਦਾ ਹੈ **ਵਾ:** ਇਸੇ ਪ੍ਰਕਾਰ ਜਦੋਂ ਅਵਿੱਦਿਆ ਰੂਪ ਰਾਤ ਵਾਲੇ ਰਿਦੇ ਰੂਪੀ ਚੰਦਰਮਾ ਦੇ ਘਰ ਵਿਚ ਬ੍ਰਹਮ ਗਿਆਨ ਰੂਪੀ ਸੂਰਜ ਆ ਕੇ ਵੱਸ ਜਾਵੇ, ਉਦੋਂ ਅਗਿਆਨ ਰੂਪੀ ਹਨੇਰਾ ਮਿਟ ਜਾਂਦਾ ਹੈ।

**ਅਥਵਾ** ਵੈਰਾਗ ਵਸ਼ਿਸ਼ਟ **ਵਾ:** ਸਤੋਗੁਣ ਵਸ਼ਿਸ਼ਟ ਅੰਤਹਕਰਣ ਰੂਪ ਚੰਦਰਮਾ ਦੇ ਘਰ, ਭਾਵ ਸਤੋਗੁਣ ਸ਼ਾਂਤੀ ਦੇ ਸਹਿਤ ਰਿਦੇ ਰੂਪੀ ਘਰ ਦੇ ਵਿਚ ਜਦ ਗਿਆਨ ਰੂਪੀ ਸੂਰਜ ਵੱਸ, ਚੜ੍ਹ ਜਾਂਦਾ ਹੈ, ਤਦੋਂ ਅਗਿਆਨ ਦਾ ਹਨੇਰਾ ਮਿਟ ਜਾਂਦਾ ਹੈ। ਅਰਥਾਤ ਵੈਰਾਗ, ਸਤੋਗੁਣ ਦੁਆਰਾ ਗਿਆਨ ਰੂਪੀ ਸੂਰਜ ਤਪਾਇਆ ਤਪਦਾ ਹੈ।

***ਉੱਤਰ ੩ :***

## ਸੁਖੁ ਦੂਖੁ ਸਮ ਕਰਿ; ਨਾਮੁ ਅਧਾਰਾ ॥

ਦੁਖ ਸੁਖ ਵਿਚ ਬਿਰਤੀ ਨੂੰ ਸਮ = ਬਰਾਬਰ ਰੱਖ ਕਰਿ = ਕਰਕੇ ਇੱਕੋ ਨਾਮ ਦਾ ਅਧਾਰਾ = ਆਸਰਾ ਰੱਖੇ ਤਾਂ ਕਾਲ ਦੀ ਤਾੜਨਾ ਤੋਂ ਰਹਿਤ ਹੋਈਦਾ ਹੈ।

***ਉੱਤਰ ੪ :***

## ਆਪੇ; ਪਾਰਿ ਉਤਾਰਣਹਾਰਾ ॥

ਪਰਮੇਸ਼ਰ ਆਪ ਹੀ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਉਤਾਰਨ ਵਾਲਾ ਹੈ। ਐਸੀ ਨਿਸਚੇ ਵਾਲੀ ਆਤਮ ਵਿਸ਼ੈਣੀ ਬੁੱਧੀ ਕਰਕੇ ਹੀ ਗੁਰਮੁਖਾਂ ਦੀ ਲੋਕ-ਪ੍ਰਲੋਕ ਵਿਚ ਇੱਜ਼ਤ ਬਣੀ ਰਹਿੰਦੀ ਹੈ।

***ਉੱਤਰ ੫ :***

## ਗੁਰ ਪਰਚੈ; ਮਨੁ ਸਾਚਿ ਸਮਾਇ ॥
## ਪ੍ਰਣਵਤਿ ਨਾਨਕੁ; ਕਾਲੁ ਨ ਖਾਇ ॥੪੯॥

ਗੁਰੂ ਸਾਹਿਬ ਦੇ ਉਪਦੇਸ਼, ਨਾਮ, ਪ੍ਰੇਮ ਦੇ ਪਰਚੇ ਦੁਆਰਾ ਜਿਸਦਾ ਮਨੁ = ਚਿੱਤ ਸਾਚਿ = ਸੱਚ ਸਰੂਪ ਵਿਚ ਸਮਾਇ = ਸਮਾ ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਉਸ ਨੂੰ ਕਾਲ ਖਾਇ = ਖਾ, ਭੱਖਣ ਨ = ਨਹੀਂ ਕਰ ਸਕਦਾ, ਇਸ ਲਈ ਉਹੋ ਹੀ ਕਾਲ ਦਾ ਨਾਸ਼ ਕਰਨ ਵਾਲਾ ਜੋਧਾ ਹੈ॥੪੯॥

ਅਗਲੀਆਂ ਤੁਕਾਂ ਵਿਚ ਸਤਿਗੁਰੂ ਜੀ ਨੇ ਪੰਜਵੇਂ ਪ੍ਰਸ਼ਨ ਦਾ ਉੱਤਰ ਹੋਰ ਸਪੱਸ਼ਟ ਕੀਤਾ ਹੈ :

## ਨਾਮ ਤਤੁ; ਸਭ ਹੀ ਸਿਰਿ ਜਾਪੈ ॥ ਬਿਨੁ ਨਾਵੈ; ਦੁਖੁ ਕਾਲੁ ਸੰਤਾਪੈ ॥

ਪਰਮੇਸ਼ਰ ਦਾ ਨਾਮ ਹੀ ਸਰੂਪ ਦਾ ਅਸਲੀ ਤਤੁ = ਸਿਧਾਂਤ ਹੈ, ਜੋ ਸਭ = ਸਾਰਿਆਂ ਹੀ ਸਾਧਨਾਂ ਦਾ ਸਿਰਿ = ਸ਼੍ਰੋਮਣੀ ਸਾਧਨ ਜਾਪੈ = ਜਾਣਿਆ ਜਾਂਦਾ ਹੈ।

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਦੁਖੁ = ਦੁਖਦਾਇਕ ਕਾਲ ਸੰਤਾਪੈ = ਸਤਾਉਂਦਾ ਹੀ ਰਹਿੰਦਾ ਹੈ, ਭਾਵ ਜੰਮਣ ਮਰਣ ਦਾ ਦੁਖ ਚਿੰਬੜਿਆ ਹੀ ਰਹਿੰਦਾ ਹੈ।

## ਤਤੋ ਤਤੁ ਮਿਲੈ; ਮਨੁ ਮਾਨੈ ॥ ਦੂਜਾ ਜਾਇ; ਇਕਤੁ ਘਰਿ ਆਨੈ ॥

ਜਦ ਸਰੂਪ 'ਚ ਮਨ ਮਾਨੈ = ਮੰਨ ਜਾਂਦਾ ਹੈ, ਤਦ ਤਤੁ ਸਰੂਪ ਜੋ ਤੂੰ ਪਦ ਦਾ ਲਖ ਅਰਥ ਰੂਪ ਹੈ, ਜੋ ਤਤ ਪਦ ਦਾ ਲਖ ਅਰਥ ਰੂਪ ਹੈ, ਉਸ ਵਿਚ ਜੀਵ ਮਿਲ ਜਾਂਦਾ ਹੈ ਭਾਵ ਜੀਵ ਈਸ ਦੀ ਏਕਤਾ ਹੋ ਜਾਂਦੀ ਹੈ।

ਦੂਜਾ = ਦ੍ਵੈਤ-ਭਾਵ ਚਲਿਆ ਜਾਇ = ਜਾਵੇ ਤਾਂ ਜੀਵ, ਮਨ ਇਕਤੁ = ਏਕਤਾ ਰੂਪ ਘਰ ਵਿਚ ਆਨੈ = ਆਉਂਦਾ ਹੈ **ਵਾ:** ਜੀਵ ਈਸ਼ ਦੀ ਏਕਤਾ ਨੂੰ ਰਿਦੇ ਰੂਪੀ ਘਰ ਵਿਚ ਆਨੈ = ਲਿਆਉਂਦਾ ਹੈ।

**ਬੋਲੈ ਪਵਨਾ; ਗਗਨੁ ਗਰਜੈ ॥ ਨਾਨਕ; ਨਿਹਚਲੁ ਮਿਲਣੁ ਸਹਜੈ ॥੫੦॥**

ਜਿਸ ਪਰਮੇਸ਼ਰ ਦੀ ਚੇਤਨ ਸੱਤਾ ਕਰਕੇ ਪਵਨਾ = ਹਵਾ ਬੋਲੈ = ਬੋਲਦੀ ਤੇ ਗਗਨੁ = ਅਕਾਸ਼ ਗਰਜੈ = ਗਰਜਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਨਿਹਚਲੁ = ਅਚੱਲ ਪਰਮੇਸ਼ਰ ਨਾਲ ਸਹਜੈ = ਨਿਰਯਤਨ ਹੀ ਮਿਲਣੁ = ਮਿਲਣਾ ਹੁੰਦਾ ਹੈ।

**ਅਥਵਾ** ਪਵਨਾ = ਹਵਾ ਤੇ ਆਕਾਸ਼ ਆਦਿ ਤੱਤਾਂ ਦੀ ਰਚਿਤ ਦੇਹ ਜਿਸ ਪਰਮੇਸ਼ਰ ਦੀ ਚੇਤਨ ਸੱਤਾ ਆਸਰੇ ਗਰਜੈ = ਗਰਜ ਕੇ ਬੋਲੈ = ਬੋਲਦੀ ਹੈ **ਵਾ:** ਜਿਸ ਦੀ ਬੋਲੈ = ਬੁਲਾਈ ਹੋਈ ਗਰਜਦੀ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਅਚੱਲ ਹਰੀ ਨਾਲ ਸਹਜੈ = ਸ਼ਾਂਤੀ ਦੁਆਰਾ ਮਿਲਣਾ ਹੁੰਦਾ ਹੈ।

**ਅਥਵਾ** ਪਵਨਾ = ਸੁਆਸ ਸੁਆਸ ਨਾਮ ਬੋਲੈ = ਬੋਲਣਾ, ਜਪਣਾ ਕਰੇ **ਵਾ:** ਪਵਨਾ = ਪਵਿੱਤਰ ਨਾਮ ਨੂੰ ਜਪਣਾ ਕਰੇ, ਫੇਰ ਗਗਨੁ = ਚਿਦਾਕਾਸ਼ ਰੂਪ ਚੇਤਨ ਬ੍ਰਹਮ ਰਿਦੇ ਵਿਚ ਗਰਜੈ = ਪ੍ਰਗਟ ਹੋ ਆਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਅਚੱਲ ਸਰੂਪ ਪਰਮੇਸ਼ਰ ਨਾਲ ਸਹਜੇ ਹੀ ਮਿਲਣਾ ਹੁੰਦਾ ਹੈ ॥੫੦॥

***ਨੋਟ :*** ਇਸ ਉਪਰੋਕਤ ਦੋਹਾਂ ਤੁਕਾਂ ਵਿਚ ੪੯ਵੀਂ ਪਉੜੀ ਦੀ ਅਖ਼ੀਰਲੀ ਤੁਕ "ਬੋਲੈ ਬਾਣੀ ਨਾਨਕੁ ਬੀਚਾਰੈ ॥" ਦੇ ਪ੍ਰਸ਼ਨਾਂ ਦਾ ਉੱਤਰ ਇਉਂ ਵੀ ਦਿੱਤਾ ਜਾਂਦਾ ਹੈ।

***ਪ੍ਰਸ਼ਨ :***

**ਬੋਲੈ ਬਾਣੀ ਨਾਨਕੁ ਬੀਚਾਰੈ ॥**

ਹੇ ਨਾਨਕ ਤਪਾ ਜੀ! ਸਰੀਰਾਂ ਦੇ ਅੰਦਰ ਕੌਣ ਬੋਲਦਾ ਹੈ, ਇਹ ਬਾਣੀ ਕਿੱਥੋਂ ਨਿਕਲਦੀ ਹੈ ਅਤੇ ਅਸਲ ਵੀਚਾਰ ਕੀ ਹੈ?

***ਉੱਤਰ :*** ਹੇ ਸਿੱਧੋ! ਸਾਰਿਆਂ ਵਿਚ ਪਵਨਾ = ਹਵਾ ਹੀ ਆਵਾਜ਼ ਰੂਪ ਹੋ ਕੇ ਬੋਲ ਰਹੀ ਹੈ , ਗਗਨੁ = ਚਿਦਾਕਾਸ਼ ਵਿੱਚੋਂ ਸਾਰੀ ਬਾਣੀ ਗਰਜੈ = ਪ੍ਰਗਟ ਹੋ ਰਹੀ ਹੈ।

ਜੋ ਅਚੱਲ ਸਰੂਪ ਵਿਚ ਨਿਰਯਤਨ ਹੀ ਗੁਰਾਂ ਦੁਆਰਾ ਮਿਲ ਜਾਣਾ ਹੈ, ਇਹੋ ਅਸਲੀ ਵੀਚਾਰ ਹੈ।

***ਦੂਸਰਾ ਅਰਥ :*** ਇਸੇ ਪਉੜੀ ਦਾ ਪ੍ਰਸ਼ਨਾਂ ਉੱਤਰਾਂ ਅਨੁਸਾਰ ਇਉਂ ਵੀ ਅਰਥ ਕੀਤਾ ਜਾਂਦਾ ਹੈ।

***ਪ੍ਰਸ਼ਨ :*** *ਕਿਹੜਾ ਸਾਧਨ ਸ਼੍ਰੋਮਣੀ ਹੈ?*

***ਉੱਤਰ :***

**ਨਾਮ ਤਤੁ; ਸਭ ਹੀ ਸਿਰਿ ਜਾਪੈ ॥**

ਤਤੁ = ਸਿਧਾਂਤ ਸਰੂਪ ਪਰਮੇਸ਼ਰ ਦਾ ਨਾਮ ਸਾਰਿਆਂ ਹੀ ਸਾਧਨਾਂ ਦਾ ਸ਼੍ਰੋਮਣੀ ਸਾਧਨ ਜਾਣਿਆ ਜਾਂਦਾ ਹੈ।

***ਪ੍ਰਸ਼ਨ :*** *ਦੁਖਦਾਈ ਕਾਲ ਕਿਉਂ ਸਤਾਉਂਦਾ ਹੈ?*

***ਉੱਤਰ :***

**ਬਿਨੁ ਨਾਵੈ; ਦੁਖੁ ਕਾਲੁ ਸੰਤਾਪੈ ॥**

ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਦੁਖਦਾਈ ਕਾਲ ਸਤਾਉਂਦਾ ਹੀ ਰਹਿੰਦਾ ਹੈ।

***ਪ੍ਰਸ਼ਨ :*** *ਤਤ ਰੂਪ ਹੋ ਕੇ ਜੀਵ ਤਤ ਸਰੂਪ ਵਿਚ ਕਿਵੇਂ ਮਿਲਦਾ ਹੈ?*

***ਉੱਤਰ :***

**ਤਤੋ ਤਤੁ ਮਿਲੈ; ਮਨੁ ਮਾਨੈ ॥**

ਪਰਮੇਸ਼ਰ ਉੱਤੇ ਮਨ ਮਾਨੈ = ਮੰਨ ਜਾਵੇ ਤਾਂ ਜੀਵ ਤੱਤ ਰੂਪ ਹੋ ਕੇ ਤੱਤ ਸਰੂਪ ਨਾਲ ਮਿਲ ਜਾਂਦਾ ਹੈ।

***ਪ੍ਰਸ਼ਨ :*** *ਜੀਵ ਏਕਤਾ ਨੂੰ ਰਿਦੇ ਰੂਪੀ ਘਰ ਵਿਚ ਕਿਵੇਂ ਲਿਆਉਂਦਾ ਹੈ ?*

***ਉੱਤਰ :***

**ਦੂਜਾ ਜਾਇ; ਇਕਤੁ ਘਰਿ ਆਨੈ ॥**

ਦ੍ਵੈਤ-ਭਾਵ ਚਲਿਆ ਜਾਵੇ ਤਾਂ ਹੀ ਪੁਰਖ, ਜੀਵ ਈਸ ਦੀ ਏਕਤਾ ਨੂੰ ਰਿਦੇ ਰੂਪੀ ਘਰ ਵਿਚ ਲਿਆਉਂਦਾ ਹੈ।

***ਪ੍ਰਸ਼ਨ :*** *ਕੀ ਚੀਜ਼ ਬੋਲਦੀ ਹੈ ਅਤੇ ਗਰਜ ਕਾਹਦੇ ਵਿਚ ਪੈਂਦੀ ਹੈ ?*

***ਉੱਤਰ :***

**ਬੋਲੈ ਪਵਨਾ; ਗਗਨੁ ਗਰਜੈ ॥**

ਪਉਣ ਬੋਲਦੀ ਹੈ ਤੇ ਆਕਾਸ਼ ਵਿਚ ਗਰਜ ਪੈਂਦੀ ਹੈ।

***ਪ੍ਰਸ਼ਨ :*** *ਪਰਮੇਸ਼ਰ ਨਾਲ ਕਿਵੇਂ ਮਿਲਣਾ ਹੁੰਦਾ ਹੈ ?*

***ਉੱਤਰ :***

**ਨਾਨਕ ਨਿਹਚਲੁ ਮਿਲਣੁ ਸਹਜੈ ॥੫੦॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰ ਉਪਦੇਸ਼ ਦੁਆਰਾ ਗਿਆਨ ਦੀ ਪ੍ਰਾਪਤੀ ਕਰਕੇ ਸਹਜੈ = ਨਿਰਯਤਨ ਹੀ ਅਚੱਲ ਸਰੂਪ ਪਰਮੇਸ਼ਰ ਨਾਲ ਮਿਲਣਾ ਹੁੰਦਾ ਹੈ ॥੫੦॥

***ਪ੍ਰਸ਼ਨ :*** *ਤਿੰਨਾਂ ਅਵਸਥਾਵਾਂ ਵਿਚ ਬ੍ਰਹਮ ਕਿਵੇਂ ਰਹਿੰਦਾ ਹੈ ?*

***ਗੁਰ ਉੱਤਰ :***

## ਅੰਤਰਿ ਸੁੰਨੰ, ਬਾਹਰਿ ਸੁੰਨੰ; ਤ੍ਰਿਭਵਣ ਸੁੰਨ ਮਸੁੰਨੰ ॥

ਹੇ ਸਿੱਧੋ ! ਸੁਪਨ ਅਵਸਥਾ ਅੰਤਰਿ = ਅੰਦਰ ਵੀ ਸੁੰਨੰ = ਅਫੁਰ ਰੂਪ ਬ੍ਰਹਮ ਹੀ ਹੈ, ਬਾਹਰ ਜਾਗਰਤ ਅਵਸਥਾ ਵਿਚ ਵੀ ਸੁੰਨੰ = ਅਫੁਰ ਰੂਪ ਬ੍ਰਹਮ ਹੀ ਹੈ ਅਤੇ ਤ੍ਰਿਭਵਣ = ਤੀਸਰਾ ਭਵਨ ਜੋ ਸੁਖੋਪਤ ਅਵਸਥਾ ਹੈ, ਉਸ ਵਿਚ ਵੀ ਸੁੰਨ = ਅਫੁਰ ਰੂਪ ਬ੍ਰਹਮ ਹੀ ਹੈ ਅਤੇ ਮਸੁੰਨੰ = ਜੜ੍ਹ ਨਹੀਂ ਭਾਵ ਜੜ੍ਹਤਾਈ ਤੋਂ ਰਹਿਤ ਚੇਤਨ ਹੈ (ਹੈ ਅਫੁਰ ਤੇ ਹੈ ਚੇਤਨ) ਜੋ ਸਾਰਿਆਂ ਤੋਂ ਹਰਕਤ ਕਰਾਉਣ ਵਾਲਾ ਹੈ, ਉਹ ਸੱਤਾ ਰੂਪ ਹੋ ਕੇ ਤਿੰਨਾਂ ਅਵਸਥਾਵਾਂ ਵਿਚ ਵਿਆਪਕ ਹੋ ਰਿਹਾ ਹੈ।

## ਚਉਥੇ ਸੁੰਨੈ, ਜੋ ਨਰੁ ਜਾਣੈ; ਤਾ ਕਉ ਪਾਪੁ ਨ ਪੁੰਨੰ ॥

ਜਾਗਰਤ, ਸੁਪਨ, ਸੁਖੋਪਤ ਦੇ ਸਾਖੀ ਚਉਥੇ = ਚੌਥੇ ਤੁਰੀਆ ਪਦ ਰੂਪ ਸੁੰਨੈ = ਅਫੁਰ ਨੂੰ ਜੋ = ਜਿਹੜਾ ਨਰੁ = ਪੁਰਖ ਜਾਣੈ = ਜਾਣ ਲੈਂਦਾ ਹੈ ਤਾ = ਉਸ ਕਉ = ਨੂੰ ਪਾਪ ਤੇ ਪੁੰਨ ਦਾ ਕੋਈ ਲੇਪ ਨਹੀਂ ਲੱਗਦਾ ਅਰਥਾਤ ਉਨ੍ਹਾਂ ਤੋਂ ਅਚਨਚੇਤ ਹੋਏ ਪਾਪ ਕਰਮਾਂ ਦਾ ਫਲ ਨਿੰਦਕ ਪੁਰਖ ਲੈ ਜਾਂਦੇ ਹਨ ਅਤੇ ਪੁੰਨ ਕਰਮਾਂ ਦਾ ਫਲ ਉਨ੍ਹਾਂ ਦੇ ਸੇਵਕ ਲੈ ਕੇ ਜਾਂਦੇ ਹਨ।

**ਅਥਵਾ** ਤਾ = ਉਸ ਕਉ = ਨੂੰ ਪਾਪ ਤੇ ਪੁੰਨ ਆਦਿਕਾ ਤੋਂ ਪਰ੍ਹੇ ਸੁਤੰਤਰ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ, ਭਾਵ ਉਹ ਸੁਤੰਤਰ ਬ੍ਰਹਮ ਦਾ ਰੂਪ ਹੀ ਹੋ ਜਾਂਦਾ ਹੈ।

## ਘਟ ਘਟਿ; ਸੁੰਨ ਕਾ ਜਾਣੈ ਭੇਉ ॥ ਆਦਿ ਪੁਰਖੁ; ਨਿਰੰਜਨ ਦੇਉ ॥

ਜੋ ਪੁਰਖ ਘਟ ਘਟਿ = ਘਟਾਂ ਘਟਾਂ ਵਿਚ ਸੁੰਨ = ਅਫੁਰ ਰੂਪ ਬ੍ਰਹਮ ਦੀ ਪ੍ਰਾਪਤੀ ਕਾ = ਦਾ ਗੁਰਾਂ ਦੁਆਰਾ ਭੇਉ = ਭੇਤ ਜਾਣੈ = ਜਾਣਦਾ ਹੈ।

ਜੋ ਸਾਰਿਆਂ ਦਾ ਆਦਿ = ਮੁੱਢ ਰੂਪ, ਪੁਰਖੁ = ਪੂਰਨ, ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਤੇ ਦੇਉ = ਪ੍ਰਕਾਸ਼ ਸਰੂਪ ਹੈ।

## ਜੋ ਜਨੁ; ਨਾਮ ਨਿਰੰਜਨ ਰਾਤਾ ॥ ਨਾਨਕ; ਸੋਈ ਪੁਰਖੁ ਬਿਧਾਤਾ ॥੫੧॥

ਜੋ = ਜਿਹੜਾ ਪ੍ਰੇਮੀ ਜਨ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਦੇ ਨਾਮ ਵਿਚ ਰਾਤਾ = ਰੰਗਿਆ ਹੋਇਆ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਈ = ਉਹ ਪ੍ਰੇਮੀ ਜਨ ਪੁਰਖੁ = ਪੂਰਨ ਬਿਧਾਤਾ = ਫਲ ਪ੍ਰਦਾਤੇ ਪਰਮੇਸ਼ਰ ਦਾ ਰੂਪ ਹੀ ਹੈ ॥੫੧॥

ਫੇਰ ਇਕ ਸਿੱਧ ਨੇ ਪ੍ਰਸ਼ਨ ਕੀਤਾ :

*ਪ੍ਰਸ਼ਨ ੧ :*

## ਸੁੰਨੋ ਸੁੰਨੁ; ਕਹੈ ਸਭੁ ਕੋਈ ॥ ਅਨਹਤ ਸੁੰਨੁ; ਕਹਾ ਤੇ ਹੋਈ ॥

ਸੁੰਨੋ ਸੁੰਨੁ = ਅਫੁਰ ਹੀ ਅਫੁਰ, ਸਭੁ = ਸਾਰੇ ਬੇਦ ਸ਼ਾਸਤ੍ਰ **ਵਾ:** ਸਭੁ = ਹਰ ਕੋਈ ਕਹੈ = ਕਹਿੰਦਾ ਹੈ।

ਉਸ ਅਨਹਤ = ਨਾਸ਼ ਤੋਂ ਰਹਿਤ ਤੇ ਸੁੰਨੁ = ਅਫੁਰ ਰੂਪ ਬ੍ਰਹਮ ਦੀ ਕਹਾ = ਕਿਸ ਸਾਧਨ ਕਰਨ ਤੇ = ਤੋਂ ਪ੍ਰਾਪਤੀ ਹੋਈ = ਹੁੰਦੀ ਹੈ ?

*ਪ੍ਰਸ਼ਨ ੨ :*

## ਅਨਹਤ ਸੁੰਨਿ ਰਤੇ; ਸੇ ਕੈਸੇ ॥

ਜੋ ਅਨਹਤ = ਨਾਸ਼ ਤੋਂ ਰਹਿਤ ਸੁੰਨਿ = ਅਫੁਰ ਰੂਪ ਬ੍ਰਹਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਕੈਸੇ = ਕਿਹੋ ਜਿਹੇ ਜੀਵਨ ਵਾਲੇ ਹੁੰਦੇ ਹਨ ? ਦੂਸਰੇ ਪ੍ਰਸ਼ਨ ਦਾ ਨਾਲ ਹੀ ਗੁਰੂ ਜੀ ਉੱਤਰ ਦਿੰਦੇ ਹਨ।

*ਉੱਤਰ ੨ :*

## ਜਿਸ ਤੇ ਉਪਜੇ; ਤਿਸ ਹੀ ਜੈਸੇ ॥

ਜਿਸ ਵਾਹਿਗੁਰੂ ਤੇ = ਤੋਂ ਉਪਜੇ = ਪੈਦਾ ਹੋਏ ਹਨ, ਉਹ ਤਿਸ ਹੀ = ਉਸ ਹੀ ਜੈਸੇ = ਵਰਗੇ ਹਨ।

## ਓਇ ਜਨਮਿ ਨ ਮਰਹਿ; ਨ ਆਵਹਿ ਜਾਹਿ ॥

ਗੁਰਮੁਖ ਜਨਾਂ ਨੂੰ ਇਹ ਫਲ ਪ੍ਰਾਪਤ ਹੁੰਦਾ ਹੈ ਕਿ ਓਇ = ਉਹ ਨਾ ਜਨਮ ਧਾਰ ਕੇ ਆਉਂਦੇ ਹਨ ਨਾ ਹੀ ਮਰ ਕੇ ਜਾਂਦੇ ਹਨ ਅਤੇ ਨਾ ਹੀ ਵਾਸ਼ਨਾ ਕਰਕੇ ਆਵਹਿ = ਆਉਂਦੇ ਜਾਹਿ = ਜਾਂਦੇ ਹਨ।

## ਨਾਨਕ; ਗੁਰਮੁਖਿ ਮਨੁ ਸਮਝਾਹਿ ॥੫੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੇ ਗੁਰ ਉਪਦੇਸ਼ ਦੁਆਰਾ ਆਪਣਾ ਮਨ ਸਮਝਾਹਿ = ਸਮਝਾ ਲਿਆ ਹੈ, ਭਾਵ ਪ੍ਰਭੂ ਨਾਮ ਵਿਚ ਜੋੜਨ ਰੂਪ ਸਮਝਾ ਲਿਆ ਹੈ ॥੫੨॥

ਅਗਲੀ ਪਉੜੀ ਵਿਚ "ਸੁੰਨੋ ਸੁੰਨੁ ਕਹੈ ਸਭੁ ਕੋਈ ॥ ਅਨਹਤ ਸੁੰਨੁ ਕਹਾ ਤੇ ਹੋਈ ॥" ਇਸ ਪ੍ਰਸ਼ਨ ਦਾ ਉੱਤਰ ਹੈ।

*ਉੱਤਰ ੧ :*

## ਨਉ ਸਰ ਸੁਭਰ; ਦਸਵੈ ਪੂਰੇ ॥ ਤਹ ਅਨਹਤ ਸੁੰਨ; ਵਜਾਵਹਿ ਤੂਰੇ ॥

ਜਿਹੜੀਆਂ ਨਉ = ਨੌਂ ਗੋਲਕਾਂ ਸਰ = ਸਰੋਵਰ ਦੀ ਨਿਆਈਂ ਸੁਭਰ = ਲਬਾ ਲਬ ਵਿਸ਼ਿਆਂ ਰੂਪੀ ਪਾਣੀ ਨਾਲ ਭਰੀਆਂ ਹੋਈਆਂ ਹਨ, ਇਨ੍ਹਾਂ ਨੌਂ ਗੋਲਕਾਂ ਨੂੰ ਵਿਸ਼ਿਆਂ ਵੱਲੋਂ ਉਪਰਾਮ ਕਰਕੇ **ਵਾ:** ਨੌਂ ਗੋਲਕਾਂ ਦੀ ਪੌਣ ਨੂੰ ਰੋਕ ਕੇ ਦਸਵੈ = ਦਸਵੇਂ ਦੁਆਰ ਵਿਚ ਪ੍ਰਾਣਾਂ ਨੂੰ ਪੂਰੇ = ਪੂਰਨਾ, ਟਿਕਾਉਣਾ ਕਰੇ।

ਤਹ = ਉਥੇ ਅਨਹਤ = ਨਾਸ਼ ਤੋਂ ਰਹਿਤ ਸੁੰਨ = ਅਫੁਰ ਦਸਵੇਂ ਦੁਆਰ ਵਿਚ ਤੂਰੇ = ਵਾਜੇ ਵਜਾਵਹਿ = ਵੱਜ ਆਉਂਦੇ ਹਨ **ਵਾ:** ਤੂਰ ਸੰਗਿਆ ਵਾਲੇ ਵਾਜੇ ਵੱਜ ਆਉਂਦੇ ਹਨ।

**ਅਥਵਾ** ਨੌਂ ਗੋਲਕਾਂ ਸਰੋਵਰ ਦੀ ਨਿਆਈਂ ਲਬਾ-ਲਬ ਵਿਸ਼ਿਆਂ ਰੂਪੀ ਪਾਣੀ ਨਾਲ ਭਰੀਆਂ ਹੋਈਆਂ ਹਨ, ਇਸ ਲਈ ਨੌਂ ਗੋਲਕਾਂ ਤੋਂ ਚਿੱਤ ਦੀ ਬਿਰਤੀ ਨੂੰ ਵਿਸ਼ਿਆਂ ਵੱਲੋਂ ਹਟਾ ਕਰਕੇ ਦਸਵੈ ਭਾਵ ਚੇਤਨ ਵਿਚ ਪੂਰੇ = ਪੂਰਨਾ, ਜੋੜਨਾ ਕਰੇ। ਅਤੇ

ਉਥੇ ਨਾਸ਼ ਤੋਂ ਰਹਿਤ ਜੋ ਸੁੰਨ = ਅਫੁਰ ਰੂਪ ਬ੍ਰਹਮ ਹੈ, ਉਸ ਦੇ ਸਤਿਨਾਮ ਵਾਹਿਗੁਰੂ ਦੇ ਵਾਜਿਆਂ ਨੂੰ ਸ਼ੀਘਰ ਹੀ ਵਜਾਉਣਾ ਕਰੇ।

**ਅਥਵਾ** ਨੌਂ ਗੋਲਕਾਂ ਵਿਚ ਜੋ ਦਸ ਇੰਦਰੇ ਹਨ, ਇਨ੍ਹਾਂ ਨੂੰ ਵਿਸ਼ਿਆਂ ਵੱਲੋਂ ਰੋਕੇ ਤੇ ਦਸਵਾਂ ਜੋ ਚੇਤਨ ਸਰੂਪ ਹੈ, ਉਸ ਵਿਚ ਜੋ ਬਿਰਤੀ ਨੂੰ ਪੂਰੇ = ਪੂਰਨਾ, ਇਸਥਿਤ ਕਰਦਾ ਹੈ।

ਉਸ ਦੇ ਰਿਦੇ ਵਿਚ ਹੱਦ ਤੋਂ ਰਹਿਤ ਜੋ ਸੁੰਨ = ਅਫੁਰ ਸਰੂਪ ਬ੍ਰਹਮ ਹੈ, ਉਹ ਸ਼ੀਘਰ ਹੀ ਪ੍ਰਗਟ ਹੋ ਜਾਂਦਾ ਹੈ। ਇਉਂ ਅਫੁਰ ਰੂਪ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ।

## ਸਾਚੈ ਰਾਚੇ; ਦੇਖਿ ਹਜੂਰੇ ॥ ਘਟਿ ਘਟਿ; ਸਾਚੁ ਰਹਿਆ ਭਰਪੂਰੇ ॥

ਜਿਹੜੇ ਸਾਚੈ = ਸੱਚੇ ਨਾਮ ਵਿਚ ਰਾਚੇ = ਰੰਗੇ ਜਾਂਦੇ ਹਨ, ਉਹ ਆਪਣੇ ਅੰਤਹਕਰਣ ਦੇ ਅੰਦਰ ਹਜੂਰੇ = ਨੇੜੇ ਹੀ ਪਰਮੇਸ਼ਰ ਨੂੰ ਦੇਖਿ = ਵੇਖ ਲੈਂਦੇ ਹਨ। ਅਤੇ

ਉਨ੍ਹਾਂ ਨੇ ਜਾਣਿਆ ਹੈ ਕਿ ਘਟਿ ਘਟਿ = ਘਟਾਂ ਘਟਾਂ ਵਿਚ ਸਾਚੁ = ਸੱਚਾ ਪਰਮੇਸ਼ਰ ਹੀ ਭਰਪੂਰੇ = ਲਬਾ-ਲਬਾ ਵਿਆਪਕ ਹੋ ਰਿਹਾ ਹੈ।

[ਅੰਗ ੯੪੪]

## ਗੁਪਤੀ ਬਾਣੀ; ਪਰਗਟੁ ਹੋਇ ॥

ਜਿਨ੍ਹਾਂ ਦੇ ਅੰਦਰੋਂ ਹੀ ਪਰਮੇਸ਼ਰ ਦੀ ਗੁਪਤੀ = ਲੁਕੀ ਹੋਈ ਚੇਤਨ ਸੱਤਾ ਰੂਪ ਜੋਤ ਬਾਣੀ ਕਰਕੇ ਪਰਗਟੁ ਹੋਇ = ਹੋ ਆਉਂਦੀ ਹੈ।

**ਅਥਵਾ** ਜਿਨ੍ਹਾਂ ਦੇ ਅੰਦਰੋਂ ਗੁਪਤੀ ਭਾਵ ਅਜਪਾ ਜਾਪ ਰੂਪ ਬਾਣੀ ਪ੍ਰਗਟ ਹੋ ਆਉਂਦੀ ਹੈ।

**ਅਥਵਾ** ਗੁਪਤੀ ਬਾਣੀ = ਨਾਮ ਬਾਣੀ ਕਰਕੇ ਹਰੀ ਹਿਰਦੇ ਦੇ ਅੰਦਰੋਂ ਹੀ ਪ੍ਰਗਟ ਹੁੰਦਾ ਹੈ **ਵਾ:** ਗੁਪਤੀ ਬਾਣੀ = ਪਰਾ ਬਾਣੀ ਦੁਆਰਾ ਅਭਿਆਸ ਕਰਨੇ ਕਰਕੇ ਹਰੀ ਪ੍ਰਗਟ ਹੁੰਦਾ ਹੈ **ਵਾ:** ਨਾਮ ਬਾਣੀ ਦੁਆਰਾ ਗੁਪਤੀ = ਹਰੀ ਪ੍ਰਗਟ ਹੁੰਦਾ ਹੈ। ਇਸ ਲਈ ਜੋ ਉਸਦਾ ਨਾਮ ਜਪਦੇ ਹਨ :

## ਨਾਨਕ; ਪਰਖਿ ਲਏ ਸਚੁ ਸੋਇ ॥੫੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਇ = ਉਹ ਪੁਰਖ ਸਚੁ = ਸੱਚੇ ਸਰੂਪ ਨੂੰ ਪਰਖ ਲਏ = ਲੈਂਦੇ ਹਨ **ਵਾ:** ਭਾਵ ਉਲਟ ਕੇ ਉਸ ਪਰਮੇਸ਼ਰ ਦਾ ਰੂਪ ਹੀ ਹੋ ਜਾਂਦੇ ਹਨ ॥੫੩॥

## ਸਹਜ ਭਾਇ ਮਿਲੀਐ; ਸੁਖੁ ਹੋਵੈ ॥

ਜਦ ਸਹਜ = ਸ਼ਾਂਤੀ ਭਾਇ = ਸੁਭਾਅ ਵਿਚ ਮਿਲੀਐ = ਮਿਲਣਾ ਕਰੀਏ **ਵਾ:** ਸਹਜ ਸਰੂਪ ਦੇ ਭਾਇ = ਪ੍ਰਕਾਸ਼ ਵਿਚ ਮਿਲਣਾ ਕਰੀਏ **ਵਾ:** ਜਦ ਭਾਇ = ਪ੍ਰੇਮ ਦੁਆਰਾ ਸਹਜ = ਸੁਤੇ-ਸਿੱਧ ਹੀ ਹਰੀ ਨਾਲ ਮਿਲੀਐ = ਮਿਲੀਦਾ ਹੈ **ਵਾ:** ਪ੍ਰੇਮ ਪੂਰਵਕ ਸਹਜ = ਗਿਆਨ ਦੁਆਰਾ ਹਰੀ ਨਾਲ ਮਿਲੀਦਾ ਹੈ, ਤਦ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਵੈ = ਹੁੰਦਾ ਹੈ **ਵਾ:** ਸੁਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

## ਗੁਰਮੁਖਿ ਜਾਗੈ; ਨੀਦ ਨ ਸੋਵੈ ॥

ਗੁਰਮੁਖ ਜਨ ਹਰ ਵਕਤ ਗਿਆਨ ਅਵਸਥਾ ਵਿਚ ਜਾਗੈ = ਜਾਗਦੇ ਹਨ, ਉਹ ਕਦੇ ਵੀ ਮੋਹ, ਪ੍ਰਮਾਦਤਾਈ, ਅਵਿੱਦਿਆ ਰੂਪੀ ਨੀਦ = ਨਿੰਦਰਾ ਵਿਚ ਨ = ਨਹੀਂ ਸੋਵੈ = ਸੌਂਦੇ।

## ਸੁੰਨ ਸਬਦੁ; ਅਪਰੰਪਰਿ ਧਾਰੈ ॥

ਜੋ ਸੁੰਨ = ਅਫੁਰ ਰੂਪ ਸਬਦੁ = ਬ੍ਰਹਮ ਅਪਰੰਪਰਿ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਉਸ ਵਿਚ ਗੁਰਾਂ ਦੁਆਰਾ ਚਿੱਤ ਨੂੰ ਧਾਰੈ = ਧਾਰਨਾ ਕਰੇ **ਵਾ:** ਉਸ ਵਿਚ ਗੁਰਾਂ ਦੁਆਰਾ ਚਿੱਤ ਦੀ ਬਿਰਤੀ ਨੂੰ ਟਿਕਾਉਣਾ ਕਰੇ।

## ਕਹਤੇ ਮੁਕਤੁ; ਸਬਦਿ ਨਿਸਤਾਰੈ ॥

ਗੁਰ ਸ਼ਬਦ ਨੂੰ ਕਹਤੇ = ਕਹਿਣ ਵਾਲੇ ਆਪ ਮੁਕਤ ਰੂਪ ਹਨ ਅਤੇ ਹੋਰਨਾਂ ਅਧਿਕਾਰੀਆਂ ਨੂੰ ਗੁਰ ਸਬਦਿ = ਉਪਦੇਸ਼ ਦੇ ਕੇ ਸੰਸਾਰ-ਸਮੁੰਦ੍ਰ ਤੋਂ ਨਿਸਤਾਰੈ = ਤਾਰਦੇ ਹਨ।

## ਗੁਰ ਕੀ ਦੀਖਿਆ; ਸੇ ਸਚਿ ਰਾਤੇ ॥

ਜਿਨ੍ਹਾਂ ਨੇ ਗੁਰਾਂ ਕੀ = ਦੀ ਦੀਖਿਆ = ਸਿੱਖਿਆ ਹਿਰਦੇ ਵਿਚ ਧਾਰਨ ਕੀਤੀ ਹੈ, ਸੇ = ਉਹ ਸਚਿ = ਸੱਚ ਸਰੂਪ ਵਿਚ ਰਾਤੇ = ਰੰਗੇ ਹੋਏ ਹਨ।

## ਨਾਨਕ, ਆਪੁ ਗਵਾਇ; ਮਿਲਣ ਨਹੀ ਭ੍ਰਾਤੇ ॥੫੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੇ ਆਪੁ = ਆਪਾ-ਭਾਵ ਗਵਾਇ = ਗੁਆ ਦਿੱਤਾ ਹੈ, ਇਸ ਲਈ ਉਹ ਕਦੇ ਭ੍ਰਾਤੇ = ਭਰਾਂਤੀ ਨਾਲ ਨਹੀਂ ਮਿਲਣ = ਮਿਲਦੇ, ਭਾਵ ਉਹ ਆਪਾ-ਭਾਵ ਮੇਟ ਕੇ ਵਾਹਿਗੁਰੂ ਵਿਚ ਮਿਲੇ ਹੋਏ ਹਨ।

**ਅਥਵਾ** ਜਿਨ੍ਹਾਂ ਦੀ ਆਪਾ-ਭਾਵ ਵਿਚ ਮਿਲਣ ਦੀ ਭਰਾਂਤੀ ਨਹੀਂ ਹੈ, ਉਹ ਸੱਚ ਸਰੂਪ ਵਿਚ ਮਿਲੇ ਹੋਏ ਹਨ ॥੫੪॥

ਇਸ ਪਉੜੀ ਦਾ ਪ੍ਰਸ਼ਨ ਉੱਤਰ ਲਾ ਕੇ ਇਉਂ ਵੀ ਅਰਥ ਕੀਤਾ ਜਾਂਦਾ ਹੈ।

***ਪ੍ਰਸ਼ਨ :*** *ਆਤਮਿਕ ਸੁਖ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*

***ਉੱਤਰ :***

**ਸਹਜ ਭਾਇ ਮਿਲੀਐ; ਸੁਖੁ ਹੋਵੈ ॥**

ਸਹਜ = ਸ਼ਾਂਤੀ ਭਾਇ = ਸੁਭਾਅ **ਵਾ:** ਸ਼ਾਂਤੀ ਤੇ ਭਾਇ = ਪ੍ਰੇਮ ਆਦਿਕ ਸ਼ੁੱਭ ਗੁਣਾਂ ਦੇ ਮਿਲਣੇ ਕਰਕੇ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਗਿਆਨ ਅਵਸਥਾ ਵਿਚ ਕੌਣ ਜਾਗਦਾ ਹੈ ?*
***ਉੱਤਰ :***

**ਗੁਰਮੁਖਿ ਜਾਗੈ; ਨੀਦ ਨ ਸੋਵੈ ॥**

ਗੁਰਮੁਖ ਜਨ ਹਰ ਵਕਤ ਗਿਆਨ ਅਵਸਥਾ ਵਿਚ ਜਾਗਦੇ ਹਨ, ਉਹ ਕਦੇ ਵੀ ਮੋਹ, ਪ੍ਰਮਾਦਤਾਈ, ਅਵਿੱਦਿਆ ਰੂਪੀ ਨੀਂਦ ਵਿਚ ਨਹੀਂ ਸੌਂਦੇ।

***ਪ੍ਰਸ਼ਨ :*** *ਅਫੁਰ ਰੂਪ ਪਰਮੇਸ਼ਰ ਨੂੰ ਹਿਰਦੇ ਵਿਚ ਕਿਵੇਂ ਧਾਰਨਾ ਕਰੇ ?*
***ਉੱਤਰ :***

**ਸੁੰਨ ਸਬਦੁ; ਅਪਰੰਪਰਿ ਧਾਰੈ ॥**

ਜੋ ਅਫੁਰ ਰੂਪ ਬ੍ਰਹਮ ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਹੈ, ਉਸ ਨੂੰ ਗੁਰ ਉਪਦੇਸ਼ ਦੁਆਰਾ ਹਿਰਦੇ ਵਿਚ ਧਾਰਨਾ ਕਰੇ।

***ਪ੍ਰਸ਼ਨ :*** *ਆਪ ਮੁਕਤ ਰੂਪ ਕੌਣ ਹੈ ਅਤੇ ਹੋਰਨਾਂ ਨੂੰ ਕੌਣ ਤਾਰਦਾ ਹੈ ?*
***ਉੱਤਰ :***

**ਕਹਤੇ ਮੁਕਤੁ; ਸਬਦਿ ਨਿਸਤਾਰੈ ॥**

ਗੁਰ ਉਪਦੇਸ਼ ਦੁਆਰਾ ਨਾਮ ਨੂੰ ਕਹਤੇ = ਕਥਨ ਕਰਨ ਵਾਲੇ ਗੁਰਮੁਖ ਜਨ ਆਪ ਮੁਕਤ ਰੂਪ ਹਨ ਅਤੇ ਹੋਰਨਾਂ ਨੂੰ ਵੀ ਗੁਰ ਉਪਦੇਸ਼ ਦੁਆਰਾ ਨਾਮ ਜਪਾ ਕੇ ਤਾਰਨਾ ਕਰਦੇ ਹਨ।

***ਪ੍ਰਸ਼ਨ :*** *ਸੱਚ ਵਿਚ ਕੌਣ ਰੱਤੇ ਹਨ ?*
***ਉੱਤਰ :***

**ਗੁਰ ਕੀ ਦੀਖਿਆ; ਸੇ ਸਚਿ ਰਾਤੇ ॥**

ਜਿਨ੍ਹਾਂ ਨੂੰ ਗੁਰਾਂ ਦੀ ਸਿੱਖਿਆ ਪ੍ਰਾਪਤ ਹੋਈ ਹੈ, ਉਹੋ ਹੀ ਸਚਿ = ਸੱਚੇ ਨਾਮ ਵਿਚ ਰੱਤੇ ਹੋਏ ਹਨ।

***ਪ੍ਰਸ਼ਨ :*** *ਪਰਮੇਸ਼ਰ ਨਾਲ ਕੌਣ ਮਿਲਦਾ ਹੈ ?*
***ਉੱਤਰ :***

**ਨਾਨਕ, ਆਪੁ ਗਵਾਇ; ਮਿਲਣ ਨਹੀ ਭ੍ਰਾਤੇ ॥੫੪॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿੱਚੋਂ ਆਪਾ-ਭਾਵ ਗਵਾ ਲਿਆ ਹੈ, ਉਹੋ ਹੀ ਪਰਮੇਸ਼ਰ ਨਾਲ ਮਿਲਦੇ ਹਨ, ਇਸ ਵਿਚ ਕੋਈ ਭ੍ਰਾਤੇ = ਸੰਸਾ ਨਹੀਂ ਹੈ ॥੫੪॥

ਇੱਕ ਸਿੱਧ ਨੇ ਕੁਝ ਹੋਰ ਪ੍ਰਸ਼ਨ ਕੀਤੇ :

*ਪ੍ਰਸ਼ਨ ੧ :*

## ਕੁਬੁਧਿ ਚਵਾਵੈ; ਸੋ ਕਿਤੁ ਠਾਇ ॥

ਜਿਥੇ ਕੁਬੁਧਿ = ਖੋਟੀ ਬੁੱਧ ਆਪਣੇ ਆਪ ਨੂੰ ਚਵਾਵੈ = ਚਬਾ, ਦਬਾ ਲਵੇ **ਵਾ:** ਖੋਟੀ ਬੁੱਧੀ ਚਵਾਵੈ = ਨਵਿਰਤ ਹੋ ਜਾਵੇ, ਸੋ = ਉਹ ਕਿਤੁ = ਕਿਹੜੀ ਠਾਇ = ਥਾਂ ਹੈ ?

*ਪ੍ਰਸ਼ਨ ੨ :*

## ਕਿਉ ਤਤੁ ਨ ਬੂਝੈ;

ਜੀਵ ਤਤੁ = ਸਿਧਾਂਤ ਸਰੂਪ ਨੂੰ ਕਿਉ = ਕਿਸ ਲਈ ਨ = ਨਹੀਂ ਬੂਝੈ = ਬੁੱਝਦਾ।

*ਪ੍ਰਸ਼ਨ ੩ :*

## ਚੋਟਾ ਖਾਇ ॥

ਜੀਵ ਜਮਾਂ ਦੀਆਂ ਚੋਟਾ = ਸੱਟਾਂ (ਕਿਉ) ਖਾਇ = ਖਾਂਦਾ ਹੈ ?

*ਪ੍ਰਸ਼ਨ ੪ :*

## ਜਮ ਦਰਿ ਬਾਧੇ; ਕੋਇ ਨ ਰਾਖੈ ॥

ਜਮ = ਯਮਰਾਜ ਦੇ ਦਰਿ = ਦੁਆਰੇ 'ਤੇ ਬਾਧੇ = ਬੰਨ੍ਹੇ ਹੋਏ ਜੀਵ ਦੀ ਕੋਇ = ਕੋਈ ਵੀ ਰਾਖੈ = ਰੱਖਿਆ ਨਹੀਂ ਕਰਦਾ, ਇਸ ਦੀ ਰੱਖਿਆ ਕਿਵੇਂ ਹੋਵੇ ?

*ਪ੍ਰਸ਼ਨ ੫ :*

## ਬਿਨੁ ਸਬਦੈ; ਨਾਹੀ ਪਤਿ ਸਾਖੈ ॥

ਗੁਰ ਸਬਦੈ = ਸ਼ਬਦ ਦੀ ਕਮਾਈ ਤੋਂ ਬਿਨੁ = ਬਗ਼ੈਰ ਇਸ ਲੋਕ ਵਿਚ ਪਤਿ = ਇੱਜ਼ਤ ਨਹੀਂ ਰਹਿੰਦੀ ਤੇ ਪ੍ਰਲੋਕ ਵਿਚ ਵੀ ਕੋਈ ਸਾਖੈ = ਉਗਾਹੀ ਕਿਉਂ ਨਹੀਂ ਭਰਦਾ, ਇਸ ਦਾ ਕੀ ਕਾਰਨ ਹੈ ?

*ਪ੍ਰਸ਼ਨ ੬ :*

## ਕਿਉ ਕਰਿ ਬੂਝੈ; ਪਾਵੈ ਪਾਰੁ ॥

ਕਿਉ = ਕਿਸ ਪ੍ਰਕਾਰ ਕਰਿ = ਕਰਕੇ ਪਰਮੇਸ਼ਰ ਦੇ ਸਰੂਪ ਨੂੰ ਬੂਝੈ = ਬੁੱਝੇ, ਜਿਸ ਕਰਕੇ ਆਪਣੇ ਆਪ ਨੂੰ ਜੀਵ ਸੰਸਾਰ-ਸਮੁੰਦ੍ਰ ਤੋਂ ਪਾਰ ਪਾਵੈ = ਪਾ ਲਵੇ।

## ਨਾਨਕ; ਮਨਮੁਖਿ ਨ ਬੁਝੈ ਗਵਾਰੁ ॥੫੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ ! ਤੁਸੀਂ ਸਾਰੇ ਪ੍ਰਸ਼ਨਾਂ ਦਾ ਸਮੁੱਚਾ ਉੱਤਰ ਸੁਣੋ, ਬੇਸਮਝ ਮਨਮੁਖ ਪੁਰਖ ਸ੍ਵੈ ਸਰੂਪ ਦੇ ਤਾਈਂ ਬੁੱਝਦੇ ਨਹੀਂ, ਇਸ ਕਰਕੇ ਲੋਕ-ਪ੍ਰਲੋਕ ਵਿਚ ਇੱਜ਼ਤ ਤੇ ਸੰਸਾਰ-ਸਮੁੰਦ੍ਰ ਤੋਂ ਪਾਰ ਨਹੀਂ ਹੁੰਦੇ ਹਨ ॥੫੫॥

ਫੇਰ ਸਿੱਧ ਕਹਿਣ ਲੱਗੇ ਕਿ ਵੱਖਰੋ-ਵੱਖਰੇ ਪ੍ਰਸ਼ਨ ਦਾ ਵੱਖਰਾ-ਵੱਖਰਾ ਉੱਤਰ ਦੇਵੋ ?

*ਗੁਰ ਉੱਤਰ :*

*ਉੱਤਰ ੧ :*

## ਕੁਬੁਧਿ ਮਿਟੈ; ਗੁਰ ਸਬਦੁ ਬੀਚਾਰਿ ॥

ਗੁਰ ਸਬਦੁ = ਉਪਦੇਸ਼ ਦੀ ਵੀਚਾਰ ਕਰੇ, ਤਦ ਹੀ ਕੁਬੁਧਿ = ਖੋਟੀ ਬੁੱਧੀ ਮਿਟੈ = ਮਿੱਟਦੀ ਹੈ, ਇਹੋ ਹੀ ਖੋਟੀ ਬੁੱਧੀ ਨੂੰ ਨਵਿਰਤ ਕਰਨ ਵਾਲੀ ਥਾਂ ਹੈ।

*ਉੱਤਰ ੬ :*

## ਸਤਿਗੁਰੁ ਭੇਟੈ; ਮੋਖ ਦੁਆਰ ॥

ਜਦੋਂ ਸਤਿਗੁਰੁ = ਸੱਚੇ ਗੁਰਾਂ ਦੇ ਨਾਲ ਭੇਟੈ = ਮਿਲ ਕੇ ਜੀਵ ਆਪਣੇ ਸਰੂਪ ਨੂੰ ਬੁੱਝਦਾ ਹੈ, ਤਦੋਂ ਸੰਸਾਰ ਰੂਪੀ ਦੁਆਰੇ ਤੋਂ **ਵਾ:** ਦੁਆਰ = ਦੁਆਰਿਆਂ ਵਾਲੇ ਸੰਸਾਰ ਤੋਂ ਮੋਖ = ਮੁਕਤੀ ਹੁੰਦੀ ਹੈ **ਵਾ:** ਮੁਕਤੀ ਦੇ ਗਿਆਨ ਰੂਪੀ ਦਰਵਾਜ਼ੇ ਨੂੰ ਪਾਉਣਾ ਕਰਦਾ ਹੈ।

*ਉੱਤਰ ੨ :*

## ਤਤੁ ਨ ਚੀਨੈ; ਮਨਮੁਖੁ ਜਲਿ ਜਾਇ ॥

ਜੀਵ ਮਨਮੁਖਤਾ ਕਰਕੇ ਜਲ ਜਾਂਦਾ ਹੈ **ਵਾ:** ਮਨਮੁਖ ਪੁਰਖ ਈਰਖਾ, ਤ੍ਰਿਸ਼ਨਾ ਦੀ ਅੱਗ ਵਿਚ ਜਲਿ = ਸੜ ਜਾਇ = ਜਾਂਦਾ ਹੈ, ਇਸੇ ਕਰਕੇ ਤਤੁ = ਸਿਧਾਂਤ ਸਰੂਪ ਨੂੰ ਨ = ਨਹੀਂ ਚੀਨੈ = ਜਾਣਦਾ।

*ਉੱਤਰ ੩ :*

## ਦੁਰਮਤਿ ਵਿਛੁੜਿ; ਚੋਟਾ ਖਾਇ ॥

ਦੁਰਮਤਿ = ਖੋਟੀ ਮਤ ਕਰਕੇ ਜੀਵ ਪਰਮੇਸ਼ਰ ਤੋਂ ਵਿਛੁੜਿ = ਵਿਛੜਿਆ ਹੋਇਆ ਹੈ, ਇਸ ਲਈ ਜਮਾਂ, ਕਾਮ ਆਦਿ ਵਿਕਾਰਾਂ ਦੀਆਂ ਚੋਟਾ = ਸੱਟਾਂ ਖਾਇ = ਖਾਂਦਾ ਹੈ।

*ਉੱਤਰ ੪ :*

## ਮਾਨੈ ਹੁਕਮੁ; ਸਭੇ ਗੁਣ ਗਿਆਨ ॥

ਜਦ ਜੀਵ ਗੁਰਾਂ, ਪ੍ਰਭੂ ਦੇ ਹੁਕਮ ਨੂੰ ਮਾਨੈ = ਮੰਨ ਲਵੇ, ਤਦ ਹੀ ਸਭੇ = ਸਾਰੇ ਦੈਵੀ ਗੁਣਾਂ ਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਜਦੋਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ :

## ਨਾਨਕ; ਦਰਗਹ ਪਾਵੈ ਮਾਨੁ ॥੫੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਦ ਹੀ ਜੀਵ ਜਮਾਂ ਤੋਂ ਛੁੱਟ ਕੇ ਦਰਗਹ = ਪਰਮੇਸ਼ਰ ਦੀ ਨਿਆਏਂ ਸਭਾ ਵਿਚ ਮਾਨੁ = ਸਤਿਕਾਰ ਪਾਵੈ = ਪਾਉਂਦਾ ਹੈ **ਵਾ:** ਜੋ ਹਿਰਦੇ ਦੇ ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸ ਵਿਚ ਮਾਨੁ = ਮੰਨਣ ਰੂਪ ਗਿਆਨ ਪਾਵੈ = ਪਾ ਲੈਂਦਾ ਹੈ, ਇਸ ਪ੍ਰਕਾਰ ਜਮਾਂ ਤੋਂ ਰੱਖਿਆ ਹੁੰਦੀ ਹੈ ॥੫੬॥

*ਉੱਤਰ ੫ :*

## ਸਾਚੁ ਵਖਰੁ ਧਨੁ; ਪਲੈ ਹੋਇ ॥

ਜੋ ਸਾਚੁ = ਸੱਚਾ ਲਾਭਦਾਇਕ ਵਖਰੁ = ਸੌਦਾ ਨਾਮ ਰੂਪੀ ਧਨ ਹੈ, ਜਿਸ ਦੇ ਅੰਤਹਕਰਣ ਰੂਪੀ ਪਲੈ = ਪੱਲੇ ਵਿਚ ਇਹ ਹੋਇ = ਹੋਵੇ।

## ਆਪਿ ਤਰੈ; ਤਾਰੇ ਭੀ ਸੋਇ ॥

ਉਹ ਆਪ ਤਾਂ ਤਰੈ = ਤਰਦਾ ਹੀ ਹੈ, ਸੋਇ = ਉਹ ਹੋਰਨਾਂ ਜਗਿਆਸੂਆਂ ਨੂੰ ਭੀ = ਵੀ ਗੁਰ ਉਪਦੇਸ਼ ਦੇ ਕੇ ਸੰਸਾਰ-ਸਮੁੰਦ੍ਰ ਤੋਂ ਤਾਰੇ = ਤਾਰ ਦਿੰਦਾ ਹੈ।

## ਸਹਜਿ ਰਤਾ; ਬੂਝੈ ਪਤਿ ਹੋਇ ॥

ਸਹਜਿ = ਸ਼ਾਂਤੀ ਪੂਰਵਕ ਨਾਮ ਵਿਚ ਰਤਾ = ਰੰਗਿਆ ਤੇ ਗੁਰਾਂ ਪਾਸੋਂ ਉਪਦੇਸ਼ ਬੂਝੈ = ਬੁੱਝਣੇ, ਪੁੱਛਣੇ ਕਰਕੇ ਹੀ ਲੋਕ-ਪ੍ਰਲੋਕ ਵਿਚ ਪਤਿ = ਇੱਜ਼ਤ ਹੋਇ = ਹੁੰਦੀ ਹੈ **ਵਾ:** ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

## ਤਾ ਕੀ ਕੀਮਤਿ; ਕਰੈ ਨ ਕੋਇ ॥

ਤਾ = ਉਸ ਪਰਮੇਸ਼ਰ ਕੀ = ਦੀ ਉਪਮਾ ਰੂਪ ਵਿਚ ਕੀਮਤ ਕੋਇ = ਕੋਈ ਵੀ ਨ = ਨਹੀਂ ਕਰੈ = ਕਰ ਸਕਦਾ, ਪਾ ਸਕਦਾ **ਵਾ:** ਉਸ ਪੁਰਖ ਦੀ ਕੀਮਤ ਕੋਈ ਵੀ ਪਾਉਣਾ ਨਹੀਂ ਕਰੈ = ਕਰਦਾ।

**ਜਹ ਦੇਖਾ; ਤਹ ਰਹਿਆ ਸਮਾਇ ॥**
**ਨਾਨਕ ਪਾਰਿ ਪਰੈ; ਸਚ ਭਾਇ ॥੫੭॥**

ਉਸ ਪੁਰਖ ਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਕਿ ਜਹ = ਜਿਥੇ ਵੀ ਦੇਖਾ = ਦੇਖਦਾ ਹੈ, ਤਹ = ਉਥੇ ਹੀ ਪਰਮੇਸ਼ਰ ਸਮਾਇ = ਸਮਾਇਆ ਹੋਇਆ ਭਾਸਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੱਚੇ ਦਾ ਹਿਰਦੇ ਵਿਚ ਭਾਇ = ਪ੍ਰਕਾਸ਼ ਹੋਵੇ **ਵਾ:** ਜੀਵ ਸੱਚੇ ਪਰਮੇਸ਼ਰ ਨਾਲ ਭਾਇ = ਪ੍ਰੇਮ ਕਰਨੇ ਕਰਕੇ ਹੀ ਸੰਸਾਰ-ਸਮੁੰਦ੍ਰ ਤੋਂ ਪਾਰ ਪਰੈ = ਪੈਂਦਾ ਹੈ ॥੫੭॥

## ਦੂਸਰਾ ਅਰਥ

***ਪ੍ਰਸ਼ਨ ੧ :***

**ਕੁਬੁਧਿ ਚਵਾਵੈ; ਸੋ ਕਿਤੁ ਠਾਇ ॥**

ਜਿਸ ਕਰਕੇ ਖੋਟੀ ਬੁੱਧੀ ਨਵਿਰਤੀ ਹੋਵੇ, ਸੋ = ਉਹ ਕਿਹੜਾ ਅਸਥਾਨ ਹੈ ?

***ਪ੍ਰਸ਼ਨ ੨ :***

**ਕਿਉ ਤਤੁ ਨ ਬੂਝੈ; ਚੋਟਾ ਖਾਇ ॥**

ਤਤੁ = ਸਿਧਾਂਤ ਸਰੂਪ ਨੂੰ ਕਿਵੇਂ ਬੁੱਝੇ ਜਿਸ ਕਾਰਨ ਜਮਾਂ ਦੀਆਂ ਸੱਟਾਂ ਨਾ ਖਾਵੇ ?

***ਪ੍ਰਸ਼ਨ ੩ :***

**ਜਮ ਦਰਿ ਬਾਧੇ; ਕੋਇ ਨ ਰਾਖੈ ॥**

ਜਮਾਂ ਦੇ ਦੁਆਰੇ 'ਤੇ ਬੰਨ੍ਹੇ ਹੋਏ ਜੀਵ ਨੂੰ ਕੋਈ ਵੀ ਰਾਖੈ = ਰੱਖ ਨਹੀਂ ਸਕਦਾ, ਭਾਵ ਕੋਈ ਵੀ ਸਹਾਇਤਾ ਨਹੀਂ ਕਰ ਸਕਦਾ, ਕਿਵੇਂ ਰੱਖਿਆ ਹੋਵੇ ?

***ਪ੍ਰਸ਼ਨ ੪ :***

**ਬਿਨੁ ਸਬਦੈ; ਨਾਹੀ ਪਤਿ ਸਾਖੈ ॥**

ਗੁਰ ਉਪਦੇਸ਼ ਤੋਂ ਬਗ਼ੈਰ ਨਾ ਹੀ ਇਸ ਲੋਕ ਵਿਚ ਪਤਿ = ਇੱਜ਼ਤ ਹੁੰਦੀ ਹੈ ਤੇ ਨਾ ਹੀ ਪ੍ਰਲੋਕ ਵਿਚ ਉਗਾਹੀ ਹੁੰਦੀ ਹੈ **ਵਾ:** ਇਸ ਲੋਕ ਵਿਚ ਇੱਜ਼ਤ ਤੇ ਪ੍ਰਲੋਕ ਵਿਚ ਉਗਾਹੀ ਕਿਵੇਂ ਹੋਵੇ ?

***ਪ੍ਰਸ਼ਨ ੫ :***

ਅੰਨਵੇਂ ਅਨੁਸਾਰ :

**ਨਾਨਕ; ਮਨਮੁਖਿ ਨ ਬੁਝੈ ਗਵਾਰੁ ॥ ਕਿਉ ਕਰਿ ਬੂਝੈ; ਪਾਵੈ ਪਾਰ ॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਬੇਸਮਝ ਮਨਮੁਖ ਜੀਵ ਸਰੂਪ ਤਾਈਂ ਬੁੱਝਦਾ ਨਹੀਂ, (ਕਿਉ ਕਰਿ ਬੂਝੈ) ਕਿਸ ਪ੍ਰਕਾਰ ਬੁੱਝਣਾ ਕਰੇ ?

***ਪ੍ਰਸ਼ਨ ੬ :***

**ਪਾਵੈ ਪਾਰ ॥**

ਇਹ ਜੀਵ ਸੰਸਾਰ-ਸਮੁੰਦ੍ਰ ਤੋਂ ਕਿਵੇਂ ਪਾਰ ਹੋਣਾ ਪਾਵੇ ?

ਅੱਗੇ ਛੇ ਪ੍ਰਸ਼ਨਾਂ ਦੇ ਉੱਤਰ ਹਨ :

***ਉੱਤਰ ੧ :***

**ਕੁਬੁਧਿ ਮਿਟੈ; ਗੁਰ ਸਬਦੁ ਬੀਚਾਰਿ ॥**

ਗੁਰ ਉਪਦੇਸ਼ ਦੇ ਵੀਚਾਰਨੇ ਕਰਕੇ ਹੀ ਖੋਟੀ ਬੁੱਧੀ ਦੀ ਨਵਿਰਤੀ ਹੁੰਦੀ ਹੈ, ਭਾਵ ਗੁਰਮਤਿ ਹਿਰਦੇ ਵਿਚ ਆਉਂਦੀ ਹੈ।

***ਉੱਤਰ ੨ :***

**ਸਤਿਗੁਰੁ ਭੇਟੈ; ਮੋਖ ਦੁਆਰ ॥**

ਸਤਿਗੁਰਾਂ ਦੇ ਮਿਲਣੇ ਕਰਕੇ ਹੀ ਮੁਕਤੀ ਦਾ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ ਤੇ ਗਿਆਨ ਦੁਆਰਾ ਹੀ ਸਿਧਾਂਤ ਸਰੂਪ ਨੂੰ ਬੁੱਝਣਾ ਕਰੀਦਾ ਹੈ, ਜਿਸ ਕਰਕੇ ਜਮਾਂ ਦੀਆਂ ਚੋਟਾਂ ਨਹੀਂ ਖਾਂਦਾ।

ਤੀਸਰੇ ਪ੍ਰਸ਼ਨ ਦੇ ਉੱਤਰ ਤੋਂ ਪਹਿਲਾਂ ਦੋ ਪੰਗਤੀਆਂ ਵਿਚ ਪ੍ਰਸ਼ਨ ਦਾ ਅਨੁਵਾਦ ਹੈ।

**ਤਤੁ ਨ ਚੀਨੈ; ਮਨਮੁਖੁ ਜਲਿ ਜਾਇ ॥ ਦੁਰਮਤਿ ਵਿਛੁੜਿ; ਚੋਟਾ ਖਾਇ ॥**

ਤਤੁ = ਸਿਧਾਂਤ ਸਰੂਪ ਨੂੰ ਨਹੀਂ ਜਾਣਦਾ, ਇਸ ਕਰਕੇ ਮਨਮੁਖ ਜੀਵ ਈਰਖਾ ਰੂਪੀ ਅਗਨੀ ਵਿਚ ਸੜ ਬਲ ਜਾਂਦਾ ਹੈ।

ਇਉਂ ਖੋਟੀ ਮੱਤ ਵਾਲਾ ਮਨਮੁਖ ਜੀਵ ਗੁਰਾਂ, ਪਰਮੇਸ਼ਰ ਤੋਂ ਵਿਛੁੜ ਕੇ ਜਮਾਂ ਦੀਆਂ ਚੋਟਾ ਖਾਂਦਾ ਹੈ।

***ਉੱਤਰ ੩ :***

**ਮਾਨੈ ਹੁਕਮੁ; ਸਭੇ ਗੁਣ ਗਿਆਨ ॥ ਨਾਨਕ; ਦਰਗਹ ਪਾਵੈ ਮਾਨੁ ॥੫੬॥**

ਗੁਰਾਂ, ਪਰਮੇਸ਼ਰ ਦੇ ਹੁਕਮ ਨੂੰ ਮਾਨੈ = ਮੰਨਣਾ ਕਰੇ ਤਾਂ ਗਿਆਨ ਆਦਿ ਸਾਰੇ ਸ਼ੁੱਭ ਗੁਣ ਪ੍ਰਾਪਤ ਹੋ ਜਾਂਦੇ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾਂ ਹੀ ਜੀਵ ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਮਾਨੁ = ਸਤਿਕਾਰ ਪਾਵੈ = ਪਾਉਂਦਾ ਹੈ। ਇਸ ਤਰ੍ਹਾਂ ਜਮਾਂ ਦੇ ਦੁਆਰੇ ਬੱਧੇ ਹੋਏ ਜੀਵ ਦੀ ਰੱਖਿਆ ਹੁੰਦੀ ਹੈ ॥੫੬॥

***ਉੱਤਰ ੪ :***

**ਸਾਚੁ ਵਖਰੁ ਧਨੁ; ਪਲੈ ਹੋਇ ॥ ਆਪਿ ਤਰੈ; ਤਾਰੇ ਭੀ ਸੋਇ ॥**

ਸੱਚਾ ਲਾਭਦਾਇਕ ਸੌਦਾ ਨਾਮ ਰੂਪੀ ਧਨ ਹੀ ਹੈ, ਜਿਸ ਦੇ ਅੰਤਹਕਰਣ ਰੂਪੀ ਪੱਲੇ ਵਿਚ ਇਹ ਹੁੰਦਾ ਹੈ।

ਉਹ ਆਪ ਤਰੈ = ਤਰਦਾ ਹੈ ਤੇ ਉਹ ਹੋਰਨਾਂ ਨੂੰ ਵੀ ਤਾਰੇ = ਤਾਰਨ ਦੀ ਸਮਰੱਥਾ ਰੱਖਦਾ ਹੈ **ਵਾ:** ਉਹ ਹੋਰਨਾਂ ਨੂੰ ਗੁਰ ਉਪਦੇਸ਼ ਦੇ ਕੇ ਤਾਰਦਾ ਹੈ। ਇਸ ਤਰ੍ਹਾਂ ਇਸ ਲੋਕ ਵਿਚ ਇੱਜ਼ਤ ਤੇ ਪ੍ਰਲੋਕ ਵਿਚ ਉਗਾਹੀ ਹੁੰਦੀ ਹੈ।

***ਉੱਤਰ ੫ :***

**ਸਹਜਿ ਰਤਾ; ਬੂਝੈ ਪਤਿ ਹੋਇ ॥ ਤਾ ਕੀ ਕੀਮਤਿ; ਕਰੈ ਨ ਕੋਇ ॥**

ਗੁਰਾਂ ਪਾਸੋਂ ਬੂਝੈ = ਸਮਝ, ਪੁੱਛ ਕੇ ਜੋ ਸਹਜਿ = ਸ਼ਾਂਤੀ ਆਦਿ ਗੁਣਾਂ ਵਿਚ ਰਤਾ = ਰੰਗਿਆ ਹੋਇਆ ਹੈ, ਉਸ ਨੂੰ ਪਤਿ = ਪਤੀ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

ਪਰਮੇਸ਼ਰ ਦੀ ਪ੍ਰਾਪਤੀ ਹੋਣ ਕਰਕੇ ਉਸ ਪੁਰਖ ਦੀ ਅਵਸਥਾ ਰੂਪੀ ਕੀਮਤਿ ਕੋਈ ਨਹੀਂ ਕਰ ਸਕਦਾ। ਇਉਂ ਗੁਰ ਕਿਰਪਾ ਸਦਕਾ ਬੇਸਮਝ ਮਨਮੁਖ ਪੁਰਖ ਵੀ ਸ੍ਵੈ ਸਰੂਪ ਨੂੰ ਬੁੱਝ ਲੈਂਦਾ ਹੈ।

***ਉੱਤਰ ੬ :***

**ਜਹ ਦੇਖਾ; ਤਹ ਰਹਿਆ ਸਮਾਇ ॥ ਨਾਨਕ ਪਾਰਿ ਪਰੈ, ਸਚ ਭਾਇ ॥੫੭॥**

ਜਿਥੇ ਵੀ ਦੇਖਦੇ ਹਾਂ ਉੱਥੇ ਹੀ ਸੱਚਾ ਪਰਮੇਸ਼ਰ ਵਿਆਪਕ ਹੋ ਰਿਹਾ ਭਾਸਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਸੱਚੇ ਪਰਮੇਸ਼ਰ ਨਾਲ ਪ੍ਰੇਮ ਕਰੇ ਤਾਂ ਹੀ ਜੀਵ ਸੰਸਾਰ-ਸਮੁੰਦ੍ਰ ਤੋਂ ਪਾਰ ਪੈਂਦਾ ਹੈ ॥੫੭॥

ਅੱਗੇ ਫੇਰ ਸਿੱਧਾਂ ਨੇ ਕੁਝ ਪ੍ਰਸ਼ਨ ਕੀਤੇ :

***ਪ੍ਰਸ਼ਨ ੧ :***

## ਸੁ ਸਬਦ ਕਾ, ਕਹਾ ਵਾਸੁ ਕਥੀਅਲੇ;

ਸੁ = ਉਸ ਸਬਦ = ਬ੍ਰਹਮ ਕਾ = ਦਾ, ਕਹਾ = ਕਿਥੇ ਵਾਸੁ = ਨਿਵਾਸ ਕਥੀਅਲੇ = ਕਿਹਾ ਜਾਂਦਾ ਹੈ ?

***ਪ੍ਰਸ਼ਨ ੨ :***

## ਜਿਤੁ ਤਰੀਐ ਭਵਜਲੁ ਸੰਸਾਰੋ ॥

ਜਿਤੁ = ਜਿਸ ਸ਼ਬਦ ਕਰਕੇ ਭੈ ਰੂਪੀ ਜਲ ਨਾਲ ਭਰੇ ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਈਦਾ ਹੈ, ਉਹ ਸ਼ਬਦ ਕਿਹੜਾ ਹੈ ?

***ਪ੍ਰਸ਼ਨ ੩ :***

## ਤ੍ਰੈ ਸਤ ਅੰਗੁਲ, ਵਾਈ ਕਹੀਐ; ਤਿਸੁ ਕਹੁ, ਕਵਨੁ ਅਧਾਰੋ ॥

ਤ੍ਰੈ = ਤਿੰਨ ਤੇ ਸਤ ਭਾਵ ਦਸ ਅੰਗੁਲ = ਉਂਗਲਾਂ ਵਾਈ = ਵਾਯੂ ਸੁਆਸਾਂ ਰਾਹੀਂ ਨਾਸ਼ਾਂ ਤੋਂ ਬਾਹਰ ਆਉਂਦੀ ਕਹੀਐ = ਕਥਨ ਕਰੀਦੀ ਹੈ, ਕਿਰਪਾ ਕਰਕੇ ਕਹੁ = ਦੱਸੋ ਕਿ ਤਿਸੁ = ਉਸ ਵਾਯੂ ਦਾ ਅਧਾਰੋ = ਆਸਰਾ ਕਵਨ = ਕੌਣ ਹੈ, ਭਾਵ ਉਸ ਨੂੰ ਮੋੜ ਕੇ ਲਿਆਉਣ ਵਾਲਾ ਆਸਰਾ ਕਿਹੜਾ ਹੈ ?

***ਪ੍ਰਸ਼ਨ ੪ :***

## ਬੋਲੈ ਖੇਲੈ, ਅਸਥਿਰੁ ਹੋਵੈ;

ਮਨ ਬੇਅਰਥ ਬੋਲੈ = ਬੋਲਣ ਤੇ ਦੁਨੀਆਂ ਦੇ ਖੇਲੈ = ਖੇਲਣ ਵੱਲੋਂ ਕਿਵੇਂ ਅਸਥਿਰੁ = ਇਸਥਿਤ ਹੋਵੇ ? ਅਤੇ

***ਪ੍ਰਸ਼ਨ ੫ :***

## ਕਿਉ ਕਰਿ ਅਲਖੁ ਲਖਾਏ ॥

ਅਲਖੁ = ਲਖਣ ਤੋਂ ਰਹਿਤ ਪਰਮੇਸ਼ਰ ਨੂੰ ਇਹ ਮਨ ਕਿਉ = ਕਿਵੇਂ ਲਖਾਏ = ਲਖਣਾ ਕਰਿ = ਕਰੇ ?

***ਪ੍ਰਸ਼ਨ ੬ :***

## ਸੁਣਿ ਸੁਆਮੀ, ਸਚੁ ਨਾਨਕੁ ਪ੍ਰਣਵੈ; ਅਪਣੇ ਮਨ ਸਮਝਾਏ ॥

ਹੇ ਸੁਆਮੀ ਨਾਨਕ ਜੀ ! ਤੁਸੀਂ ਸਾਡੀ ਸੱਚੀ ਗੱਲ ਨੂੰ ਪ੍ਰਣਵੈ = ਬੇਨਤੀ ਪੂਰਵਕ ਸੁਣਿ = ਸੁਣਨਾ ਕਰੋ

**ਵਾ:** ਸਿੱਧਾਂ ਨੇ ਪ੍ਰਣਵੈ = ਉਚਾਰਿਆ ਕਿ ਹੇ ਸੁਆਮੀ ਨਾਨਕ ਜੀ! ਸਾਡਾ ਸਚੁ = ਸੱਚਾ ਬਚਨ ਸੁਣਨਾ ਕਰੋ ਕਿ ਆਪਣੇ ਮਨ ਨੂੰ ਕਿਵੇਂ ਸਮਝਾਏ = ਸਮਝਾਉਣਾ ਕਰੇ ? ਅੱਗੇ ਗੁਰਾਂ ਨੇ ਪ੍ਰਸ਼ਨਾਂ ਦਾ ਸਮੁੱਚਾ ਹੀ ਉੱਤਰ ਦਿੱਤਾ।

## ਗੁਰਮੁਖਿ ਸਬਦੇ, ਸਚਿ ਲਿਵ ਲਾਗੈ; ਕਰਿ ਨਦਰੀ ਮੇਲਿ ਮਿਲਾਏ ॥

ਗੁਰਮੁਖਿ = ਮੁਖੀ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਸਚਿ = ਸੱਚੇ ਵਿਚ ਲਿਵ = ਬਿਰਤੀ ਲਾਗੈ = ਲੱਗ ਜਾਵੇ ਤਾਂ ਪਰਮੇਸ਼ਰ ਕ੍ਰਿਪਾ ਨਦਰੀ = ਦ੍ਰਿਸ਼ਟੀ ਕਰਿ = ਕਰਕੇ ਆਪਣੇ ਮੇਲ ਵਿਚ ਮਿਲਾਏ = ਮਿਲਾ ਲੈਂਦਾ ਹੈ, ਇਉਂ ਮਨ ਸਮਝਦਾ ਹੈ।

## ਆਪੇ ਦਾਨਾ, ਆਪੇ ਬੀਨਾ; ਪੂਰੈ ਭਾਗਿ ਸਮਾਏ ॥੫੮॥

ਪਰਮੇਸ਼ਰ ਆਪੇ = ਆਪ ਹੀ ਦਾਨਾ = ਗਿਆਤਾ ਹੈ ਅਤੇ ਸਾਰਿਆਂ ਦੀ ਗੁਪਤ ਗੱਲਾਂ ਤੇ ਲੁਕ ਕੇ ਕੀਤੇ ਕੰਮਾਂ ਨੂੰ ਦ੍ਰਿਸ਼ਟਾ ਰੂਪ ਹੋ ਕੇ ਬੀਨਾ = ਦੇਖਣ ਵਾਲਾ ਹੈ, ਐਸੇ ਪਰਮੇਸ਼ਰ ਵਿਚ ਪੂਰੈ = ਪੂਰਨ ਭਾਗਿ = ਕਰਮਾਂ ਕਰਕੇ ਹੀ ਸਮਾਏ = ਸਮਾਉਣਾ ਕਰੀਦਾ ਹੈ ॥੫੮॥

ਸਤਿਗੁਰਾਂ ਨੇ ਸਾਰੇ ਪ੍ਰਸ਼ਨਾਂ ਦਾ ਸਮੁੱਚਾ ਹੀ ਉੱਤਰ ਦੇ ਦਿੱਤਾ ਤਾਂ ਇਕ ਸਿੱਧ ਕਹਿਣ ਲੱਗਾ ਕਿ ਪ੍ਰਸ਼ਨਾਂ ਦਾ ਉੱਤਰ ਵੱਖੋ-ਵੱਖਰਾ ਦੇਣਾ ਕਰੋ।

ਅਗਲੀ ਪਉੜੀ ਵਿਚ ਇਕੱਲੇ ਇਕੱਲੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ:

***ਉੱਤਰ ੧ :***

## ਸੁ ਸਬਦ ਕਉ, ਨਿਰੰਤਰਿ ਵਾਸੁ ਅਲਖੰ; ਜਹ ਦੇਖਾ ਤਹ ਸੋਈ ॥

ਸੁ = ਉਸ ਸਬਦ = ਬ੍ਰਹਮ ਕਉ = ਦਾ ਨਿਰੰਤਰਿ = ਇਕ ਰਸ ਸਾਰੇ ਵਾਸੁ = ਵਾਸਾ ਹੈ, ਪਰ ਪੂਰੇ ਗੁਰਾਂ ਤੋਂ ਬਗ਼ੈਰ ਅਲੱਖ ਹੈ **ਵਾ:** ਅਲਖੰ = ਲਖਣ ਤੋਂ ਰਹਿਤ ਹੈ।

**ਅਥਵਾ** ਸੁ = ਉਸ ਅਲਖੰ = ਅਲੱਖ ਸਬਦ = ਬ੍ਰਹਮ ਦਾ ਇਕ ਰਸ ਵਾਸਾ ਹੈ, ਜਹ = ਜਿਥੇ ਵੀ ਦੇਖਾ = ਵੇਖਣਾ ਕਰੀਏ, ਤਹ = ਉਥੇ ਹੀ ਸੋਈ = ਉਹ ਪਰਮੇਸ਼ਰ ਵਿਆਪਕ ਹੈ।

***ਉੱਤਰ ੩ :***

## ਪਵਨ ਕਾ ਵਾਸਾ, ਸੁੰਨ ਨਿਵਾਸਾ; ਅਕਲ ਕਲਾ ਧਰ ਸੋਈ ॥

ਹੇ ਸਿੱਧੋ! ਤੁਸੀਂ ਪੁੱਛਿਆ ਸੀ ਕਿ ਪਵਨ = ਹਵਾ ਕਾ = ਦਾ ਵਾਸਾ = ਨਿਵਾਸ ਕਿਥੇ ਹੈ, ਸੋ ਸੁੰਨ = ਅਫੁਰ ਰੂਪ ਬ੍ਰਹਮ ਵਿਚ **ਵਾ:** ਸੁੰਨ ਭਾਵ ਦਸਵੇਂ ਦੁਆਰ ਵਿਚ **ਵਾ:** ਨਾਭੀ ਵਿਚ ਹਵਾ ਦਾ ਨਿਵਾਸਾ = ਵਾਸਾ ਹੈ।

ਪਰਮੇਸ਼ਰ ਆਪ ਅਕਲ = ਕਲਪਨਾ ਤੋਂ ਰਹਿਤ **ਵਾ:** ਕਲੇਸ਼ਾਂ ਤੋਂ ਰਹਿਤ ਹੈ ਅਤੇ ਸਾਰੇ ਦਸਵੇਂ ਦੁਆਰ ਆਦਿ ਵਿਚ **ਵਾ:** ਸਾਰਿਆਂ ਸਰੀਰਾਂ ਵਿਚ ਸੋਈ = ਉਸੇ ਨੇ ਆਪਣੀ ਚੇਤਨ ਸੱਤਾ ਰੂਪ ਸ਼ਕਤੀ ਧਰ = ਧਾਰਨ ਕੀਤੀ ਹੋਈ ਹੈ **ਵਾ:** ਸਾਰਿਆਂ ਦਾ ਧਰ = ਆਸਰਾ ਰੂਪ ਹੈ।

***ਉੱਤਰ ੪ :***

## ਨਦਰਿ ਕਰੇ, ਸਬਦੁ ਘਟ ਮਹਿ ਵਸੈ; ਵਿਚਹੁ ਭਰਮੁ ਗਵਾਏ ॥

ਪਰਮੇਸ਼ਰ ਦਇਆ ਨਦਰਿ = ਦ੍ਰਿਸ਼ਟੀ ਕਰੇ ਤਾਂ ਹੀ ਗੁਰ ਸਬਦੁ = ਉਪਦੇਸ਼ ਘਟ = ਹਿਰਦੇ ਮਹਿ = ਵਿਚ ਆ ਕੇ ਵਸੈ = ਵੱਸਦਾ ਹੈ, ਫੇਰ ਹਿਰਦੇ ਵਿਚਹੁ = ਅੰਦਰੋਂ ਭਰਮ ਗਵਾਏ = ਗੁਆ ਦਿੰਦਾ ਹੈ **ਵਾ:** ਜੀਵ ਈਸ ਦੇ ਭੇਦ ਗਿਆਨ ਦਾ ਭਰਮ ਗੁਆ ਦਿੰਦਾ ਹੈ, ਇਸ ਪ੍ਰਕਾਰ ਮਨ ਬੋਲਣ ਤੇ ਖੇਲਣ ਵੱਲੋਂ ਇਸਥਿਤ ਹੁੰਦਾ ਹੈ।

*ਉੱਤਰ ੫ :*

## ਤਨੁ ਮਨੁ ਨਿਰਮਲੁ, ਨਿਰਮਲ ਬਾਣੀ; ਨਾਮੋੁ ਮੰਨਿ ਵਸਾਏ ॥

ਜਦੋਂ ਮੰਨਿ = ਹਿਰਦੇ ਵਿਚ ਪਰਮਾਤਮਾ ਦਾ ਨਾਮੋ = ਨਾਮ ਵਸਾਏ = ਵੱਸ ਜਾਂਦਾ ਹੈ, ਤਦੋਂ ਤਨ ਵਿਕਾਰਾਂ ਦੀ ਮੈਲ ਤੋਂ ਰਹਿਤ, ਮਨ ਵਾਸ਼ਨਾ ਤੋਂ ਰਹਿਤ ਤੇ ਬਾਣੀ ਵੀ ਨਿਰਮਲ = ਉੱਜਲ ਹੋ ਜਾਂਦੀ ਹੈ।

ਫੇਰ ਸ਼ੁੱਧ ਮਨ ਅਲੱਖ ਸਰੂਪ ਨੂੰ ਲਖ, ਜਾਣ ਲੈਂਦਾ ਹੈ।

*ਉੱਤਰ ੨ :*

## ਸਬਦਿ ਗੁਰੂ, ਭਵ ਸਾਗਰੁ ਤਰੀਐ;

ਗੁਰੂ ਦੇ ਸਬਦਿ = ਉਪਦੇਸ਼ **ਵਾ:** ਸ਼ਬਦ ਗੁਰੂ ਦੁਆਰਾ ਹੀ ਭਵਸਾਗਰੁ = ਸੰਸਾਰ-ਸਮੁੰਦ੍ਰ ਤੋਂ ਤਰੀਐ = ਤਰ ਜਾਈਦਾ ਹੈ।

*ਉੱਤਰ ੬ :*

## ਇਤ ਉਤ ਏਕੋ ਜਾਣੈ ॥

ਗੁਰੂ ਦੇ ਸ਼ਬਦ ਦੁਆਰਾ ਇਤ ਉਤ = ਲੋਕ-ਪ੍ਰਲੋਕ ਵਿਚ ਏਕੋ = ਇੱਕੋ ਬ੍ਰਹਮ ਨੂੰ ਵਿਆਪਕ ਜਾਣੈ = ਜਾਨਣਾ ਕਰੇ, ਇਉਂ ਮਨ ਨੂੰ ਗੁਰੂ ਦੇ ਸ਼ਬਦ, ਗਿਆਨ ਦੁਆਰਾ ਸਮਝਾਉਣਾ ਕਰੀਦਾ ਹੈ।

ਅਗਲੀ ਤੁਕ ਸਿਧਾਂਤ ਰੂਪ ਵਿਚ ਕਥਨ ਕਰਦੇ ਹਨ :

## ਚਿਹਨੁ ਵਰਨੁ ਨਹੀ ਛਾਇਆ ਮਾਇਆ; ਨਾਨਕ ਸਬਦੁ ਪਛਾਣੈ ॥੫੯॥

ਜਿਸ ਪਰਮੇਸ਼ਰ ਦਾ ਕੰਠੀ, ਰੁਦਰ ਮਾਲਾ ਆਦਿਕ ਕੋਈ ਵੀ ਚਿਹਨੁ = ਚਿੰਨ੍ਹ ਨਹੀਂ ਹੈ ਨਾ ਹੀ ਕਾਲਾ ਪੀਲਾ ਆਦਿ ਵਰਨੁ = ਰੰਗ ਹੈ **ਵਾ:** ਬ੍ਰਹਮਣ, ਖੱਤ੍ਰੀ, ਸੂਦ ਵੈਸ ਆਦਿ ਕੋਈ ਵਰਨ ਨਹੀਂ ਹੈ ਨਾ ਹੀ ਛਾਇਆ = ਅਵਿੱਦਿਆ ਤੇ ਮਾਇਆ ਹੈ, ਭਾਵ ਜਿਹੜਾ ਮਾਇਆ ਵਿਚ ਛਾਇਆ = ਪ੍ਰਤੀਬਿੰਬ ਪੁਣਾ ਹੈ, ਇਹ ਈਸ਼ਰ ਪੁਣਾ ਹੈ ਤੇ ਜਿਹੜਾ ਅਵਿੱਦਿਆ ਵਿਚ ਪ੍ਰਤੀਬਿੰਬ ਪੁਣਾ ਹੈ, ਉਹ ਜੀਵ ਪੁਣਾ ਹੈ, ਇਉਂ ਉਸ ਪਰਮੇਸ਼ਰ ਵਿਚ ਜੀਵ ਈਸ ਦਾ ਭੇਦ ਗਿਆਨ ਨਹੀਂ ਹੈ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਸਬਦੁ = ਬ੍ਰਹਮ ਨੂੰ ਗੁਰ ਉਪਦੇਸ਼ ਦੁਆਰਾ ਪਛਾਣੈ = ਪਛਾਣ ਲਈਦਾ ਹੈ ॥੫੯॥

***ਪ੍ਰਸ਼ਨ :*** *ਫਿਰ ਇਕ ਹੋਰ ਸਿੱਧ ਨੇ ਆ ਕੇ ਕਿਹਾ "ਤ੍ਰੈ ਸਤ ਅੰਗੁਲ ਵਾਈ" ਇਸ ਤੁਕ ਦਾ ਉੱਤਰ ਹੋਰ ਸਪੱਸ਼ਟਤਾ ਨਾਲ ਦੇਣਾ ਕਰੋ ?*

ਅੱਗੇ ਸਤਿਗੁਰੂ ਸਾਹਿਬ ਜੀ ਪਿਛਲੇ ਤੀਸਰੇ ਪ੍ਰਸ਼ਨਾਂ ਦਾ ਉੱਤਰ ਹੋਰ ਸਪੱਸ਼ਟ ਕਰਦੇ ਹਨ :

## ਤ੍ਰੈ ਸਤ ਅੰਗੁਲ ਵਾਈ ਅਉਧੂ; ਸੁੰਨ ਸਚੁ ਆਹਾਰੋ ॥

ਹੇ ਅਉਧੂ = ਅਵਧੂਤ, ਬਰਕਤ ਸੰਤੋ ਸੁਣੋ ! ਜਿਹੜੀ ਤ੍ਰੈ = ਤਿੰਨ ਤੇ ਸੱਤ ਅੰਗੁਲ = ਉਂਗਲਾਂ ਵਾਈ = ਵਾਯੂ ਬਾਹਰ ਨਿਕਲਦੀ ਹੈ, ਉਹ ਸੁੰਨ = ਅਫੁਰ ਰੂਪ ਸਚੁ = ਸੱਚੇ ਬ੍ਰਹਮ ਦੀ ਚੇਤਨ ਸੱਤਾ ਰੂਪੀ ਆਹਾਰੋ = ਖ਼ੁਰਾਕ ਤੇ ਆਸਰੇ ਹੀ ਵਾਪਸ ਮੁੜਦੀ ਹੈ, ਭਾਵ ਬ੍ਰਹਮ ਦੀ ਚੇਤਨ ਸੱਤਾ ਪਾ ਕੇ ਹੀ ਹਵਾ ਹਰਕਤ ਕਰਦੀ ਹੈ **ਵਾ:** ਸੁੰਨ = ਦਸਵੇਂ ਦੁਆਰ ਵਿਚ ਸੱਚਾ ਪ੍ਰਭੂ ਹੈ, ਉਸ ਦੇ ਨਾਮ ਰੂਪੀ ਭੋਜਨ ਕਰਕੇ ਹੀ ਪਉਣ ਦਸਮ ਦੁਆਰ ਵਿਚ ਟਿਕਦੀ ਹੈ, ਭਾਵ ਸੱਚੇ ਦਾ ਭੋਜਨ ਕਰਕੇ ਹੀ ਤ੍ਰਿਪਤ ਰਹਿੰਦੀ ਹੈ, ਟਿਕਦੀ ਹੈ।

## ਗੁਰਮੁਖਿ ਬੋਲੈ, ਤਤੁ ਬਿਰੋਲੈ; ਚੀਨੈ ਅਲਖ ਅਪਾਰੋ ॥

ਜਿਹੜੇ ਗੁਰਮੁਖ ਜਨ ਹਰ ਵਕਤ ਨਾਮ ਨੂੰ ਬੋਲੈ = ਬੋਲਦੇ, ਜਪਦੇ ਰਹਿੰਦੇ ਹਨ ਅਤੇ ਤਤੁ = ਸਿਧਾਂਤ ਸਰੂਪ ਦੀ ਪ੍ਰਾਪਤੀ ਨੂੰ ਬਿਰੋਲੈ = ਰਿੜਕਦੇ ਭਾਵ ਵੀਚਾਰਦੇ ਹਨ, ਉਹ ਅਲਖ = ਲੱਖਣ ਤੋਂ ਰਹਿਤ ਅਪਾਰੋ = ਅਪਾਰ ਸਰੂਪ ਪਰਮੇਸ਼ਰ ਨੂੰ ਚੀਨੈ = ਜਾਣ ਲੈਂਦੇ ਹਨ।

## ਤ੍ਰੈ ਗੁਣ ਮੇਟੈ, ਸਬਦੁ ਵਸਾਏ; ਤਾ ਮਨਿ ਚੂਕੈ ਅਹੰਕਾਰੋ ॥

ਤ੍ਰੈ = ਤਿੰਨ (ਰਜੋ, ਤਮੋ, ਸਤੋ) ਗੁਣਾਂ **ਵਾ:** ਤਿੰਨ ਗੁਣਾਂ ਦੀ ਉਪਾਸ਼ਨਾ ਨੂੰ ਮੇਟੈ = ਨਵਿਰਤ ਕਰਕੇ **ਵਾ:** ਤਿੰਨਾਂ (ਜਾਗਰਤ, ਸੁਪਨ, ਸੁਖੋਪਤ) ਅਵਸਥਾ ਦੇ ਮਾਣ ਨੂੰ ਮੇਟ ਕਰਕੇ ਗੁਰ ਸਬਦੁ = ਉਪਦੇਸ਼ ਨੂੰ ਹਿਰਦੇ ਵਿਚ ਵਸਾਏ = ਵਸਾਉਣਾ ਕਰੇ ਤਾਂ ਹੀ ਮਨਿ = ਹਿਰਦੇ ਵਿੱਚੋਂ ਅਹੰਕਾਰੋ = ਹੰਕਾਰ ਚੂਕੈ = ਚੁੱਕਿਆ ਜਾਂਦਾ ਹੈ।

## ਅੰਤਰਿ ਬਾਹਰਿ, ਏਕੋ ਜਾਣੈ; ਤਾ ਹਰਿ ਨਾਮਿ ਲਗੈ ਪਿਆਰੋ ॥

ਜਦ ਅੰਤਰਿ = ਅੰਦਰ ਬਾਹਰ ਏਕੋ = ਇਕ ਅਕਾਲ ਪੁਰਖ ਨੂੰ ਵਿਆਪਕ ਜਾਣੈ = ਜਾਣ ਲਵੇ, ਤਾ = ਤਦ ਹੀ ਹਰਿ = ਪਰਮੇਸ਼ਰ ਦੇ ਨਾਮ ਨਾਲ ਪਿਆਰ ਲਗੈ = ਲੱਗਦਾ ਹੈ।

**ਅਥਵਾ** ਤਦ ਹੀ ਪਰਮੇਸ਼ਰ ਦੇ ਨਾਮ ਨਾਲ ਪਿਆਰ ਲੱਗਦਾ ਹੈ, ਜਦ ਅੰਦਰ ਬਾਹਰ ਏਕੋ = ਇਕ ਪ੍ਰਭੂ ਨੂੰ ਹੀ ਜਾਣ ਲਵੇ।

## ਸੁਖਮਨਾ ਇੜਾ ਪਿੰਗੁਲਾ ਬੂਝੈ; ਜਾ ਆਪੇ ਅਲਖੁ ਲਖਾਏ ॥

ਤਦੋਂ ਜੀਵ ਸੁਖਮਨਾ = ਤ੍ਰਿਕੁਟੀ ਵਿਚ ਪ੍ਰਾਣਾਂ ਨੂੰ ਟਿਕਾਉਣ ਵਾਲੀ ਨਾੜੀ, ਇੜਾ = ਖੱਬੀ ਸੁਰ ਚੰਦਰਮਾ ਦੀ, ਪਿੰਗੁਲਾ = ਸੱਜੀ ਸੁਰ ਸੂਰਜ ਦੀ ਤੇ ਪ੍ਰਾਣਾਂ ਦਾ ਉਤਾਰਨਾ, ਚੜ੍ਹਾਉਣਾ ਤੇ ਠਹਿਰਾਉਣਾ ਬੂਝੈ = ਸਮਝਦਾ ਹੈ, ਜਾ = ਜਦੋਂ ਅਲੱਖ ਪਰਮੇਸ਼ਰ ਆਪਣਾ ਆਪ ਸਰੂਪ ਆਪੇ ਲਖਾਏ = ਜਣਾ ਦੇਵੇ, ਭਾਵ ਨਾਮ ਨਾਲ ਪਿਆਰ ਕਰਨ ਕਰਕੇ ਪਰਮੇਸ਼ਰ ਦਿਆਲੂ ਹੁੰਦਾ ਹੈ ਤੇ ਜਦ ਉਹ ਆਪਣਾ ਆਪ ਦੱਸ ਦੇਵੇ, ਤਦ ਇੜਾ ਪਿੰਗੁਲਾ ਵਿਚੇ ਹੀ ਆ ਗਈਆਂ।

**ਅਥਵਾ** ਤਦ ਹੀ ਜੀਵ ਸੁਖਮਨਾ ਭਾਵ ਮਨ ਨੂੰ ਸੁਖ ਦੇਣ ਵਾਲੀ ਭਗਤੀ, ਇੜਾ ਦੀ ਨਿਆਈਂ ਸਕਾਮ ਬਿਰਤੀ ਤੇ ਪਿੰਗੁਲਾ ਦੀ ਨਿਆਈਂ ਚਿੱਤ ਦੀ ਵਿਰਤੀ ਦਾ ਨਿਰੋਧ ਆਦਿ ਨੂੰ ਗੁਰ ਉਪਦੇਸ਼ **ਵਾ:** ਪ੍ਰੇਮਾ ਭਗਤੀ ਦੁਆਰਾ ਬੁੱਝਣਾ ਕਰਦਾ ਹੈ, ਜਦੋਂ ਅਲੱਖ ਪਰਮੇਸ਼ਰ ਆਪ ਆਪਣੇ ਸਰੂਪ ਨੂੰ ਲਖਾ, ਜਣਾ ਦੇਵੇ ਤਾਂ ਹੀ ਜਾਣ ਸਕਦਾ ਹੈ। ਕਈ ਗਿਆਨੀ ਸਿੰਘ ਇਉਂ ਵੀ ਅਰਥ ਲਗਾਉਂਦੇ ਹਨ।

**ਅਥਵਾ** ਸੁਖਮਨਾ ਤੋਂ ਸਰੁਸਤੀ, ਸਰੁਸਤੀ ਤੋਂ ਭਾਵ ਬ੍ਰਹਮ ਵਿੱਦਿਆ, ਇੜਾ ਵਿੱਚੋਂ ਗੰਗਾ ਤੋਂ ਭਾਵ ਭਗਤੀ, ਪਿੰਗੁਲਾ ਤੋਂ ਜਮਨਾ, ਜਮੁਨਾ ਤੋਂ ਭਾਵ ਕਰਮ ਕਥਾ **ਵਾ:** ਕਰਮ, ਉਪਾਸ਼ਨਾ, ਗਿਆਨ ਆਦਿ ਜਦ ਇਨ੍ਹਾਂ ਤਿੰਨਾਂ ਨੂੰ ਬੁੱਝਣਾ ਕਰੇ ਤਾਂ ਅਲੱਖ ਪਰਮੇਸ਼ਰ ਆਪ ਹੀ ਆਪਣਾ ਸਰੂਪ ਜਣਾ ਦਿੰਦਾ ਹੈ।

## ਨਾਨਕ, ਤਿਹੁ ਤੇ ਊਪਰਿ ਸਾਚਾ; ਸਤਿਗੁਰ ਸਬਦਿ ਸਮਾਏ ॥੬੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਤਿਹੁ = ਤਿੰਨਾਂ (ਸੁਖਮਨਾ, ਇੜਾ, ਪਿੰਗੁਲਾ) **ਵਾ:** ਤਿੰਨੇ ਗੁਣਾਂ **ਵਾ:** ਤਿੰਨੇ ਦੇਵਤਿਆਂ ਤੇ = ਤੋਂ ਉਪਰ ਸਾਚਾ = ਸੱਚਾ ਪਰਮੇਸ਼ਰ ਹੈ, ਪਰ ਉਹੋ ਹੀ ਇਸ ਗੱਲ ਨੂੰ ਜਾਣਦਾ ਹੈ, ਜਿਹੜਾ ਸਤਿਗੁਰ = ਸੱਚੇ ਗੁਰੂ ਦੇ ਸਬਦਿ = ਉਪਦੇਸ਼ ਦੁਆਰਾ ਸੱਚ ਸਰੂਪ ਵਿਚ ਸਮਾਏ = ਸਮਾਅ, ਲੀਨ ਹੋ ਜਾਂਦਾ ਹੈ ॥੬੦॥

ਫੇਰ ਸਿੱਧਾਂ ਨੇ ਕੁਝ ਹੋਰ ਪ੍ਰਸ਼ਨ ਕੀਤੇ :

## ਮਨ ਕਾ ਜੀਉ ਪਵਨੁ ਕਥੀਅਲੇ; ਪਵਨੁ ਕਹਾ ਰਸੁ ਖਾਈ ॥

ਮਨ ਕਾ = ਦਾ ਜੀਉ = ਜੀਵਨ ਪਵਨੁ = ਸੁਆਸ ਕਥੀਅਲੇ = ਕਥਨ ਕਰੀਦੇ ਹਨ, ਭਾਵ ਜੇ ਸਾਹ ਉਲਟ ਜਾਣ ਤਾਂ ਮਨ ਵੀ ਨਾਲ ਹੀ ਉਲਟ ਜਾਂਦਾ ਹੈ, ਸੁਆਸ ਚੰਗੇ ਚੱਲਦੇ ਰਹਿਣ ਤਾਂ ਮਨ ਟਿਕਾਅ ਵਿਚ ਰਹਿੰਦਾ ਹੈ, ਇਸ ਕਰਕੇ ਮਨ ਦਾ ਜੀਵਨ ਸੁਆਸ ਕਹੀਦੇ ਹਨ ਅਤੇ ਪਵਨੁ = ਸੁਆਸ ਕਹਾ = ਕਿਸ ਚੀਜ਼ ਦਾ ਰਸ ਖਾਈ = ਖਾ ਕੇ ਤ੍ਰਿਪਤ ਰਹਿੰਦੇ ਹਨ ?

ਗੁਰਾਂ ਨੇ ਕਿਹਾ ਕਿ ਹੇ ਸਿੱਧ ਪੁਰਖੋ ! ਤੁਸੀਂ ਦੁਬਾਰਾ ਫੇਰ ਉਹੀ ਪ੍ਰਸ਼ਨ ਕਰ ਰਹੇ ਹੋ ਜੋ ਤੁਸੀਂ ਪਹਿਲਾਂ ਕੀਤਾ ਸੀ ਕਿ "ਤ੍ਰੈ ਸਤ ਅੰਗੁਲ ਵਾਈ ਕਹੀਐ" (ਅੰਗ ੯੪੪) ਜਿਸ ਦਾ ਉੱਤਰ ਅਸੀਂ "ਸੁੰਨ ਸਚੁ ਆਹਾਰੋ ॥" ਵਾਲੀ ਤੁਕ ਅੰਦਰ ਪਿੱਛੇ ਦੇ ਚੁੱਕੇ ਹਾਂ, ਫੇਰ ਸਿੱਧ ਨੇ ਹੋਰ ਪ੍ਰਸ਼ਨ ਕੀਤਾ ਕਿ :

## ਗਿਆਨ ਕੀ ਮੁਦ੍ਰਾ ਕਵਨ ਅਉਧੂ; ਸਿਧ ਕੀ ਕਵਨ ਕਮਾਈ ॥

ਹੇ ਅਉਧੂ = ਅਵਧੂਤ **ਵਾ:** ਸ਼ੁੱਧ ਰੂਪ (ਗੁਰੂ) ਨਾਨਕ ਜੀ ! ਗਿਆਨ = ਗਿਆਨਵਾਨ ਦੀਆਂ ਮੁੰਦਰਾਂ ਕਿਹੜੀਆਂ ਹਨ **ਵਾ:** ਗਿਆਨਵਾਨ ਕੀ = ਦੀ ਮੁਦ੍ਰਾ = ਨਿਸ਼ਾਨੀ ਕੀ ਹੈ ?

ਸਤਿਗੁਰਾਂ ਨੇ ਕਿਹਾ ਕਿ ਹੇ ਸਿੱਧੋ ! ਇਸ ਪ੍ਰਸ਼ਨ ਦਾ ਵੀ ਅਸੀਂ ਪਿੱਛੇ "ਅਕਲਪਤ ਮੁਦ੍ਰਾ ਗੁਰ ਗਿਆਨ ਬੀਚਾਰੀਅਲੇ" (ਪਉੜੀ ੨੩, ਅੰਗ ੯੪੦) ਉਪਰ ਉੱਤਰ ਦੇ ਆਏ ਹਾਂ। ਫੇਰ ਸਿੱਧਾਂ ਨੇ ਹੋਰ ਪ੍ਰਸ਼ਨ ਕੀਤਾ ਕਿ :

ਸਿਧ = ਮੁਕਤ ਪੁਰਖ **ਵਾ:** ਰਿਧੀਆਂ ਸਿਧੀਆਂ ਵਾਲੇ ਪੁਰਖ ਕੀ = ਦੀ ਕਵਨ = ਕਿਹੜੀ ਕਮਾਈ ਹੈ ? ਅਤੇ

[ਅੰਗ ੯੪੫]

## ਬਿਨੁ ਸਬਦੈ, ਰਸੁ ਨ ਆਵੈ ਅਉਧੂ; ਹਉਮੈ ਪਿਆਸ ਨ ਜਾਈ ॥

ਹੇ ਅਉਧੂ = ਅਵਧੂਤ, ਸ਼ੁੱਧ ਰੂਪ (ਗੁਰੂ) ਨਾਨਕ ਜੀ ! ਗੁਰ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਆਤਮ ਰਸ ਕਿਉ ਨ = ਨਹੀਂ ਆਵੈ = ਆਉਂਦਾ। ਅਤੇ

ਹਉਮੈ = ਹੰਗਤਾ ਕਰਕੇ ਤ੍ਰਿਸ਼ਨਾ ਰੂਪੀ ਪਿਆਸ = ਤ੍ਰੇਹ ਨ = ਨਹੀਂ ਜਾਈ = ਜਾਂਦੀ, ਨਵਿਰਤ ਨਹੀਂ ਹੁੰਦੀ। ਇਹ ਕਿਵੇਂ ਨਵਿਰਤ ਹੋਵੇ, ਆਪ ਜੀ ਕਿਰਪਾ ਕਰਕੇ ਦੱਸਣਾ ਕਰੋ।

ਜਦੋਂ ਸਿੱਧਾਂ ਨੇ ਤਿੰਨ ਪ੍ਰਸ਼ਨ ਹੋਰ ਕੀਤੇ, ਤਦੋਂ ਸਤਿਗੁਰਾਂ ਨੇ ਕਿਹਾ ਕਿ ਹੇ ਸਿੱਧੋ ! ਤੁਹਾਡੇ ਦੋ ਪਿਛਲੇ ਅਤੇ ਤਿੰਨ ਇਹ ਪ੍ਰਸ਼ਨਾਂ ਦਾ ਅਸੀਂ ਸਮੁੱਚਾ ਉੱਤਰ ਦੇਂਦੇ ਹਾਂ।

## ਸਬਦਿ ਰਤੇ ਅੰਮ੍ਰਿਤ ਰਸੁ ਪਾਇਆ; ਸਾਚੇ ਰਹੇ ਅਘਾਈ ॥

ਹੇ ਸਿੱਧੋ ! ਜਿਹੜੇ ਗੁਰ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹਨ, ਉਨ੍ਹਾਂ ਨੇ ਆਤਮਾਨੰਦ, ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਪਾਇਆ = ਪਾਉਣਾ ਕੀਤਾ ਹੈ, ਉਹ ਸਾਚੇ = ਸੱਚੇ ਨੂੰ ਪਾ ਕੇ ਅਘਾਈ = ਰੱਜੇ, ਤ੍ਰਿਪਤ ਰਹੇ = ਰਹਿੰਦੇ ਹਨ ਭਾਵ ਉਨ੍ਹਾਂ ਦੀ ਸਾਰੀ ਪਿਆਸ ਮਿੱਟ ਜਾਂਦੀ ਹੈ ਅਤੇ ਇਹੋ ਹੀ ਸਿੱਧ ਪੁਰਖ ਦੀ ਅਸਲ ਕਮਾਈ ਹੈ।

ਅੱਗੇ ਸਿੱਧਾਂ ਨੇ ਫੇਰ ਪ੍ਰਸ਼ਨ ਕੀਤੇ :

*ਪ੍ਰਸ਼ਨ ੧ :*

## ਕਵਨ ਬੁਧਿ, ਜਿਤੁ ਅਸਥਿਰੁ ਰਹੀਐ;

ਉਹ ਕਵਨ = ਕਿਹੜੀ ਬੁਧਿ = ਬੁੱਧੀ ਹੈ, ਜਿਤੁ = ਜਿਸ ਬੁੱਧੀ ਨੂੰ ਪ੍ਰਾਪਤ ਕਰਕੇ ਅਸਥਿਰੁ = ਇਸਥਿਤ ਰਹੀਐ = ਰਹਿਣਾ ਕਰੀਦਾ ਹੈ ?

*ਪ੍ਰਸ਼ਨ ੨ :*

## ਕਿਤੁ ਭੋਜਨਿ ਤ੍ਰਿਪਤਾਸੈ ॥

ਕਿਤੁ = ਕਿਸ ਭੋਜਨ ਕਰਕੇ ਮਨ ਤ੍ਰਿਪਤਾਸੈ = ਅਤਿਸ਼ੇ ਕਰਕੇ ਤ੍ਰਿਪਤ ਹੁੰਦਾ ਹੈ ?

*ਉੱਤਰ ੧ :*

## ਨਾਨਕ ਦੁਖੁ ਸੁਖੁ ਸਮ ਕਰਿ ਜਾਪੈ;

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਦੁਖ ਸੁਖ ਨੂੰ ਸਮ = ਬਰਾਬਰ, ਕਰਿ = ਕਰਕੇ ਜਾਪੈ = ਜਾਨਣਾ ਕਰੇ ਭਾਵ ਬਿਰਤੀ ਨੂੰ ਇੱਕੋ ਜਿਹੀ ਰੱਖੇ, ਇਹੋ ਜਿਹੀ ਆਤਮਾਨੰਦ ਦੀ ਪ੍ਰਾਪਤੀ ਵਾਲੀ, ਆਤਮਾ ਵਿਸ਼ੈਣੀ ਬੁੱਧੀ ਹੀ ਇਸਥਿਤ ਰਹਿਣ ਵਾਲੀ ਹੈ।

*ਉੱਤਰ ੨ :*

## ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥

ਸਤਿਗੁਰਾਂ ਤੇ = ਤੋਂ ਨਾਮ ਰੂਪੀ ਭੋਜਨ ਪ੍ਰਾਪਤ ਕਰਕੇ ਹੀ ਅਤਿਸ਼ੇ ਕਰਕੇ ਤ੍ਰਿਪਤ ਹੋਈਦਾ ਹੈ ਅਤੇ ਨਾਮ ਰੂਪੀ ਭੋਜਨ ਖਾਣ ਕਰਕੇ ਕਾਲੁ ਨ = ਨਹੀਂ ਗ੍ਰਾਸੈ = ਖਾਂਦਾ ॥੬੧॥ **ਅਥਵਾ**

*ਪ੍ਰਸ਼ਨ : ਕਾਲ ਤੋਂ ਕਿਵੇਂ ਬਚੀਦਾ ਹੈ ?*

*ਉੱਤਰ :*

**ਸਤਿਗੁਰ ਤੇ ਕਾਲੁ ਨ ਗ੍ਰਾਸੈ ॥੬੧॥**

ਸਤਿਗੁਰਾਂ ਦੀ ਸ਼ਰਨ ਪੈਣ ਤੇ = ਤੋਂ ਕਾਲ ਗ੍ਰਾਸੈ = ਗ੍ਰਸ, ਖਾ ਨਹੀਂ ਸਕਦਾ, ਫੇਰ ਸਿੱਧਾਂ ਨੇ ਹੋਰ ਪ੍ਰਸ਼ਨ ਕੀਤੇ।

*ਪ੍ਰਸ਼ਨ ੧ :*

## ਰੰਗਿ ਨ ਰਾਤਾ; ਰਸਿ ਨਹੀ ਮਾਤਾ ॥

ਇਹ ਮਨ ਪ੍ਰੇਮ ਰੰਗ ਵਿਚ ਰਾਤਾ = ਰੰਗਿਆ ਨ = ਨਹੀਂ ਗਿਆ, ਕਿਵੇਂ ਰੰਗਿਆ ਜਾਵੇ ?

*ਪ੍ਰਸ਼ਨ ੨ : ਇਹ ਆਤਮ ਰਸ **ਵਾ**: ਸੱਚੇ ਦੇ ਰਸਿ = ਅਨੰਦ ਵਿਚ ਮਾਤਾ = ਮਸਤ ਨਹੀਂ ਹੁੰਦਾ, ਕਿਵੇਂ ਮਸਤ ਹੋਵੇ ?*

*ਪ੍ਰਸ਼ਨ ੩ :*

## ਬਿਨੁ ਗੁਰ ਸਬਦੈ; ਜਲਿ ਬਲਿ ਤਾਤਾ ॥

ਗੁਰ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਇਹ ਮਨ ਤ੍ਰਿਸ਼ਨਾ ਦੀ ਅੱਗ ਵਿਚ ਜਲਿ ਬਲਿ = ਸੜ ਭੁੱਜ ਕੇ ਤਾਤਾ = ਤੱਪਦਾ, ਸੜਦਾ ਰਹਿੰਦਾ ਹੈ, ਇਹ ਠੰਢਾ ਕਿਵੇਂ ਹੋਵੇ ?

*ਪ੍ਰਸ਼ਨ ੪ :*

## ਬਿੰਦੁ ਨ ਰਾਖਿਆ; ਸਬਦੁ ਨ ਭਾਖਿਆ ॥

ਜੀਵ ਨੇ ਬਿੰਦੁ = ਵੀਰਜ ਭਾਵ ਬ੍ਰਹਮਚਰਜ ਤਾ ਰਾਖਿਆ = ਰੱਖਿਆ ਨਹੀਂ, ਕਿਵੇਂ ਬ੍ਰਹਮਚਰਜ ਰੱਖ ਕੇ ਜਤੀ ਹੋਵੇ ?

*ਪ੍ਰਸ਼ਨ ੫ : ਜੀਵ ਗੁਰ ਸਬਦੁ = ਉਪਦੇਸ਼ ਨੂੰ ਨਹੀਂ ਭਾਖਿਆ = ਉਚਾਰਦਾ, ਕਿਵੇਂ ਉਚਾਰਨ ਕਰੇ* **ਵਾ:** *ਸਬਦੁ = ਬ੍ਰਹਮ ਦੇ ਨਾਮ ਨੂੰ ਕਿਵੇਂ ਉਚਾਰਨ ਕਰੇ।*

*ਪ੍ਰਸ਼ਨ ੬ :*

## ਪਵਨੁ ਨ ਸਾਧਿਆ; ਸਚੁ ਨ ਅਰਾਧਿਆ ॥

ਪਵਨੁ = ਸੁਆਸਾਂ ਨੂੰ ਸਾਧਿਆ = ਸਾਧ ਕੇ ਦਸਵੇਂ ਦੁਆਰ ਵਿਚ ਪਹੁੰਚਾਇਆ ਨਹੀਂ **ਵਾ:** ਪਵਨੁ = ਵਾਸ਼ਨਾ ਨੂੰ ਸਾਧਿਆ ਨਹੀਂ, ਕਿਵੇਂ ਸਾਧੇ ?

*ਪ੍ਰਸ਼ਨ ੭ : ਸਚੁ = ਸੱਚੇ ਪਰਮੇਸ਼ਰ ਨੂੰ ਅਰਾਧਿਆ = ਆਰਾਧਨਾ ਨ = ਨਹੀਂ ਕੀਤਾ, ਕਿਵੇਂ ਅਰਾਧੇ ?*
*ਉੱਤਰ ੭ :*

## ਅਕਥ ਕਥਾ ਲੇ; ਸਮ ਕਰਿ ਰਹੈ ॥

ਬ੍ਰਹਮ ਦੀ ਅਕਥ = ਕਥਨ ਤੋਂ ਰਹਿਤ ਕਥਾ ਨੂੰ ਸਰੂਪ ਭੂਤ ਲੱਖਣਾ ਦੁਆਰਾ ਲੇ = ਲੈ ਕਰਕੇ, ਸਮ = ਸਮਾਨ ਦ੍ਰਿਸ਼ਟੀ ਕਰਿ = ਕਰਕੇ ਰਹੈ = ਰਹਿਣਾ ਕਰੇ ਭਾਵ ਸਮਾਨ ਵਿਰਤੀ ਰੱਖੇ।

## ਤਉ ਨਾਨਕ; ਆਤਮ ਰਾਮ ਕਉ ਲਹੈ ॥੬੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਉ = ਤਦ ਫੇਰ ਆਤਮਾ ਰਾਮ ਸਰੂਪ ਕਉ = ਨੂੰ ਲਹੈ = ਪ੍ਰਾਪਤ ਕਰੀਦਾ ਹੈ, ਇਉਂ ਸੱਚ ਨੂੰ ਅਰਾਧਿਆ ਜਾਂਦਾ ਹੈ ॥੬੨॥

ਇਨ੍ਹਾਂ ਦੋਨਾਂ ਪੰਗਤੀਆਂ ਦੇ ਪ੍ਰਸ਼ਨ ਬਣਾ ਕੇ ਇਉਂ ਵੀ ਅਰਥ ਕਰਦੇ ਹਨ :

***ਪ੍ਰਸ਼ਨ** : ਸਮਦ੍ਰਿਸ਼ਟੀ ਕਿਵੇਂ ਕਰਕੇ ਰਹਿਣਾ ਕਰੇ ?*
***ਉੱਤਰ** :*

**ਅਕਥ ਕਥਾ ਲੇ; ਸਮ ਕਰਿ ਰਹੈ ॥**

ਅਕਥ = ਕਥਨ ਤੋਂ ਰਹਿਤ ਸਰੂਪ ਲੱਖਣਾ ਵਾਲੀ ਕਥਾ ਨੂੰ ਲੈ ਕਰਕੇ ਸਮਦ੍ਰਿਸ਼ਟੀ ਕਰਕੇ ਰਹਿਣਾ ਕਰੇ।

**ਤਉ ਨਾਨਕ; ਆਤਮ ਰਾਮ ਕਉ ਲਹੈ ॥੬੨॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਆਤਮ ਰਾਮ ਸਰੂਪ ਨੂੰ ਪ੍ਰਾਪਤ ਕਰੀਦਾ ਹੈ ॥੬੨॥

ਅਗਲੀ ਪਉੜੀ ਵਿਚ ਇਕੱਲੇ ਇਕੱਲੇ ਪ੍ਰਸ਼ਨਾਂ ਦਾ ਉੱਤਰ ਹੈ :

*ਉੱਤਰ ੧ :*

## ਗੁਰਪਰਸਾਦੀ; ਰੰਗੇ ਰਾਤਾ ॥

ਜਿਸ ਉੱਤੇ ਗੁਰਪਰਸਾਦੀ = ਗੁਰਾਂ ਦੀ ਕਿਰਪਾ ਹੋਵੇ, ਉਸ ਦਾ ਹੀ ਮਨ ਪ੍ਰੇਮ ਰੰਗ ਵਿਚ ਰਾਤਾ = ਰੰਗਿਆ ਰਹਿੰਦਾ ਹੈ। ਅਤੇ

***ਉੱਤਰ ੨ :***

## ਅੰਮ੍ਰਿਤੁ ਪੀਆ; ਸਾਚੇ ਮਾਤਾ ॥

ਜਿਸ ਨੇ ਗੁਰ ਉਪਦੇਸ਼ ਦੁਆਰਾ ਨਾਮ ਅੰਮ੍ਰਿਤ ਪੀਆ = ਪੀਤਾ ਹੈ, ਉਹ ਸਾਚੇ = ਸੱਚੇ ਆਤਮ ਰਸ **ਵਾ:** ਸੱਚੇ ਦੇ ਅਨੰਦ ਵਿਚ ਮਾਤਾ = ਮਸਤ ਹੋ ਰਿਹਾ ਹੈ।

***ਉੱਤਰ ੩ :***

## ਗੁਰ ਵੀਚਾਰੀ; ਅਗਨਿ ਨਿਵਾਰੀ ॥

ਜਿਸ ਨੂੰ ਗੁਰੂ ਸਾਹਿਬ ਜੀ ਦੀ ਵੀਚਾਰ ਪ੍ਰਾਪਤ ਹੋਈ ਹੈ **ਵਾ:** ਜੋ ਗੁਰ ਉਪਦੇਸ਼ ਦੁਆਰਾ ਨਾਮ ਦਾ ਵੀਚਾਰੀ ਹੋਇਆ ਹੈ, ਉਸ ਨੇ ਤ੍ਰਿਸ਼ਨਾ, ਈਰਖਾ ਰੂਪੀ ਅਗਨਿ = ਅਗਨੀ ਦੀ ਨਿਵਾਰੀ = ਨਵਿਰਤੀ ਕਰ ਲਈ ਹੈ। ਇਉਂ ਉਸ ਦਾ ਮਨ ਆਤਮਿਕ ਸ਼ੀਤਲਤਾ ਦੇ ਸਹਿਤ ਹੋ ਗਿਆ ਹੈ।

***ਉੱਤਰ ੪ :***

## ਅਪਿਉ ਪੀਓ; ਆਤਮ ਸੁਖੁ ਧਾਰੀ ॥

ਜਿਸ ਨੇ ਨਾਮ ਰਸ ਰੂਪੀ ਅਪਿਉ = ਅੰਮ੍ਰਿਤ ਪੀਓ = ਪੀਤਾ ਹੈ, ਉਸ ਨੇ ਆਤਮਿਕ ਸੁਖੁ = ਅਨੰਦਤਾ ਧਾਰੀ = ਧਾਰਨ ਕਰ ਲਈ ਹੈ। ਇਉਂ ਉਸ ਦੀ ਬਿੰਦ ਸੁਤੇ ਹੀ ਰੁਕ ਜਾਂਦੀ ਹੈ, ਕਿਉਂਕਿ ਉਸ ਨੂੰ ਕਾਮ ਵਾਸ਼ਨਾ ਉੱਠਦੀ ਹੀ ਨਹੀਂ ਹੈ।

***ਉੱਤਰ ੫ :***

## ਸਚੁ ਅਰਾਧਿਆ; ਗੁਰਮੁਖਿ ਤਰੁ ਤਾਰੀ ॥

ਜਿਸ ਗੁਰਮੁਖ ਨੇ ਗੁਰਾਂ ਦੇ ਉਚਾਰਨ ਕੀਤੇ ਉਪਦੇਸ਼ ਦੁਆਰਾ ਸਚੁ = ਸੱਚੇ ਨਾਮ ਨੂੰ ਅਰਾਧਿਆ = ਸਿਮਰਨਾ ਕੀਤਾ ਹੈ, ਉਹ ਗੁਰਮੁਖ ਜਨ ਭਗਤੀ ਰੂਪੀ ਤਾਰੀ = ਬੇੜੀ 'ਤੇ ਚੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ **ਵਾ:** ਤਾਰੀ ਮਾਰ ਕੇ ਸੰਸਾਰ-ਸਮੁੰਦ੍ਰ ਤੋਂ ਤਰ ਜਾਂਦਾ ਹੈ **ਵਾ:** ਸੰਸਾਰ ਰੂਪੀ ਤਾਰੀ = ਨਦੀ ਤੋਂ ਤਰ ਜਾਂਦਾ ਹੈ। ਉਸ ਗੁਰਮੁਖ ਜਨ ਨਾਲ ਮਿਲ ਕੇ ਸ਼ਬਦ ਨੂੰ ਉਚਾਰਨ ਕਰੇ।

***ਉੱਤਰ ੬ :***

## ਨਾਨਕ; ਬੂਝੈ ਕੋ ਵੀਚਾਰੀ ॥੬੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਕੋ = ਕੋਈ ਸਰੂਪ ਦੀ ਵੀਚਾਰੀ = ਵੀਚਾਰ ਨੂੰ ਬੂਝੈ = ਬੁੱਝ, ਸਮਝ ਲਵੇ, ਭਾਵ ਜਦ ਚਿੱਤ ਇਕਾਗਰ ਹੋ ਜਾਵੇ, ਤਦ ਸੁਆਸ ਆਪੇ ਹੀ ਸਾਧੇ, ਰੁਕ ਜਾਂਦੇ ਹਨ ॥੬੩॥

ਉਪਰੋਕਤ ਚਾਰ ਪ੍ਰਸ਼ਨਾਂ ਦੇ ਉੱਤਰ "ਅਪਿਉ ਪੀਓ ਆਤਮ ਸੁਖ ਧਾਰੀ" ਵਾਲੀ ਤੁਕ ਤਕ ਇਸੇ ਤਰ੍ਹਾਂ ਲਗਾਉਂਦੇ ਹਨ, ਪਰੰਤੂ ਅਗਲੇ ਪੰਜਵੇਂ, ਛੇਵੇਂ ਤੇ ਸੱਤਵੇਂ ਪ੍ਰਸ਼ਨ ਦਾ ਉੱਤਰ ਇਉਂ ਵੀ ਲਗਾਇਆ ਜਾਂਦਾ ਹੈ।

***ਪੰਜਵੇਂ ਪ੍ਰਸ਼ਨ ਦਾ ਉੱਤਰ :***

**ਸਚੁ ਅਰਾਧਿਆ;**

ਗੁਰ ਉਪਦੇਸ਼ ਦੁਆਰਾ ਸੱਚੇ ਬ੍ਰਹਮ ਦੇ ਨਾਮ ਨੂੰ ਅਰਾਧਿਆ = ਧਿਆਉਣਾ ਕਰੇ।

***ਛੇਵੇਂ ਪ੍ਰਸ਼ਨ ਦਾ ਉੱਤਰ :***

**ਗੁਰਮੁਖਿ ਤਰੁ ਤਾਰੀ ॥**

ਮੁਖੀ ਗੁਰਾਂ ਦੀ ਤਾਰੀ = ਸਿੱਖਿਆ ਲੈ ਕੇ ਤਰੁ = ਅਤਿਸ਼ੇ ਕਰਕੇ ਪ੍ਰਾਣਾਂ ਨੂੰ ਸਾਧਣਾ ਕਰੇ **ਵਾ:** ਮੁਖੀ ਗੁਰਾਂ ਤੋਂ ਉਪਦੇਸ਼ ਲੈ ਕੇ ਭਗਤੀ ਰੂਪੀ ਤਾਰੀ = ਬੇੜੀ ਦੁਆਰਾ ਅਤਿਸ਼ੇ ਕਰਕੇ ਪ੍ਰਾਣਾਂ ਨੂੰ ਸਾਧਣਾ ਕਰੇ, ਭਾਵ ਨਾਮ ਜਪ ਕੇ ਸੁਆਸਾਂ ਨੂੰ ਸਫਲ ਕਰੇ।

***ਸਤਵੇਂ ਪ੍ਰਸ਼ਨ ਦਾ ਉੱਤਰ :***

**ਨਾਨਕ; ਬੂਝੈ ਕੋ ਵੀਚਾਰੀ ॥੬੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਕੋਈ ਸਰੂਪ ਦੀ ਵੀਚਾਰ ਵਾਲਾ ਗੁਰਾਂ ਤੋਂ ਉਪਦੇਸ਼ ਲੈਂਦਾ ਹੈ, ਉਹੀ ਸੱਚ ਨਾਮ ਦੀ ਅਰਾਧਨਾ ਕਰਦਾ ਹੈ ॥੬੩॥

ਸਿੱਧਾਂ ਨੇ ਹੋਰ ਪ੍ਰਸ਼ਨ ਕੀਤੇ :

***ਪ੍ਰਸ਼ਨ ੧ :***

## ਇਹੁ ਮਨੁ ਮੈਗਲੁ ਕਹਾ ਬਸੀਅਲੇ;

ਇਹ ਮਨ ਰੂਪੀ ਮੈਗਲੁ = ਹਾਥੀ ਕਹਾ = ਕਿਥੇ ਬਸੀਅਲੇ = ਵੱਸਦਾ ਹੈ ?

***ਪ੍ਰਸ਼ਨ ੨ :***

## ਕਹਾ ਬਸੈ ਇਹੁ ਪਵਨਾ ॥

ਇਹ ਪਵਨਾ = ਸੁਆਸ ਕਹਾ = ਕਿੱਥੇ ਬਸੈ = ਵੱਸਦੇ ਹਨ, ਭਾਵ ਕਿਥੇ ਅਚੱਲ ਹੋ ਕੇ ਰਹਿ ਸਕਦੇ ਹਨ ?

***ਪ੍ਰਸ਼ਨ ੩ :***

## ਕਹਾ ਬਸੈ ਸੁ ਸਬਦੁ ਅਉਧੂ;

ਹੇ ਅਉਧੂ = ਅਵਧੂਤ, ਸ਼ੁੱਧ ਸਰੂਪ ਨਾਨਕ ਜੀ ! ਸੁ = ਉਹ ਸਬਦੁ = ਬ੍ਰਹਮ ਕਹਾ = ਕਿਥੇ ਵੱਸਦਾ ਹੈ ?

***ਪ੍ਰਸ਼ਨ ੪ :***

## ਤਾ ਕਉ ਚੂਕੈ; ਮਨ ਕਾ ਭਵਨਾ ॥

ਤਾ = ਤਿਸ ਸ਼ਬਦ ਕਉ = ਨੂੰ ਪ੍ਰਾਪਤ ਕਰਕੇ ਮਨ ਕਾ = ਦਾ ਵਿਸ਼ਿਆਂ **ਵਾ:** ਚੌਰਾਸੀ ਲੱਖ ਜੂਨਾਂ ਵਿੱਚੋਂ ਭਵਨਾ = ਭਾਉਣਾ ਕਿਵੇਂ ਚੂਕੈ = ਚੁੱਕਿਆ ਜਾਵੇ ?

ਇਸ ਚੌਥੇ ਪ੍ਰਸ਼ਨ ਦਾ ਗੁਰਾਂ ਨੇ ਨਾਲ ਹੀ ਉੱਤਰ ਦਿੱਤਾ :

***ਉੱਤਰ ੪ :***

## ਨਦਰਿ ਕਰੇ, ਤਾ ਸਤਿਗੁਰੁ ਮੇਲੇ; ਤਾ ਨਿਜ ਘਰਿ ਵਾਸਾ, ਇਹੁ ਮਨੁ ਪਾਏ ॥

ਜੇ ਵਾਹਿਗੁਰੂ ਦਇਆ ਨਦਰਿ = ਦ੍ਰਿਸ਼ਟੀ ਕਰੇ ਤਾਂ ਜੀਵ ਨੂੰ ਸਤਿਗੁਰੁ = ਸੱਚੇ ਗੁਰੂ ਦੇ ਨਾਲ ਮੇਲੇ = ਮੇਲਦਾ ਹੈ ਅਤੇ ਤਦ ਹੀ ਇਹ ਮਨ ਨਿਜ ਘਰਿ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਪਾਏ = ਪਾ ਸਕਦਾ ਹੈ। ਅਤੇ

## ਆਪੈ ਆਪੁ ਖਾਇ, ਤਾ ਨਿਰਮਲੁ ਹੋਵੈ; ਧਾਵਤੁ ਵਰਜਿ ਰਹਾਏ ॥

ਆਪੈ = ਆਪਣੇ ਸਰੂਪ ਦੇ ਗਿਆਨ ਦੀ ਪ੍ਰਾਪਤੀ ਕਰਕੇ ਆਪੁ = ਆਪਾ-ਭਾਵ ਦੇਹ ਅਧਿਆਸ ਨੂੰ ਖਾਇ = ਖਾ ਲਵੇ ਭਾਵ ਮੇਟ ਦੇਵੇ ਤਾ = ਤਦ ਮਨ ਨਿਰਮਲੁ = ਸ਼ੁੱਧ ਹੋਵੈ = ਹੁੰਦਾ ਹੈ **ਵਾ:** ਆਪੈ = ਆਪਣੇ ਤੂੰ ਪਦ ਦੇ ਲੱਖ ਅਰਥ ਦੁਆਰਾ ਆਪੁ = ਆਪਣੇ ਤਤਪਦ ਦੇ ਲੱਖ ਨੂੰ ਖਾਏ ਭਾਵ ਧਾਰਨ ਕਰੇ ਤਾਂ ਮਨ ਨਿਰਮਲੁ = ਸ਼ੁੱਧ ਹੋਵੈ = ਹੁੰਦਾ ਹੈ, ਫੇਰ ਵਿਸ਼ਿਆਂ, ਚੌਰਾਸੀ ਲੱਖ ਜੂਨਾਂ ਵਿਚ ਧਾਵਤੁ = ਧਾਉਣੇ ਤੋਂ ਵਰਜਿ = ਰੁਕਿਆ ਰਹਾਏ = ਰਹਿੰਦਾ ਹੈ **ਵਾ:** ਵਿਸ਼ਿਆਂ ਵੱਲ ਧਾਉਂਦੇ ਇੰਦ੍ਰਿਆਂ ਨੂੰ ਗੁਰ ਸ਼ਬਦ ਦੇ ਸਾਧਨਾ ਦੁਆਰਾ ਰੋਕ ਕੇ ਰੱਖਣਾ ਕਰੇ। ਇਉਂ ਇਸ ਮਨ ਦਾ ਚੌਰਾਸੀ ਲੱਖ ਜੂਨਾਂ, ਵਿਚ ਭਾਉਣਾ ਚੁੱਕਿਆ ਜਾਂਦਾ ਹੈ।

***ਪ੍ਰਸ਼ਨ ੫ :***

## ਕਿਉ ਮੂਲੁ ਪਛਾਣੈ,

ਇਹ ਜੀਵ ਕਿਉ = ਕਿਸ ਪ੍ਰਕਾਰ ਮੂਲੁ = ਮੁੱਢ ਰੂਪ ਬ੍ਰਹਮ ਨੂੰ ਪਛਾਣੈ = ਪਛਾਣਨਾ ਕਰੇ ?

***ਪ੍ਰਸ਼ਨ ੬ :***

## ਆਤਮੁ ਜਾਣੈ;

ਆਤਮੁ = ਆਪਣੇ ਆਪ, ਆਤਮਾ ਰੂਪ ਨੂੰ ਕਿਵੇਂ ਜਾਣੈ = ਜਾਨਣਾ ਕਰੇ ?

***ਪ੍ਰਸ਼ਨ ੭ :***

## ਕਿਉ, ਸਸਿ ਘਰਿ ਸੂਰੁ ਸਮਾਵੈ ॥

ਕਿਉ = ਕਿਸ ਪ੍ਰਕਾਰ ਸਸਿ = ਚੰਦਰਮਾ ਦੇ ਘਰ ਵਿਚ ਸੂਰੁ = ਸੂਰਜ ਸਮਾਵੈ = ਸਮਾਉਂਦਾ ਹੈ ?

**ਅਥਵਾ** ਅਵਿੱਦਿਆ ਰੂਪੀ ਰਾਤ ਵਾਲੇ ਚੰਦਰਮਾ ਦੇ ਘਰ ਵਿਚ ਗਿਆਨ ਰੂਪੀ ਸੂਰਜ ਕਿਵੇਂ ਸਮਾਉਂਦਾ ਹੈ ?

**ਅਥਵਾ** ਸਤੋਗੁਣ ਵਸ਼ਿਸ਼ਟ **ਵਾ:** ਵੈਰਾਗ ਵਾਲੇ ਅੰਤਹਕਰਣ ਰੂਪੀ ਚੰਦਰਮਾ ਦੇ ਘਰ ਵਿਚ ਅਪ੍ਰੋਖ ਗਿਆਨ ਰੂਪੀ ਸੂਰਜ ਕਿਵੇਂ ਸਮਾਵੇ ?

ਸਤਵੇਂ ਪ੍ਰਸ਼ਨ ਦਾ ਉੱਤਰ ਸਤਿਗੁਰੂ ਜੀ ਨਾਲ ਹੀ ਦਿੰਦੇ ਹਨ :

***ਉੱਤਰ ੭ :***

## ਗੁਰਮੁਖਿ, ਹਉਮੈ ਵਿਚਹੁ ਖੋਵੈ; ਤਉ ਨਾਨਕ, ਸਹਜਿ ਸਮਾਵੈ ॥੬੪॥

ਜਦ ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਗੁਰਮੁਖ ਬਣ ਕੇ ਦੇਹ ਦੀ ਹਉਮੈ = ਹੰਗਤਾ ਨੂੰ ਵਿਚਹੁ = ਅੰਦਰੋਂ ਖੋਵੈ = ਖੋ, ਮੇਟ ਦੇਵੇ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਉ = ਤਦ ਸਤੋਗੁਣ ਵਸ਼ਿਸ਼ਟ **ਵਾ:** ਵੈਰਾਗ ਵਾਲੇ **ਵਾ:** ਅਵਿੱਦਿਆ ਰੂਪੀ ਰਾਤ ਵਾਲੇ ਅੰਤਹਕਰਣ ਰੂਪ ਚੰਦਰਮਾ ਦੇ ਘਰ ਵਿਚ ਅਪ੍ਰੋਖ ਸਹਜਿ = ਗਿਆਨ ਰੂਪ ਸੂਰਜ ਸਮਾਵੈ = ਸਮਾਉਂਦਾ ਹੈ ॥੬੪॥

ਅਗਲੀ ਤੁਕ ਵਿਚ ਸਤਿਗੁਰੂ ਜੀ ਪਹਿਲੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ।

***ਉੱਤਰ ੧ :***

## ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ;

ਇਹ ਮਨ ਰੂਪ ਹਾਥੀ ਨਿਹਚਲੁ = ਅਚੱਲ ਹੋ ਕੇ ਹਿਰਦੇ ਰੂਪੀ ਅਸਥਾਨ ਵਿਚ ਵਸੀਅਲੇ = ਵੱਸਦਾ ਹੈ।

***ਉੱਤਰ ੫ :***

## ਗੁਰਮੁਖਿ ਮੂਲੁ ਪਛਾਨਿ ਰਹੈ ॥

ਗੁਰਮੁਖਿ = ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਗੁਰਮੁਖ ਬਣ ਕੇ ਮੂਲੁ = ਮੁੱਢ ਰੂਪ ਬ੍ਰਹਮ ਨੂੰ ਪਛਾਣ ਕੇ ਉਸ ਦੇ ਸਰੂਪ ਵਿਚ ਇਸਥਿਤ ਹੋ ਕੇ ਰਹੈ = ਰਹਿਣਾ ਕਰੇ।

***ਉੱਤਰ ੨ :***

## ਨਾਭਿ ਪਵਨੁ ਘਰਿ ਆਸਣਿ ਬੈਸੈ;

ਨਾਭਿ = ਨਾਭੀ ਰੂਪ ਘਰ ਵਿਚ ਪਵਨੁ = ਸੁਆਸ ਆਸਣਿ = ਇਸਥਿਤ ਹੋ ਕੇ ਬੈਸੈ = ਬੈਠਦੇ ਹਨ, ਭਾਵ ਨਾਭੀ ਰੂਪ ਅਸਥਾਨ ਵਿਚ ਹਵਾ ਦੀ ਇਸਥਿਤੀ ਹੈ।

***ਉੱਤਰ ੬ :***

## ਗੁਰਮੁਖਿ ਖੋਜਤ ਤਤੁ ਲਹੈ ॥

ਗੁਰਮੁਖ ਜਨ ਗੁਰਾਂ ਦੁਆਰਾ ਆਪਣੇ ਆਪ ਨੂੰ ਖੋਜਤ = ਖੋਜ ਕੇ ਆਪਣੇ ਤਤ ਸਰੂਪ ਨੂੰ ਲਹੈ = ਲਖ, ਜਾਣ ਲੈਂਦੇ ਹਨ।

***ਉੱਤਰ ੩ :***

## ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ;
## ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥

ਸੁ = ਉਹ ਸਬਦੁ = ਬ੍ਰਹਮ ਨਿਰੰਤਰਿ = ਇਕ ਰਸ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵੱਸਦਾ ਆਛੈ = ਹੈ **ਵਾ:** ਆਪਣੇ ਸਰੂਪ ਰੂਪੀ ਆਛੈ = ਸੁੰਦਰ ਘਰ ਵਿਚ ਵੱਸਦਾ ਹੈ।

ਇਉਂ ਜੋ ਤ੍ਰਿਭਵਣ = ਤਿੰਨਾਂ ਲੋਕਾਂ ਦਾ ਜੋਤਿ = ਪ੍ਰਕਾਸ਼ਕ ਪਰਮੇਸ਼ਰ ਹੈ, ਸੁ = ਉਸ ਨੂੰ ਗੁਰ ਸਬਦਿ = ਉਪਦੇਸ਼ ਦੁਆਰਾ ਹੀ ਲਹੈ = ਪ੍ਰਾਪਤ ਕਰ ਸਕੀਦਾ ਹੈ।

ਅਰਥਾਤ ਬ੍ਰਹਮ ਆਪਣੇ ਸਰੂਪ ਵਿਚ ਸਥਿਤ ਹੈ, ਉਸ ਦੀ ਜੋਤ ਤਿੰਨਾਂ ਭਵਨਾਂ ਵਿਚ ਤੇ ਤਿੰਨੇ ਭਵਨ ਉਸ ਵਿਚ ਤਾਣੇ-ਪੇਟੇ ਵਤ ਹਨ ਅਤੇ ਉਹ ਪੂਰਨ ਹੈ, ਇਸ ਲਈ ਉਸ ਦਾ ਵਾਸਾ ਕਿਥੇ ਕਿਹਾ ਜਾਵੇ, ਭਾਵ ਉਹ ਸਾਰੇ ਥਾਵਾਂ ਵਿਚ ਵਿਆਪਕ ਹੈ।

ਅਗਲੀਆਂ ਤੁਕਾਂ ਸਿਧਾਂਤ ਦੀਆਂ ਹਨ :

## ਖਾਵੈ ਦੂਖ, ਭੂਖ ਸਾਚੇ ਕੀ; ਸਾਚੇ ਹੀ ਤ੍ਰਿਪਤਾਸਿ ਰਹੈ ॥

ਜੇ ਜੀਵ ਦੇ ਹਿਰਦੇ ਵਿਚ ਸਾਚੇ = ਸੱਚੇ ਨਾਮ ਜਪਣ ਕੀ = ਦੀ ਭੂਖ = ਭੁੱਖ ਹੋਵੇ ਤਾਂ ਸਾਰਿਆਂ ਦੂਖ = ਦੁੱਖਾਂ ਨੂੰ ਖਾਵੈ = ਖਾ ਜਾਂਦਾ ਹੈ, ਭਾਵ ਸੱਚੇ ਨਾਮ ਦੀ ਭੁੱਖ ਕਰਕੇ ਸਾਰੇ ਦੁਖ ਮਿਟ ਜਾਂਦੇ ਹਨ ਅਤੇ ਸਾਚੇ = ਸੱਚੇ ਨਾਮ ਕਰਕੇ ਹੀ ਤ੍ਰਿਪਤਾਸਿ = ਅਤਿਸ਼ੇ ਕਰਕੇ ਤ੍ਰਿਪਤ ਹੋ ਕੇ ਰਹੈ = ਰਹਿੰਦਾ ਹੈ।

## ਅਨਹਦ ਬਾਣੀ, ਗੁਰਮੁਖਿ ਜਾਣੀ; ਬਿਰਲੋ ਕੋ ਅਰਥਾਵੈ ॥

ਅਨਹਦ = ਹੱਦ ਤੋਂ ਰਹਿਤ, ਇਕ ਰਸ ਨਾਮ ਰੂਪ ਬਾਣੀ ਗੁਰਾਂ ਦੁਆਰਾ ਗੁਰਮੁਖਾਂ ਨੇ ਜਾਣੀ = ਜਾਨਣਾ

ਕੀਤੀ ਹੈ **ਵਾ:** ਗੁਰਾਂ ਦੁਆਰਾ ਜਾਣੀਦੀ ਹੈ, ਪਰ ਕੋ = ਕੋਈ ਬਿਰਲਾ = ਟਾਵਾਂ ਹੀ ਇਸ ਦੇ ਅਰਥਾਵੈ = ਤਾਤਪਰਜ, ਸਿਧਾਂਤ ਨੂੰ ਪ੍ਰਾਪਤ ਕਰਦਾ ਹੈ **ਵਾ:** ਇਸ ਦੇ (ਅਰਥ + ਆਵੈ) ਅਰਥਾਂ ਨੂੰ ਰਿਦੇ ਦੇ ਵਿਚ ਆਵੈ = ਲਿਆਉਂਦਾ ਹੈ।

## ਨਾਨਕੁ ਆਖੈ, ਸਚੁ ਸੁਭਾਖੈ; ਸਚਿ ਰਪੈ, ਰੰਗੁ ਕਬਹੂ ਨ ਜਾਵੈ ॥੬੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਚੁ = ਸੱਚੇ ਨਾਮ ਨੂੰ ਸੁਭਾਖੈ = ਭਲੀ ਪ੍ਰਕਾਰ ਉਚਾਰਨ ਕਰਦਾ ਹੈ, ਉਹ ਸੱਚ ਸਰੂਪ ਵਿਚ ਰਪੈ = ਰੰਗਿਆ ਜਾਂਦਾ ਹੈ, ਉਸ ਦਾ ਕਬਹੂ = ਕਦੇ ਵੀ ਰੰਗੁ = ਪ੍ਰੇਮ ਨ = ਨਹੀਂ ਜਾਵੈ = ਜਾਂਦਾ **ਵਾ:** ਉਸ ਦਾ ਗਿਆਨ, ਨਾਮ ਰੰਗ ਕਦੇ ਵੀ ਉਤਰ ਕੇ ਕਿਤੇ ਨਹੀਂ ਜਾਂਦਾ ॥੬੫॥

ਕੁਝ ਵਿਦਵਾਨ ਦੋ ਪੰਗਤੀਆਂ ਦੇ ਪ੍ਰਸ਼ਨਾਂ ਉੱਤਰਾਂ ਦੁਆਰਾ ਇਉਂ ਵੀ ਅਰਥ ਲਗਾਉਂਦੇ ਹਨ :

**ਅਨਹਦ ਬਾਣੀ, ਗੁਰਮੁਖਿ ਜਾਣੀ; ਬਿਰਲੋ ਕੋ ਅਰਥਾਵੈ ॥**

***ਪ੍ਰਸ਼ਨ :*** *(ਅਨਹਦ ਬਾਣੀ) ਅਨਹਦ ਬਾਣੀ ਕੌਣ ਜਾਣਦਾ ਹੈ ?*

***ਉੱਤਰ :*** (ਗੁਰਮੁਖਿ ਜਾਣੀ) ਗੁਰਾਂ ਦੁਆਰਾ ਗੁਰਮੁਖਾਂ ਨੇ ਅਨਹਦ, ਇੱਕ ਰਸ ਨਾਮ ਰੂਪ ਬਾਣੀ ਜਾਣੀ ਹੈ, ਭਾਵ ਜਿਹੜਾ ਹਰ ਵਕਤ ਸਿਮਰਨ ਕਰਨਾ ਹੈ, ਇਹੋ ਹੀ ਅਨਹਦ ਬਾਣੀ ਜਾਨਣਾ ਕੀਤੀ ਹੈ।

(ਬਿਰਲੋ ਕੋ ਅਰਥਾਵੈ) ਪਰ ਕੋਈ ਬਿਰਲਾ ਗੁਰਮੁਖ ਪੁਰਖ ਹੀ ਇਸ ਅਰਥਾਵੈ = ਸਿਧਾਂਤ ਨੂੰ ਪ੍ਰਾਪਤ ਕਰਦਾ ਹੈ।

***ਪ੍ਰਸ਼ਨ :*** *ਉਹ ਕਿਹੜਾ ਰੰਗ ਹੈ, ਜੋ ਕਦੇ ਵੀ ਦੂਰ ਨਹੀਂ ਹੁੰਦਾ ?*

***ਉੱਤਰ :***

**ਨਾਨਕੁ ਆਖੈ, ਸਚੁ ਸੁਭਾਖੈ; ਸਚਿ ਰਪੈ, ਰੰਗੁ ਕਬਹੂ ਨ ਜਾਵੈ ॥੬੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸੱਚੇ ਨਾਮ ਨੂੰ ਭਲੀ ਪ੍ਰਕਾਰ ਉਚਾਰਨ ਕਰਦਾ ਹੈ, ਉਹ ਸੱਚੇ ਨਾਮ ਰੂਪੀ ਰੰਗ ਵਿਚ ਰੰਗਿਆ ਜਾਂਦਾ ਹੈ, ਜੋ ਨਾਮ ਰੂਪ ਰੰਗ ਕਦੇ ਵੀ ਦੂਰ ਨਹੀਂ ਜਾਂਦਾ ਹੈ ॥੬੫॥

ਫੇਰ ਸਿੱਧਾਂ ਨੇ ਪ੍ਰਸ਼ਨ ਕੀਤੇ :

***ਪ੍ਰਸ਼ਨ ੧ :***

## ਜਾ ਇਹੁ ਹਿਰਦਾ ਦੇਹ ਨ ਹੋਤੀ; ਤਉ ਮਨੁ ਕੈਠੈ ਰਹਤਾ ॥

ਜਾ = ਜਦੋਂ ਇਹ ਹਿਰਦਾ ਤੇ ਦੇਹ = ਕਾਂਇਆ ਨ = ਨਹੀਂ ਹੋਤੀ = ਹੁੰਦੀ ਸੀ, ਤਉ = ਤਦ ਮਨੁ = ਜੀਵ ਆਤਮਾ ਕੈਠੈ = ਕਿਸ ਥਾਂ 'ਤੇ ਰਹਤਾ = ਰਹਿੰਦਾ ਸੀ ?

***ਪ੍ਰਸ਼ਨ ੨ :***

## ਨਾਭਿ ਕਮਲ ਅਸਥੰਭੁ ਨ ਹੋਤੋ; ਤਾ ਪਵਨੁ ਕਵਨ ਘਰਿ ਸਹਤਾ ॥

ਜਦ ਪ੍ਰਾਣਾਂ ਨੂੰ ਟਿਕਾਉਣ ਵਾਸਤੇ ਨਾਭਿ = ਨਾਭੀ ਰੂਪ ਕਮਲ ਦਾ ਅਸਥੰਭੁ = ਥੰਭਾ ਨ = ਨਹੀਂ ਹੋਤੋ = ਹੁੰਦਾ ਸੀ, ਤਾ = ਤਦ ਪਵਨੁ = ਪੌਣ (ਸੁਆਸ) ਕਵਨ = ਕਿਸ ਘਰ ਦੇ ਸਹਤਾ = ਆਸਰੇ ਸੀ, ਭਾਵ ਸੁਆਸ ਸਰੀਰ ਵਿਚ ਕਿਸ ਘਰ ਦੇ ਆਸਰੇ ਸੀ ?

*ਪ੍ਰਸ਼ਨ ੩ :*

## ਰੂਪੁ ਨ ਹੋਤੋ, ਰੇਖ ਨ ਕਾਈ; ਤਾ ਸਬਦਿ ਕਹਾ ਲਿਵ ਲਾਈ ॥

ਜਦੋਂ ਰੂਪੁ = ਆਕਾਰ ਨ = ਨਹੀਂ ਹੋਤੋ = ਹੁੰਦਾ ਸੀ ਤੇ ਮੱਛ ਕੱਛ ਆਦਿਕ ਕਾਈ = ਕੋਈ ਵੀ ਰੇਖ = ਲਕੀਰ ਨ = ਨਹੀਂ ਸੀ, ਤਾ = ਤਦ ਸਬਦਿ = ਬ੍ਰਹਮ ਦੀ ਕਹਾ = ਕਿਥੇ ਲਿਵ = ਬਿਰਤੀ ਲਾਈ = ਲਗਾਈ ਹੋਈ ਸੀ ?

*ਪ੍ਰਸ਼ਨ ੪ :*

## ਰਕਤੁ ਬਿੰਦੁ ਕੀ ਮੜੀ ਨ ਹੋਤੀ; ਮਿਤਿ ਕੀਮਤਿ ਨਹੀ ਪਾਈ ॥

ਜਦ ਮਾਤਾ ਦੀ ਰਕਤੁ = ਰੱਤ (ਲਹੂ) ਤੇ ਪਿਤਾ ਦੀ ਬਿੰਦੁ = ਧਾਤੂ (ਵੀਰਜ) ਕੀ = ਦੀ ਮੜੀ = ਦੇਹ **ਵਾ:** ਦੇਹ ਰੂਪੀ ਮੜੀ ਨ = ਨਹੀਂ ਬਣੀ ਹੋਤੀ = ਹੋਈ ਸੀ, ਤਦੋਂ ਸੰਸਾਰ ਦੀ ਮਿਤਿ = ਮਰਯਾਦਾ ਤੇ ਕੀਮਤ **ਵਾ:** ਕਰਮਾਂ ਧਰਮਾਂ ਦੀ ਮਰਯਾਦਾ ਤੇ ਜੀਵਾਂ ਦੇ ਔਗੁਣਾਂ ਦੀ ਕੀਮਤ ਨਹੀਂ ਪਾਈ ਜਾਂਦੀ ਸੀ, ਉਸ ਵਕਤ ਕੌਣ ਕੀਮਤ ਪਾਉਂਦਾ ਸੀ ?

*ਪ੍ਰਸ਼ਨ ੫ :*

## ਵਰਨੁ ਭੇਖੁ ਅਸ ਰੂਪੁ ਨ ਜਾਪੀ; ਕਿਉ ਕਰਿ ਜਾਪਸਿ ਸਾਚਾ ॥

(ਦੂਸਰਾ ਪਾਠ 'ਅਸਰੂਪੁ' ਇਕੱਠਾ ਹੈ)

ਚਾਰ ਵਰਨ, ਛੇ ਦਰਸ਼ਨਾਂ ਰੂਪੀ ਭੇਖ ਤੇ ਚੌਰਾਸੀ ਲੱਖ ਜੂਨ ਦੇ ਰੂਪ = ਅਕਾਰ ਨੂੰ ਨ = ਨਹੀਂ ਜਾਪੀ = ਜਾਣੀਦਾ ਅਸ = ਹੈ **ਵਾ:** ਅਸਰੂਪੁ = ਸਵਰੂਪ, ਸਰੂਪ ਨਹੀਂ ਜਾਣੀਦਾ ਸੀ, ਤਦ ਸਾਚਾ = ਸੱਚਾ ਕਿਉ = ਕਿਵੇਂ ਕਰਿ = ਕਰਕੇ ਜਾਪਸਿ = ਜਾਣਿਆ ਜਾਂਦਾ ਸੀ ?

ਅੱਗੇ ਸਤਿਗੁਰੂ ਜੀ ਸਾਰੇ ਪ੍ਰਸ਼ਨਾਂ ਦਾ ਸਮੁੱਚਾ ਹੀ ਉੱਤਰ ਦੇਂਦੇ ਹਨ :

## ਨਾਨਕ ਨਾਮਿ ਰਤੇ ਬੈਰਾਗੀ; ਇਬ ਤਬ ਸਾਚੋ ਸਾਚਾ ॥੬੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਬੈਰਾਗੀ = ਵੈਰਾਗਵਾਨ ਹੋ ਕੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਇਬ = ਹੁਣ ਭਾਵ ਇਸ ਲੋਕ ਵਿਚ ਵੀ ਸਾਚੋ = ਸੱਚੇ ਹਨ ਤੇ ਤਬ = ਤਦੋਂ ਭਾਵ ਪ੍ਰਲੋਕ ਵਿਚ ਵੀ ਸਾਚਾ = ਸੱਚੇ ਹੀ ਹਨ।

**ਅਥਵਾ** ਜੋ ਬੈਰਾਗੀ ਹੋ ਕੇ ਨਾਮ ਵਿਚ ਰੱਤੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਇਬ = ਹੁਣ, ਇਸ ਵੇਲੇ ਵੀ ਸੱਚਾ ਹੈ ਤੇ ਤਬ = ਤਦੋਂ ਭਾਵ ਪਰਲੋਂ ਦੇ ਸਮੇਂ ਵੀ ਸੱਚਾ ਹੀ ਪ੍ਰਤੀਤ ਹੁੰਦਾ ਹੈ **ਵਾ:** ਇਸ ਕਾਲ ਤੇ ਉਸ ਵੇਲੇ ਸੱਚਾ ਹੀ ਸੱਚਾ ਇਕ ਰਸ ਪ੍ਰਤੀਤ ਹੁੰਦਾ ਹੈ ॥੬੬॥

*ਉੱਤਰ ੧ :*

## ਹਿਰਦਾ ਦੇਹ ਨ ਹੋਤੀ ਅਉਧੂ; ਤਉ ਮਨੁ ਸੁੰਨਿ ਰਹੈ ਬੈਰਾਗੀ ॥

ਹੇ ਅਉਧੂ = ਅਵਧੂਤ, ਬਰੱਕਤ ਸੰਤੋ ! ਜਦੋਂ ਇਹ ਹਿਰਦਾ ਤੇ ਦੇਹ ਨਹੀਂ ਹੋਤੀ = ਹੁੰਦੀ ਸੀ, ਉਸ ਸਮੇਂ ਦੀ ਗੱਲ ਸੁਣੋ, ਤਉ = ਤਦ ਮਨੁ = ਹਿਰਦਾ ਸੰਸਾਰ ਵੱਲੋਂ ਬੈਰਾਗੀ = ਵੈਰਾਗ ਧਾਰ ਕੇ, ਉਪਰਾਮੀ ਹੋ ਕੇ ਸੁੰਨਿ = ਅਫੁਰ ਅਵਸਥਾ ਵਿਚ ਰਹੈ = ਰਹਿੰਦਾ ਸੀ, ਭਾਵ ਉਦੋਂ ਕੋਈ ਵੀ ਫੁਰਨਾ ਨਹੀਂ ਫੁਰਦਾ ਸੀ, ਅਚੱਲ ਅਵਸਥਾ ਵਿਚ ਰਹਿੰਦਾ ਸੀ।

***ਉੱਤਰ ੨ :***

## ਨਾਭਿ ਕਮਲੁ ਅਸਥੰਭੁ ਨ ਹੋਤੋ; ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥

ਜਦੋਂ ਨਾਭਿ = ਨਾਭੀ ਕਮਲ ਦਾ ਅਸਥੰਭੁ = ਥੰਭਾ, ਆਸਰਾ ਨ = ਨਹੀਂ ਹੋਤੋ = ਹੁੰਦਾ ਸੀ, ਤਾ = ਤਦੋਂ ਪਵਨੁ = ਸੁਆਸ (ਪੌਣ) ਅਨਰਾਗੀ = ਪ੍ਰੇਮੀ ਹੋ ਕੇ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਬਸਤਉ = ਵੱਸਦੇ ਸੀ।

***ਉੱਤਰ ੩ :***

## ਰੂਪੁ ਨ ਰੇਖਿਆ ਜਾਤਿ ਨ ਹੋਤੀ; ਤਉ ਅਕੁਲੀਣਿ ਰਹਤਉ, ਸਬਦੁ ਸੁ ਸਾਰੁ ॥

ਜਦੋਂ ਰੂਪੁ = ਅਕਾਰ, ਮੱਛ ਕੱਛ ਆਦਿਕ ਰੇਖਿਆ = ਲਕੀਰਾਂ ਨਹੀਂ ਸੀ ਅਤੇ ਵਰਨਾਂ, ਭੇਖਾਂ ਦੀ ਜਾਤਿ = ਉਤਪਤੀ ਨ = ਨਹੀਂ ਹੋਤੀ = ਹੁੰਦੀ ਸੀ, ਤਉ = ਤਦੋਂ ਜੋ ਅਕੁਲੀਣਿ = ਕੁਲਾਂ ਤੋਂ ਰਹਿਤ ਸਾਰੁ ਰੂਪ ਸਬਦੁ = ਬ੍ਰਹਮ ਹੈ, ਸੁ = ਉਹ ਸ੍ਵੈ ਸੱਤਾ ਦੇ ਆਸਰੇ ਰਹਤਉ = ਰਹਿੰਦਾ ਸੀ **ਵਾ:** ਤਦੋਂ ਸਾਰੇ ਪ੍ਰਪੰਚ ਤੋਂ ਰਹਿਤ ਹੋ ਕੇ ਸਬਦੁ = ਬ੍ਰਹਮ ਆਪਣੇ ਸੁ = ਸ੍ਰੇਸ਼ਟ ਸਾਰੁ = ਤੱਤ ਸਰੂਪ ਵਿਚ ਰਹਿੰਦਾ ਸੀ।

***ਉੱਤਰ ੪ :***

## ਗਉਨੁ ਗਗਨੁ, ਜਬ ਤਬਹਿ ਨ ਹੋਤਉ; ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥

ਗਉਨੁ = ਗਵਨ ਕਰਨ ਵਾਲੀ ਧਰਤੀ **ਵਾ:** ਚੱਲਣ ਵਾਲਾ ਪਾਣੀ **ਵਾ:** ਚੱਲਣ ਵਾਲੀ ਪੌਣ ਅਤੇ ਗਗਨੁ = ਅਕਾਸ਼ ਆਦਿ ਤੱਤ ਜਬ = ਜਦੋਂ ਤਬਹਿ = ਤਦੋਂ ਹੋਤਉ = ਹੁੰਦੇ ਨ = ਨਹੀਂ ਸੀ, ਜਿਸ ਦੀ ਹੁਣ ਤ੍ਰਿਭਵਣ = ਤਿੰਨਾਂ ਲੋਕਾਂ ਵਿਚ ਚੇਤਨ ਸੱਤਾ ਰੂਪ ਜੋਤ ਹੈ, ਤਦੋਂ ਉਹ ਨਿਰੰਕਾਰ = ਪਰਮੇਸ਼ਰ ਆਪੇ ਆਪ ਹੀ ਵਿਆਪਕ ਸੀ।

**ਅਥਵਾ** ਜਦ ਧਰਤੀ ਅਕਾਸ਼ ਤੇ ਤਿੰਨੇ ਭਵਣ ਨਹੀਂ ਸੀ, ਤਦੋਂ ਜੋਤੀ ਸਰੂਪ ਆਪ ਹੀ ਨਿਰੰਕਾਰ ਹੋ ਰਿਹਾ ਸੀ। ਉਸ ਵੇਲੇ ਦੀ ਮਰਯਾਦਾ ਤੇ ਕੀਮਤ ਆਪ ਹੀ ਪਾਉਂਦਾ ਸੀ **ਵਾ:** ਕਰਮਾਂ ਧਰਮਾਂ ਦੀ ਮਰਯਾਦਾ ਤੇ ਜੀਵਾਂ ਦੇ ਔਗਣਾਂ ਦੀ ਕੀਮਤ ਆਪ ਹੀ ਪਾਉਂਦਾ ਸੀ।

***ਉੱਤਰ ੫ :***

**[ਅੰਗ ੯੪੬]**

## ਵਰਨੁ ਭੇਖੁ ਅਸ ਰੂਪੁ ਸੁ ਏਕੋ; ਏਕੋ ਸਬਦੁ ਵਿਡਾਣੀ ॥

ਸਾਰੇ ਵਰਨਾਂ ਤੇ ਭੇਖੁ = ਲਿਬਾਸਾਂ ਵਿਚ ਸੁ = ਉਹ ਏਕੋ ਹੀ ਸ਼ੁੱਧ ਰੂਪੁ = ਸਰੂਪ ਪਰਮੇਸ਼ਰ ਅਸ = ਹੈ ਅਤੇ ਏਕੋ = ਇੱਕੋ ਸਬਦੁ = ਬ੍ਰਹਮ ਹੀ ਵਿਡਾਣੀ = ਅਸਚਰਜ ਰੂਪ ਹੈ। ਉਸੇ ਅਸਚਰਜਤਾ ਦੁਆਰਾ ਉਹ ਸੱਚਾ ਜਾਣੀਦਾ ਹੈ।

ਅਗਲੀ ਤੁਕ ਵਿਚ ਸਿਧਾਂਤ ਕਥਨ ਕਰਦੇ ਹਨ :

## ਸਾਚ ਬਿਨਾ ਸੂਚਾ ਕੋ ਨਾਹੀ; ਨਾਨਕ ਅਕਥ ਕਹਾਣੀ ॥੬੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ ! ਸੱਚ ਇਹ ਹੈ ਕਿ ਇਹ ਕਹਾਣੀ ਅਕਥ = ਕਥਨ ਤੋਂ ਰਹਿਤ ਹੈ, ਤੁਸੀਂ ਸੱਚ ਨੂੰ ਗ੍ਰਹਿਣ ਕਰੋ, ਕਿਉਂਕਿ ਸਾਚ = ਸੱਚ ਸਰੂਪ ਤੋਂ ਬਿਨਾ = ਬਗ਼ੈਰ ਸੂਚਾ = ਸੁੱਚਾ ਕੋ = ਕੋਈ ਨਹੀਂ ਹੈ ॥੬੭॥

***ਪ੍ਰਸ਼ਨ :*** *ਸੱਚੇ ਨਾਮ ਤੋਂ ਬਿਨਾਂ ਵੀ ਕੋਈ ਸੁੱਚਾ ਹੋ ਸਕਦਾ ਹੈ ?*

***ਉੱਤਰ :***

**ਸਾਚ ਬਿਨਾ ਸੂਚਾ ਕੋ ਨਾਹੀ; ਨਾਨਕ ਅਕਥ ਕਹਾਣੀ ॥੬੭॥**

ਸੱਚੇ ਨਾਮ ਤੋਂ ਬਗ਼ੈਰ ਕੋ = ਕੋਈ ਵੀ ਸੂਚਾ = ਸੁੱਚਾ ਨਹੀਂ ਹੁੰਦਾ, ਕਿਉਂਕਿ ਸੱਚੇ ਨਾਮ ਦੀ ਕਹਾਣੀ ਅਕੱਥ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੱਚੇ ਨਾਮ ਦੀ ਕਹਾਣੀ ਅਕੱਥ ਹੈ, ਭਾਵ ਸ਼ਕਤੀ ਬਿਰਤੀ ਕਰਕੇ ਕਥਨ ਤੋਂ ਰਹਿਤ ਹੈ, ਉਹ ਗੁਰਾਂ ਦੁਆਰਾ ਜਾਣੀ ਜਾਂਦੀ ਹੈ ॥੬੭॥

ਫਿਰ ਇਕ ਸਿੱਧ ਨੇ ਪ੍ਰਸ਼ਨ ਕੀਤਾ :

***ਪ੍ਰਸ਼ਨ ੧ :***

## ਕਿਤੁ ਕਿਤੁ ਬਿਧਿ, ਜਗੁ ਉਪਜੈ ਪੁਰਖਾ;

ਹੇ ਪੁਰਖਾ ! ਕਿਤੁ ਕਿਤੁ = ਕਿਸ ਕਿਸ ਬਿਧਿ = ਤਰੀਕੇ ਨਾਲ ਜਗੁ = ਸੰਸਾਰ ਉਪਜੈ = ਪੈਦਾ ਹੋ ਰਿਹਾ ਹੈ ?

***ਪ੍ਰਸ਼ਨ ੨ :***

## ਕਿਤੁ ਕਿਤੁ ਦੁਖਿ ਬਿਨਸਿ ਜਾਈ ॥

ਕਿਤੁ ਕਿਤੁ = ਕਿਸ ਕਿਸ ਦੁਖ ਕਰਕੇ ਸੰਸਾਰ ਬਿਨਸਿ = ਨਾਸ਼ ਹੋ ਜਾਈ = ਜਾਂਦਾ ਹੈ ?

***ਉੱਤਰ ੧ :***

## ਹਉਮੈ ਵਿਚਿ ਜਗੁ ਉਪਜੈ ਪੁਰਖਾ;

ਹੇ ਸਿੱਧ ਪੁਰਖਾ ! ਹਉਮੈ = ਹੰਗਤਾ ਵਿਚਿ = ਅੰਦਰ ਹੀ ਸਾਰਾ ਜਗੁ = ਸੰਸਾਰ ਉਪਜੈ = ਉਪਜਦਾ ਹੈ।

***ਉੱਤਰ ੨ :***

## ਨਾਮਿ ਵਿਸਰਿਐ ਦੁਖੁ ਪਾਈ ॥

ਨਾਮ ਦੇ ਵਿਸਰਿਐ = ਵਿਸਾਰਨੇ ਕਰਕੇ ਸੰਸਾਰ ਦੁਖ ਪਾਈ = ਪਾਉਂਦਾ ਹੈ, ਇਉਂ ਸੰਸਾਰ ਨਾਸ਼ ਹੁੰਦਾ ਹੈ। ਪਿੱਛੇ ਕੀਤੇ ਉਪਰੋਕਤ ਬਚਨਾਂ ਨੂੰ ਸੁਣ ਕੇ ਸਿੱਧਾਂ ਨੇ ਨਮਸ਼ਕਾਰ ਕੀਤੀ ਅਤੇ ਗੁਰੂ ਜੀ ਨੂੰ ਅਵਤਾਰ ਸਮਝ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਕਲਜੁਗ ਦਾ ਧਰਮ ਨਿਰੂਪਣ ਕਰੋ, ਆਪ ਹੁਣ ਚੌਹਾਂ ਜੁਗਾਂ ਦਾ ਨਿਬੇੜਾ ਕਰਨ ਆਏ ਹੋ। ਹੱਠ, ਯੋਗ, ਸਾਧਨਾ, ਕਰਮ ਧਰਮ ਤਾਂ ਤੁਸੀਂ ਸਾਰੇ ਨਿਖੇਧ ਦਿੱਤੇ ਹਨ, ਅਤੇ ਇਹ ਠੀਕ ਵੀ ਹੈ, ਹੁਣ ਰੰਗ ਹੋਰ ਸਮੇਂ ਦਾ ਵਰਤ ਰਿਹਾ ਹੈ, ਇਸ ਲਈ ਤੁਸੀਂ ਕਿਰਪਾ ਕਰਕੇ ਦੱਸਣਾ ਕਰੋ ਕਿ ਕਲਜੁਗ ਦੇ ਜੀਵ ਕਿਸ ਪ੍ਰਕਾਰ ਮੁਕਤੀ ਪਾਉਣਾ ਕਰਨ ਤਾਂ ਸਿੱਧਾਂ ਦੀ ਗੱਲ ਸੁਣ ਕੇ ਸਤਿਗੁਰੂ ਜੀ ਨੇ ਅਗਲੀਆਂ ਤੁਕਾਂ ਉਚਾਰਨ ਕੀਤੀਆਂ :

## ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ; ਹਉਮੈ ਸਬਦਿ ਜਲਾਏ ॥

ਜਿਹੜਾ ਗੁਰ ਉਪਦੇਸ਼ ਦੁਆਰਾ ਗੁਰਮੁਖ ਹੋਵੈ = ਹੁੰਦਾ ਹੈ, ਸੁ = ਉਹ ਤਤੁ = ਸਿਧਾਂਤ ਸਰੂਪ ਦੇ ਗਿਆਨ ਨੂੰ ਬੀਚਾਰੈ = ਵੀਚਾਰਦਾ ਹੈ ਅਤੇ ਦੇਹ ਦੀ ਹਉਮੈ = ਹੰਗਤਾ ਨੂੰ ਸ਼ਬਦ ਦੀ ਕਮਾਈ ਕਰਕੇ ਨਾਮ ਅਭਿਆਸ ਰੂਪ ਅਗਨੀ ਦੁਆਰਾ ਜਲਾਏ = ਜਾਲ ਦਿੰਦਾ ਹੈ।

## ਤਨੁ ਮਨੁ ਨਿਰਮਲੁ, ਨਿਰਮਲ ਬਾਣੀ; ਸਾਚੈ ਰਹੈ ਸਮਾਏ ॥

ਜਿਸ ਦਾ ਨਾਮ ਨੂੰ ਜਪਣੇ ਕਰਕੇ ਤਨ ਮਨ ਨਿਰਮਲੁ = ਉੱਜਲ ਹੋਇਆ ਹੈ ਅਤੇ ਬਾਣੀ ਵੀ ਨਿਰਮਲ = ਉੱਜਲ ਹੋਈ ਹੈ **ਵਾ:** ਜਿਸ ਦੇ ਤਨੁ = ਸਰੀਰ ਦੇ ਰੋਮ ਰੋਮ ਵਿਚ ਤੇ ਮਨੁ = ਹਿਰਦੇ ਦੇ ਅੰਦਰ ਨਿਰਮਲੁ = ਉੱਜਲ ਨਾਮ ਵੱਸਿਆ ਹੋਇਆ ਹੈ ਤੇ ਬਾਣੀ ਵਿਚ ਵੀ ਉੱਜਲ ਨਾਮ ਵੱਸਿਆ ਹੋਇਆ ਹੈ, ਉਹ ਸਾਚੈ = ਸੱਚੇ ਸਰੂਪ ਵਿਚ ਸਮਾਏ = ਅਭੇਦ ਹੋਇਆ ਰਹੈ = ਰਹਿੰਦਾ ਹੈ।

## ਨਾਮੇ ਨਾਮਿ ਰਹੈ ਬੈਰਾਗੀ; ਸਾਚੁ ਰਖਿਆ ਉਰਿ ਧਾਰੇ ॥

ਜੋ ਬੈਰਾਗੀ = ਵੈਰਾਗ ਦੇ ਸਹਿਤ ਹੋ ਕਰਕੇ ਹਰ ਵਕਤ ਨਾਮਿ = ਨਾਮੀ ਪਰਮੇਸ਼ਰ ਦੇ ਨਾਮ ਜਪਣ ਵਿਚ ਲੱਗਿਆ ਰਹੈ = ਰਹਿੰਦਾ ਹੈ, ਉਸ ਨੇ ਸਾਚੁ = ਸੱਚੇ ਨਾਮ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰੇ = ਧਾਰਨ ਕਰ ਰੱਖਿਆ ਹੈ।

## ਨਾਨਕ, ਬਿਨੁ ਨਾਵੈ, ਜੋਗੁ ਕਦੇ ਨ ਹੋਵੈ; ਦੇਖਹੁ ਰਿਦੈ ਬੀਚਾਰੇ ॥੬੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ! ਨਾਵੈ = ਨਾਮ ਤੋਂ ਬਿਨੁ = ਬਗ਼ੈਰ ਪਰਮੇਸ਼ਰ ਵਿਚ ਜੋਗੁ = ਜੁੜਨਾ ਕਦੇ ਵੀ ਨ = ਨਹੀਂ ਹੋਵੈ = ਹੁੰਦਾ **ਵਾ:** ਕਲਜੁਗ ਵਿਚ ਨਾਮ ਤੋਂ ਬਗ਼ੈਰ ਜੋਗ ਕਦੇ ਵੀ ਨਹੀਂ ਹੋ ਸਕਦਾ, ਜੇ ਸੰਸਾ ਹੈ ਤਾਂ ਆਪਣੇ ਰਿਦੈ = ਦਿਲ ਵਿਚ ਬੀਚਾਰੇ = ਬੀਚਾਰ ਕੇ ਦੇਖਹੁ = ਦੇਖ ਲਵੋ ॥੬੮॥

## ਗੁਰਮੁਖਿ; ਸਾਚੁ ਸਬਦੁ ਬੀਚਾਰੈ ਕੋਇ ॥

ਗੁਰਮੁਖ ਬਣ ਕੇ ਕੋਇ = ਕੋਈ ਵਿਰਲਾ ਹੀ ਗੁਰਾਂ ਦੁਆਰਾ ਸਾਚੁ = ਸੱਚੇ ਸ਼ਬਦ ਨੂੰ ਬੀਚਾਰੈ = ਵੀਚਾਰਦਾ ਹੈ।

## ਗੁਰਮੁਖਿ; ਸਚੁ ਬਾਣੀ ਪਰਗਟੁ ਹੋਇ ॥

ਗੁਰਮੁਖ ਜਨਾਂ ਦੇ ਹਿਰਦੇ ਅੰਦਰ ਗੁਰਾਂ ਦੁਆਰਾ ਸਚੁ = ਸੱਚੀ ਨਾਮ ਬਾਣੀ ਅਜਪਾ ਜਾਪ ਰੂਪ ਹੋ ਕੇ ਪ੍ਰਗਟ ਹੋਇ = ਹੁੰਦੀ ਹੈ **ਵਾ:** ਸੱਚੀ ਨਾਮ ਰੂਪ ਬਾਣੀ ਕਰਕੇ ਹਰੀ ਪ੍ਰਗਟ ਹੋਇ = ਹੁੰਦਾ ਹੈ **ਵਾ:** ਗੁਰਮੁਖ ਜਨਾਂ ਦੀ ਨਾਮ ਦੇ ਉਪਦੇਸ਼ ਵਾਲੀ ਬਾਣੀ ਦੁਆਰਾ ਸੱਚਾ ਪਰਮੇਸ਼ਰ ਹਿਰਦੇ ਅੰਦਰ ਪ੍ਰਗਟ ਹੋ ਜਾਂਦਾ ਹੈ।

## ਗੁਰਮੁਖਿ, ਮਨੁ ਭੀਜੈ; ਵਿਰਲਾ ਬੂਝੈ ਕੋਇ ॥

ਗੁਰਮੁਖ ਜਨ ਦਾ ਮਨੁ = ਚਿੱਤ ਹਰ ਵਕਤ ਵਾਹਿਗੁਰੂ ਨਾਮ ਵਿਚ ਭੀਜੈ = ਭਿੱਜ ਜਾਂਦਾ ਹੈ, ਪਰ ਕੋਇ = ਕੋਈ ਵਿਰਲਾ = ਟਾਵਾਂ ਹੀ ਗੁਰਾਂ ਦੁਆਰਾ ਗੁਰਮੁਖ ਪਦਵੀ ਨੂੰ ਬੂਝੈ = ਪੁੱਛਦਾ, ਸਮਝਦਾ ਹੈ।

## ਗੁਰਮੁਖਿ; ਨਿਜ ਘਰਿ ਵਾਸਾ ਹੋਇ ॥

ਗੁਰਮੁਖ ਜਨ ਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਹੋਇ = ਹੁੰਦਾ ਹੈ।

## ਗੁਰਮੁਖਿ; ਜੋਗੀ ਜੁਗਤਿ ਪਛਾਣੈ ॥

('ਜੋਗੀ' ਪਦ ਦੇਹਲੀ ਦੀਪਕ ਹੈ)

ਗੁਰਮੁਖ ਜੋਗੀ ਗੁਰਾਂ ਦੁਆਰਾ ਪਰਮੇਸ਼ਰ ਵਿਚ ਜੁਗਤਿ = ਜੁੜਨਾ ਪਛਾਣੈ = ਪਛਾਣਦਾ ਹੈ **ਵਾ:** ਗੁਰਮੁਖ ਜਨ ਪਰਮੇਸ਼ਰ ਦੇ ਨਾਮ ਵਿਚ ਜੋਗੀ = ਜੁੜਨ ਦੀ ਜੁਗਤਿ = ਜੁਗਤੀ ਨੂੰ ਗੁਰਾਂ ਦੁਆਰਾ ਪਛਾਣਦਾ ਹੈ।

**ਅਥਵਾ** ਉਹੀ ਗੁਰਮੁਖ ਅਸਲੀ ਜੋਗੀ ਹੈ, ਜੋ ਸੱਚਾ ਹੈ ਅਤੇ ਜੋਗ ਦੀ ਜੁਗਤ ਨੂੰ ਪਛਾਣਦਾ ਹੈ।

## ਗੁਰਮੁਖਿ ਨਾਨਕ; ਏਕੋ ਜਾਣੈ ॥੬੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਗੁਰਾਂ ਦੁਆਰਾ ਏਕੁ = ਇਕ ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਣੈ = ਜਾਣਦਾ ਹੈ **ਵਾ:** ਉਹ ਅਸਲੀ ਗੁਰਮੁਖ ਹੈ, ਜੋ ਗੁਰਾਂ ਦੁਆਰਾ ਇਕ ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਣਦਾ ਹੈ ॥੬੯॥

## ਬਿਨੁ ਸਤਿਗੁਰ ਸੇਵੇ; ਜੋਗੁ ਨ ਹੋਈ ॥

ਪੂਰੇ ਸਤਿਗੁਰੂ ਦਾ ਸੇਵੇ = ਸੇਵਨ ਕਰੇ ਤੋਂ ਬਿਨੁ = ਬਗ਼ੈਰ ਜੋਗ ਦੀ ਪ੍ਰਾਪਤੀ ਨ = ਨਹੀਂ ਹੋਈ = ਹੁੰਦੀ **ਵਾ:** ਮਨ ਦਾ ਵਾਹਿਗੁਰੂ ਦੇ ਸਰੂਪ ਵਿਚ ਜੋਗੁ = ਜੁੜਨਾ ਨਹੀਂ ਹੁੰਦਾ **ਵਾ:** ਸ਼ਬਦ ਵਿਚ ਸੁਰਤ ਦਾ ਜੁੜਨਾ ਨਹੀਂ ਹੁੰਦਾ **ਵਾ:** ਪਰਮੇਸ਼ਰ ਵਿਚ ਚਿੱਤ ਦਾ ਜੁੜਨਾ ਇਹ ਜੋਗ ਦੀ ਪ੍ਰਾਪਤੀ ਨਹੀਂ ਹੋ ਸਕਦੀ।

## ਬਿਨੁ ਸਤਿਗੁਰ ਭੇਟੇ; ਮੁਕਤਿ ਨ ਕੋਈ ॥

ਪੂਰੇ ਸਤਿਗੁਰੂ ਦੇ ਨਾਲ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਕੋਈ ਵੀ ਪੁਰਖ ਮੁਕਤ ਨਹੀਂ ਹੋ ਸਕਦਾ, ਭਾਵ ਚੌਹਾਂ ਜੁਗਾਂ ਦੇ ਜੀਵ ਜੂਨਾਂ ਵਿਚ ਹੀ ਭਰਮਦੇ ਰਹਿਣਗੇ।

## ਬਿਨੁ ਸਤਿਗੁਰ ਭੇਟੇ; ਨਾਮੁ ਪਾਇਆ ਨ ਜਾਇ ॥

ਪੂਰੇ ਸਤਿਗੁਰੂ ਦੇ ਨਾਲ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਆਪਣੇ ਆਪ ਕਿਸੇ ਤੋਂ ਵੀ ਨਾਮ ਪਾਇਆ ਨ = ਨਹੀਂ ਜਾਇ = ਜਾਂਦਾ।

## ਬਿਨੁ ਸਤਿਗੁਰ ਭੇਟੇ; ਮਹਾ ਦੁਖੁ ਪਾਇ ॥

ਪੂਰੇ ਸਤਿਗੁਰੂ ਦੇ ਨਾਲ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਜੀਵ ਮਹਾ = ਬੜਾ ਦੁਖੁ = ਕਸ਼ਟ **ਵਾ:** ਜੰਮਣ ਮਰਣ ਦਾ ਭਾਰੀ ਦੁਖ ਪਾਇ = ਪਾਉਂਦਾ ਹੈ।

## ਬਿਨੁ ਸਤਿਗੁਰ ਭੇਟੇ; ਮਹਾ ਗਰਬਿ ਗੁਬਾਰਿ ॥

ਪੂਰੇ ਸਤਿਗੁਰੂ ਦੇ ਨਾਲ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਜੀਵ ਰਿੱਧੀਆਂ ਸਿੱਧੀਆਂ ਦੇ ਮਹਾ = ਬੜੇ ਗਰਬਿ = ਹੰਕਾਰ ਤੇ ਅਗਿਆਨ ਰੂਪ ਗੁਬਾਰਿ = ਹਨੇਰੇ ਵਿਚ ਰਹਿੰਦਾ ਹੈ।

## ਨਾਨਕ ਬਿਨੁ ਗੁਰ; ਮੁਆ ਜਨਮੁ ਹਾਰਿ ॥੭੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੂਰੇ ਗੁਰੂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਜੀਵ ਆਪਣੇ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪੀ ਜੂਏ ਵਿਚ ਹਾਰ ਕੇ ਮੁਆ = ਮਰ ਜਾਂਦਾ ਹੈ ॥੭੦॥

## ਗੁਰਮੁਖਿ ਮਨੁ ਜੀਤਾ; ਹਉਮੈ ਮਾਰਿ ॥

ਦੇਹ ਦੀ ਹਉਮੈ = ਹੰਗਤਾ ਮਾਰ ਕੇ **ਵਾ:** ਮਾਰਿ = ਕਾਮ ਆਦਿਕਾਂ ਦੀ ਨਵਿਰਤੀ ਕਰਕੇ ਗੁਰਮੁਖ ਜਨਾਂ ਨੇ ਇਸ ਮਨ ਦੇ ਤਾਈਂ ਜੀਤਾ = ਜਿੱਤਣਾ ਕੀਤਾ ਹੈ।

## ਗੁਰਮੁਖਿ; ਸਾਚੁ ਰਖਿਆ ਉਰ ਧਾਰਿ ॥

ਗੁਰਮੁਖ ਜਨਾਂ ਨੇ ਸਾਚੁ = ਸੱਚੇ ਪਰਮੇਸ਼ਰ ਦੇ ਨਾਮ ਨੂੰ ਉਰ = ਹਿਰਦੇ ਵਿਚ ਧਾਰਨ ਕਰਕੇ ਰੱਖਿਆ ਹੈ, ਵਸਾ ਕੇ ਰੱਖਣਾ ਕੀਤਾ ਹੈ।

## ਗੁਰਮੁਖਿ, ਜਗੁ ਜੀਤਾ; ਜਮਕਾਲੁ ਮਾਰਿ ਬਿਦਾਰਿ ॥

ਗੁਰਮੁਖ ਜਨਾਂ ਨੇ ਜਗੁ = ਸੰਸਾਰ ਨੂੰ ਜੀਤਾ = ਜਿੱਤ ਲਿਆ ਹੈ ਅਤੇ ਸਾਰਿਆਂ ਦਾ ਕਾਲ ਕਰਨ ਵਾਲੇ ਜਮ ਨੂੰ ਬਿਦਾਰਿ = ਬੇਦਾਰ, ਹੁਸ਼ਿਆਰ ਹੋ ਕੇ ਮਾਰ ਦਿੱਤਾ ਹੈ **ਵਾ:** ਜੋ ਮਾਰਨ ਵਾਲਾ ਜਮਕਾਲ ਹੈ, ਉਸ ਨੂੰ ਬਿਦਾਰ = ਖਿੰਡਾ, ਦਿੱਤਾ ਹੈ।

## ਗੁਰਮੁਖਿ; ਦਰਗਹ ਨ ਆਵੈ ਹਾਰਿ ॥

ਗੁਰਮੁਖ ਜਨਾਂ ਤੂੰ ਸੰਸਾਰ ਦੀ ਦਰਗਾਹ ਵਿਚ **ਵਾ:** ਧਰਮਰਾਜੇ ਦੀ ਦਰਗਹ = ਨਿਆਏਂ ਸਭਾ ਵਿਚ **ਵਾ:** ਸਾਧਸੰਗਤ ਰੂਪੀ ਦਰਗਾਹ ਵਿਚ ਕਦੇ ਵੀ ਹਾਰ ਨਹੀਂ ਆਵੈ = ਆਉਂਦੀ।

## ਗੁਰਮੁਖਿ ਮੇਲਿ ਮਿਲਾਏ; ਸੁੋ ਜਾਣੈ ॥

ਜਿਨ੍ਹਾਂ ਗੁਰਮੁਖ ਜਨਾਂ ਨੂੰ ਗੁਰਾਂ ਦੁਆਰਾ ਪਰਮੇਸ਼ਰ ਆਪਣੇ ਮੇਲ ਵਿਚ ਮਿਲਾਏ = ਮਿਲਾ ਲੈਂਦਾ ਹੈ, ਸੁੋ = ਉਹੋ ਹੀ ਵਾਹਿਗੁਰੂ ਦੇ ਸਰੂਪ ਤਾਈਂ ਜਾਣੈ = ਜਾਣਦੇ ਹਨ।

## ਨਾਨਕ ਗੁਰਮੁਖਿ; ਸਬਦਿ ਪਛਾਣੈ ॥੭੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਵਾਹਿਗੁਰੂ ਨੂੰ ਪਛਾਣੈ = ਪਛਾਣਦੇ ਹਨ ॥੭੧॥

ਫੇਰ ਗੁਰਾਂ ਤੋਂ ਇਕ ਸਿੱਧ ਨੇ ਸਿੱਧਾਂ ਨਾਲ ਹੋਈ ਗੋਸਟ (ਚਰਚਾ) ਦਾ ਨਿਚੋੜ ਪੁੱਛਿਆ ਕਿ ਜੋ ਸਾਡੇ ਨਾਲ ਚਰਚਾ ਹੋਈ ਹੈ, ਇਸ ਦਾ ਅਸਲੀ ਤੱਤ ਸਿਧਾਂਤ ਕੀ ਹੈ ਤਾਂ ਸੁਣ ਕੇ ਗੁਰਾਂ ਨੇ ਉੱਤਰ ਦਿੱਤਾ ਕਿ :

## ਸਬਦੈ ਕਾ ਨਿਬੇੜਾ, ਸੁਣਿ ਤੂ ਅਉਧੂ; ਬਿਨੁ ਨਾਵੈ, ਜੋਗੁ ਨ ਹੋਈ ॥

ਹੇ ਅਉਧੂ = ਅਵਧੂਤ, ਬਰੱਕਤ ਸੰਤ ਜਨ! ਤੂੰ ਸਬਦੈ = ਸੰਸਾਰ, ਸਿੱਧ ਗੋਸਟ ਰੂਪੀ ਸ਼ਬਦ **ਵਾ:** ਸਬਦੈ = ਬੇਦ ਦੇ ਸਿਧਾਂਤ ਦਾ ਨਿਬੇੜਾ **ਵਾ:** ਗੁਰ ਉਪਦੇਸ਼ ਦਾ ਨਿਬੇੜਾ = ਸਿਧਾਂਤ ਸੁਣਿ = ਸੁਣਨਾ ਕਰ, ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜੋਗ ਦੀ ਪ੍ਰਾਪਤੀ ਨ = ਨਹੀਂ ਹੋਈ = ਹੁੰਦੀ **ਵਾ:** ਨਾਮ ਤੋਂ ਬਗ਼ੈਰ ਪਰਮੇਸ਼ਰ ਵਿਚ ਮਨ ਦਾ ਜੋਗੁ = ਜੁੜਨਾ ਨ = ਨਹੀਂ ਹੋਈ = ਹੋਵੇਗਾ।

## ਨਾਮੇ ਰਾਤੇ, ਅਨਦਿਨੁ ਮਾਤੇ; ਨਾਮੈ ਤੇ ਸੁਖੁ ਹੋਈ ॥

ਜੋ ਬਾਨੀ ਕਰਕੇ ਨਾਮੇ = ਨਾਮ ਵਿਚ ਰਾਤੇ = ਰੱਤੇ ਹਨ ਅਤੇ ਮਨ ਕਰਕੇ ਅਨਦਿਨੁ = ਰਾਤ ਦਿਨੇ ਨਾਮ ਦੀ ਮਸਤੀ ਵਿਚ ਮਾਤੇ = ਮਸਤ ਹੋਏ ਰਹਿੰਦੇ ਹਨ, ਉਨ੍ਹਾਂ ਨੂੰ ਨਾਮੈ = ਨਾਮ ਜਪਣੇ ਤੇ = ਤੋਂ ਹੀ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਈ = ਹੁੰਦੀ ਹੈ।

## ਨਾਮੈ ਹੀ ਤੇ, ਸਭੁ ਪਰਗਟੁ ਹੋਵੈ; ਨਾਮੇ ਸੋਝੀ ਪਾਈ ॥

ਨਾਮੈ = ਨਾਮ ਤੇ = ਤੋਂ ਹੀ ਸਤ, ਸੰਤੋਖ ਆਦਿ ਸਭੁ = ਸਾਰੇ ਗੁਣ ਅੰਦਰੋਂ ਹੀ ਪਰਗਟੁ ਹੋਵੈ = ਹੁੰਦੇ ਹਨ **ਵਾ:** ਸਾਰਾ ਸੰਸਾਰ ਪ੍ਰਗਟ ਹੁੰਦਾ ਹੈ **ਵਾ:** ਨਾਮ ਜਪਣੇ ਤੋਂ ਹੀ ਕਬੀਰ ਵਰਗੇ ਆਦਿ ਭਗਤ ਸਾਰੀ ਦੁਨੀਆਂ ਵਿਚ ਪ੍ਰਗਟ ਹੋਏ ਹਨ, ਨਾਮੇ = ਨਾਮ ਜਪਣੇ ਕਰਕੇ ਹੀ ਸੱਚ ਸਰੂਪ ਦੀ ਸੋਝੀ = ਗਿਆਤ ਪਾਈ = ਪਾਉਣਾ ਕਰੀਦੀ ਹੈ।

## ਬਿਨੁ ਨਾਵੈ, ਭੇਖ ਕਰਹਿ ਬਹੁਤੇਰੇ; ਸਚੈ ਆਪਿ ਖੁਆਈ ॥

ਜੋ ਜੀਵ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਬਹੁਤੇਰੇ = ਬਹੁਤੇ ਭੇਖ = ਲਿਬਾਸ ਧਾਰਨ ਕਰਹਿ = ਕਰਦੇ ਹਨ, ਉਨ੍ਹਾਂ ਦੀ ਬਿਰਤੀ ਸਚੈ = ਸੱਚੇ ਨੇ ਆਪ ਆਪਣੇ ਵੱਲੋਂ ਖੁਆਈ = ਭੁਲਾਈ ਹੋਈ ਹੈ **ਵਾ:** ਉਨ੍ਹਾਂ ਨੇ ਸੱਚੇ ਨੂੰ ਆਪਣੇ ਵੱਲੋਂ ਖੁਆਈ = ਗੁਆ ਦਿੱਤਾ ਹੈ।

## ਸਤਿਗੁਰ ਤੇ ਨਾਮੁ ਪਾਈਐ ਅਉਧੂ; ਜੋਗ ਜੁਗਤਿ ਤਾ ਹੋਈ ॥

ਹੇ ਅਉਧੂ = ਅਵਧੂਤ, ਬਰੱਕਤ ਸੰਤ ਜਨ! ਪੂਰੇ ਸਤਿਗੁਰੂ ਦੇ ਉਪਦੇਸ਼ ਤੇ = ਤੋਂ ਹੀ ਨਾਮ ਅੰਮ੍ਰਿਤ ਪਾਈਐ = ਪਾਉਣਾ ਕਰੀਏ ਤਾ = ਤਦ ਹੀ ਜੋਗ ਵਿਚ ਜੁੜਨ ਦੀ **ਵਾ:** ਜੀਵ ਈਸ ਦੀ ਏਕਤਾ ਰੂਪ ਜੁਗਤਿ = ਜੁਗਤੀ ਪ੍ਰਾਪਤ ਹੋਈ = ਹੁੰਦੀ ਹੈ।

## ਕਰਿ ਬੀਚਾਰੁ ਮਨਿ ਦੇਖਹੁ ਨਾਨਕ;<br>ਬਿਨੁ ਨਾਵੈ, ਮੁਕਤਿ ਨ ਹੋਈ ॥੭੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਧ ਪੁਰਖੋ! ਤੁਸੀਂ ਸਾਰੇ ਮਨਿ = ਹਿਰਦੇ ਵਿਚ ਬੀਚਾਰ ਕਰਿ = ਕਰਕੇ ਦੇਖਹੁ = ਵੇਖਣਾ ਕਰੋ, ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕਿਸੇ ਦੀ ਵੀ ਚੌਹਾਂ ਜੁਗਾਂ ਵਿਚ ਮੁਕਤਿ = ਮੁਕਤੀ ਨ = ਨਹੀਂ ਹੋਈ = ਹੁੰਦੀ ॥੭੨॥

ਇਹ ਉਪਰੋਕਤ ਸਾਰੇ ਵੀਚਾਰ ਸੁਣ ਕੇ ਫੇਰ ਸਾਰੇ ਸਿੱਧ ਗੁਰਾਂ ਅੱਗੇ ਅਸਤੋਤਰ ਗਾਉਣ ਲੱਗੇ ਕਿ:

## ਤੇਰੀ ਗਤਿ ਮਿਤਿ, ਤੂਹੈ ਜਾਣਹਿ; ਕਿਆ ਕੋ ਆਖਿ ਵਖਾਣੈ ॥

ਹੇ ਸਤਿਗੁਰੂ ਨਾਨਕ ਦੇਵ ਜੀ! ਪਰਮੇਸ਼ਰ ਰੂਪ ਹੋਣ ਕਰਕੇ ਤੇਰੀ = ਤੁਹਾਡੀ ਗਤਿ = ਗਤੀ ਦੀ ਮਿਤਿ = ਮਰਯਾਦਾ ਨੂੰ ਤੂਹੈ = ਤੁਸੀਂ ਆਪ ਹੀ ਜਾਣਹਿ = ਜਾਣਦੇ ਹੋ, ਅਸੀਂ ਕੋ = ਕੋਈ ਸਿੱਧ ਲੋਕ ਮੁਖ ਦੁਆਰਾ ਕਿਆ = ਕੀ ਆਖਿ = ਕਹਿ ਕੇ ਵਖਾਣੈ = ਕਥਨ ਕਰੀਏ।

## ਤੂ ਆਪੇ ਗੁਪਤਾ, ਆਪੇ ਪਰਗਟੁ; ਆਪੇ ਸਭਿ ਰੰਗ ਮਾਣੈ ॥

ਤੂ = ਤੁਸੀਂ ਆਪ ਹੀ ਗੁਪਤ ਰੂਪ ਭਾਵ ਨਿਰਗੁਣ ਸਰੂਪ ਹੋ, ਭਾਵ ਜਦੋਂ ਅਸੀਂ ਸਿੱਧ ਲੋਕ ਤੁਹਾਨੂੰ ਕਰਾਮਾਤਾਂ ਦਿਖਾਉਣ ਲੱਗੇ ਸੀ, ਤਦ ਤੁਸੀਂ ਗੁਪਤ ਰੂਪ ਹੋ ਗਏ ਸੀ ਅਤੇ ਜਦ ਅਸੀਂ ਸਿਰ ਝੁਕਾ ਕੇ ਅਰਦਾਸ ਕੀਤੀ, ਤਦ ਤੁਸੀਂ ਆਪੇ = ਆਪ ਹੀ ਸਾਰਿਆਂ ਵਿਚ ਆਪਣੀ ਜੋਤ ਪ੍ਰਗਟ ਕਰ ਲਈ ਸੀ ਅਤੇ ਤੁਸੀਂ ਆਪ ਹੀ ਸਭਿ = ਸਾਰਿਆਂ ਸਿੱਧਾਂ ਦੇ ਵਿਚ ਪ੍ਰਭੂ ਦੀ ਪ੍ਰਾਪਤੀ ਕਰਾਉਣ ਵਾਲੀ ਬਾਣੀ ਦੁਆਰਾ ਰੰਗ = ਅਨੰਦ ਮਾਣੈ = ਮਾਣਦੇ ਹੋ।

**ਅਥਵਾ** ਤੁਸੀਂ ਆਪ ਹੀ ਨਿਰਗੁਣ ਸਰੂਪ ਹੋ ਤੇ ਆਪ ਹੀ ਪ੍ਰਗਟ ਭਾਵ ਸਰਗੁਣ ਸਰੂਪ ਹੋ **ਵਾ:** ਤੁਸੀਂ ਆਪ ਹੀ ਸਾਨੂੰ ਪਹਿਲਾਂ ਗੁਪਤ ਰੂਪ ਸੀ ਤੇ ਆਪ ਹੀ ਹੁਣ ਪ੍ਰਗਟ ਰੂਪ ਹੋ ਅਤੇ ਆਪੇ ਹੀ ਸਾਰੇ ਰੰਗ = ਅਨੰਦਾਂ ਨੂੰ ਮਾਣਦੇ ਹੋ।

## ਸਾਧਿਕ, ਸਿਧ, ਗੁਰੂ ਬਹੁ ਚੇਲੇ; ਖੋਜਤ ਫਿਰਹਿ ਫੁਰਮਾਣੈ ॥

ਸਾਧਿਕ = ਸਾਧਨਾ ਕਰਨ ਵਾਲੇ ਪੁਰਖ, ਅਸੀਂ ਸਿੱਧ ਲੋਕ, ਗੁਰੂ (ਗੋਰਖ ਨਾਥ) ਅਤੇ ਬਹੁ = ਬਹੁਤੇ ਚੇਲੇ ਆਪ ਜੀ ਦੇ ਪਾਸੋਂ ਵਾਹਿਗੁਰੂ ਦੇ ਫੁਰਮਾਣੈ = ਹੁਕਮ ਨੂੰ ਖੋਜਤ = ਭਾਲਦੇ ਫਿਰਹਿ = ਫਿਰਦੇ ਹਾਂ **ਵਾ:** ਆਪ ਜੀ ਨੂੰ ਖੋਜਦੇ ਫਿਰਦੇ ਹਾਂ ਤੇ ਆਪ ਜੀ ਦੇ ਫੁਰਮਾਣੈ = ਹੁਕਮ ਨੂੰ ਮੰਨਦੇ ਹਾਂ।

## ਮਾਗਹਿ ਨਾਮੁ, ਪਾਇ ਇਹ ਭਿਖਿਆ; ਤੇਰੇ ਦਰਸਨ ਕਉ ਕੁਰਬਾਣੈ ॥

ਸਿਧ ਗੋਸਟਿ ਵਿਚ ਜਿਸ ਨਾਮ ਦੀ ਆਪ ਜੀ ਨੇ ਮਹਿਮਾ ਜਣਾਈ ਹੈ, ਉਸ ਨਾਮ ਨੂੰ ਅਸੀਂ ਮਾਗਹਿ = ਮੰਗਦੇ ਹਾਂ, ਇਹ ਨਾਮ ਦੀ ਭਿਖਿਆ = ਭਿਖਸ਼ਾ ਸਾਡੀ ਬੁੱਧ ਰੂਪ ਝੋਲੀ ਵਿਚ ਪਾਇ = ਪਾਉਣਾ ਕਰੋ ਅਤੇ ਤੁਹਾਡੇ ਦਰਸਨ = ਦੀਦਾਰ ਕਉ = ਨੂੰ ਕੁਰਬਾਣੈ = ਬਲਿਹਾਰ ਜਾਂਦੇ ਹਾਂ **ਵਾ:** ਤੁਹਾਡੇ ਸਾਬਤ ਸੂਰਤ ਦਰਸ਼ਨ ਦੇ ਤਾਈਂ ਬਲਿਹਾਰੀ ਜਾਂਦੇ ਹਾਂ **ਵਾ:** ਦਰਸ਼ਨ ਭਾਵ ਸਿੱਖੀ ਪੰਥ ਤੋਂ ਕੁਰਬਾਨ ਜਾਂਦੇ ਹਾਂ।

## ਅਬਿਨਾਸੀ ਪ੍ਰਭਿ ਖੇਲੁ ਰਚਾਇਆ; ਗੁਰਮੁਖਿ ਸੋਝੀ ਹੋਈ ॥

ਇਹ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭਿ = ਪਰਮੇਸ਼ਰ ਨੇ ਐਸਾ ਖੇਲੁ = ਖੇਡ ਰਚਾਇਆ = ਰਚਾਉਣਾ ਕੀਤਾ ਹੈ। ਹੇ ਮੁਖੀ ਗੁਰੂ ਸਤਿਗੁਰੂ ਨਾਨਕ ਦੇਵ ਜੀ! ਜੋ ਸਾਨੂੰ ਸਿੱਧ ਪੁਰਖਾਂ ਨੂੰ ਆਪ ਜੀ ਦੁਆਰਾ ਨਾਮ ਜਪਣ ਦੀ ਸੋਝੀ = ਗਿਆਤ ਪ੍ਰਾਪਤ ਹੋਈ ਹੈ।

## ਨਾਨਕ ਸਭਿ ਜੁਗ ਆਪੇ ਵਰਤੈ; ਦੂਜਾ ਅਵਰੁ ਨ ਕੋਈ ॥੭੩॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਸਿੱਧਾਂ ਨੇ ਕਿਹਾ ਕਿ ਹੇ ਸਤਿਗੁਰੂ ਨਾਨਕ ਦੇਵ ਜੀ! ਤੁਸੀਂ ਆਪੇ = ਆਪ ਹੀ ਸਭਿ = ਸਾਰੇ ਜੁਗਾਂ ਵਿਚ ਵਰਤੈ = ਵਰਤ ਰਹੇ ਹੋ, ਸਾਨੂੰ ਆਪ ਜੀ ਤੋਂ ਬਗ਼ੈਰ ਦੂਜਾ = ਦੂਸਰਾ ਅਵਰੁ = ਹੋਰ ਕੋਈ ਪ੍ਰਤੀਤ ਨਹੀਂ ਹੁੰਦਾ॥੭੩॥੧॥

### ਦੂਸਰਾ ਅਰਥ

ਜਦ ਇਤਨੇ ਬਚਨ ਸਿੱਧਾਂ ਨੇ ਕਹੇ ਤਾਂ ਗੁਰਾਂ ਨੇ ਕਿਹਾ ਕਿ ਹੇ ਸਿੱਧ ਪੁਰਖੋ! ਅਜਿਹੇ ਉਸਤਤੀ ਵਾਲੇ ਬਚਨ ਤੁਸੀਂ ਸਾਨੂੰ ਨਾ ਕਹੋ, ਆਉ ਆਪਾਂ ਸਾਰੇ ਉਸ ਅਕਾਲ ਪੁਰਖ ਅੱਗੇ ਇਉਂ ਬੇਨਤੀ ਕਰੀਏ ਕਿ:

**ਤੇਰੀ ਗਤਿ ਮਿਤਿ ਤੂਹੈ ਜਾਣਹਿ; ਕਿਆ ਕੋ ਆਖਿ ਵਖਾਣੈ ॥**

ਹੇ ਪਰਮੇਸ਼ਰ! ਤੇਰੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਨੂੰ ਤੂਹੈ = ਤੂੰ ਆਪ ਹੀ ਜਾਣਦਾ ਹੈਂ ਕਿਆ = ਕੀ ਕੋ = ਕੋਈ ਬੇਦਾਂ, ਸ਼ਾਸਤ੍ਰਾਂ ਤੇ ਆਖਿ = ਅਖਿਆਣਾਂ ਦੁਆਰਾ **ਵਾ:** ਆਖਿ = ਮੁਖ ਦੁਆਰਾ ਵਖਾਣੈ = ਕਥਨ ਕਰ ਸਕਦਾ ਹੈ।

**ਤੂ ਆਪੇ ਗੁਪਤਾ, ਆਪੇ ਪਰਗਟੁ; ਆਪੇ ਸਭਿ ਰੰਗ ਮਾਣੈ ॥**

ਹੇ ਪਰਮੇਸ਼ਰ! ਤੂੰ ਆਪ ਹੀ ਗੁਪਤਾ ਭਾਵ ਨਿਰਗੁਣ ਸਰੂਪ ਤੇ ਆਪ ਹੀ ਪ੍ਰਗਟ ਭਾਵ ਸਰਗੁਣ ਸਰੂਪ ਹੈਂ **ਵਾ:** ਤੂੰ ਆਪ ਹੀ ਅਗਿਆਨੀਆਂ ਦੇ ਹਿਰਦੇ ਅੰਦਰ ਗੁਪਤ ਤੇ ਆਪ ਹੀ ਗਿਆਨਵਾਨਾਂ ਦੇ ਹਿਰਦੇ ਅੰਦਰ ਪ੍ਰਗਟ ਹੋ ਜਾਂਦਾ ਹੈਂ ਅਤੇ ਤੂੰ ਆਪ ਹੀ ਸਾਰਿਆਂ ਰੰਗ = ਅਨੰਦਾਂ ਨੂੰ ਮਾਣੈ = ਮਾਣਦਾ ਹੈਂ।

**ਸਾਧਿਕ, ਸਿਧ, ਗੁਰੂ ਬਹੁ ਚੇਲੇ; ਖੋਜਤ ਫਿਰਹਿ ਫੁਰਮਾਣੈ ॥**

ਵੈਰਾਗ ਬਿਬੇਕ ਆਦਿ ਸਾਧਿਕ = ਸਾਧਨ ਕਰਨ ਵਾਲੇ ਪੁਰਖ, ਸਿੱਧ ਲੋਕ **ਵਾ:** ਰਿੱਧੀਆਂ ਸਿੱਧੀਆਂ ਵਾਲੇ ਪੁਰਖ ਸਿੱਧਾਂ ਦਾ ਗੁਰੂ ਕਹਾਉਣ ਵਾਲਾ ਗੋਰਖਨਾਥ ਆਦਿ ਤੇ ਸ਼ਿਵ ਜੀ ਦੀ ਧਾਤੂ ਤੋਂ ਪੈਦਾ ਹੋਏ ਬਹੁਤ ਸਾਰੇ ਚੇਲੇ **ਵਾ:** ਗੁਰੂ ਈਸ਼ਰ ਤੇ ਬਹੁਤ ਸਾਰੇ ਜੀਵ ਰੂਪ ਚੇਲੇ ਜੀਵ ਈਸ ਦੀ ਏਕਤਾ ਕਰਨ ਲਈ ਤੇਰੇ ਹੁਕਮ ਨੂੰ ਭਾਲਦੇ ਫਿਰਦੇ ਹਨ।

**ਅਥਵਾ** ਸਾਧਕ, ਸਿੱਧ ਗੁਰੂ ਬਹੁਤ ਸਾਰੇ ਚੇਲੇ ਫੁਰਮਾਣੈ = ਹੁਕਮ ਅਨੁਸਾਰ ਤੇਰੇ ਤਾਈਂ ਖੋਜਦੇ ਫਿਰਦੇ ਹਨ।

**ਮਾਗਹਿ ਨਾਮੁ, ਪਾਇ ਇਹ ਭਿਖਿਆ; ਤੇਰੇ ਦਰਸਨ ਕਉ ਕੁਰਬਾਣੈ ॥**

ਹੇ ਪਰਮੇਸ਼ਰ! ਸਿੱਧ ਲੋਕ ਤੇਰੇ ਪਾਸੋਂ ਨਾਮ ਦਾ ਦਾਨ ਮਾਗਹਿ = ਮੰਗਦੇ ਹਨ, ਕਿਰਪਾ ਕਰਕੇ ਇਹ = ਇਨ੍ਹਾਂ ਨੂੰ ਨਾਮ ਦੀ ਭਿਖਿਆ ਪਾਉਣਾ ਕਰੋ, ਅਸੀਂ ਤੇਰੇ ਦਰਸਨਾਂ ਕਉ = ਦੇ ਤਾਈਂ ਬਲਿਹਾਰ ਜਾਂਦੇ ਹਾਂ।

**ਅਬਿਨਾਸੀ ਪ੍ਰਭਿ ਖੇਲੁ ਰਚਾਇਆ; ਗੁਰਮੁਖਿ ਸੋਝੀ ਹੋਈ ॥**

ਹੇ ਅਬਿਨਾਸੀ = ਨਾਸ਼ ਤੋਂ ਰਹਿਤ ਪ੍ਰਭਿ = ਪਰਮੇਸ਼ਰ! ਇਹ ਤੂੰ ਹੀ ਸੰਸਾਰ ਦਾ ਖੇਲ ਰਚਾਉਣਾ ਕੀਤਾ ਹੈ, ਗੁਰਮੁਖਾਂ ਨੂੰ ਇਸ ਗੱਲ ਦੀ **ਵਾ:** ਤੇਰੇ ਸਰੂਪ ਦੀ ਸੋਝੀ = ਗਿਆਤ ਹੋਈ ਹੈ **ਵਾ:** ਮੁਖੀ ਗੁਰਾਂ ਦੁਆਰਾ ਇਸ ਦੀ ਬ੍ਰਹਮ ਰੂਪਤਾ ਕਰਕੇ ਸੋਝੀ ਹੁੰਦੀ ਹੈ।

**ਨਾਨਕ ਸਭਿ ਜੁਗ ਆਪੇ ਵਰਤੈ; ਦੂਜਾ ਅਵਰੁ ਨ ਕੋਈ ॥੭੩॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਤੂੰ ਆਪ ਹੀ ਸਭਿ = ਸਾਰਿਆਂ ਜੁਗਾਂ ਵਿਚ ਵਰਤੈ = ਵਰਤ ਰਿਹਾ ਹੈਂ **ਵਾ:** ਜੁਗ = ਦੋ ਭਾਵ ਜੀਵ ਈਸ ਦੀ ਏਕਤਾ ਵਿਚ ਵਰਤ ਰਿਹਾ ਹੈਂ, ਦੂਜਾ = ਦੂਸਰਾ ਅਵਰੁ = ਹੋਰ ਕੋਈ ਨਹੀਂ ਹੈ ॥੭੩॥੧॥

**ਅੰਕਾਂ ਦਾ ਵੇਰਵਾ :**

੭੩ = ਸਿਧ ਗੋਸਟਿ ਬਾਣੀ ਦੀਆਂ ੭੩ ਪਉੜੀਆਂ ਹਨ।

੧ = ੧ ਅੰਕ ਸਿੱਧ ਗੋਸਟਿ ਬਾਣੀ ਦਾ ਵਾਚਕ ਹੈ ਕਿ ਪਹਿਲੇ ਪਾਤਸ਼ਾਹ ਜੀ ਦੀ ਇਕ ਸਿੱਧ ਗੋਸਟਿ ਬਾਣੀ ਹੈ।

[ਸਿਧ ਗੋਸਟਿ ਸਟੀਕ ਬਾਣੀ ਸਮਾਪਤੰ]

# ਰਾਮਕਲੀ ਕੀ ਵਾਰ ਆਰੰਭ

[ਅੰਗ ੯੪੭]

## ੴ ਸਤਿਗੁਰ ਪ੍ਰਸਾਦਿ ॥

## ਰਾਮਕਲੀ ਕੀ ਵਾਰ ਮਹਲਾ ੩ ਜੋਧੈ ਵੀਰੈ ਪੂਰਬਾਣੀ ਕੀ ਧੁਨੀ ॥

ਸਤਿਗੁਰੂ ਜੀ ਰਾਮਕਲੀ ਰਾਗ ਵਿਚ ਤੀਜੇ ਪਾਤਸ਼ਾਹ ਜੀ ਦੀ ਵਾਰ ਕਥਨ ਕਰਦੇ ਹਨ। ਇਸ ਵਾਰ ਵਿਚ ਸਲੋਕ ਮਹੱਲੇ ਸਾਂਝੇ ਆਉਣਗੇ ਅਤੇ ਵਾਰ = ਪਉੜੀਆਂ ਤੀਜੇ ਪਾਤਸ਼ਾਹ ਜੀ ਦੀਆਂ ਆਉਣਗੀਆਂ। ਜੋਧਾ ਤੇ ਵੀਰਾ ਇਹ ਦੋਵੇਂ ਸਕੇ ਭਰਾਤਾ ਸਨ, ਪੂਰਬਾਣੀ ਦੇ ਪੁੱਤਰ ਤੇ ਜਾਤੀ ਦੇ ਰਾਜਪੂਤ ਸੀ, ਇਹ ਦੋਵੇਂ ਅਕਬਰ ਦੇ ਵਕਤ ਹੋਏ ਹਨ। ਇਹ ਲਖੀ ਜੰਗਲ ਦੇ ਧਾੜਵੀ ਸਨ। ਇਹ ਬੜੇ ਜੋਧੇ ਸੂਰਬੀਰ ਹੋਣ ਕਰਕੇ ਕਿਸੇ ਦੀ ਈਨ ਨਹੀਂ ਮੰਨਦੇ ਸਨ। ਜਿਸ ਵੇਲੇ ਅਮੀਰ ਲੋਕ ਕਾਬਲ ਦੇ ਮੇਵੇ ਦੀਆਂ ਡਾਲੀਆਂ ਜਾਂ ਮਾਮਲਾ ਅਕਬਰ ਬਾਦਸ਼ਾਹ ਦੇ ਪਾਸ ਦਿੱਲੀ ਭੇਜਦੇ ਸਨ ਤਾਂ ਇਹ ਦੋਨੋਂ ਭਰਾ ਰਸਤੇ ਵਿਚ ਹੀ ਖੋਹ ਲੈਂਦੇ ਸਨ।

ਇਕ ਦਿਨ ਅਕਬਰ ਨੇ ਆਪਣੇ ਅਹੁਦੇਦਾਰ ਮੰਤਰੀਆਂ ਆਦਿ ਕੋਲੋਂ ਪੁੱਛਿਆ ਕਿ ਕਾਬਲ ਦੇ ਲੋਕ ਮੇਰੇ ਵਾਸਤੇ ਮੇਵੇ ਦੀਆਂ ਡਾਲੀਆਂ ਤੇ ਮਾਮਲਾ ਭੇਜਦੇ ਹਨ, ਜੋ ਮੇਰੇ ਤਕ ਨਹੀਂ ਪਹੁੰਚਦਾ, ਐਸਾ ਕਿਹੜਾ ਸੂਰਮਾ ਹੈ ਜੋ ਰਸਤੇ ਵਿਚ ਲੁੱਟ ਲੈਂਦਾ ਹੈ। ਅਹੁਦੇਦਾਰ ਕਹਿਣ ਲੱਗਾ ਕਿ ਬਾਦਸ਼ਾਹ ਜੀ ਰਸਤੇ ਵਿਚ ਦੋ ਸੂਰਮੇ ਜੋਧਾ ਤੇ ਵੀਰਾ ਹਨ। ਉਹ ਦੋਵੇਂ ਸੂਰਮੇ ਆਪਣੀ ਸੈਨਾ ਨਾਲ ਐਸਾ ਮੁਕਾਬਲਾ ਕਰਦੇ ਹਨ, ਭਾਵੇਂ ਹਜ਼ਾਰ ਆਦਮੀ ਹੋਵੇ, ਉਹ ਉਨ੍ਹਾਂ ਨਾਲ ਜੰਗ ਕਰਕੇ ਸਾਰਾ ਕੁਝ ਲੁੱਟ ਲੈਂਦੇ ਹਨ। ਇਹ ਗੱਲ ਸੁਣ ਕੇ ਅਕਬਰ ਬਾਦਸ਼ਾਹ ਨੇ ਪੰਜ ਹਜ਼ਾਰ ਫ਼ੌਜ ਭੇਜੀ, ਦੋਵੇਂ ਭਰਾਵਾਂ ਨੇ ਪੰਜ ਹਜ਼ਾਰ ਫ਼ੌਜ ਨੂੰ ਵੀ ਜਿੱਤ ਲਿਆ। ਫੇਰ ਅਕਬਰ ਬਾਦਸ਼ਾਹ ਬਹੁਤ ਫ਼ੌਜ ਲੈ ਕੇ ਆਪ ਚੜ੍ਹ ਕੇ ਗਿਆ, ਇਨ੍ਹਾਂ ਦੋਵੇਂ ਸੂਰਮਿਆਂ ਨੇ ਐਸਾ ਫ਼ੌਜ ਨਾਲ ਮੁਕਾਬਲਾ ਕੀਤਾ ਕਿ ਫ਼ੌਜ ਇਨ੍ਹਾਂ ਸੂਰਮਿਆਂ ਤੋਂ ਡਰਦੀ ਹੀ ਭੱਜ ਗਈ। ਉਸ ਵੇਲੇ ਅਕਬਰ ਨੂੰ ਡਰ ਪੈ ਗਿਆ ਕਿ ਇਹ ਸੂਰਮੇ ਮੈਨੂੰ ਮਾਰ ਕੇ ਦਿੱਲੀ ਦੇ ਬਾਦਸ਼ਾਹ ਨਾ ਬਣ ਜਾਣ, ਇਉਂ ਸੋਚ ਕੇ ਅਕਬਰ ਨੇ ਬੇਅੰਤ ਫ਼ੌਜ ਲਿਜਾ ਕੇ ਦੋਵੇਂ ਸੂਰਮਿਆਂ ਦੇ ਆਲੇ-ਦੁਆਲੇ ਘੇਰਾ ਪਾ ਲਿਆ, ਉਸ ਵੇਲੇਂ ਦੋਵੇਂ ਸੂਰਮੇ ਫ਼ੌਜਾਂ ਨਾਲ ਯੁੱਧ ਕਰਦੇ ਹੋਏ ਸ਼ਹੀਦ ਹੋ ਗਏ। ਇਨ੍ਹਾਂ ਦੀ ਬਹਾਦਰੀ ਵੇਖ ਕੇ ਢਾਢੀਆਂ ਨੇ ਵਾਰ ਬਣਾਈ। ਉਸ ਵਾਰ ਦੀ ਪਉੜੀ ਫੇਰ ਢਾਢੀ ਅਬਦੁੱਲੇ ਤੇ ਨੱਥੇ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਥੱਲੇ ਖਲੋ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਸੁਣਾਈ :

**ਜੋਧ ਵੀਰ ਪੂਰਬਾਣੀਏ ਦੋ ਗਲਾਂ ਕਰੀ ਕਰਾਰੀਆਂ।**
**ਫੌਜ ਚੜਾਈ ਬਾਦਸ਼ਾਹ ਅਕਬਰ ਨੇ ਭਾਰੀਆਂ।**
**ਸਨਮੁਖ ਹੋਇ ਰਾਜਪੂਤ ਸੁਤਰੀ ਰਣਕਾਰੀਆਂ।**
**ਧੂਹ ਮਿਆਨੋ ਕਢੀਆਂ ਬਿਜੁਲ ਜਿਉਂ ਚਮਕਾਰੀਆਂ।**
**ਇੰਦਰ ਸਣੇ ਅਪੱਛਰਾਂ ਮਿਲ ਕਰਨ ਜੁਹਾਰੀਆਂ।**
**ਏਹੀ ਕੀਤੀ ਜੋਧ ਵੀਰ ਪਾਤਸ਼ਾਹੀ ਗਲਾਂ ਸਾਰੀਆਂ।**

ਇਹ ਪਉੜੀ ਸੁਣ ਕੇ ਛੇਵੇਂ ਸਤਿਗੁਰੂ ਸਾਹਿਬ ਜੀ ਦਾ ਮਨ ਬਹੁਤ ਪ੍ਰਸੰਨ ਹੋਇਆ ਅਤੇ ਉਸੇ ਵੇਲੇ ਭਾਈ ਗੁਰਦਾਸ ਜੀ ਪਾਸੋਂ ਇਹ ਧੁਨ ਰਾਮਕਲੀ ਦੀ ਵਾਰ ਦੇ ਅਰੰਭ ਵਿਚ ਲਿਖਵਾਉਣਾ ਕੀਤੀ ਤੇ ਰਾਗੀਆਂ

ਢਾਢੀਆਂ ਨੂੰ ਹੁਕਮ ਦਿੱਤਾ ਕਿ ਜੋਧਾ ਤੇ ਵੀਰਾ ਦੀ ਵਾਰ ਦੇ ਥਾਂ ਉਸੇ ਧੁਨ ਵਿਚ ਇਹ ਰਾਮਕਲੀ ਵਾਰ ਦੀਆਂ ਪਉੜੀਆਂ ਗਾਇਨ ਕਰਿਆ ਕਰੋ।

ਇਸ ਪ੍ਰਕਾਰ ਅੰਤਰੀਵ ਭਾਵ ਵਿਚ ਜੋਧਾ ਭਾਵ ਵਿਵੇਕ ਤੇ ਵੀਰਾ ਭਾਵ ਵੈਰਾਗ, ਇਉਂ ਮੋਹ ਰੂਪੀ ਰਾਜੇ ਨੂੰ ਜਿੱਤਣ ਵਾਲੇ ਵਿਵੇਕ ਤੇ ਵੈਰਾਗ ਦੋ ਸੂਰਮੇ ਹਨ, ਪੂਰਬਾਣੀ (ਪੂਰਬ + ਆਣੀ) ਪੂਰਬ = ਪਹਿਲਾਂ ਭਾਵ ਜਦੋਂ ਤੋਂ ਦੁਨੀਆਂ ਪੈਦਾ ਹੋਈ ਹੈ, ਉਦੋਂ ਤੋਂ ਲੈ ਕੇ ਵਿਵੇਕ ਤੇ ਵੈਰਾਗ ਦਾ ਮੋਹ ਰੂਪੀ ਰਾਜੇ ਨਾਲ ਜੰਗ ਹੁੰਦਾ ਆਣੀ = ਆਇਆ ਹੈ, ਕਦੇ ਆਸੁਰੀ ਸੰਪਦਾ, ਦੈਵੀ ਸੰਪਦਾ ਤੋਂ ਜਿੱਤ ਜਾਂਦੀ ਹੈ, ਕਦੇ ਦੈਵੀ ਸੰਪਤਾ, ਆਸੁਰੀ ਸੰਪਤਾ ਤੋਂ ਜਿੱਤ ਜਾਂਦੀ ਹੈ, ਇਸ ਤਰ੍ਹਾਂ ਦੀ ਜੋਧਾ ਤੇ ਵੀਰਾ ਦੀ ਧੁਨੀ ਅਨੁਸਾਰ ਸਤਿਗੁਰੂ ਜੀ ਪਹਿਲਾਂ ਮੰਗਲ ਕਰਦਿਆਂ ਰਾਮਕਲੀ ਰਾਗ ਵਿਚ ਬਾਣੀ ਉਚਾਰਨ ਕਰਦੇ ਹਨ।

੧ = ਅਦੁੱਤੀ ਬ੍ਰਹਮ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕੁ ਮਃ ੩ ॥

## ਸਤਿਗੁਰੁ, ਸਹਜੈ ਦਾ ਖੇਤੁ ਹੈ; ਜਿਸ ਨੋ ਲਾਏ ਭਾਉ ॥

ਪੂਰੇ ਸਤਿਗੁਰੂ ਸਾਹਿਬ ਜੀ ਸਹਜੈ = ਗਿਆਨ, ਸ਼ਾਂਤੀ, ਸੁਖ ਆਦਿ ਸ਼ੁੱਭ ਗੁਣਾਂ ਦਾ ਖੇਤ ਹੈ = ਹਨ, ਜਿਸਨੋ = ਜਿਸ ਨੂੰ ਸਤਿਗੁਰੂ ਸਾਹਿਬ ਜੀ ਪ੍ਰਭੂ ਦੇ ਨਾਮ ਦੀ ਪ੍ਰਾਪਤੀ ਦਾ ਭਾਉ = ਪ੍ਰੇਮ ਲਾਏ = ਲਾਉਂਦੇ ਹਨ, ਉਸ ਨੂੰ ਗਿਆਨ, ਸ਼ਾਂਤੀ ਆਦਿ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ। ਅਤੇ

## ਨਾਉ ਬੀਜੇ, ਨਾਉ ਉਗਵੈ; ਨਾਮੇ ਰਹੈ ਸਮਾਇ ॥

ਉਹ ਪਹਿਲਾ ਨਾਉ = ਨਾਮ ਦਾ ਸ੍ਰਵਨ ਕਰਨ ਰੂਪ ਬੀਜ ਬੀਜੇ = ਬੀਜਦਾ ਹੈ, ਫੇਰ ਹਿਰਦੇ ਅੰਦਰ ਮੰਨਣ ਕਰਨ ਰੂਪ ਨਾਉ = ਨਾਮ ਉਗਵੈ = ਉੱਗਦਾ ਹੈ ਅਤੇ ਫੇਰ ਨਾਮੇ = ਨਾਮ ਦਾ ਨਿਧਿਆਸਣ ਕਰਕੇ ਹਰ ਵਕਤ ਨਾਮ ਦੇ ਵਿਚ ਸਮਾਇ = ਸਮਾਇਆ ਰਹੈ = ਰਹਿੰਦਾ ਹੈ।

**ਅਥਵਾ** ਨਾਮ ਦੀ ਪ੍ਰਾਪਤੀ ਲਈ ਸ਼ਰਧਾ ਰੂਪ ਬੀਜ ਨੂੰ ਬੀਜੇ ਤਾਂ ਹਿਰਦੇ ਅੰਦਰ ਨਾਮ ਉਗਵੈ = ਉੱਗਦਾ, ਪ੍ਰਗਟ ਹੁੰਦਾ ਹੈ, ਉਹ ਫਿਰ ਨਾਮ ਵਿਚ ਹੀ ਸਮਾਇਆ ਰਹਿੰਦਾ ਹੈ **ਅਥਵਾ** ਨਿਸ਼ਕਾਮ ਕਰਮ ਕਰਨਾ ਨਾਮ ਦਾ ਬੀਜਣਾ ਹੈ, ਉਪਾਸ਼ਨਾ ਕਰਨੀ ਨਾਮ ਦਾ ਉੱਗਣਾ ਹੈ ਅਤੇ ਗਿਆਨ, ਸਖਿਆਤਤਾ ਹੋਣੀ ਨਾਮ ਵਿਚ ਸਮਾਇ ਰਹਿਣਾ ਹੈ।

## ਹਉਮੈ ਏਹੋ ਬੀਜੁ ਹੈ; ਸਹਸਾ ਗਇਆ ਵਿਲਾਇ ॥

ਜਿਹੜਾ ਏਹੋ = ਇਹ ਸੰਸਾਰ ਦੇ ਜੀਵਾਂ ਨੇ ਦੇਹ ਦੀ ਹਉਮੈ = ਹੰਗਤਾ ਦਾ ਬੀਜ ਬੀਜਿਆ ਹੋਇਆ ਹੈ, ਇਹ ਦੇਹ ਦੀ ਹੰਗਤਾ ਤੇ ਪ੍ਰਮਾਣਗਤ ਪ੍ਰਮੇਯਗਤ ਸਹਸਾ = ਸੰਸਾ ਉਸ ਦੇ ਹਿਰਦੇ ਵਿੱਚੋਂ ਨਾਮ ਰੂਪੀ ਬੀਜ ਦੇ ਕਰਕੇ ਵਿਲਾਇ = ਵਲਾ, ਛੁਪ ਗਿਆ ਹੈ, ਦੂਰ ਹੋ ਗਿਆ ਹੈ।

## ਨਾ ਕਿਛੁ ਬੀਜੇ, ਨ ਉਗਵੈ; ਜੋ ਬਖਸੇ ਸੋ ਖਾਇ ॥

ਗੁਰਮੁਖ ਜਨ ਹਉਮੈ ਦੇ ਸੰਜੁਗਤ ਨਾ ਕਿਛੁ = ਕੁਝ ਸਕਾਮ ਕਰਮਾਂ ਰੂਪੀ ਬੀਜ ਬੀਜਦਾ ਹੈ, ਨਾ ਹੀ ਉਸ ਨੂੰ ਨਰਕ ਸੁਰਗ ਆਦਿ ਦਾ ਦੁਖ ਸੁਖ ਉਗਵੈ = ਉਤਪੰਨ ਹੁੰਦਾ ਹੈ, ਉਹ ਤਾਂ ਪਰਮੇਸ਼ਰ ਦੇ ਨਾਮ ਦੇ ਜਾਚਕ ਹਨ, ਜੋ ਵਾਹਿਗੁਰੂ ਨਾਮ ਦੁਆਰਾ ਬ੍ਰਹਮਾਨੰਦ ਰੂਪੀ ਰਸ ਨੂੰ ਬਖਸੇ = ਬਖ਼ਸ਼ਦਾ ਹੈ, ਸੋ = ਉਸ ਨੂੰ ਖਾਇ = ਖਾਂਦਾ, ਭੋਗਦਾ ਹੈ।

## ਅੰਭੈ ਸੇਤੀ ਅੰਭੁ ਰਲਿਆ; ਬਹੁੜਿ ਨ ਨਿਕਸਿਆ ਜਾਇ॥

ਜਿਵੇਂ ਅੰਭੈ = ਜਲ ਸੇਤੀ = ਨਾਲ ਅੰਭੁ = ਜਲ ਰਲਿਆ = ਮਿਲ ਜਾਂਦਾ ਹੈ, ਉਹ ਜਲ ਬਹੁੜਿ = ਫਿਰ ਵੱਖਰਾ ਨ = ਨਹੀਂ ਨਿਕਸਿਆ = ਕੱਢਿਆ ਜਾਇ = ਜਾਂਦਾ।

ਇਸੇ ਪ੍ਰਕਾਰ ਆਤਮ ਸਰੂਪ ਰੂਪੀ ਜਲ ਨਾਲ ਤੂੰ ਪਦ ਦਾ ਲੱਖ ਅਰਥ ਰੂਪ ਜਲ ਮਿਲ ਜਾਂਦਾ ਹੈ, ਜੋ ਫੇਰ ਵੱਖਰਾ ਨਹੀਂ ਕੱਢਿਆ ਜਾਂਦਾ, ਭਾਵ ਪ੍ਰਤੱਕ ਚੇਤਨ ਤੋਂ ਅਦ੍ਵੈਤ ਨੰਦ ਵਿਚ ਏਕਤਾ ਪਾ ਕੇ ਵੱਖਰਾ ਨਹੀਂ ਹੋਇਆ ਜਾਂਦਾ।

## ਨਾਨਕ ਗੁਰਮੁਖਿ ਚਲਤੁ ਹੈ; ਵੇਖਹੁ ਲੋਕਾ ਆਇ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਾਂ ਨੇ ਜਾਣਿਆ ਹੈ ਕਿ ਸੰਸਾਰ ਚਲਤੁ = ਚਲਿੱਤ੍ਰ ਰੂਪ ਹੈ **ਵਾ:** ਗੁਰਮੁਖਾਂ ਨੇ ਸਮਝਿਆ ਹੈ ਕਿ ਇਕ ਪਾਸੇ ਤਾਂ ਨਾਮ ਤੇ ਰੂਪ ਪ੍ਰਤੀਤ ਹੋ ਰਿਹਾ ਹੈ, ਦੂਸਰਾ ਪਾਸੇ ਸਤ ਚਿੱਤ ਅਨੰਦ ਸਰੂਪ ਹੈ, ਇਹ ਪਰਮੇਸ਼ਰ ਦਾ ਚਲਤੁ = ਕੌਤਕ ਹੈ, ਭਾਵ ਦੁਨੀਆਂ ਦੇ ਨਾਮ ਤੇ ਰੂਪ ਚਲਾਇਮਾਨ ਹਨ ਤੇ ਪਰਮੇਸ਼ਰ ਸਤ ਚਿੱਤ ਅਨੰਦ ਸਰੂਪ ਹੋਣ ਕਰਕੇ ਅਚੱਲ ਸਰੂਪ ਹੈ।

ਹੇ ਲੋਕਾ = ਲੋਕੋ, ਜਗਿਆਸੂ ਜਨੋਂ ! ਗੁਰੂ ਸਾਹਿਬ ਜੀ ਦੀ ਸੰਗਤ ਵਿਚ ਆਇ = ਆ ਕੇ ਆਪਣੇ ਅਨੁਭਵ ਦੁਆਰਾ ਇਹ ਅਨੰਦ ਨੂੰ ਵੇਖਹੁ = ਦੇਖਣਾ ਕਰੋ।

**ਅਥਵਾ** ਜੋ ਗੁਰਮੁਖ ਜਨਾਂ ਦਾ ਭਗਤੀ ਰੂਪ ਚਲਤੁ = ਕੌਤਕ ਹੈ, ਇਸ ਨੂੰ ਹੇ ਲੋਕੋ ! ਆਇ = ਆ ਕੇ ਵੇਖਣਾ ਕਰੋ।

## ਲੋਕੁ ਕਿ ਵੇਖੈ ਬਪੁੜਾ; ਜਿਸ ਨੋ ਸੋਝੀ ਨਾਹਿ॥

ਪਰ ਅਗਿਆਨੀ ਲੋਕੁ = ਜੀਵ ਬਪੁੜਾ = ਵੀਚਾਰਾ ਕਿ = ਕੀ ਇਸ ਅਨੰਦ ਨੂੰ ਵੇਖੈ = ਵੇਖ ਸਕਦਾ ਹੈ, ਜਿਸਨੋ = ਜਿਸ ਨੂੰ ਸਰੂਪ ਦੀ ਸੋਝੀ = ਗਿਆਤ ਨਾਹਿ = ਨਹੀਂ ਹੈ।

## ਜਿਸੁ ਵੇਖਾਲੇ, ਸੋ ਵੇਖੈ; ਜਿਸੁ ਵਸਿਆ ਮਨ ਮਾਹਿ॥੧॥

ਜਿਸ ਨੂੰ ਸਤਿਗੁਰੂ ਸਾਹਿਬ ਜੀ ਆਪ ਕਿਰਪਾ ਕਰਕੇ ਵੇਖਾਲੇ = ਵਿਖਾਲਦੇ ਹਨ, ਸੋ = ਉਹੋ ਸੱਚ ਸਰੂਪ ਨੂੰ ਵੇਖੈ = ਵੇਖਦਾ ਹੈ, ਪਰ ਜਿਸ ਦੇ ਮਨ = ਹਿਰਦੇ ਮਾਹਿ = ਵਿਚ ਗੁਰ ਉਪਦੇਸ਼ ਦੁਆਰਾ ਨਾਮ ਵੱਸਿਆ ਹੈ, ਉਸ ਨੂੰ ਹੀ ਜੋਤੀ ਸਰੂਪ ਦੇ ਦਰਸ਼ਨ ਹੁੰਦੇ ਹਨ॥੧॥

## ਮਃ ੩ ॥ ਮਨਮੁਖੁ, ਦੁਖ ਕਾ ਖੇਤੁ ਹੈ; ਦੁਖੁ ਬੀਜੇ ਦੁਖੁ ਖਾਇ॥

ਮਨਮੁਖੁ = ਮਨਮਤ ਨੂੰ ਧਾਰਨ ਵਾਲਾ ਮਨੁੱਖ ਦੁਖ ਕਾ = ਦਾ ਖੇਤ ਹੈ, ਕਿਉਂਕਿ ਉਹ ਕਿਸੇ ਨੂੰ ਦੁਖ ਦੇਣ ਰੂਪ ਬੀਜ ਨੂੰ ਬੀਜੇ = ਬੀਜਦਾ ਹੈ ਤੇ ਫੇਰ ਉਸ ਦਾ ਫਲ ਦੁਖ ਹੀ ਖਾਇ = ਖਾਂਦਾ, ਭੋਗਦਾ ਹੈ।

## ਦੁਖ ਵਿਚਿ ਜੰਮੈ, ਦੁਖਿ ਮਰੈ; ਹਉਮੈ ਕਰਤ ਵਿਹਾਇ॥

ਉਹ ਦੁਖ ਵਿਚਿ = ਅੰਦਰ ਹੀ ਜੰਮੈ = ਜੰਮਦਾ ਹੈ, ਭਾਵ ਮਾਤਾ ਦੇ ਗਰਭ ਵਿਚ ਉਲਟਾ ਲਮਕਦਾ ਹੋਇਆ ਦੁਖ ਭੋਗਦਾ ਹੈ, ਜਦੋਂ ਮੌਤ ਆਉਂਦੀ ਹੈ, ਉਦੋਂ ਵੀ ਅਤਿਅੰਤ ਦੁਖ ਵਿਚ ਹੀ ਮਰੈ = ਮਰਦਾ ਹੈ, ਇਉਂ ਹਉਮੈ = ਹੰਗਤਾ ਕਰਤ = ਕਰਦਿਆਂ ਮਨਮੁਖ ਪੁਰਖ ਦੀ ਸਾਰੀ ਉਮਰ ਵਿਅਰਥ ਵਿਹਾਇ = ਬੀਤ, ਗੁਜ਼ਰ ਜਾਂਦੀ ਹੈ।

## ਆਵਣੁ ਜਾਣੁ ਨ ਸੁਝਈ; ਅੰਧਾ ਅੰਧੁ ਕਮਾਇ ॥

ਅੰਧਾ = ਅਗਿਆਨੀ ਜੀਵ ਅਗਿਆਨ ਪੁਣੇ ਵਿਚ ਅੰਧੁ = ਅੰਧਤਾਈ ਵਾਲੇ ਕਰਮਾਂ ਨੂੰ ਕਮਾਇ = ਕਮਾਉਂਦਾ ਰਹਿੰਦਾ ਹੈ, ਇਸੇ ਕਰਕੇ ਇਸਨੂੰ ਆਵਣੁ = ਆਉਣ ਜਾਣ ਦੇ ਗੇੜ ਵਿਚ ਪਏ ਹੋਏ ਨੂੰ ਕੁਝ ਵੀ ਪਰਮਾਰਥ ਵਾਲਾ ਮਾਰਗ ਸੁਝਈ = ਦਿਸਦਾ ਨ = ਨਹੀਂ ਹੈ **ਵਾ**: ਸਰੂਪ ਦੀ ਸੂਝ (ਸਮਝ) ਨਹੀਂ ਹੈ।

## ਜੋ ਦੇਵੈ ਤਿਸੈ ਨ ਜਾਣਈ; ਦਿਤੇ ਕਉ ਲਪਟਾਇ ॥

ਜੋ ਵਾਹਿਗੁਰੂ ਦਾਤਾਂ ਦੇਵੈ = ਦਿੰਦਾ ਹੈ, ਤਿਸੈ = ਉਸ ਨੂੰ ਜਾਣਈ = ਜਾਣਦਾ ਹੀ ਨਹੀਂ ਹੈ, ਪਰ ਹਰ ਵਕਤ ਉਸ ਦੇ ਦਿੱਤੇ ਹੋਏ ਪਦਾਰਥਾਂ ਕਉ = ਨੂੰ ਭੋਗਣ ਵਿਚ ਲਪਟਾਇ = ਲਪਟਿਆ, ਫਸਿਆ ਰਹਿੰਦਾ ਹੈ। ਜੈਸਾ ਕਿ :

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** *(ਅੰਗ ੬੭੬)*

## ਨਾਨਕ, ਪੂਰਬਿ ਲਿਖਿਆ ਕਮਾਵਣਾ; ਅਵਰੁ ਨ ਕਰਣਾ ਜਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪੂਰਬਿ = ਪੂਰਬਲੇ ਮੱਥੇ 'ਤੇ ਲੇਖ ਲਿਖਿਆਂ ਦੇ ਸੰਸਕਾਰਾਂ ਅਨੁਸਾਰ ਜੀਵ ਕਰਮਾਂ ਨੂੰ ਕਮਾਵਣਾ = ਕਮਾਉਂਦਾ ਹੈ, ਉਸ ਤੋਂ ਇਲਾਵਾ ਵਾਸ਼ਨਾ ਦੇ ਬੱਧੇ ਜੀਵ ਪਾਸੋਂ ਅਵਰੁ = ਹੋਰ ਕੁਝ ਵੀ ਕਰਣਾ = ਕੀਤਾ ਨ = ਨਹੀਂ ਜਾਇ = ਜਾ ਸਕਦਾ ॥੨॥

## ਮਃ ੩ ॥ ਸਤਿਗੁਰਿ ਮਿਲਿਐ, ਸਦਾ ਸੁਖੁ; ਜਿਸ ਨੋ ਆਪੇ ਮੇਲੇ ਸੋਇ ॥

ਪੂਰੇ ਸਤਿਗੁਰਾਂ ਦੇ ਨਾਲ ਮਿਲਿਐ = ਮਿਲਣੇ ਕਰਕੇ ਸਦਾ = ਹਮੇਸ਼ਾ ਰਹਿਣ ਵਾਲਾ ਆਤਮਿਕ ਸੁਖੁ = ਅਨੰਦ ਪ੍ਰਾਪਤ ਹੁੰਦਾ ਹੈ, ਪਰ ਜਿਸਨੋ = ਜਿਸ ਨੂੰ ਆਪੇ = ਆਪ ਪਰਮੇਸ਼ਰ ਗੁਰਾਂ ਨਾਲ ਮੇਲਦਾ ਹੈ, ਸੋਇ = ਉਹੋ ਹੀ ਗੁਰਾਂ ਨੂੰ ਮਿਲਦਾ ਹੈ **ਵਾ**: ਜਿਸ ਨੂੰ ਸਤਿਗੁਰੂ ਜੀ ਆਪਣੇ ਸਰੂਪ ਨਾਲ ਮੇਲੇ = ਮੇਲ ਲੈਂਦੇ ਹਨ, ਉਹ ਪੁਰਖ ਮਿਲਦੇ ਹਨ।

## ਸੁਖੈ ਏਹੁ ਬਿਬੇਕੁ ਹੈ; ਅੰਤਰੁ ਨਿਰਮਲੁ ਹੋਇ ॥

ਜੀਵ ਈਸ ਦੀ ਏਕਤਾ ਦੇ ਸੁਖੈ = ਸੁਖ ਦਾ ਅਸਲੀ ਬਿਬੇਕੁ = ਵੀਚਾਰ ਇਹੋ ਹੈ ਕਿ ਅੰਤਰੁ = ਅੰਦਰੋਂ ਮਨ ਨਿਰਮਲੁ = ਉੱਜਲ ਹੋਇ = ਹੋ ਜਾਂਦਾ ਹੈ।

**ਅਥਵਾ** ਜੋ ਹਿਰਦੇ ਦਾ ਅੰਦਰੋਂ ਨਿਰਮਲੁ = ਮਲ ਵਿਖੇਪ ਤੋਂ ਰਹਿਤ ਹੋਣਾ ਹੈ, ਇਹੋ ਜੀਵ ਈਸ ਦੀ ਏਕਤਾ ਦੇ ਸੁਖ **ਵਾ**: ਆਤਮਿਕ ਸੁਖੈ = ਅਨੰਦ ਦੀ ਪ੍ਰਾਪਤੀ ਦਾ ਬਿਬੇਕੁ = ਵੀਚਾਰ ਹੈ।

## ਅਗਿਆਨ ਕਾ ਭ੍ਰਮੁ ਕਟੀਐ; ਗਿਆਨੁ ਪਰਾਪਤਿ ਹੋਇ ॥

ਜੋ ਅਗਿਆਨ ਕਰਕੇ ਸੰਸਾਰ ਕਾ = ਦਾ ਭੇਦ, ਕਰਤੱਤ ਆਦਿ ਭਰਮ ਪ੍ਰਤੀਤ ਹੋ ਰਿਹਾ ਸੀ, ਉਹ ਕਟੀਐ = ਕੱਟਿਆ ਜਾਂਦਾ ਹੈ ਤੇ ਬ੍ਰਹਮ ਗਿਆਨ ਪ੍ਰਾਪਤ ਹੋਇ = ਹੁੰਦਾ ਹੈ **ਵਾ**: ਗਿਆਨ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

## ਨਾਨਕ, ਏਕੋ ਨਦਰੀ ਆਇਆ; ਜਹ ਦੇਖਾ ਤਹ ਸੋਇ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗਿਆਨ ਸਰੂਪ ਦੀ ਪ੍ਰਾਪਤੀ ਵਾਲੇ ਪੁਰਖ ਨੂੰ ਏਕੋ = ਇੱਕੋ

ਪਰਮੇਸ਼ਰ ਹੀ ਨਦਰੀ = ਦ੍ਰਿਸ਼ਟੀ ਆਇਆ ਹੈ, ਉਹ ਜਹ = ਜਿਥੇ ਵੀ ਦੇਖਾ = ਵੇਖਦਾ ਹੈ, ਤਹ = ਉਥੇ ਹੀ ਸੋਇ = ਉਹ ਪਰਮੇਸ਼ਰ ਵਿਆਪਕ ਦਿੱਸਦਾ ਹੈ, ਐਸੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ॥੩॥

## ਪਉੜੀ ॥ ਸਚੈ ਤਖਤੁ ਰਚਾਇਆ; ਬੈਸਣ ਕਉ ਜਾਂਈ ॥

ਸਚੈ = ਸੱਚੇ ਪਰਮੇਸ਼ਰ ਨੇ ਸੰਸਾਰ ਰੂਪ ਤਖ਼ਤ ਰਚਾਇਆ = ਰਚਾਉਣਾ, ਬਣਾਉਣਾ ਕੀਤਾ ਹੈ, ਪੁਨਾ ਆਪਣੇ ਜੀਵਾਂ ਦੇ ਬੈਸਣ = ਬੈਠਣ ਕਉ = ਨੂੰ ਚੌਦਾਂ ਲੋਕਾਂ, ਤ੍ਰਿਭਵਣਾਂ, ਖੰਡਾਂ ਬ੍ਰਹਿਮੰਡਾਂ ਰੂਪ ਜਾਂਈ = ਜਗ੍ਹਾ ਬਣਾਈ ਹੈ।

**ਅਥਵਾ** ਸੱਚੇ ਪਰਮੇਸ਼ਰ ਨੇ ਸਾਧਸੰਗਤ ਰੂਪੀ ਤਖ਼ਤ ਰਚਾਇਆ ਹੈ ਅਤੇ ਸੰਗਤ ਵਿਚ ਬੈਠਣ ਵਾਸਤੇ ਪਹਿਲੀ ਦੂਜੀ ਤੀਜੀ ਆਦਿ ਭੂਮਿਕਾ ਰੂਪੀ ਜਗ੍ਹਾ ਬਣਾਈਆਂ ਹੋਈਆਂ ਹਨ।

**ਅਥਵਾ** ਜਿਨ੍ਹਾਂ ਦਾ ਸੱਚੇ ਪਰਮੇਸ਼ਰ ਨੇ ਅੰਤਹਕਰਣ ਰੂਪੀ ਤਖ਼ਤ ਸ਼ੁੱਭ ਗੁਣਾਂ ਦੇ ਸਹਿਤ ਰਚਾ, ਬਣਾ ਦਿੱਤਾ ਹੈ, ਉਨ੍ਹਾਂ ਨੂੰ ਬੈਠਣ ਵਾਸਤੇ ਤ੍ਵੰ ਪਦ ਦੇ ਲੱਖ ਅਰਥ ਤੇ ਤੱਤਪਦ ਦਾ ਲੱਖ ਅਰਥ ਰੂਪ ਜਗ੍ਹਾ ਪ੍ਰਾਪਤ ਹੋਈ ਹੈ।

## ਸਭੁ ਕਿਛੁ ਆਪੇ ਆਪਿ ਹੈ; ਗੁਰ ਸਬਦਿ ਸੁਣਾਈ ॥

ਇਹੋ ਹੀ ਪੂਰੇ ਗੁਰਾਂ ਨੇ ਸਬਦਿ = ਉਪਦੇਸ਼ ਸੁਣਾਈ = ਸੁਣਾਇਆ ਹੈ ਕਿ ਸਭੁ = ਸਾਰਾ ਕਿਛੁ = ਕੁਝ ਪਰਮੇਸ਼ਰ ਆਪੇ ਆਪ ਹੀ ਹੈ **ਵਾ:** ਸਭ ਕੁਝ ਅਸਪਦ ਰੂਪ ਹੀ ਹੈ।

## ਆਪੇ ਕੁਦਰਤਿ ਸਾਜੀਅਨੁ; ਕਰਿ ਮਹਲ ਸਰਾਈ ॥

ਪਰਮੇਸ਼ਰ ਨੇ ਆਪੇ = ਆਪ ਹੀ ਕੁਦਰਤਿ = ਸ਼ਕਤੀ ਦੁਆਰਾ ਸ੍ਰਿਸ਼ਟੀ ਨੂੰ ਸਾਜੀਅਨੁ = ਸਾਜਨਾ, ਰਚਨਾ ਕੀਤਾ ਹੈ ਅਤੇ ਪ੍ਰਤੱਖ ਮਹਲ ਤੇ ਸਰਾਈ = ਸਰਾਵਾਂ ਬਣਾਉਣਾ ਕੀਤੀਆਂ ਹਨ **ਵਾ:** ਬੈਕੁੰਠ ਰੂਪੀ ਮਹਲ ਤੇ ਸਵਰਗ, ਬ੍ਰਹਮ ਲੋਕ ਆਦਿ ਸਰਾਵਾਂ ਦੀ ਨਿਆਈਂ ਬਣਾਉਣਾ ਕੀਤੇ ਹਨ।

**ਵਾ:** ਮਨੁੱਖਾ ਜਨਮ ਰੂਪੀ ਮਹਲ ਤੇ ਬਾਕੀ ਜੂਨਾਂ ਸਰਾਵਾਂ ਦੀ ਨਿਆਈਂ ਬਣਾਉਣਾ ਕੀਤੀਆਂ ਹਨ।

**ਅਥਵਾ** ਜਿਨ੍ਹਾਂ ਦੇ ਚਿੱਤ ਨੂੰ ਪਰਮੇਸ਼ਰ ਨੇ ਆਪ ਆਪਣੀ ਭਗਤੀ ਰੂਪ ਸ਼ਕਤੀ ਦੇ ਕੇ ਬ੍ਰਹਮ ਗਿਆਨ ਦੇ ਸਹਿਤ ਸਜਾ ਦਿੱਤਾ ਹੈ, ਉਨ੍ਹਾਂ ਦਾ ਸ਼ੁੱਧ ਅੰਤਹਕਰਣ ਰੂਪੀ ਮਹਲ ਬਣਾ ਦਿੱਤਾ ਹੈ ਅਤੇ ਅੰਤਹਕਰਣ ਦੇ ਅੰਦਰ ਦੈਵੀ ਗੁਣਾਂ ਰੂਪ ਸਰਾਵਾਂ ਬਣਾਉਣਾ ਕੀਤੀਆਂ ਹਨ।

**ਅਥਵਾ** ਪਰਮੇਸ਼ਰ ਨੇ ਆਪਣੀ ਕੁਦਰਤ ਦੁਆਰਾ ਸਾਧਸੰਗਤ ਰੂਪ ਮਹਲ ਨੂੰ ਸਜਾਉਣਾ ਕੀਤਾ ਹੈ ਤੇ ਸਰਾਵਾਂ ਦੀ ਨਿਆਈਂ ਸਾਰਾ ਸੰਸਾਰ, ਜਗਿਆਸੂਆਂ ਦੇ ਸਰੀਰ ਬਣਾਉਣਾ ਕੀਤੇ ਹਨ **ਵਾ:** ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਨੇ ਆਪਣੀ ਕੁਦਰਤ ਦੁਆਰਾ ਗਿਆਨ ਨੂੰ ਸਜਾਉਣਾ ਕੀਤਾ ਹੈ, ਉਨ੍ਹਾਂ ਨੇ ਸੰਸਾਰ ਨੂੰ ਸਰਾਂ, ਮੁਸਾਫ਼ਰ ਖ਼ਾਨੇ ਦੀ ਨਿਆਈਂ ਸਮਝਿਆ ਹੈ ਅਤੇ ਸਰੂਪ ਰੂਪੀ ਮਹਲ ਦੀ ਪ੍ਰਾਪਤੀ ਕਰ ਲਈ ਹੈ।

## ਚੰਦੁ ਸੂਰਜੁ ਦੁਇ ਚਾਨਣੇ; ਪੂਰੀ ਬਣਤ ਬਣਾਈ ॥

ਚੰਦੁ = ਚੰਦਰਮਾ ਤੇ ਸੂਰਜ ਦੁਇ = ਦੋ ਚਾਨਣੇ = ਪ੍ਰਕਾਸ਼ ਵਾਸਤੇ ਬਣਾਉਣਾ ਕੀਤੇ ਹਨ, ਇਉਂ ਸੰਸਾਰ ਦੀ ਪੂਰੀ ਬਣਤ = ਬਣਾਵਟ ਬਣਾਈ = ਬਣਾਉਣਾ ਕੀਤੀ ਹੈ।

**ਅਥਵਾ** ਚੰਦ ਸੂਰਜ ਭਾਵ ਸੱਜਾ ਤੇ ਖੱਬਾ ਦੁਇ = ਦੋਵੇਂ ਨੇਤਰ ਚਾਨਣ, ਦੇਖਣ ਵਾਸਤੇ ਬਣਾਉਣਾ ਕੀਤੇ ਹਨ, ਇਉਂ ਨੇਤਰ, ਹੱਥਾਂ ਆਦਿ ਇੰਦਰਿਆਂ ਦੇ ਸਮੇਤ ਪੂਰੇ ਸਰੀਰ ਦੀ ਬਣਾਵਟ ਬਣਾਉਣਾ ਕੀਤੀ ਹੈ।

**ਅਥਵਾ** ਚੰਦ ਸੂਰਜ ਭਾਵ ਵੈਰਾਗ ਵਿਵੇਕ ਰੂਪੀ ਦੋ ਦੀਵੇ ਗਿਆਨ ਦਾ ਚਾਨਣੇ = ਪ੍ਰਕਾਸ਼ ਕਰਨ ਵਾਸਤੇ ਬਣਾਉਣਾ ਕੀਤੇ ਹਨ, ਇਉਂ ਪੂਰੀ ਬ੍ਰਹਮ ਵਿੱਦਿਆ ਦੀ ਬਣਾਵਟ ਬਣਾਉਣਾ ਕੀਤੀ ਹੈ।

**ਅਥਵਾ** ਜਿਨ੍ਹਾਂ ਨੇ ਪ੍ਰੋਖ ਗਿਆਨ ਰੂਪੀ ਚੰਦਰਮਾ ਤੇ ਅਪ੍ਰੋਖ ਗਿਆਨ ਰੂਪੀ ਸੂਰਜ ਇਹ ਦੋ ਆਤਮਿਕ, ਸ੍ਵੈ ਸਰੂਪ ਦਾ ਪ੍ਰਕਾਸ਼ ਕਰਨ ਵਾਸਤੇ ਬਣਾਉਣਾ ਕੀਤੇ ਹਨ, ਉਨ੍ਹਾਂ ਨੇ ਪੂਰੀ = ਪੂਰਨ ਤੁਰੀਆ ਪਦ ਦੀ ਪ੍ਰਾਪਤੀ ਦੀ ਸੋਹਣੀ ਬਣਾਵਟ ਬਣਾਉਣਾ ਕੀਤੀ ਹੈ।

## ਆਪੇ ਵੇਖੈ, ਸੁਣੇ ਆਪਿ; ਗੁਰ ਸਬਦਿ ਧਿਆਈ ॥੧॥

ਜੋ ਪਰਮੇਸ਼ਰ ਆਪੇ = ਆਪ ਹੀ ਸਾਰਿਆਂ ਦੇ ਕਰਤੱਬਾਂ ਨੂੰ ਵੇਖੈ = ਵੇਖਣ ਵਾਲਾ ਹੈ ਤੇ ਆਪ ਹੀ ਸਭ ਦੀਆਂ ਗੁਪਤ ਗੱਲਾਂ ਨੂੰ ਸੁਣੇ = ਸੁਣਨ ਵਾਲਾ ਹੈ, ਉਸ ਨੂੰ ਗੁਰ ਸਬਦਿ = ਉਪਦੇਸ਼ ਦੁਆਰਾ ਧਿਆਈ = ਧਿਆਉਣਾ ਕਰੀਦਾ ਹੈ।

**ਅਥਵਾ** ਪਰਮੇਸ਼ਰ ਆਪ ਹੀ ਤਤ ਬੇਤਾ ਹੋ ਕੇ ਵੇਖਦਾ ਹੈ, ਆਪ ਹੀ ਅਧਿਕਾਰੀ ਹੋ ਕੇ ਉਪਦੇਸ਼ ਨੂੰ ਸੁਣਦਾ ਹੈ, ਜਿਹੜੇ ਗੁਰ ਉਪਦੇਸ਼ ਦੁਆਰਾ ਉਸ ਨੂੰ ਧਿਆਉਂਦੇ ਹਨ, ਉਨ੍ਹਾਂ ਨੂੰ ਸਾਰਿਆਂ ਵਿਚ ਵਿਆਪਕ ਪਰਮੇਸ਼ਰ **ਵਾ:** ਆਪਣਾ ਆਪ ਰੂਪ ਦਿੱਸ ਆਉਂਦਾ ਹੈ ॥੧॥ ਅਤੇ

## ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥੧॥ਰਹਾਉ॥

ਉਹ ਗੁਰਮੁਖ ਜਨ ਇਹੋ ਜਪਦੇ ਰਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਸਰੂਪ ਹੈਂ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਸਚੀ ਨਾਈ = ਮਹਿਮਾ ਵਾਲਾ ਹੈਂ ॥੧॥ਰਹਾਉ॥

***ਨੋਟ :*** ਸਤਿਗੁਰੂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਰਚ ਕੇ, ਜਦੋਂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਨੌਂ ਧੁਨਾਂ ਚਾੜ੍ਹੀਆਂ ਹਨ ਤਾਂ ਰਾਮਕਲੀ ਦੀ ਪਹਿਲੀ ਵਾਰ ਬਾਬਤ ਆਗਿਆ ਕੀਤੀ ਕਿ ਜੋ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਤੀਸਰੇ ਪਾਤਸ਼ਾਹ ਜੀ ਦੀ ਵਾਰ ਦੀਆਂ ਪੰਜ ਤੁਕਾਂ ਵਾਲੀਆਂ ਪਉੜੀਆਂ ਲਿਖਾਈਆਂ ਹਨ, ਜੋ ਗਿਣਤੀ ਦੀਆਂ ੨੧ ਹਨ, ਉਨ੍ਹਾਂ ਦੇ ਮਗਰੋਂ (ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ) ਇਹ ਤੁਕ ਹਰ ਪਉੜੀ ਦੇ ਅਖ਼ੀਰ ਵਿਚ ਪੜ੍ਹਨੀ ਭਾਵ ਇੱਕੀ ਵਾਰ ਪੜ੍ਹਨੀ ਹੈ। ਧੁਨ ਵਾਲੀ ਵਾਰ ਦੀ ਪਉੜੀ ਦੀਆਂ ਛੇ ਤੁਕਾਂ ਸਨ, ਇਸੇ ਕਰਕੇ ਸਤਿਗੁਰਾਂ ਨੇ ਇਹ ਤੁਕ ਪੜ੍ਹਨ ਦੀ ਆਗਿਆ ਦੇ ਕੇ ਛੇ ਤੁਕੀ ਵਾਰ ਦੀ ਧੁਨ ਬਣਾਈ ਹੈ। *ਗੁਰ ਬਿਲਾਸ* ਵਿਚ ਭਾਈ ਮਨੀ ਸਿੰਘ ਜੀ ਨੇ ਵੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਧੁਨਾ ਚੜ੍ਹਾਉਣ ਵਾਲੇ ਅਧਿਆਇ ਵਿਚ ਲਿਖਿਆ ਹੈ ਕਿ ਇਹ ਛੇਵੇਂ ਪਾਤਸ਼ਾਹ ਨੇ ਭਾਈ ਗੁਰਦਾਸ ਜੀ ਦੇ ਪਾਸੋਂ ਲਿਖਾਈਆਂ ਹਨ।

ਟਕਸਾਲੀ ਗਿਆਨੀ ਚੰਦਾ ਸਿੰਘ ਜੀ ਦੇ ਪ੍ਰਯਾਇ ਵਿਚ, ਸੰਤ ਗਿਆਨੀ ਅਮੀਰ ਸਿੰਘ ਜੀ ਅੰਮ੍ਰਿਤਸਰ ਸਾਹਿਬ ਵਾਲਿਆਂ ਨੇ, ਸੰਤ ਗੋਬਿੰਦ ਦਾਸ ਦੇ ਪ੍ਰਯਾਇ ਅਤੇ ਟੀਕਾ ਫ਼ਰੀਦਕੋਟੀ ਵਿਚ ਵੀ ਇਹ ਤੁਕ ਪੜ੍ਹਨ ਦੀ ਗੁਰੂ ਸਾਹਿਬ ਜੀ ਵੱਲੋਂ ਆਗਿਆ ਦੱਸੀ ਹੈ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਕਲਮ ਦੇ ਲਿਖੇ ਹੋਏ ਬਾਣੀ ਬਿਉਰੇ ਦੇ ਪੰਨਾ ੯੭ 'ਤੇ ਵੀ ਇਹ ਤੁਕ ਪੜ੍ਹਨ ਦੀ ਸਤਿਗੁਰਾਂ ਵੱਲੋਂ ਆਗਿਆ ਦੱਸੀ ਹੈ।

ਗਿਆਨੀ ਨਰੈਣ ਸਿੰਘ ਜੀ ਨੇ ਵੀ ਬਾਈ ਵਾਰਾਂ ਦੇ ਸਟੀਕ ਪੰਨਾ ੫੩੫ ਵਿਚ ਲਿਖਿਆ ਹੈ ਕਿ ਇਹ ਤੁਕ ਜ਼ਰੂਰ ਪੜ੍ਹਨੀ ਚਾਹੀਦੀ ਹੈ।

ਸ੍ਰੀ ਮਾਨ ਪੰਡਤ ਸੁਤੇ ਪ੍ਰਕਾਸ਼ ਜੀ ਨੇ ਵੀ ਪ੍ਰਿਆਵਾਂ ਵਾਲੀ ਪੁਸਤਕ ਦੇ ੧੧੦੫ ਸਫੇ 'ਤੇ ਲਿਖਿਆ ਹੈ ਕਿ ਇਹ ਤੁਕ ਪੜ੍ਹਨੀ ਚਾਹੀਦੀ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ *ਮਹਾਨ ਕੋਸ਼* ਵਿਚ ਰਹਾਉ ਪਦ ਉਪਰ ਇਸ ਪ੍ਰਕਾਰ ਲਿਖਿਆ ਹੈ ਕਿ ਰਾਮਕਲੀ ਦੀ ਪਹਿਲੀ ਵਾਰ ਦੀ ਪਹਿਲੀ ਪਉੜੀ ਦੇ ਅੰਤ ਰਹਾਉ ਸ਼ਬਦ ਆਇਆ ਹੈ, ਜਿਸ ਦਾ ਭਾਵ ਹੈ ਕਿ ਹਰੇਕ ਪਉੜੀ ਦੇ ਅੰਤ ਇਹ ਪਿਛਲੀ ਰਹਾਉ ਵਾਲੀ ਤੁਕ "ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥੧॥ਰਹਾਉ॥" ਜੋੜ ਕੇ ਪਾਠ ਕਰੋ।

ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁਲ ਬਾਈ ਵਾਰਾਂ ਆਈਆਂ ਹਨ, ਜਿਨ੍ਹਾਂ ਵਿੱਚੋਂ ਨੌਂ ਵਾਰਾਂ ਉਪਰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਨੌਂ ਧੁਨਾਂ ਚਾੜ੍ਹੀਆਂ ਹਨ। ਉਨ੍ਹਾਂ ਨੌਂ ਵਾਰਾਂ ਵਿੱਚੋਂ ਤੀਸਰੇ ਪਾਤਸ਼ਾਹ ਜੀ ਦੀ ਇਸ ਵਾਰ ਵਿਚ ਪਹਿਲੀ ਪਉੜੀ ਦੀ ਅਖ਼ੀਰਲੀ ਤੁਕ "ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ" ਤੋਂ ਬਾਅਦ 'ਰਹਾਉ ਪਦ' ਆਇਆ ਹੈ, ਉਹ ਹਰੇਕ ਪਉੜੀ ਦੀ ਛੇਵੀਂ ਤੁਕ ਨੂੰ ਪੂਰਾ ਕਰਨ ਲਈ ਹੀ ਇਸ਼ਾਰਾ ਹੈ, ਕਿਉਂਕਿ ਰਹਾਉ ਦਾ ਅਰਥ ਹੀ ਅਸਥਾਈ ਹੈ। ਜਿਸ ਤੁਕ ਪਿੱਛੇ ਵੀ 'ਰਹਾਉ' ਪਦ ਲਿਖਿਆ ਹੁੰਦਾ ਹੈ, ਸੰਗੀਤਕਾਰ ਉਸਨੂੰ ਅਸਥਾਈ ਮੰਨ ਕੇ ਵਾਰ ਵਾਰ ਪੜ੍ਹਦੇ, ਗਾਉਂਦੇ ਹਨ। ਇਸੇ ਭਾਵ ਨੂੰ ਮੁਖ ਰੱਖ ਕੇ ਅਤੇ ਤੁਕਾਂਤ ਪੂਰਾ ਕਰਨ ਵਾਸਤੇ ਸਾਨੂੰ ਇਹ ਤੁਕ ਪੜ੍ਹਨੀ ਚਾਹੀਦੀ ਹੈ।

ਇਸ ਤੁਕ ਨੂੰ ਛੱਡ ਕੇ ਪੰਥ ਵਿਰੋਧੀ ਵਿਦਵਾਨਾਂ ਨੂੰ ਅਸੀਂ ਆਪਣੇ ਆਪ ਗੁਰੂ ਸਾਹਿਬ ਤੇ ਸ਼ੰਕਾ ਕਰਨ ਦਾ ਮੌਕਾ ਦੇ ਰਹੇ ਹਾਂ। ਕੱਲ੍ਹ ਨੂੰ ਕੋਈ ਵੀ ਵਿਦਵਾਨ ਉੱਠ ਕੇ ਇਹ ਕਹਿ ਸਕਦਾ ਹੈ ਕਿ ਇਸ ਵਾਰ ਦੀ ਧੁਨ ਲਿਖਣ ਵਾਲੇ ਗੁਰੂ ਸਾਹਿਬਾਨ ਨੂੰ ਇਹ ਗਿਆਨ ਨਹੀਂ ਸੀ ਕਿ ਇਸ ਵਾਰ ਦੀਆਂ ਪਉੜੀਆਂ ਪੰਜ ਤੁਕੀਆਂ ਹਨ ਤੇ ਉਨ੍ਹਾਂ ਨੇ ਛੇ ਤੁਕੀ ਜੋਧੈ ਵੀਰੈ ਪੂਰਬਾਣੀ ਦੀ ਵਾਰ ਦਾ ਪ੍ਰਮਾਣ ਠੀਕ ਨਹੀਂ ਦਿੱਤਾ।

ਇਸ ਲਈ ਸਾਨੂੰ ਗੁਰੂ ਸਾਹਿਬ ਜੀ ਦੇ ਸਤਿਕਾਰ ਨੂੰ ਮੁਖ ਰੱਖਦਿਆਂ ਅਤੇ ਉਪਰੋਕਤ ਦਲੀਲਾਂ ਨੂੰ ਸਵੀਕਾਰ ਕਰਦਿਆਂ ਪੜ੍ਹਨ ਵਿਚ ਇਹ ਤੁਕ ਅਧੂਰੀ ਨਹੀਂ ਛੱਡਣੀ ਚਾਹੀਦੀ, ਭਾਵ ਹਰੇਕ ਪਉੜੀ ਦੇ ਮਗਰੋਂ ਇਹ ਤੁਕ ਜ਼ਰੂਰੀ ਪੜ੍ਹਨੀ ਚਾਹੀਦੀ ਹੈ।

ਜਿਹੜੇ ਸੱਜਣ ਇਸ ਤੁਕ ਦਾ ਪਾਠ ਹਰੇਕ ਪਉੜੀ ਦੇ ਅਖ਼ੀਰ 'ਤੇ ਨਹੀਂ ਪੜ੍ਹਦੇ, ਉਹ ਸਤਿਗੁਰਾਂ ਦੀ ਆਗਿਆ ਨਾ ਮੰਨਣ ਕਰਕੇ ਗੁਰੂ ਦੇ ਦੇਣਦਾਰ ਬਣ ਜਾਣਗੇ, ਜਿਹੜੇ ਕਾਨੂੰਨ ਦੇ ਵਾਕਫ਼ ਹੋ ਕੇ ਗ਼ਲਤੀ ਕਰਦੇ ਹਨ, ਉਹ ਦੂਣੀ ਸਜ਼ਾ ਦੇ ਭੋਗਣ ਵਾਲੇ ਹੁੰਦੇ ਹਨ, ਕਿਉਂਕਿ ਛੇਵੇਂ ਸਤਿਗੁਰਾਂ ਦੀ ਆਗਿਆ ਹੈ ਕਿ ਜਿਵੇਂ ਜੋਧੇ ਵੀਰੇ ਦੀ ਛੇ ਤੁਕੀ ਪਉੜੀ ਗਾਇਨ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਇਸ ਰਾਮਕਲੀ ਰਾਗ ਦੀ ਪਉੜੀ ਦੀਆਂ ਛੇ ਤੁਕਾਂ ਗਾਇਨ ਕਰਨੀਆਂ ਚਾਹੀਦੀਆਂ ਹਨ।

ਇਸੇ ਕਰਕੇ "ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ" ਵਾਲੀ ਤੁਕ ਇਸ ਵਾਰ ਵਿਚ ਹਰੇਕ ਪਉੜੀ ਤੋਂ ਬਾਅਦ ਪੜ੍ਹਨੀ ਚਾਹੀਦੀ ਹੈ ਤਾਂ ਹੀ ਹਰੇਕ ਪਉੜੀ ਛੇ ਤੁਕਾਂ ਵਿਚ ਪੂਰੀ ਹੋਵੇਗੀ।

ਜਿਹੜਾ ਵੀ ਸੱਜਣ ਇਸ ਤੁਕ ਨੂੰ ਹਰੇਕ ਪਉੜੀ ਨਾਲ ਪੜ੍ਹੇਗਾ, ਉਹ ਗੁਰੂ ਸਾਹਿਬ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੇਗਾ। ਸਿੱਖ ਜਗਤ ਦੀਆਂ ਸਾਰੀਆਂ ਸੰਪਰਦਾਵਾਂ ਗੁਰੂ ਗੋਬਿੰਦ ਸਿੰਘ ਜੀ ਦੇ ਦਮਦਮਾ ਸਾਹਿਬ ਕੀਤੇ ਹੋਏ ਹੁਕਮ ਨੂੰ ਮੰਨਦੀਆਂ ਹੋਈਆਂ ਆ ਰਹੀਆਂ ਹਨ, ਸੰਪਰਦਾ ਦਮਦਮੀ ਟਕਸਾਲ, ਭਾਈ ਮਨੀ ਸਿੰਘ ਸੰਪ੍ਰਦਾ ਅੰਮ੍ਰਿਤਸਰ, ਨਿਹੰਗ ਸਿੰਘ ਸੰਪ੍ਰਦਾ, ਨਿਰਮਲ ਸੰਪ੍ਰਦਾ, ਉਦਾਸੀਨ ਸੰਪ੍ਰਦਾ ਆਦਿ ਸਮੁੱਚਾ ਪੰਥ ਹੀ ਇਸ ਗੱਲ ਨੂੰ ਪ੍ਰਮਾਣਿਤ ਕਰਦਾ ਹੋਇਆ ਇਹ ਤੁਕ ਪੜ੍ਹਦਾ ਆ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਸੀਨਾ ਬਸੀਨਾ ਚੱਲੀ ਆ ਰਹੀ ਦਮਦਮੀ ਟਕਸਾਲ ਵਿਚ ਵਿਦਿਆਰਥੀਆਂ ਨੂੰ ਸੰਥਿਆ ਸਮੇਂ ਵਿਸ਼ੇਸ਼ ਹਦਾਇਤ ਕਰਕੇ ਇਹ ਤੁਕ ਪੜ੍ਹਨ ਦੀ ਆਗਿਆ ਕੀਤੀ ਜਾਂਦੀ ਹੈ।

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਕਬੀਰ ਸਾਹਿਬ ਦੇ ਸਲੋਕਾਂ ਵਿਚ ਜਿਹੜਾ "ਕਬੀਰ ਮਹਿਦੀ ਕਰਿ ਕੈ ਘਾਲਿਆ" ਵਾਲਾ ਸਲੋਕ ਉਚਾਰਨ ਕੀਤਾ ਹੋਇਆ ਹੈ, ਉਸ ਸਲੋਕ ਦੇ ਕਿਰਪਾ ਕਰਕੇ ਅਰਥ ਸਮਝਾਉਣਾ ਕਰੋ। ਪਹਿਲਾਂ ਸਤਿਗੁਰੂ ਜੀ ਸਿੱਖਾਂ ਦੇ ਤਾਈਂ ਉਸੇ ਸਲੋਕ ਨੂੰ ਉਚਾਰਨ ਕਰਕੇ ਉਪਦੇਸ਼ ਬਖ਼ਸ਼ਦੇ ਹਨ।

**ਅਥਵਾ** ਇਸ ਵਾਰ ਵਿਚ ਕਬੀਰ ਜੀ ਦੇ ਸਲੋਕ ਰੱਖਣ ਦਾ ਭਾਵ ਇਹ ਹੈ ਕਿ ਗੁਰੂ ਜੀ ਨੇ ਆਪਣੀ ਬਾਣੀ ਦੇ ਨਾਲ ਭਗਤਾਂ ਦੀ ਬਾਣੀ ਦੀ ਅਭੇਦਤਾ ਦਿਖਾਉਣਾ ਕੀਤੀ ਹੈ।

## ਸਲੋਕੁ ॥ ਕਬੀਰ ਮਹਿਦੀ ਕਰਿ ਕੈ ਘਾਲਿਆ; ਆਪੁ ਪੀਸਾਇ ਪੀਸਾਇ ॥

ਇਸ ਸਲੋਕ ਵਿਚ ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਨੇ ਆਪਣੀ ਜ਼ਿੰਦਗੀ ਰੂਪ ਮਹਿੰਦੀ ਨੂੰ ਅਭਿਆਸ ਰੂਪੀ ਡੰਡੇ ਦੇ ਨਾਲ ਨਿਸਚੇ ਰੂਪੀ ਸੁਨਹਿਰੇ (ਕੂੰਡੇ) ਵਿਚ ਪਾ ਕਰ ਕੇ ਘਾਲਿਆ = ਕਮਾਉਣਾ ਕੀਤਾ ਹੈ ਅਤੇ ਫੇਰ ਆਪੁ = ਆਪਣੇ ਆਪ ਨੂੰ **ਵਾ:** ਆਪਣੇ ਤਨ ਦੇ ਤਾਣ ਤੇ ਮਨ ਦੇ ਮਾਣ ਨੂੰ ਪੀਸਾਇ ਪੀਸਾਇ = ਪੀਹ ਪੀਹ ਕੇ ਸੂਖਮ ਕੀਤਾ ਹੈ।

## ਤੈ ਸਹ ਬਾਤ ਨ ਪੁਛੀਆ; ਕਬਹੂ ਨ ਲਾਈ ਪਾਇ ॥੧॥

ਪਰ ਹੇ ਸਹ = ਖ਼ਸਮ, ਮਾਲਕ ਪਰਮੇਸ਼ਰ ਜੀ ! ਤੈ = ਤੂੰ ਉਸ ਦੀ ਸਰਗੁਣ ਸਰੂਪ ਧਾਰ ਕੇ ਬਾਤ = ਗੱਲ ਵੀ ਨ = ਨਹੀਂ ਪੁਛੀਆ = ਪੁੱਛਣਾ ਕੀਤੀ, ਭਾਵ ਉਸ ਨਾਲ ਕਦੇ ਵੀ ਬਚਨ ਬਿਲਾਸ ਨਹੀਂ ਕੀਤਾ ਅਤੇ ਕਬਹੂ = ਕਦੇ ਉਸ ਨੂੰ ਆਪਣੇ ਪਾਇ = ਚਰਨੀਂ ਵੀ ਨ = ਨਹੀਂ ਲਾਇ = ਲਾਉਣਾ ਕੀਤਾ **ਵਾ:** ਨਿਰਗੁਣ ਸਰੂਪ ਵਿਚ ਚਰਨੀਂ ਲਾਉਣ ਦੀ ਨਿਆਈਂ ਅਭੇਦਤਾ ਵੀ ਨਹੀਂ ਕੀਤੀ ॥੧॥

ਫੇਰ ਸ੍ਰੀ ਗੁਰੂ ਅਰਜਨ ਦੇਵ ਜੀ ਕਹਿਣ ਲੱਗੇ ਕਿ ਹੇ ਗੁਰਸਿੱਖੋ ! ਸਾਡੇ ਵੱਡੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਵੀ ਸਿੱਖਾਂ ਨੇ ਇਹੋ ਸਲੋਕ ਦੇ ਅਰਥ ਪੁੱਛੇ ਸਨ ਅਤੇ ਸਤਿਗੁਰਾਂ ਨੇ ਉਦੋਂ ਇਹ ਅਗਲਾ ਮਹਲਾ ਉਚਾਰਨ ਕਰਕੇ ਉੱਤਰ ਦਿੱਤਾ ਸੀ, ਉਹੋ ਸਲੋਕ ਅਸੀਂ ਉਚਾਰਨ ਕਰਕੇ ਤੁਹਾਨੂੰ ਕਬੀਰ ਸਾਹਿਬ ਜੀ ਦੇ ਸਲੋਕ ਦਾ ਸਿਧਾਂਤ ਸਮਝਾਉਂਦੇ ਹਾਂ।

## ਮਃ ੩ ॥ ਨਾਨਕ ਮਹਿਦੀ ਕਰਿ ਕੈ ਰਖਿਆ; ਸੋ ਸਹੁ ਨਦਰਿ ਕਰੇਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਮਹਿਦੀ ਦੀ ਨਿਆਈਂ ਆਪਣੇ ਆਪ ਨੂੰ **ਵਾ:** ਮਨ ਦੇ ਮਾਣ ਤੇ ਤਨ ਦੇ ਤਾਣ ਨੂੰ ਛੱਡ ਕਰਕੇ ਭਾਵ ਸੂਖਮ, ਬਰੀਕ ਕਰਕੇ ਰੱਖਿਆ ਹੈ।

**ਵਾ:** ਜਿਸ ਨੇ ਆਪਣੀ ਜ਼ਿੰਦਗੀ ਰੂਪ ਮਹਿੰਦੀ ਨੂੰ ਅਭਿਆਸ ਰੂਪੀ ਡੰਡੇ ਦੇ ਨਾਲ ਨਿਸਚੇ ਰੂਪੀ ਸੁਨਹਿਰੇ (ਕੂੰਡੇ) ਵਿਚ ਘਸਾ ਘਸਾ ਕੇ ਸ਼ਰਧਾ ਦੇ ਸਹਿਤ ਕਰ ਰੱਖਿਆ ਹੈ, ਸੋ = ਉਸ ਉੱਤੇ ਸਹੁ = ਖ਼ਸਮ ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਜ਼ਰੂਰ ਕਰੇਇ = ਕਰੇਗਾ।

## ਆਪੇ ਪੀਸੈ ਆਪੇ ਘਸੈ; ਆਪੇ ਹੀ ਲਾਇ ਲਏਇ ॥

ਆਪੇ = ਆਪ ਹੀ ਸ੍ਰਵਣ ਕਰਕੇ ਪ੍ਰਮਾਣਗਤ ਸੰਸੇ ਨੂੰ ਮੇਟਣ ਰੂਪ ਪੀਸੈ = ਪੀਂਹਦਾ ਹੈ, ਆਪੇ = ਆਪ ਹੀ ਮੰਨਣ ਕਰਕੇ ਪ੍ਰਮੇਯਗਤ ਸੰਸੇ ਨੂੰ ਅੰਦਰੋਂ ਘਸੈ = ਘਸਾ ਭਾਵ ਮੇਟ ਦਿੰਦਾ ਹੈ ਅਤੇ ਨਿਧਿਆਸਣ ਦੁਆਰਾ ਵਿਪਰਜੇ ਬੁੱਧੀ ਦਾ ਨਾਸ਼ ਕਰਕੇ ਆਪੇ = ਆਪ ਹੀ ਆਪਣੇ ਨਾਲ ਲਾਇ = ਲਾ ਲਏਇ = ਲੈਂਦਾ ਹੈ।

**ਅਥਵਾ** ਆਪੇ = ਆਪ ਹੀ ਨਿਸ਼ਕਾਮ ਕਰਮਾਂ ਦੁਆਰਾ, ਸਕਾਮ ਕਰਮਾਂ ਦੇ ਫਲ ਦੀ ਇੱਛਾ ਦਾ ਤਿਆਗ ਕਰਨ ਰੂਪ ਪੀਹਣਾ ਕਰਦਾ ਹੈ, ਆਪ ਹੀ ਉਪਾਸ਼ਨਾ ਦੁਆਰਾ ਜੀਵ ਦੀ ਅਲਪੱਗਤਾ ਨੂੰ ਘਸਾਉਣਾ ਕਰਦਾ ਹੈ ਅਤੇ ਆਪ ਹੀ ਗੁਰਾਂ ਦੁਆਰਾ ਗਿਆਨ ਸਰੂਪ ਦੀ ਪ੍ਰਾਪਤੀ ਵੱਲ ਲਾ ਲੈਣ ਵਾਲਾ ਹੈ।

**ਅਥਵਾ** ਆਪ ਹੀ ਜੀਵ ਬਹਿਰੰਗ ਸਾਧਨਾ ਨੂੰ ਕਰਨ ਰੂਪ ਪੀਂਹਦਾ ਹੈ, ਆਪ ਹੀ ਅੰਤਰੰਗ ਸਾਧਨ ਕਰਨ ਰੂਪ ਘਸਾਉਣਾ ਕਰਦਾ ਹੈ **ਵਾ:** ਸਥੂਲ ਵਾਸ਼ਨਾ ਨੂੰ ਨਵਿਰਤ ਕਰਨ ਰੂਪ ਪੀਂਹਦਾ ਹੈ ਅਤੇ ਸੂਖਮ

ਵਾਸ਼ਨਾ ਨੂੰ ਨਵਿਰਤ ਕਰਨ ਨੂੰ ਘਸਾਉਂਦਾ ਹੈ ਅਤੇ ਫੇਰ ਹਰੀ ਆਪ ਹੀ ਆਪਣੇ ਨਾਲ ਲਾ ਲੈਂਦਾ ਹੈ, ਅਭੇਦ ਕਰ ਲੈਂਦਾ ਹੈ।

## ਇਹੁ ਪਿਰਮ ਪਿਆਲਾ ਖਸਮ ਕਾ; ਜੈ ਭਾਵੈ ਤੈ ਦੇਇ ॥੨॥

ਇਹ ਪਿਰਮ = ਪ੍ਰੇਮ ਰੂਪੀ ਪਿਆਲਾ = ਕਟੋਰਾ ਬ੍ਰਹਮਨੰਦ ਰੂਪੀ ਅੰਮ੍ਰਿਤ ਨਾਲ ਭਰਿਆ ਹੋਇਆ ਖਸਮ = ਮਾਲਕ ਪਰਮੇਸ਼ਰ ਕਾ = ਦਾ ਹੈ, ਜੈ = ਜਿਸ ਪੁਰਖ ਦਾ ਸਾਧਨ ਪ੍ਰਭੂ ਨੂੰ ਭਾਵੈ = ਭਾਉਂਦਾ ਹੈ **ਵਾ:** ਸ਼ਰਧਾ, ਕਮਾਈ ਭਾਵੈ = ਭਾਅ ਜਾਂਦੀ ਹੈ, ਤੈ = ਉਸੇ ਨੂੰ ਇਹ ਦਾਤ ਬਖ਼ਸ਼ ਦੇਇ = ਦਿੰਦਾ ਹੈ ॥੨॥

## ਪਉੜੀ ॥

## ਵੇਕੀ ਸ੍ਰਿਸਟਿ ਉਪਾਈਅਨੁ; ਸਭ ਹੁਕਮਿ, ਆਵੈ ਜਾਇ ਸਮਾਹੀ ॥

ਹੇ ਪਰਮੇਸ਼ਰ ! ਤੇਰੀ ਵੇਕੀ = ਵੱਖੋ-ਵੱਖਰੀ, ਰੰਗਾਂ ਰੰਗਾਂ ਦੀ ਸ੍ਰਿਸਟਿ = ਸ੍ਰਿਸ਼ਟੀ ਉਪਾਈਅਨੁ = ਪੈਦਾ ਕੀਤੀ ਹੋਈ ਹੈ ਅਤੇ ਸਭ = ਸਾਰੀ ਸ੍ਰਿਸ਼ਟੀ ਤੇਰੇ ਹੁਕਮ ਵਿਚ ਆਵੈ = ਆਉਂਦੀ ਜਾਇ = ਜਾਂਦੀ ਤੇ ਸਮਾਹੀ = ਸਮਾਉਂਦੀ ਹੈ **ਵਾ:** ਸਾਰੀ ਹੁਕਮ ਦੁਆਰਾ ਹੀ ਆਉਂਦੀ ਹੈ, ਹੁਕਮ ਦੁਆਰਾ ਹੀ ਜਗ੍ਹਾ ਜਗ੍ਹਾ ਜਾਂਦੀ ਹੈ ਅਤੇ ਹੁਕਮ ਦੁਆਰਾ ਹੀ ਸਮਾਉਂਦੀ, ਪਰਲੋਂ ਹੁੰਦੀ ਹੈ।

**ਅਥਵਾ** ਪ੍ਰਾਪਤੀ ਵਾਲੇ ਜਗਿਆਸੂ ਦੀ ਵੱਖੋ-ਵੱਖਰੀ ਸ੍ਰਿਸ਼ਟੀ ਪੈਦਾ ਕੀਤੀ ਹੋਈ ਹੈ, ਭਾਵ ਕੋਈ ਉਪਕਰਮੀ ਕੋਈ ਉਪਾਸ਼ਕ ਤੇ ਕੋਈ ਗਿਆਨੀ ਹੈ, ਇਉਂ ਸਾਰੇ ਨਿਸ਼ਕਾਮ ਕਰਮਾਂ ਵਾਲੇ ਤੇਰੇ ਹੁਕਮ ਦੁਆਰਾ ਉਪਾਸ਼ਨਾ ਵਿਚ ਆ ਜਾਂਦੇ ਹਨ ਤੇ ਉਪਾਸ਼ਨਾ ਵਾਲੇ ਜਾ ਕੇ ਗਿਆਨ ਵਿਚ ਸਮਾ ਜਾਂਦੇ ਹਨ **ਵਾ:** ਸਾਰਾ ਤੇਰੇ ਹੁਕਮ ਵਿਚ ਹੀ ਆਉਣਾ ਜਾਣਾ ਸਮਾਉਣਾ ਹੁੰਦਾ ਹੈ।

## ਆਪੇ ਵੇਖਿ ਵਿਗਸਦਾ; ਦੂਜਾ ਕੋ ਨਾਹੀ ॥

ਹੇ ਪਰਮੇਸ਼ਰ ! ਤੂੰ ਆਪੇ ਹੀ ਆਪਣੇ ਭਗਤਾਂ ਦੀ ਕਰਣੀ **ਵਾ:** ਸਾਧਨ ਵੇਖਿ = ਦੇਖ ਕੇ ਵਿਗਸਦਾ = ਪ੍ਰਸੰਨ ਹੁੰਦਾ ਹੈਂ, ਤੇਰੇ ਤੋਂ ਬਗ਼ੈਰ ਹੋਰ ਦੂਜਾ = ਦੂਸਰਾ ਕੋ = ਕੋਈ ਨਾਹੀ = ਨਹੀਂ ਹੈ।

**ਅਥਵਾ** ਤਤਬੇਤੇ ਆਪਣੇ ਸ੍ਵੈ ਸਰੂਪ ਨੂੰ ਵੇਖ ਕੇ ਖਿੜਦੇ ਹਨ, ਹੋਰ ਦੂਸਰਾ ਕੋਈ ਵੀ ਉਸ ਅਵਸਥਾ ਵਿਚ ਨਹੀਂ ਹੈ।

## ਜਿਉ ਭਾਵੈ, ਤਿਉ ਰਖੁ ਤੂ; ਗੁਰ ਸਬਦਿ ਬੁਝਾਹੀ ॥

ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਤੂੰ ਆਪਣੇ ਪਿਆਰਿਆਂ ਦੀ ਪੈਜ ਰਖੁ = ਰੱਖਦਾ ਹੈਂ ਅਤੇ ਤੇਰੇ ਸਰੂਪ ਦੀ ਗੁਰ ਸਬਦਿ = ਉਪਦੇਸ਼ ਦੁਆਰਾ ਹੀ ਬੁਝਾਹੀ = ਬੂਝ ਭਾਵ ਸਮਝ ਆਉਂਦੀ ਹੈ **ਵਾ:** ਆਪਣੇ ਸਰੂਪ ਦੇ ਤਾਈਂ ਗੁਰ ਉਪਦੇਸ਼ ਦੁਆਰਾ ਬੁਝਾਹੀ = ਸਮਝਾਉਂਦਾ ਹੈਂ।

## ਸਭਨਾ ਤੇਰਾ ਜੋਰੁ ਹੈ; ਜਿਉ ਭਾਵੈ ਤਿਵੈ ਚਲਾਹੀ ॥

ਹੇ ਪਰਮੇਸ਼ਰ ! ਸਭਨਾ = ਸਾਰਿਆਂ ਵਿਚ ਤੇਰਾ ਜੋਰੁ = ਬਲ, ਆਸਰਾ ਹੈ **ਵਾ:** ਗਿਆਨ ਆਦਿ ਸਾਧਨਾ ਦਾ ਬਲ ਹੈ, ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਵੈ = ਉਸੇ ਤਰ੍ਹਾਂ ਜੀਵਾਂ ਨੂੰ ਚਲਾਹੀ = ਚਲਾਉਣਾ ਕਰਦਾ ਹੈਂ।

## ਤੁਧੁ ਜੇਵਡ, ਮੈ ਨਾਹਿ ਕੋ; ਕਿਸੁ ਆਖਿ ਸੁਣਾਈ ॥੨॥

ਹੇ ਪਰਮੇਸ਼ਰ! ਤੁਧੁ = ਤੇਰੇ ਜੇਵਡ = ਜਿੱਡਾ ਵੱਡਾ ਮੈ = ਮੈਨੂੰ ਸੰਸਾਰ ਵਿਚ ਹੋਰ ਕੋ = ਕੋਈ ਵੀ ਨਾਹਿ = ਨਹੀਂ ਦਿੱਸਦਾ, ਇਸ ਲਈ ਕਿਸੁ = ਕੀਹਦੇ ਕੋਲ ਆਖਿ = ਕਹਿ ਕੇ **ਵਾ:** ਅਖਿਆਨਾ ਦੁਆਰਾ ਸੁਣਾਈ = ਸੁਣਾਉਣਾ ਕਰੀਏ ॥੨॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਹੀ ਸੱਚੀ ਨਾਈ = ਮਹਿਮਾ ਵਾਲਾ ਹੈਂ **ਵਾ:** ਤੂੰ ਸੱਚੀ ਉਸਤਤ ਰੂਪ ਆਵਾਜ਼ ਵਾਲਾ ਹੈਂ।

ਜਗਿਆਸੂ ਵੱਲੋਂ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਹੈ ਕਿ:

## ਸਲੋਕੁ ਮਃ ੩ ॥

## ਭਰਮਿ ਭੁਲਾਈ ਸਭੁ ਜਗੁ ਫਿਰੀ; ਫਾਵੀ ਹੋਈ ਭਾਲਿ ॥

ਹੇ ਸਤਿਗੁਰੋ! ਭਰਮ ਦੀ ਭੁਲਾਈ ਹੋਈ ਮੇਰੀ ਬਿਰਤੀ ਸਭੁ = ਸਾਰੇ ਜਗੁ = ਸੰਸਾਰ ਵਿਚ ਪ੍ਰਭੂ ਨੂੰ ਟੋਲਦੀ, ਢੂੰਢਦੀ ਫਿਰੀ = ਫਿਰ ਰਹੀ ਹੈ **ਵਾ:** ਸਾਰੇ ਜਗਤ ਦੀਆਂ ਜੂਨਾਂ ਵਿਚ ਫਿਰ ਰਹੀ ਹੈ **ਵਾ:** ਮਨੁੱਖਾ ਦੇਹ ਪਾ ਕੇ ਸਾਰੇ ਜਗਤ ਵਿਚ ਫਿਰ ਰਹੀ ਹੈ ਅਤੇ ਭਾਲਿ = ਖੋਜਦੀ ਹੋਈ ਫਾਵੀ = ਛਿੱਥੀ, ਵਿਆਕੁਲ ਹੋ ਰਹੀ ਹੈ।

[ਅੰਗ ੯੪੮]

## ਸੋ ਸਹੁ ਸਾਂਤਿ ਨ ਦੇਵਈ; ਕਿਆ ਚਲੈ ਤਿਸੁ ਨਾਲਿ ॥

ਪਰੰਤੂ ਸੋ = ਉਹ ਸਹੁ = ਪਤੀ ਪਰਮੇਸ਼ਰ ਆਤਮਿਕ ਸਾਂਤਿ = ਸ਼ਾਂਤੀ ਨ = ਨਹੀਂ ਦੇਵਈ = ਦਿੰਦਾ, ਇਸ ਲਈ ਤਿਸੁ = ਉਸ ਨਾਲਿ = ਸਾਥ ਕਿਆ = ਕੀ ਜ਼ੋਰ ਚਲੈ = ਚੱਲ ਸਕਦਾ ਹੈ, ਭਾਵ ਕੋਈ ਜ਼ੋਰ ਨਹੀਂ ਚੱਲਦਾ।

ਅੱਗੇ ਸਤਿਗੁਰੂ ਜੀ ਜਗਿਆਸੂ ਵੱਲੋਂ ਕੀਤੀ ਬੇਨਤੀ ਦਾ ਉੱਤਰ ਦਿੰਦੇ ਹਨ:

## ਗੁਰਪਰਸਾਦੀ ਹਰਿ ਧਿਆਈਐ; ਅੰਤਰਿ ਰਖੀਐ ਉਰ ਧਾਰਿ ॥

ਹੇ ਭਾਈ! ਗੁਰ = ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਹਰਿ = ਪਰਮੇਸ਼ਰ ਨੂੰ ਧਿਆਈਐ = ਧਿਆਉਣਾ ਕਰੀਏ ਅਤੇ ਉਰ = ਹਿਰਦੇ ਦੇ ਅੰਤਰਿ = ਵਿਚ ਪ੍ਰੇਮਾ ਭਗਤੀ ਨੂੰ ਧਾਰਿ = ਧਾਰਨ, ਵਸਾ ਕੇ ਰਖੀਐ = ਰੱਖਣਾ ਕਰੀਏ।

## ਨਾਨਕ ਘਰਿ ਬੈਠਿਆ ਸਹੁ ਪਾਇਆ; ਜਾ ਕਿਰਪਾ ਕੀਤੀ ਕਰਤਾਰਿ ॥੧॥

ਜਾ = ਜਦੋਂ ਕਰਤਾਰਿ = ਪਰਮੇਸ਼ਰ ਨੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਨੇ ਕਿਰਪਾ = ਦਇਆ ਦ੍ਰਿਸ਼ਟੀ ਕੀਤੀ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਗੁਰਾਂ ਦੀ ਪ੍ਰਾਪਤੀ ਕਰਕੇ ਘਰਿ = ਗ੍ਰਿਹਸਥ ਵਿਚ **ਵਾ:** ਆਪਣੇ ਅੰਤਹਕਰਣ ਰੂਪੀ ਘਰ **ਵਾ:** ਸਾਧਸੰਗਤ ਰੂਪੀ ਘਰ ਦੇ ਵਿਚ ਬੈਠਿਆ, ਭਾਵ ਇਸਥਿਤ ਹੋਇਆ ਹੀ ਸਹੁ = ਪਤੀ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ ॥੧॥

## ਮਃ ੩ ॥ ਧੰਧਾ ਧਾਵਤ ਦਿਨੁ ਗਇਆ; ਰੈਣਿ ਗਵਾਈ ਸੋਇ ॥

ਮਨਮੁਖ ਜੀਵਾਂ ਦਾ ਧੰਧਾ = ਧੰਦਿਆਂ ਵਿਚ ਧਾਵਤ = ਦੌੜਦਿਆਂ ਦਿਨ ਬੀਤ ਗਿਆ ਹੈ ਤੇ ਰੈਣਿ = ਰਾਤ ਸੋਇ = ਸੌਂ ਕੇ ਗਵਾਈ = ਗਵਾ ਦਿੱਤੀ ਹੈ।

## ਕੂੜੁ ਬੋਲਿ ਬਿਖੁ ਖਾਇਆ; ਮਨਮੁਖਿ ਚਲਿਆ ਰੋਇ ॥

ਕੂੜੁ = ਝੂਠ ਬੋਲ ਕੇ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਹੀ ਖਾਇਆ = ਖਾਧਾ ਹੈ, ਇਸ ਕਰਕੇ ਮਨਮੁਖ ਦੁਨੀਆਂ ਤੋਂ ਰੋਇ = ਰੋ ਕੇ, ਦੁਖੀ ਹੋ ਕੇ ਪ੍ਰਲੋਕ ਨੂੰ ਚਲਿਆ ਜਾਂਦਾ ਹੈ।

## ਸਿਰੈ ਉਪਰਿ ਜਮ ਡੰਡੁ ਹੈ; ਦੂਜੈ ਭਾਇ ਪਤਿ ਖੋਇ ॥

ਮਨਮੁਖ ਦੇ ਸਿਰੈ = ਸਿਰ ਉਪਰਿ = ਉੱਤੇ ਜਮ ਡੰਡੁ = ਜਮਾਂ ਦਾ ਡੰਡਾ ਤਿਆਰ ਰਹਿੰਦਾ ਹੈ **ਵਾ:** ਜਮਡੰਡ, ਪਿੱਤਰ ਦੰਡ, ਦੇਵ ਦੰਡ ਆਦਿ ਬਣਿਆ ਰਹਿੰਦਾ ਹੈ, ਦੂਜੈ = ਦ੍ਵੈਤ ਭਾਇ = ਭਾਵ ਵਿਚ ਲੱਗਣੇ ਕਰਕੇ ਮਨਮੁਖ ਆਪਣੀ ਪਤਿ = ਇੱਜ਼ਤ ਖੋਇ = ਗਵਾ ਲੈਂਦਾ ਹੈ।

## ਹਰਿ ਨਾਮੁ ਕਦੇ ਨ ਚੇਤਿਓ; ਫਿਰਿ ਆਵਣ ਜਾਣਾ ਹੋਇ ॥

ਜਿਸ ਨਾਮ ਨੂੰ ਜਪਣ ਨਾਲ ਕਾਲ ਨਵਿਰਤ ਹੁੰਦਾ ਹੈ, ਉਸ ਹਰਿ = ਪ੍ਰਭੂ ਨਾਮ ਨੂੰ ਕਦੇ = ਕਦੀ ਵੀ ਚੇਤਿਓ = ਯਾਦ ਨ = ਨਹੀਂ ਕੀਤਾ, ਇਸ ਲਈ ਉਸ ਦਾ ਫਿਰਿ = ਮੁੜ ਚੌਰਾਸੀ ਲੱਖ ਜੂਨਾਂ ਵਿਚ ਆਵਣ = ਆਉਣਾ ਜਾਣਾ ਹੋਇ = ਹੁੰਦਾ ਹੈ **ਵਾ:** ਚੌਰਾਸੀ ਦੇ ਫੇਰੇ ਵਿਚ ਆਉਣਾ ਜਾਣਾ ਹੋ ਜਾਂਦਾ ਹੈ।

## ਗੁਰਪਰਸਾਦੀ ਹਰਿ ਮਨਿ ਵਸੈ; ਜਮ ਡੰਡੁ ਨ ਲਾਗੈ ਕੋਇ ॥

ਪਰ ਜਿਸ ਦੇ ਗੁਰਪਰਸਾਦੀ = ਗੁਰਾਂ ਦੀ ਕਿਰਪਾ ਦੁਆਰਾ ਹਰਿ = ਪਰਮੇਸ਼ਰ ਦਾ ਨਾਮ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇ, ਉਸ ਦੇ ਤਾਈਂ ਕੋਇ = ਕੋਈ ਵੀ ਜਮ ਡੰਡ ਆਦਿਕ ਨ = ਨਹੀਂ ਲਾਗੈ = ਲੱਗਦਾ, ਭਾਵ ਉਹ ਪੁਰਖ ਮੁਕਤ ਰੂਪ ਹੋ ਜਾਂਦਾ ਹੈ।

## ਨਾਨਕ ਸਹਜੇ ਮਿਲਿ ਰਹੈ; ਕਰਮਿ ਪਰਾਪਤਿ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪੁਰਖ ਸਹਜੇ = ਗਿਆਨ ਸਰੂਪ **ਵਾ:** ਸਹਿਜ ਸਰੂਪ ਦੇ ਅਨੰਦ ਵਿਚ ਮਿਲਿ = ਮਿਲਿਆ ਰਹੈ = ਰਹਿੰਦਾ ਹੈ, ਕਿਉਂਕਿ ਉਸ ਨੂੰ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਪੂਰੇ ਸਤਿਗੁਰੂ ਦੁਆਰਾ ਨਾਮ ਪ੍ਰਾਪਤ ਹੋਇ = ਹੁੰਦਾ ਹੈ।

**ਅਥਵਾ** ਜਿਸ ਦੇ ਨਿਸ਼ਕਾਮ ਕਰਮ ਕੀਤੇ ਹੋਣ, ਉਸ ਨੂੰ ਪੂਰਾ ਸਤਿਗੁਰੂ ਪ੍ਰਾਪਤ ਹੁੰਦਾ ਹੈ ਤੇ ਉਸ ਨੂੰ ਸਤਿਗੁਰਾਂ ਦੁਆਰਾ ਗਿਆਨ ਪ੍ਰਾਪਤ ਹੁੰਦਾ ਤੇ ਉਹ ਗਿਆਨ ਦੁਆਰਾ ਸਹਜ ਸਰੂਪ ਵਿਚ ਮਿਲਿਆ ਰਹਿੰਦਾ ਹੈ ॥੨॥

## ਪਉੜੀ ॥ ਇਕਿ ਆਪਣੀ ਸਿਫਤੀ ਲਾਇਅਨੁ; ਦੇ ਸਤਿਗੁਰ ਮਤੀ ॥

ਪਰਮੇਸ਼ਰ ਨੇ ਸਤਿਗੁਰਾਂ ਦੀ ਮਤੀ = ਸਿੱਖਿਆ ਦੇ ਕੇ ਇਕਿ = ਇਕਨਾਂ ਨੂੰ ਆਪਣੀ ਸਿਫਤੀ = ਸਿਫ਼ਤਿ ਸਲਾਹ **ਵਾ:** ਭਗਤੀ ਵਿਚ ਲਾਇਅਨੁ = ਲਗਾਇਆ ਹੋਇਆ ਹੈ।

## ਇਕਨਾ ਨੋ ਨਾਉ ਬਖਸਿਓਨੁ; ਅਸਥਿਰੁ ਹਰਿ ਸਤੀ ॥

(ਸੱਤੀ ਦਾ ਉਚਾਰਨ ਅੱਧਕ ਸਹਿਤ ਹੈ)

ਇਕਨਾਂ ਜਗਿਆਸੂ ਜਨਾਂ ਨੋ = ਨੂੰ ਪਰਮੇਸ਼ਰ ਨੇ ਗੁਰਾਂ ਦੁਆਰਾ ਆਪਣਾ ਨਾਉ = ਨਾਮ ਬਖਸਿਓਨੁ = ਬਖ਼ਸ਼ਣਾ ਕੀਤਾ ਹੈ, ਉਹ ਸਤੀ = ਸਤ ਸਰੂਪ ਹਰਿ = ਪਰਮੇਸ਼ਰ ਦੇ ਵਿਚ ਅਸਥਿਰੁ = ਇਸਥਿਤ

ਹੋਏ ਹਨ **ਵਾ:** ਸਤੀ = ਨਿਸਚੇ ਦੇ ਸਹਿਤ ਹਰੀ ਦੇ ਸਰੂਪ ਵਿਚ ਇਸਥਿਤ ਹੋਏ ਹਨ, ਭਾਵ ਉਹ ਆਵਾਗਉਣ ਤੋਂ ਰਹਿਤ ਹੋ ਕੇ ਮੁਕਤ ਰੂਪ ਹੋ ਗਏ ਹਨ।

## ਪਉਣੁ ਪਾਨੀ ਬੈਸੰਤਰੋ; ਹੁਕਮਿ ਕਰਹਿ ਭਗਤੀ ॥

ਪਉਣੁ = ਹਵਾ, ਪਾਨੀ = ਜਲ ਤੇ ਬੈਸੰਤਰੋ = ਅਗਨੀ ਆਦਿ ਤੱਤ ਵੀ ਪਰਮੇਸ਼ਰ ਦੇ ਹੁਕਮ ਵਿਚ ਚੱਲ ਕੇ ਉਸ ਦੀ ਭਗਤੀ ਕਰਹਿ = ਕਰਦੇ ਹਨ।

**ਅਥਵਾ** ਪਰਮੇਸ਼ਰ ਦੀ ਆਗਿਆ ਅਨੁਸਾਰ ਪਉਣੁ = ਹਵਾ ਸਾਰਿਆਂ ਦੇ ਸੁਆਸ ਬਣੀ ਹੋਈ ਹੈ, ਪਾਣੀ ਸਾਰਿਆਂ ਦੇ ਸਰੀਰ ਘੜਨ ਵਾਲਾ ਬਣਿਆ ਹੋਇਆ ਹੈ ਤੇ ਅਗਨੀ ਸਾਰਿਆਂ ਦੇ ਅੰਨ, ਖ਼ੁਰਾਕ ਖਾਧੀ ਹੋਈ ਨੂੰ ਪਚਾਉਣ ਵਾਲੀ ਬਣੀ ਹੋਈ ਹੈ, ਇਉਂ ਇਹ ਤੱਤ ਵਾਹਿਗੁਰੂ ਦੇ ਹੁਕਮ ਵਿਚ ਚੱਲ ਕੇ ਉਸ ਦੀ ਭਗਤੀ ਕਰਦੇ ਹਨ **ਵਾ:** ਜਿਵੇਂ ਤੱਤ ਆਗਿਆ ਵਿਚ ਚੱਲਦੇ ਹਨ, ਇਸੇ ਤਰ੍ਹਾਂ ਪਰਮੇਸ਼ਰ ਦੇ ਹੁਕਮ ਵਿਚ ਚੱਲ ਕੇ ਪ੍ਰੇਮਾ ਭਗਤੀ ਕਰਨੀ ਚਾਹੀਦੀ ਹੈ।

**ਅਥਵਾ** ਪੌਣ ਵਾਂਗ ਉੱਜਲ ਚਿੱਤ ਹੋਣਾ ਚਾਹੀਦਾ ਹੈ, ਪਾਣੀ ਵਾਂਗ ਸ਼ਾਂਤ ਚਿੱਤ ਹੋਣਾ ਚਾਹੀਦਾ ਹੈ, ਅਗਨੀ ਦੀ ਨਿਆਈਂ ਗਿਆਨ ਦੇ ਪ੍ਰਕਾਸ਼ ਸਹਿਤ ਹੋਣਾ ਚਾਹੀਦਾ ਹੈ ਅਤੇ ਹੁਕਮ ਮੰਨ ਕੇ ਭਗਤੀ ਕਰਨੀ ਚਾਹੀਦੀ ਹੈ।

## ਏਨਾ ਨੋ ਭਉ ਅਗਲਾ; ਪੂਰੀ ਬਣਤ ਬਣਤੀ ॥

(ਬਣੱਤੀ ਉਚਾਰਨਾ ਹੈ)

ਏਨਾ = ਇਨ੍ਹਾਂ ਪੌਣ ਆਦਿ ਤੱਤਾਂ ਨੋ = ਨੂੰ ਪਰਮੇਸ਼ਰ ਦਾ ਅਗਲਾ = ਬਹੁਤ ਭਉ = ਡਰ ਹੈ, ਪਰਮੇਸ਼ਰ ਨੇ ਸੰਸਾਰ ਦੀ ਪੂਰੀ ਬਣਤ = ਬਣਾਵਟ ਬਣਤੀ = ਬਣਾਈ ਹੋਈ ਹੈ **ਵਾ:** ਸਥੂਲ ਤੱਤਾਂ ਦੁਆਰਾ ਸਥੂਲ ਸ੍ਰਿਸ਼ਟੀ, ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਦੀ ਪੂਰੀ ਬਣਤ ਬਣਾਈ ਹੋਈ ਹੈ।

**ਵਾ:** ਰਾਜਸੀ, ਤਾਮਸੀ, ਸਾਤਕੀ, ਸੁਭਾਅ, ਸਤ ਸੰਤੋਖ ਦਇਆ ਆਦਿ ਗੁਣਾਂ **ਵਾ:** ਆਸੁਰੀ ਸੰਪਦਾ ਤੇ ਦੈਵੀ ਸੰਪਦਾ **ਵਾ:** ਤੱਤਾਂ ਦੇ ਸੁਭਾਅ ਆਦਿ ਦੀ ਪੂਰੀ ਬਣਤ ਬਣਾਈ ਹੋਈ ਹੈ।

## ਸਭੁ ਇਕੋ ਹੁਕਮੁ ਵਰਤਦਾ; ਮੰਨਿਐ ਸੁਖੁ ਪਾਈ ॥੩॥

ਸਭੁ = ਸਾਰਿਆਂ ਦੇ ਸਿਰ ਉਪਰ ਇਕੋ = ਇਕ ਪਰਮੇਸ਼ਰ ਦਾ ਹੁਕਮ ਵਰਤਦਾ = ਵਰਤ ਰਿਹਾ ਹੈ, ਉਸ ਦੇ ਹੁਕਮ ਨੂੰ ਮੰਨਿਐ = ਮੰਨਣੇ ਕਰਕੇ ਹੀ ਆਤਮਿਕ ਸੁਖੁ = ਅਨੰਦ ਦੇ ਤਾਈਂ ਪਾਈ = ਪਾਉਣਾ ਕਰੀਦਾ ਹੈ **ਵਾ:** ਜਿਹੜੇ ਪਰਮੇਸ਼ਰ ਦਾ ਸਿਮਰਨ ਭਜਨ ਕਰਨ ਦਾ ਹੁਕਮ ਮੰਨਣਾ ਕਰਨਗੇ, ਉਹ ਸੁਖ ਸਰੂਪ ਨੂੰ ਪਾਈ = ਪਾਉਣਗੇ ॥੩॥

### ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥

ਹੇ ਸੱਚੇ ਪਾਤਸ਼ਾਹ ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈ ਤੇ ਤੂੰ ਸਚੀ ਨਾਈ = ਮਹਿਮਾ ਵਾਲਾ ਹੈਂ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਸ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਸਾਨੂੰ ਕਬੀਰ ਜੀ ਦੇ "ਕਬੀਰ ਕਸਉਟੀ ਰਾਮ ਕੀ" ਵਾਲੇ ਸਲੋਕ ਦੇ ਅਰਥ ਦਾ ਵੀਚਾਰ ਦੱਸਣਾ ਕਰੋ ਤਾਂ ਸੁਣ ਕੇ ਸਤਿਗੁਰੂ ਜੀ ਕਬੀਰ ਸਾਹਿਬ ਦੇ ਸਲੋਕ ਦੇ ਅਰਥ ਸਿੱਖਾਂ ਨੂੰ ਸੁਣਾਉਂਦੇ ਹਨ।

## ਸਲੋਕੁ ॥ ਕਬੀਰ, ਕਸਉਟੀ ਰਾਮ ਕੀ; ਝੂਠਾ ਟਿਕੈ ਨ ਕੋਇ ॥

ਭਗਤ ਕਬੀਰ ਜੀ ਨੇ ਇਹ ਬਚਨ ਕਥਨ ਕੀਤੇ ਹਨ ਕਿ ਰਾਮ = ਪਰਮੇਸ਼ਰ ਕੀ = ਦੀ ਭਗਤੀ **ਵਾ:** ਤਤਿਖਿਆ ਰੂਪ ਕਸਉਟੀ = ਕਸਵੱਟੀ (ਪਰਖ) ਉੱਤੇ ਮਿਥਿਆ ਪਦਾਰਥਾਂ ਵਿਚ ਲੱਗਿਆ ਕੋਇ = ਕੋਈ ਵੀ ਝੂਠਾ ਪੁਰਖ ਟਿਕੈ = ਟਿਕ ਨ = ਨਹੀਂ ਸਕਦਾ।

## ਰਾਮ ਕਸਉਟੀ ਸੋ ਸਹੈ; ਜੋ ਮਰ ਜੀਵਾ ਹੋਇ ॥੧॥

ਰਾਮ = ਪਰਮੇਸ਼ਰ ਦੀ ਭਗਤੀ **ਵਾ:** ਤਤਿਖਿਆ ਰੂਪੀ ਕਸਵੱਟੀ **ਵਾ:** ਭਾਣਾ ਮਨਾਉਣ ਦੀ ਕਸਉਟੀ = ਪਰਖ ਨੂੰ ਸੋ = ਉਹ ਪੁਰਖ ਹੀ ਸਹੈ = ਸਹਾਰ ਸਕਦਾ ਹੈ, ਜੋ = ਜਿਹੜਾ ਸੰਸਾਰ ਵੱਲੋਂ ਮਰ ਕੇ ਪਰਮੇਸ਼ਰ ਵੱਲ ਜੀਵਾ = ਜੀਵਿਆ ਹੋਇ = ਹੁੰਦਾ ਹੈ **ਵਾ:** ਜੋ ਵਾਹਿਗੁਰੂ ਨਾਲ ਲਿਵ ਲਾ ਕੇ ਜੀਵਤ-ਭਾਵ ਤੋਂ ਮਰਿਆ ਹੋਵੇ ॥੧॥

ਫੇਰ ਸਤਿਗੁਰਾਂ ਨੂੰ ਜੋ ਸਿੱਖਾਂ ਨੇ ਪ੍ਰਸ਼ਨ ਕੀਤੇ, ਪਹਿਲਾਂ ਸਤਿਗੁਰੂ ਜੀ ਉਨ੍ਹਾਂ ਪ੍ਰਸ਼ਨਾਂ ਨੂੰ ਉਚਾਰਨ ਕਰਕੇ ਉੱਤਰ ਦੇਣਾ ਕਰਦੇ ਹਨ।

## ਮਃ ੩ ॥ ਕਿਉ ਕਰਿ ਇਹੁ ਮਨੁ ਮਾਰੀਐ; ਕਿਉ ਕਰਿ ਮਿਰਤਕੁ ਹੋਇ ॥

*__ਪ੍ਰਸ਼ਨ :__ ਕਿਉ = ਕਿਵੇਂ ਕਰਿ = ਕਰਕੇ ਇਹੁ = ਇਸ ਮਨ ਦੇ ਮੰਦੇ ਸੁਭਾਅ ਨੂੰ ਮਾਰੀਐ = ਮਾਰਨਾ ਕਰੀਏ ? ਕਿਉ = ਕਿਵੇਂ ਕਰਿ = ਕਰਕੇ ਜੀਵਤ-ਭਾਵ ਵੱਲ ਮਿਰਤਕੁ = ਮਰਨ ਵਾਲਾ ਹੋਇ = ਹੋਵੇ ?*
*__ਉੱਤਰ :__*

## ਕਹਿਆ ਸਬਦੁ ਨ ਮਾਨਈ; ਹਉਮੈ ਛਡੈ ਨ ਕੋਇ ॥

ਇਹ ਜੀਵ ਗੁਰਾਂ ਦਾ ਕਹਿਆ = ਆਖਿਆ ਹੋਇਆ ਸਬਦੁ = ਉਪਦੇਸ਼ ਨ = ਨਹੀਂ ਮਾਨਈ = ਮੰਨਦਾ ਅਤੇ ਹਉਮੈ = ਹੰਗਤਾ ਮਮਤਾ ਵੀ ਕੋਇ = ਕੋਈ ਨ = ਨਹੀਂ ਛਡੈ = ਛੱਡਦਾ, ਇਸੇ ਕਰਕੇ ਨਾ ਹੀ ਮਨ ਦਾ ਮੰਦਾ ਸੁਭਾਅ ਮਰਦਾ ਹੈ ਤੇ ਨਾ ਹੀ ਜੀਵਤ-ਭਾਵ ਵੱਲ ਮਰਨਾ ਹੁੰਦਾ ਹੈ।

## ਗੁਰਪਰਸਾਦੀ ਹਉਮੈ ਛੁਟੈ; ਜੀਵਨ ਮੁਕਤੁ ਸੋ ਹੋਇ ॥

ਜਿਸ ਦੀ ਗੁਰਪਰਸਾਦੀ = ਗੁਰਾਂ ਦੀ ਕਿਰਪਾ ਨਾਲ ਦੇਹ ਦੀ ਹਉਮੈ = ਹੰਗਤਾ ਛੁਟੈ = ਛੁੱਟ ਜਾਵੇ, ਸੋ = ਉਹ ਪੁਰਖ ਜਗਤ ਵਿਚ ਜੀਵਨ = ਜਿਉਂਦਾ ਹੀ ਮੁਕਤ ਰੂਪ ਹੋਇ = ਹੁੰਦਾ ਹੈ।

## ਨਾਨਕ ਜਿਸ ਨੋ ਬਖਸੇ, ਤਿਸੁ ਮਿਲੈ; ਤਿਸੁ, ਬਿਘਨੁ ਨ ਲਾਗੈ ਕੋਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੋ = ਨੂੰ ਪੂਰਾ ਗੁਰੂ ਨਾਮ ਦੀ ਦਾਤ ਬਖਸੇ = ਬਖ਼ਸ਼ ਦਿੰਦਾ ਹੈ, ਤਿਸੁ = ਉਸ ਨੂੰ ਬ੍ਰਹਮ ਵਿਦਿਆ, ਜੀਵਨ ਮੁਕਤੀ ਮਿਲੈ = ਮਿਲਦੀ ਹੈ, ਫੇਰ ਤਿਸੁ = ਉਸ ਨੂੰ ਕੋਇ = ਕੋਈ ਵੀ ਕਾਮ ਆਦਿਕ ਦਾ ਬਿਘਨ ਨ = ਨਹੀਂ ਲਾਗੈ = ਲੱਗਦਾ ॥੨॥

## ਮਃ ੩ ॥ ਜੀਵਤ ਮਰਣਾ ਸਭੁ ਕੋ ਕਹੈ; ਜੀਵਨ ਮੁਕਤਿ ਕਿਉ ਹੋਇ ॥

*__ਪ੍ਰਸ਼ਨ :__ ਜੀਵਤ-ਭਾਵ ਤੋਂ ਮਰਣਾ ਤਾਂ ਵੇਦ ਸ਼ਾਸਤ੍ਰ, ਰਿਖੀ ਮੁਨੀ ਆਦਿ ਸਭੁ = ਸਾਰੇ ਕੋ = ਕੋਈ ਕਹੈ = ਕਹਿੰਦੇ ਹਨ, ਪਰ ਜੀਵ ਜੀਵਨ ਮੁਕਤ ਕਿਉ = ਕਿਵੇਂ ਹੋਇ = ਹੋ ਸਕਦਾ ਹੈ ?*

**ਗੁਰ ਉੱਤਰ :**

## ਭੈ ਕਾ ਸੰਜਮੁ ਜੇ ਕਰੇ; ਦਾਰੂ ਭਾਉ ਲਾਏਇ ॥

ਜੇ = ਜੇਕਰ ਜੀਵ ਪਰਮੇਸ਼ਰ ਦੇ ਭੈ = ਡਰ ਧਾਰਨ ਕਾ = ਦਾ ਸੰਜਮੁ = ਪੱਥ, ਸਾਧਨ ਕਰੇ ਅਤੇ ਭਾਉ = ਪ੍ਰੇਮ ਰੂਪੀ ਦਾਰੂ = ਦਵਾਈ ਲਾਏਇ = ਲਾਉਣਾ ਕਰੇ। ਅਤੇ

## ਅਨਦਿਨੁ ਗੁਣ ਗਾਵੈ ਸੁਖ ਸਹਜੇ; ਬਿਖੁ ਭਵਜਲੁ ਨਾਮਿ ਤਰੇਇ ॥

ਅਨਦਿਨੁ = ਰਾਤ ਦਿਨੇ ਪਰਮੇਸ਼ਰ ਦੇ ਗੁਣ ਗਾਵੈ = ਗਾਉਣਾ ਕਰੇ ਤਾਂ ਸਹਜੇ = ਸੁਤੇ-ਸਿੱਧ ਹੀ ਸਰੂਪ ਦੀ ਪ੍ਰਾਪਤੀ ਦਾ ਸੁਖ = ਅਨੰਦ ਪ੍ਰਾਪਤ ਹੁੰਦਾ ਹੈ ਅਤੇ ਗੁਰਾਂ ਦੁਆਰਾ ਨਾਮ ਨੂੰ ਜਪ ਕੇ ਬਿਖੁ = ਵਿਹੁ ਰੂਪ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਰੇਇ = ਤਰ ਜਾਂਦਾ ਹੈ, ਇਸ ਪ੍ਰਕਾਰ ਜੀਵ ਜੀਵਨ ਮੁਕਤ ਹੋ ਸਕਦਾ ਹੈ।

## ਨਾਨਕ ਗੁਰਮੁਖਿ ਪਾਈਐ; ਜਾ ਕਉ ਨਦਰਿ ਕਰੇਇ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਾਂ ਦੀ ਸੰਗਤ ਕਰਕੇ ਹੀ ਇਹ ਦਾਤ ਪਾਈਐ = ਪਾਉਣਾ ਕਰੀਦੀ ਹੈ, ਪਰ ਪ੍ਰਾਪਤ ਉਸ ਨੂੰ ਹੀ ਹੁੰਦੀ ਹੈ, ਜਾ = ਜਿਸ ਕਉ = ਉੱਤੇ ਪਰਮੇਸ਼ਰ ਕਿਰਪਾ ਨਦਰਿ = ਦ੍ਰਿਸ਼ਟੀ ਕਰੇਇ = ਕਰਦਾ ਹੈ **ਅਥਵਾ** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਕਰਕੇ ਹੀ ਨਾਮ ਪਾਈਦਾ ਹੈ, ਪਰ ਪੂਰਾ ਗੁਰੂ ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਉੱਤੇ ਪਰਮੇਸ਼ਰ ਦਇਆ ਦ੍ਰਿਸ਼ਟੀ ਕਰਦਾ ਹੈ ॥੩॥

## ਪਉੜੀ ॥ ਦੂਜਾ ਭਾਉ ਰਚਾਇਓਨੁ; ਤ੍ਰੈ ਗੁਣ ਵਰਤਾਰਾ ॥

ਸੰਸਾਰ ਵਿਚ ਦੂਜਾ = ਦ੍ਵੈਤ ਭਾਉ = ਭਾਵ ਰਚਾਇਓਨੁ = ਰਚਾਇਆ ਹੋਇਆ ਹੈ ਤੇ ਸੰਸਾਰ ਵਿਚ ਤ੍ਰੈ = ਤਿੰਨ ਰਾਜਸੀ, ਤਾਮਸੀ, ਸਾਤਕੀ ਗੁਣਾਂ ਦਾ ਵਰਤਾਰਾ ਵਰਤ ਰਿਹਾ ਹੈ।

**ਅਥਵਾ** ਤਿੰਨਾਂ ਗੁਣਾਂ ਦੇ ਵਰਤਾਰੇ ਵਾਲਾ ਜੋ ਸੰਸਾਰ ਹੈ, ਇਸ ਵਿਚ ਦ੍ਵੈਤ-ਭਾਵ ਰਚਾਇਆ ਹੋਇਆ ਹੈ।

## ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ; ਹੁਕਮਿ ਕਮਾਵਨਿ ਕਾਰਾ ॥

ਰਜੋਗੁਣੀ ਬ੍ਰਹਮਾ, ਸਤੋਗੁਣੀ ਬਿਸਨੁ = ਵਿਸ਼ਨੂੰ ਤੇ ਤਮੋਗੁਣੀ ਮਹੇਸੁ = ਸ਼ਿਵਜੀ ਆਦਿ ਦੇਵਤੇ ਪਰਮੇਸ਼ਰ ਨੇ ਆਪ ਹੀ ਉਪਾਇਅਨੁ = ਪੈਦਾ ਕੀਤੇ ਹਨ, ਇਹ ਪਰਮੇਸ਼ਰ ਦੇ ਹੁਕਮ ਦੁਆਰਾ ਹੀ ਕਾਰਾ = ਕਾਰਜ ਕਮਾਵਨਿ = ਕਮਾਉਂਦੇ ਹਨ।

## ਪੰਡਿਤ ਪੜਦੇ ਜੋਤਕੀ; ਨਾ ਬੂਝਹਿ ਬੀਚਾਰਾ ॥

ਪੰਡਿਤ = ਵਿਦਵਾਨ ਲੋਕ ਵੇਦਾਂ ਸ਼ਾਸਤ੍ਰਾਂ ਨੂੰ ਤੇ ਜੋਤਕੀ = ਜੋਤਸ਼ੀ ਲੋਕ ਜੋਤਸ਼ ਸ਼ਾਸਤ੍ਰਾਂ ਨੂੰ ਪੜ੍ਹਦੇ ਰਹਿੰਦੇ ਹਨ, ਪਰੰਤੂ ਸ੍ਰੇਸ਼ਟ ਵੀਚਾਰ **ਵਾ**: ਸਰੂਪ ਦੀ ਵੀਚਾਰ ਨੂੰ ਨਾ = ਨਹੀਂ ਬੂਝਹਿ = ਬੁੱਝਦੇ।

## ਸਭੁ ਕਿਛੁ ਤੇਰਾ ਖੇਲੁ ਹੈ; ਸਚੁ ਸਿਰਜਣਹਾਰਾ ॥

ਹੇ ਸੱਚੇ ਪਰਮੇਸ਼ਰ! ਤੂੰ ਆਪ ਹੀ ਜਗਤ ਨੂੰ ਸਿਰਜਣਹਾਰਾ = ਰਚਨ ਵਾਲਾ ਹੈਂ, ਇਹ ਸਭੁ = ਸਾਰਾ ਕਿਛੁ = ਕੁਝ ਤੇਰਾ ਹੀ ਖੇਲੁ = ਖੇਡ ਹੈ।

**ਅਥਵਾ** ਹੇ ਸੱਚੇ ਰਚਣਹਾਰ ਪਰਮੇਸ਼ਰ! ਸਭ ਕੁਝ ਤੇਰਾ ਹੀ ਖੇਲ ਰਚਿਆ ਹੋਇਆ ਹੈ।

## ਜਿਸੁ ਭਾਵੈ, ਤਿਸੁ ਬਖਸਿ ਲੈਹਿ; ਸਚਿ ਸਬਦਿ ਸਮਾਈ ॥੪॥

ਹੇ ਪਰਮੇਸ਼ਰ! ਜਿਸ ਦੀ ਸ਼ਰਧਾ, ਘਾਲਣਾ ਤੈਨੂੰ ਭਾਵੈ = ਭਾਅ ਜਾਂਦੀ ਹੈ, ਤਿਸੁ = ਉਸ ਨੂੰ ਤੂੰ ਬਖ਼ਸ਼ ਲੈਹਿ = ਲੈਂਦਾ ਹੈਂ ਅਤੇ ਉਸ ਦੀ ਸਚਿ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਤੇਰੇ ਸਰੂਪ ਵਿਚ ਸਮਾਈ = ਲੀਨਤਾ ਹੁੰਦੀ ਹੈ ॥੪॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਹੀ ਸੱਚੀ ਨਾਈ = ਮਹਿਮਾ ਵਾਲਾ ਹੈਂ।

ਅਗਲੇ ਸਲੋਕ ਵਿਚ ਸਤਿਗੁਰੂ ਜੀ ਪਾਖੰਡ ਦਾ ਖੰਡਣ ਕਰਦੇ ਹਨ।

## ਸਲੋਕੁ ਮਃ ੩ ॥

## ਮਨ ਕਾ ਝੂਠਾ; ਝੂਠੁ ਕਮਾਵੈ ॥ ਮਾਇਆ ਨੋ ਫਿਰੈ; ਤਪਾ ਸਦਾਵੈ ॥

ਮਨ = ਚਿੱਤ ਕਾ = ਦਾ ਝੂਠਾ ਪੁਰਖ ਝੂਠ ਨੂੰ ਹੀ ਕਮਾਵੈ = ਕਮਾਉਂਦਾ ਹੈ **ਵਾ:** ਝੂਠੇ ਪਦਾਰਥਾਂ ਵਿਚ ਲੱਗ ਕੇ ਝੂਠੇ ਕਰਮਾਂ ਨੂੰ ਹੀ ਕਮਾਉਂਦਾ ਹੈ।

ਮਾਇਆ ਨੋ = ਨੂੰ ਲੈਣ ਲਈ ਤੁਰਿਆ ਫਿਰੈ = ਫਿਰਦਾ ਹੈ, ਪਰ ਆਪਣੇ ਆਪ ਨੂੰ ਤਪਾ = ਤਪੱਸਵੀ ਸਦਾਵੈ = ਸਦਾਉਂਦਾ ਭਾਵ ਅਖਵਾਉਂਦਾ ਹੈ।

## ਭਰਮੇ ਭੂਲਾ; ਸਭਿ ਤੀਰਥ ਗਹੈ ॥ ਓਹੁ ਤਪਾ; ਕੈਸੇ ਪਰਮਗਤਿ ਲਹੈ ॥

ਭਰਮ ਵਿਚ ਭੂਲਾ = ਭੁੱਲਿਆ ਹੋਇਆ ਸਭਿ = ਸਾਰੇ ਤੀਰਥਾਂ ਉੱਤੇ ਵਾਸ਼ਨਾ ਨੂੰ ਗਹੈ = ਗ੍ਰਹਿਣ ਕਰਕੇ ਤੁਰਿਆ ਫਿਰਦਾ ਹੈ, ਭਾਵ ਅਠਾਹਠ ਤੀਰਥਾਂ ਦੀ ਹੰਗਤਾ ਗ੍ਰਹਿਣ ਕਰੀ ਬੈਠਾ ਹੈ।

ਓਹੁ = ਉਹ ਤਪਾ = ਤਪੱਸਵੀ ਕੈਸੇ = ਕਿਸ ਪ੍ਰਕਾਰ ਪਰਮਗਤਿ = ਕੈਵਲ ਮੋਖ ਨੂੰ ਲਹੈ = ਲੈ, ਪ੍ਰਾਪਤ ਕਰ ਸਕਦਾ ਹੈ, ਭਾਵ ਨਹੀਂ ਪ੍ਰਾਪਤ ਕਰ ਸਕਦਾ।

## ਗੁਰਪਰਸਾਦੀ; ਕੋ ਸਚੁ ਕਮਾਵੈ ॥ ਨਾਨਕ; ਸੋ ਤਪਾ ਮੋਖੰਤਰੁ ਪਾਵੈ ॥੧॥

ਗੁਰਪਰਸਾਦੀ = ਗੁਰਾਂ ਦੀ ਕਿਰਪਾ ਦੁਆਰਾ ਕੋ = ਕੋਈ ਵਿਰਲਾ ਪੁਰਖ ਹੀ ਸਚੁ = ਸੱਚੇ ਨਾਮ ਨੂੰ ਕਮਾਵੈ = ਕਮਾਉਂਦਾ ਹੈ, ਜੋ ਕਮਾਉਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਤਪਾ = ਤਪੱਸਵੀ ਮੋਖੰਤਰੁ (ਮੋਖ + ਅੰਤਰ) ਸੰਸਾਰ ਦੇ ਅੰਤਰੁ = ਵਿਚ ਰਹਿੰਦਾ ਹੀ ਮੋਖ = ਮੁਕਤੀ ਨੂੰ ਪਾਵੈ = ਪਾ ਲੈਂਦਾ ਹੈ **ਵਾ:** ਉਹ ਤਪਾ ਅੰਤਰੇ ਭੇਦ ਵੱਲੋਂ ਮੋਖ = ਛੁਟਕਾਰਾ ਪਾ ਲੈਂਦਾ ਹੈ ॥੧॥

## ਮਃ ੩ ॥

## ਸੋ ਤਪਾ; ਜਿ ਇਹੁ ਤਪੁ ਘਾਲੇ ॥ ਸਤਿਗੁਰ ਨੋ ਮਿਲੈ; ਸਬਦੁ ਸਮਾਲੇ ॥

ਸੋ = ਉਹ ਅਸਲੀ ਤਪਾ = ਤਪੱਸਵੀ ਹੈ, ਜਿ = ਜਿਹੜਾ ਗੁਰਮਤ ਦੁਆਰਾ ਦੱਸੇ ਇਹੁ = ਇਸ ਤਪ ਨੂੰ ਘਾਲੇ = ਕਮਾਉਂਦਾ ਹੈ।

ਪੂਰਨ ਸਤਿਗੁਰੂ ਨੋ = ਨੂੰ ਮਿਲੈ = ਮਿਲਦਾ ਹੈ ਤੇ ਗੁਰ ਸਬਦੁ = ਉਪਦੇਸ਼ ਦੁਆਰਾ ਹਰ ਵਕਤ ਪ੍ਰਭੂ ਨਾਮ ਨੂੰ ਸਮਾਲੇ = ਯਾਦ ਕਰਦਾ ਹੈ **ਵਾ:** ਸਬਦੁ = ਬ੍ਰਹਮ ਨੂੰ ਸੰਭਾਲਣਾ ਕਰਦਾ ਹੈ।

## ਸਤਿਗੁਰ ਕੀ ਸੇਵਾ; ਇਹੁ ਤਪੁ ਪਰਵਾਣੁ ॥

ਜੋ ਪੂਰੇ ਸਤਿਗੁਰੂ ਕੀ = ਦੀ ਸੇਵਾ = ਟਹਿਲ ਕਰਨੀ ਹੈ, ਇਹੋ ਸਾਰਿਆਂ ਤਪਾਂ ਤੋਂ ਤਪ ਪਰਵਾਣੁ = ਪ੍ਰਮਾਣਨੀਕ ਹੈ। ਅਤੇ

## ਨਾਨਕ ਸੋ ਤਪਾ; ਦਰਗਹਿ ਪਾਵੈ ਮਾਣੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹੋ ਤਪਾ = ਤਪੀਆ ਹੀ ਪਰਮੇਸ਼ਰ ਦੀ ਦਰਗਹਿ = ਨਿਆਏਂ ਸਭਾ ਵਿਚ **ਵਾ:** ਸੱਚਖੰਡ ਵਿਚ ਮਾਣੁ = ਸਤਿਕਾਰ ਪਾਵੈ = ਪਾਉਂਦਾ ਹੈ ॥੨॥

## ਪਉੜੀ ॥ ਰਾਤਿ ਦਿਨਸੁ ਉਪਾਇਅਨੁ; ਸੰਸਾਰ ਕੀ ਵਰਤਣਿ ॥

ਸੰਸਾਰ = ਜਗਤ ਕੀ = ਦੀ ਵਰਤਣਿ = ਵਿਉਹਾਰਤਾ (ਵਰਤੋਂ-ਵਿਹਾਰ) ਲਈ ਉਸ ਪਰਮੇਸ਼ਰ ਨੇ ਹੀ ਰਾਤ ਤੇ ਦਿਨਸੁ = ਦਿਨ ਦੇ ਨਿਯਮ ਉਪਾਇਅਨੁ = ਪੈਦਾ ਕੀਤੇ ਹਨ **ਵਾ:** ਦਿਨ ਕਾਰੋ-ਵਿਹਾਰ ਵਾਸਤੇ ਤੇ ਰਾਤ ਦਾ ਚੌਥਾ ਪਹਿਰ ਭਜਨ ਸਿਮਰਨ ਵਾਸਤੇ ਬਣਾਉਣਾ ਕੀਤਾ ਹੈ।

**ਅਥਵਾ** ਰਾਤ ਦੀ ਨਿਆਈਂ ਅਗਿਆਨੀ ਤੇ ਦਿਨ ਦੀ ਨਿਆਈਂ ਗਿਆਨਵਾਨ ਪੈਦਾ ਕੀਤੇ ਹਨ, ਇਉਂ ਇਸ ਸੰਸਾਰ ਦੀ ਬਣਤਰ ਦਾ ਵਰਤਾਰਾ ਬਣਾਇਆ ਹੈ।

[ਅੰਗ ੯੪੯]

## ਗੁਰਮਤੀ ਘਟਿ ਚਾਨਣਾ; ਆਨੇਰੁ ਬਿਨਾਸਣਿ ॥

ਗੁਰਮਤੀ = ਗੁਰ ਸਿੱਖਿਆ ਦੁਆਰਾ ਜਿਸ ਦੇ ਘਟਿ = ਹਿਰਦੇ ਵਿਚ ਗਿਆਨ ਦਾ ਚਾਨਣਾ = ਪ੍ਰਕਾਸ਼ ਹੋਇਆ ਹੈ, ਉਸ ਦੇ ਅੰਦਰੋਂ ਅਗਿਆਨ ਰੂਪੀ ਆਨੇਰੁ = ਹਨੇਰਾ ਬਿਨਾਸਣਿ = ਨਾਸ਼ ਹੋ ਗਿਆ ਹੈ।

## ਹੁਕਮੇ ਹੀ ਸਭ ਸਾਜੀਅਨੁ; ਰਵਿਆ ਸਭ ਵਣਿ ਤ੍ਰਿਣਿ ॥

ਪਰਮੇਸ਼ਰ ਨੇ ਆਪਣੇ ਹੁਕਮ ਅਨੁਸਾਰ ਹੀ ਸਭ = ਸਾਰੀ ਸ੍ਰਿਸ਼ਟੀ ਸਾਜੀਅਨੁ = ਸਾਜਨਾ, ਰਚਨਾ ਕੀਤੀ ਹੈ ਅਤੇ ਆਪ ਹੀ ਸਭ = ਸਾਰਿਆਂ ਵਣਿ = ਜੰਗਲਾਂ ਤੇ ਤ੍ਰਿਣਿ = ਕੱਖਾਂ ਆਦਿ ਵਿਚ ਰਵਿਆ = ਰਮਿਆ ਹੋਇਆ ਹੈ **ਵਾ:** ਵਣਿ ਦੀ ਨਿਆਈਂ ਸਰੀਰਾਂ ਤੇ ਤ੍ਰਿਣ ਦੀ ਨਿਆਈਂ ਕੱਖਾਂ ਆਦਿ ਸਭ ਥਾਵਾਂ ਵਿਚ ਰਮਿਆ ਹੋਇਆ ਹੈ।

## ਸਭੁ ਕਿਛੁ ਆਪੇ ਆਪਿ ਹੈ; ਗੁਰਮੁਖਿ ਸਦਾ ਹਰਿ ਭਣਿ ॥

ਹੇ ਭਾਈ ! ਸਭੁ = ਸਾਰਾ ਕਿਛੁ = ਕੁਝ ਪਰਮੇਸ਼ਰ ਆਪੇ = ਆਪਣਾ ਆਪ ਰੂਪ ਹੀ ਹੈ, ਇਸ ਲਈ ਗੁਰਮੁਖਾਂ ਦੀ ਸੰਗਤ ਕਰਕੇ ਸਦਾ = ਹਮੇਸ਼ਾ ਹਰਿ = ਪਰਮੇਸ਼ਰ ਦੇ ਨਾਮ ਨੂੰ ਭਣਿ = ਉਚਾਰਨਾ ਕਰ।

## ਸਬਦੇ ਹੀ ਸੋਝੀ ਪਈ; ਸਚੈ ਆਪਿ ਬੁਝਾਈ ॥੫॥

ਜਿਨ੍ਹਾਂ ਨੂੰ ਸਚੈ = ਸੱਚੇ ਪਰਮੇਸ਼ਰ ਨੇ ਆਪ ਬੁਝਾਈ = ਬੂਝ, ਸਮਝ ਦਿੱਤੀ ਹੈ, ਉਨ੍ਹਾਂ ਨੂੰ ਹੀ ਗੁਰ ਸਬਦੇ = ਉਪਦੇਸ਼ ਦੁਆਰਾ ਸੱਚ ਸਰੂਪ ਦੀ ਸੋਝੀ = ਗਿਆਤ ਪਈ = ਪੈ ਗਈ ਹੈ ॥੫॥

**ਵਾਹੁ ਵਾਹੁ ਸਚੇ ਪਾਤਿਸਾਹ, ਤੂ ਸਚੀ ਨਾਈ॥**

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਤੇ ਤੂੰ ਹੀ ਸੱਚੀ ਨਾਈ = ਮਹਿਮਾ ਵਾਲਾ ਹੈਂ।

## ਸਲੋਕ ਮਃ ੩॥

**ਉਥਾਨਕਾ :** ਇਹ ਸਲੋਕ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਮਾਈ ਦਾਸ ਵੈਸ਼ਨੋ ਦੇ ਪ੍ਰਥਾਏ ਉਚਾਰਿਆ ਹੈ, ਮਾਈ ਦਾਸ ਕ੍ਰਿਸ਼ਨ ਜੀ ਦਾ ਉਪਾਸ਼ਕ ਸੀ, ਜੋ ਆਪਣੇ ਹੱਥੀਂ ਆਪ ਭੋਜਨ ਤਿਆਰ ਕਰਕੇ ਛਕਦਾ ਸੀ।

ਸਤਿਗੁਰਾਂ ਦੀ ਮਹਿਮਾ ਸੁਣ ਕੇ ਮਾਈ ਦਾਸ ਦੇ ਮਨ ਵਿਚ ਵੀ ਸਤਿਗੁਰਾਂ ਦੇ ਦਰਸ਼ਨ ਕਰਨ ਦਾ ਉਤਸ਼ਾਹ ਹੋ ਗਿਆ। ਇਹ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਸ੍ਰੀ ਗੋਇੰਦਵਾਲ ਸਾਹਿਬ ਪਹੁੰਚਿਆ ਤੇ ਇਕ ਸਿੱਖ ਨੂੰ ਕਹਿਣ ਲੱਗਾ ਕਿ ਮੈਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨ ਕਰਨੇ ਹਨ, ਗੁਰੂ ਸਾਹਿਬ ਜੀ ਕਿਥੇ ਹਨ। ਉਸ ਸਿੱਖ ਨੇ ਕਿਹਾ ਕਿ ਮਹਾਤਮਾ ਜੀ ਇਥੇ ਦਾ ਇਕ ਨਿਯਮ ਹੈ ਕਿ ਪਹਿਲਾਂ ਆਪ ਜੀ ਲੰਗਰ ਵਿੱਚੋਂ ਪ੍ਰਸ਼ਾਦਾ ਛਕੋ, ਫੇਰ ਗੁਰੂ ਸਾਹਿਬ ਜੀ ਦੇ ਦਰਸ਼ਨ ਹੋਣਗੇ। ਮਾਈ ਦਾਸ ਵੈਸ਼ਨੋ ਕਹਿਣ ਲੱਗਾ ਕਿ ਮੇਰਾ ਨਿਯਮ ਹੈ, ਮੈਂ ਆਪਣੇ ਹੱਥੀਂ ਭੋਜਨ ਤਿਆਰ ਕਰਕੇ ਛਕਦਾ ਹਾਂ। ਸਿੱਖ ਨੇ ਉਸੇ ਵਕਤ ਲੰਗਰ ਵਿਚ ਜੋ ਸੁੱਕਾ ਸੀਧਾ ਹਾਜ਼ਰ ਸੀ ਲਿਆ ਕੇ ਦੇ ਦਿੱਤਾ, ਜਦ ਮਾਈ ਦਾਸ ਨੇ ਚੁੱਲ੍ਹਾ ਬਣਾਉਣ ਵਾਸਤੇ ਧਰਤੀ ਪੁੱਟਣਾ ਕੀਤੀ ਤਾਂ ਥੱਲਿਉਂ ਹੱਡੀਆਂ ਨਿਕਲ ਆਈਆਂ, ਤਦ ਉਸੇ ਵੇਲੇ ਆਪਣੇ ਆਪ ਨੂੰ ਅਪਵਿਤ੍ਰ ਜਾਣ ਕੇ ਇਸ਼ਨਾਨ ਕਰਨ ਚਲਾ ਗਿਆ। ਜਦੋਂ ਆ ਕੇ ਹੋਰ ਜਗ੍ਹਾ ਪੁੱਟੀ, ਤਦ ਉਥੋਂ ਵੀ ਹੱਡੀਆਂ ਨਿਕਲ ਆਈਆਂ, ਫੇਰ ਇਸ਼ਨਾਨ ਕਰਕੇ ਤੀਸਰੀ ਵਾਰ ਜਗ੍ਹਾ ਪੁੱਟੀ ਤਾਂ ਉਥੋਂ ਫੇਰ ਹੱਡੀਆਂ ਨਿਕਲ ਆਈਆਂ, ਇਉਂ ਵਾਰ ਵਾਰ ਹੱਡੀਆਂ ਨਿਕਲਣ ਤੋਂ ਖਿੱਝ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਤੋਂ ਬ਼ਗੈਰ ਹੀ ਵਾਪਸ ਦੁਆਰਕਾ ਵੱਲ ਨੂੰ ਚੱਲ ਪਿਆ, ਜਦ ਤੁਰਦਿਆਂ ਤੁਰਦਿਆਂ ਦੁਆਰਕਾ ਦੇ ਕੋਲ ਇਕ ਬਨ ਵਿਚ ਪਹੁੰਚਿਆ ਤਾਂ ਉਸ ਦਿਨ ਇਕਾਦਸ਼ੀ ਥਿੱਤ ਜਾਣ ਕੇ ਵਰਤ ਰੱਖ ਲਿਆ। ਪਰੰਤੂ ਦੂਸਰੇ ਦਿਨ ਇਕਾਦਸ਼ੀ ਵਰਤ ਦੇ ਖੋਲ੍ਹਣ ਵਾਸਤੇ, ਉਸ ਨੂੰ ਜੰਗਲ ਵਿੱਚੋਂ ਪਾਣੀ ਤਕ ਵੀ ਕੋਈ ਚੀਜ਼ ਨਾ ਮਿਲੀ, ਇਸ ਨੂੰ ਭੁੱਖ ਨੇ ਬੜਾ ਸਤਾਇਆ ਹੋਇਆ ਸੀ। ਪਰ ਉਸ ਦੀ ਜਾਨ ਬਚਾਉਣ ਵਾਸਤੇ ਕ੍ਰਿਸ਼ਨ ਜੀ ਨੇ ਗੁਪਤ ਰੂਪ ਅੰਦਰ ਇਕ ਥਾਲੀ ਵਿਚ ਦਾਲ ਚਾਵਲ ਪਾ ਕੇ ਉਸਦੇ ਅੱਗੇ ਰੱਖ ਦਿੱਤੇ। ਕੱਚਾ ਭੋਜਨ ਵੇਖ ਕੇ ਮਾਈ ਦਾਸ ਵੀਚਾਰਦਾ ਹੈ, ਜੇਕਰ ਚੌਂਕੇ ਤੋਂ ਬ਼ਗੈਰ ਮੈਂ ਇਸ ਭੋਜਨ ਨੂੰ ਖਾਂਦਾ ਹਾਂ ਤਾਂ ਮੇਰਾ ਨਿਯਮ ਟੁੱਟਦਾ ਹੈ। ਅਜੇ ਇਸ ਤਰ੍ਹਾਂ ਸੋਚ ਹੀ ਰਿਹਾ ਸੀ, ਤਦ ਕ੍ਰਿਸ਼ਨ ਜੀ ਨੇ ਪੂੜੀ ਕੜਾਹ ਕਚੌਰੀ ਲੱਡੂ ਆਦਿ ਪੱਕਾ ਭੋਜਨ ਥਾਲੀ ਵਿਚ ਪਰੋਸ ਕੇ ਅੱਗੇ ਲਿਆ ਕੇ ਰੱਖ ਦਿੱਤਾ। ਇਸ ਵਿਸਮਾਦ ਕੌਤਕ ਨੂੰ ਵੇਖ ਕੇ ਮਾਈ ਦਾਸ ਨੇ ਦਿਲ ਵਿਚ ਵੀਚਾਰਿਆ। ਇਤਨੇ ਘੋਰ ਜੰਗਲ ਵਿਚ ਜਿਥੇ ਦੂਰ-ਦੁਰਾਡੇ ਕੋਈ ਮਨੁੱਖ ਦ੍ਰਿਸ਼ਟੀ ਨਹੀਂ ਆਉਂਦਾ। ਉਥੇ ਪਹਿਲੇ ਕੱਚਾ ਭੋਜਨ ਤੇ ਫੇਰ ਮੇਰੇ ਸੰਕਲਪ ਅਨੁਸਾਰ ਪੱਕਾ ਭੋਜਨ ਆ ਗਿਆ ਹੈ। ਇਹ ਕਿਸੇ ਮਨੁੱਖ ਦਾ ਕੰਮ ਨਹੀਂ ਹੈ। ਇਹ ਕ੍ਰਿਸ਼ਨ ਭਗਵਾਨ ਜੀ ਆਪ ਹੀ ਕੌਤਕ ਕਰ ਰਹੇ ਹਨ। ਉਸ ਵੇਲੇ ਬੜੀ ਨਿਮਰਤਾ ਦੇ ਸਹਿਤ ਦੋਵੇਂ ਹੱਥ ਜੋੜ ਕੇ ਬੇਨਤੀਆਂ ਕਰਨ ਲੱਗਾ ਕਿ ਹੇ ਕ੍ਰਿਸ਼ਨ ਜੀ! ਇਕ ਵਾਰ ਮੈਨੂੰ ਪ੍ਰਤੱਖ (ਸਰਗੁਣ) ਸਰੂਪ ਵਿਚ ਦੀਦਾਰ ਬਖ਼ਸ਼ ਦੇਣਾ ਕਰੋ। ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਨੇ ਅਕਾਸ਼ ਬਾਣੀ ਦੁਆਰਾ ਕਿਹਾ ਕਿ ਮੇਰਾ ਦੀਦਾਰ ਤੈਨੂੰ ਗੋਇੰਦਵਾਲ ਸਾਹਿਬ ਹੀ ਹੋਵੇਗਾ, ਇਥੇ ਨਹੀਂ ਹੋਣਾ ਤੇ ਨਾ ਹੀ ਤੇਰੀ ਮੁਕਤੀ ਹੋਣੀ ਹੈ, ਇਸ ਲਈ ਹੁਣ ਤੂੰ ਆਪਣੇ ਪ੍ਰਾਣਾਂ ਦੀ ਰੱਖਿਆ ਲਈ ਭੋਜਨ ਖਾ ਲੈਣਾ ਕਰ ਅਤੇ ਵਾਪਸ ਗੋਇੰਦਵਾਲ ਸਾਹਿਬ ਚਲਿਆ ਜਾ। ਇਤਨੇ ਬਚਨ ਅਕਾਸ਼ ਬਾਣੀ ਦੁਆਰਾ ਆਖ ਕੇ ਕ੍ਰਿਸ਼ਨ ਜੀ ਚਲੇ ਗਏ ਤੇ ਮਾਈ ਦਾਸ ਚੱਲਦਾ ਹੋਇਆ ਸ੍ਰੀ ਗੋਇੰਦਵਾਲ ਸਾਹਿਬ ਪੁੱਜਾ, ਜਦ ਸਾਰੇ ਸੰਸਿਆਂ ਤੇ ਸੰਜਮਾਂ ਨੂੰ ਛੱਡ ਕੇ ਲੰਗਰ ਵਿੱਚੋਂ ਪ੍ਰਸ਼ਾਦ ਛਕ

ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਦਰਬਾਰ ਵਿਚ ਪਹੁੰਚਿਆ ਤਾਂ ਗੁਰੂ ਸਾਹਿਬ ਜੀ ਦੇ ਕ੍ਰਿਸ਼ਨ ਰੂਪ ਵਿਚ ਦਰਸ਼ਨ ਵੇਖ ਕੇ, ਪ੍ਰਤਾਪ ਸਹਾਰ ਨਾ ਸਕਿਆ, ਬੇਹੋਸ਼ ਹੋ ਕੇ ਡਿੱਗ ਪਿਆ, ਜਦ ਡਿੱਗਿਆ ਤਾਂ ਸਤਿਗੁਰਾਂ ਨੇ ਆਪਣੇ ਚਰਨ ਛੁਹਾ ਕੇ ਮਾਈ ਦਾਸ ਨੂੰ ਹੋਸ਼ ਵਿਚ ਲਿਆ ਕੇ ਬ੍ਰਹਮ ਗਿਆਨ ਬਖ਼ਸ਼ਿਆ ਅਤੇ ਇਹ ਸਲੋਕ ਉਚਾਰਨ ਕਰਕੇ ਮਾਈ ਦਾਸ ਨੂੰ ਅਭਿਆਗਤ ਦੀ ਪ੍ਰੀਭਾਸ਼ਾ ਦੱਸਦਿਆਂ ਉਪਦੇਸ਼ ਦੇਣਾ ਕੀਤਾ:

## ਅਭਿਆਗਤ ਏਹਿ ਨ ਆਖੀਅਨਿ; ਜਿਨ ਕੇ ਚਿਤ ਮਹਿ ਭਰਮੁ ॥

ਏਹਿ = ਇਹੋ ਜਿਹੇ ਪੁਰਖ ਅਭਿਆਗਤ = ਅਤਿਥੀ ਸਾਧੂ ਨ = ਨਹੀਂ ਆਖੀਅਨਿ = ਕਹੀਦੇ, ਜਿਨ = ਜਿਨ੍ਹਾਂ ਕੇ = ਦੇ ਚਿਤ = ਹਿਰਦੇ ਮਹਿ = ਵਿਚ ਭਰਮ = ਭੁਲੇਖਾ ਹੈ।

## ਤਿਸ ਦੈ ਦਿਤੈ ਨਾਨਕਾ; ਤੇਹੋ ਜੇਹਾ ਧਰਮੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ = ਉਸ ਦੇ ਤਾਈਂ ਦਿੱਤੇ ਦਾਨ ਦਾ ਤੇਹੋ = ਉਹੋ ਜਿਹਾ ਹੀ ਧਰਮੁ = ਪੁੰਨ ਹੁੰਦਾ ਹੈ, ਭਾਵ ਭਰਮ ਵਾਲੇ ਨੂੰ ਦਾਨ ਦੇਣ ਨਾਲ ਉਸ ਦਾ ਫਲ ਭਰਮ ਹੀ ਪ੍ਰਾਪਤ ਹੁੰਦਾ ਹੈ।

**ਸਾਖੀ—ਇਕ ਮਾਈ ਅਤੇ ਸਾਧੂ ਦੀ :** ਇਕ ਨਗਰ ਵਿਚ ਕੋਈ ਮਾਈ ਰਹਿੰਦੀ ਸੀ, ਜਿਸਦਾ ਸੁਭਾਅ ਲਾਲਚੀ ਸੀ। ਉਹ ਇਕ ਦਿਨ ਗੁਆਂਢੀਆਂ ਵੱਲੋਂ ਛੰਨਾ ਚੁੱਕ ਲਿਆਈ। ਫੇਰ ਇਸ ਨੇ ਸੋਚਿਆ ਕਿ ਕਿਸੇ ਨੂੰ ਪਤਾ ਨਾ ਲੱਗ ਜਾਵੇ, ਇਸ ਲਈ ਮੈਂ ਕਿਸੇ ਸਾਧੂ ਨੂੰ ਘਰ ਵਿਚ ਲਿਆ ਕੇ ਪ੍ਰਸ਼ਾਦਾ ਛਕਾ ਦੇਂਦੀ ਹਾਂ। ਪ੍ਰਸ਼ਾਦਾ ਛਕਾਉਣ ਨਾਲ ਇਕ ਤਾਂ ਪੁੰਨ ਫਲ ਮਿਲੇਗਾ ਅਤੇ ਦੂਸਰਾ ਮੇਰਾ ਪੜਦਾ ਢੱਕਿਆ ਜਾਵੇਗਾ। ਇਉਂ ਸੋਚ ਕੇ ਗਲੀ ਵਿਚ ਜਾਂਦੇ ਹੋਏ ਇਕ ਸਾਧੂ ਨੂੰ ਅਵਾਜ਼ ਮਾਰੀ, ਜਿਸਨੇ ਬਾਹਰੋਂ ਸਾਧਾਂ ਵਾਲਾ ਲਿਬਾਸ ਧਾਰਨ ਕੀਤਾ ਹੋਇਆ ਸੀ, ਪਰ ਅੰਦਰੋਂ ਬਹੁਤ ਹੀ ਪਖੰਡੀ ਸੁਭਾਅ ਵਾਲਾ ਸੀ ਤੇ ਰਸਾਂ ਕਸਾਂ ਦੇ ਵਿਚ ਫਸਿਆ ਹੋਇਆ ਸੀ।

ਉਹ ਸਾਧੂ ਅੰਦਰ ਆਇਆ ਤੇ ਮਾਈ ਨੇ ਉਸਨੂੰ ਛੋਲਿਆਂ ਦੀਆਂ ਬਣੀਆਂ ਰੋਟੀਆਂ ਹੱਥ ਵਿਚ ਫੜਾ ਦਿੱਤੀਆਂ ਤੇ ਆਪ ਮਕਾਨ ਦੀ ਛੱਤ ਉਪਰ ਚੜ੍ਹ ਗਈ। ਇਹ ਸਾਧੂ ਰਸਾਂ ਕਸਾਂ ਵਿਚ ਫਸਿਆ ਸੀ, ਉਸਨੂੰ ਉਹ ਸੁੱਕੀਆਂ ਰੋਟੀਆਂ ਚੰਗੀਆਂ ਨਾ ਲੱਗੀਆਂ, ਇਸਨੇ ਉਹ ਰੋਟੀਆਂ ਕੁੱਤੇ ਨੂੰ ਪਾ ਦਿੱਤੀਆਂ ਅਤੇ ਆਪ ਕਾੜ੍ਹਨੀ ਵਿੱਚੋਂ ਮਲਾਈ ਸਣੇ ਛੰਨਾ ਭਰ ਕੇ ਦੁੱਧ ਦਾ ਪੀ ਲਿਆ। ਉੱਧਰੋਂ ਮਾਈ ਹੇਠਾਂ ਆਈ। ਇਸਨੇ ਕਿਹਾ ਕਿ ਮਾਈ ਉਪਰ ਚੜ੍ਹ ਕੇ ਕੀ ਵੇਖਦੀ ਪਈ ਸੀ। ਉਸ ਮਾਈ ਨੇ ਕਿਹਾ ਕਿ ਮਹਾਤਮਾ ਜੀ! ਮੈਂ ਬਿਬਾਣ ਆਉਂਦਾ ਦੇਖਦੀ ਪਈ ਸੀ। ਮੈਂ ਸੁਣਿਆ ਹੈ ਕਿ ਕਿਸੇ ਸਾਧੂ ਨੂੰ ਪ੍ਰਸ਼ਾਦ ਛਕਾਈਏ ਤਾਂ ਬਿਬਾਣ ਲੈਣ ਵਾਸਤੇ ਆਉਂਦੇ ਹਨ। ਉਸ ਵੇਲੇ ਸਾਧੂ ਨੇ ਕਿਹਾ ਕਿ ਤੇਰੇ ਵਰਗੀ ਸਤੀ ਤੇ ਮੇਰੇ ਵਰਗੇ ਸਾਧ ਵਾਸਤੇ ਤਾਂ ਜ਼ਰੂਰ ਹੀ ਬਿਬਾਣ ਆਉਣਗੇ। ਜਿਵੇਂ ਕਿ ਲਿਖਿਆ ਹੋਇਆ ਹੈ:

**ਅਹਿਰਣ ਦੀ ਚੋਰੀ ਕਰੇ ਸੂਈ ਕਰਦੀ ਦਾਨ।**
**ਕੋਠੇ ਚੜ੍ਹ ਕੇ ਤੱਕਣ ਲੱਗੀ, ਕਿੱਧਰੋਂ ਆਉਣ ਬਿਬਾਨ।**

ਸੋ ਇਸ ਪ੍ਰਕਾਰ ਜਿਹੋ ਜਿਹਾ ਕੋਈ ਦਾਨ ਕਰਦਾ ਹੈ, ਉਸਨੂੰ ਉਹੋ ਜਿਹਾ ਹੀ ਫਲ ਪ੍ਰਾਪਤ ਹੋਵੇਗਾ।

## ਅਭੈ ਨਿਰੰਜਨੁ ਪਰਮਪਦੁ; ਤਾ ਕਾ ਭੂਖਾ ਹੋਇ ॥

ਜੋ ਅਭੈ = ਡਰ ਤੋਂ ਰਹਿਤ, ਨਿਰੰਜਨੁ = ਸ਼ੁੱਧ ਸਰੂਪ ਤੇ ਪਰਮ ਪਦੁ = ਵੱਡੀ ਪਦਵੀ, ਕੈਵਲ ਮੋਖ ਦੀ ਪਦਵੀ ਵਾਲਾ ਪਰਮੇਸ਼ਰ ਹੈ **ਵਾ:** ਵੱਡੀ ਪਦਵੀ, ਜੀਵਨ ਮੁਕਤੀ ਨੂੰ ਦੇਣ ਵਾਲਾ ਹੈ, ਜਿਹੜਾ ਜਗਿਆਸੂ

ਬਣ ਕੇ ਤਾ = ਉਸ ਦੀ ਪ੍ਰਾਪਤੀ ਦਾ ਭੂਖਾ = ਭੁਖਾ ਹੋਇ = ਹੋਵੇ, ਭਾਵ ਗੁਰਾਂ ਤੋਂ ਬ੍ਰਹਮ ਵਿਦਿਆ ਰੂਪੀ ਭੋਜਨ ਨੂੰ ਖਾ ਕੇ ਤ੍ਰਿਪਤ ਹੋਣ ਵਾਲਾ ਹੋਵੇ।

## ਤਿਸ ਕਾ ਭੋਜਨੁ ਨਾਨਕਾ; ਵਿਰਲਾ ਪਾਏ ਕੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ = ਉਸ ਮਹਾਤਮਾ ਕਾ = ਦਾ ਭੋਜਨ ਛਕਾਉਣਾ ਭਾਵ ਮਹਾਤਮਾ ਨੂੰ ਭੋਜਨ ਛਕਾਉਣ ਦੀ ਸੇਵਾ ਕਰਨ ਦਾ ਫਲ ਭਾਗਾਂ ਵਾਲਾ ਕੋਇ = ਕੋਈ ਵਿਰਲਾ ਪੁਰਖ ਹੀ ਪਾਏ = ਪਾਉਂਦਾ ਹੈ।

**ਅਥਵਾ** ਜੋ ਤਿਸ = ਉਸ ਪਰਮੇਸ਼ਰ ਕਾ = ਦਾ ਬ੍ਰਹਮ ਗਿਆਨ ਰੂਪੀ ਭੋਜਨ ਹੈ, ਉਸ ਬ੍ਰਹਮ ਗਿਆਨ ਰੂਪੀ ਭੋਜਨ ਨੂੰ ਕੋਈ ਵਿਰਲਾ ਪੁਰਖ ਹੀ ਪਾਏ = ਪਾ ਕੇ ਮੁਕਤ ਹੁੰਦਾ ਹੈ ॥੧॥

## ਮਃ ੩ ॥

## ਅਭਿਆਗਤ ਏਹਿ ਨ ਆਖੀਅਨਿ; ਜਿ ਪਰ ਘਰਿ ਭੋਜਨੁ ਕਰੇਨਿ ॥

ਏਹਿ = ਇਹੋ ਜਿਹੇ ਲੋਕ ਅਭਿਆਗਤ = ਅਤਿਥੀ, ਸਾਧੂ ਨ = ਨਹੀਂ ਆਖੀਅਨਿ = ਕਹੀਦੇ, ਜਿ = ਜਿਹੜੇ ਪਰ = ਪਰਾਏ ਘਰਾਂ ਵਿਚ ਜਾ ਕੇ ਭੋਜਨ ਖਾਣਾ ਕਰੇਨਿ = ਕਰਦੇ ਹਨ **ਵਾ:** ਜਿਹੜੇ ਪਰਾਏ ਘਰਾਂ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਰੂਪ ਭੋਜਨ ਖਾਣਾ ਕਰਦੇ ਹਨ।

## ਉਦਰੈ ਕਾਰਣਿ ਆਪਣੇ; ਬਹਲੇ ਭੇਖਿ ਕਰੇਨਿ ॥

ਕਿਉਂਕਿ ਉਹ ਤਾਂ ਆਪਣੇ ਉਦਰੈ = ਪੇਟ ਭਰਨ ਕਾਰਣਿ = ਵਾਸਤੇ ਬਹਲੇ = ਬਹੁਤੇ ਭੇਖ = ਲਿਬਾਸ ਬਣਾਉਣਾ ਕਰੇਨਿ = ਕਰਦੇ ਹਨ।

## ਅਭਿਆਗਤ ਸੇਈ ਨਾਨਕਾ; ਜਿ ਆਤਮ ਗਉਣੁ ਕਰੇਨਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇਈ = ਉਹੋ ਪੁਰਖ ਹੀ ਅਭਿਆਗਤ = ਅਤਿਥੀ ਸਾਧੂ ਹਨ, ਜਿ = ਜਿਹੜੇ ਆਤਮ ਸਰੂਪ ਵਿਚ ਗਉਣੁ = ਗਮਨ ਕਰੇਨਿ = ਕਰਦੇ ਹਨ **ਵਾ:** ਜਿ = ਜੋ ਪਰਮੇਸ਼ਰ ਸਾਰਿਆਂ ਦਾ ਆਤਮਾ ਸਰੂਪ ਹੈ **ਵਾ:** ਜੋ (ਆ + ਤਮ) ਆ = ਸਰਬ ਓਰ ਸੇ ਪ੍ਰਭੂ ਤਮ = ਅਤਿਸ਼ੇ ਕਰਕੇ ਪ੍ਰਾਪਤ ਰੂਪ ਹੈ, ਉਸ ਵਿਚ ਜੋ ਗਉਣੁ = ਵਿਚਰਨਾ ਕਰਦੇ ਹਨ। ਅਤੇ

## ਭਾਲਿ ਲਹਨਿ ਸਹੁ ਆਪਣਾ; ਨਿਜ ਘਰਿ ਰਹਣੁ ਕਰੇਨਿ ॥੨॥

ਜੋ ਆਪਣਾ ਸਹੁ = ਪਤੀ ਪਰਮੇਸ਼ਰ ਭਾਲਿ = ਖੋਜ ਲਹਨਿ = ਲੈਂਦੇ ਹਨ ਤੇ ਨਿਜ = ਆਪਣੇ ਸਰੂਪ ਰੂਪੀ ਘਰ **ਵਾ:** ਆਤਮਾ ਸਰੂਪ ਰੂਪੀ ਘਰ ਵਿਚ ਰਹਣੁ = ਠਹਿਰਨਾ ਕਰੇਨਿ = ਕਰਦੇ ਹਨ ॥੨॥

## ਪਉੜੀ ॥

## ਅੰਬਰੁ ਧਰਤਿ ਵਿਛੋੜਿਅਨੁ; ਵਿਚਿ ਸਚਾ ਅਸਰਾਉ ॥

ਪਰਮੇਸ਼ਰ ਨੇ ਅੰਬਰੁ = ਅਕਾਸ਼ ਤੇ ਧਰਤਿ = ਧਰਤੀ ਦੋਹਾਂ ਨੂੰ ਵਿਛੋੜਿਅਨੁ = ਵਿਛੋੜ ਦਿੱਤਾ ਹੈ, ਇਨ੍ਹਾਂ ਦੇ ਵਿਚਿ = ਵਿਚਕਾਰ ਸੱਚਾ ਪਰਮੇਸ਼ਰ ਆਪ ਹੀ ਅਸਰਾਉ = ਆਸਰਾ ਰੂਪ ਹੈ **ਵਾ:** ਇਨ੍ਹਾਂ ਦੇ ਵਿਚ ਚੇਤਨ ਸੱਤਾ ਰੂਪੀ ਸੱਚਾ ਆਸਰਾ ਦਿੱਤਾ ਹੈ।

## ਘਰੁ ਦਰੁ ਸਭੋ ਸਚੁ ਹੈ; ਜਿਸੁ ਵਿਚਿ ਸਚਾ ਨਾਉ ॥

ਜਿਸ ਦੇ ਹਿਰਦੇ ਵਿਚਿ = ਅੰਦਰ ਸੱਚਾ ਨਾਉ = ਨਾਮ ਵੱਸਿਆ ਹੋਇਆ ਹੈ, ਉਸ ਦੇ ਪ੍ਰਤੱਖ ਘਰ ਦੇ ਦਰ **ਵਾ:** ਸਰੀਰ ਰੂਪੀ ਘਰ ਤੇ ਇੰਦਰੇ ਰੂਪੀ ਦਰ ਆਦਿ ਸਭੋ = ਸਾਰੇ ਸਚੁ = ਸੱਚੇ ਹਨ।

**ਅਥਵਾ** ਜਿਸ ਦੇ ਹਿਰਦੇ ਵਿਚ ਸੱਚੇ ਪਾਤਸ਼ਾਹ ਦੇ ਨਾਮ ਦਾ ਪਿਆਰ ਹੈ, ਉਸ ਨੂੰ ਖੰਡਾਂ ਬ੍ਰਹਮੰਡਾਂ ਰੂਪੀ ਘਰ ਤੇ ਦਰੁ = ਦਰਵਾਜ਼ਿਆਂ ਆਦਿ ਸਭੋ = ਸਾਰੇ ਥਾਵਾਂ ਵਿਚ ਸੱਚਾ ਹੀ ਪ੍ਰਤੀਤ ਹੁੰਦਾ ਹੈ ਅਥਵਾ ਉਸ ਦਾ ਸਰੀਰ ਰੂਪੀ ਘਰ ਤੇ ਸਚਾ = ਸਚਿਆਈ ਵਾਲਾ ਦਰੁ = ਮੁਖ ਆਦਿ ਸਭੋ = ਸਭ ਕੁਝ ਸਫਲਾ ਹੈ **ਵਾ:** ਅੰਤਹਕਰਣ ਰੂਪੀ ਘਰ ਤੇ ਗਿਆਨ ਰੂਪੀ ਦਰ ਵੀ ਸੱਚਾ ਹੈ, ਜਿਸ ਦੇ ਹਿਰਦੇ ਵਿਚ ਸੱਚਾ ਨਾਮ ਵੱਸਿਆ ਹੋਇਆ ਹੈ।

## ਸਭੁ ਸਚਾ ਹੁਕਮੁ ਵਰਤਦਾ; ਗੁਰਮੁਖਿ ਸਚਿ ਸਮਾਉ ॥

ਸਭੁ = ਸਾਰਿਆਂ ਦੇ ਸਿਰ ਉੱਤੇ ਸੱਚੇ ਪਰਮੇਸ਼ਰ ਦਾ ਹੁਕਮ ਹੀ ਵਰਤਦਾ = ਵਰਤ ਰਿਹਾ ਹੈ ਤੇ ਗੁਰਮੁਖ ਜਨਾਂ ਦਾ ਸੱਚ ਸਰੂਪ ਵਿਚ ਸਮਾਉ = ਸਮਾਉਣਾ, ਮਿਲਣਾ ਹੁੰਦਾ ਹੈ।

## ਸਚਾ ਆਪਿ ਤਖਤੁ ਸਚਾ; ਬਹਿ ਸਚਾ ਕਰੇ ਨਿਆਉ ॥

ਉਹ ਪਰਮੇਸ਼ਰ ਆਪ ਸੱਚਾ ਹੈ ਤੇ ਉਸ ਦਾ ਅਧਿਸ਼ਠਾਨ ਰੂਪ ਹੋਣ ਕਰਕੇ ਸੰਸਾਰ ਰੂਪੀ ਤਖ਼ਤ ਵੀ ਸੱਚਾ ਹੈ ਅਤੇ ਸੱਚਾ ਆਪ ਹੀ ਦਰਗਾਹ ਵਿਚ ਬਹਿ = ਬੈਠ ਕੇ ਪਾਪ ਪੁੰਨ ਦਾ ਨਿਆਉ = ਨਿਰਨਾ ਕਰੇ = ਕਰਦਾ ਹੈ।

**ਅਥਵਾ** ਉਹ ਪਰਮੇਸ਼ਰ ਆਪ ਸੱਚਾ ਹੈ, ਉਸ ਦਾ ਸਤਸੰਗਤ, ਰੂਪੀ ਤਖ਼ਤ ਵੀ ਸੱਚਾ ਹੈ, ਉਸ ਉੱਤੇ ਬੈਠ ਕੇ ਆਪ ਹੀ ਸੱਚਾ ਨਿਰਨਾ ਕਰਦਾ ਹੈ **ਵਾ:** ਉਥੇ ਸੱਚਾ ਗੁਰੂ ਰੂਪ ਹੋ ਕੇ **ਵਾ:** ਸੱਚਾ ਮਹਾਤਮਾ ਰੂਪ ਹੋ ਕੇ ਸਤਸੰਗਤ ਰੂਪੀ ਤਖ਼ਤ ਉੱਤੇ ਬੈਠ ਕੇ ਜਗਿਆਸੂਆਂ ਨੂੰ ਤਾਰਨ ਰੂਪ ਨਿਰਨਾ ਕਰਦਾ ਹੈ।

**ਅਥਵਾ** ਪ੍ਰਭੂ ਆਪ ਸੱਚਾ ਹੈ ਤੇ ਸੱਚਾ ਹੀ ਉਸ ਦਾ ਤਖ਼ਤ ਹੈ ਅਤੇ ਆਪ ਹੀ ਸੱਚਾ ਧਰਮਰਾਜਾ ਰੂਪ ਹੋ ਕੇ ਨਿਆਉ ਕਰਦਾ ਹੈ।

**ਅਥਵਾ** ਪ੍ਰਭੂ ਆਪ ਸੱਚਾ ਹੈ ਤੇ ਸੱਚਾ ਹੀ ਅੰਤਹਕਰਣ ਰੂਪੀ ਤਖ਼ਤ ਹੈ, ਉਥੇ ਬੈਠ ਕਰਕੇ ਸੱਚਾ ਸਾਥੀ ਰੂਪ ਹੋ ਕੇ ਨਿਰਨਾ ਕਰਦਾ ਹੈ, ਭਾਵ ਇੰਦ੍ਰਿਆਂ ਨੂੰ ਪ੍ਰੇਰ ਕੇ ਸੱਚ ਦੀ ਪ੍ਰਾਪਤੀ ਵੱਲ ਲਾਉਂਦਾ ਹੈ।

## ਸਭੁ ਸਚੋ ਸਚੁ ਵਰਤਦਾ; ਗੁਰਮੁਖਿ ਅਲਖੁ ਲਖਾਈ ॥੬॥

ਸਭੁ = ਸਾਰੀਆਂ ਥਾਵਾਂ ਵਿਚ ਸਚੋ = ਸੱਚਾ ਹੀ ਸੱਚਾ ਵਰਤਦਾ ਹੈ **ਵਾ:** ਸਭੁ = ਸਾਰਿਆਂ ਵਿਚ ਸਚੁ = ਨਿਸਚੇ ਕਰਕੇ ਸਚੋ = ਸੱਚਾ ਪਰਮੇਸ਼ਰ ਹੀ ਵਰਤਦਾ = ਵਰਤ ਰਿਹਾ ਹੈ, ਗੁਰਮੁਖ ਜਨ ਆਪ ਗੁਰਾਂ ਦੁਆਰਾ ਅਲਖੁ = ਲਖਣ ਤੋਂ ਰਹਿਤ ਸਰੂਪ ਨੂੰ ਲਖਦੇ, ਜਾਣਦੇ ਹਨ ਤੇ ਹੋਰਨਾਂ ਤਾਈਂ ਲਖਾਈ = ਲਖਾਉਣਾ ਭਾਵ ਜਣਾਉਣਾ ਕਰਦੇ ਹਨ ॥੬॥

### ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥

ਇਸ ਕਰਕੇ ਗੁਰਮੁਖ ਜਨਾਂ ਦਾ ਇਹੋ ਨਿਸਚਾ ਹੈ ਕਿ ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਆਪ ਹੀ ਸੱਚੀ ਨਾਈ = ਮਹਿਮਾ, ਅਵਾਜ਼ ਵਾਲਾ ਹੈਂ।

## ਸਲੋਕੁ ਮਃ ੩ ॥ ਰੈਣਾਇਰ ਮਾਹਿ ਅਨੰਤੁ ਹੈ; ਕੂੜੀ ਆਵੈ ਜਾਇ ॥

ਸੰਸਾਰ ਰੈਣਾਇਰ = ਸਮੁੰਦ੍ਰ **ਵਾ:** ਸਤਸੰਗਤ ਰੂਪੀ ਸਮੁੰਦ੍ਰ ਮਾਹਿ = ਵਿਚ ਅਨੰਤੁ = ਅੰਤ ਤੋਂ ਰਹਿਤ

ਪਰਮੇਸ਼ਰ ਆਪ ਵੱਸ ਰਿਹਾ ਹੈ, ਪਰ ਪਦਾਰਥਾਂ ਵਿਚ ਲੱਗ ਕੇ **ਵਾ:** ਹਰੀ ਨੂੰ ਭੁੱਲ ਕੇ ਕੂੜੀ = ਝੂਠੀ ਸ੍ਰਿਸ਼ਟੀ ਆਵੈ = ਆਉਂਦੀ ਜਾਇ = ਜਾਂਦੀ, ਜੰਮਦੀ ਮਰਦੀ ਰਹਿੰਦੀ ਹੈ।

**ਅਥਵਾ** ਸਤਿਗੁਰੂ ਜੀ ਰੈਣਾਇਰ = ਚੰਦਰਮਾ ਦੀ ਨਿਆਈਂ ਹਨ, ਜੋ ਗਿਆਨ ਰੂਪੀ ਕਿਰਨਾਂ ਦਾ ਘਰ ਹਨ ਅਤੇ ਅਨੰਤੁ = ਅੰਤ ਤੋਂ ਰਹਿਤ **ਵਾ:** ਚਿਦਾਕਾਸ਼ ਰੂਪੀ ਬ੍ਰਹਮ ਸਤਿਗੁਰਾਂ ਦੇ ਹਿਰਦੇ ਵਿਚ ਵੱਸ ਰਿਹਾ ਹੈ। ਪਰ ਸਤਿਗੁਰਾਂ ਦੇ ਉਪਦੇਸ਼ ਤੋਂ ਬਗ਼ੈਰ ਝੂਠੀ ਸ੍ਰਿਸ਼ਟੀ ਆਉਣ ਜਾਣ ਵਿਚ ਲੱਗੀ ਹੋਈ ਹੈ **ਵਾ:** ਜਿਨ੍ਹਾਂ ਦੀ ਦੇਵੀ ਦੇਵਤਿਆਂ ਤੇ ਝੂਠੀ ਸ਼ਰਧਾ ਹੈ, ਉਹ ਜੰਮਦੇ ਮਰਦੇ ਰਹਿੰਦੇ ਹਨ, ਸਤਿਗੁਰਾਂ ਤੋਂ ਉਪਦੇਸ਼ ਲੈ ਕੇ ਜੀਵਨ ਮੁਕਤੀ ਦਾ ਲਾਭ ਨਹੀਂ ਉਠਾ ਸਕਦੇ।

## ਭਾਣੈ ਚਲੈ ਆਪਣੈ; ਬਹੁਤੀ ਲਹੈ ਸਜਾਇ ॥

ਜਿਹੜੇ ਪੁਰਖ ਆਪਣੈ = ਆਪ ਦੇ ਭਾਣੈ = ਖ਼ਿਆਲ ਅਨੁਸਾਰ ਚਲੈ = ਚੱਲਦੇ ਹਨ, ਉਹ ਪ੍ਰਲੋਕ ਵਿਚ ਜਾ ਕੇ ਨਰਕਾਂ ਅੰਦਰ ਬਹੁਤੀ = ਬੇਅੰਤ ਸਜਾਇ = ਸਜ਼ਾ ਲਹੈ = ਲੈਣਗੇ।

## ਰੈਣਾਇਰ ਮਹਿ ਸਭੁ ਕਿਛੁ ਹੈ; ਕਰਮੀ ਪਲੈ ਪਾਇ ॥

ਸੰਸਾਰ, ਗੁਰੂ, ਸਤਸੰਗਤ ਰੂਪੀ ਰੈਣਾਇਰ = ਸਮੁੰਦ੍ਰ ਮਹਿ = ਵਿਚ ਸਭੁ = ਸਾਰਾ ਕਿਛ = ਕੁਝ ਹੈ, ਭਾਵ ਪ੍ਰਤੱਖ ਪਦਾਰਥ ਤੇ ਸਤ ਸੰਤੋਖ ਆਦਿ ਸ਼ੁੱਭ ਗੁਣਾਂ ਰੂਪੀ ਪਦਾਰਥ ਵੀ ਹਨ, ਪਰ ਗੁਰਾਂ ਦੀ ਕਰਮੀ = ਕਿਰਪਾ ਕਰਕੇ ਹੀ ਹਿਰਦੇ ਰੂਪੀ ਪਲੈ = ਪੱਲੇ ਵਿਚ (ਸ਼ੁੱਭ ਗੁਣ) ਪਾਇ = ਪੈਂਦੇ ਹਨ **ਵਾ:** ਪੂਰਬਲੇ ਨਿਸ਼ਕਾਮ ਕਰਮਾਂ ਦੇ ਸਦਕਾ ਪ੍ਰਭੂ ਦੀ ਕਰਮੀ = ਮੇਹਰ ਨਾਲ ਬੁੱਧੀ ਰੂਪ ਪੱਲੇ ਵਿਚ ਪੈਂਦੇ ਹਨ।

## ਨਾਨਕ ਨਉ ਨਿਧਿ ਪਾਈਐ; ਜੇ ਚਲੈ ਤਿਸੈ ਰਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਹੀ ਨਉ = ਨੌਂ ਨਿਧੀਆਂ **ਵਾ:** ਨਵਧਾ ਭਗਤੀ **ਵਾ:** ਨੌਂ ਗੋਲਕਾਂ ਦੇ ਆਸਰਾ ਰੂਪ ਸੱਚ ਸਰੂਪ ਨੂੰ ਪਾਈਐ = ਪਾਉਣਾ ਕਰੀਦਾ ਹੈ, ਜੇ = ਜੇਕਰ ਜੀਵ ਆਪਣੀ ਮਨਮਤ ਛੱਡ ਕੇ ਤਿਸੈ = ਉਸ ਵਾਹਿਗੁਰੂ ਦੀ ਰਜਾਇ = ਰਜ਼ਾ, ਆਗਿਆ ਵਿਚ ਚਲੈ = ਚੱਲਣਾ ਕਰੇ ॥੧॥

## ਮਃ ੩ ॥

## ਸਹਜੇ ਸਤਿਗੁਰੁ ਨ ਸੇਵਿਓ; ਵਿਚਿ ਹਉਮੈ ਜਨਮਿ ਬਿਨਾਸੁ ॥

ਜਿਸ ਨੇ ਸਹਜੇ = ਸ਼ਾਂਤੀ ਪੂਰਵਕ, ਧੀਰਜਤਾ ਦੇ ਨਾਲ **ਵਾ:** ਸਹਜੇ = ਸੰਤੋਖ ਦੇ ਨਾਲ **ਵਾ:** ਸਹਜੇ = ਗਿਆਨ ਦੀ ਪ੍ਰਾਪਤੀ ਵਾਸਤੇ ਪੂਰੇ ਸਤਿਗੁਰੂ ਦਾ ਸੇਵਿਓ = ਸੇਵਨ ਨ = ਨਹੀਂ ਕੀਤਾ, ਉਸ ਨੇ ਹਉਮੈ = ਹੰਗਤਾ ਦੇ ਵਿਚ ਹੀ ਆਪਣਾ ਮਨੁੱਖਾ ਜਨਮ ਬਿਨਾਸੁ = ਨਾਸ਼ ਕਰ ਲਿਆ ਹੈ **ਵਾ:** ਉਹ ਹੰਗਤਾ ਦੇ ਵਿਚ ਹੀ ਜੰਮਦਾ ਤੇ ਬਿਨਾਸੁ = ਵਿਸ਼ੇਸ਼ ਕਰਕੇ ਨਾਸ਼ ਹੁੰਦਾ ਹੈ, ਭਾਵ ਮਰਦਾ ਹੈ।

## ਰਸਨਾ ਹਰਿ ਰਸੁ ਨ ਚਖਿਓ; ਕਮਲੁ ਨ ਹੋਇਓ ਪਰਗਾਸੁ ॥

ਜਿਸ ਨੇ ਪ੍ਰਤੱਖ **ਵਾ:** ਪ੍ਰੀਤ ਰੂਪ ਰਸਨਾ = ਜੀਭਾ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਨ = ਨਹੀਂ ਚਖਿਓ = ਚੱਖਿਆ, ਉਸ ਦੇ ਹਿਰਦੇ ਕਮਲ ਵਿਚ ਗਿਆਨ ਦਾ ਪਰਗਾਸੁ = ਚਾਨਣ ਨ = ਨਹੀਂ ਹੋਇਓ = ਹੋਇਆ।

ਜੋਗੀਆਂ ਦੇ ਮਤ ਅਨੁਸਾਰ ਜੇ ਰਿਦਾ ਕਮਲ ਮੂਧਾ ਹੈ, ਜਿਸ ਕਰਕੇ ਦਸਮ ਦੁਆਰ ਵਿੱਚੋਂ ਜੋ ਅੰਮ੍ਰਿਤ

ਬੂੰਦ ਝਰਦੀ ਹੈ, ਜੋ ਜਠਰ ਅਗਨੀ ਵਿਚ ਪੈ ਕੇ ਭਸਮ ਹੋ ਜਾਂਦੀ ਹੈ, ਜਦੋਂ ਜੋਗੀ ਜਨ ਮੂਲ ਦੁਆਰੇ ਦੀ ਪਉਣ ਨੂੰ ਸਾਧ ਕੇ ਕਮਲ ਨੂੰ ਸਿੱਧਾ ਕਰ ਲੈਂਦੇ ਹਨ, ਤਦੋਂ ਦਸਮ ਦੁਆਰ ਤੋਂ ਡਿੱਗੀ ਬੂੰਦ ਰਿਦੇ ਕਮਲ ਵਿਚ ਪੈਂਦੀ ਹੈ, ਜੋ ਜੋਗੀਆਂ ਦੀ ਲੰਬੀ ਉਮਰ ਦਾ ਕਾਰਨ ਹੈ।

ਇਸੇ ਪ੍ਰਕਾਰ ਜੀਵ ਦਾ ਰਿਦੇ ਰੂਪੀ ਕਮਲ ਗੁਰਾਂ ਦੇ ਸਨਮੁਖ ਹੋਣ ਰੂਪ ਸਿੱਧਾ ਨਹੀਂ ਹੋਇਆ ਅਤੇ ਨਾ ਹੀ ਕਰੁਣਾ, ਮੁੱਦਤਾ, ਮੈਤਰੀ ਤੇ ਅਪੇਖਿਆ ਆਦਿ ਪੰਖੜੀਆਂ ਦੇ ਸਹਿਤ ਹੋਇਆ ਹੈ **ਵਾ:** ਗੁਰ ਉਪਦੇਸ਼ ਦੁਆਰਾ ਗਿਆਨ ਰੂਪੀ ਸੂਰਜ ਦੀ ਕਿਰਨ ਦਾ ਰਿਦੇ ਰੂਪੀ ਕਮਲ ਵਿਚ ਪ੍ਰਕਾਸ਼ ਨਹੀਂ ਹੋਇਆ, ਜਿਸ ਕਰਕੇ ਵਾਸ਼ਨਾ ਰੂਪੀ ਵਾਇ, ਕਾਮ ਰੂਪੀ ਕਫ਼ ਤੇ ਪਾਪਾਂ ਰੂਪੀ ਪਿਤ ਮਿਟਦੀ ਨਹੀਂ ਹੈ।

## ਬਿਖੁ ਖਾਧੀ ਮਨਮੁਖੁ ਮੁਆ; ਮਾਇਆ ਮੋਹਿ ਵਿਣਾਸੁ ॥

ਜੋ ਮਨਮੁਖ ਨੇ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਖਾਧੀ = ਖਾਣਾ ਕੀਤੀ ਹੈ, ਇਸ ਕਰਕੇ ਮਨਮੁਖ ਮੁਆ = ਮ੍ਰਿਤੂ ਦੇ ਵੱਸ ਹੁੰਦਾ ਹੈ ਅਤੇ ਮਾਇਆ ਦੇ ਮੋਹ ਵਿਚ ਲੱਗਣੇ ਕਰਕੇ ਵਾਰ ਵਾਰ ਵਿਣਾਸੁ = ਨਾਸ਼ ਹੁੰਦਾ ਰਹਿੰਦਾ ਹੈ **ਵਾ:** ਮਾਇਆ ਦਾ ਮੋਹ ਇਸ ਨੂੰ ਪਰਮੇਸ਼ਰ ਵੱਲੋਂ ਬੇਮੁਖ ਕਰਨ ਰੂਪ ਨਾਸ਼ ਕਰਦਾ ਰਹਿੰਦਾ ਹੈ।

## ਇਕਸੁ ਹਰਿ ਕੇ ਨਾਮ ਵਿਣੁ; ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥

ਇਕਸੁ = ਇਕ ਹਰਿ = ਪਰਮੇਸ਼ਰ ਕੇ = ਦੇ ਨਾਮ ਜਪੇ ਤੋਂ ਵਿਣੁ = ਬਗ਼ੈਰ ਮਨਮੁਖ ਦਾ ਹੁਣ ਤਕ ਸੰਸਾਰ ਵਿਚ ਜੀਵਣੁ = ਜਿਉਣਾ ਧ੍ਰਿਗੁ = ਧ੍ਰਿਕਾਰ ਹੈ ਅਤੇ ਹੋਰ ਜਿਉਣ ਦੀ ਵਾਸੁ = ਵਾਸ਼ਨਾ ਦੇ ਵੀ ਧ੍ਰਿਗੁ = ਧ੍ਰਿਕਾਰ ਹੈ **ਵਾ:** ਪ੍ਰਤੱਖ ਘਰ ਵਿਚ ਵਾਸੁ = ਵੱਸਣਾ **ਵਾ:** ਤਿੰਨੇ ਦੇਹਾਂ ਰੂਪ ਘਰ ਵਿਚ ਵੱਸਣਾ ਧ੍ਰਿਕਾਰ ਹੈ **ਵਾ:** ਸੁਤ, ਵਿਤ, ਲੋਕ ਈਖਣਾ ਆਦਿ ਵਾਸ਼ਨਾ ਕਰਨੀ ਵੀ ਧ੍ਰਿਕਾਰਯੋਗ ਹੈ।

## ਜਾ ਆਪੇ ਨਦਰਿ ਕਰੇ ਪ੍ਰਭੁ ਸਚਾ; ਤਾ ਹੋਵੈ ਦਾਸਨਿ ਦਾਸੁ ॥

ਜਾ = ਜਦੋਂ ਪੂਰਬਲੇ ਨਿਸ਼ਕਾਮ ਕਰਮਾਂ ਦੀ ਪ੍ਰੇਰਨਾ ਸਦਕਾ ਸੱਚਾ ਪ੍ਰਭੁ = ਪਰਮੇਸ਼ਰ ਆਪੇ = ਆਪ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ ਤਾ = ਤਦੋਂ ਹੀ ਜੀਵ ਵਾਹਿਗੁਰੂ, ਸਤਿਗੁਰੂ ਦੇ ਦਾਸੁ = ਸੇਵਕਾਂ ਦਾ ਮਨ, ਬਾਣੀ, ਸਰੀਰ ਕਰਕੇ ਦਾਸਨਿ = ਸੇਵਕ ਹੋਵੈ = ਹੋਣਾ ਕਰਦਾ ਹੈ।

## ਤਾ ਅਨਦਿਨੁ ਸੇਵਾ ਕਰੇ ਸਤਿਗੁਰੂ ਕੀ; ਕਬਹਿ ਨ ਛੋਡੈ ਪਾਸੁ ॥

ਜਦੋਂ ਸੇਵਕ ਬਣਦਾ ਹੈ ਤਾ = ਤਦ ਹੀ ਅਨਦਿਨੁ = ਰਾਤ ਦਿਨੇ ਸਤਿਗੁਰੂ ਕੀ = ਦੀ ਸੇਵਾ = ਟਹਿਲ ਕਰੇ = ਕਰਦਾ ਹੈ, ਫੇਰ ਕਬਹਿ = ਕਦੇ ਵੀ ਜੀਵ ਸਤਿਗੁਰਾਂ ਦਾ ਪਾਸੁ = ਪਾਸਾ ਨ = ਨਹੀਂ ਛੋਡੈ = ਛੱਡਦਾ।

## ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ; ਤਿਉ ਵਿਚੇ ਗਿਰਹ ਉਦਾਸੁ ॥

ਜਿਉ = ਜਿਵੇਂ ਜਲ = ਪਾਣੀ ਮਹਿ = ਵਿਚ ਰਹਿੰਦਾ ਹੋਇਆ ਕਮਲ ਅਲਿਪਤੋ = ਨਿਰਲੇਪ ਵਰਤੈ = ਵਰਤਦਾ ਹੈ, ਤਿਉ = ਤਿਵੇਂ ਉਹ ਜੀਵ ਗਿਰਹ = ਗ੍ਰਿਹਸਥ ਵਿਚੇ = ਅੰਦਰ ਉਦਾਸੁ = ਉਪਰਾਮ ਹੋ ਕੇ ਰਹਿੰਦਾ ਹੈ।

## ਜਨ ਨਾਨਕ ਕਰੇ ਕਰਾਇਆ ਸਭੁ ਕੋ; ਜਿਉ ਭਾਵੈ ਤਿਵ ਹਰਿ ਗੁਣਤਾਸੁ ॥੨॥

ਸਤਿਗੁਰੂ ਸਾਹਿਬ ਜੀ ਜਨ = ਦਾਸਾ ਭਾਵ ਧਾਰ ਕੇ ਕਥਨ ਕਰਦੇ ਹਨ ਕਿ ਪੂਰਬਲੇ ਕਰਮਾਂ ਦੇ ਸੰਸਕਾਰ ਅਨੁਸਾਰ ਹੀ ਈਸ਼ਰ ਦਾ ਕਰਾਇਆ ਹੋਇਆ ਸਭ ਕੋ = ਕੋਈ ਕਰਤੱਬ ਕਰੇ = ਕਰਦਾ ਹੈ, ਇਸ ਲਈ

ਜਿਉ = ਜਿਵੇਂ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਤਿਵ = ਉਸੇ ਤਰ੍ਹਾਂ ਗੁਣਤਾਸੁ = ਗੁਣਾਂ ਦੇ ਖ਼ਜ਼ਾਨੇ ਹਰਿ = ਪਰਮੇਸ਼ਰ ਦੀ ਰਜ਼ਾ ਵਿਚ ਚੱਲਣਾ ਕਰੇ ॥੨॥

## ਪਉੜੀ ॥ ਛਤੀਹ ਜੁਗ ਗੁਬਾਰੁ ਸਾ; ਆਪੇ ਗਣਤ ਕੀਨੀ ॥

ਜਦੋਂ ਛਤੀਹ = ਛੱਤੀ ਜੁਗ ਗੁਬਾਰੁ = ਹਨੇਰਾ ਸਾ = ਸੀ, ਭਾਵ ਛੱਤੀ ਜੁਗਾਂ ਵਿਚ ਕੋਈ ਵੀ ਰਚਨਾ ਨਹੀਂ ਸੀ, ਬੜਾ ਭਾਰੀ ਹਨੇਰਾ ਸੀ, ਉਦੋਂ ਪਰਮੇਸ਼ਰ ਨੇ ਆਪੇ = ਆਪ ਹੀ ਜੁਗਾਂ ਦੀ ਗਣਤ = ਗਿਣਤੀ ਕੀਨੀ = ਕੀਤੀ ਸੀ **ਵਾ**: ਆਪ ਹੀ ਇਕ ਤੋਂ ਅਨੇਕ ਰੂਪ ਹੋਣ ਦੀ **ਵਾ**: ਸ੍ਰਿਸ਼ਟੀ ਦੇ ਰਚਨੇ ਦੀ ਗਿਣਤੀ ਕੀਤੀ ਸੀ।

## ਆਪੇ ਸ੍ਰਿਸਟਿ ਸਭ ਸਾਜੀਅਨੁ; ਆਪਿ ਮਤਿ ਦੀਨੀ ॥

ਪਰਮੇਸ਼ਰ ਨੇ ਆਪ ਹੀ ਸਭ = ਸਾਰੀ ਸ੍ਰਿਸਟਿ = ਦੁਨੀਆਂ ਸਾਜੀਅਨੁ = ਸਾਜਣਾ ਕੀਤੀ ਹੈ ਅਤੇ ਆਪ ਹੀ ਜੀਵਾਂ ਨੂੰ ਗੁਰਮਤਿ, ਵਿਵਹਾਰਕ, ਸ਼ਾਸਤ੍ਰ ਗਿਆਨ ਦੀ ਮਤਿ = ਬੁੱਧੀ ਦੀਨੀ = ਦੇਣਾ ਕੀਤੀ ਹੈ **ਵਾ**: ਸ਼ੁੱਭ ਅਸ਼ੁੱਭ ਮੱਤ ਦੇਣਾ ਕੀਤੀ ਹੈ।

## ਸਿਮ੍ਰਿਤਿ ਸਾਸਤ ਸਾਜਿਅਨੁ; ਪਾਪ ਪੁੰਨ ਗਣਤ ਗਣੀਨੀ ॥

ਆਪ ਹੀ ਰਿਖੀਆਂ ਮੁਨੀਆਂ ਨੂੰ ਸਿਮ੍ਰਿਤਿ = ਸਿੰਮ੍ਰਿਤੀਆ ਤੇ ਸਾਸਤ = ਸ਼ਾਸਤ੍ਰ ਸਾਜਿਅਨੁ = ਰਚਨ ਵਾਲੀ ਮੱਤ ਦੇਣਾ ਕੀਤੀ ਹੈ ਅਤੇ ਰਿਖੀਆਂ ਮੁਨੀਆਂ ਨੇ ਸਿੰਮ੍ਰਿਤੀਆ ਸ਼ਾਸਤ੍ਰਾਂ ਵਿਚ ਪਾਪ ਕਰਮ ਤੇ ਪੁੰਨ ਕਰਮਾਂ ਦੀ ਗਣਤ = ਗਿਣਤੀ ਗਣੀਨੀ = ਗਿਣਨਾ ਕੀਤੀ ਹੈ।

## ਜਿਸੁ ਬੁਝਾਏ, ਸੋ ਬੁਝਸੀ; ਸਚੈ ਸਬਦਿ ਪਤੀਨੀ ॥

ਜਿਸ ਪੁਰਖ ਨੂੰ ਪਰਮੇਸ਼ਰ ਆਪ ਬੁਝਾਏ = ਬੁਝਾਉਂਦਾ ਸੀ, ਸੋ = ਉਹੋ ਹੀ ਪਿੱਛੇ ਬੁਝਸੀ = ਬੁੱਝਦਾ ਸੀ, ਜਿਸ ਨੂੰ ਹੁਣ ਬੁਝਾਉਂਦਾ ਹੈ, ਉਹ ਪਰਮੇਸ਼ਰ ਦੇ ਅਨੰਦ ਨੂੰ ਬੁਝਸੀ = ਬੁੱਝਦਾ ਹੈ, ਪਰ ਇਹ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਹੀ ਪਤੀਨੀ = ਪਤੀਜਦਾ (ਅਜ਼ਮਾਇਸ਼) ਆਉਂਦੀ ਹੈ **ਵਾ**: ਜੋ ਸੱਚੇ ਸ਼ਬਦ ਨੂੰ ਕਮਾਉਂਦਾ ਹੈ, ਉਸ ਦਾ ਮਨ ਪਰਮੇਸ਼ਰ 'ਤੇ ਪਤੀਜ ਆਉਂਦਾ ਹੈ।

## ਸਭੁ ਆਪੇ ਆਪਿ ਵਰਤਦਾ; ਆਪੇ ਬਖਸਿ ਮਿਲਾਈ ॥੭॥

ਸਭੁ = ਸਾਰਿਆਂ ਵਿਚ ਪਰਮੇਸ਼ਰ ਆਪਣਾ ਆਪ ਰੂਪ ਹੋ ਕੇ ਵਰਤਦਾ = ਵਰਤ ਰਿਹਾ ਹੈ ਅਤੇ ਆਪੇ = ਆਪ ਹੀ ਜੀਵ ਦੇ ਔਗੁਣ ਬਖ਼ਸ਼ ਕੇ ਆਪਣੇ ਸਰੂਪ ਵਿਚ ਮਿਲਾਈ = ਮਿਲਾ ਲੈਂਦਾ ਹੈ **ਵਾ**: ਆਪ ਹੀ ਗੁਰਾਂ ਦੁਆਰਾ ਨਾਮ ਦੀ ਦਾਤ ਬਖ਼ਸ਼ ਕੇ ਆਪਣੇ ਸਰੂਪ ਵਿਚ ਮਿਲਾ ਲੈਂਦਾ ਹੈ ॥੭॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਆਪ ਹੀ ਸੱਚੀ ਨਾਈ = ਮਹਿਮਾ ਵਾਲਾ ਹੈਂ।

**ਉਥਾਨਕਾ** : ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੱਗੇ ਸਿੱਖਾਂ ਨੇ ਬੇਨਤੀ ਕੀਤੀ ਕਿ ਜੋ ਭਗਤ ਫ਼ਰੀਦ ਸਾਹਿਬ ਦੀ ਦਾ ਸਲੋਕ ਹੈ, ਜੈਸਾ ਕਿ :

**ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ ॥**
**ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ ॥** *(ਅੰਗ ੧੩੮੦)*

ਸਤਿਗੁਰੂ ਜੀ ਇਸ ਸਲੋਕ ਵਿਚ ਫ਼ਰੀਦ ਸਾਹਿਬ ਜੀ ਨੇ ਕੀ ਭਾਵ ਰੱਖਿਆ ਹੈ, ਕਿਉਂਕਿ ਲਹੂ ਤੋਂ ਬਗ਼ੈਰ ਸਰੀਰ ਕਿਵੇਂ ਹੋ ਸਕਦਾ ਹੈ, ਤਦ ਪੰਜਵੇਂ ਸਤਿਗੁਰਾਂ ਨੇ ਕਿਹਾ ਕਿ ਸਾਡੇ ਵੱਡੇ ਗੁਰੂ ਸਾਹਿਬਾਨਾਂ ਨੇ ਇਸ ਸਲੋਕ ਦਾ ਉੱਤਰ ਇਸ ਤਰ੍ਹਾਂ ਦਿੱਤਾ ਹੈ **ਵਾ:** ਭਗਤ ਫ਼ਰੀਦ ਸਾਹਿਬ ਜੀ ਨੇ ਠੀਕ ਉਚਾਰਿਆ ਹੈ, ਇਸ ਦਾ ਤਾਤਪਰਜ ਸੁਣੋ ਜੋ ਸਾਡੇ ਵੱਡੇ ਗੁਰਾਂ ਨੇ ਉਚਾਰਨ ਕਰਕੇ ਦੱਸਿਆ ਹੈ।

## ਸਲੋਕ ਮਃ ੩ ॥

## ਇਹੁ ਤਨੁ ਸਭੋ ਰਤੁ ਹੈ; ਰਤੁ ਬਿਨੁ ਤੰਨੁ ਨ ਹੋਇ ॥

ਇਹੁ = ਇਹ ਸਭੋ = ਸਾਰਾ ਤਨੁ = ਸਰੀਰ ਰਤੁ = ਲਹੂ ਦਾ ਬਣਿਆ ਹੋਇਆ ਹੈ, ਕਿਉਂਕਿ ਰਤੁ = ਖ਼ੂਨ ਤੋਂ ਬਿਨੁ = ਬਗ਼ੈਰ ਇਹ ਤੰਨੁ = ਸਰੀਰ ਪੈਦਾ ਨ = ਨਹੀਂ ਹੋਇ = ਹੋ ਸਕਦਾ, ਭਾਵ ਜਦੋਂ ਲਹੂ ਸੁੱਕ ਜਾਵੇ ਜਾਂ ਲਹੂ ਬਣਨੋਂ ਹਟ ਜਾਵੇ, ਉਦੋਂ ਸਰੀਰ ਨਾਸ਼ ਹੋ ਜਾਂਦਾ ਹੈ।

## ਜੋ ਸਹਿ ਰਤੇ ਆਪਣੈ; ਤਿਨ ਤਨਿ ਲੋਭ ਰਤੁ ਨ ਹੋਇ ॥

ਜੋ = ਜਿਹੜੇ ਗੁਰਮੁਖ ਜਨ ਆਪਣੈ = ਆਪ ਦੇ ਸਹਿ = ਪਤੀ ਪਰਮੇਸ਼ਰ ਦੇ ਨਾਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਤਿਨ = ਉਨ੍ਹਾਂ ਦੇ ਤਨਿ = ਸਰੀਰ ਵਿਚ ਲੋਭ ਰੂਪੀ ਰਤੁ = ਲਹੂ ਨ = ਨਹੀਂ ਹੋਇ = ਹੁੰਦਾ।

## ਭੈ ਪਇਐ ਤਨੁ ਖੀਣੁ ਹੋਇ; ਲੋਭ ਰਤੁ ਵਿਚਹੁ ਜਾਇ ॥

ਪਰਮੇਸ਼ਰ ਦਾ ਭੈ = ਡਰ ਪਇਐ = ਪੈਣ ਕਰਕੇ ਤਨੁ = ਸਰੀਰ ਖੀਣੁ = ਕਮਜ਼ੋਰ ਹੋਇ = ਹੋ ਜਾਂਦਾ ਹੈ ਅਤੇ ਲੋਭ ਰੂਪੀ ਰਤੁ = ਲਹੂ ਵੀ ਮਨ ਦੇ ਵਿਚਹੁ = ਅੰਦਰੋਂ ਨਿਕਲ ਜਾਇ = ਜਾਂਦਾ ਹੈ, ਭਾਵ ਪਦਾਰਥਾਂ ਦੇ ਜੋੜਨ ਦਾ ਲੋਭ ਨਵਿਰਤ ਹੋ ਜਾਂਦਾ ਹੈ।

***ਨੋਟ :*** ਫ਼ਰੀਦ ਸਾਹਿਬ ਜੀ ਦੇ ਭਾਵ ਨੂੰ ਸਤਿਗੁਰੂ ਜੀ ਨੇ ਬਾਣੀ ਉਚਾਰ ਕੇ ਸਪੱਸ਼ਟ ਕਰ ਦਿੱਤਾ ਹੈ।

[ਅੰਗ ੯੫੦]

## ਜਿਉ ਬੈਸੰਤਰਿ ਧਾਤੁ ਸੁਧੁ ਹੋਇ;
## ਤਿਉ ਹਰਿ ਕਾ ਭਉ, ਦੁਰਮਤਿ ਮੈਲੁ ਗਵਾਇ ॥

ਜਿਉ = ਜਿਵੇਂ ਬੈਸੰਤਰਿ = ਅਗਨੀ ਵਿਚ ਪਾ ਕੇ ਸੋਨੇ ਆਦਿ ਦੀ ਧਾਤੁ = ਧਾਤੂ ਸੁਧ ਹੋਇ = ਹੋ ਜਾਂਦੀ ਹੈ, ਤਿਉ = ਤਿਵੇਂ ਹਰਿ = ਪਰਮੇਸ਼ਰ ਕਾ = ਦਾ ਭਉ = ਡਰ ਦੁਰਮਤਿ = ਖੋਟੀ ਮੱਤ ਰੂਪੀ ਮੈਲੁ = ਮਲੀਨਤਾ ਨੂੰ ਰਿਦੇ ਵਿੱਚੋਂ ਗਵਾਇ = ਗਵਾ ਦਿੰਦਾ ਹੈ, ਭਾਵ ਅੰਤਹਕਰਣ ਨੂੰ ਸ਼ੁੱਧ ਕਰ ਦਿੰਦਾ ਹੈ।

## ਨਾਨਕ, ਤੇ ਜਨ ਸੋਹਣੇ; ਜੋ ਰਤੇ ਹਰਿ ਰੰਗੁ ਲਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਹ ਜਨ = ਪੁਰਖ ਲੋਕ ਪ੍ਰਲੋਕ ਵਿਚ ਸੋਹਣੇ = ਸ਼ੋਭਨੀਕ ਹਨ, ਜੋ = ਜਿਹੜੇ ਹਰਿ = ਪਰਮੇਸ਼ਰ ਨਾਲ ਰੰਗੁ = ਪ੍ਰੇਮ ਲਾਇ = ਲਾ ਕੇ ਮਨ, ਬਾਣੀ, ਸਰੀਰ ਕਰਕੇ ਨਾਮ ਰੰਗ ਵਿਚ ਰਤੇ = ਰੰਗੇ ਹੋਏ ਹਨ ॥੧॥

**ਉਥਾਨਕਾ :** ਤੀਸਰੇ ਪਾਤਸ਼ਾਹ ਦੇ ਪਾਸ ਕਿਸੇ ਗਵੱਈਏ ਨੇ ਆ ਕੇ ਰਾਮਕਲੀ ਰਾਗਣੀ ਗਾਉਣਾ ਕੀਤੀ, ਰਾਮਕਲੀ ਰਾਗਣੀ ਸੁਣ ਕੇ ਸਾਰੇ ਸਿੱਖ ਬਹੁਤ ਪ੍ਰਸੰਨ ਹੋਏ ਅਤੇ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਇਸ ਨੇ ਬਹੁਤ ਸੋਹਣੀ ਰਾਮਕਲੀ ਰਾਗਣੀ ਗਾਈ ਹੈ ਤਾਂ ਸੁਣ ਕੇ ਸਤਿਗੁਰਾਂ ਨੇ ਮਹਲਾ ਉਚਾਰਨ ਕੀਤਾ

## ਮ: ੩ ॥

## ਰਾਮਕਲੀ ਰਾਮੁ ਮਨਿ ਵਸਿਆ; ਤਾ ਬਨਿਆ ਸੀਗਾਰੁ ॥

ਹੇ ਭਾਈ! ਜੇ ਰਾਮਕਲੀ ਰਾਗਣੀ ਗਾਉਣ ਵਾਲੇ ਦੇ ਮਨਿ = ਹਿਰਦੇ ਵਿਚ ਰਾਮ = ਪਰਮੇਸ਼ਰ ਵੱਸਿਆ ਹੋਵੇ ਤਾਂ ਹੀ ਇਹ ਗਾਈ ਹੋਈ ਸਫਲੀ ਹੈ ਅਤੇ ਤਾਂ ਹੀ ਗਾਉਣ, ਸੁਰ, ਤਾਲ ਇਤਿਆਦਿਕ ਦਾ ਸੀਗਾਰ ਬਣਿਆ ਹੋਇਆ ਸਫਲਾ ਹੈ।

**ਅਥਵਾ** ਜਿਸ ਦੀ (ਰਾਮ + ਕਲੀ) ਰਾਮ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਕਲੀ ਭਾਵ ਬੁੱਧੀ ਹੈ ਭਾਵ ਜਿਵੇਂ ਬੂਟਿਆਂ ਵਿੱਚੋਂ ਕਲੀਆਂ ਨਿਕਲੀਆਂ ਹੁੰਦੀਆਂ ਹਨ, ਤਿਵੇਂ ਜਿਸ ਦੀ ਪਰਮੇਸ਼ਰ ਪ੍ਰਾਪਤੀ ਵਾਲੀ ਬੁੱਧੀ ਵਿੱਚੋਂ ਕਰੁਣਾ, ਮੈਤਰੀ, ਮੁੱਦਤਾ ਆਦਿ ਕਲੀਆਂ ਨਿਕਲੀਆਂ ਹੋਈਆਂ ਹਨ ਅਤੇ ਹਿਰਦੇ ਵਿਚ ਵੀ ਪਰਮੇਸ਼ਰ ਦਾ ਨਾਮ ਵੱਸਿਆ ਹੋਇਆ ਹੈ, ਤਾ = ਉਸ ਦਾ ਵੈਰਾਗ ਵਿਵੇਕ ਖਟ ਸੰਪਤੀ ਆਦਿ ਸਾਧਨਾ **ਵਾ:** ਖਿਮਾ **ਵਾ:** ਸ਼ਾਂਤੀ ਰੂਪੀ ਸ਼ਿੰਗਾਰ ਬਣਿਆ ਹੋਇਆ ਸਫਲਾ ਹੈ।

## ਗੁਰ ਕੈ ਸਬਦਿ ਕਮਲੁ ਬਿਗਸਿਆ; ਤਾ ਸਉਪਿਆ ਭਗਤਿ ਭੰਡਾਰੁ ॥

ਜਿਸ ਦਾ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੁਆਰਾ ਰਿਦੇ ਰੂਪੀ ਕਮਲ ਬਿਗਸਿਆ = ਖਿੜ ਆਇਆ ਹੈ, ਭਾਵ ਦੈਵੀ ਸੰਪਦਾ ਅੰਦਰੋਂ ਪ੍ਰਗਟ ਹੋ ਆਈ ਹੈ, ਤਾ = ਉਸ ਨੂੰ ਗੁਰੂ ਸਾਹਿਬ ਜੀ ਨੇ ਭਗਤਿ = ਭਗਤੀ ਰੂਪ ਭੰਡਾਰੁ = ਖ਼ਜ਼ਾਨਾ ਸਉਪਿਆ = ਅਰਪ ਦਿੱਤਾ ਹੈ।

## ਭਰਮੁ ਗਇਆ ਤਾ ਜਾਗਿਆ; ਚੂਕਾ ਅਗਿਆਨ ਅੰਧਾਰੁ ॥

ਜਦੋਂ ਭਰਮ ਨਵਿਰਤ ਹੋ ਗਿਆ ਤਾ = ਤਦ ਇਹ ਮਨ ਗਿਆਨ ਅਵਸਥਾ ਵਿਚ ਜਾਗਿਆ ਅਤੇ ਅਗਿਆਨ ਰੂਪੀ ਅੰਧਾਰੁ = ਹਨੇਰਾ ਵੀ ਚੂਕਾ = ਚੁੱਕਿਆ ਗਿਆ।

## ਤਿਸ ਨੋ ਰੂਪੁ ਅਤਿ ਅਗਲਾ; ਜਿਸੁ ਹਰਿ ਨਾਲਿ ਪਿਆਰੁ ॥

ਜਿਸ ਦਾ ਹਰਿ = ਪਰਮੇਸ਼ਰ ਦੇ ਨਾਲਿ = ਸਾਥ ਪਿਆਰੁ = ਸਨੇਹ ਲੱਗਿਆ ਹੈ, ਤਿਸਨੋ = ਉਸ ਨੂੰ ਦਿਲ ਦੀ ਸਫ਼ਾਈ ਰੂਪ ਅਤਿ = ਅਤਿਅੰਤ ਅਗਲਾ = ਬਹੁਤ ਰੂਪ ਚੜ੍ਹਿਆ ਹੋਇਆ ਹੈ **ਵਾ:** ਉਸ ਨੂੰ ਅਤਿ ਅਗਲਾ = ਅਨਾਦਕਾਲ ਸਰੂਪ ਦੀ ਪ੍ਰਾਪਤੀ ਹੋ ਗਈ। ਅੱਗੇ ਇਸਤ੍ਰੀ ਦਾ ਅਲੰਕਾਰ ਬਣਾ ਕੇ ਫ਼ੁਰਮਾਉਂਦੇ ਹਨ।

## ਸਦਾ ਰਵੈ ਪਿਰੁ ਆਪਣਾ; ਸੋਭਾਵੰਤੀ ਨਾਰਿ ॥

ਜੋ ਇਸਤ੍ਰੀ ਆਪਣਾ ਜਾਣ ਕੇ ਸਦਾ = ਹਮੇਸ਼ਾ ਪਿਰੁ = ਪਤੀ ਦੇ ਸੁਖ ਨੂੰ ਰਵੈ = ਮਾਣਦੀ ਹੈ, ਉਹ ਨਾਰਿ = ਇਸਤ੍ਰੀ ਸੋਭਾਵੰਤੀ = ਸ਼ੋਭਾ ਵਾਲੀ ਕਹਾਉਂਦੀ ਹੈ।

**ਅਥਵਾ** ਇਸੇ ਪ੍ਰਕਾਰ ਮਹਾਤਮਾ ਰੂਪ ਇਸਤ੍ਰੀ ਆਪਣਾ ਜਾਣ ਕੇ ਸਦਾ ਹੀ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੇ ਅਨੰਦ ਨੂੰ ਮਾਣਦੀ ਹੈ ਅਤੇ ਉਹ ਮਹਾਤਮਾ ਰੂਪ ਇਸਤ੍ਰੀ ਭਗਤੀ ਰੂਪੀ ਸ਼ੋਭਾ ਵਾਲੀ ਕਹਾਉਂਦੀ ਹੈ।

## ਮਨਮੁਖਿ ਸੀਗਾਰੁ ਨ ਜਾਣਨੀ; ਜਾਸਨਿ ਜਨਮੁ ਸਭੁ ਹਾਰਿ ॥

ਮਨਮੁਖਿ = ਮਨ ਦੇ ਪਿੱਛੇ ਲੱਗਣ ਵਾਲੀਆਂ ਜੀਵ ਰੂਪ ਇਸਤ੍ਰੀਆਂ ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਵੈਰਾਗ ਵਿਵੇਕ ਰੂਪੀ ਸਾਧਨਾ ਦਾ ਸੀਗਾਰ ਕਰਨਾ ਨ = ਨਹੀਂ ਜਾਣਨੀ = ਜਾਣਦੀਆਂ, ਇਸ ਲਈ ਉਹ ਸਭ ਆਪਣੇ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪੀ ਜੂਏ ਵਿਚ ਹਾਰ ਕੇ ਦੁਨੀਆਂ ਤੋਂ ਜਾਸਨਿ = ਜਾਣਗੀਆਂ।

## ਬਿਨੁ ਹਰਿ ਭਗਤੀ ਸੀਗਾਰੁ ਕਰਹਿ; ਨਿਤ ਜੰਮਹਿ ਹੋਇ ਖੁਆਰੁ ॥

ਜੋ ਹਰਿ = ਪਰਮੇਸ਼ਰ ਦੀ ਭਗਤੀ ਤੋਂ ਬਿਨੁ = ਬਗ਼ੈਰ ਜਗ, ਪੂਜਾ, ਤਿਰਾਟਕ ਸਾਧਨੇ ਆਦਿ ਸਾਧਨਾ ਦੇ ਸੀਗਾਰੁ = ਸ਼ਿੰਗਾਰ ਕਰਹਿ = ਕਰਦੀਆਂ ਹਨ, ਉਹ ਨਿਤ = ਹਮੇਸ਼ਾਂ ਵਾਸ਼ਨਾ ਕਰਕੇ ਜੰਮਹਿ = ਜੰਮਦੀਆਂ ਰਹਿੰਦੀਆਂ ਹਨ ਤੇ ਵਿਸ਼ਿਆਂ ਦੀ ਕੁਸੰਗਤ ਕਰਕੇ ਨਰਕਾਂ ਵਿਚ ਖੁਆਰੁ = ਖ਼ਰਾਬ ਹੋਇ = ਹੁੰਦੀਆਂ ਹਨ।

## ਸੈਸਾਰੈ ਵਿਚਿ ਸੋਭ ਨ ਪਾਇਨੀ; ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥

ਉਹ ਇਸ ਸੈਸਾਰੈ = ਜਗਤ ਵਿਚਿ = ਅੰਦਰ ਸੋਭ = ਸੋਭਾ ਨ = ਨਹੀਂ ਪਾਇਨੀ = ਪਾਉਂਦੀਆਂ, ਅਗੈ = ਅੱਗੇ ਪ੍ਰਲੋਕ ਵਿਚ ਜਿ = ਜੋ ਪਰਮੇਸ਼ਰ ਕਰਮਾਂ ਅਨੁਸਾਰ ਫਲ ਦੇਣਾ ਕਰੇ = ਕਰਦਾ ਹੈ, ਸੁ = ਉਹ ਕਰਤਾਰੁ = ਪਰਮੇਸ਼ਰ ਆਪ ਹੀ ਜਾਣੈ = ਜਾਣਦਾ ਹੈ **ਵਾ:** ਅੱਗੇ ਜੋ ਕਰਤਾਰੁ = ਪਰਮੇਸ਼ਰ ਨੇ ਕਰਮਾਂ ਅਨੁਸਾਰ ਫਲ ਦੇਣਾ ਹੈ, ਜਿ = ਜਿਹੜਾ ਆਪ ਕਰਦਾ ਹੈ ਜਾਂ ਤਾਂ ਉਹ ਜਾਣਦਾ ਹੈ ਜਾਂ ਪਰਮੇਸ਼ਰ ਜਾਣਦਾ ਹੈ।

## ਨਾਨਕ, ਸਚਾ ਏਕੁ ਹੈ; ਦੁਹੁ ਵਿਚਿ ਹੈ ਸੰਸਾਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਏਕੁ = ਇਕ ਅਕਾਲ ਪੁਰਖ ਹੀ ਸੱਚਾ ਹੈ, ਬਾਕੀ ਸਾਰਾ ਸੰਸਾਰੁ = ਜਗਤ ਦੁਹੁ = ਦ੍ਵੈਤ ਵਿਚਿ = ਅੰਦਰ ਹੈ **ਵਾ:** ਰਾਗ ਦ੍ਵੈਖ, ਮਿੱਤਰ ਸ਼ਤਰੂ, ਬੁਰਾ ਭਲਾ ਸੁਭਾਅ, ਜੀਵ ਈਸ ਦਾ ਭੇਦ ਆਦਿ ਇਨ੍ਹਾਂ ਦੁਹੁ = ਦੋਹਾਂ ਵਿਚ ਹੀ ਸੰਸਾਰ ਪਿਆ ਹੋਇਆ ਹੈ।

## ਚੰਗੈ ਮੰਦੈ ਆਪਿ ਲਾਇਅਨੁ; ਸੋ ਕਰਨਿ, ਜਿ ਆਪਿ ਕਰਾਏ ਕਰਤਾਰੁ ॥੨॥

ਪਰਮੇਸ਼ਰ ਨੇ ਆਪ ਜੀ ਨਿਸ਼ਕਾਮ ਕਰਮਾਂ ਵਾਲਿਆਂ ਨੂੰ ਚੰਗੈ = ਸ੍ਰੇਸ਼ਟ ਕੰਮਾਂ ਵਿਚ ਤੇ = ਤਮੋਗੁਣ ਸੁਭਾਅ ਵਾਲਿਆਂ ਨੂੰ **ਵਾ:** ਸਕਾਮੀ ਪੁਰਖਾਂ ਨੂੰ ਉਨ੍ਹਾਂ ਦੇ ਕਰਮਾਂ ਦਾ ਫਲ ਦੇਣ ਵਾਸਤੇ ਮੰਦੈ = ਨੀਚ ਕਰਮਾਂ ਵਿਚ ਆਪ ਹੀ ਲਾਇਅਨੁ = ਲਾਇਆ ਹੋਇਆ ਹੈ, ਇਸ ਲਈ ਇਹ ਜੀਵ ਸੋ = ਉਹੋ ਹੀ ਕੰਮ ਕਰਨਿ = ਕਰਦੇ ਹਨ, ਜਿ = ਜਿਹੜੇ ਕੰਮ ਕਰਤਾਰੁ = ਪਰਮੇਸ਼ਰ ਆਪ ਕਰਾਏ = ਕਰਾਉਂਦਾ ਹੈ ॥੨॥

## ਮਃ ੩ ॥ ਬਿਨੁ ਸਤਿਗੁਰ ਸੇਵੇ, ਸਾਂਤਿ ਨ ਆਵਈ; ਦੂਜੀ ਨਾਹੀ ਜਾਇ ॥

ਪੂਰੇ ਸਤਿਗੁਰੂ ਦੀ ਸੇਵੇ = ਟਹਿਲ ਕੀਤੇ ਤੋਂ ਬਿਨੁ = ਬਗ਼ੈਰ ਜੀਵ ਦੇ ਮਨ ਨੂੰ ਆਤਮਿਕ ਸਾਂਤਿ = ਸ਼ਾਂਤੀ ਨ = ਨਹੀਂ ਆਵਈ = ਆਉਂਦੀ ਅਤੇ ਦੂਜੀ = ਦੂਸਰੀ, ਦ੍ਵੈਤ **ਵਾ:** ਦੂਜੀ = ਦੋ ਜੀਵ ਈਸ ਦਾ ਭੇਦ **ਵਾ:** ਦੁਬਿਧਾ ਵੀ ਅੰਦਰੋਂ ਨਾਹੀ = ਨਹੀਂ ਜਾਇ = ਜਾਂਦੀ **ਵਾ:** ਪਹਿਲਾ ਗੁਰਮਤ ਹੈ ਦੂਜੀ ਦੁਰਮਤ ਹੈ, ਭਾਵ ਦੁਰਮਤ ਵੀ ਅੰਦਰੋਂ ਨਹੀਂ ਜਾਂਦੀ।

## ਜੇ ਬਹੁਤੇਰਾ ਲੋਚੀਐ; ਵਿਣੁ ਕਰਮਾ ਪਾਇਆ ਨ ਜਾਇ ॥

ਜੇ = ਜੇਕਰ ਐਸੇ ਪੁਰਖ ਨੂੰ ਬਹੁਤੇਰਾ = ਬਹੁਤੇ ਸਾਧਨ ਕਰਾ ਕੇ ਚੰਗਾ ਬਣਾਉਣਾ ਲੋਚੀਐ = ਚਾਹੀਏ **ਵਾ:** ਗੁਰਾਂ ਨੂੰ ਮਿਲਾਉਣਾ ਚਾਹੀਏ ਤਾਂ ਵੀ ਨਿਸ਼ਕਾਮ ਕਰਮਾਂ ਤੋਂ ਵਿਣੁ = ਬਗ਼ੈਰ ਪੂਰਾ ਗੁਰੂ ਜਾਂ ਪਰਮੇਸ਼ਰ ਪਾਇਆ ਨ = ਨਹੀਂ ਜਾਇ = ਜਾਂਦਾ।

## ਅੰਤਰਿ ਲੋਭੁ ਵਿਕਾਰੁ ਹੈ; ਦੂਜੈ ਭਾਇ ਖੁਆਇ ॥

ਜਿਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਦਾਰਥਾਂ ਦੇ ਜੋੜਨ ਦਾ ਲੋਭੁ = ਲਾਲਚ ਤੇ ਵਿਕਾਰ ਭੋਗਣ ਦੀ

ਇੱਛਾ ਹੈ, ਉਹ ਦੂਜੈ = ਦ੍ਵੈਤ ਭਾਇ = ਭਾਵ ਵਿਚ ਖੁਆਇ = ਖ਼ਰਾਬ ਹੁੰਦੇ ਹਨ **ਵਾ**: ਉਹ ਦ੍ਵੈਤ-ਭਾਵ ਨੇ ਪਰਮੇਸ਼ਰ ਵੱਲੋਂ ਖੁਆਇ = ਖੁਆ, ਭੁਲਾ ਦਿੱਤੇ ਹਨ।

## ਤਿਨ ਜੰਮਣੁ ਮਰਣੁ ਨ ਚੁਕਈ; ਹਉਮੈ ਵਿਚਿ ਦੁਖੁ ਪਾਇ ॥

ਤਿਨ = ਉਨ੍ਹਾਂ ਦਾ ਜੰਮਣਾ ਮਰਣਾ ਚੁਕਈ = ਚੁੱਕਿਆ ਨ = ਨਹੀਂ ਜਾਂਦਾ, ਕਿਉਂਕਿ ਉਹ ਦੇਹ ਦੀ ਹਉਮੈ = ਹੰਗਤਾ ਵਿਚ ਹੋਣ ਕਰਕੇ ਜੰਮਣ ਮਰਣ ਦਾ ਦੁਖ ਪਾਇ = ਪਾਉਂਦੇ ਹਨ।

## ਜਿਨੀ ਸਤਿਗੁਰ ਸਿਉ ਚਿਤੁ ਲਾਇਆ; ਸੋ ਖਾਲੀ ਕੋਈ ਨਾਹਿ ॥

ਜਿਨੀ = ਜਿਨ੍ਹਾਂ ਨੇ ਸਤਿਗੁਰੂ ਸਾਹਿਬ ਦੇ ਸਿਉ = ਨਾਲ ਚਿੱਤ ਦੀ ਬਿਰਤੀ ਨੂੰ ਲਾਇਆ = ਲਾ ਲਿਆ ਹੈ, ਸੋ = ਉਹ ਕੋਈ ਵੀ ਸਤਿਗੁਰਾਂ ਦੇ ਦਰ ਤੋਂ ਖਾਲੀ = ਸੱਖਣਾ ਨਾਹਿ = ਨਹੀਂ ਜਾਂਦਾ ਭਾਵ ਸਭ ਨੂੰ ਧਰਮ, ਅਰਥ ਕਾਮ ਮੋਖ ਆਦਿ ਪਦਾਰਥ ਦੀ ਪ੍ਰਾਪਤੀ ਹੋ ਜਾਂਦੀ ਹੈ।

## ਤਿਨ ਜਮ ਕੀ ਤਲਬ ਨ ਹੋਵਈ; ਨਾ ਓਇ ਦੁਖ ਸਹਾਹਿ ॥

ਤਿਨ = ਉਨ੍ਹਾਂ ਨੂੰ ਜਮਾਂ ਕੀ = ਦੀ ਪੁਰੀ ਵਿੱਚੋਂ ਕਿਸੇ ਪ੍ਰਕਾਰ ਵੀ ਸਖ਼ਤੀ ਨਾਲ ਤਲਬ = ਸੱਦਣਾ ਨਹੀਂ ਹੋਵਈ = ਹੋਵੇਗਾ ਅਤੇ ਨਾ ਹੀ ਓਇ = ਉਹ ਨਰਕ ਦਾ ਦੁਖ ਸਹਾਹਿ = ਸਹਾਰਨਗੇ।

## ਨਾਨਕ, ਗੁਰਮੁਖਿ ਉਬਰੇ; ਸਚੈ ਸਬਦਿ ਸਮਾਹਿ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਸੰਸਾਰ-ਸਮੁੰਦ੍ਰ ਤੋਂ ਉਬਰੇ = ਬਚੇ ਹਨ, ਜੋ ਸਚੈ = ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਦੇ ਸਰੂਪ ਵਿਚ ਸਮਾਹਿ = ਸਮਾਏ, ਲੀਨ ਹੋ ਗਏ ਹਨ **ਵਾ**: ਜਿਨ੍ਹਾਂ ਨੂੰ ਸੱਚੇ ਸ਼ਬਦ ਦੀ ਕਮਾਈ ਕਰਕੇ ਸਮਾਹਿ = ਸਮਾਹੜਾ, ਅਨੰਦ ਪ੍ਰਾਪਤ ਹੋਇਆ ਹੈ ॥੩॥

## ਪਉੜੀ ॥ ਆਪਿ ਅਲਿਪਤੁ ਸਦਾ ਰਹੈ; ਹੋਰਿ ਧੰਧੈ ਸਭਿ ਧਾਵਹਿ ॥

ਪਰਮੇਸ਼ਰ ਆਪ ਪਾਪ ਪੁੰਨ, ਰਾਗ, ਦ੍ਵੈਖ, ਸ਼ਤਰੂ ਮਿੱਤਰਤਾ ਆਦਿ ਜੀਵਾਂ ਵਾਲੇ ਕਰਤੱਬਾਂ ਤੋਂ ਸਦਾ = ਹਮੇਸ਼ਾ ਅਲਿਪਤੁ = ਨਿਰਲੇਪ ਰਹੈ = ਰਹਿੰਦਾ ਹੈ ਅਤੇ ਹੋਰ ਸਭਿ = ਸਾਰੇ ਜੀਵ ਸੰਸਾਰਕ ਧੰਧੈ = ਧੰਧਿਆਂ ਵਿਚ ਧਾਵਹਿ = ਦੌੜਦੇ ਰਹਿੰਦੇ ਹਨ **ਵਾ**: ਹੋਰ ਸੁਭਾਅ ਵਾਲੀ ਸ੍ਰਿਸ਼ਟੀ ਵਾਸ਼ਨਾ ਕਰਕੇ ਰਾਜਸੀ, ਤਾਮਸੀ, ਸਾਤਕੀ ਧੰਧਿਆਂ ਦੇ ਵਿਚ ਦੌੜਦੀ ਰਹਿੰਦੀ ਹੈ।

## ਆਪਿ ਨਿਹਚਲੁ ਅਚਲੁ ਹੈ; ਹੋਰਿ ਆਵਹਿ ਜਾਵਹਿ ॥

ਪਰਮੇਸ਼ਰ ਆਪ ਨਿਹਚਲੁ = ਅਚੱਲ ਸਰੂਪ ਹੈ ਤੇ ਉਸ ਦਾ ਸਰੂਪ ਵੀ ਅਚੱਲ ਹੈ **ਵਾ**: ਆਪ ਅਚਲੁ = ਪਰਬਤ ਵਾਂਗ ਅਚੱਲ ਹੈ, ਹੋਰ ਸਾਰੇ ਜੀਵ ਜਨਮ ਧਾਰ ਕੇ ਆਵਹਿ = ਆਉਂਦੇ ਤੇ ਮ੍ਰਿਤੂ ਹੋ ਕੇ ਚਲੇ ਜਾਵਹਿ = ਜਾਂਦੇ ਹਨ।

## ਸਦਾ ਸਦਾ ਹਰਿ ਧਿਆਈਐ; ਗੁਰਮੁਖਿ ਸੁਖੁ ਪਾਵਹਿ ॥

ਜੋ ਗੁਰਾਂ ਦੁਆਰਾ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਅਰਾਧਨਾ ਕਰਦੇ ਹਨ, ਉਹ ਗੁਰਮੁਖ ਜਨ ਆਤਮਿਕ ਸੁਖੁ = ਅਨੰਦ ਨੂੰ ਪਾਵਹਿ = ਪਾਉਂਦੇ ਹਨ।

## ਨਿਜ ਘਰਿ ਵਾਸਾ ਪਾਈਐ; ਸਚਿ ਸਿਫਤਿ ਸਮਾਵਹਿ ॥

ਗੁਰਾਂ ਦੁਆਰਾ ਪਰਮੇਸ਼ਰ ਨੂੰ ਚੇਤੇ ਕਰਕੇ ਨਿਜ = ਆਪਣੇ ਸਰੂਪ ਰੂਪੀ, ਤੁਰੀਆ ਪਦ ਰੂਪੀ ਘਰ ਵਿਚ ਵਾਸਾ = ਨਿਵਾਸ ਪਾਈਐ = ਪਾਉਣਾ ਕਰੀਦਾ ਹੈ ਅਤੇ ਸਚਿ = ਸੱਚੇ ਪਰਮੇਸ਼ਰ ਦੀ ਸਿਫ਼ਤ ਕਰਕੇ ਉਸ ਦੇ ਸਰੂਪ ਵਿਚ ਸਮਾਵਹਿ = ਸਮਾਉਣਾ ਕਰੀਦਾ ਹੈ।

## ਸਚਾ ਗਹਿਰ ਗੰਭੀਰੁ ਹੈ; ਗੁਰ ਸਬਦਿ ਬੁਝਾਈ ॥੮॥

ਜੋ ਸੱਚਾ ਪਰਮੇਸ਼ਰ ਗਹਿਰ = ਡੂੰਘਾ ਤੇ ਗੰਭੀਰੁ = ਨਿਰਹਲ ਹੈ **ਵਾ:** ਗਹਿਰ = ਨਿਰਹਲ ਤੇ ਗੰਭੀਰਤਾ ਵਾਲਾ ਹੈ, ਉਸ ਦੀ ਗੁਰ ਸਬਦਿ = ਉਪਦੇਸ਼ ਦੁਆਰਾ ਬੁਝਾਈ = ਸਮਝ ਆਉਂਦੀ ਹੈ **ਵਾ:** ਇਹ ਗੁਰੂ ਸਾਹਿਬ ਜੀ ਨੇ ਸ਼ਬਦ ਦੁਆਰਾ ਸਿੱਖਿਆ ਸਮਝਾਉਣਾ ਕੀਤੀ ਹੈ ॥੮॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਸਰੂਪ ਤੇ ਵਾਹੁ = ਵਿਸਮਾਦ ਸਰੂਪ ਹੈਂ ਤੇ ਤੂੰ ਆਪ ਹੀ ਸਚੀ ਨਾਈ = ਮਹਿਮਾ ਵਾਲਾ ਹੈਂ **ਵਾ:** ਤੂੰ ਸੱਚੀ ਨਾਈ = ਅਵਾਜ਼ ਵਾਲਾ ਹੈਂ।

## ਸਲੋਕ ਮਃ ੩ ॥ ਸਚਾ ਨਾਮੁ ਧਿਆਇ ਤੂ; ਸਭੋ ਵਰਤੈ ਸਚੁ ॥

ਹੇ ਜੀਵ! ਤੂੰ ਸਚਾ = ਸਤ ਸਰੂਪ ਪਰਮੇਸ਼ਰ ਦੇ ਨਾਮ ਨੂੰ ਇਕਾਗਰ ਚਿੱਤ ਹੋ ਕੇ ਧਿਆਇ = ਅਰਾਧਨਾ ਕਰ ਅਤੇ ਇਹ ਨਿਸਚਾ ਕਰ ਕਿ ਸਭੋ = ਸਾਰਿਆਂ ਵਿਚ ਸੱਚ ਸਰੂਪ ਹੀ ਵਰਤੈ = ਵਰਤਦਾ ਹੈ **ਵਾ:** ਜਦ ਸੱਚੇ ਦਾ ਨਾਮ ਧਿਆਵੇਂਗਾ ਤਾਂ ਤੈਨੂੰ ਸਾਰਿਆਂ ਵਿਚ ਸੱਚ ਸਰੂਪ ਹੀ ਵਰਤਦਾ ਦਿਸੇਗਾ ਐਸਾ ਪ੍ਰਕਾਸ਼ ਤੇਰੇ ਹਿਰਦੇ ਵਿਚ ਹੋਵੇਗਾ, ਭਾਵ ਅਵਰਨ ਦਾ ਪੜਦਾ ਤੇਰੇ ਅੰਦਰੋਂ ਚੁੱਕਿਆ ਜਾਵੇਗਾ।

## ਨਾਨਕ ਹੁਕਮੈ ਜੋ ਬੁਝੈ; ਸੋ ਫਲੁ ਪਾਏ ਸਚੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਪੁਰਖ ਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਜਪਣ ਰੂਪੀ ਹੁਕਮੈ = ਹੁਕਮ ਨੂੰ ਬੁਝੈ = ਬੁੱਝਦਾ ਹੈ, ਸੋ = ਉਹ ਸੱਚ ਸਰੂਪ ਦੀ ਪ੍ਰਾਪਤੀ ਰੂਪ ਸ੍ਰੇਸ਼ਟ ਫਲ ਨੂੰ ਪਾਏ = ਪਾ ਲੈਂਦਾ **ਵਾ:** ਸੱਚਾ ਬ੍ਰਹਮ ਗਿਆਨ ਰੂਪੀ ਫਲ ਪਾ ਲੈਂਦਾ ਹੈ।

## ਕਥਨੀ ਬਦਨੀ ਕਰਤਾ ਫਿਰੈ; ਹੁਕਮੁ ਨ ਬੂਝੈ ਸਚੁ ॥

ਜਿਹੜਾ ਗੁਰਾਂ ਦੁਆਰਾ ਸੱਚੇ ਪਰਮੇਸ਼ਰ ਦਾ ਨਾਮ ਜਪਣ ਰੂਪ ਹੁਕਮ ਨ = ਨਹੀਂ ਬੁਝੈ = ਬੁੱਝਦਾ, ਉਹ ਪੁਰਖ ਕੇਵਲ ਬਦਨੀ = ਮੁਖ ਨਾਲ ਕਥਨੀ = ਕਥਾ ਹੀ ਕਰਤਾ = ਕਰਦਾ ਫਿਰੈ = ਫਿਰਦਾ ਰਹਿੰਦਾ ਹੈ।

**ਅਥਵਾ** ਭਾਵੇਂ ਕੋਈ ਸੋਹਣੀ ਕਥਨੀ = ਕਥਾ ਕਰਨ ਜਾਣਦਾ ਹੋਵੇ, ਭਾਵੇਂ ਕੋਈ ਚੰਗੀ ਬਦਨੀ = ਕਵੀਸ਼ਰੀ ਜਾਣਦਾ ਹੋਵੇ, ਇਉਂ ਕਰਦਾ ਹੋਇਆ ਦੁਨੀਆਂ ਵਿਚ ਫਿਰਦਾ ਰਹਿੰਦਾ ਹੋਵੇ, ਉਹ ਸੱਚੇ ਦਾ ਗੁਰਾਂ ਦੁਆਰਾ ਨਾਮ ਜਪਣ ਦਾ ਹੁਕਮ ਨਹੀਂ ਬੁੱਝਦਾ **ਵਾ:** ਉਹ ਗੁਰਾਂ ਦਾ ਹੁਕਮ ਨਹੀਂ ਬੁੱਝਦਾ, ਇਸੇ ਕਰਕੇ ਉਸ ਨੂੰ ਸੱਚ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।

## ਨਾਨਕ, ਹਰਿ ਕਾ ਭਾਣਾ ਮੰਨੇ, ਸੋ ਭਗਤੁ ਹੋਇ; ਵਿਣੁ ਮੰਨੇ, ਕਚੁਨਿ ਕਚੁ ॥੧॥

(ਦੂਸਰਾ ਪਾਠ 'ਕਚੁ ਨਿਕਚੁ' ਹੈ ਜੀ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰਿ = ਪਰਮੇਸ਼ਰ ਕਾ = ਦਾ ਭਾਣਾ = ਹੁਕਮ ਮੰਨੇ = ਮੰਨਦਾ ਹੈ, ਸੋ = ਉਹੋ ਹੀ ਅਸਲੀ ਭਗਤ ਹੋਇ = ਹੁੰਦਾ ਹੈ, ਜਿਹੜਾ ਭਾਣਾ ਮੰਨੇ ਤੋਂ ਵਿਣੁ = ਬਗ਼ੈਰ

ਹੈ, ਉਹ ਝੂਠਾ ਪੁਰਖ ਕਚੁਨਿ = ਕੱਚਿਆਂ ਤੋਂ ਵੀ ਕਚੁ = ਕੱਚਾ ਹੈ **ਵਾ:** ਕੱਚੇ ਵਿਸ਼ਿਆਂ ਵਿਚ ਲੱਗ ਕੇ ਕਚੁ = ਕਚਿਆਈ ਵਾਲਾ ਹੈ।

**ਵਾ:** (ਕਚੁ ਨਿਕਚੁ) ਉਹ (ਨਿ + ਕਚੁ) ਨਿ = ਵਿਸ਼ੇਸ਼ ਕਰਕੇ ਕੱਚਿਆਂ ਤੋਂ ਕੱਚਾ ਹੈ **ਵਾ:** ਕੱਚ ਤੋਂ ਵੀ ਕੱਚਾ, ਨਿਕੰਮਾ ਹੈ ॥੧॥

## ਮਃ ੩ ॥

## ਮਨਮੁਖ ਬੋਲਿ ਨ ਜਾਣਨੀ; ਓਨਾ ਅੰਦਰਿ, ਕਾਮੁ ਕ੍ਰੋਧੁ ਅਹੰਕਾਰੁ ॥

ਮਨਮੁਖ ਪੁਰਖ ਗੁਰਮੁਖ ਵਾਲੀ ਮਿੱਠੀ ਬਾਣੀ ਬੋਲਿ = ਬੋਲਣਾ ਨ = ਨਹੀਂ ਜਾਣਦੇ **ਵਾ:** ਪਰਮੇਸ਼ਰ ਦਾ ਜਸ ਬੋਲਣਾ ਨਹੀਂ ਜਾਣਦੇ, ਕਿਉਂਕਿ ਓਨਾ = ਉਨ੍ਹਾਂ ਦੇ ਹਿਰਦੇ ਅੰਦਰਿ = ਵਿਚ ਕਾਮ, ਕ੍ਰੋਧ ਹੰਕਾਰ ਆਦਿ ਔਗੁਣ ਹਨ।

## ਓਇ ਥਾਉ ਕੁਥਾਉ ਨ ਜਾਣਨੀ; ਉਨ ਅੰਤਰਿ ਲੋਭੁ ਵਿਕਾਰੁ ॥

ਓਇ = ਉਹ ਮਨਮੁਖ ਪੁਰਖ ਚੰਗਾ ਥਾਉ = ਥਾਂ ਕੁਥਾਉ = ਖੋਟਾ ਥਾਂ ਭਾਵ ਭਲਾ ਬੁਰਾ, ਪਾਪ ਪੁੰਨ, ਸੰਗਤ ਕੁਸੰਗਤ ਯੋਗਤਾ ਅਯੋਗਤਾ ਆਦਿ ਨਹੀਂ ਜਾਣਨੀ = ਜਾਣਦੇ **ਵਾ:** ਤੁਰੀਆ ਪਦ ਰੂਪੀ ਥਾਂ 'ਤੇ ਔਗੁਣਾਂ ਵਾਲਾ ਖੋਟਾ ਥਾਂ **ਵਾ:** ਨਰਕ ਤੇ ਸਵਰਗ ਆਦਿਕ ਨੂੰ ਨਹੀਂ ਜਾਣਦੇ, ਕਿਉਂਕਿ ਉਨ = ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਪਦਾਰਥਾਂ ਦੇ ਜੋੜਨ ਦਾ ਲੋਭੁ = ਲਾਲਚ ਤੇ ਵਿਕਾਰ ਭੋਗਣ ਦੀ ਇੱਛਾ ਹੈ।

## ਓਇ ਆਪਣੈ ਸੁਆਇ, ਆਇ ਬਹਿ ਗਲਾ ਕਰਹਿ; ਓਨਾ ਮਾਰੇ ਜਮੁ ਜੰਦਾਰੁ ॥

ਜੇ ਓਇ = ਉਹ ਮਨਮੁਖ ਆਪਣੇ ਸੁਆਇ = ਮਤਲਬ ਵਾਸਤੇ ਸਤਸੰਗਤ ਵਿਚ ਆਇ = ਆ ਜਾਣ ਤਾਂ ਵੀ ਸਤਸੰਗਤ ਵਿਚ ਬਹਿ = ਬੈਠ ਕੇ ਸੰਸਾਰੀ ਗੱਲਾਂ ਕਰਹਿ = ਕਰਦੇ ਰਹਿੰਦੇ ਹਨ, ਇਸ ਲਈ ਉਨ੍ਹਾਂ ਮਨਮੁਖਾਂ ਨੂੰ (ਜੰਦ + ਆਰੁ) ਜੰਦ = ਜਿੰਦ ਦਾ ਆਰੁ = ਵੈਰੀ ਜਮੁ = ਜਮਦੂਤ ਡੰਡੇ ਨਾਲ ਮਾਰੇ = ਮਾਰਦਾ ਹੈ।

## ਅਗੈ ਦਰਗਹ ਲੇਖੈ ਮੰਗਿਐ; ਮਾਰਿ ਖੁਆਰੁ ਕੀਚਹਿ ਕੂੜਿਆਰ ॥

ਅਗੈ = ਅੱਗੇ ਦਰਗਹ = ਨਿਆਏਂ ਸਭਾ ਵਿਚ ਮਨਮੁਖਾਂ ਤੋਂ ਕੀਤੇ ਕੁ ਕਰਮਾਂ ਦਾ ਲੇਖੈ = ਹਿਸਾਬ ਮੰਗਿਐ = ਲਿਆ ਜਾਵੇਗਾ ਤੇ ਉਹ ਕੂੜਿਆਰ = ਝੂਠ ਦੀ ਪ੍ਰਾਪਤੀ ਵਾਲੇ ਪੁਰਖ ਮਾਰ ਮਾਰ ਕੇ ਖੁਆਰੁ = ਖ਼ਰਾਬ ਕੀਚਹਿ = ਕੀਤੇ ਜਾਣਗੇ।

ਅਗਲੀ ਪੰਗਤੀ ਪ੍ਰਸ਼ਨ ਰੂਪ ਹੈ।

## ਏਹ ਕੂੜੈ ਕੀ ਮਲੁ ਕਿਉ ਉਤਰੈ; ਕੋਈ ਕਢਹੁ ਇਹੁ ਵੀਚਾਰੁ ॥

ਇਹ ਕੂੜੈ = ਝੂਠ ਕੀ = ਦੀ ਮਲੁ = ਮੈਲ ਅੰਦਰੋਂ ਕਿਉ = ਕਿਵੇਂ ਉਤਰੈ = ਲੱਥੇ, ਕੋਈ ਇਹ ਵੀਚਾਰੁ = ਨਿਰਨਾ ਕਰਕੇ ਕਢਹੁ = ਕੱਢੋ ਭਾਵ ਦੱਸਣਾ ਕਰੋ ?

## ਸਤਿਗੁਰੁ ਮਿਲੈ, ਤਾ ਨਾਮੁ ਦਿੜਾਏ; ਸਭਿ ਕਿਲਵਿਖ ਕਟਣਹਾਰੁ ॥

ਜਦ ਜੀਵ ਪੂਰੇ ਸਤਿਗੁਰਾਂ ਦੇ ਨਾਲ ਮਿਲੈ = ਮਿਲਦਾ ਹੈ ਤਾ = ਤਦ ਪੂਰੇ ਸਤਿਗੁਰੂ ਜੀ ਪਰਮੇਸ਼ਰ ਦਾ ਨਾਮ ਦਿੜਾਏ = ਦ੍ਰਿੜ੍ਹ, ਪ੍ਰਪੱਕ ਕਰਾ ਦਿੰਦੇ ਹਨ, ਜੋ ਨਾਮ ਸਭਿ = ਸਾਰੇ ਕਿਲਵਿਖ = ਪਾਪਾਂ ਨੂੰ ਕਟਣਹਾਰੁ = ਕੱਟਣ ਵਾਲਾ ਹੈ।

## ਨਾਮੁ ਜਪੇ ਨਾਮੋ ਆਰਾਧੇ; ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ ॥

ਜੋ ਪਰਮੇਸ਼ਰ ਦੇ ਨਾਮ ਨੂੰ ਬਾਣੀ ਕਰਕੇ ਜਪੇ = ਜਪਦਾ ਹੈ ਤੇ ਮਨ ਕਰਕੇ ਵੀ ਭਾਵਨਾ ਨਾਲ ਪਰਮੇਸ਼ਰ ਦੇ ਨਾਮੋ = ਨਾਮ ਨੂੰ ਆਰਾਧੇ = ਧਿਆਉਂਦਾ ਹੈ, ਤਿਸੁ = ਉਸ ਗੁਰਮੁਖ ਜਨ ਕਉ = ਨੂੰ ਸਭਿ = ਸਾਰੇ ਨਮਸਕਾਰੁ = ਬੰਦਨਾ ਕਰੋ।

[ਅੰਗ ੯੫੧]

## ਮਲੁ ਕੂੜੀ ਨਾਮਿ ਉਤਾਰੀਅਨੁ; ਜਪਿ ਨਾਮੁ ਹੋਆ ਸਚਿਆਰੁ ॥

ਜਿਸ ਨੇ ਵਿਸ਼ੇ ਵਾਸ਼ਨਾ ਰੂਪੀ **ਵਾ:** ਮਿਥਿਆ ਪਦਾਰਥਾਂ ਦੀ ਪ੍ਰਾਪਤੀ ਰੂਪੀ ਕੂੜੀ = ਝੂਠੀ ਮਲੁ = ਮੈਲ ਅੰਮ੍ਰਿਤ ਨਾਮ ਨਾਲ ਉਤਾਰੀਅਨੁ = ਉਤਾਰਨਾ ਕੀਤੀ ਹੈ, ਉਹ ਨਾਮ ਅੰਮ੍ਰਿਤ ਨੂੰ ਜਪ ਕੇ ਸਚਿਆਰੁ = ਸਚਾਈ, ਸੱਚ ਸਰੂਪ ਦੀ ਪ੍ਰਾਪਤੀ ਵਾਲਾ ਹੋਆ = ਹੋਇਆ ਹੈ।

## ਜਨ ਨਾਨਕ ਜਿਸਦੇ ਏਹਿ ਚਲਤ ਹਹਿ; ਸੋ ਜੀਵਉ ਦੇਵਣਹਾਰੁ ॥੨॥

ਸਤਿਗੁਰੂ ਜੀ ਜਨ = ਦਾਸਾਂ ਭਾਵ ਧਾਰ ਕੇ ਕਥਨ ਕਰਦੇ ਹਨ ਕਿ ਜਿਸ ਵਾਹਿਗੁਰੂ ਦੇ ਏਹਿ = ਇਹ ਚਲਤ = ਕੌਤਕ ਹਹਿ = ਹਨ, ਸੋ = ਉਹ ਜੀਵਾਂ ਨੂੰ ਦਾਤਾਂ ਦੇਣ ਵਾਲਾ ਪਰਮੇਸ਼ਰ ਸਦਾ ਪ੍ਰੇਮ ਵਿਚ ਮਸਤ ਹੋ ਕੇ ਜੀਵਉ = ਜਿਉਂਦਾ ਹੈ ॥੨॥

## ਪਉੜੀ ॥ ਤੁਧੁ ਜੇਵਡੁ ਦਾਤਾ ਨਾਹਿ; ਕਿਸੁ ਆਖਿ ਸੁਣਾਈਐ ॥

ਹੇ ਪਰਮੇਸ਼ਰ! ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਸੰਸਾਰ ਵਿਚ ਹੋਰ ਕੋਈ ਦਾਤਾ ਨਾਹਿ = ਨਹੀਂ ਹੈ, ਇਸ ਲਈ ਹੋਰ ਕਿਸ ਦੇ ਅੱਗੇ ਜਾ ਕੇ ਤੇਰੀ ਸਿਫ਼ਤ ਆਖਿ = ਕਹਿ ਕੇ ਸੁਣਾਈਐ = ਸੁਣਾਉਣਾ ਕਰੀਏ।

## ਗੁਰਪਰਸਾਦੀ ਪਾਇ; ਜਿਥਹੁ ਹਉਮੈ ਜਾਈਐ ॥

ਹੇ ਪਰਮੇਸ਼ਰ! ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਤੇਰੀ ਪ੍ਰਾਪਤੀ ਵਾਲੇ ਸਤਸੰਗਤ ਰੂਪੀ ਥਾਂ ਨੂੰ ਪਾਇ = ਪਾ ਲਿਆ ਹੈ, ਜਿਥਹੁ = ਜਿਥੋਂ ਦੇਹ ਦੀ ਹਉਮੈ = ਹੰਗਤਾ ਅੰਦਰੋਂ ਚਲੀ ਜਾਈਐ = ਜਾਂਦੀ ਹੈ।

**ਅਥਵਾ** ਗੁਰਾਂ ਦੀ ਕਿਰਪਾ ਦੁਆਰਾ ਜਿਸ ਦੇ ਹਿਰਦੇ ਵਿੱਚੋਂ ਦੇਹ ਦੀ ਹੰਗਤਾ ਚਲੀ ਗਈ ਹੈ, ਉਸ ਨੇ ਤੇਰੇ ਸਰੂਪ ਨੂੰ ਪਾ ਲਿਆ ਹੈ।

## ਰਸ ਕਸ ਸਾਦਾ ਬਾਹਰਾ; ਸਚੀ ਵਡਿਆਈਐ ॥

ਹੇ ਪਰਮੇਸ਼ਰ! ਤੂੰ ਦੁਨੀਆਂ ਦੇ ਰਸਾਂ ਕਸਾਂ **ਵਾ:** ਛੇ ਰਸਾਂ ਤੇ ਕਸ = ਕੱਢੇ ਹੋਏ ਅਰਕਾਂ ਦੇ ਸਾਦਾ = ਸੁਆਦਾਂ ਤੋਂ ਬਾਹਰ ਹੈਂ, ਇਸ ਲਈ ਤੇਰੀ ਸੱਚੀ ਵਡਿਆਈਐ = ਮਹਿਮਾ ਹੈ।

**ਅਥਵਾ** ਜਿਹੜੇ ਰਸਾਂ ਕਸਾਂ ਦੇ ਸੁਆਦਾਂ ਤੋਂ ਬਾਹਰ ਹਨ ਤੇ ਸਦਾ ਨਾਮ ਨੂੰ ਜਪਦੇ ਹਨ, ਉਹ ਸੱਚੀ ਬ੍ਰਹਮ ਗਿਆਨੀ ਆਪ ਪਰਮੇਸ਼ਰ ਰੂਪ ਵਡਿਆਈ ਵਾਲੇ ਹਨ।

## ਜਿਸ ਨੋ ਬਖਸੇ ਤਿਸੁ ਦੇਇ; ਆਪਿ ਲਏ ਮਿਲਾਈਐ ॥

ਜਿਸ ਨੂੰ ਤੂੰ ਗੁਰਾਂ ਦੁਆਰਾ ਬਖਸੇ = ਬਖ਼ਸ਼ ਲੈਂਦਾ ਹੈਂ, ਤਿਸੁ = ਉਸ ਨੂੰ ਗੁਰਾਂ ਦੁਆਰਾ ਆਪਣੇ ਨਾਮ ਦੀ ਦਾਤ ਦੇਇ = ਦੇ ਦਿੰਦਾ ਹੈ ਅਤੇ ਆਪਿ = ਆਪਣੇ ਨਾਲ ਮਿਲਾਈਐ = ਮਿਲਾ, ਅਭੇਦ ਕਰ ਲਏ = ਲੈਂਦਾ ਹੈਂ।

## ਘਟ ਅੰਤਰਿ ਅੰਮ੍ਰਿਤੁ ਰਖਿਓਨੁ; ਗੁਰਮੁਖਿ ਕਿਸੈ ਪਿਆਈ ॥੯॥

ਹੇ ਪਰਮੇਸ਼ਰ ! ਤੂੰ ਸਾਰਿਆਂ ਦੇ ਘਟ = ਹਿਰਦੇ ਅੰਤਰਿ = ਵਿਚ ਆਪਣਾ ਨਾਮ ਅੰਮ੍ਰਿਤ ਰਖਿਓਨੁ = ਰੱਖਿਆ ਹੋਇਆ ਹੈ, ਪਰ ਕਿਸੇ ਵਿਰਲੇ ਗੁਰਮੁਖ ਨੂੰ ਹੀ ਗੁਰਾਂ ਦੁਆਰਾ ਪਿਆਈ = ਪਿਲਾਉਂਦਾ ਹੈਂ ॥੯॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਤੇ ਤੂੰ ਸੱਚੀ ਨਾਈ = ਮਹਿਮਾ ਵਾਲਾ ਹੈਂ।

## ਸਲੋਕ ਮਃ ੩ ॥

ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਦੂਸਰੇ ਪਾਤਸ਼ਾਹ ਜੀ ਨੇ ਪਹਿਲੇ ਸਤਿਗੁਰਾਂ ਦੀ ਖਡੂਰ ਸਾਹਿਬ ਬੈਠ ਕੇ ਭਾਈ ਬਾਲੇ ਜੀ ਦੇ ਪਾਸੋਂ ਜੀਵਨ ਕਥਾ ਸੁਣੀ ਤੇ ਦੂਸਰੇ ਪਾਤਸ਼ਾਹ ਜੀ ਨੇ ਉਹ ਜੀਵਣ ਕਥਾ ਜਨਮ ਸਾਖੀ ਵਿਚ ਲਿਖਵਾਉਣਾ ਕੀਤੀ ਹੈ, ਇਉਂ ਪਹਿਲੇ ਸਤਿਗੁਰਾਂ ਦੇ ਕੀਤੇ ਪਰਉਪਕਾਰ ਰਹਿੰਦੀ ਦੁਨੀਆਂ ਤਕ ਚੇਤੇ ਆਉਂਦੇ ਰਹਿਣਗੇ, ਸਿੱਖਾਂ ਦੇ ਇਹ ਬਚਨ ਸੁਣ ਕੇ ਤੀਸਰੇ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕੀਤਾ :

## ਬਾਬਾਣੀਆ ਕਹਾਣੀਆ; ਪੁਤ ਸਪੁਤ ਕਰੇਨਿ ॥

ਜਿਹੜੀਆਂ ਬਾਬਾਣੀਆ = ਬਾਬੇ (ਸਤਿਗੁਰੂ) ਨਾਨਕ ਦੇਵ ਜੀ ਦੀਆਂ ਕੌਡੇ ਰਾਕਸ਼ ਤੇ ਸੱਜਣ ਠੱਗ ਆਦਿ ਨੂੰ ਤਾਰਨ ਵਾਲੀਆਂ ਕਥਾ ਕਹਾਣੀਆਂ ਹਨ, ਉਹ ਪੁਤ = ਪੁੱਤਰਾਂ ਵਿੱਚੋਂ ਸਪੁਤ = ਸਪੁੱਤਰ ਸ੍ਰੀ ਗੁਰੂ ਅੰਗਦ ਦੇਵ ਜੀ ਉਚਾਰਨ ਕਰੇਨਿ = ਕਰਦੇ ਸਨ।

**ਅਥਵਾ** ਸਤਿਗੁਰੂ ਜੀ ਦੇ ਅੰਮ੍ਰਿਤ ਰੂਪ ਉਪਦੇਸ਼ ਦੀ ਕਥਾ ਕਹਾਣੀਆਂ ਨੂੰ ਪੁੱਤਰਾਂ ਵਿੱਚੋਂ ਸ੍ਰੇਸ਼ਟ ਪੁੱਤਰ ਭਾਵ ਉੱਤਮ ਅਧਿਕਾਰੀ ਪੜ੍ਹਨਾ ਸੁਣਨਾ ਕਰੇਨਿ = ਕਰਦੇ ਹਨ।

## ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ; ਸੇਈ ਕਰਮ ਕਰੇਨਿ ॥

ਜਿ = ਜਿਹੜਾ ਸਤਿਗੁਰੂ ਜੀ ਨੂੰ ਹੁਕਮ ਭਾਵੈ = ਭਾਉਂਦਾ ਹੈ, ਜੋ ਸਿੱਖ ਸੁ = ਉਸ ਨੂੰ ਮੰਨ ਲੈਨਿ = ਲੈਂਦੇ ਹਨ, ਸੇਇ = ਉਹ ਨਿਸ਼ਕਾਮ ਕਰਮ, ਭਾਉ ਭਗਤੀ ਤੇ ਉਪਕਾਰ ਵਾਲੇ ਕਰਮ ਕਰੇਨਿ = ਕਰਦੇ ਹਨ।

## ਜਾਇ ਪੁਛਹੁ ਸਿਮ੍ਰਿਤਿ, ਸਾਸਤ, ਬਿਆਸ, ਸੁਕ, ਨਾਰਦ; ਬਚਨ ਸਭ ਸ੍ਰਿਸਟਿ ਕਰੇਨਿ ॥

ਭਾਵੇਂ ਸਤਾਈ ਸਿਮ੍ਰਿਤਿ = ਸਿੰਮ੍ਰਿਤੀਆਂ ਛੇ ਸਾਸਤ = ਸ਼ਾਸਤ੍ਰਾਂ, ਬਿਆਸ, ਸੁਕ = ਸੁਕਦੇਵ ਜੀ ਤੇ ਨਾਰਦ ਮੁਨੀ ਆਦਿਕਾਂ ਨੂੰ ਜਾਇ = ਜਾ ਕੇ ਪੁਛਹੁ = ਪੁੱਛ ਲੈਣਾ ਕਰੋ, ਭਾਵ ਉਨ੍ਹਾਂ ਦੇ ਲਿਖੇ ਗ੍ਰੰਥਾਂ ਨੂੰ ਪੜ੍ਹ ਕੇ ਵੇਖ ਲੈਣਾ ਕਰੋ, ਇਹ ਸਭ = ਸਾਰੇ ਵੀ ਇਹੋ ਸ੍ਰਿਸਟਿ = ਸ੍ਰੇਸ਼ਟ ਬਚਨ ਕਰੇਨਿ = ਕਰਦੇ ਹਨ **ਵਾ:** ਇਹ ਸਾਰੇ ਇਹੋ ਸ੍ਰੇਸ਼ਟ ਬਚਨ ਕਰਦੇ ਹਨ ਕਿ ਪੂਰੇ ਗੁਰਾਂ ਦੀ ਆਗਿਆ ਅਨੁਸਾਰ ਚੱਲਣੇ ਕਰਕੇ ਹੀ ਸਿੱਖ ਜਗਿਆਸੂ ਸੰਸਾਰ-ਸਮੁੰਦ੍ਰ ਤੋਂ ਤਰਦਾ ਹੈ।

## ਸਚੈ ਲਾਏ ਸਚਿ ਲਗੇ; ਸਦਾ ਸਚੁ ਸਮਾਲੇਨਿ ॥

ਜਿਨ੍ਹਾਂ ਨੂੰ ਪਰਮੇਸ਼ਰ ਨੇ ਗੁਰਾਂ ਦੁਆਰਾ ਸਚੈ = ਸੱਚੇ ਨਾਮ ਵਿਚ ਲਾਏ = ਲਾਉਣਾ ਕੀਤਾ ਹੈ, ਉਹੋ ਹੀ

ਸਚਿ = ਸੱਚੇ ਨਾਮ ਜਪਣ ਵਿਚ ਲੱਗੇ ਹਨ ਤੇ ਉਹ ਸਦਾ = ਹਮੇਸ਼ਾ ਹੀ ਸਚੁ = ਸੱਚੇ ਨਾਮ, ਪਰਮੇਸ਼ਰ ਨੂੰ ਸਮਾਲੇਨਿ = ਸੰਭਾਲਦੇ, ਯਾਦ ਕਰਦੇ ਰਹਿੰਦੇ ਹਨ।

## ਨਾਨਕ ਆਏ ਸੇ ਪਰਵਾਣੁ ਭਏ; ਜਿ ਸਗਲੇ ਕੁਲ ਤਾਰੇਨਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਸਾਰ ਵਿਚ ਆਏ ਹੋਏ ਸੇ = ਉਹ ਪਰਵਾਣੁ = ਪ੍ਰਮਾਣਿਕ ਭਏ = ਹੋਏ ਹਨ, ਜਿ = ਜਿਹੜੇ ਆਪ ਵੀ ਤਰਦੇ ਹਨ ਤੇ ਆਪਣੀਆਂ ਸਗਲੇ = ਸਾਰੀਆਂ ਕੁੱਲਾਂ ਨੂੰ ਭਾਉ ਭਗਤੀ, ਭਜਨ ਸਿਮਰਨ ਵਿਚ ਲਾ ਕੇ ਤਾਰੇਨਿ = ਤਾਰ ਦਿੰਦੇ ਹਨ॥੧॥

## ਮਃ ੩ ॥ ਗੁਰੂ ਜਿਨਾ ਕਾ ਅੰਧੁਲਾ; ਸਿਖ ਭੀ ਅੰਧੇ ਕਰਮ ਕਰੇਨਿ ॥

ਜਿਨ੍ਹਾਂ ਮਨਮੁਖ ਪੁਰਖਾਂ ਕਾ = ਦਾ ਗੁਰੂ ਆਪ ਅੰਧੁਲਾ = ਅਗਿਆਨੀ ਹੈ **ਵਾ:** ਮਨ, ਬੁੱਧ ਰੂਪ ਨੇਤ੍ਰਾਂ ਵਿਚ ਵੀਚਾਰ ਰੂਪ ਨਿਗ੍ਹਾ ਤੋਂ ਬਗ਼ੈਰ ਹੋਣ ਕਰਕੇ ਅੰਨ੍ਹਾ ਹੈ, ਉਸ ਦੇ ਸਿਖ = ਸ਼ਾਗਿਰਦ, ਚੇਲੇ ਭੀ = ਵੀ ਅੰਧੇ = ਅੰਧਤਾਈ ਅਗਿਆਨਤਾ ਵਾਲੇ ਕਰਮ ਕਮਾਉਣਾ ਕਰੇਨਿ = ਕਰਦੇ ਹਨ।

## ਓਇ ਭਾਣੈ ਚਲਨਿ ਆਪਣੈ; ਨਿਤ ਝੂਠੋ ਝੂਠੁ ਬੋਲੇਨਿ ॥

ਓਇ = ਉਹ ਗੁਰੂ ਤੇ ਸਿੱਖ ਆਪਣੈ = ਆਪ ਦੇ ਮਨ ਦੇ ਭਾਣੈ = ਹੁਕਮ ਅਨੁਸਾਰ ਚਲਨਿ = ਚੱਲਦੇ ਹਨ ਅਤੇ ਨਿਤ = ਹਮੇਸ਼ਾਂ ਝੂਠੋ = ਝੂਠ ਹੀ ਝੂਠ ਬੋਲੇਨਿ = ਬੋਲਦੇ ਹਨ **ਵਾ:** ਝੂਠੇ ਪਦਾਰਥਾਂ ਲਈ ਸਦਾ ਝੂਠ ਹੀ ਬੋਲਦੇ ਹਨ।

## ਕੂੜੁ ਕੁਸਤੁ ਕਮਾਵਦੇ; ਪਰ ਨਿੰਦਾ ਸਦਾ ਕਰੇਨਿ ॥

ਉਹ ਕੂੜੁ = ਝੂਠ ਦੀ ਕਮਾਈ ਤੇ ਕੁਸਤੁ = ਖੋਟੇ ਹੱਠ, ਖੋਟੇ ਕਰਮਾਂ ਨੂੰ ਕਮਾਵਦੇ = ਕਮਾਉਂਦੇ ਹਨ ਅਤੇ ਪਰ = ਪਰਾਈ ਨਿੰਦਾ = ਅਪਕੀਰਤੀ ਸਦਾ = ਹਮੇਸ਼ਾ ਕਰੇਨਿ = ਕਰਦੇ ਰਹਿੰਦੇ ਹਨ।

## ਓਇ ਆਪਿ ਡੁਬੇ ਪਰ ਨਿੰਦਕਾ; ਸਗਲੇ ਕੁਲ ਡੋਬੇਨਿ ॥

ਓਇ = ਉਹ ਆਪ ਤਾਂ ਪਰ = ਵਿਸ਼ੇਸ਼ ਕਰਕੇ ਨਿੰਦਕਾ = ਅਪਕੀਰਤੀ ਕਰਨ ਵਾਲੇ ਪੁਰਖਾਂ ਦੇ ਸਮੇਤ ਸੰਸਾਰ-ਸਮੁੰਦ੍ਰ ਵਿਚ ਡੁਬੇ = ਡੁੱਬ ਜਾਂਦੇ ਹਨ **ਵਾ:** ਪਰਾਈ ਨਿੰਦਿਆ ਕਰਨੇ ਕਰਕੇ ਡੁੱਬ ਜਾਂਦੇ ਹਨ ਅਤੇ ਉਹ ਨਿੰਦਕ ਆਪਣੀਆਂ ਸਗਲੇ = ਸਾਰੀਆਂ ਕੁਲਾਂ ਨੂੰ ਡੋਬੇਨਿ = ਡੋਬ ਦਿੰਦੇ ਹਨ।

## ਨਾਨਕ, ਜਿਤੁ ਓਇ ਲਾਏ, ਤਿਤੁ ਲਗੇ; ਓਇ ਬਪੁੜੇ ਕਿਆ ਕਰੇਨਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਤੁ = ਜਿਸ ਕਰਮਾਂ ਵੱਲ ਓਇ = ਉਹ ਪੂਰਬਲੇ ਕਰਮਾਂ ਅਨੁਸਾਰ ਪਰਮੇਸ਼ਰ ਨੇ ਲਾਏ = ਲਗਾਏ ਹੋਏ ਹਨ, ਤਿਤੁ = ਉਸ ਪਾਸੇ ਵੱਲ ਲੱਗੇ ਹੋਏ ਹਨ, ਇਸ ਲਈ ਓਇ = ਉਹ ਕਰਮਾਂ ਦੇ ਮਾਰੇ ਬਪੁੜੇ = ਵੀਚਾਰੇ ਕਿਆ = ਕੀ ਕਰੇਨਿ = ਕਰ ਸਕਦੇ ਹਨ, ਭਾਵ ਕੁਝ ਨਹੀਂ ਕਰ ਸਕਦੇ॥੨॥

## ਪਉੜੀ ॥ ਸਭ ਨਦਰੀ ਅੰਦਰਿ ਰਖਦਾ; ਜੇਤੀ ਸਿਸਟਿ ਸਭ ਕੀਤੀ ॥

ਜੇਤੀ = ਜਿਤਨੀ ਸਿਸਟਿ = ਸ੍ਰਿਸ਼ਟੀ ਹੈ, ਸਭ = ਸਾਰੀ ਪਰਮੇਸ਼ਰ ਨੇ ਰਚਨਾ ਕੀਤੀ ਹੈ ਤੇ ਆਪ ਹੀ ਪਰਮੇਸ਼ਰ ਸਭ = ਸਾਰੀ ਸ੍ਰਿਸ਼ਟੀ ਨੂੰ ਆਪਣੀ ਨਦਰੀ = ਦ੍ਰਿਸ਼ਟੀ ਅੰਦਰ ਰੱਖਦਾ ਹੈ।

## ਇਕਿ ਕੂੜਿ ਕੁਸਤਿ ਲਾਇਅਨੁ; ਮਨਮੁਖ ਵਿਗੂਤੀ ॥

ਇਕਿ = ਇਕਨਾਂ ਨੂੰ ਪੂਰਬਲੇ ਕਰਮਾਂ ਦੇ ਫਲ ਅਨੁਸਾਰ ਕੂੜਿ = ਝੂਠ ਬੋਲਣ ਤੇ ਕੁਸਤਿ = ਖੋਟੇ ਹੱਠ, ਖੋਟੇ ਕਰਮਾਂ ਨੂੰ ਕਮਾਉਣ ਵਿਚ ਲਾਇਅਨੁ = ਲਾਇਆ ਹੋਇਆ ਹੈ, ਇਉਂ ਮਨਮੁਖ ਦੀ ਸ੍ਰਿਸ਼ਟੀ ਵਿਗੂਤੀ = ਖ਼ਰਾਬ ਹੁੰਦੀ ਹੈ।

## ਗੁਰਮੁਖਿ ਸਦਾ ਧਿਆਈਐ; ਅੰਦਰਿ ਹਰਿ ਪ੍ਰੀਤੀ ॥

ਗੁਰਮੁਖ ਜਨ ਗੁਰਾਂ ਦੁਆਰਾ ਸਦਾ = ਹਮੇਸ਼ਾ ਹੀ ਵਾਹਿਗੁਰੂ ਨੂੰ ਧਿਆਈਐ = ਅਰਾਧਨਾ ਕਰਦੇ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਅੰਦਰਿ = ਵਿਚ ਹਰਿ = ਪਰਮੇਸ਼ਰ ਪ੍ਰਾਪਤੀ ਦੀ ਪ੍ਰੀਤੀ = ਲਗਨ ਹੈ।

## ਜਿਨ ਕਉ ਪੋਤੈ ਪੁੰਨੁ ਹੈ; ਤਿਨ੍ ਵਾਤਿ ਸਿਪੀਤੀ ॥

(ਦੂਸਰਾ ਪਾਠ 'ਵਾਤਿਸਿ ਪੀਤੀ' ਹੈ ਜੀ)

ਜਿਨ = ਜਿਨ੍ਹਾਂ ਕਉ = ਦੇ ਰਿਦੇ ਰੂਪੀ ਪੋਤੈ = ਖ਼ਜ਼ਾਨੇ ਵਿਚ ਪੂਰਬਲੇ ਨਿਸ਼ਕਾਮ ਕਰਮਾਂ ਦਾ ਜਾਂ ਪੂਰਬਲੇ ਜਨਮਾਂ ਦਾ ਸਦਕਾ ਕੋਈ ਪੁੰਨ ਹੈ **ਵਾ:** ਜਿਨ੍ਹਾਂ ਦੇ ਅੰਤਹਕਰਣ ਰੂਪੀ ਪੋਤੈ = ਪੱਲੇ ਵਿਚ ਕੋਈ ਪੁੰਨੁ ਕਰਮ ਹੈ, ਤਿਨ੍ = ਉਨ੍ਹਾਂ ਦੇ ਵਾਤਿ = ਮੁੱਖ ਵਿੱਚੋਂ ਵਾਹਿਗੁਰੂ ਦੀ ਸਿਪੀਤੀ = ਸਿਫ਼ਤ ਹੀ ਨਿਕਲਦੀ ਹੈ **ਵਾ:** ਤਿਨ੍ = ਉਨ੍ਹਾਂ ਨੇ ਵਾਤਿਸਿ = ਅੰਮ੍ਰਿਤ ਨਾਮ ਨੂੰ ਪੀਤੀ = ਪੀਣਾ ਕੀਤਾ ਹੈ **ਵਾ:** ਉਨ੍ਹਾਂ ਦੇ ਮੁਖੋਂ ਜੋ ਵੀ ਬਚਨ ਨਿਕਲਦੇ ਹਨ (ਸਿ + ਪੀਤੀ) ਸਿ = ਉਹ ਪ੍ਰਭੂ ਪੀਤੀ = ਪ੍ਰੀਤੀ ਵਾਲੇ ਹੀ ਨਿਕਲਦੇ ਹਨ।

## ਨਾਨਕ, ਨਾਮੁ ਧਿਆਈਐ; ਸਚੁ ਸਿਫਤਿ ਸਨਾਈ ॥੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੇਕਰ ਸੱਚੇ ਨਾਮ ਨੂੰ ਧਿਆਈਐ = ਅਰਾਧਨਾ ਕਰੀਏ ਤਾਂ ਹੀ ਸਚੁ = ਸੱਚੇ ਸਿਫਤਿ = ਸਿਫ਼ਤੀ ਪਰਮੇਸ਼ਰ ਦੀ ਸਨਾਈ = ਪਛਾਣ ਹੁੰਦੀ ਹੈ **ਵਾ:** ਸੱਚੇ ਦੀ ਸਿਫ਼ਤ ਕਰਕੇ ਸੱਚੇ ਦੀ ਸ਼ਨਾਖ਼ਤ ਹੁੰਦੀ ਹੈ ॥੧੦॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ ! ਤੂੰ ਵਾਹੁ = ਅਸਚਰਜ ਸਰੂਪ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਹੀ ਸੱਚੇ ਨਾਈ = ਮਹਿਮਾ, ਅਵਾਜ਼ ਵਾਲਾ ਹੈਂ।

## ਸਲੋਕੁ ਮਃ ੧ ॥

**ਉਥਾਨਕਾ :** ਜਦ ਸਤਿਗੁਰੂ ਜੀ ਨੂੰ ਸਿੱਧ ਅੱਚਲ ਬਟਾਲੇ ਮਿਲੇ ਸਨ ਤਾਂ ਸਿੱਧਾਂ ਨੇ ਸਤਿਗੁਰਾਂ ਨੂੰ ਕਲਜੁਗ ਦੇ ਲੱਛਣ ਪੁੱਛੇ ਸਨ ਤਾਂ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕਰਕੇ ਸਿੱਧਾਂ ਨੂੰ ਕਲਜੁਗ ਦੇ ਲੱਛਣ ਦੱਸੇ ਸਨ।

## ਸਤੀ ਪਾਪੁ ਕਰਿ; ਸਤੁ ਕਮਾਹਿ ॥

('ਸਤੀ' ਤੇ 'ਸਤੁ' ਦਾ ਉਚਾਰਣ ਪੋਲਾ ਹੈ)

ਕਲਜੁਗ ਦੇ ਵਿਚ ਆਪਣੇ ਆਪ ਨੂੰ ਸਤੀ = ਸਤਵਾਦੀ, ਪਰਮਾਤਮਾ ਕਹਾਉਣ ਵਾਲੇ ਪੁਰਖ ਪਾਪੁ = ਗੁਨਾਹ ਕਰਿ = ਕਰਕੇ ਕੇਵਲ ਦਿਖਾਵੇ ਮਾਤ੍ਰ ਹੀ ਸਤ ਨੂੰ ਕਮਾਹਿ = ਕਮਾਉਂਦੇ ਹਨ, ਭਾਵ ਪਾਪ ਪੂਰਵਕ ਸਤ ਨੂੰ ਕਮਾਉਂਦੇ ਹਨ **ਵਾ:** ਸਤੁ = ਨਿਸਚੇ ਕਰਕੇ ਪਾਪ ਕਰਮਾਂ ਨੂੰ ਕਮਾਉਣਾ ਕਰਦੇ ਹਨ।

## ਗੁਰ ਦੀਖਿਆ; ਘਰਿ ਦੇਵਣ ਜਾਹਿ ॥

ਕਲਜੁਗ ਦੇ ਪਾਖੰਡੀ ਗੁਰੂ ਖਾਣ-ਪੀਣ, ਪਦਾਰਥ ਲੈਣ ਦੇ ਬਹਾਨੇ ਚੇਲਿਆਂ ਨੂੰ ਦੀਖਿਆ = ਸਿੱਖਿਆ ਘਰ ਵਿਚ ਹੀ ਦੇਵਣ = ਦੇਣ ਜਾਹਿ = ਜਾਇਆ ਕਰਨਗੇ।

## ਇਸਤਰੀ ਪੁਰਖੈ; ਖਟਿਐ ਭਾਉ ॥ ਭਾਵੈ ਆਵਉ; ਭਾਵੈ ਜਾਉ ॥

ਕਲਜੁਗ ਦੇ ਵਿਚ ਇਸਤ੍ਰੀ = ਔਰਤ ਦਾ ਪੁਰਖੈ = ਪੁਰਸ਼ ਨਾਲ ਤਾਂ ਭਾਉ = ਪ੍ਰੇਮ ਹੋਇਆ ਕਰੇਗਾ, ਜੇ ਉਹ ਧਨ ਖਟਿਐ = ਖੱਟ ਕੇ ਲਿਆਵੇਗਾ।

**ਅਥਵਾ** ਜਿਹੜੀ ਇਸਤ੍ਰੀ ਆਪਣੇ ਮਾਪਿਆਂ ਤੋਂ ਖੱਟੀ, ਮਾਇਆ ਲਿਆਇਆ ਕਰੇਗੀ, ਉਸ ਇਸਤ੍ਰੀ ਨਾਲ ਪੁਰਖ ਦਾ ਪ੍ਰੇਮ ਹੋਇਆ ਕਰੇਗਾ। ਜੇਕਰ ਘਰ ਵਿਚ ਧਨ ਨਹੀਂ ਆਵੇਗਾ ਤਾਂ ਭਾਵੈ = ਚਾਹੇ ਉਹ ਘਰ ਵਿਚ ਆਵਉ = ਆਵੇ, ਭਾਵੈ = ਚਾਹੇ ਜਾਉ = ਜਾਵੇ, ਇਉਂ ਪੁਰਖ ਜਾਂ ਇਸਤ੍ਰੀ ਇਕ ਦੂਸਰੇ ਦੀ ਪਰਵਾਹ ਨਹੀਂ ਕਰਿਆ ਕਰਨਗੇ, ਅਜਿਹੇ ਬਿਭਚਾਰੀ ਹੋ ਜਾਇਆ ਕਰਨਗੇ।

## ਸਾਸਤੁ ਬੇਦੁ; ਨ ਮਾਨੈ ਕੋਇ ॥ ਆਪੋ ਆਪੈ; ਪੂਜਾ ਹੋਇ ॥

ਪੰਡਤ, ਵਿਦਵਾਨ ਸਾਸਤੁ = ਸ਼ਾਸਤ੍ਰ ਤੇ ਬੇਦਾਂ ਨੂੰ ਕੋਇ = ਕੋਈ ਵੀ ਨ = ਨਹੀਂ ਮਾਨੈ = ਮੰਨੇਗਾ।

ਪਾਖੰਡੀ ਗੁਰੂ ਆਪੋ ਆਪੈ = ਆਪੋ-ਆਪਣੀ ਦੇਹ ਦੀ ਪੂਜਾ ਕਰਾਉਣ ਲਈ ਤਤਪਰ ਹੋਇ = ਹੋ ਜਾਣਗੇ।

## ਕਾਜੀ ਹੋਇ ਕੈ; ਬਹੈ ਨਿਆਇ ॥ ਫੇਰੇ ਤਸਬੀ; ਕਰੇ ਖੁਦਾਇ ॥

ਕਾਜੀ ਲੋਕ ਨਿਆਕਾਰ ਹੋਇ = ਹੋ ਕੈ = ਕਰਕੇ ਨਿਆਏਂ ਕਰਨ ਵਾਸਤੇ ਨਿਆਂ ਕਰਨ ਦੀ ਕੁਰਸੀ 'ਤੇ ਬਹੈ = ਬੈਠਿਆ ਕਰਨਗੇ।

ਹੱਥਾਂ ਵਿਚ ਤਸਬੀ = ਮਾਲਾ ਫੇਰੇ = ਫੇਰਦੇ ਹੋਏ ਮੁਖ ਨਾਲ ਦਿਖਾਵੇ ਮਾਤ੍ਰ ਖੁਦਾਇ = ਅੱਲ੍ਹਾ ਅੱਲ੍ਹਾ ਕਰਿਆ ਕਰਨਗੇ।

## ਵਢੀ ਲੈ ਕੈ; ਹਕੁ ਗਵਾਏ ॥ ਜੇ ਕੋ ਪੁਛੈ; ਤਾ ਪੜਿ ਸੁਣਾਏ ॥

ਨਿਆਂ ਕਰਨ ਵਾਲੇ ਵਢੀ = ਰਿਸ਼ਵਤ ਲੈ ਕੇ ਹਕ ਗਵਾਇ = ਗਵਾ ਦਿਆ ਕਰਨਗੇ, ਭਾਵ ਜਿਸ ਦਾ ਹੱਕ ਹੋਇਆ ਕਰੇਗਾ ਰਿਸ਼ਵਤ ਲੈ ਕੇ ਉਸ ਦੇ ਉਲਟ ਫ਼ੈਸਲਾ ਕਰਿਆ ਕਰਨਗੇ **ਵਾ:** ਹਕੁ = ਸੱਚ ਨੂੰ ਗਵਾਇ = ਗਵਾ ਦਿਆ ਕਰਨਗੇ।

ਜੇ = ਜੇਕਰ ਕੋ = ਕੋਈ ਪੁਛੈ = ਪੁੱਛੇਗਾ ਤਾਂ ਸ਼ਰ੍ਹਾ ਆਦਿ ਦੀਆਂ ਪੁਸਤਕਾਂ ਪੜ੍ਹ ਕੇ ਸੁਣਾਏ = ਸੁਣਾ ਦਿਆ ਕਰਨਗੇ ਭਾਵ ਕੋਲੋਂ ਹੀ ਬਣਾ ਕੇ ਕਹਿ ਦਿਆ ਕਰਨਗੇ ਕਿ ਸ਼ਰ੍ਹਾ ਵਿਚ ਇਉਂ ਲਿਖਿਆ ਹੈ।

**ਸਾਖੀ—ਕਾਜ਼ੀ ਅਤੇ ਤੇਲੀ ਦੇ ਬਲਦਾਂ ਦੀ :** ਇਕ ਨਗਰ ਵਿਚ ਤੇਲੀ ਰਹਿੰਦਾ ਸੀ। ਇਸਨੇ ਖਲ ਆਦਿ ਖੁਆ ਖੁਆ ਕੇ ਆਪਣਾ ਬਲਦ ਚੰਗਾ ਨਰੋਆ ਕੀਤਾ ਹੋਇਆ ਸੀ। ਉੱਥੇ ਹੀ ਇਕ ਕਾਜ਼ੀ ਰਹਿੰਦਾ ਸੀ, ਜੋ ਵੱਢੀ ਲੈ ਲੈ ਕੇ ਕੰਮ ਕਰਦਾ ਸੀ। ਉਸ ਕੋਲ ਵੀ ਇਕ ਬਲਦ ਰੱਖਿਆ ਹੋਇਆ ਸੀ, ਜੋ ਬਹੁਤ ਕਮਜ਼ੋਰ ਜਿਹਾ ਸੀ। ਇਕ ਦਿਨ ਤੇਲੀ ਆਪਣੇ ਬਲਦ ਨੂੰ ਖੂਹ 'ਤੇ ਪਾਣੀ ਪਿਲਾਉਣ ਲਈ ਲੈ ਕੇ ਗਿਆ, ਉਥੇ ਕਾਜ਼ੀ ਦਾ ਲੜਕਾ ਵੀ ਆਪਣਾ ਬਲਦ ਲੈ ਕੇ ਆਇਆ ਸੀ, ਦੋਵੇਂ ਬਲਦ ਆਪਸ ਵਿਚ

ਭਿੜ ਪਏ। ਤੇਲੀ ਦਾ ਬਲਦ ਜ਼ਿਆਦਾ ਬਲ ਵਾਲਾ ਸੀ, ਇਸ ਨੇ ਢੁੱਡ ਮਾਰ ਕੇ ਕਾਜ਼ੀ ਦੇ ਬਲਦ ਦੀ ਲੱਤ ਤੋੜ ਦਿੱਤੀ। ਤੇਲੀ ਬਹੁਤ ਘਬਰਾ ਗਿਆ ਅਤੇ ਭੱਜਾ ਭੱਜਾ ਕਾਜ਼ੀ ਦੇ ਪਾਸ ਚਲਾ ਗਿਆ। ਕਾਜ਼ੀ ਕੋਲ ਜਾ ਕੇ ਕਿਹਾ ਕਿ ਕਾਜ਼ੀ ਸਾਹਿਬ ਜੀ! ਮੈਂ ਤੁਹਾਡੇ ਕੋਲੋਂ ਇਕ ਮਸਲਾ ਪੁੱਛਣਾ ਹੈ। ਕਾਜ਼ੀ ਨੇ ਕਿਹਾ ਕਿ ਪੁੱਛ। ਤੇਲੀ ਨੇ ਕਿਹਾ ਕਿ ਜੇਕਰ ਦੋ ਬਲਦ ਆਪਸ ਵਿਚ ਭਿੜ ਪੈਣ ਤਦ ਇਕ ਦੀ ਲੱਤ ਟੁੱਟ ਜਾਵੇ ਤਾਂ ਉਸ ਉਪਰ ਕੀ ਮੁਕੱਦਮਾ ਹੋਵੇਗਾ। ਅੱਗੋਂ ਕਾਜ਼ੀ ਨੇ ਕਿਹਾ ਕਿ ਪਸ਼ੂ ਕਿਹੜਾ ਕਿਸੇ ਦੇ ਸਿਖਾਏ ਹੁੰਦੇ ਹਨ, ਜੇ ਉਹ ਆਪਸ ਵਿਚ ਭਿੜ ਪਏ ਹਨ ਤਾਂ ਇਸ ਵਿਚ ਕੋਈ ਗੱਲ ਨਹੀਂ, ਇਤਨੇ ਚਿਰ ਨੂੰ ਕਾਜ਼ੀ ਦਾ ਲੜਕਾ ਆ ਗਿਆ, ਉਸਨੇ ਰੋਂਦੇ ਰੋਂਦੇ ਨੇ ਕਿਹਾ ਕਿ ਲੱਤ ਟੁੱਟਣ ਵਾਲਾ ਬਲਦ ਆਪਣਾ ਸੀ ਅਤੇ ਤੋੜਨ ਵਾਲਾ ਬਲਦ ਤੇਲੀ ਦਾ ਸੀ। ਇਹ ਸੁਣ ਕੇ ਉਸਨੇ ਤੇਲੀ ਨੂੰ ਦੁਬਾਰਾ ਅਵਾਜ਼ ਮਾਰ ਕੇ ਬੁਲਾਇਆ ਅਤੇ ਕਿਹਾ ਕਿ ਹੇ ਤੇਲੀ! ਮੈਂ ਲਾਲ ਕਿਤਾਬ ਨੂੰ ਦੇਖੇ ਤੋਂ ਬਿਨਾਂ ਹੀ ਤੈਨੂੰ ਮਸਲਾ ਦੱਸ ਦਿੱਤਾ ਹੈ। ਉਸ ਵੇਲੇ ਕਾਜ਼ੀ ਨੇ ਇਕ ਲਾਲ ਰੰਗ ਦੀ ਕਿਤਾਬ ਫੜੀ ਅਤੇ ਦੋ ਚਾਰ ਵਾਰ ਇੱਧਰ ਉੱਧਰ ਨੂੰ ਪੰਨੇ ਪਰਤ ਕੇ ਕਿਹਾ ਕਿ :

**ਲਾਲ ਕਿਤਾਬ ਬਖਨੈ ਇਉ। ਤੇਲੀ ਬਲਦ ਭਿੜਾਇਆ ਕਿਉ।**
**ਖਲ ਖਵਾਇ ਦੀਆ ਮੁਸ਼ਟੰਡ। ਬੈਲ ਦਾ ਬੈਲ ਪਚਾਸ ਰੁਪਏ ਡੰਨ।**

ਇਸ ਪ੍ਰਕਾਰ ਜੇ ਕੋਈ ਮਸਲਾ ਹੈ ਤਾਂ ਆਪਣੀ ਮਰਜ਼ੀ ਨਾਲ ਹੀ ਠੱਗੀ ਮਾਰਨ ਵਾਸਤੇ ਮਸਲਾ ਪੜ੍ਹ ਕੇ ਸੁਣਾ ਦੇਂਦੇ ਹਨ।

## ਤੁਰਕ ਮੰਤ੍ਰੁ; ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ; ਚਾੜੀ ਖਾਹਿ ॥

ਤੁਰਕਾਂ ਦਾ ਮੰਤ੍ਰ ਕਨਿ = ਸ੍ਰਵਨਾਂ ਦੁਆਰਾ ਸੁਣ ਸੁਣ ਕੇ ਹਿੰਦੂ ਆਗੂਆਂ ਦੇ ਰਿਦੈ = ਹਿਰਦੇ ਵਿਚ ਸਮਾਹਿ = ਸਮਾਅ ਜਾਵੇਗਾ, ਭਾਵ ਹਿੰਦੂ ਆਗੂਆਂ ਦਾ ਤੁਰਕਾਂ ਵਰਗਾ ਪਹਿਰਾਵਾ, ਤੁਰਕਾਂ ਵਾਲੀ ਕਰਤੂਤ ਤੇ ਓਹੀ ਸੁਭਾਅ ਹੋ ਜਾਵੇਗਾ। ਅਰਥਾਤ ਜਦੋਂ ਕੋਈ ਵੀ ਹਿੰਦੂ ਫ਼ਾਰਸੀ ਪੜ੍ਹਨ ਲੱਗਦਾ ਹੈ ਤਾਂ ਤੁਰਕ ਕਲਮਾਂ ਉਸ ਦੇ ਕੰਨ ਵਿਚ ਪਹਿਲਾਂ ਸੁਣਾਉਂਦਾ ਹੈ, ਕੰਨਾਂ ਦੁਆਰਾ ਸ੍ਰਵਣ ਕੀਤਾ ਹੋਇਆ ਓਹੀ ਮੰਤ੍ਰ ਹਿਰਦੇ ਵਿਚ ਸਮਾਉਂਦਾ ਹੈ **ਵਾ:** ਮੁਸਲਮਾਨੀ ਹਕੂਮਤ ਸਮੇਂ ਦਾਈਆਂ ਮੁਸਲਮਾਨ ਹੀ ਨੀਯਤ ਕੀਤੀਆਂ ਜਾਂਦੀਆਂ ਸਨ ਤੇ ਓਹੀ ਬੱਚੇ ਦੇ ਜਨਮ ਸਮੇਂ ਮੁਸਲਮਾਨੀ ਧਰਮ ਦਾ ਪ੍ਰਭਾਵ ਪਾਉਣ ਵਾਸਤੇ ਕੰਨਾਂ ਵਿਚ ਕਲਮਾਂ ਪੜ੍ਹਾ ਕੇ ਸੁਣਾ ਦਿੰਦੀਆਂ ਸਨ ਤੇ ਓਹੀ ਬੱਚੇ ਦੇ ਦਿਲ ਵਿਚ ਜਾ ਸਮਾਉਂਦਾ ਸੀ ਤੇ ਬੱਚਾ ਵੱਡਾ ਹੋ ਕੇ ਤੁਰਕ ਬਣ ਜਾਂਦਾ ਸੀ।

ਫੇਰ ਤੁਰਕਾਂ ਕੋਲ ਚਾੜੀ = ਚੁਗ਼ਲੀ ਖਾਹਿ = ਖਾ ਭਾਵ ਲਗਾ ਕੇ ਲੋਕਾਂ ਦੇ ਧਨ ਨੂੰ ਮੁਹਾਵਹਿ = ਲੁਟਾਇਆ ਕਰਨਗੇ।

## ਚਉਕਾ ਦੇ ਕੈ; ਸੁਚਾ ਹੋਇ ॥ ਐਸਾ ਹਿੰਦੂ; ਵੇਖਹੁ ਕੋਇ ॥

ਜੋ ਚਉਕਾ ਦੇ ਕੈ = ਕਰਕੇ ਸੁਚਾ = ਪਵਿੱਤਰ ਹੋਇ = ਹੋਣ ਵਾਲਾ ਹੈ।

ਐਸਾ = ਅਜਿਹਾ ਹਿੰਦੂ ਕੋਇ = ਕੋਈ ਵੇਖਹੁ = ਦੇਖਣਾ ਕਰੋਗੇ ਭਾਵ ਹਿੰਦੂਆਂ ਦੇ ਆਗੂ ਲੋਕ ਤੁਰਕਾਂ ਵਾਂਗ ਹੀ ਹੋ ਜਾਣਗੇ।

ਅਰਥਾਤ ਅਜਿਹਾ ਕੋਈ ਹੀ ਹਿੰਦੂ ਹੋਵੇਗਾ, ਜੋ ਚਉਕਾ ਦਿੰਦਾ ਹੋਵੇ ਤੇ ਫੇਰ ਸੁੱਚਾ ਹੋਵੇ, ਭਾਵ ਚੌਂਕਾ ਦੇਣ ਵਾਲੇ ਹਿੰਦੂ ਖ਼ਾਸ ਕਰਕੇ ਭ੍ਰਿਸ਼ਟੇ ਜਾਣਗੇ।

## ਜੋਗੀ ਗਿਰਹੀ; ਜਟਾ ਬਿਭੂਤ ॥ ਆਗੈ ਪਾਛੈ; ਰੋਵਹਿ ਪੂਤ ॥

ਕਲਜੁਗ ਦੇ ਜੋਗੀ ਗਿਰਹੀ = ਗ੍ਰਿਹਿਸਥੀ ਹੋਇਆ ਕਰਨਗੇ ਤੇ ਸਿਰ 'ਤੇ ਜਟਾਂ ਰੱਖੀਆਂ ਹੋਈਆਂ ਕਰਨਗੀਆਂ ਤੇ ਸਰੀਰ ਉੱਤੇ ਬਿਭੂਤ = ਸੁਆਹ ਮਲੀ ਹੋਇਆ ਕਰੇਗੀ।

ਆਗੈ = ਅੱਗੇ ਪਾਛੈ = ਪਿੱਛੋਂ ਪੂਤ = ਪੁੱਤਰ, ਬੱਚੇ ਰੋਵਹਿ = ਰੋਂਦੇ ਫਿਰਿਆ ਕਰਨਗੇ।

## ਜੋਗੁ ਨ ਪਾਇਆ; ਜੁਗਤਿ ਗਵਾਈ ॥ ਕਿਤੁ ਕਾਰਣਿ; ਸਿਰਿ ਛਾਈ ਪਾਈ ॥

ਪਰਮੇਸ਼ਰ ਵਿਚ ਜੋਗੁ = ਜੁੜਨਾ ਨ = ਨਹੀਂ ਪਾਇਆ = ਪਾਉਣਗੇ, ਇਉਂ ਉਹ ਜੋਗ ਦੀ ਜੁਗਤਿ = ਜੁਗਤੀ ਵੀ ਗਵਾਈ = ਗਵਾ ਲੈਣਗੇ।

ਕਿਤੁ = ਕਿਸ ਕਾਰਣਿ = ਵਾਸਤੇ ਉਨ੍ਹਾਂ ਨੇ ਜੋਗੀ ਬਣ ਕੇ ਸਿਰ ਵਿਚ ਛਾਈ = ਸੁਆਹ ਪਾਈ = ਪਾਉਣਾ ਕੀਤੀ ਹੈ ? ਭਾਵ ਉਨ੍ਹਾਂ ਦੀ ਸਿਰ ਵਿਚ ਸੁਆਹ ਪਾਈ ਕਿਸੇ ਅਰਥ ਨਹੀਂ, ਉਨ੍ਹਾਂ ਦਾ ਜੋਗ ਨਿਸਫਲ ਹੀ ਹੈ।

## ਨਾਨਕ; ਕਲਿ ਕਾ ਏਹੁ ਪਰਵਾਣੁ ॥ ਆਪੇ ਆਖਣੁ; ਆਪੇ ਜਾਣੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਕਲਿ = ਕਲਜੁਗ ਕਾ = ਦਾ ਏਹੁ = ਇਹ ਕਰਮ ਪਰਵਾਣ ਹੋ ਰਿਹਾ ਹੈ **ਵਾ:** ਕਲਜੁਗ ਵਿਚ ਇਹ ਉਪਰੋਕਤ ਗੱਲਾਂ ਪ੍ਰਮਾਣੀਕ ਹੋ ਜਾਣਗੀਆਂ **ਵਾ:** ਕਲਜੁਗ ਦਾ ਇਹ ਪਰਵਾਣੁ = ਪਰਵਾਨਾ ਭਾਵ ਨਿਸ਼ਾਨੀ ਹੈ।

ਪਹਿਲਾਂ ਆਪੇ = ਆਪ ਹੀ ਦੂਸਰੇ ਦੀ ਸ਼ੋਭਾ ਘਟਾਉਣ ਵਾਸਤੇ ਸਵਾਲ ਆਖਣੁ = ਆਖਿਆ ਕਰਨਗੇ, ਜਦ ਅਗਲਾ ਪੁਰਖ ਉਸ ਦਾ ਉੱਤਰ ਦੇ ਦਿਆ ਕਰੇਗਾ ਤਾਂ ਆਪੇ = ਆਪ ਹੀ ਕਹਿ ਦਿਆ ਕਰਨਗੇ ਕਿ ਮੈਂ ਜਾਣੁ = ਜਾਣਦਾ ਸੀ।

**ਅਥਵਾ** ਆਪ ਹੀ ਪ੍ਰਸ਼ਨ ਦੇ ਉੱਤਰ ਨੂੰ ਜਾਣਦੇ ਹੋਇਆ ਕਰਨਗੇ, ਪਰ ਬਤੰਡਾਵਾਦ ਵਾਸਤੇ ਆਪ ਹੀ ਉਸ ਪ੍ਰਸ਼ਨ ਨੂੰ ਆਖਿਆ ਕਰਨਗੇ ॥੧॥

### ਮਃ ੧ ॥

## ਹਿੰਦੂ ਕੈ ਘਰਿ; ਹਿੰਦੂ ਆਵੈ ॥ ਸੂਤੁ ਜਨੇਊ; ਪੜਿ ਗਲਿ ਪਾਵੈ ॥

ਆਪਣੇ ਆਪ ਨੂੰ ਧਰਮੀ ਕਹਾਉਣ ਵਾਲੇ, ਖੱਤ੍ਰੀ ਆਦਿ ਹਿੰਦੂ ਕੈ = ਦੇ ਘਰ ਵਿਚ ਹਿੰਦੂ ਭਾਵ ਬ੍ਰਾਹਮਣ ਆਵੈ = ਆਇਆ ਕਰੇਗਾ। ਅਤੇ

ਸੂਤ = ਧਾਗੇ ਦਾ ਜਨੇਊ ਗਾਇਤ੍ਰੀ ਮੰਤ੍ਰ ਪੜ੍ਹ ਕੇ ਉਸ ਖੱਤ੍ਰੀ ਦੇ ਗਲਿ ਵਿਚ ਪਾਵੈ = ਪਾ ਦਿਆ ਕਰੇਗਾ।

## ਸੂਤੁ ਪਾਇ; ਕਰੇ ਬੁਰਿਆਈ ॥ ਨਾਤਾ ਧੋਤਾ; ਥਾਇ ਨ ਪਾਈ ॥

ਖੱਤ੍ਰੀ ਆਪਣੇ ਗਲ ਵਿਚ ਸੂਤੁ = ਧਾਗੇ ਦਾ ਜਨੇਊ ਪਾਇ = ਪਾ ਕੇ ਵੀ ਬੁਰਿਆਈ = ਬੁਰੇ ਕਰਮ ਕਰਿਆ ਕਰੇ = ਕਰੇਗਾ।

ਇਉਂ ਉਸ ਖੱਤ੍ਰੀ ਦਾ ਤੀਰਥਾਂ 'ਤੇ ਨਾਤਾ = ਨਹਾਉਣਾ ਤੇ ਬਸਤ੍ਰਾਂ ਆਦਿ ਨੂੰ ਧੋਤਾ = ਧੋਣਾ **ਵਾ:** ਨਾਤਾ ਧੋਤਾ = ਨੇਤੀ ਧੋਤੀ ਕੀਤੀ ਹੋਈ **ਵਾ:** ਆਂਦਰਾਂ ਆਦਿ ਨੂੰ ਧੋਣਾ ਇਹ ਥਾਇ = ਥਾਂ ਭਾਵ ਲੇਖੇ ਵਿਚ ਨ = ਨਹੀਂ ਪਾਈ = ਪੈਂਦਾ।

[ਅੰਗ ੯੫੨]

## ਮੁਸਲਮਾਨੁ; ਕਰੇ ਵਡਿਆਈ ॥ ਵਿਣੁ ਗੁਰ ਪੀਰੈ; ਕੋ ਥਾਇ ਨ ਪਾਈ ॥

ਮੁਸਲਮਾਨ ਹਰ ਵਕਤ ਆਪਣੇ ਮਜ਼੍ਹਬ ਦੀ ਵਡਿਆਈ = ਸ਼ੋਭਾ ਕਰੇ = ਕਰਦੇ ਰਿਹਾ ਕਰਨਗੇ ਕਿ ਮੁਸਲਮਾਨ ਧਰਮ ਸਾਰਿਆਂ ਤੋਂ ਸ੍ਰੇਸ਼ਟ ਹੈ ਜਾਂ ਅਸੀਂ ਮੁਸਲਮਾਨ ਸ਼ਰ੍ਹਾ ਵਿਚ ਪੱਕੇ ਹਾਂ।

ਪਰ ਗੁਰੂ ਪੀਰੈ = ਪੀਰ **ਵਾ:** ਪੀਰੈ = ਪੂਜਨੀਕ ਗੁਰਾਂ ਤੋਂ ਵਿਣੁ = ਬਗ਼ੈਰ ਕੋ = ਕੋਈ ਵੀ ਦਰਗਾਹ ਵਿਚ ਥਾਇ = ਥਾਂ ਨ = ਨਹੀਂ ਪਾਈ = ਪਾਉਣਾ ਕਰੇਗਾ ਭਾਵ ਮੁਸਲਮਾਨ ਵੀ ਅਜਿਹੇ ਬੇਧਰਮੀ ਹੋ ਜਾਣਗੇ।

**ਅਥਵਾ** ਭਾਵੇਂ ਕੋਈ ਹਿੰਦੂ ਹੈ ਭਾਵੇਂ ਮੁਸਲਮਾਨ ਹੈ, ਆਪਣੇ ਆਪ ਗੁਰੂ ਪੀਰ ਤੋਂ ਬਗ਼ੈਰ ਕੋਈ ਵੀ ਤੁਰੀਆ ਪਦ ਰੂਪੀ ਥਾਂ ਨੂੰ ਨਹੀਂ ਪਾਵੇਗਾ।

## ਰਾਹੁ ਦਸਾਇ; ਓਥੈ ਕੋ ਜਾਇ ॥ ਕਰਣੀ ਬਾਝਹੁ; ਭਿਸਤਿ ਨ ਪਾਇ ॥

ਜਿਥੋਂ ਪਰਮੇਸ਼ਰ ਦੀ ਪ੍ਰਾਪਤੀ ਦਾ **ਵਾ:** ਭਿਸਤ ਦਾ ਰਾਹੁ = ਰਸਤਾ ਦਸਾਇ = ਪੁੱਛੀਦਾ ਹੈ, ਉਥੇ ਸਤਸੰਗਤ ਵਿਚ ਤਾਂ ਕੋ = ਕੋਈ ਹੀ ਜਾਇ = ਜਾਇਆ ਕਰੇਗਾ।

**ਅਥਵਾ** ਪ੍ਰੇਮਾ ਭਗਤੀ ਦੇ ਰਸਤੇ ਨੂੰ ਪੁੱਛ ਕਰਕੇ ਉਥੇ ਸਚਖੰਡ ਵਿਚ ਕੋਈ ਵਿਰਲਾ ਹੀ ਜਾਇਆ ਕਰੇਗਾ।

ਕੋਈ ਵੀ ਸ਼ੁੱਭ ਕਰਨੀ **ਵਾ:** ਸ੍ਰੇਸ਼ਟ ਭਗਤੀ ਰੂਪੀ ਕਰਨੀ ਤੋਂ ਬਾਝਹੁ = ਬਗ਼ੈਰ ਭਿਸਤਿ = ਬੈਕੁੰਠ, ਸਵਰਗ ਦੀ ਪ੍ਰਾਪਤੀ ਨੂੰ ਨ = ਨਹੀਂ ਪਾਇ = ਪਾ ਸਕੇਗਾ, ਭਾਵੇਂ ਕੋਈ ਹਿੰਦੂ ਹੈ ਭਾਵੇਂ ਕੋਈ ਮੁਸਲਮਾਨ ਹੈ।

## ਜੋਗੀ ਕੈ ਘਰਿ; ਜੁਗਤਿ ਦਸਾਈ ॥
## ਤਿਤੁ ਕਾਰਣਿ; ਕਨਿ ਮੁੰਦ੍ਰਾ ਪਾਈ ॥

ਜਦੋਂ ਪਤਾ ਲੱਗੇਗਾ ਕਿ ਜੋਗੀ ਕੈ = ਦੇ ਘਰ ਵਿਚ ਰੱਬ ਦੇ ਮਿਲਣ ਦੀ ਜੁਗਤਿ = ਜੁਗਤੀ ਦਸਾਈ = ਦੱਸੀਦਾ ਹੈ, ਭਾਵ ਜੋਗ ਦੀ ਜੁਗਤੀ ਦੀ ਪ੍ਰਾਪਤੀ ਹੁੰਦੀ ਹੈ।

ਤਿਤੁ = ਉਸ ਜੁਗਤੀ ਦੇ ਲੈਣ ਕਾਰਣਿ = ਵਾਸਤੇ ਜੋਗੀ ਪੁਰਖ ਕਨਿ = ਕੰਨਾਂ ਵਿਚ ਮੁੰਦ੍ਰਾਂ ਪਾਈ = ਪਾਉਣਾ ਕਰੇਗਾ।

## ਮੁੰਦ੍ਰਾ ਪਾਇ; ਫਿਰੈ ਸੰਸਾਰਿ ॥ ਜਿਥੈ ਕਿਥੈ; ਸਿਰਜਣਹਾਰੁ ॥

ਕੰਨਾਂ ਵਿਚ ਮੁੰਦਰਾਂ ਪਾਇ = ਪਾ ਕੇ ਮਗਰੋਂ ਦੁਨੀਆਂ ਵਿਚ ਟੁਕੜੇ ਮੰਗਦਾ ਫਿਰੈ = ਫਿਰਦਾ ਰਹੇਗਾ।

ਜਿਥੈ ਕਿਥੈ = ਜਹਾਂ ਕਹਾਂ ਮੁਕਤ ਹੋਣ ਵਾਲੀਆਂ ਗੱਲਾਂ ਦੇ ਰਚਨ ਵਾਲਾ ਬਣ ਬੈਠਦਾ ਹੈ **ਵਾ:** ਜਿਥੇ ਕਿਥੇ ਵੀ ਕਹਿੰਦਾ ਹੈ, ਅਲੱਖ ਹੋ ਅਲੱਖ ਹੋ, ਪਰ ਆਪ ਸਿਰਜਣਹਾਰੁ = ਰਚਨਹਾਰ ਪਰਮੇਸ਼ਰ ਤੋਂ ਬੇਮੁਖ ਹੈ।

## ਜੇਤੇ ਜੀਅ; ਤੇਤੇ ਵਾਟਾਊ ॥ ਚੀਰੀ ਆਈ; ਢਿਲ ਨ ਕਾਊ ॥

ਜੇਤੇ = ਜਿਤਨੇ ਵੀ ਸੰਸਾਰ ਵਿਚ ਜੀਅ = ਜੀਵ ਆਏ ਹੋਏ ਹਨ, ਤੇਤੇ = ਉਤਨੇ ਸਭ ਵਾਟਾਊ = ਰਾਹੀਂ ਬਣ ਕੇ ਆਏ ਹਨ।

ਜਿਸ ਵੇਲੇ ਕਾਲ ਰੂਪੀ ਚੀਰੀ = ਚਿੱਠੀ ਆਈ = ਆ ਜਾਂਦੀ ਹੈ ਤਾਂ ਜਾਣ ਲੱਗਿਆਂ ਕਾਊ = ਕਿਸੇ ਨੂੰ ਵੀ ਢਿਲ = ਦੇਰੀ ਨ = ਨਹੀਂ ਲੱਗਦੀ।

## ਏਥੈ ਜਾਣੈ; ਸੁ ਜਾਇ ਸਿਞਾਣੈ ॥ ਹੋਰੁ ਫਕੜੁ; ਹਿੰਦੂ ਮੁਸਲਮਾਣੈ ॥

ਜਿਹੜਾ ਏਥੈ = ਇਥੇ ਸਾਧਸੰਗਤ ਦੁਆਰਾ ਗੁਰਾਂ ਦੇ ਉਦਪੇਸ਼ ਨੂੰ ਜਾਣੈ = ਜਾਣਦਾ ਹੈ, ਸੁ = ਉਹ ਦਰਗਹ ਵਿਚ ਜਾਇ = ਜਾ ਕੇ ਸਿਞਾਣੈ = ਸਿਆਨਿਆ ਜਾਵੇਗਾ **ਵਾ:** ਜਿਹੜਾ ਗੁਰ ਉਪਦੇਸ਼ ਦੁਆਰਾ ਆਪਣੇ ਸਰੂਪ ਨੂੰ ਜਾਣੈ = ਜਾਣਦਾ ਹੈ, ਉਹ ਬੈਕੁੰਠ ਵਿਚ ਜਾ ਕੇ ਸਿਆਨਿਆ ਜਾਵੇਗਾ।

ਇਸ ਕਰਣੀ ਤੋਂ ਬਗ਼ੈਰ ਹੋਰ ਚਾਹੇ ਕੋਈ ਹਿੰਦੂ ਹੈ, ਚਾਹੇ ਕੋਈ ਮੁਸਲਮਾਨ ਹੈ, ਉਹ ਫਕੜੁ = ਫ਼ਜ਼ੂਲ ਹੀ ਗੱਲਾਂ ਹੁੰਦੀਆਂ ਹਨ **ਵਾ:** ਉਹ ਦਰਗਾਹ ਵਿਚ ਫਕੜੁ = ਪਕੜੇ ਜਾਣਗੇ ਭਾਵ ਕੈਦੀ ਕੀਤੇ ਜਾਣਗੇ।

## ਸਭਨਾ ਕਾ; ਦਰਿ ਲੇਖਾ ਹੋਇ ॥ ਕਰਣੀ ਬਾਝਹੁ; ਤਰੈ ਨ ਕੋਇ ॥

ਸਭਨਾ = ਸਾਰਿਆਂ ਕਾ = ਦਾ ਵਾਹਿਗੁਰੂ ਦੀ ਦਰਿ = ਦਰਗਾਹ ਵਿਚ ਲੇਖਾ = ਹਿਸਾਬ ਕਿਤਾਬ ਹੋਇ = ਹੋਵੇਗਾ।

ਭਗਤੀ ਰੂਪੀ ਕਰਨੀ ਤੋਂ ਬਾਝਹੁ = ਬਗ਼ੈਰ ਕੋਇ = ਕੋਈ ਵੀ ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਨ = ਨਹੀਂ ਸਕਦਾ।

## ਸਚੋ ਸਚੁ; ਵਖਾਣੈ ਕੋਇ ॥ ਨਾਨਕ; ਅਗੈ ਪੁਛ ਨ ਹੋਇ ॥੨॥

ਜਿਹੜਾ ਸਚੋ = ਸੱਚੇ ਗੁਰਾਂ ਦੇ ਉਪਦੇਸ਼ ਦਾ ਸ੍ਰਵਣ ਕਰਕੇ ਸੱਚੇ ਦਾ ਮੰਨਣ ਕਰੇਗਾ ਅਤੇ ਫੇਰ ਸੱਚੇ ਦਾ ਕੋਇ = ਕੋਈ ਵਖਾਣੈ = ਵਖਿਆਣ ਕਰੇਗਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦੀ ਅਗੈ = ਅੱਗੇ ਦਰਗਾਹ ਵਿਚ ਪੁੱਛ ਨ = ਨਹੀਂ ਹੋਇ = ਹੋਵੇਗੀ ॥੨॥

## ਪਉੜੀ ॥

## ਹਰਿ ਕਾ ਮੰਦਰੁ ਆਖੀਐ; ਕਾਇਆ ਕੋਟੁ ਗੜੁ ॥

ਜੋ ਕਾਇਆ = ਦੇਹ ਰੂਪੀ ਕੋਟੁ = ਕਿਲ੍ਹਾ ਗੜੁ = ਘੜਿਆ ਹੋਇਆ ਹੈ **ਵਾ:** ਸੰਸਾਰ ਰੂਪੀ ਗੜੁ = ਕਿਲ੍ਹੇ ਦੇ ਅੰਦਰ ਚੌਰਾਸੀ ਲੱਖ ਜੂਨਾਂ ਕੋਟ ਦੀ ਨਿਆਈਂ ਹਨ ਤੇ ਮਨੁੱਖਾ ਕਾਇਆ = ਦੇਹੀ ਹਰਿ = ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਹਰਿਮੰਦਰ ਆਖੀਐ = ਕਹੀਦਾ ਹੈ।

**ਅਥਵਾ** ਕਾਇਆ = ਦੇਹ ਰੂਪੀ ਕੋਟੁ = ਕਿਲ੍ਹੇ ਦੇ ਅੰਦਰ ਜੋ ਰਿਦੇ ਰੂਪੀ ਗੜੁ = ਕਿਲ੍ਹਾ ਹੈ, ਇਹ ਪਰਮੇਸ਼ਰ ਦੀ ਪ੍ਰਾਪਤੀ ਦਾ ਮੰਦਰ ਕਹੀਦਾ ਹੈ।

**ਅਥਵਾ** ਮਨੁੱਖਾ ਦੇਹੀ ਇਕ ਕਿਲ੍ਹਾ ਬਣਿਆ ਹੋਇਆ ਹੈ ਤੇ ਇਸ ਕਿਲ੍ਹੇ ਵਿਚ ਆਕੀ ਸਥਾਨ ਮਨ ਬਣਿਆ ਹੋਇਆ ਹੈ **ਵਾ:** ਗੜਾਂ ਵਿੱਚੋਂ ਜੋ ਮਨੁੱਖਾ ਦੇਹ ਰੂਪੀ ਕਿਲ੍ਹਾ ਹੈ, ਉਹ ਪਰਮੇਸ਼ਰ ਦੀ ਪ੍ਰਾਪਤੀ ਦਾ ਮੰਦਰ ਆਖੀਦਾ ਹੈ।

## ਅੰਦਰਿ ਲਾਲ ਜਵੇਹਰੀ; ਗੁਰਮੁਖਿ ਹਰਿ ਨਾਮੁ ਪੜੁ ॥

('ਪੜੁ' ਭਾਰਾ ਬੋਲੋ)

ਜੋ ਗੁਰਮੁਖਾਂ ਦੇ ਹਿਰਦੇ ਅੰਦਰਿ = ਵਿਚ ਲਾਲ = ਪ੍ਰੇਮ ਤੇ ਜਵੇਹਰੀ ਰੂਪੀ ਗਿਆਨ ਆਦਿ ਸ਼ੁੱਭ ਗੁਣ ਹਨ, ਇਹ ਗੁਰਮੁਖ ਜਨਾਂ ਨੇ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਦੀ ਪੜ੍ਹਾਈ ਨੂੰ ਪੜ੍ਹ ਕੇ ਪ੍ਰਾਪਤ ਕੀਤੇ ਹਨ।

## ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ; ਹਰਿ ਹਰਿ ਨਾਮੁ ਦਿੜੁ ॥

ਉਨ੍ਹਾਂ ਦਾ ਹਰੀ ਦੀ ਪ੍ਰਾਪਤੀ ਦਾ ਇਹ ਮਨੁੱਖਾ ਸਰੀਰ ਰੂਪ ਮੰਦਰ ਅਤਿ = ਅਤਿਅੰਤ ਸੋਹਣਾ = ਸ਼ੋਭਨੀਕ ਹੈ, ਜਿਨ੍ਹਾਂ ਨੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨ ਦੇ ਅੰਦਰ ਦਿੜੁ = ਦ੍ਰਿੜ੍ਹ, ਪ੍ਰਪੱਕ ਕੀਤਾ ਹੈ, ਵਸਾਇਆ ਹੈ।

## ਮਨਮੁਖ ਆਪਿ ਖੁਆਇਅਨੁ; ਮਾਇਆ ਮੋਹ ਨਿਤ ਕੜੁ ॥

ਮਨਮੁਖ = ਮਨਮਤ ਨੂੰ ਧਾਰਨ ਵਾਲੇ ਪੁਰਖਾਂ ਨੇ ਆਪਿ = ਆਪਣੇ ਆਪ ਨੂੰ ਵਾਹਿਗੁਰੂ ਦੇ ਸਰੂਪ ਵੱਲੋਂ ਖੁਆਇਅਨੁ = ਭੁਲਾ ਲਿਆ ਹੈ, ਕਿਉਂਕਿ ਉਹ ਨਿਤ = ਨਿਤਾਪ੍ਰਤੀ ਮਾਇਆ ਦੇ ਮੋਹ ਵਿਚ ਕੜੁ = ਝੂਰਦੇ ਰਹਿੰਦੇ ਹਨ।

## ਸਭਨਾ ਸਾਹਿਬੁ ਏਕੁ ਹੈ; ਪੂਰੈ ਭਾਗਿ ਪਾਇਆ ਜਾਈ ॥੧੧॥

ਸਭਨਾ = ਸਾਰਿਆਂ ਦਾ ਸਾਹਿਬੁ = ਮਾਲਕ ਏਕੁ = ਇਕ ਅਕਾਲ ਪੁਰਖ ਹੀ ਹੈ, ਪਰ ਪੂਰੈ = ਪੂਰਿਆਂ ਭਾਗਿ = ਭਾਗਾਂ **ਵਾ:** ਨਿਸ਼ਕਾਮ ਕਰਮਾਂ ਕਰਕੇ ਹੀ ਉਸ ਦੇ ਸਰੂਪ ਨੂੰ ਪਾਇਆ ਜਾਈ = ਪ੍ਰਾਪਤ ਕੀਤਾ ਜਾਂਦਾ ਹੈ ॥੧੧॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਸਰੂਪ ਹੈਂ ਤੇ ਤੂੰ ਸੱਚੀ ਨਾਈ = ਮਹਿਮਾ ਦੀ ਅਵਾਜ਼ ਵਾਲਾ ਹੈਂ।

## ਸਲੋਕ ਮਃ ੧ ॥

ਸਤਿਗੁਰਾਂ ਨਾਲ ਸੁਮੇਰ ਪਰਬਤ 'ਤੇ ਚਰਚਾ ਕਰਦਿਆਂ ਸਿੱਖਾਂ ਨੇ ਬੇਨਤੀ ਕੀਤੀ ਕਿ ਸਤ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਦੁਖੀ ਰਹਿਣ ਕਰਕੇ ਹੁੰਦੀ ਹੈ ਜਾਂ ਸੁਖਿਆਰੇ ਰਹਿਣ ਕਰਕੇ ਹੁੰਦੀ ਹੈ ਜਾਂ ਪਾਣੀ ਵਿਚ ਰਹਿਣੇ ਕਰਕੇ ਹੁੰਦੀ ਹੈ। ਸਤਿਗੁਰਾਂ ਨੇ ਉੱਤਰ ਵਿਚ ਇਹ ਸਲੋਕ ਉਚਾਰਨ ਕੀਤਾ :

## ਨਾ ਸਤਿ ਦੁਖੀਆ, ਨਾ ਸਤਿ ਸੁਖੀਆ; ਨਾ ਸਤਿ ਪਾਣੀ ਜੰਤ ਫਿਰਹਿ ॥

ਦੁਖੀਆ = ਦੁਖੀ ਰਹਿਣੇ ਕਰਕੇ ਵੀ ਸਤਿ = ਸੱਚ ਸਰੂਪ ਦੀ ਪ੍ਰਾਪਤੀ ਨਾ = ਨਹੀਂ ਹੁੰਦੀ ਤੇ ਸੁਖੀਆ = ਸੁਖਿਆਰੇ ਰਹਿਣੇ ਕਰਕੇ ਵੀ ਸਤਿ = ਸੱਚ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਨਾ = ਨਹੀਂ ਹੁੰਦੀ, ਪਾਣੀ = ਜਲ ਦੇ ਜੰਤ = ਜੀਵਾਂ ਸਮਾਨ ਪਾਣੀ ਵਿਚ ਫਿਰਹਿ = ਫਿਰਨੇ ਕਰਕੇ ਵੀ ਸਤਿ = ਸੱਚ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ **ਵਾ:** ਜਿਵੇਂ ਮੱਛੀਆਂ ਆਦਿ ਜੰਤ = ਜੀਵ ਪਾਣੀ ਵਿਚ ਫਿਰਹਿ = ਫਿਰਦੇ ਹਨ, ਉਨ੍ਹਾਂ ਨੂੰ ਵੀ ਸੱਚ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਹੈ, ਇਸੇ ਤਰ੍ਹਾਂ ਜਲਧਾਰੇ ਆਦਿ ਕਰਨੇ ਕਰਕੇ ਵੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

***ਪ੍ਰਸ਼ਨ** : ਹੇ ਤਪਾ ਜੀ ! ਕੀ ਸਿਰ ਮੂੰਹ ਮੁੰਨਾਉਣ ਨਾਲ ਜਾਂ ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹਨੇ ਜਾਂ ਦੇਸ਼ ਦਿਸ਼ਾਂਤ੍ਰਾਂ ਵਿਚ ਫਿਰਨੇ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਹੋ ਸਕਦੀ ਹੈ ?*

## ਨਾ ਸਤਿ ਮੂੰਡ ਮੁਡਾਈ ਕੇਸੀ; ਨਾ ਸਤਿ ਪੜਿਆ ਦੇਸ ਫਿਰਹਿ ॥

ਮੂੰਹ ਮੂੰਡ = ਸਿਰ ਦੇ ਕੇਸੀ = ਕੇਸ ਮੁਡਾਈ = ਮੁੰਨਾਉਣੇ ਕਰਕੇ ਵੀ ਸਤਿ = ਸੱਚ ਸਰੂਪ ਪਰਮੇਸ਼ਰ ਦੀ

ਪ੍ਰਾਪਤੀ ਨਹੀਂ ਹੁੰਦੀ, ਚਾਰ ਵੇਦ, ਛੇ ਸ਼ਾਸਤ੍ਰ, ਸਤਾਈ ਸਿੰਮ੍ਰਿਤੀਆਂ ਆਦਿ ਗ੍ਰੰਥਾਂ ਨੂੰ ਪੜਿਆ = ਪੜ੍ਹਨੇ ਕਰਕੇ ਤੇ ਦੇਸ਼ਾਂ ਦੇਸ਼ਾਂਤ੍ਰਾਂ ਵਿਚ ਫਿਰਹਿ = ਫਿਰਨੇ ਕਰਕੇ **ਵਾ**: ਦੇਸ਼ ਦੇਸ਼ਾਂਤ੍ਰਾਂ ਵਿਚ ਪੜ੍ਹਨੇ ਫਿਰਨੇ ਕਰਕੇ ਵੀ ਸਤਿ = ਸੱਚ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਨਾ = ਨਹੀਂ ਹੁੰਦੀ।

## ਨਾ ਸਤਿ, ਰੁਖੀ ਬਿਰਖੀ ਪਥਰ; ਆਪੁ ਤਛਾਵਹਿ ਦੁਖ ਸਹਹਿ ॥

ਨਾ ਹੀ ਸਤਿ = ਸੱਚ ਸਰੂਪ ਦੀ ਬਰੱਕਤ ਬਣ ਕੇ ਜੰਗਲਾਂ ਵਿਚ ਬੀਜੇ ਤੋਂ ਬਗ਼ੈਰ ਉੱਗੇ ਰੁਖੀ = ਰੁੱਖਾਂ ਤੇ ਬਾਗ਼ਾਂ ਵਿਚ ਫਲਦਾਰ ਲਾਏ ਹੋਏ ਬਿਰਖੀ = ਬ੍ਰਿਛਾਂ ਦੇ ਥੱਲੇ ਰਹਿਣੇ ਕਰਕੇ ਹੁੰਦੀ ਹੈ **ਵਾ**: ਰੁੱਖਾਂ ਬ੍ਰਿਖਾਂ ਦੇ ਫਲ ਖਾਣ ਕਰਕੇ, ਪੱਥਰਾਂ ਵਤ ਗਰਮੀ ਸਰਦੀ ਸਹਾਰਨੇ ਜਾਂ ਪਰਬਤਾਂ ਉੱਤੇ ਰਹਿਣੇ ਕਰਕੇ ਤੇ ਆਪੁ = ਆਪਣੇ ਆਪ ਨੂੰ ਤਛਾਵਹਿ = ਛਿਲਾਉਣੇ ਭਾਵ ਕਾਸ਼ੀ ਕਲਵਤ੍ਰ ਲੈਣਾ ਇਤਿਆਦਿਕ ਦੁੱਖਾਂ ਨੂੰ ਸਹਹਿ = ਸਹਾਰਨੇ ਕਰਕੇ ਵੀ ਸੱਚ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਹੈ।

**ਅਥਵਾ** ਜੜ੍ਹ ਰੁੱਖਾਂ ਵਾਂਗ ਜੜ੍ਹ ਮਾਇਆ ਤੇ ਫਲਦਾਰ ਬ੍ਰਿਛਾਂ ਵਾਂਗ ਚੇਤਨ ਮਾਇਆ ਦੇ ਨਾਲ ਮਿਲਣੇ ਕਰਕੇ **ਵਾ**: ਬਿਰਤੀ ਨੂੰ ਰੁੱਖੀ ਰੱਖਣੇ ਕਰਕੇ ਤੇ ਬ੍ਰਿਛਾਂ ਵਾਂਗੂੰ ਲੋਕਾਂ ਤਾਈਂ ਵਰ ਦੇਈ ਜਾਣ ਕਰਕੇ ਤੇ ਪੱਥਰ ਦੀ ਸਿਲ੍ਹਾ ਉੱਤੇ ਬਹੁਤੇ ਸਾਲ ਬੈਠੇ ਰਹਿਣ ਕਰਕੇ ਵੀ ਸੱਚ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਜਿਵੇਂ ਪੱਥਰ ਨੂੰ ਸ਼ਸਤਰਾਂ ਨਾਲ ਤਰਾਸ ਕੇ ਪੱਥਰ ਦੀ ਮੂਰਤ ਘੜੀਦੀ ਹੈ, ਇਉਂ ਆਪਣੇ ਸਰੀਰ ਦੇ ਅੰਗਾਂ ਨੂੰ ਪੱਥਰ ਵਾਂਗੂੰ ਤਰਾਛਨੇ ਤੇ ਦੁੱਖਾਂ ਨੂੰ ਸਹਾਰਨੇ ਕਰਕੇ ਵੀ ਸੱਚ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।

## ਨਾ ਸਤਿ, ਹਸਤੀ ਬਧੇ ਸੰਗਲ; ਨਾ ਸਤਿ, ਗਾਈ ਘਾਹੁ ਚਰਹਿ ॥

ਹਸਤੀ = ਹਾਥੀ ਵਾਂਗੂੰ ਸੰਗਲ = ਜ਼ੰਜੀਰਾਂ ਨਾਲ ਸਰੀਰ ਬਧੇ = ਬੰਨ੍ਹਣੇ ਕਰਕੇ ਵੀ ਸਤਿ = ਸੱਚ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਨਾ = ਨਹੀਂ ਹੁੰਦੀ ਤੇ ਰਿਖੀ ਬਣ ਕੇ ਗਾਈ = ਗਾਵਾਂ ਨੂੰ ਘਾਹ ਚਰਹਿ = ਚੁਗਾਉਣੇ ਕਰਕੇ ਵੀ ਸਤਿ = ਸੱਚ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ **ਵਾ**: ਗਾਵਾਂ ਵਾਂਗ ਘਾਹ ਫੂਸ ਚਰਨੇ ਕਰਕੇ ਭਾਵ ਘਾਹ ਫੂਸ, ਫਲ ਫੁੱਲ ਖਾਣੇ ਕਰਕੇ ਵੀ ਸਤ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।

## ਜਿਸੁ ਹਥਿ ਸਿਧਿ ਦੇਵੈ ਜੇ ਸੋਈ; ਜਿਸ ਨੋ ਦੇਇ, ਤਿਸੁ ਆਇ ਮਿਲੈ ॥

ਜਿਸ ਪਰਮੇਸ਼ਰ **ਵਾ**: ਗੁਰਾਂ ਦੇ ਹੱਥ ਵਿਚ ਰਿਧੀ ਸਿਧਿ = ਸਿੱਧੀ **ਵਾ**: ਸਿਧਿ = ਮੁਕਤੀ ਹੈ, ਜੇ = ਜੇਕਰ ਸੋਈ = ਉਹ ਪਰਮੇਸ਼ਰ ਕਿਰਪਾ ਕਰਕੇ ਗੁਰਾਂ ਦੁਆਰਾ ਬਖ਼ਸ਼ ਦੇਵੈ = ਦੇਣਾ ਕਰੇ ਤਾਂ ਜਿਸ ਨੋ = ਜਿਸ ਨੂੰ ਸਤਿਗੁਰਾਂ ਦੁਆਰਾ ਬਖ਼ਸ਼ਿਸ਼ ਕਰ ਦੇਇ = ਦਿੰਦਾ ਹੈ, ਤਿਸੁ = ਉਸ ਨੂੰ ਇਹ ਰਿਧੀ ਸਿਧੀ, ਮੁਕਤੀ ਆਇ = ਆ ਕੇ ਮਿਲੈ = ਮਿਲ ਜਾਂਦੀ ਹੈ।

## ਨਾਨਕ, ਤਾ ਕਉ ਮਿਲੈ ਵਡਾਈ; ਜਿਸੁ ਘਟ ਭੀਤਰਿ ਸਬਦੁ ਰਵੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ = ਉਸ ਪੁਰਖ ਕਉ = ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਣ ਰੂਪ ਵਡਾਈ = ਵਡਿਆਈ ਮਿਲੈ = ਮਿਲਦੀ ਹੈ, ਜਿਸ ਦੇ ਘਟੁ = ਹਿਰਦੇ ਦੇ ਭੀਤਰਿ = ਵਿਚ ਹਰ ਵਕਤ ਗੁਰ ਸਬਦੁ = ਉਪਦੇਸ਼ ਦੁਆਰਾ ਸੱਚੇ ਨਾਮ ਦਾ ਰਵੈ = ਉਚਾਰਨ ਹੁੰਦਾ ਹੈ **ਵਾ**: ਸਬਦੁ = ਬ੍ਰਹਮ ਦਾ ਉਚਾਰਨ ਹੁੰਦਾ ਹੈ।

## ਸਭਿ ਘਟ ਮੇਰੇ, ਹਉ ਸਭਨਾ ਅੰਦਰਿ; ਜਿਸਹਿ ਖੁਆਈ ਤਿਸੁ ਕਉਣੁ ਕਹੈ ॥

ਇਹ ਪਰਮੇਸ਼ਰ ਵੱਲੋਂ ਅਕਾਲ ਗੋ ਬਾਣੀ ਹੈ ਕਿ ਚਾਰੇ ਖਾਣੀਆਂ ਦੇ ਜੀਵਾਂ ਦੇ ਸਭਿ = ਸਾਰੇ ਘਟ = ਸਰੀਰ

ਮੇਰੇ ਹੀ ਰਚੇ ਹੋਏ ਹਨ ਤੇ ਹਉ = ਮੈਂ ਹੀ ਸਭਨਾ = ਸਾਰਿਆਂ ਦੇ ਅੰਦਰਿ = ਹਿਰਦੇ ਵਿਚ ਵਿਆਪਕ ਹਾਂ, ਜਿਸਹਿ = ਜਿਸ ਦੀ ਬਿਰਤੀ ਤ੍ਰਿਸ਼ਨਾ, ਹਉਮੈ ਕਰਕੇ ਆਪਣੇ ਵੱਲੋਂ ਖੁਆਈ = ਭੁਲਾਈ ਹੋਈ ਹੈ, ਤਿਸੁ = ਉਸ ਨੂੰ ਕਉਣੁ = ਕੌਣ ਚੰਗੀ ਸਿੱਖਿਆ ਕਹੈ = ਕਥਨ ਕਰਕੇ ਸਮਝਾ ਸਕਦਾ ਹੈ, ਭਾਵ ਕੋਈ ਨਹੀਂ।

## ਜਿਸਹਿ ਦਿਖਾਲਾ ਵਾਟੜੀ; ਤਿਸਹਿ ਭੁਲਾਵੈ ਕਉਣੁ ॥

ਜਿਸਹਿ = ਜਿਸ ਦੇ ਹਿਰਦੇ ਅੰਦਰ ਨਿਮਰਤਾ ਵੇਖ ਕੇ ਮੈਂ ਭਗਤੀ ਰੂਪ ਸ੍ਰੇਸ਼ਟ ਵਾਟੜੀ = ਰਸਤਾ ਦਿਖਾਲਾ = ਵਿਖਾ ਦਿੰਦਾ ਹਾਂ, ਤਿਸਹਿ = ਉਸ ਨੂੰ ਦੁਨੀਆਂ ਵਿੱਚੋਂ ਕਉਣੁ = ਕੌਣ ਐਸੇ ਮਾਰਗ ਤੋਂ ਭੁਲਾਵੈ = ਭੁਲਾ ਸਕਦਾ ਹੈ, ਭਾਵ ਕੋਈ ਨਹੀਂ।

## ਜਿਸਹਿ ਭੁਲਾਈ ਪੰਧ ਸਿਰਿ; ਤਿਸਹਿ ਦਿਖਾਵੈ ਕਉਣੁ ॥੧॥

ਜਿਸਹਿ = ਜਿਸ ਨੂੰ ਬੈਕੁੰਠ, ਮੁਕਤ ਰੂਪੀ ਪੰਧ = ਮਾਰਗ ਦੇ ਸਿਰੇ ਪਹੁੰਚੇ ਹੋਏ ਨੂੰ ਹੰਕਾਰੀ ਜਾਣ ਕੇ ਬੈਕੁੰਠ, ਮੁਕਤ ਰੂਪੀ ਮਾਰਗ ਭੁਲਾਈ = ਭੁਲਾ ਦੇਣਾ ਕਰਾਂ, ਤਿਸਹਿ = ਉਸ ਨੂੰ ਕਉਣੁ = ਕੌਣ ਦੁਆਰਾ ਐਸਾ ਮਾਰਗ ਦਿਖਾਵੈ = ਦਿਖਾ ਸਕਦਾ ਹੈ, ਭਾਵ ਕੋਈ ਵੀ ਨਹੀਂ ਦਿਖਾ ਸਕਦਾ॥੧॥

***ਪ੍ਰਸ਼ਨ :*** *ਫੇਰ ਸਤਿਗੁਰਾਂ ਦੇ ਪਾਸੋਂ ਈਸ਼ਰ ਨਾਮੀ ਸਿੱਧ ਨੇ ਗ੍ਰਿਹਸਥੀ ਦੇ ਲਖਣ ਪੁੱਛੇ ਕਿ ਅਸਲੀ ਗ੍ਰਿਹਸਥੀ ਕੌਣ ਹੈ?*

***ਉੱਤਰ :***

## ਮਃ ੧ ॥ ਸੋ ਗਿਰਹੀ, ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ; ਭੀਖਿਆ ਕਰੈ ॥

ਹੇ ਭਾਈ! ਸੋ = ਉਹ ਅਸਲੀ ਗਿਰਹੀ = ਗ੍ਰਿਹਸਥੀ ਹੈ, ਜੋ = ਜਿਹੜਾ ਇੰਦ੍ਰੀਆਂ ਨੂੰ ਵਿਕਾਰਾਂ ਵੱਲ ਜਾਣ ਤੋਂ ਨਿਗ੍ਰਹੁ = ਰੋਕਣਾ ਕਰੈ = ਕਰਦਾ ਹੈ **ਵਾ:** ਇੰਦ੍ਰੀਆਂ ਦਾ ਦਮਨ ਕਰਦਾ ਹੈ, ਭਾਵ ਪਰਾਏ ਘਰਾਂ ਵੱਲ ਨੂੰ ਤੱਕਣਾ ਨਹੀਂ ਕਰਦਾ।

ਜਿਹੜਾ ਗੁਰਾਂ ਦੁਆਰਾ ਪ੍ਰਭੂ ਨਾਮ ਦਾ ਜਪੁ = ਜਾਪ ਕਰਦਾ ਹੈ, ਗੁਰਾਂ ਦੀ ਸੇਵਾ ਰੂਪ ਤਪ ਕਰਦਾ ਹੈ। ਸੰਜਮੁ = ਇੰਦ੍ਰੀਆਂ ਨੂੰ ਬੁਰੇ ਪਾਸੇ ਤੋਂ ਰੋਕ ਕੇ ਰੱਖਣਾ ਕਰਦਾ ਹੈ ਅਤੇ ਗੁਰਾਂ ਪਾਸੋਂ ਪਰਮੇਸ਼ਰ ਦੇ ਨਾਮ ਦੀ ਭੀਖਿਆ = ਖ਼ੈਰ ਮੰਗਣਾ ਕਰੈ = ਕਰਦਾ ਹੈ।

## ਪੁੰਨ ਦਾਨ ਕਾ; ਕਰੇ ਸਰੀਰੁ ॥ ਸੋ ਗਿਰਹੀ; ਗੰਗਾ ਕਾ ਨੀਰੁ ॥

ਪੁੰਨ ਦਾਨ ਕਾ = ਦਾ ਸਰੀਰ ਕਰੇ ਭਾਵ ਜਦੋਂ ਲੋੜ ਪਵੇ, ਆਪਣੇ ਸਰੀਰ ਤਕ ਪੁੰਨ ਦਾਨ ਕਰ ਦੇਵੇ। ਜਿਵੇਂ ਹਰੀਚੰਦ ਰਾਜੇ ਨੇ ਆਪਣਾ ਸਰੀਰ ਵਿਸ਼ਵਾ ਮਿੱਤਰ ਤਾਈਂ ਦਾਨ ਕਰ ਦਿੱਤਾ ਸੀ ਅਤੇ ਜਿਵੇਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਹਿੰਦ ਦੀ ਰੱਖਿਆ ਵਾਸਤੇ ਆਪਣਾ ਸਰੀਰ ਭਾਵ ਆਪਣੇ ਸੀਸ ਦਾ ਬਲੀਦਾਨ ਕਰ ਦਿੱਤਾ ਸੀ।

ਸੋ = ਉਸ ਗਿਰਹੀ = ਗ੍ਰਿਹਸਥੀ ਨੂੰ ਗੰਗਾ ਕਾ = ਦਾ ਨੀਰੁ = ਪਾਣੀ ਭਾਵ ਗੰਗਾ ਦੇ ਪਾਣੀ ਵਾਂਗ ਪਵਿੱਤਰ ਸਮਝਣਾ ਕਰੋ **ਵਾ:** ਉਹ ਗ੍ਰਿਹਸਥੀ ਭਗਤੀ ਰੂਪ ਗੰਗਾ ਦਾ ਨਾਮ ਰੂਪੀ ਜਲ ਪ੍ਰਾਪਤ ਕਰਨ ਵਾਲਾ ਹੈ।

## ਬੋਲੈ ਈਸਰੁ; ਸਤਿ ਸਰੂਪੁ ॥ ਪਰਮ ਤੰਤ ਮਹਿ; ਰੇਖ ਨ ਰੂਪੁ ॥੨॥

ਸਤਿਗੁਰੂ ਸਾਹਿਬ ਜੀ ਬੋਲੈ = ਬੋਲਦੇ, ਕਥਨ ਕਰਦੇ ਹਨ ਕਿ ਹੇ ਈਸ਼ਰ ਨਾਥ ਜੋਗੀ! ਜੋ ਪਰਮੇਸ਼ਰ ਸਤਿ = ਸੱਚ ਸਰੂਪ ਹੈ।

ਉਸ ਪਰਮ ਤੰਤ ਸਰੂਪ ਮਹਿ = ਵਿਚ ਕੋਈ ਵੀ ਮੱਛ ਕੱਛ ਆਦਿ ਰੇਖ = ਲਕੀਰ, ਮਾਇਕੀ ਚਿੰਨ੍ਹ ਤੇ ਕੋਈ ਰੂਪੁ = ਅਕਾਰ ਨਹੀਂ ਹੈ, ਉਹ ਹਰੀ ਉਸ ਗ੍ਰਿਹਸਥੀ ਨੂੰ ਪ੍ਰਾਪਤ ਹੁੰਦਾ ਹੈ **ਵਾ:** ਉਹ ਪਰਮੇਸ਼ਰ ਦਾ ਰੂਪ ਹੀ ਹੋ ਜਾਂਦਾ ਹੈ ॥੨॥

***ਪ੍ਰਸ਼ਨ*** *: ਗੋਰਖ ਨਾਥ ਪੁੱਛਣ ਲੱਗਾ ਕਿ ਅਉਧੂਤ ਦੇ ਕੀ ਲੱਖਣ ਹਨ ?*

***ਗੁਰ ਉੱਤਰ :***

## ਮਃ ੧ ॥ ਸੋ ਅਉਧੂਤੀ; ਜੋ ਧੂਪੈ ਆਪੁ ॥ ਭਿਖਿਆ ਭੋਜਨੁ; ਕਰੈ ਸੰਤਾਪੁ ॥

ਹੇ ਗੋਰਖ ਨਾਥ ! ਸੋ = ਉਹੋ ਹੀ ਅਉਧੂਤੀ = ਅਵਧੂਤ, ਬਰੱਕਤ ਸਾਧੂ ਹੋ ਸਕਦਾ ਹੈ, ਜੋ = ਜਿਹੜਾ ਆਪੁ = ਆਪਾ-ਭਾਵ ਨੂੰ ਚੰਗੀ ਤਰ੍ਹਾਂ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਧੂਪੈ = ਧੁਖਾ ਦੇਵੇ, ਨਾਸ਼ ਕਰ ਦੇਵੇ **ਵਾ:** ਬ੍ਰਹਮ ਅਭਿਆਸ ਕਰਕੇ ਆਪਣੇ ਦੇਹ ਅਧਿਆਸ ਨੂੰ ਮਿਟਾਉਣ ਰੂਪ ਧੂਪ ਪਾ ਕੇ ਧੁਖਾ ਦੇਵੇ। ਅਤੇ

ਜੋ ਭਿਖਿਆ = ਖ਼ੈਰ ਮੰਗ ਕੇ ਭੋਜਨ ਛਕਦਾ ਹੈ, ਭਾਵ ਇਕ ਘਰ ਦਾ ਭੋਜਨ ਨਹੀਂ ਛਕਦਾ **ਵਾ:** ਜੋ ਗੁਰਾਂ ਪਾਸੋਂ ਨਾਮ ਅੰਮ੍ਰਿਤ ਦੀ ਭੀਖਿਆ ਦਾ ਭੋਜਨ ਮੰਗ ਕਰਕੇ ਚਿੱਤ ਦੀ ਇਕਾਗਰਤਾ ਰੂਪ (ਸੰ + ਤਾਪੁ) ਸੰ = ਭਲੀ ਪ੍ਰਕਾਰ ਤਾਪੁ = ਤਪ ਕਰੈ = ਕਰਦਾ ਹੈ।

## ਅਉ ਹਠ, ਪਟਣ ਮਹਿ; ਭੀਖਿਆ ਕਰੈ ॥ ਸੋ ਅਉਧੂਤੀ; ਸਿਵ ਪੁਰਿ ਚੜੈ ॥

ਜੋ ਅਉ = ਪੁਨਾਂ ਹਠ = ਹਿਰਦੇ ਰੂਪੀ ਪਟਣ = ਸ਼ਹਿਰ ਮਹਿ = ਵਿਚ ਗੁਰਾਂ ਦੁਆਰਾ ਪਰਮੇਸ਼ਰ ਦੀ ਪ੍ਰੇਮਾ ਭਗਤੀ ਕਰਨ ਦੀ ਭੀਖਿਆ = ਖ਼ੈਰ ਮੰਗਣਾ ਕਰੈ = ਕਰਦਾ ਹੈ।

ਸੋ = ਉਹ ਅਉਧੂਤੀ = ਸ਼ੁੱਧ ਸਰੂਪ, ਬਰੱਕਤ ਸਾਧੂ ਸ਼ਿਵ ਜੀ ਦੀ ਪੁਰਿ = ਪੁਰੀ ਕੈਲਾਸ਼ ਪਰਬਤ 'ਤੇ ਚੜੈ = ਚੜ੍ਹ ਜਾਂਦਾ ਹੈ, ਇਤਨੀ ਸ਼ਕਤੀ ਦਾ ਮਾਲਕ ਹੋ ਜਾਂਦਾ ਹੈ, ਅਰਥਾਤ ਜਿਵੇਂ ਸ਼ਿਵ ਜੀ ਦੀ ਪੁਰੀ ਕੈਲਾਸ਼ ਪਰਬਤ ਚਾਂਦੀ ਵਾਂਗ ਚਮਕਦੀ ਹੈ, ਇਉਂ ਸ਼ਿਵ ਜੀ ਪੁਰੀ ਦੀ ਨਿਆਈਂ ਦਸਮੇਂ ਦੁਆਰ ਰੂਪੀ ਪੁਰੀ ਵਿਚ ਚਾਂਦੀ ਦੀ ਨਿਆਈਂ ਚਿੱਟੀ ਮਿੱਝ ਦੀ ਬੋਟੀ ਚਮਕਦੀ ਹੈ, ਉਸ ਵਿਚ ਉਸ ਪੁਰਖ ਦੀ ਸੁਰਤ ਚੜ੍ਹ ਜਾਂਦੀ ਹੈ।

**ਅਥਵਾ** ਉਸ ਅਵਧੂਤ ਦੀ ਬਿਰਤੀ ਦਾ ਸਿਵ = ਕਲਿਆਣ ਸਰੂਪ ਪਰਮੇਸ਼ਰ ਦੀ ਤੁਰੀਆ ਪਦ ਰੂਪੀ ਪੁਰਿ = ਪੁਰੀ ਵਿਚ ਚੜੈ = ਚੜ੍ਹਾ ਹੋ ਜਾਂਦਾ ਹੈ।

## ਬੋਲੈ ਗੋਰਖੁ; ਸਤਿ ਸਰੂਪੁ ॥ ਪਰਮ ਤੰਤ ਮਹਿ; ਰੇਖ ਨ ਰੂਪੁ ॥੩॥

ਸਤਿਗੁਰੂ ਜੀ ਬੋਲੈ = ਬੋਲਦੇ, ਕਥਨ ਕਰਦੇ ਹਨ ਕਿ ਹੇ ਗੋਰਖ ਨਾਥ ! ਜੋ ਪਰਮੇਸ਼ਰ ਸਤਿ = ਸੱਚ ਸਰੂਪ ਹੈ।

ਉਸ ਪਰਮ ਤੰਤ = ਵੱਡੇ, ਪੂਰਨ ਸਿਧਾਂਤ ਰੂਪ **ਵਾ:** ਪੰਜਾਂ ਤੱਤਾਂ ਦੇ ਪਰਾ ਰੂਪ ਬ੍ਰਹਮ ਵਿਚ ਕੋਈ ਮੱਛ ਕੱਛ ਆਦਿ ਰੇਖ = ਲਕੀਰ ਮਾਇਕੀ ਚਿੰਨ੍ਹ ਨ = ਨਹੀਂ ਹੈ ਤੇ ਨਾ ਕੋਈ ਇਸਤ੍ਰੀ ਪੁਰਖ ਆਦਿ ਦਾ ਰੂਪ = ਅਕਾਰ ਹੈ ॥੩॥

***ਪ੍ਰਸ਼ਨ*** *: ਫੇਰ ਗੋਪੀ ਚੰਦ ਸਿੱਧ ਨੇ ਪੁੱਛਣਾ ਕੀਤਾ ਕਿ ਉਦਾਸੀ ਦੇ ਕੀ ਲੱਖਣ ਹਨ ?*

***ਗੁਰ ਉੱਤਰ :***

## ਮਃ ੧ ॥

## ਸੋ ਉਦਾਸੀ; ਜਿ ਪਾਲੇ ਉਦਾਸੁ ॥ ਅਰਧ ਉਰਧ; ਕਰੇ ਨਿਰੰਜਨ ਵਾਸੁ ॥

ਸੋ = ਉਹੋ ਹੀ ਅਸਲ ਉਦਾਸੀ ਹੈ, ਜਿ = ਜਿਹੜਾ ਸੰਸਾਰੀ ਵਾਸ਼ਨਾ ਨੂੰ ਲੈ ਕਰਕੇ ਉਦਾਸ = ਉਦਾਸੀਨਤਾ

**ਵਾ:** ਉਪਰਾਮਤਾ ਨੂੰ ਪਾਲੇ = ਪਾਲਣਾ ਕਰਦਾ ਹੈ **ਵਾ:** ਹਿਰਦੇ ਰੂਪੀ ਪਾਲੇ = ਪੱਲੇ ਵਿਚ ਉਪਰਾਮਤਾ ਨੂੰ ਪਾ ਲੈਂਦਾ ਹੈ।

ਜੋ ਅਰਧ = ਨੀਚੇ (ਹੇਠਾਂ) ਜੀਵ ਤੇ ਉਰਧ = ਉਪਰ ਈਸ਼ਰ ਭਾਵ ਜੀਵ ਦੀ ਅਲਪੱਗਤਾ ਤੇ ਈਸ਼ਰ ਦੀ ਸਰਬੱਗਤਾ ਨੂੰ ਮੇਟ ਕਰਕੇ ਨਿਰੰਜਨ = ਸ਼ੁੱਧ ਸਰੂਪ ਵਿਚ ਵਾਸੁ = ਨਿਵਾਸ ਕਰੇ = ਕਰਦਾ ਹੈ।

**ਅਥਵਾ** ਅਰਧ = ਜੋ ਸੁਆਸ ਹੇਠਾਂ ਹਿਰਦੇ ਦੇ ਅੰਦਰ ਜਾਂਦਾ ਹੈ ਤੇ ਉਰਧ = ਉਪਰ ਦਸਵੇਂ ਦੁਆਰ ਵਿਚ ਸੁਆਸ ਜਾਂਦਾ ਹੈ, ਭਾਵ ਇਉਂ ਆਉਂਦੇ ਜਾਂਦੇ ਸੁਆਸ ਵਿਚ **ਵਾ:** ਅਪਾਨ ਤੇ ਪ੍ਰਾਣ ਵਾਯੂ ਦੇ ਵਿਚ ਪਰਮੇਸ਼ਰ ਦੇ ਨਾਮ ਦਾ ਵਾਸਾ ਕਰਦਾ ਹੈ **ਵਾ:** ਆਉਂਦੇ ਜਾਂਦੇ ਸੁਆਸਾਂ ਦੇ ਨਾਲ ਵਾਹਿਗੁਰੂ ਦੇ ਨਾਮ ਨੂੰ ਜਪ ਕੇ ਤੁਰੀਆ ਪਦ ਰੂਪੀ ਸਥਾਨ ਵਿਚ ਵਾਸੁ = ਨਿਵਾਸ ਪਾਉਂਦਾ ਹੈ। ਉਹੋ ਹੀ ਅਸਲ ਉਦਾਸੀ ਹੈ।

## ਚੰਦ ਸੂਰਜ ਕੀ; ਪਾਏ ਗੰਢਿ ॥ ਤਿਸੁ ਉਦਾਸੀ ਕਾ; ਪੜੈ ਨ ਕੰਧੁ ॥

('ਪੜੈ' ਦਾ ਉਚਾਰਣ ਧੋਲਾ ਹੈ)

ਜੋ ਚੰਦੁ = ਚੰਦਰਮਾ ਦੀ ਇੜਾ ਤੇ ਸੂਰਜ ਕੀ = ਦੀ ਪਿੰਗਲਾਂ ਦੋਨਾਂ ਸੁਰਾਂ ਦੁਆਰਾ ਪ੍ਰਾਣਾਂ ਦੀ ਗੰਢ ਦਸਮ ਦੁਆਰ ਵਿਚ ਪਾਏ = ਪਾਉਂਦਾ ਹੈ **ਵਾ:** ਜੋ ਇੜਾ ਤੇ ਪਿੰਗਲਾ ਕੀ = ਦੀ ਸੁਖਮਨਾ ਵਿਚ ਮੇਲਣ ਰੂਪ ਗੰਢ ਪਾਉਂਦਾ ਹੈ।

**ਅਥਵਾ** ਜੋ ਚੰਦਰਮਾ ਦੀ ਨਿਆਈਂ ਵੈਰਾਗ ਤੇ ਸੂਰਜ ਦੀ ਨਿਆਈਂ ਵਿਵੇਕ ਇਨ੍ਹਾਂ ਦੇ ਸੰਯੁਕਤ ਹੋ ਕੇ ਪਰਮੇਸ਼ਰ ਦੀ ਭਗਤੀ ਕਰਨ ਰੂਪ ਗੰਢਿ = ਗੰਠ ਪਾਉਂਦਾ ਹੈ।

**ਵਾ:** ਜੋ ਚੰਦਰਮਾ ਭਾਵ ਸਤੋਗੁਣ ਵਸ਼ਿਸ਼ਟ ਹਿਰਦਾ ਕਰਕੇ ਅਪਰੋਖ ਗਿਆਨ ਦੀ ਪ੍ਰਾਪਤੀ ਦਾ ਗੰਢਿ = ਮੇਲ ਪਾਉਣਾ ਕਰਦਾ ਹੈ **ਵਾ:** ਚੰਦਰਮਾ ਦੀ ਨਿਆਈਂ ਸਤਿਗੁਰਾਂ ਦੇ ਉਪਦੇਸ਼ ਦੁਆਰਾ ਬ੍ਰਹਮ ਰੂਪ ਸੂਰਜ ਦੀ ਪ੍ਰਾਪਤੀ ਕਰਾਉਣ ਵਾਲੇ ਗਿਆਨ ਨਾਲ ਮੇਲ ਪਾਉਣਾ ਕਰਦਾ ਹੈ।

ਤਿਸੁ = ਉਸ ਉਦਾਸੀ = ਵਿਰਕਤ ਪੁਰਖ ਕਾ = ਦਾ ਜੀਵਾਤਮਾ ਕੰਧੁ = ਦੇਹਾਂ ਵਿਚ ਨ = ਨਹੀਂ ਪੜੈ = ਪੈਂਦਾ, ਗਿਰਦਾ ਭਾਵ ਉਸ ਉਦਾਸੀ ਨੂੰ ਅਖੰਡ ਚੇਤਨ ਦੇਹ ਮਿਲ ਜਾਂਦੀ ਹੈ।

## ਬੋਲੈ ਗੋਪੀ ਚੰਦੁ; ਸਤਿ ਸਰੂਪੁ ॥ ਪਰਮ ਤੰਤ ਮਹਿ; ਰੇਖ ਨ ਰੂਪੁ ॥੪॥

ਸਤਿਗੁਰੂ ਜੀ ਬੋਲੈ = ਬੋਲਦੇ, ਕਥਨ ਕਰਦੇ ਹਨ ਕਿ ਹੇ ਗੋਪੀ ਚੰਦ! ਜੋ ਪਰਮੇਸ਼ਰ ਸਤਿ = ਸੱਚ ਸਰੂਪ ਹੈ।

ਉਸ ਪਰਮਤੰਤ ਭਾਵ ਸਿਧਾਂਤ ਰੂਪ ਬ੍ਰਹਮ ਮਹਿ = ਵਿਚ ਕੋਈ ਮੱਛ ਕੱਛ ਆਦਿ ਰੇਖ = ਲਕੀਰ ਨਹੀਂ ਹੈ ਤੇ ਨਾ ਹੀ ਕੋਈ ਰੂਪੁ = ਅਕਾਰ ਹੈ, ਕੇਵਲ ਜੋਤੀ ਸਰੂਪ ਹੈ ॥੪॥

ਫੇਰ ਚਰਪਟ ਨਾਥ ਨੇ ਜੋ ਸਿੱਧਾਂ ਵਿਚ ਇਕ ਪਾਖੰਡੀ ਭੇਖ ਸੀ (ਅੱਜ ਕੱਲ੍ਹ ਤਾਂ ਜਿਹੜਾ ਬਹੁਤਾ ਪਾਖੰਡ ਕਰੇ, ਉਸ ਨੂੰ ਪਾਖੰਡੀ ਕਹਿੰਦੇ ਹਨ ਪਰ ਸਿੱਧਾਂ ਵਿਚ ਇਕ ਪੰਥ ਹੈ, ਪਹਿਲਾਂ ਇਹ ਸ਼ਬਦ ਪਾਪ ਖੰਡੀ ਸੀ ਹੌਲੀ ਹੌਲੀ ਪੱਪਾ ਅਲੋਪ ਹੋ ਕੇ ਪਾਖੰਡੀ ਸ਼ਬਦ ਰਹਿ ਗਿਆ) ਉਸ ਦੇ ਲੱਖਣ ਸਤਿਗੁਰਾਂ ਤੋਂ ਪੁੱਛਣਾ ਕੀਤੇ ਕਿ ਪਾਖੰਡੀ ਦੇ ਕੀ ਲੱਖਣ ਹਨ?

***ਗੁਰ ਉੱਤਰ :***

## ਮਃ ੧ ॥

## ਸੋ ਪਾਖੰਡੀ; ਜਿ ਕਾਇਆ ਪਖਾਲੇ ॥ ਕਾਇਆ ਕੀ ਅਗਨਿ; ਬ੍ਰਹਮੁ ਪਰਜਾਲੇ ॥

ਹੇ ਚਰਪਟ ਨਾਥ! ਸੋ = ਉਹੋ ਹੀ ਪਾਖੰਡੀ = ਪਾਪਾਂ ਨੂੰ ਖੰਡਨ ਵਾਲਾ ਪੁਰਖ **ਵਾ:** ਪਾਖੰਡੀ ਮੱਤ ਵਾਲਾ

ਹੈ, ਜਿ = ਜਿਹੜਾ ਕਾਇਆ = ਬੁੱਧੀ ਨੂੰ ਬ੍ਰਹਮ ਗਿਆਨ ਰੂਪੀ ਜਲ ਦੇ ਨਾਲ ਇਸ਼ਨਾਨ ਕਰਕੇ ਪਖਾਲੇ = ਧੋਣਾ ਕਰੇ **ਵਾ:** ਕਾਇਆ = ਦੇਹ ਨੂੰ ਨਾਮ ਰੂਪੀ ਜਲ ਦੇ ਨਾਲ ਇਸ਼ਨਾਨ ਕਰਕੇ ਸ਼ੁੱਧ ਕਰਦਾ ਹੈ।

ਜੋ ਕਾਇਆ = ਦੇਹੀ ਕੀ = ਦੀ ਹੰਗਤਾ ਨੂੰ ਬ੍ਰਹਮ ਅਭਿਆਸ ਰੂਪੀ ਅਗਨਿ = ਅਗਨੀ ਨਾਲ ਪਰ = ਵਿਸ਼ੇਸ਼ ਕਰਕੇ ਜਾਲੇ = ਜਾਲਦਾ, ਸਾੜਦਾ ਹੈ **ਵਾ:** ਜੋ ਕਾਇਆ = ਬੁੱਧੀ ਦੇ ਅੰਦਰੋਂ ਕਾਮ ਕ੍ਰੋਧ ਰੂਪੀ ਲੱਕੜਾਂ ਦੇ ਤਾਈਂ ਬ੍ਰਹਮ ਅਭਿਆਸ ਰੂਪੀ ਅਗਨੀ ਦੁਆਰਾ ਸਾੜਦਾ ਹੈ।

[ਅੰਗ ੯੫੩]

## ਸੁਪਨੈ ਬਿੰਦੁ; ਨ ਦੇਈ ਝਰਣਾ ॥ ਤਿਸੁ ਪਾਖੰਡੀ; ਜਰਾ ਨ ਮਰਣਾ ॥

ਜਿਹੜਾ ਸੁਪਨੇ ਵਿਚ ਵੀ ਬਿੰਦੁ = ਵੀਰਜ (ਬੂੰਦ) ਝਰਣਾ = ਗਿਰਨ ਨ = ਨਹੀਂ ਦੇਈ = ਦਿੰਦਾ **ਵਾ:** ਸੰਸਾਰ ਰੂਪੀ ਸੁਪਨੇ ਵਿਚ ਬਿੰਦੁ = ਫੁਰਨੇ ਨੂੰ, ਬਿਰਤੀ ਨੂੰ ਝੜਨ ਨਹੀਂ ਦਿੰਦਾ, ਭਾਵ ਥੋੜ੍ਹੇ ਮਾਤ੍ਰ ਦੀ ਪਦਾਰਥਾਂ ਵਿਚ ਚਿੱਤ ਦੀ ਬਿਰਤੀ ਲੱਗਣ ਨਹੀਂ ਦਿੰਦਾ।

ਤਿਸੁ = ਉਸ ਪਾਖੰਡੀ ਮੱਤ ਵਾਲੇ ਨੂੰ **ਵਾ:** ਪਾਪਾਂ ਦੇ ਖੰਡਨ ਵਾਲੇ ਮੱਤ ਵਿਚ ਵੀਚਰਨ ਵਾਲੇ ਪੁਰਖ ਨੂੰ ਜਰਾ = ਬੁਢੇਪਾ ਤੇ ਮਰਨਾ ਨ = ਨਹੀਂ ਹੁੰਦਾ **ਵਾ:** ਜਰਾ ਭਾਵ ਜੜ੍ਹ ਅਵਸਥਾ **ਵਾ:** ਜਰਾ = ਰੰਚਕ ਮਾਤ੍ਰ ਵੀ ਮਰਣਾ ਨਹੀਂ ਹੁੰਦਾ।

## ਬੋਲੈ ਚਰਪਟੁ; ਸਤਿ ਸਰੂਪੁ ॥ ਪਰਮ ਤੰਤ ਮਹਿ; ਰੇਖ ਨ ਰੂਪੁ ॥੫॥

ਸਤਿਗੁਰੂ ਜੀ ਬੋਲੈ = ਬੋਲਦੇ, ਕਥਨ ਕਰਦੇ ਹਨ ਕਿ ਹੇ ਚਰਪਟ ਨਾਥ! ਜੋ ਸਤਿ = ਸੱਚ ਸਰੂਪ ਪਰਮੇਸ਼ਰ ਹੈ।

ਉਸ ਪਰਮ ਤੰਤ = ਵੱਡੇ ਸਿਧਾਂਤ ਰੂਪ ਪਰਮੇਸ਼ਰ ਮਹਿ = ਵਿਚ ਨਾ ਕੋਈ ਰੇਖ = ਲਕੀਰ ਨਾ ਹੀ ਮਾਇਕੀ ਚਿੰਨ੍ਹ ਹੈ ਤੇ ਨਾ ਹੀ ਕੋਈ ਰੂਪੁ = ਅਕਾਰ ਹੈ ॥੫॥

***ਪ੍ਰਸ਼ਨ :*** *ਫੇਰ ਭਰਥਰੀ ਨੇ ਪੁੱਛਣਾ ਕੀਤਾ ਕਿ ਵੈਰਾਗੀ ਦੇ ਕੀ ਲੱਖਣ ਹਨ ?*

***ਗੁਰ ਉੱਤਰ :***

## ਮਃ ੧ ॥ ਸੋ ਬੈਰਾਗੀ; ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ; ਰੋਪੈ ਥੰਮੁ ॥

ਹੇ ਭਾਈ! ਸੋ = ਉਹੋ ਹੀ ਅਸਲ ਬੈਰਾਗੀ = ਵੈਰਾਗਵਾਨ ਹੈ, ਜਿ = ਜਿਹੜਾ ਆਪਣੇ ਮਨ ਨੂੰ ਜੀਵ ਭਾਵ ਵੱਲੋਂ ਉਲਟੇ = ਉਲਟਾ, ਫੇਰ ਕੇ ਬ੍ਰਹਮੁ = ਪਰਮੇਸ਼ਰ ਵੱਲ ਲਾਉਂਦਾ ਹੈ **ਵਾ:** ਜਿਹੜਾ ਪ੍ਰਾਣਾਂ ਨੂੰ ਉਲਟਾ ਕੇ ਬ੍ਰਹਮ ਸਰੂਪ ਵਿਚ ਮਿਲ ਜਾਂਦਾ ਹੈ **ਵਾ:** ਤਤਪਦ ਪਦ ਦੇ ਲੱਖ ਅਰਥ ਰੂਪ ਬ੍ਰਹਮ ਵਿਚ ਮਿਲ ਜਾਂਦਾ ਹੈ।

ਗਗਨ ਮੰਡਲ = ਦਸਮੇਂ ਦੁਆਰ ਵਿਚ ਸੁਆਸਾਂ ਨੂੰ ਥੰਮੁ = ਰੋਕ ਕੇ ਰੋਪੈ = ਇਸਥਿਤ ਕਰਦਾ ਹੈ **ਵਾ:** ਪ੍ਰਾਣਾਂ ਨੂੰ ਚੜ੍ਹਾਉਣਾ ਕਰਦਾ ਹੈ, ਭਾਵ ਦਸਮ ਦੁਆਰ ਵਿਚ ਬਿਰਤੀ ਨੂੰ ਟਿਕਾਉਂਦਾ ਹੈ।

**ਵਾ:** ਅੰਤਹਕਰਣ ਦੇ ਵਿਚ ਮਨ ਦੇ ਮੰਡਲ = ਸਮੂਹ ਸੁਭਾਵਾਂ ਨੂੰ ਰੋਕ ਕੇ ਬ੍ਰਹਮ ਵਿਚ ਇਸਥਿਤ ਕਰਦਾ ਹੈ **ਵਾ:** ਜੋ ਮੰਡਲ = ਸਮੂਹ, ਸਾਰਿਆਂ ਦੇ ਅੰਦਰ ਚਿਦਾਕਾਸ਼ ਰੂਪ ਬ੍ਰਹਮ ਹੈ, ਉਸ ਵਿਚ ਆਪਣੇ ਮਨ ਦੇ ਸੰਕਲਪਾਂ ਵਿਕਲਪਾਂ ਨੂੰ ਰੋਕ ਕੇ ਚਿੱਤ ਦੀ ਬਿਰਤੀ ਨੂੰ ਅਰੋਪਣਾ = ਲਗਾਉਂਦਾ, ਭਾਵ ਟਿਕਾਉਂਦਾ ਹੈ।

**ਵਾ:** ਜੋ ਚੇਤਨ ਬ੍ਰਹਮ ਸਾਰਿਆਂ ਦੇ ਅੰਦਰ ਹੈ, ਉਸ ਵਿਚ ਜੀਵ ਭਾਵ ਨੂੰ ਰੋਕ ਕਰਕੇ ਮਿਲਣਾ ਕਰਦਾ ਹੈ।

## ਅਹਿਨਿਸਿ ਅੰਤਰਿ; ਰਹੈ ਧਿਆਨਿ ॥ ਤੇ ਬੈਰਾਗੀ; ਸਤ ਸਮਾਨਿ ॥

ਜਿਸ ਦੇ ਰਾਤ ਦਿਨੇ ਚਿੱਤ ਅੰਤਰਿ = ਵਿਚ ਪ੍ਰਭੂ ਦਾ ਧਿਆਨ ਰਹੈ = ਰਹਿੰਦਾ ਹੈ, ਭਾਵ ਹਿਰਦੇ ਕਰਕੇ

ਪ੍ਰਭੂ ਨਾਮ ਵਿਚ ਜੁੜਿਆ ਰਹਿੰਦਾ ਹੈ **ਵਾ:** ਹਰ ਵਕਤ ਧਿਆਨ ਵਿਚ ਜੁੜਿਆ ਰਹਿੰਦਾ ਹੈ, ਜਿਸ ਕਰਕੇ ਹਿਰਦੇ ਦੇ ਵਿਚ ਅਗਿਆਨ ਰੂਪੀ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ।

ਤੇ = ਉਹ ਬੈਰਾਗੀ = ਵੈਰਾਗਵਾਨ ਪੁਰਖ ਸਤ = ਸੱਚ ਸਰੂਪ ਪਰਮੇਸ਼ਰ ਦੇ ਸਮਾਨਿ = ਬਰਾਬਰ ਹੀ ਹੈ, ਭਾਵ ਦੋਨੋਂ ਇੱਕੋ ਰੂਪ ਹੀ ਹੋ ਜਾਂਦੇ ਹਨ **ਵਾ:** ਸੱਚ ਸਰੂਪ ਪਰਮੇਸ਼ਰ ਵਿਚ ਸਮਾਨਿ = ਸਮਾਅ, ਭਾਵ ਅਭੇਦ ਹੋ ਜਾਂਦਾ ਹੈ।

## ਬੋਲੈ ਭਰਥਰਿ; ਸਤਿ ਸਰੂਪੁ ॥ ਪਰਮ ਤੰਤ ਮਹਿ; ਰੇਖ ਨ ਰੂਪੁ ॥੬॥

ਸਤਿਗੁਰੂ ਜੀ ਬੋਲੈ = ਬੋਲਦੇ, ਕਥਨ ਕਰਦੇ ਹਨ ਕਿ ਹੇ ਭਰਥਰੀ ਨਾਥ ਜੀ ! ਜੋ ਸਤਿ = ਸੱਚ ਸਰੂਪ ਪਰਮੇਸ਼ਰ ਹੈ **ਵਾ:** ਹੇ ਭਾਈ ! ਸਾਡੇ ਬੋਲੈ = ਕਥਨ ਕੀਤੇ ਉਪਦੇਸ਼ ਨਾਲ ਰਿਦੇ ਰੂਪੀ (ਭਰ + ਥਰਿ) ਥਰਿ = ਥਾਂ ਨੂੰ ਭਰ ਲੈ ਅਤੇ ਇਹ ਨਿਸਚਾ ਕਰ ਕਿ ਪਰਮੇਸ਼ਰ ਹੀ ਸੱਚ ਸਰੂਪ ਹੈ।

ਉਸ ਤੰਤ = ਤੱਤਾਂ ਤੋਂ ਪਰਮ = ਵੱਡੇ **ਵਾ:** ਵੱਡੇ ਸਿਧਾਂਤ ਰੂਪ ਪਰਮੇਸ਼ਰ ਮਹਿ = ਵਿਚ ਕੋਈ ਮੱਛ ਕੱਛ ਆਦਿ ਰੇਖ = ਲਕੀਰ ਤੇ ਮਾਇਕੀ ਰੂਪੁ = ਆਕਾਰ ਨਹੀਂ ਹਨ ॥੬॥

ਫੇਰ ਬਾਕੀ ਦੇ ਸਿੱਧ ਗੁਰੂ ਜੀ ਨੂੰ ਕਹਿਣ ਲੱਗੇ ਕਿ ਕੁਝ ਸਾਡੇ ਵੀ ਪ੍ਰਸ਼ਨਾਂ ਦੇ ਉੱਤਰ ਦੇਣਾ ਕਰੋ, ਜੋ ਸਿੱਧਾਂ ਨੇ ਪ੍ਰਸ਼ਨ ਕੀਤੇ ਸਨ, ਉਸ ਨੂੰ ਪਹਿਲਾਂ ਆਪਣੀ ਰਸਨਾ ਦੁਆਰਾ ਉਚਾਰ ਕੇ ਫੇਰ ਉੱਤਰ ਦੇਣਗੇ।

## ਮਃ ੧ ॥ ਕਿਉ ਮਰੈ ਮੰਦਾ; ਕਿਉ ਜੀਵੈ ਜੁਗਤਿ ॥

***ਪ੍ਰਸ਼ਨ ੧ :*** *ਮਨ ਦਾ ਮੰਦਾ = ਭੈੜਾ ਸੁਭਾਅ ਕਿਉ = ਕਿਵੇਂ ਮਰੈ = ਮਰਦਾ ਹੈ ?*

***ਪ੍ਰਸ਼ਨ ੨ :*** *ਅਸਲ ਜੀਵੈ ਜੀਵਣੇ ਦੀ ਜੁਗਤਿ = ਜੁਗਤੀ ਜੀਵ ਨੂੰ ਕਿਉ = ਕਿਵੇਂ ਪ੍ਰਾਪਤ ਹੁੰਦੀ ਹੈ, ਭਾਵ ਕਿਸ ਜੁਗਤੀ ਨਾਲ ਪੁਰਖ ਨੂੰ ਸੰਸਾਰ ਵਿਚ ਜਿਉਣਾ ਚਾਹੀਦਾ ਹੈ ?*

## ਕੰਨ ਪੜਾਇ; ਕਿਆ ਖਾਜੈ ਭੁਗਤਿ ॥

***ਪ੍ਰਸ਼ਨ ੩ :*** *ਕੰਨ ਪੜਾਇ = ਪੜਵਾ ਕੇ ਜੋਗੀ ਬਣੇ ਪੁਰਖ ਨੂੰ ਕਿਆ = ਕਿਸ ਪ੍ਰਕਾਰ, ਕਿਹੋ ਜਿਹਾ ਭੁਗਤਿ = ਭੋਜਨ ਖਾਜੈ = ਖਾਣਾ ਚਾਹੀਦਾ ਹੈ ?*

ਗੁਰੂ ਜੀ ਪਹਿਲੇ ਪ੍ਰਸ਼ਨ ਦਾ ਉੱਤਰ ਦੇਂਦੇ ਹਨ।

## ਆਸਤਿ ਨਾਸਤਿ; ਏਕੋ ਨਾਉ ॥

ਏਕੋ = ਇਕ ਅਕਾਲ ਪੁਰਖ ਦੇ ਨਾਉ = ਨਾਮ ਦਾ ਆਸਤਿ = ਆਸਤਕ ਸ਼ਰਧਾਲੂ ਹੋ ਕੇ ਨਾਮ ਤੇ ਰੂਪ ਵਾਲੇ ਸੰਸਾਰ ਨੂੰ ਨਾਸਤਿ = ਨਾਸ਼ ਸਮਝੇ। ਇਉਂ ਮਨ ਦਾ ਮੰਦਾ ਸੁਭਾਅ ਮਰ ਜਾਂਦਾ ਹੈ।

**ਅਥਵਾ** ਕਈ ਗਿਆਨੀ ਸੱਜਣ ਇਕ ਪੰਗਤੀ ਵਿਚ ਪਹਿਲੇ ਤੇ ਦੂਸਰੇ ਪ੍ਰਸ਼ਨ ਦਾ ਉੱਤਰ ਇਉਂ ਲਗਾਉਂਦੇ ਹਨ।

ਇਕ ਆਤਮਾ (ਅ + ਸਤਿ) ਅ = ਸਰਬ ਓਰ ਤੇ ਸਤ ਹੈ ਅਤੇ ਨਾਮ ਤੇ ਰੂਪ ਨਾਸਤਿ = ਨਾਸ਼ ਹੋਣ ਵਾਲੇ ਹਨ **ਵਾ:** (ਆ + ਸਤਿ) ਆ = ਸਰਬ ਓਰ ਤੇ ਜੋ ਸਤਿ = ਸੱਚ ਸਰੂਪ ਪਰਮੇਸ਼ਰ ਹੈ, ਉਸ ਏਕੋ = ਇਕ ਦੇ ਸੱਚੇ ਨਾਉ = ਨਾਮ ਉੱਤੇ ਜੋ ਭਾਵਨਾ ਕਰਨੀ ਹੈ, ਇਹੋ ਅਸਲ ਜੀਵਣੇ ਦੀ ਜੁਗਤੀ ਹੈ ਅਤੇ ਜੋ ਨਾਮ ਰੂਪ ਪ੍ਰਪੰਚ ਨੂੰ ਨਾਸਤਿ = ਨਾਸ਼ ਰੂਪ ਨਿਸਚੇ ਕਰਨਾ ਹੈ, ਇਹੋ ਮਨ ਦਾ ਮੰਦਾ ਸੁਭਾਅ ਮਰਨਾ ਹੈ।

ਸਤਿਗੁਰੂ ਜੀ ਦੋ ਪ੍ਰਸ਼ਨਾਂ ਦਾ ਉੱਤਰ ਦੇ ਕੇ ਅੱਗੇ ਜਾ ਕੇ ਤੀਸਰੇ ਪ੍ਰਸ਼ਨ ਦਾ ਉੱਤਰ ਦੇਣਗੇ।

ਇਕ ਸਿੱਧ ਨੇ ਹੋਰ ਪ੍ਰਸ਼ਨ ਕੀਤਾ ਕਿ :

## ਕਉਣੁ ਸੁ ਅਖਰੁ; ਜਿਤੁ ਰਹੈ ਹਿਆਉ ॥

ਸੁ = ਉਹ ਕਉਣੁ = ਕਿਹੜਾ ਅੱਖਰ, ਉਪਦੇਸ਼ ਹੈ, ਜਿਤੁ = ਜਿਸ ਕਰਕੇ ਹਿਆਉ = ਹਿਰਦਾ ਪਰਮੇਸ਼ਰ ਵਿਚ ਇਸਥਿਤ ਹੋਇਆ ਰਹੈ = ਰਹਿੰਦਾ ਹੈ **ਵਾ:** ਉਹ ਕਿਹੜਾ ਮੰਤ੍ਰ, ਉਪਦੇਸ਼ ਹੈ, ਜਿਸ ਕਰਕੇ ਜੀਵ ਹਿਆਉ = ਲੱਜਿਆ ਦੇ ਸਹਿਤ ਰਹਿਣਾ ਕਰੇ ਭਾਵ ਆਪਣੇ ਗੁਰੂ ਪੀਰ ਦੀ ਸ਼ਰਮ ਕਰੇ, ਔਗੁਣ ਨਾ ਕਰੇ ?

ਇਸ ਪ੍ਰਸ਼ਨ ਦਾ ਸਤਿਗੁਰੂ ਜੀ ਅਗਲੀ ਤੁਕ ਵਿਚ ਨਾਲ ਹੀ ਉੱਤਰ ਦਿੰਦੇ ਹਨ :

## ਧੂਪ ਛਾਵ; ਜੇ ਸਮ ਕਰਿ ਸਹੈ ॥ ਤਾ ਨਾਨਕੁ ਆਖੈ; ਗੁਰੁ ਕੋ ਕਹੈ ॥

***ਪਹਿਲਾ ਅਰਥ :*** ਸੰਸਾਰੀ ਲੋਕਾਂ ਦੇ ਧੂਪ = ਧੁੱਪ ਦੀ ਨਿਆਈਂ ਦੁਖ ਦੇਣ ਵਾਲੇ ਕੌੜੇ ਬਚਨਾਂ ਤੇ ਛਾਵ = ਛਾਂ ਦੀ ਨਿਆਈਂ ਸੁਖ ਦੇਣ ਵਾਲੇ ਸ਼ੀਤਲ ਬਚਨ **ਵਾ:** ਧੂਪ ਛਾਵ ਭਾਵ ਦੁਖ ਸੁਖ **ਵਾ:** ਮਿੱਤਰ ਸ਼ਤਰੂਪੁਣਾ **ਵਾ:** ਉਸਤਤ ਨਿੰਦਿਆ ਆਦਿ ਇਨ੍ਹਾਂ ਨੂੰ ਜੇ = ਜੇਕਰ ਸਮ = ਬਰਾਬਰ ਕਰਿ = ਕਰਕੇ ਸਹੈ = ਸਹਾਰਨਾ ਕਰੇ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ = ਤਦ ਗੁਰਾਂ ਦਾ ਆਖੈ = ਕਹਿਆ ਹੋਇਆ ਜੋ ਬਚਨ, ਉਪਦੇਸ਼ ਹੈ, ਗੁਰਾਂ ਦੇ ਉਸ ਉਪਦੇਸ਼ ਨੂੰ ਜੋ ਕੋ = ਕੋਈ ਵੀ ਪੁਰਖ ਕਹੈ = ਕਥਨ ਕਰਦਾ ਹੈ।

ਉਸ ਦਾ ਹਿਰਦਾ ਪਰਮੇਸ਼ਰ ਵਿਚ ਇਸਥਿਤ ਹੋਣ ਰੂਪ **ਵਾ:** ਲੱਜਿਆ ਦੇ ਸਹਿਤ ਰਹਿ ਸਕਦਾ ਹੈ।

***ਦੂਸਰਾ ਅਰਥ :*** ਦੋਹਾਂ ਪੰਕਤੀਆਂ ਦਾ ਅੰਨਵੇਂ ਲਗਾ ਕੇ ਇਉਂ ਵੀ ਉੱਤਰ ਰੂਪ ਵਿਚ ਅਰਥ ਹੈ।

ਸਤਿਗੁਰੂ ਸਾਹਿਬ ਜੀ ਆਖੈ = ਕਥਨ ਕਰਦੇ ਹਨ ਕਿ ਗੁਰਾਂ ਦੇ ਕਹੈ = ਕਥਨ ਕੀਤੇ ਹੋਏ ਉਪਦੇਸ਼ ਨੂੰ ਉਚਾਰਨ ਕਰਕੇ **ਵਾ:** ਗੁਰਾਂ ਦੇ ਜਸ ਨੂੰ ਜੇ ਕੋਈ ਕਥਨ ਕਰੇ ਅਤੇ ਧੂਪ ਛਾਵ ਭਾਵ ਦੁਖ ਸੁਖ ਨੂੰ ਜੇਕਰ ਬਰਾਬਰ ਕਰਕੇ ਸਹਾਰਨਾ ਕਰੇ ਤਾ = ਤਦ ਹਿਰਦੇ ਵਿਚ ਪਰਮੇਸ਼ਰ ਇਸਥਿਤ ਰਹਿੰਦਾ ਹੈ **ਵਾ:** ਲੱਜਿਆ ਦੇ ਸਹਿਤ ਰਹਿ ਸਕਦਾ ਹੈ।

ਅਗਲੀ ਤੁਕ ਵਿਚ ਦੂਸਰੇ ਪ੍ਰਸ਼ਨ ("ਕਿਉ ਜੀਵੈ ਜੁਗਤਿ ॥") ਦਾ ਉੱਤਰ ਹੈ।

## ਛਿਅ ਵਰਤਾਰੇ; ਵਰਤਹਿ ਪੂਤ ॥ ਨਾ ਸੰਸਾਰੀ; ਨਾ ਅਉਧੂਤ ॥

ਛਿਅ = ਛੇ ਦਰਸ਼ਨਾਂ (ਭੇਖਾਂ) ਦੇ ਵਰਤਾਰੇ ਤੋਂ **ਵਾ:** ਛੇ ਸ਼ਾਸਤ੍ਰਾਂ **ਵਾ:** ਪੰਜ ਗਿਆਨ ਇੰਦ੍ਰੀਏ ਛੇਵਾਂ ਮਨ ਇਨ੍ਹਾਂ ਦੇ ਵਿਸ਼ਿਆਂ ਦੇ ਵਰਤਾਰੇ ਤੋਂ ਪੂਤ = ਪਵਿੱਤਰ ਹੋ ਕੇ ਵਰਤਹਿ = ਵਰਤਣਾ ਕਰੇ।

ਨਾ ਸੰਸਾਰੀ = ਦੁਨਿਆਵੀ ਭਾਵ ਗ੍ਰਿਹਸਥੀ ਪੁਣੇ ਅਤੇ ਨਾ ਹੀ ਅਉਧੂਤ = ਸਾਧੂਪੁਣੇ, ਬਰੱਕਤ ਪੁਣੇ ਦਾ ਹੰਕਾਰ ਹੋਵੇ, ਭਾਵ ਸਮ ਦ੍ਰਿਸ਼ਟੀ ਵਿਚ ਰਹਿਣਾ ਕਰੇ, ਇਉਂ ਜੋ ਪਵਿੱਤਰ ਹੋ ਕੇ ਵਰਤਣਾ ਕਰੇ, ਇਹੋ ਹੀ ਅਸਲ ਜੀਵਨ ਦੀ ਜੁਗਤੀ ਹੈ, ਜੇ ਕਿਸੇ ਨੇ ਜਿਉਣੀ ਹੋਵੇ।

ਅਗਲੀ ਤੁਕ ਵਿਚ ਤੀਸਰੇ ਪ੍ਰਸ਼ਨ ("ਕੰਨ ਪੜਾਇ ਕਿਆ ਖਾਜੈ ਭੁਗਤਿ ॥") ਦਾ ਉੱਤਰ ਹੈ।

## ਨਿਰੰਕਾਰਿ; ਜੋ ਰਹੈ ਸਮਾਇ ॥ ਕਾਹੇ; ਭੀਖਿਆ ਮੰਗਣਿ ਜਾਇ ॥੭॥

ਨਿਰੰਕਾਰਿ = ਪਰਮੇਸ਼ਰ ਦੇ ਵਿਚ ਜੋ = ਜਿਹੜਾ ਹਰ ਵਕਤ ਲੀਨ ਹੋ ਕੇ ਸਮਾਇ = ਸਮਾਇਆ, ਮਿਲਿਆ ਰਹੈ = ਰਹਿੰਦਾ ਹੈ।

ਉਸ ਨੇ ਕਾਹੇ = ਕਿਸ ਵਾਸਤੇ ਭੀਖਿਆ = ਖ਼ੈਰ ਮੰਗਣਿ = ਲੈਣ ਲਈ ਜਾਇ = ਜਾਣਾ ਹੈ, ਭਾਵ ਉਸ ਨੂੰ ਕੰਨ ਪੜਾ ਕੇ ਭਿਖਿਆ ਮੰਗਣ ਦੀ ਲੋੜ ਨਹੀਂ ਰਹਿੰਦੀ ॥੭॥

***ਪ੍ਰਸ਼ਨ :*** *ਹਰੀ ਦਾ ਮੰਦਰ ਕਿਹੜਾ ਹੈ ?*
***ਗੁਰ ਉੱਤਰ :***

**ਪਉੜੀ ॥ ਹਰਿ ਮੰਦਰੁ ਸੋਈ ਆਖੀਐ; ਜਿਥਹੁ ਹਰਿ ਜਾਤਾ ॥**

ਭਾਵੇਂ ਸਾਰੇ ਸਰੀਰ ਹੀ ਹਰੀ ਦੇ ਮੰਦਰ = ਘਰ ਭਾਵ ਰਹਿਣ ਦੇ ਅਸਥਾਨ ਹਨ, ਪਰ ਅਸਲ ਵਿਚ ਸੋਈ = ਉਹੋ ਹੀ ਹਰਿ = ਪਰਮੇਸ਼ਰ ਦਾ ਮੰਦਰ ਆਖੀਐ = ਕਹੀਦਾ ਹੈ, ਜਿਥਹੁ = ਜਿਥੋਂ ਹਰਿ = ਪਰਮੇਸ਼ਰ ਨੂੰ ਜਾਤਾ = ਜਾਣਿਆ ਜਾਂਦਾ ਹੈ।

***ਪ੍ਰਸ਼ਨ :*** *ਉਹ ਕਿਥੋਂ ਪ੍ਰਾਪਤ ਹੁੰਦਾ ਹੈ ?*
***ਗੁਰ ਉੱਤਰ :***

**ਮਾਨਸ ਦੇਹ ਗੁਰ ਬਚਨੀ ਪਾਇਆ; ਸਭੁ ਆਤਮ ਰਾਮੁ ਪਛਾਤਾ ॥**

ਜਿਨ੍ਹਾਂ ਨੇ ਗੁਰਾਂ ਦੇ ਬਚਨੀ = ਬਚਨਾਂ ਨੂੰ ਮੰਨ ਕੇ ਮਾਨਸ = ਮਨੁੱਖਾ ਦੇਹੀ ਵਿਚ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਨੇ ਸਭੁ = ਸਾਰਿਆਂ ਵਿਚ ਬ੍ਰਹਮ ਆਤਮਾ ਰਾਮ = ਰਮਿਆ ਹੋਇਆ ਪਰਮੇਸ਼ਰ ਪਛਾਤਾ = ਪਛਾਣ ਲਿਆ ਹੈ, ਇਉਂ ਪਰਮੇਸ਼ਰ ਮਨੁੱਖਾ ਦੇਹੀ ਵਿਚ ਹੀ ਪ੍ਰਾਪਤ ਹੁੰਦਾ ਹੈ।

**ਬਾਹਰਿ ਮੂਲਿ ਨ ਖੋਜੀਐ; ਘਰ ਮਾਹਿ ਬਿਧਾਤਾ ॥**

ਬਾਹਰ ਸੰਸਾਰ ਦੇ ਅੰਦਰ ਮੂਲਿ = ਕਦਾਚਿਤ ਵੀ ਪਰਮੇਸ਼ਰ ਨੂੰ ਖੋਜੀਐ = ਭਾਲਣਾ ਨ = ਨਹੀਂ ਚਾਹੀਦਾ, ਕਿਉਂਕਿ ਉਹ ਬਿਧਾਤਾ = ਫਲ ਪਰਦਾਤਾ ਪਰਮੇਸ਼ਰ ਹਿਰਦੇ ਰੂਪੀ ਘਰ ਦੇ ਮਾਹਿ = ਵਿਚ ਹੀ ਨਿਵਾਸ ਕਰਦਾ ਹੈ।

**ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ; ਤਿਨੀ ਜਨਮੁ ਗਵਾਤਾ ॥**

ਜਿਹੜੇ ਮਨਮੁਖ ਪੁਰਖ ਮਨੁੱਖਾ ਸਰੀਰ ਰੂਪੀ ਹਰਿ ਮੰਦਰ ਕੀ = ਦੀ ਸਾਰ = ਖ਼ਬਰ ਨ = ਨਹੀਂ ਜਾਣਨੀ = ਜਾਣਦੇ, ਤਿਨੀ = ਉਨ੍ਹਾਂ ਨੇ ਆਪਣੇ ਮਨੁੱਖਾ ਜਨਮ ਨੂੰ ਨਿਸਫਲ ਹੀ ਗਵਾਤਾ = ਗਵਾ ਲਿਆ ਹੈ।

**ਸਭ ਮਹਿ ਇਕੁ ਵਰਤਦਾ; ਗੁਰ ਸਬਦੀ ਪਾਇਆ ਜਾਈ ॥੧੨॥**

ਸਭ = ਸਾਰਿਆਂ ਦੇ ਹਿਰਦੇ ਮਹਿ = ਵਿਚ **ਵਾ:** ਸਭ ਥਾਵਾਂ ਵਿਚ ਇਕ ਪਰਮੇਸ਼ਰ ਹੀ ਵਰਤਦਾ = ਵਰਤ ਰਿਹਾ ਹੈ, ਪਰ ਉਹ ਗੁਰ ਸਬਦੀ = ਉਪਦੇਸ਼ ਦੁਆਰਾ ਹੀ ਪਾਇਆ ਜਾਈ = ਜਾਂਦਾ ਹੈ ॥੧੨॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸਾਹ ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਤੇ ਤੂੰ ਸੱਚੀ ਨਾਈ = ਮਹਿਮਾ ਵਾਲਾ ਹੈਂ।

***ਪ੍ਰਸ਼ਨ :*** *ਮੂਰਖ ਦਾ ਕਹਿਣਾ ਕੌਣ ਸੁਣਦਾ ਹੈ ?*
***ਗੁਰ ਉੱਤਰ :***

**ਸਲੋਕ ਮਃ ੩ ॥ ਮੂਰਖੁ ਹੋਵੈ, ਸੋ ਸੁਣੈ; ਮੂਰਖ ਕਾ ਕਹਣਾ ॥**

ਜਿਹੜਾ ਮੂਰਖ ਕਾ = ਦਾ ਕਹਣਾ = ਕਹਿਆ ਹੋਇਆ ਵਾਕ ਸੁਣ ਕੇ ਹਿਰਦੇ ਅੰਦਰ ਅਮਲ ਕਰਦਾ ਹੈ, ਉਹੋ ਹੀ ਅਸਲ ਮੂਰਖੁ = ਬੇਸਮਝ ਹੋਵੈ = ਹੁੰਦਾ ਹੈ ਤੇ ਉਹੋ ਹੀ ਮੂਰਖ ਦੇ ਕਹੇ ਹੋਏ ਵਾਕ ਨੂੰ ਸੁਣੈ = ਸੁਣਦਾ ਹੈ।

ਅਗਲੀ ਤੁਕ ਪ੍ਰਸ਼ਨ ਰੂਪ ਵਿਚ ਹੈ :

## ਮੂਰਖੁ ਕੇ ਕਿਆ ਲਖਣ ਹੈ; ਕਿਆ ਮੂਰਖ ਕਾ ਕਰਣਾ ॥

***ਪ੍ਰਸ਼ਨ ੧ :*** *ਮੂਰਖ = ਬੇਸਮਝ ਪੁਰਖ ਕੇ = ਦੇ ਕਿਆ = ਕੀ ਲਖਣ ਹੈ = ਹਨ ?*
***ਪ੍ਰਸ਼ਨ ੨ :*** *ਮੂਰਖ ਕਾ = ਦਾ ਕਰਣਾ = ਕਰਤੱਬ ਕਿਆ = ਕੀ ਹੈ ?*

## ਮੂਰਖੁ ਓਹੁ, ਜਿ ਮੁਗਧੁ ਹੈ; ਅਹੰਕਾਰੇ ਮਰਣਾ ॥

***ਉੱਤਰ ੧ :*** ਹੇ ਭਾਈ ! ਓਹੁ = ਉਹ ਪੁਰਖ ਮੂਰਖ ਹੈ, ਜਿ = ਜਿਹੜਾ ਹਰ ਵਕਤ ਮੁਗਧੁ = ਬੇਸਮਝ ਪੁਣੇ ਵਾਲੇ ਕੰਮ ਕਰਦਾ ਹੈ, ਭਾਵ ਜਿਹੜਾ ਪਰਮਾਰਥ ਤੋਂ ਹੀਣਾ ਹੈ। ਇਹ ਮੂਰਖ ਪੁਰਖ ਦੇ ਲੱਖਣ ਹਨ।
***ਉੱਤਰ ੨ :*** (ਅਹੰਕਾਰੇ ਮਰਣਾ) ਮੂਰਖ ਪੁਰਖ ਅਹੰਕਾਰੇ = ਹੰਕਾਰ ਵਿਚ ਹੀ ਆਤਮਿਕ ਮੌਤ ਵੱਲੋਂ ਮਰਣਾ = ਮਰਿਆ ਰਹਿੰਦਾ ਹੈ, ਇਹ ਮੂਰਖ ਦੇ ਕਰਤੱਬ ਹਨ।

## ਏਤੁ ਕਮਾਣੈ ਸਦਾ ਦੁਖੁ; ਦੁਖ ਹੀ ਮਹਿ ਰਹਣਾ ॥

ਏਤੁ = ਇਸ ਤਰ੍ਹਾਂ ਹੰਕਾਰ ਦੇ ਸਹਿਤ ਕਰਮਾਂ ਦੇ ਕਮਾਣੈ = ਕਮਾਉਣੇ ਕਰਕੇ ਸਦਾ = ਹਮੇਸ਼ਾ ਦੁਖੁ = ਕਸ਼ਟ ਹੀ ਪ੍ਰਾਪਤ ਹੁੰਦਾ ਹੈ ਅਤੇ ਜੀਵਨ ਪ੍ਰਯੰਤ ਸਦਾ ਦੁਖਿ ਮਹਿ = ਵਿਚ ਹੀ ਰਹਿਣਾ ਕਰਦਾ ਹੈ **ਵਾ:** ਸਦਾ ਜੰਮਣ ਮਰਣ ਦੇ ਦੁਖ ਵਿਚ ਪਿਆ ਰਹਿੰਦਾ ਹੈ।

## ਅਤਿ ਪਿਆਰਾ ਪਵੈ ਖੂਹਿ; ਕਿਹੁ ਸੰਜਮੁ ਕਰਣਾ ॥

ਜੇਕਰ ਕੋਈ ਅਤਿ = ਬਹੁਤਾ ਪਿਆਰਾ = ਸਨੇਹੀ ਮਿੱਤਰ ਖੂਹ ਵਿਚ ਪਵੈ = ਪੈ ਜਾਵੇ ਭਾਵ ਕੁਸੰਗਤ, ਕੁਮਾਰਗ, ਸੰਸਾਰ ਰੂਪੀ ਖੂਹ ਵਿਚ ਡਿੱਗਦਾ ਹੋਵੇ, ਉਸ ਦੇ ਨਿਕਲਣ ਦਾ ਕਿਹੁ = ਕੋਈ ਸੰਜਮੁ = ਉਪਾਅ ਕਰਨਾ ਯੋਗ ਹੈ।

## ਗੁਰਮੁਖਿ ਹੋਇ ਸੁ ਕਰੇ ਵੀਚਾਰੁ; ਓਸੁ ਅਲਿਪਤੋ ਰਹਣਾ ॥

ਜੇਕਰ ਅੱਗੇ ਉਹ ਗੁਰਮੁਖ ਸੁਭਾਅ ਨੂੰ ਧਾਰਨ ਵਾਲਾ ਹੋਇ = ਹੋਵੇ, ਸੁ = ਉਹੋ ਵੀਚਾਰ ਕਰੇ = ਕਰਦਾ ਹੈ ਕਿ ਠੀਕ ਮੇਰੇ ਭਲੇ ਵਾਸਤੇ ਕਹਿੰਦਾ ਹੈ, ਫੇਰ ਹੀ ਉਸ ਸੰਸਾਰ ਰੂਪੀ, ਕੁਮਾਰਗ ਤੋਂ ਅਲਿਪਤੋ = ਨਿਰਲੇਪ ਰਹਿਣਾ ਕਰਦਾ ਹੈ।

**ਅਥਵਾ** ਜੇਕਰ ਐਸਾ ਪੁਰਖ ਕਹਿਣਾ ਨਾ ਮੰਨੇ ਤਾਂ ਜੋ ਗੁਰਮੁਖ ਹੁੰਦਾ ਹੈ, ਉਹ ਵੀਚਾਰ ਕਰਦਾ ਹੈ ਕਿ ਇਸ ਨੇ ਭਲੇ ਦੀ ਗੱਲ ਨਹੀਂ ਮੰਨੀ, ਫੇਰ ਉਸ ਤੋਂ ਗੁਰਮੁਖ ਜਨ ਨਿਰਲੇਪ ਰਹਿਣਾ ਕਰਦਾ ਹੈ।

**ਅਥਵਾ** ਜੇ ਕੋਈ ਬਹੁਤਾ ਪਿਆਰਾ ਮੂਰਖ ਸੰਸਾਰ ਰੂਪੀ **ਵਾ:** ਮੰਦ ਕਰਮ ਵਿਚ ਪ੍ਰਵਿਰਤ ਹੋਣ ਰੂਪ ਖੂਹ ਵਿਚ ਪਵੈ = ਪੈ, ਭਾਵ ਡਿੱਗਦਾ ਹੋਵੇ, ਉਸ ਦੀ ਬਾਬਤ ਕੋਈ ਉਪਾਅ ਕਰਨਾ ਚਾਹੀਦਾ ਹੈ ?

ਜੇਕਰ ਕੋਈ ਮੂਰਖ ਗੁਰਮੁਖ ਸੁਭਾਅ ਨੂੰ ਧਾਰਨ ਵਾਲਾ ਹੋਵੇ ਤੇ ਉਹ ਵੀਚਾਰੁ = ਨਿਰਨਾ ਕਰੇ = ਕਰ ਲਵੇ, ਫੇਰ ਗੁਰਮੁਖ ਜਨ ਉਸ ਦਾ ਭਲਾ ਕਰ ਦੇਵੇ, ਭਾਵ ਉਸ ਨੂੰ ਸੰਸਾਰ ਰੂਪੀ ਖੂਹ ਵਿਚ ਡਿੱਗਦੇ ਹੋਏ ਤੂੰ ਕੱਢ ਲਵੇ, ਲੇਕਿਨ ਜੇਕਰ ਮੂਰਖ ਪੁਰਖ ਗੁਰਮੁਖ ਜਨ ਨੂੰ ਵੀ ਵਿੱਚੇ ਹੀ ਡੋਬਣਾ ਚਾਹੇ ਤਾਂ ਫੇਰ ਉਸ ਤੋਂ ਅਲਿਪਤੋ = ਨਿਰਲੇਪ ਰਹਿਣਾ ਚਾਹੀਦਾ ਹੈ, ਭਾਵ ਉਸ ਦਾ ਬਹੁਤਾ ਭਲਾ ਕਰਨ ਦੀ ਥਾਂ ਆਪਣੇ ਆਪ ਨੂੰ ਨਾ ਗੁਆ ਲਵੇ।

## ਹਰਿ ਨਾਮੁ ਜਪੈ, ਆਪਿ ਉਧਰੈ; ਓਸੁ ਪਿਛੈ ਡੁਬਦੇ ਭੀ ਤਰਣਾ ॥

ਜੋ ਹਰਿ = ਪਰਮੇਸ਼ਰ ਦੇ ਨਾਮ ਨੂੰ ਮਨ, ਬਾਣੀ ਸਰੀਰ ਕਰਕੇ ਜਪੈ = ਜਪਦਾ ਹੈ, ਉਹ ਆਪ ਉਧਰੈ = ਉਧਰ, ਮੁਕਤ ਹੋ ਜਾਂਦਾ ਹੈ, ਉਸ ਦੇ ਪਿੱਛੇ ਲੱਗ ਕੇ ਸੰਸਾਰ-ਸਮੁੰਦ੍ਰ ਵਿਚ ਡੁੱਬਦੇ ਹੋਏ ਦਾ ਭੀ = ਵੀ ਤਰਨਾ ਹੁੰਦਾ ਹੈ।

## ਨਾਨਕ, ਜੋ ਤਿਸੁ ਭਾਵੈ, ਸੋ ਕਰੇ; ਜੋ ਦੇਇ, ਸੁ ਸਹਣਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਕੁਝ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਕਰੇ = ਕਰਦਾ ਹੈ ਅਤੇ ਉਹ ਪਰਮੇਸ਼ਰ ਜੋ ਵੀ ਦੁਖ ਸੁਖ ਜੀਵ ਨੂੰ ਕਰਮਾਂ ਅਨੁਸਾਰ ਦੇਇ = ਦਿੰਦਾ ਹੈ, ਸੁ = ਉਸ ਨੂੰ ਸਹਣਾ = ਸਹਾਰਨਾ ਕਰੇ ॥੧॥

## ਮਃ ੧ ॥ ਨਾਨਕੁ ਆਖੈ, ਰੇ ਮਨਾ; ਸੁਣੀਐ ਸਿਖ ਸਹੀ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਮਨਾਂ ! ਤੂੰ ਸਹੀ = ਸੱਚੀ **ਵਾ:** ਸਹੀ = ਨਿਸਚੇ ਕਰਕੇ ਸਿਖ = ਸਿੱਖਿਆ ਸੁਣੀਐ = ਸੁਣਨਾ ਕਰ।

## ਲੇਖਾ ਰਬੁ ਮੰਗੇਸੀਆ; ਬੈਠਾ ਕਢਿ ਵਹੀ ॥

ਅੱਗੇ ਦਰਗਾਹ ਵਿਚ ਰਬੁ = ਪਰਮੇਸ਼ਰ ਤੇਰੇ ਪਾਸੋਂ ਲੇਖਾ ਮੰਗੇਸੀਆ = ਮੰਗੇਗਾ, ਜੋ ਤੇਰੇ ਕੀਤੇ ਕਰਮਾਂ ਧਰਮਾਂ ਦੇ ਵਹੀ = ਹਿਸਾਬ ਦੀ ਕਿਤਾਬ ਕੱਢ ਕੇ ਬੈਠਾ ਹੈ।

## ਤਲਬਾ ਪਉਸਨਿ ਆਕੀਆ; ਬਾਕੀ ਜਿਨਾ ਰਹੀ ॥

ਜਿਨ੍ਹਾਂ ਦੇ ਤਰਫ਼ ਪਾਪ ਰੂਪ ਕਰਮਾਂ **ਵਾ:** ਕੀਤੇ ਸੰਚਤ ਕਰਮਾਂ ਦੀ ਬਾਕੀ ਰਹੀ ਹੋਈ ਹੈ **ਵਾ:** ਜਿਨ੍ਹਾਂ ਦਾ ਕੀਤੇ ਕਰਮਾਂ ਧਰਮਾਂ ਦਾ ਹਿਸਾਬ ਕਿਤਾਬ ਰਹੀ = ਰਹਿ ਗਿਆ ਹੈ, ਉਨ੍ਹਾਂ ਆਕੀਆ = ਹੰਕਾਰੀਆਂ **ਵਾ:** ਉਨ੍ਹਾਂ ਆਕੀਆ = ਬਾਗ਼ੀਆਂ ਭਾਵ ਮਨ ਦੇ ਬੇਮੁਖ ਪੁਰਖਾਂ ਨੂੰ ਜਮਾਂ ਦੇ ਤਲਬਾ = ਸਖ਼ਤੀ ਨਾਲ ਪਉਸਨਿ = ਸੱਦੇ ਪੈਣਗੇ।

## ਅਜਰਾਈਲੁ ਫਰੇਸਤਾ; ਹੋਸੀ ਆਇ ਤਈ ॥

ਜੋ ਅਜਰਾਈਲੁ = ਮੌਤ ਦਾ ਫਰੇਸਤਾ = ਦੇਵਤਾ ਹੈ, ਉਹ ਉਨ੍ਹਾਂ ਦੇ ਕੀਤੇ ਕਰਮਾਂ ਅਨੁਸਾਰ ਸਜ਼ਾ ਦੇਣ ਵਾਸਤੇ ਸਿਰ ਉੱਤੇ ਆਇ = ਆ ਕੇ ਤਈ = ਤਈਨਾਤ, ਮੁਕੱਰਰ ਹੋਸੀ = ਹੋਵੇਗਾ, ਜਦੋਂ ਪਰਮੇਸ਼ਰ ਦੀ ਆਗਿਆ ਅਨੁਸਾਰ ਸਥੂਲ ਦੇਹ ਵਿੱਚੋਂ ਸੂਖਮ ਦੇਹ ਨੂੰ ਕੱਢਣਾ ਕੀਤਾ।

## ਆਵਣੁ ਜਾਣੁ ਨ ਸੁਝਈ; ਭੀੜੀ ਗਲੀ ਫਹੀ ॥

ਜਦ ਜਿੰਦ ਭੀੜੀ = ਤੰਗ ਜੂਨ ਰੂਪੀ ਗਲੀ = ਬੀਹੀ ਵਿਚ ਫਹੀ = ਫਸੇਗੀ, ਦੁਖੀ ਹੋਵੇਗੀ, ਉਦੋਂ ਆਵਣੁ = ਆਉਣ ਜਾਣ ਬਾਰੇ ਕੁਝ ਵੀ ਨ = ਨਹੀਂ ਸੁਝਈ = ਸੁੱਝਦਾ **ਵਾ:** ਕਿੱਧਰੋਂ ਆਇਆ ਤੇ ਕਿੱਧਰ ਨੂੰ ਜਾਣਾ ਹੈ, ਐਸੇ ਔਕੁੜ ਦੇ ਸਮੇਂ ਜੀਵ ਨੂੰ ਕੁਝ ਵੀ ਨਹੀਂ ਦਿਸੇਗਾ।

## ਕੂੜ ਨਿਖੁਟੇ ਨਾਨਕਾ; ਓੜਕਿ ਸਚਿ ਰਹੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਥੇ ਦਰਗਾਹ ਵਿਚ ਕੂੜ = ਝੂਠ ਨੇ ਨਿਖੁਟੇ = ਮੁੱਕ,

ਖ਼ਤਮ ਹੋ ਜਾਣਾ ਹੈ ਤੇ ਓੜਕਿ = ਅੰਤ ਨੂੰ ਸਚਿ = ਸਚਿਆਈ ਹੀ ਰਹੀ = ਰਹੇਗੀ, ਭਾਵ ਝੂਠੇ ਪੁਰਖਾਂ ਨੂੰ ਮੰਦ ਕਰਮਾਂ ਕਰਕੇ ਭਾਰੀ ਡੰਡ ਮਿਲੇਗਾ ਤੇ ਚੰਗੇ ਕਰਮ ਕਰਨ ਵਾਲਿਆਂ ਨੂੰ ਸਤਿਕਾਰ ਮਿਲੇਗਾ ॥੨॥

## ਪਉੜੀ ॥ ਹਰਿ ਕਾ ਸਭੁ ਸਰੀਰੁ ਹੈ; ਹਰਿ ਰਵਿ ਰਹਿਆ ਸਭੁ ਆਪੈ ॥

ਹਰਿ = ਪਰਮੇਸ਼ਰ ਕਾ = ਦਾ ਰਚਿਆ ਹੋਇਆ ਸਾਰੇ ਜੀਵਾਂ ਦਾ ਸਰੀਰ ਉਸ ਦਾ ਵੈਰਾਟ ਰੂਪ ਹੀ ਹੈ, **ਵਾ:** ਹਰਿ = ਪਰਮੇਸ਼ਰ ਦਾ ਖੰਡ ਬ੍ਰਹਿਮੰਡ ਆਦਿ ਸਾਰਾ ਵੈਰਾਟ ਰੂਪ ਸਰੀਰ ਹੈ **ਵਾ:** ਸਾਰੇ ਅਕਾਰ ਹੀ ਪਰਮੇਸ਼ਰ ਦਾ ਸਰੀਰ ਹੈ ਤੇ ਹਰਿ = ਪਰਮੇਸ਼ਰ ਆਪੈ = ਆਪ ਹੀ ਸਭੁ = ਸਾਰਿਆਂ ਅੰਦਰ ਰਵਿ = ਵਿਆਪਕ ਹੋ ਰਿਹਾ ਹੈ।

## ਹਰਿ ਕੀ ਕੀਮਤਿ ਨਾ ਪਵੈ; ਕਿਛੁ ਕਹਣੁ ਨ ਜਾਪੈ ॥

ਉਸ ਹਰਿ = ਪਰਮੇਸ਼ਰ ਕੀ = ਦੀ ਕਿਸੇ ਪਾਸੋਂ ਵੀ ਮਹਿਮਾ ਰੂਪ ਵਿਚ ਕੀਮਤ ਨਾ = ਨਹੀਂ ਪਵੈ = ਪੈ ਸਕਦੀ ਅਤੇ ਕਿਸੇ ਪ੍ਰਕਾਰ ਕਿਛੁ = ਕੁਝ ਕਹਣੁ = ਕਿਹਾ ਵੀ ਨ = ਨਹੀਂ ਜਾਪੈ = ਜਾਣਿਆ ਜਾ ਸਕਦਾ।

## ਗੁਰਪਰਸਾਦੀ ਸਾਲਾਹੀਐ; ਹਰਿ ਭਗਤੀ ਰਾਪੈ ॥

ਗੁਰਪਰਸਾਦੀ = ਸਤਿਗੁਰਾਂ ਦੀ ਕਿਰਪਾ ਦੁਆਰਾ ਵਾਹਿਗੁਰੂ ਦੀ ਸਾਲਾਹੀਐ = ਸਿਫ਼ਤ ਕਰੀਏ ਤੇ ਹਰਿ = ਪਰਮੇਸ਼ਰ ਦੀ ਭਗਤੀ ਦੇ ਪ੍ਰੇਮ ਵਿਚ ਹਰ ਵਕਤ ਰਾਪੈ = ਰੰਗੇ ਰਹੀਏ।

## ਸਭੁ ਮਨੁ ਤਨੁ ਹਰਿਆ ਹੋਇਆ; ਅਹੰਕਾਰੁ ਗਵਾਪੈ ॥

ਜੋ ਗੁਰਮੁਖ ਜਨ ਭਗਤੀ ਕਰਦੇ ਹਨ, ਉਹ ਅਹੰਕਾਰ ਨੂੰ ਗਵਾਪੈ = ਗੁਆ ਲੈਂਦੇ ਹਨ ਅਤੇ ਉਨ੍ਹਾਂ ਦਾ ਸਭੁ = ਸਾਰੇ ਤਰ੍ਹਾਂ ਕਰਕੇ ਮਨ ਤਨ ਸ਼ੁੱਭ ਗੁਣਾਂ ਨਾਲ **ਵਾ:** ਪ੍ਰੇਮ ਕਰਕੇ ਹਰਿਆ = ਪ੍ਰਫੁੱਲਤ ਹੋਇਆ ਹੈ।

## ਸਭੁ ਕਿਛੁ ਹਰਿ ਕਾ ਖੇਲੁ ਹੈ; ਗੁਰਮੁਖਿ ਕਿਸੈ ਬੁਝਾਈ ॥੧੩॥

ਕਿਸੇ ਵਿਰਲੇ ਗੁਰਮੁਖ ਨੂੰ ਹੀ ਗੁਰਾਂ ਨੇ ਇਹ ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਕਿ ਸਭੁ = ਸਾਰਾ ਕਿਛੁ = ਕੁਝ ਹਰਿ = ਵਾਹਿਗੁਰੂ ਕਾ = ਦਾ ਖੇਲੁ = ਖੇਡ ਹੀ ਹੈ ॥੧੩॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਤੇ ਤੂੰ ਹੀ ਸੱਚੀ ਨਾਈ = ਮਹਿਮਾ ਵਾਲਾ ਹੈਂ।

## ਸਲੋਕੁ ਮਃ ੧ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇਸ਼ਾਂ ਦੇਸ਼ਾਂਤ੍ਰਾਂ ਵਿਚ ਸੰਗਤਾਂ ਨੂੰ ਤਾਰਦੇ ਹੋਏ ਲਾਹੌਰੋਂ ਹੋ ਕੇ “ਸਤ ਘਰੇ” ਨਗਰ ਵਿਚ ਚਰਨ ਪਾਏ (ਪਹਿਲਾਂ ਇਹ ਨਗਰ ਲਾਹੌਰ ਜ਼ਿਲ੍ਹੇ ਵਿਚ ਸੀ, ਪਰ ਬਾਅਦ ਵਿਚ ਜ਼ਿਲ੍ਹਿਆਂ ਦੀ ਵੰਡ ਮਗਰੋਂ ਇਹ ਨਗਰ ਮਿੰਟ ਗੁਮਰੀ ਜ਼ਿਲ੍ਹੇ ਦੀ ਵੰਡ ਅੰਦਰ ਆ ਗਿਆ ਹੈ) ਸਤਿਗੁਰੂ ਜੀ ਬਜ਼ਾਰ ਦੇ ਸਾਹਮਣੇ ਇਕ ਬ੍ਰਿਛ ਹੇਠਾਂ ਬਿਰਾਜੇ। ਬ੍ਰਿਛ ਦੇ ਸਾਹਮਣੇ ਬਜ਼ਾਰ ਵਿਚ ਇਕ ਅਮੀਰ ਸ਼ਾਹੂਕਾਰ ਦੀ ਦੁਕਾਨ ਸੀ। ਜਿਸ ਦੇ ਹੇਠਾਂ ਮਖ਼ਮਲੀ ਗ਼ਦੈਲੇ ਤੇ ਪਿੱਠ ਪਿੱਛੇ ਸੋਹਣੇ ਸਿਰ੍ਹਾਣੇ ਲੱਗੇ ਹੋਏ ਸਨ ਤੇ ਅੱਗੇ ਪਿੱਛੇ ਨੌਕਰ ਕੰਮ-ਕਾਰ ਕਰ ਰਹੇ ਸਨ। ਸਤਿਗੁਰਾਂ ਨੂੰ ਬ੍ਰਿਛ ਹੇਠਾਂ ਬੈਠਿਆਂ ਇਕ ਪਹਿਰ ਗੁਜ਼ਰ ਗਿਆ ! ਉਸ ਸ਼ਾਹੂਕਾਰ ਨੂੰ ਵੇਖ ਕੇ ਭਾਈ ਮਰਦਾਨਾ ਜੀ ਸਤਿਗੁਰਾਂ ਨੂੰ ਕਹਿਣ ਲੱਗੇ ਕਿ ਸਤਿਗੁਰੂ ਜੀ ਉਹ ਸਾਹਮਣੇ ਵਾਲਾ ਸ਼ਾਹੂਕਾਰ ਬੜਾ ਸੁਖੀ ਹੈ, ਕਿਸੇ ਸੰਤ ਭਗਤ ਵੱਲ ਵੇਖਦਾ ਵੀ ਨਹੀਂ ਹੈ ਆਪਣੇ ਸੁਖ ਵਿਚ ਬੈਠਾ

ਹੈ। ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਭਾਈ ਮਰਦਾਨਿਆ! ਸੰਸਾਰ ਵਿਚ ਸੁਖੀ ਕੇਵਲ ਨਾਮ ਜਪਣ ਵਾਲਾ ਹੀ ਹੋ ਸਕਦਾ ਹੈ, ਇਸ ਲਈ ਨਾਮ ਜਪਣ ਤੋਂ ਬਗ਼ੈਰ ਕੋਈ ਵੀ ਸੁਖੀ ਨਹੀਂ ਹੋ ਸਕਦਾ, ਜਿਵੇਂ ਸੂਰਜ ਤੋਂ ਬਗ਼ੈਰ ਕਦੇ ਦਿਨ ਨਹੀਂ ਹੁੰਦਾ, ਤਿਵੇਂ ਗਿਆਨ ਤੋਂ ਬਗ਼ੈਰ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਭਾਈ ਮਰਦਾਨਾ ਜੀ! ਜੇ ਤੇਰੇ ਹਿਰਦੇ ਵਿਚ ਸੰਸਾ ਹੈ ਤਾਂ ਸ਼ਾਹੂਕਾਰ ਤੋਂ ਜਾ ਕੇ ਪੁੱਛ ਲੈ ਕੇ ਦੁਖੀ ਹੈ ਜਾਂ ਸੁਖੀ ਹੈ। ਉਸ ਵਕਤ ਭਾਈ ਮਰਦਾਨਾ ਸ਼ਾਹੂਕਾਰ ਕੋਲ ਜਾ ਕੇ ਪੁੱਛਣ ਲੱਗਾ ਕਿ ਸ਼ਾਹੂਕਾਰ ਜੀ ਮੈਨੂੰ ਤੂੰ ਬੜਾ ਸੁਖੀ ਪ੍ਰਤੀਤ ਹੁੰਦਾ ਹੈਂ, ਉਸ ਵੇਲੇ ਸ਼ਾਹੂਕਾਰ ਕਹਿਣ ਲੱਗਾ ਕਿ ਮੇਰੇ ਵਰਗਾ ਸੰਸਾਰ ਵਿਚ ਕੋਈ ਵੀ ਦੁਖੀ ਨਹੀਂ ਹੈ। ਜੈਸਾ ਕਿ:

**ਸਰਬ ਜਗਤ ਮਹਿਂ ਮੋਹਿ ਸਮਾਨਾ। ਔਰ ਨ ਕੋਊ ਦੁਖੀ ਮਹਾਨਾਂ॥੧੧॥**

ਭਾਈ ਮਰਦਾਨਾ ਜੀ ਕਹਿਣ ਲੱਗੇ ਕਿ ਜੇ ਤੂੰ ਦੁੱਖਾਂ ਦੀ ਨਵਿਰਤੀ ਕਰਨਾ ਚਾਹੁੰਦਾ ਹੈਂ ਤਾਂ ਦੁੱਖਾਂ ਦੇ ਮੇਟਣ ਵਾਲੇ ਸਤਿਗੁਰਾਂ ਦੇ ਕੋਲ ਜਾ ਕੇ ਆਪਣਾ ਦੁਖ ਦੱਸਣਾ ਕਰ। ਇਹ ਸੁਣ ਕੇ ਸ਼ਾਹੂਕਾਰ ਸ਼ਰਧਾ ਭਾਵਨਾ ਨਾਲ ਭਾਈ ਮਰਦਾਨੇ ਨਾਲ ਆ ਕੇ ਸਤਿਗੁਰਾਂ ਦੇ ਪਾਸ ਆਇਆ ਅਤੇ ਨਮਸਕਾਰ ਕਰਕੇ ਸਤਿਗੁਰਾਂ ਦੇ ਕੋਲ ਆਪਣੇ ਦੁਖ ਨੂੰ ਅਲਾਪਣ ਲੱਗਾ ਕਿ ਮੇਰਾ ਆਪਣੀ ਨਵ-ਵਿਆਹੀ ਇਸਤ੍ਰੀ ਨਾਲ ਬੜਾ ਪ੍ਰੇਮ ਸੀ। ਇਕ ਵਾਰ ਉਹ ਇਤਨੀ ਬੀਮਾਰ ਹੋ ਗਈ ਕਿ ਬਚਣ ਦੀ ਉਮੀਦ ਹੀ ਨਾ ਰਹੀ, ਮੈਂ ਉਸ ਦੀ ਤੰਦਰੁਸਤੀ ਲਈ ਬਥੇਰਾ ਦਾਨ ਕੀਤਾ ਪਰ ਠੀਕ ਹੋਣ ਦੀ ਸੰਭਾਵਨਾ ਨਾ ਰਹੀ। ਮੇਰਾ ਮਨ ਕਾਬੂ ਵਿਚ ਨਾ ਰਿਹਾ ਤੇ ਉਸ ਦੇ ਕੋਲ ਬੈਠ ਕੇ ਮੈਂ ਰੋਣ ਲੱਗਾ ਕਿ ਮੈਂ ਤੇਰੇ ਬਗ਼ੈਰ ਕੀ ਸੁਖ ਭੋਗਾਂਗਾ, ਤਦ ਮੇਰੀ ਇਸਤ੍ਰੀ ਕਹਿਣ ਲੱਗੀ ਕਿ ਮੇਰੇ ਵਾਸਤੇ ਤੂੰ ਰੋਂਦਾ ਕਿਉਂ ਹੈਂ, ਤੂੰ ਆਪਣੇ ਆਪ ਨੂੰ ਬਹੁਤਾ ਧਨਵਾਨ ਕਹਾਉਂਦਾ ਹੈਂ ਮੇਰੇ ਮਰਨ ਤੋਂ ਬਾਅਦ ਹੋਰ ਵਿਆਹ ਕਰਾ ਲਵੇਂਗਾ। ਜੈਸਾ ਕਿ:

**ਹਿਤ ਮੇਰੇ ਕਿਉਂ ਰੋਦਨ ਠਾਨੋ॥ ਨਿਜ ਕੋ ਬਡ ਧਨਵੰਤ ਪਛਾਨੋ॥**
**ਮੈਂ ਮਰਿਹੋ ਕਰਿ ਬਯਾਹ ਬਹੋਰੀ॥ ਭੋਗਹੁ ਆਨਿ ਮੰਗਨਾ ਔਰੀ॥੧੬॥**

ਜਦ ਤੂੰ ਉਸ ਦੇ ਨਾਲ ਭੋਗ ਬਿਲਾਸ ਕਰਕੇ ਮਸਤ ਹੋ ਗਿਆ, ਫਿਰ ਤੂੰ ਮੈਨੂੰ ਯਾਦ ਵੀ ਨਹੀਂ ਕਰੇਂਗਾ, ਤਦ ਮੈਂ ਕਿਹਾ ਕਿ ਮੈਂ ਤੇਰੇ ਤੋਂ ਬਗ਼ੈਰ ਹੋਰ ਸ਼ਾਦੀ ਨਹੀਂ ਕਰਾਉਣੀ, ਤੂੰ ਜਿਉਂਦੀ ਰਹੇਗੀ ਤਾਂ ਮੈਂ ਭੋਗ ਬਿਲਾਸ ਕਰਾਂਗਾ, ਨਹੀਂ ਮੈਂ ਵੀ ਮਰ ਜਾਵਾਂਗਾ।

**ਬਿਲਸਿ ਬਿਲਾਸਨ ਹ੍ਵੈ ਅਹਿਲਾਦੂ। ਮੁਝਹਿ ਬਿਸਾਰਹਿਂ ਕਰਹਿਂ ਨ ਯਾਦੂ।**
**ਮੈਂ ਭਾਖਯੋ ਸੁਨੀਐ ਪ੍ਰਿਯ ਮੋਰੀ। ਤੁਝ ਬਿਨ ਮੋਹਿ ਨ ਭਾਵੈ ਔਰੀ॥੧੭॥**
**ਤੂੰ ਜੀਵਹਿਂ ਤੇ ਕਰੌਂ ਬਿਲਾਸਾ। ਨਤੁ ਮੈਂ ਤਜੋਂ ਜੀਯਨ ਕੀ ਆਸਾ।**
**ਪ੍ਰਾਨ ਸਮਾਨ ਮੋਹਿ ਕੋ ਪਯਾਰੀ। ਤੁਝ ਬਿਨ ਕਸ ਬਿਸਲੋਂ ਬਿਬ ਨਾਰੀ॥੧੮॥**

ਇਹ ਸੁਣ ਕੇ ਮੇਰੀ ਘਰਵਾਲੀ ਕਹਿਣ ਲੱਗੀ ਕਿ ਇਹ ਗੱਲਾਂ ਜਿਉਂਦਿਆਂ ਤਕ ਹੀ ਹਨ। ਮੇਰੇ ਮਰਨ ਤੋਂ ਬਾਅਦ ਸਭ ਭੁੱਲ ਜਾਣਗੀਆਂ, ਭਾਵ ਜੇਕਰ ਮੈਂ ਜਿਉਂਦੀ ਰਹੀ ਤਾਂ ਵੇਖ ਲਵਾਂਗੀ, ਜੇਕਰ ਮਰ ਗਈ ਤਾਂ ਮੈਂ ਕਿਹੜਾ ਵੇਖਣ ਆਉਣਾ ਹੈ। ਇਹ ਸੁਣ ਕੇ ਮੈਂ ਆਪਣੀ ਇਸਤ੍ਰੀ ਨੂੰ ਆਪਣੇ ਚਿੱਤ ਦੇ ਮੋਹ ਦੀ ਬਿਰਤੀ ਉਸ ਦੇ ਸਾਹਮਣੇ ਪ੍ਰਗਟ ਕਰਨ ਵਾਸਤੇ ਇਕ ਤਿੱਖੀ ਛੁਰੀ ਲੈ ਕੇ ਆਪਣਾ ਗੁਪਤ ਅੰਗ ਕੱਟ ਕੇ ਸੁੱਟ ਦਿੱਤਾ, ਤਦ ਮੈਂ ਕਿਹਾ ਕਿ ਤੈਨੂੰ ਹੁਣ ਤਾਂ ਮੇਰੇ 'ਤੇ ਭਰੋਸਾ ਹੈ, ਇਹ ਸਭ ਕੁਝ ਵੇਖ ਕੇ ਮੇਰੀ ਇਸਤ੍ਰੀ ਨੇ ਕੁਝ ਨਾ ਕਿਹਾ, ਮੇਰਾ ਗੁਪਤ ਅੰਗ ਕੱਟੇ ਜਾਣ ਕਰਕੇ ਬਹੁਤ ਸਾਰਾ ਖ਼ੂਨ ਵਗ ਗਿਆ, ਜਿਸ ਕਾਰਨ ਮੇਰਾ ਸਰੀਰ ਬਹੁਤ ਕਮਜ਼ੋਰ ਹੋ ਗਿਆ, ਮੈਨੂੰ ਹਕੀਮਾਂ ਨੇ ਹੌਲੀ ਹੌਲੀ ਦਵਾ ਬੂਟੀਆਂ ਦੇ ਨਾਲ ਠੀਕ ਕੀਤਾ। ਕੁਝ ਸਮੇਂ ਬਾਅਦ ਮੇਰੀ ਘਰਵਾਲੀ ਇਸਤ੍ਰੀ ਤੰਦਰੁਸਤ ਹੋਣ ਲੱਗ ਪਈ, ਜਦ ਤੰਦਰੁਸਤ ਹੋ ਗਈ ਤੇ ਸਰੀਰ ਵਿਚ

ਬਲ ਪੂਰਾ ਹੋ ਗਿਆ ਤਾਂ ਉਸ ਦੇ ਸਰੀਰ ਵਿਚ ਕਾਮ ਦੀ ਵਾਸ਼ਨਾ ਜਾਗੀ ਤੇ ਮੇਰੇ ਕੋਲ ਕਾਮ ਪੂਰਤੀ ਦੀ ਇੱਛਾ ਕੀਤੀ। ਜਦ ਮੈਂ ਉਸ ਦੀ ਇੱਛਾ ਪੂਰੀ ਨਾ ਕਰ ਸਕਿਆ ਤਾਂ ਉਹ ਪਰਾਏ ਪੁਰਖਾਂ ਨਾਲ ਬਿਭਚਾਰ ਕਰਨ ਲੱਗ ਪਈ। ਇਸ ਗੱਲ ਦਾ ਮੈਨੂੰ ਬਹੁਤਾ ਭਾਰੀ ਦੁੱਖ ਹੈ, ਇਉਂ ਮੇਰੇ ਸਮਾਨ ਦੁਨੀਆਂ ਵਿਚ ਹੋਰ ਕੋਈ ਵੀ ਦੁਖੀ ਨਹੀਂ ਹੈ। ਜੈਸਾ ਕਿ :

**ਚਿੰਤਾਤੁਰ ਦੁਖ ਮਹਿਂ ਦਿਨ ਰੈਨਾ॥ ਮੋ ਸੋ ਦੁਖੀ ਅਵਰ ਕੋ ਹੈ ਨਾਂ॥੨੫॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੨੩)*

ਸ਼ਾਹੂਕਾਰ ਦੀ ਸਾਰੀ ਵਾਰਤਾ ਸੁਣ ਕੇ ਸਤਿਗੁਰਾਂ ਨੇ ਉਸ ਨੂੰ ਉਪਦੇਸ਼ ਦੇਣ ਲਈ ਅਤੇ ਨਾਮ ਤੋਂ ਬਿਨਾਂ ਸਾਰਾ ਸੰਸਾਰ ਹੀ ਦੁਖੀ ਦਰਸਾਉਂਦਿਆ ਸ਼ਬਦ ਉਚਾਰਨ ਕੀਤਾ :

# ਸਹੰਸਰ ਦਾਨ ਦੇ; ਇੰਦ੍ਰ ਰੋਆਇਆ॥

ਹੇ ਭਾਈ! ਜਦ ਗੋਤਮ ਰਿਖੀ ਦੀ ਇਸਤ੍ਰੀ ਅਹਿਲਿਆ ਨਾਲ ਇੰਦਰ ਭੋਗ ਕਰਨ ਆਇਆ, ਤਦ ਗੋਤਮ ਰਿਖੀ ਨੇ ਸਹੰਸਰ = ਹਜ਼ਾਰ ਭਗਾਂ ਦਾ ਦਾਨ = ਡੰਨ ਦੇ ਕੇ ਇੰਦਰ ਰਾਜੇ ਨੂੰ ਰੋਆਇਆ = ਰੁਆਉਣਾ ਕੀਤਾ ਸੀ **ਵਾ:** ਡੰਨ ਦੇਣ ਕਰਕੇ ਇੰਦਰ (ਰੋ + ਆਇਆ) ਰੋਣੇ ਵਿਚ ਆਇਆ ਸੀ।

**ਸਾਖੀ—ਇੰਦ੍ਰ ਅਤੇ ਅਹਿਲਿਆ ਦੀ :** ਸੌ ਅਸਮੇਧ ਜਗ ਕਰਕੇ ਇੰਦ੍ਰ ਪਦਵੀ ਪ੍ਰਾਪਤ ਹੁੰਦੀ ਹੈ ਤਾਂ ਹੀ ਸਵਰਗ ਦਾ ਰਾਜਾ ਇੰਦਰ ਬਣਿਆ ਜਾਂਦਾ ਹੈ। ਰਾਜੇ ਇੰਦ੍ਰ ਕੋਲ ਇਕ ਤੋਂ ਇਕ ਚੜ੍ਹਦੇ ਰੂਪ ਵਾਲੀਆਂ ਅਪੱਛਰਾਂ ਸਨ, ਪਰ ਫੇਰ ਵੀ ਉਸ ਦੀ ਭੈੜੀ ਦ੍ਰਿਸ਼ਟੀ ਸੀ, ਜਿਸ ਕਰਕੇ ਉਹ ਅਹਿਲਿਆ ਦੇ ਸੋਹਣੇ ਰੂਪ ਨੂੰ ਵੇਖ ਕੇ ਲਲਚਾਉਂਦਾ ਸੀ, ਉਧਰ ਅਹਿਲਿਆ ਦੇ ਅੰਦਰ ਵੀ ਰੁਚੀ ਸੀ ਕਿ ਮੇਰੀ ਇੰਦਰ ਰਾਜੇ ਨਾਲ ਸ਼ਾਦੀ ਹੋ ਜਾਵੇ, ਇਉਂ ਦੋਹਾਂ ਦੇ ਅੰਦਰ ਬਿਭਚਾਰ ਕਰਨ ਦਾ ਸੁਭਾਅ ਸੀ। ਉਸੇ ਕਾਰਨ ਕਰਕੇ ਇਕ ਦਿਨ ਰਾਜੇ ਇੰਦਰ ਨੇ ਸਾਰਿਆਂ ਦੇਵਤਿਆਂ ਦੀ ਸਭਾ ਬੁਲਾਈ ਤੇ ਸੂਰਜ ਨੂੰ ਪੁੱਛਣ ਲੱਗਾ ਕਿ ਦੁਨੀਆਂ ਵਿਚ ਸਭ ਤੋਂ ਸੋਹਣੇ ਸਰੂਪ ਵਾਲੀ ਇਸਤ੍ਰੀ ਕੌਣ ਹੈ, ਸੂਰਜ ਦਾ ਅਭਿਮਾਨੀ ਦੇਵਤਾ ਕਹਿਣ ਲੱਗਾ ਕਿ ਮੇਰੇ ਤੇਜ ਪ੍ਰਕਾਸ਼ ਕਰਕੇ ਸਾਰੇ ਲੁਕ ਜਾਂਦੇ ਹਨ, ਮੈਂ ਨਹੀਂ ਦੱਸ ਸਕਦਾ ਕਿ ਸਭ ਤੋਂ ਸੋਹਣੇ ਸਰੂਪ ਵਾਲੀ ਕਿਹੜੀ ਇਸਤ੍ਰੀ ਹੈ। ਫੇਰ ਰਾਜੇ ਇੰਦਰ ਨੇ ਚੰਦਰਮਾ ਨੂੰ ਕਿਹਾ ਕਿ ਤੂੰ ਦੱਸ ਸਭ ਤੋਂ ਸੁੰਦਰ ਸਰੂਪ ਵਾਲੀ ਇਸਤ੍ਰੀ ਕਿਹੜੀ ਹੈ, ਉਸ ਵੇਲੇ ਚੰਦਰਮਾ ਦੇ ਅਭਿਮਾਨੀ ਦੇਵਤੇ ਨੇ ਕਿਹਾ ਕਿ ਸਭ ਤੋਂ ਮਾਤ ਲੋਕ ਵਿਚ ਸੁੰਦਰ ਰੂਪ ਵਾਲੀ ਇਸਤ੍ਰੀ ਗੌਤਮ ਦੇ ਘਰਵਾਲੀ ਅਹਿਲਿਆ ਹੈ। ਇਹ ਸੁਣ ਕੇ ਇੰਦਰ ਨੇ ਚੰਦਰਮਾ ਨੂੰ ਕਿਹਾ ਕਿ ਤੂੰ ਮੇਰੀ ਮਦਦ ਕਰ ਤਾਂ ਜੋ ਮੈਂ ਅਹਿਲਿਆ ਨੂੰ ਮਿਲ ਸਕਾਂ, ਚੰਦਰਮਾ ਦਾ ਅਭਿਮਾਨੀ ਦੇਵਤਾ ਕਹਿਣ ਲੱਗਿਆ ਕਿ ਗੌਤਮ ਰਿਖੀ ਹਰ ਰੋਜ਼ ਕੁੱਕੜ ਦੇ ਬਾਂਗ ਦੇਣ ਤੋਂ ਬਾਅਦ ਗੋਦਾਵਰੀ ਨਦੀ ਵਿਚ ਇਸ਼ਨਾਨ ਕਰਦਾ ਹੈ, ਇਸ ਲਈ ਮੈਂ ਕੁੱਕੜ ਬਣ ਕੇ ਪਹਿਲਾਂ ਹੀ ਬਾਂਗ ਦੇ ਦੇਵਾਂਗਾ ਤੇ ਤੁਸੀਂ ਉਸਦੀ ਘਰਵਾਲੀ ਅਹਿਲਿਆ ਨੂੰ ਮਿਲ ਲੈਣਾ। ਜਦ ਚੰਦਰਮਾ ਨੇ ਕੁੱਕੜ ਬਣ ਕੇ ਬਾਂਗ ਦਿੱਤੀ, ਤਦ ਗੌਤਮ ਰਿਖੀ ਇਸ਼ਨਾਨ ਕਰਨ ਲਈ ਗੋਦਾਵਰੀ ਵੱਲ ਚੱਲ ਪਿਆ, ਜਦ ਗੋਦਾਵਰੀ ਵਿਚ ਇਸ਼ਨਾਨ ਕਰਨ ਲਈ ਵੜਿਆ ਤਾਂ ਉਸ ਵੇਲੇ ਅਵਾਜ਼ ਆਈ ਕਿ ਅਜੇ ਤਾਂ ਅੱਧੀ ਰਾਤ ਦਾ ਵਕਤ ਹੈ, ਤੇਰੇ ਘਰ ਵਿਚ ਤਾਂ ਚੋਰ ਆਏ ਹੋਏ ਹਨ, ਤੂੰ ਜਲਦੀ ਵਾਪਸ ਚਲਾ ਜਾ। ਗੌਤਮ ਰਿਖੀ ਉਸੇ ਵੇਲੇ ਨਦੀ ਤੋਂ ਬਾਹਰ ਨਿਕਲ ਕੇ ਗਿੱਲਾ ਪਰਨਾ ਹੱਥ ਵਿਚ ਨਚੋੜਦਾ ਦੌੜਿਆ ਆਇਆ। ਅੱਗੋਂ ਲੜਕੀ ਮਿਲੀ ਤਾਂ ਉਸ ਤੋਂ ਪੁੱਛਿਆ ਅੰਦਰ ਕੌਣ ਹੈ ? ਉਸ ਨੇ ਕਿਹਾ ਕਿ 'ਮਾਜਾਰ' ਹੈ, ਮਾਜਾਰ ਨਾਮ ਬਿੱਲੇ ਦਾ ਵੀ ਹੁੰਦਾ ਹੈ ਤੇ ਇਸ ਦਾ ਅਰਥ ਮਾਂ ਦਾ ਯਾਰ ਵੀ ਬਣ ਜਾਂਦਾ ਹੈ, ਇਉਂ ਜਦ ਰਿਖੀ ਨੇ ਵੇਖਿਆ ਕਿ ਇੰਦਰ ਆਇਆ ਹੋਇਆ ਹੈ, ਉਸ ਵੇਲੇ ਸਰਾਪ ਦੇ ਦਿੱਤਾ ਕਿ ਤੇਰੇ ਸਾਰੇ ਸਰੀਰ ਉੱਤੇ ਕੋਹੜ ਹੋ ਜਾਵੇ ਭਾਵ ਜਿਸ ਭਗ ਦੇ ਕਾਰਨ ਤੂੰ ਮੇਰੇ ਘਰ ਵਿਚ ਆਇਆ ਸੀ, ਉਹ ਤੇਰੇ ਸਰੀਰ 'ਤੇ ਹਜ਼ਾਰ ਹੋ ਜਾਣ। ਜੈਸਾ ਕਿ :

**ਇਕ ਭਗ ਕਾਰਨ ਇਹ ਠਾਂ ਆਯੋ॥ ਨਹੀਂ ਰਿਖਨ ਤੇ ਨੈਕੁ ਡਰਾਯੋ॥੪੯॥**
**ਭਗ ਸਹੰਸ੍ਰ ਹੋਵਹਿਂ ਤਨ ਤੇਰੇ॥ ਭਯੋ ਸਰਾਪ ਨਹਿਂ ਜਾਵਹਿਂ ਡੇਰੇ॥**
**ਅਤਿ ਕੁਰੂਪ ਤਿਹ ਬਨਾ ਸਰੀਰਾ॥ ਜਸ ਅਘ ਤਸ ਫਲ ਪਾਇ ਅਧੀਰਾ॥੫੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੨੩)*

ਇਉਂ ਇੰਦਰ ਹਜ਼ਾਰ ਭਗਾਂ ਦਾ ਦਾਨ ਲੈ ਕੇ ਬੜਾ ਰੋਇਆ ਅਤੇ ਡਰ ਦਾ ਮਾਰਿਆ ਹੋਇਆ ਮਨ ਸਰੋਵਰ ਵਿਚ ਕਮਲਾਂ ਦੇ ਬਗ਼ੀਚਿਆਂ ਵਿਚ ਲੁਕ ਗਿਆ ਸੀ।

## ਪਰਸਰਾਮੁ; ਰੋਵੈ ਘਰਿ ਆਇਆ॥

ਜਦੋਂ ਪਿਤਾ ਦੇ ਮਰੇ ਦੀ ਖ਼ਬਰ ਸੁਣ ਕੇ ਪਰਸਰਾਮ ਆਪਣੇ ਘਰ ਆਇਆ, ਤਦੋਂ ਆਪਣੇ ਪਿਤਾ ਨੂੰ ਮਰਿਆ ਹੋਇਆ ਦੇਖ ਕੇ ਬਹੁਤ ਰੋਇਆ **ਵਾ:** ਜਦੋਂ ਰਾਮਚੰਦ੍ਰ ਜੀ ਨੇ ਪਰਸਰਾਮ ਦੇ ਪੈਰੀਂ ਹੱਥ ਲਾ ਕੇ ਇਸਦੀ ਸਾਰੀ ਸੱਤਿਆ ਖੋਹ ਲਈ, ਤਦੋਂ ਸੱਤਿਆ ਤੋਂ ਬਿਨਾਂ ਹੋ ਕੇ ਬਹੁਤ ਰੋਇਆ।

**ਅਥਵਾ** ਪਰਸਰਾਮ ਬ੍ਰਾਹਮਣਾਂ ਨੂੰ ਮੰਗਦਿਆਂ ਵੇਖ ਕੇ ਆਪਣੇ ਘਰ ਆਇਆ ਅਤੇ ਆਪਣੀ ਮਾਤਾ ਰੇਣੁਕਾ ਦੇ ਪਾਸ ਬਹੁਤ ਰੋਵੈ=ਰੋਇਆ ਭਾਵ ਪਰਸਰਾਮ ਨੇ ਇੱਕੀ ਵਾਰ ਛੱਤਰੀਆਂ ਨੂੰ ਮਾਰ ਕੇ ਬ੍ਰਾਹਮਣਾਂ ਨੂੰ ਰਾਜ ਦਿੱਤਾ, ਫੇਰ ਵੀ ਬ੍ਰਾਹਮਣ ਖ਼ਾਲੀ ਦੇ ਖ਼ਾਲੀ ਰਹੇ, ਇਸ ਪ੍ਰਕਾਰ ਦੀ ਬ੍ਰਾਹਮਣਾਂ ਦੀ ਹਾਲਤ ਵੇਖ ਪਰਸਰਾਮ ਘਰ ਵਿਚ ਆ ਕੇ ਬਹੁਤ ਰੋਇਆ।

ਇਸ ਦਾ ਸਾਰਾ ਪ੍ਰਸੰਗ ਪੁਰਾਣਾਂ ਅਨੁਸਾਰ ਇਉਂ ਹੈ:

**ਸਾਖੀ—ਪਰਸਰਾਮ ਦੀ :** ਇਕ ਸਹੰਸ੍ਰ ਬਾਹੂ ਨਾਮੇ ਰਾਜਾ ਹੋਇਆ ਹੈ, ਜਿਸ ਨੇ ਸਾਰੀ ਧਰਤੀ ਉੱਤੇ ਦਿਗ਼ ਬਿਜੈ ਕੀਤੀ ਹੈ। ਜਦ ਉਸ ਨੇ "ਜਮ ਦਗਨ" ਰਿਖੀ ਨੇ ਆਸ਼ਰਮ ਉੱਤੇ ਆ ਕੇ ਡੇਰਾ ਲਗਾਇਆ, ਤਦ ਰਿਖੀ ਨੇ ਸਵਰਗ ਵਿੱਚੋਂ ਕਾਮਧੇਨ ਗਊ ਮੰਗਵਾ ਕੇ ਰਾਜੇ ਸਹੰਸ੍ਰ ਬਾਹੂ ਦੀ ਬਹੁਤ ਪ੍ਰਾਹੁਣਚਾਰੀ ਕੀਤੀ, ਰਾਜੇ ਨੇ ਉਸ ਗਊ ਦਾ ਪ੍ਰਤਾਪ ਦੇਖ ਕੇ ਜਮ ਦਗਨ ਰਿਖੀ ਨੂੰ ਕਿਹਾ ਕਿ ਇਹ ਗਊ ਤੂੰ ਮੈਨੂੰ ਦੇ ਦੇਹ, ਜਮ ਦਗਨ ਰਿਖੀ ਕਹਿਣ ਲੱਗਾ ਕਿ ਇਹ ਪਰਮੇਸ਼ਰ ਦਾ ਕੇਵਲ ਰਿਖੀਆਂ ਲਈ ਧਨ ਬਣਾਇਆ ਹੋਇਆ ਹੈ, ਜਦ ਲੋੜ ਪੈਂਦੀ ਹੈ ਰਿਖੀਆਂ ਦੀ ਕਾਮਨਾ ਪੂਰੀ ਕਰਦੀ ਹੈ, ਇਹ ਰਾਜਿਆਂ ਦਾ ਧਨ ਨਹੀਂ ਹੈ, ਤੁਹਾਡੇ ਕੋਲ ਧਰਤੀ ਹੀ ਕਾਮਧੇਨ ਗਊ ਹੈ।

ਇਹ ਸੁਣ ਕੇ ਜਦ ਸਹੰਸ੍ਰ ਬਾਹੂ ਨੇ ਕਾਮਧੇਨ ਗਊ ਨੂੰ ਖੋਹਣਾ ਚਾਹਿਆ, ਤਦ ਜਮਦਗਨ ਰਿਖੀ ਨੇ ਗਊ ਨੂੰ ਸਵਰਗ ਵੱਲ ਭੇਜ ਦਿੱਤਾ। ਜਦੋਂ ਸਵਰਗ ਨੂੰ ਜਾ ਰਹੀ ਸੀ, ਉਸ ਵਕਤ ਸਹੰਸ੍ਰ ਬਾਹੂ ਨੇ ਦੋ ਤੀਰ ਮਾਰੇ, ਇਕ ਤੀਰ ਗਊ ਦੇ ਕੰਨ ਵਿਚ ਤੇ ਦੂਸਰਾ ਤੀਰ ਗਊ ਦੇ ਪੈਰ ਵਿਚ ਵੱਜਿਆ। ਗਊ ਦੇ ਪੈਰ ਵਿੱਚੋਂ ਜੋ ਖ਼ੂਨ ਨਿਕਲਿਆ, ਉਸ ਤੋਂ ਲਸਨ ਦੀ ਪੈਦਾਇਸ਼ ਹੋਈ ਅਤੇ ਕੰਨਾਂ ਵਿੱਚੋਂ ਜੋ ਖ਼ੂਨ ਨਿਕਲਿਆ, ਉਸ ਤੋਂ ਤੰਬਾਕੂ ਦੀ ਪੈਦਾਇਸ਼ ਹੋਈ, ਜਿਸ ਕਰਕੇ ਕਾਫ਼ੀ ਦੁਨੀਆਂ ਭਰਿਸ਼ਟ ਹੋ ਰਹੀ ਹੈ, ਸਹੰਸ੍ਰ ਬਾਹੂ ਨੇ ਤੀਰ ਮਾਰੇ ਪਰ ਫੇਰ ਵੀ ਗਊ ਹੱਥ ਨਾ ਆਈ, ਸਗੋਂ ਫੱਟੜ ਹੋਈ ਸਵਰਗ ਵੱਲ ਚਲੀ ਗਈ, ਉਸ ਵਕਤ ਸਹੰਸ੍ਰ ਬਾਹੂ ਨੇ ਗ਼ੁੱਸੇ ਵਿਚ ਆ ਕੇ ਜਮਦਗਨ ਰਿਖੀ ਨੂੰ ਜਾਨੋਂ ਮਾਰ ਦਿੱਤਾ। ਉਸ ਵੇਲੇ ਜਮਦਗਨ ਰਿਖੀ ਦੀ ਘਰਵਾਲੀ ਰੇਣੁਕਾ ਨੇ ਆਪਣੇ ਪਤੀ ਦੇ ਮਰਨੇ ਨੂੰ ਦੇਖ ਕੇ ਸੱਤ ਵਾਰੀ ਤਿਹੱਥੜ ਮਾਰੇ (ਸੱਤ ਵਾਰੀ ਮੂੰਹ ਉਪਰ, ਸੱਤ ਵਾਰੀ ਛਾਤੀ ਉੱਤੇ ਤੇ ਸੱਤ ਵਾਰੀ ਪੱਟਾਂ ਉਪਰ ਹੱਥ ਮਾਰੇ ਤੇ ਇਉਂ ਇੱਕੀ ਵਾਰੀ ਗਿਣਿਆ ਤੇ ਇਸ ਤਰ੍ਹਾਂ ਹੱਥ ਮਾਰੇ) ਅਤੇ ਪਰਸਰਾਮ ਨੂੰ ਦੁਖੀ ਅਵਾਜ਼ ਨਾਲ ਪੁਕਾਰਿਆ ਤੇ ਪਰਸਰਾਮ ਨੇ ਪਹਿਲਾਂ ਹੀ ਬਚਨ ਦਿੱਤਾ ਹੋਇਆ ਸੀ ਕਿ ਮਾਂ! ਤੂੰ ਜਦੋਂ ਵੀ ਮੈਨੂੰ ਯਾਦ ਕਰੇਂਗੀ, ਮੈਂ ਤਦੋਂ ਤਪੱਸਿਆ ਛੱਡ ਕੇ ਆ ਜਾਵਾਂਗਾ। ਜੈਸਾ ਕਿ:

**ਪਤਿ ਕੋ ਦੇਖਿ ਰੇਣੁਕਾ ਨਾਰੀ॥ ਬਹੁਤ ਬ੍ਰਿਲਾਪਤਿ ਊਚ ਪੁਕਾਰੀ॥੫੬॥**
**ਸਪਤ ਤਿਹੱਥੜ ਹਨਿ ਕਰਿ ਦੇਹੀ॥ ਸੁਤ ਕੋ ਸਿਮਰਿ ਬੁਲਾਯੋ ਤੇਹੀ॥**
**ਤਪ ਹਿਤ ਅਪਰ ਜੁ ਥਾਨ ਸਿਧਾਵਾ॥ ਤਤ ਛਿਨ ਮਾਤ ਨਿਕਟਿ ਚਲਿ ਆਵਾ॥੫੭॥**

ਜਦ ਆਪਣੀ ਮਾਂ ਦੀ ਪੁਕਾਰ ਨੂੰ ਪਰਸਰਾਮ ਨੇ ਸੁਣਿਆ ਤਾਂ ਉਹ ਝਟਪਟ ਤਪ ਕਰਨਾ ਛੱਡ ਕੇ ਘਰ ਆ ਕੇ ਮਾਤਾ ਨੂੰ ਮਿਲਿਆ ਤੇ ਪੁੱਛਿਆ ਕਿ ਹੇ ਮਾਤਾ! ਤੂੰ ਇਤਨਾ ਵਿਰਲਾਪ ਤੇ ਰੁਦਨ ਕਿਉਂ ਕੀਤਾ ਹੈ ? ਤਾਂ ਉਸਨੇ ਸਾਰੀ ਗੱਲ ਸੁਣਾਈ, ਤਦ ਪਿਤਾ ਦੇ ਮਰਨੇ ਨੂੰ ਸੁਣ ਕੇ ਪਰਸਰਾਮ ਬਹੁਤ ਰੋਇਆ ਤੇ ਗ਼ੁੱਸੇ ਵਿਚ ਆ ਕੇ ਇਹ ਪ੍ਰਣ ਕੀਤਾ ਕਿ ਹੁਣ ਮੈਂ ਇੱਕੀ ਵਾਰ ਧਰਤੀ ਨਿਛੱਤ੍ਰੀਨ ਕਰਾਂਗਾ ਭਾਵ ਛੱਤਰੀਆਂ ਨੂੰ ਦੁਨੀਆਂ ਤੋਂ ਖ਼ਤਮ ਕਰ ਦੇਵਾਂਗਾ ਤੇ ਬ੍ਰਾਹਮਣਾਂ ਨੂੰ ਰਾਜ ਦਿਆਂਗਾ। ਜੈਸਾ ਕਿ :

**ਸੱਤਿ ਪਛਾਨ ਅਬਹਿ ਪ੍ਰਨ ਮੋਰਾ॥ ਛੱਤ੍ਰੀ ਛੋਡੋਂ ਨਹਿੰ ਕਿਤ ਠੌਰਾ॥**
**ਇਕੀਸ ਬਾਰ ਨਿਛੱਤ੍ਰੀ ਧਰਨੀ॥ ਅਤਿ ਸੰਗ੍ਰਾਮ ਕਰੋਂ ਬਲ ਕਰਨੀ॥੫੯॥**

ਇਸ ਤਰ੍ਹਾਂ ਕਹਿ ਕੇ ਹੱਥ ਵਿਚ ਕੁਹਾੜਾ ਲੈ ਕੇ ਤੇ ਹੋਰ ਵੀ ਸ਼ਸਤ੍ਰ ਅਸਤ੍ਰ ਲੈ ਕੇ ਯੁੱਧ ਮਚਾਇਆ ਤੇ ਸਭ ਤੋਂ ਪਹਿਲਾਂ ਸਹੰਸ੍ਰ ਬਾਹੂ ਰਾਜੇ ਦੀਆਂ ਹਜ਼ਾਰ ਭੁਜਾਂ ਕੱਟ ਦਿੱਤੀਆਂ ਤੇ ਬਾਕੀ ਹੋਰ ਵੀ ਚੁਣ ਚੁਣ ਕੇ ਸਾਰੇ ਛੱਤਰੀ ਮਾਰਨਾ ਕੀਤੇ ਤੇ ਬ੍ਰਾਹਮਣਾਂ ਨੂੰ ਰਾਜ ਦੇ ਦਿੱਤਾ, ਜਦ ਛੱਤਰੀ ਫੇਰ ਵੱਧ ਗਏ ਤਾਂ ਉਨ੍ਹਾਂ ਨੇ ਬ੍ਰਾਹਮਣਾਂ ਪਾਸੋਂ ਧਰਤੀ ਦਾ ਰਾਜ ਖੋਹ ਲਿਆ। ਤਦ ਪਰਸਰਾਮ ਨੇ ਛੱਤਰੀਆਂ ਨੂੰ ਮਾਰ ਕੇ ਫੇਰ ਬ੍ਰਾਹਮਣਾਂ ਨੂੰ ਰਾਜ ਲੈ ਕੇ ਦਿੱਤਾ, ਇਸ ਤਰ੍ਹਾਂ ਛੱਤਰੀਆਂ ਨੂੰ ਮਾਰ ਕੇ ਪਰਸਰਾਮ ਉਨ੍ਹਾਂ ਦੇ ਖ਼ੂਨ ਦਾ ਕੁੰਡ ਭਰ ਕੇ ਨਹਾਇਆ ਕਰੇ ਤੇ ਆਪਣੇ ਪ੍ਰਣ ਅਨੁਸਾਰ ਇੱਕੀ ਵਾਰ ਛੱਤਰੀਆਂ ਨੂੰ ਮਾਰ ਕੇ ਇੱਕੀ ਵਾਰ ਬ੍ਰਾਹਮਣਾਂ ਨੂੰ ਰਾਜ ਦਿੱਤਾ ਜੈਸਾ ਕਿ :

**ਸਹਸ ਬਾਹੁ ਜਮਦਗਨਿ ਘਰਿ ਹੋਇ ਪਰਾਹੁਣਚਾਰੀ ਆ ਇਆ॥**
**ਕਾਮਧੇਣੁ ਲੋਭਾਇ ਕੈ ਜਮਦਗਨੈ ਦਾ ਸਿਰੁ ਵਢਵਾਇਆ॥**
**ਪਿਟਦੀ ਸੁਣਿ ਕੈ ਰੇਣੁਕਾ ਪਰਸਰਾਮ ਧਾਈ ਕਰ ਧਾਇਆ॥**
**ਇਕੀਹ ਵਾਰ ਕਰੋਧ ਕਰਿ ਖਤ੍ਰੀ ਮਾਰਿ ਨਿਖਤ੍ਰ ਗਵਾਇਆ॥...॥੭॥**

*(ਭਾਈ ਗੁਰਦਾਸ ਜੀ, ਵਾਰ ੨੩, ਪਉੜੀ ੭)*

ਪਰ ਫੇਰ ਵੀ ਬ੍ਰਾਹਮਣਾਂ ਨੂੰ ਮੰਗਦਾ ਵੇਖ ਕੇ ਪਰਸਰਾਮ ਬਹੁਤ ਰੋਇਆ। ਜੈਸਾ ਕਿ :

**ਜਾਚਤਿ ਦਿਜ ਦੇਖਤਿ ਜਗ ਮਾਂਹੀ। ਰੋਇ ਬਿਸੂਰਤਿ ਸੁਖ ਤਿਹ ਨਾਂਹੀ॥੬੭॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੨੩)*

## ਅਜੈ ਸੁ ਰੋਵੈ; ਭੀਖਿਆ ਖਾਇ॥

('ਅ-ਜੈ' ਬੋਲੋ)

ਉਦੋਂ ਅਜੈ = ਅਜ ਰਾਜਾ ਸੁ = ਬਹੁਤ ਰੋਵੈ = ਰੋਇਆ, ਜਦੋਂ ਭੀਖਿਆ = ਭਿੱਖਿਆ ਵਿਚ ਦਿੱਤੀ ਲਿੱਦ ਹੀ ਆਪ ਨੂੰ ਖਾਇ = ਖਾਣੀ ਪਈ **ਅਥਵਾ** ਇੰਦੁਮਤੀ ਰਾਣੀ ਦੇ ਵਿਯੋਗ ਵਿਚ ਰਾਜ ਤਿਆਗਣ ਤੋਂ ਬਾਅਦ ਭੀਖਿਆ = ਭਿਖਿਆ ਦਾ ਮੰਗਿਆ ਅਨਾਜ ਖਾਇ = ਖਾ ਕੇ ਅਜੈ = ਅਜ ਰਾਜਾ ਬਹੁਤ ਰੋਇਆ ਸੀ।

**ਸਾਖੀ—ਅਜ ਰਾਜੇ ਦੀ :** ਅਜ ਰਾਜਾ ਸੂਰਜ ਵੰਸ਼ੀ, ਦਸ਼ਰਥ ਦਾ ਪਿਤਾ ਤੇ ਸ੍ਰੀ ਰਾਮ ਚੰਦਰ ਜੀ ਦਾ ਦਾਦਾ ਸੀ ਅਤੇ ਬੜਾ ਧਰਮੀ ਰਾਜਾ ਸੀ। ਹਰ ਰੋਜ਼ ਬ੍ਰਹਮ ਮਹੂਰਤ ਵਿਚ ਉੱਠ ਕੇ ਇਸ਼ਨਾਨ ਪੂਜਾ ਕਰਦਾ[1]

---

੧. ਹਿੰਦੂ ਮੱਤ ਅਨੁਸਾਰ ਇਹੋ ਜਿਹੀਆਂ ਕ੍ਰਿਤਮ ਪੂਜਾ ਕੀਤੀਆਂ ਜਾਂਦੀਆਂ ਹਨ।

ਅਤੇ ਪਹਿਲਾਂ ਸੂਰਜ ਦੇ ਦਰਸ਼ਨ ਕਰਕੇ ਫੇਰ ਦਾਨ ਦੇਣਾ ਸ਼ੁਰੂ ਕਰਦਾ ਸੀ। ਸਵਾ ਪਹਿਰ ਸੂਰਜ ਦੇ ਦਰਸ਼ਨ ਕਰਕੇ ਦਾਨ ਕਰਦਾ ਰਹਿੰਦਾ ਅਤੇ ਫਿਰ ਆਪ ਜਾ ਕੇ ਆਪਣੇ ਘੋੜਿਆਂ ਦੀ ਖ਼ਬਰ ਲੈਂਦਾ ਕਿ ਕਿਤੇ ਕਿਸੇ ਪਸ਼ੂ ਆਦਿ ਨੂੰ ਕੋਈ ਦਿੱਕਤ ਤਾਂ ਨਹੀਂ। ਉਸ ਤੋਂ ਬਾਅਦ ਮਹਿਲਾਂ ਵਿਚ ਵਾਪਸ ਆ ਕੇ ਅੰਨ ਪਾਣੀ ਗ੍ਰਹਿਣ ਕਰਦਾ ਅਤੇ ਫਿਰ ਰਾਜ ਦੇ ਕੰਮ-ਕਾਜ ਸੰਭਾਲਦਾ। ਰੱਬੀ ਨੇਤ, ਇਕ ਦਿਨ ਇਕ ਫ਼ਕੀਰ ਆਇਆ ਜਿਸ ਦੇ ਤਨ ਉਪਰਲਾ ਬਸਤ੍ਰ ਮਸਤਾਨਾ ਹੋ ਚੁੱਕਾ ਸੀ। ਸੰਤ ਕੁਝ ਦੇਰੀ ਨਾਲ ਪੁੱਜਾ। ਉਦੋਂ ਰਾਜਾ ਦਾਨ ਤੋਂ ਵਿਹਲਾ ਹੋ ਕੇ ਘੋੜਿਆਂ ਦੇ ਤਬੇਲੇ ਵਿਚ ਜਾ ਚੁੱਕਾ ਸੀ। ਸੰਤ ਜੀ ਵੀ ਉੱਥੇ ਹੀ ਪਹੁੰਚ ਗਏ ਅਤੇ ਰਾਜੇ ਕੋਲੋਂ ਤਨ ਢਕਣ ਲਈ ਬਸਤ੍ਰ ਦੀ ਮੰਗ ਕੀਤੀ। ਰਾਜੇ ਨੇ ਕਿਹਾ ਕਿ ਮਹਾਰਾਜ! ਅੱਜ ਤਾਂ ਦਾਨ ਦੇਣ ਦਾ ਸਮਾਂ ਲੰਘ ਚੁੱਕਾ ਹੈ। ਇਸ ਲਈ ਆਪ ਜੀ ਕੱਲ੍ਹ ਨੂੰ ਸਮੇਂ ਸਿਰ ਦਰਸ਼ਨ ਦਿਉ। ਤਾਂ ਸੰਤਾਂ ਨੇ ਕਿਹਾ ਕਿ ਰਾਜਨ! ਅਸੀਂ ਇੱਕੋ ਵਾਰ ਮੰਗਦੇ ਹਾਂ। ਕੱਲ੍ਹ ਕਿਸ ਨੇ ਵੇਖੀ ਹੈ। ਜੋ ਦੇਣਾ ਹੈ ਆਪ ਅੱਜ ਹੀ ਦੇ ਦਿਉ। ਸੰਤਾਂ ਦੀ ਗੱਲ ਸੁਣ ਕੇ ਰਾਜਾ ਕੁਝ ਕ੍ਰੋਧ ਕਰ ਗਿਆ ਅਤੇ ਮੱਤ ਮਾਰੀ ਗਈ। ਉਸ ਨੇ ਘੋੜਿਆਂ ਦੀ ਲਿੱਦ ਦੀ ਬੁੱਕ ਭਰ ਕੇ ਕਿਹਾ ਕਿ ਅੱਜ ਤਾਂ ਇਥੇ ਇਹੋ ਹੀ ਮਿਲ ਸਕਦੀ ਹੈ। ਜੇਕਰ ਲੈਣਾ ਚਾਹੁੰਦੇ ਹੋ ਤਾਂ ਲੈ ਜਾਵੋ। ਸੰਤਾਂ ਨੇ ਚੁੱਪ ਕਰਕੇ ਝੋਲੀ ਅੱਡ ਕੇ ਲਿੱਦ ਉਸ ਵਿਚ ਪੁਆ ਲਈ ਅਤੇ ਬਚਨ ਕੀਤਾ ਕਿ ਰਾਜਨ! ਤੇਰਾ ਦਿੱਤਾ ਹੋਇਆ ਦਾਨ ਹਰ ਰੋਜ਼ ਦਸ ਗੁਣਾ ਵਧੇ ਫੁੱਲੇ। ਸੰਤਾਂ ਨੇ ਵਾਪਸ ਆਪਣੀ ਕੁਟੀਆ ਕੋਲ ਆ ਕੇ ਉਹ ਲਿੱਦ ਇਕ ਪਾਸੇ ਟਿਕਾ ਦਿੱਤੀ। ਹਰ ਰੋਜ਼ ਵੱਧਣ ਕਾਰਨ ਥੋੜ੍ਹੇ ਸਮੇਂ ਵਿਚ ਹੀ ਲਿੱਦ ਦੇ ਢੇਰ ਲੱਗ ਗਏ। ਇਕ ਦਿਨ ਰਾਜਾ ਅਜ ਸ਼ਿਕਾਰ ਖੇਡਦਾ ਹੋਇਆ, ਉਸ ਪਾਸੇ ਵੱਲ ਆਇਆ ਤਾਂ ਰਿਸ਼ੀ ਦੀ ਕੁਟੀਆ ਕੋਲ ਲਿੱਦ ਦੇ ਢੇਰ ਲੱਗੇ ਵੇਖ ਕੇ ਪੁੱਛਣ ਲੱਗਾ ਕਿ ਇਹ ਇੰਨੀ ਜ਼ਿਆਦਾ ਲਿੱਦ ਕਿਥੋਂ ਆਈ ਹੈ ? ਤਾਂ ਸੰਤਾਂ ਨੇ ਦੱਸਿਆ ਕਿ ਇਹ ਉਹੋ ਹੀ ਲਿੱਦ ਹੈ, ਜੋ ਰਾਜੇ ਅਜ ਨੇ ਸਾਨੂੰ ਦਾਨ ਵਿਚ ਦਿੱਤੀ ਸੀ। ਜੋ ਹਰ ਰੋਜ਼ ਦਸ ਗੁਣਾ ਵੱਧ ਰਹੀ ਹੈ, ਇਹ ਉਦੋਂ ਖ਼ਤਮ ਹੋਵੇਗੀ, ਜਦੋਂ ਅਜ ਰਾਜਾ ਇਸ ਨੂੰ ਖਾ ਕੇ ਮੁਕਾਏਗਾ। ਰਾਜੇ ਨੂੰ ਆਪਣੀ ਕਰਨੀ ਉੱਤੇ ਪਛਤਾਵਾ ਹੋਇਆ। ਸੰਤਾਂ ਦੇ ਚਰਨਾਂ 'ਤੇ ਢਹਿ ਪਿਆ। ਬੇਨਤੀ ਕੀਤੀ ਕਿ ਮਹਾਤਮਾ ਜੀ! ਮੈਨੂੰ ਮੁਆਫ਼ ਕਰ ਦਿਓ ਅਤੇ ਮੈਨੂੰ ਇਸ ਦਾ ਕੋਈ ਉਪਾਅ ਦੱਸੋ ਤਾਂ ਸੰਤਾਂ ਨੇ ਦੱਸਿਆ ਕਿ ਰਾਜਨ! ਜੋ ਵੀ ਕਿਸੇ ਦੀ ਨਿੰਦਿਆਂ ਕਰਦਾ ਹੈ, ਉਹ ਗੰਦਗੀ (ਵਿਸ਼ਟਾ) ਹੀ ਖਾਂਦਾ ਹੈ। ਕਿਸੇ ਤਰ੍ਹਾਂ ਆਪਣੀ ਨਿੰਦਿਆਂ ਕਰਵਾਉ ਤਾਂ ਜੋ ਨਗਰ ਦੇ ਸਾਰੇ ਲੋਕ ਤੇਰੀ ਨਿੰਦਿਆ ਕਰਨ ਤੇ ਸਾਰੇ ਥੋੜ੍ਹਾ ਥੋੜ੍ਹਾ ਖਾ ਕੇ ਇਸ ਨੂੰ ਖ਼ਤਮ ਕਰ ਦੇਣਗੇ। ਰਾਜੇ ਨੇ ਘਰ ਜਾ ਕੇ ਨਿੰਦਾ ਕਰਵਾਉਣ ਲਈ ਵਿਉਂਤ ਬਣਾਈ। ਝੂਠ ਮੂਠ ਦਾ ਸ਼ਰਾਬੀ ਹੋ ਕੇ ਦਿਖਾਵਾ ਕਰਨ ਲੱਗਾ। ਦਰਬਾਰ ਵਿਚ ਬੈਠਾ ਸ਼ਰਾਬ ਵਾਲੀ ਸੁਰਾਹੀ ਵਿਚ ਗੰਗਾ ਜਲ ਪਾ ਕੇ ਪੀਆ ਕਰੇ। ਪਰੰਤੂ ਲੋਕ ਸਮਝਣ ਲੱਗੇ ਕਿ ਸ਼ਰਾਬ ਪੀਂਦਾ ਹੈ। ਰਾਜੇ ਦੀ ਲੋਕ ਨਿੰਦਿਆ ਕਰਨ ਲੱਗੇ। ਇਕ ਦਿਨ ਰਾਜੇ ਨੇ ਭਰੀ ਸਭਾ ਵਿਚ ਲੜਕੀ ਦੀ ਬਾਂਹ ਫੜ ਲਈ। ਬੱਸ ਫਿਰ ਕੀ ਸੀ, ਸਾਰੇ ਸ਼ਹਿਰ ਦੇ ਲੋਕਾਂ ਨੇ ਇਕੱਠਿਆਂ ਹੋ ਕੇ ਰਾਜੇ ਦੀ ਨਿੰਦਿਆ ਕੀਤੀ ਕਿ ਰਾਜਾ ਅਜ ਬਹੁਤ ਡਿੱਗ ਚੁੱਕਾ ਹੈ। ਸੂਰਜ ਵੰਸ਼ੀ ਕੁਲ ਨੂੰ ਕਲੰਕਤ ਕਰ ਦਿੱਤਾ ਹੈ। ਇਸ ਪ੍ਰਕਾਰ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰਕੇ ਲੋਕ ਰਾਜੇ ਦੀ ਨਿੰਦਿਆ ਕਰਨ ਲੱਗੇ। ਲਿੱਦ ਘਟਦੀ ਚਲੀ ਗਈ। ਪਰੰਤੂ ਮੂਲ ਦਾਨ ਬੁੱਕ ਕੁ ਬਾਕੀ ਰਹਿ ਗਈ, ਉਹ ਨਾ ਘਟੀ। ਰਾਜੇ ਨੇ ਫਿਰ ਸੰਤਾਂ ਕੋਲ ਜਾ ਕੇ ਬੇਨਤੀ ਕੀਤੀ ਅਤੇ ਇਸ ਬਚੀ ਹੋਈ ਲਿੱਦ ਦੇ ਖ਼ਾਤਮੇ ਦਾ ਹੱਲ ਪੁੱਛਿਆ ਤਾਂ ਸੰਤਾਂ ਨੇ ਦੱਸਿਆ ਕਿ ਰਾਜਨ! ਇਹ ਤੇਰਾ ਦਿੱਤਾ ਹੋਇਆ ਮੂਲ ਦਾਨ ਹੈ। ਜੇਕਰ ਕੋਈ ਪੂਰਨ ਮਹਾਤਮਾ ਤੇਰੀ ਨਿੰਦਿਆ ਕਰੇ ਤਾਂ ਹੀ ਇਹ ਖ਼ਤਮ ਹੋ ਸਕਦੀ ਹੈ। ਰਾਜੇ ਅਜ ਨੇ ਸੋਚਿਆ ਕਿ ਪੂਰਨ ਮਹਾਂਪੁਰਖ ਤਾਂ ਗੁਰੂ ਵਸ਼ਿਸ਼ਟ ਜੀ ਹੀ ਹਨ। ਵਸ਼ਿਸ਼ਟ ਜੀ ਕੋਲੋਂ ਆਪਣੀ ਨਿੰਦਿਆ ਕਰਵਾਉਣ ਲਈ ਇਕ ਦਿਨ ਅਜ ਰਾਜਾ ਭੇਸ ਬਦਲ ਕੇ ਵਸ਼ਿਸਟ ਜੀ ਕੋਲ ਚਲਾ ਗਿਆ। ਮੁੱਠੀ ਚਾਪੀ ਕਰਨ ਲੱਗ ਪਿਆ ਤੇ ਨਾਲ ਹੀ ਕਹੀ ਜਾਵੇ ਕਿ ਮਹਾਰਾਜ! ਰਾਜਾ ਅੱਜ ਕੱਲ੍ਹ ਬਹੁਤ ਡਿੱਗ ਚੁੱਕਿਆ ਹੈ। ਅੱਤ ਦਾ ਸ਼ਰਾਬੀ ਅਤੇ ਐਬੀ ਬਣ ਚੁੱਕਾ ਹੈ।

ਉਸ ਨੇ ਕੁਲ ਕਲੰਕਤ ਕਰ ਦਿੱਤੀ ਹੈ। ਵਸ਼ਿਸ਼ਟ ਜੀ ਹੱਸ ਕੇ ਕਹਿਣ ਲੱਗੇ ਕਿ ਰਾਜਨ! ਕਿਉਂ ਵਿਅਰਥ ਸਮਾਂ ਗਆਉਂਦਾ ਹੈਂ, ਇਹ ਬਚੀ ਹੋਈ ਲਿੱਦ ਤੁਹਾਨੂੰ ਖਾਣੀ ਹੀ ਪੈਣੀ ਹੈ। ਨਹੀਂ ਤਾਂ ਇਹ ਫਿਰ ਵਧਣ ਲੱਗ ਜਾਵੇਗੀ। ਰਾਜੇ ਅੱਜ ਨੇ ਸ਼ਰਮਿੰਦਾ ਹੋ ਕੇ ਰਿਸ਼ੀ ਦੇ ਚਰਨ ਫੜ ਲਏ, ਖਿਮਾਂ ਮੰਗਦਿਆਂ ਇਸ ਲਿੱਦ ਨੂੰ ਖ਼ਤਮ ਕਰਨ ਦੀ ਜੁਗਤੀ ਪੁੱਛਣ ਲੱਗਾ। ਰਿਸ਼ੀ ਨੇ ਦੱਸਿਆ ਕਿ ਹੇ ਰਾਜਨ! ਇਸ ਲਿੱਦ ਨੂੰ ਸੁਕਾ ਕੇ ਕੱਪੜ ਛਾਣ ਕਰਕੇ ਡੱਬੇ ਵਿਚ ਪਾ ਕੇ ਰੱਖ ਲਵੀਂ ਤੇ ਥੋੜ੍ਹੀ ਥੋੜ੍ਹੀ ਕਰਕੇ ਖਾ ਲੈਣੀ, ਇਹੋ ਹੀ ਆਖ਼ਰੀ ਹੱਲ ਹੈ। ਰਾਜਾ ਅਜ ਨੇ ਉਹ ਲਿੱਦ ਭੋਜਨ ਸਮੇਂ ਥੋੜ੍ਹੀ ਥੋੜ੍ਹੀ ਖਾ ਕੇ ਖ਼ਤਮ ਕੀਤੀ ਅਤੇ ਜਦੋਂ ਖਾਣ ਲੱਗਿਆ ਕਰੇ, ਉਦੋਂ ਰੋਇਆ ਕਰੇ ਕਿ ਮੈਂ ਹੀ ਭਿੱਖਿਆ ਦਿੱਤੀ ਸੀ ਤੇ ਮੈਨੂੰ ਹੀ ਖਾਣੀ ਪੈ ਰਹੀ ਹੈ।

**ਅਥਵਾ** ਬੈਦਰਭ ਦੇਸ਼ ਦਾ ਇਕ ਸੂਰਬੀਰ ਸੁਬਾਹੂ ਨਾਮੀ ਰਾਜਾ ਸੀ, ਜਿਸ ਦੇ ਘਰ ਚੰਪਾਵਤੀ ਨਾਂ ਦੀ ਇਸਤ੍ਰੀ ਸੀ, ਉਸ ਨੇ ਇਕ ਅਪਾਰ ਰੂਪ ਵਾਲੀ ਕੰਨਿਆ ਨੂੰ ਜਨਮ ਦਿੱਤਾ, ਜਿਸ ਦਾ ਇੰਦੁਮਤੀ ਨਾਮ ਰੱਖਿਆ, ਜਦ ਉਹ ਕੁਮਾਰੀ ਵਰ ਦੇ ਯੋਗ ਹੋਈ।

ਉਸ ਨੇ ਸ੍ਵਯੰਬਰ ਰਚ ਕੇ ਰਘੁ ਦੇ ਪੁਤਰ ਰਾਜਾ ਅਜ ਨੂੰ ਵਰਿਆ ਸੀ। ਰਾਜਾ ਅਜ ਆਪਣੀ ਇਸਤ੍ਰੀ ਨੂੰ ਬਹੁਤ ਪ੍ਰੇਮ ਕਰਦਾ ਸੀ, ਏਸੇ ਦੇ ਉਦਰ ਤੋਂ ਰਾਜਾ ਦਸ਼ਰਥ ਦਾ ਜਨਮ ਹੋਇਆ ਸੀ। ਜਿਸ ਵੇਲੇ ਰਾਣੀ ਇੰਦੁਮਤੀ ਦੇ ਸ਼ਰਾਪ ਦਾ ਅੰਤ ਹੋ ਗਿਆ, ਕਿਉਂਕਿ ਕਿਸੇ ਗੱਲੋਂ ਇੰਦੁਮਤੀ ਦੀ ਗ਼ਲਤੀ ਤੋਂ ਸੁਰਸਤੀ ਨੇ ਇਸ ਨੂੰ ਸਰਾਪ ਦੇ ਦਿੱਤਾ ਸੀ ਕਿ ਤੂੰ ਮਾਤ ਲੋਕ ਵਿਚ ਜਾ ਕੇ ਜਨਮ ਧਾਰੇਗੀ, ਉਦੋਂ ਫਿਰ ਬੇਨਤੀ ਕਰਨ ਤੋਂ ਸ਼ਰਨਾਗਤ ਹੋਣ ਤੋਂ ਸੁਰਸਤੀ ਨੇ ਕਹਿ ਦਿੱਤਾ ਸੀ ਕਿ ਤੂੰ ਸਰਾਪ ਪੂਰਾ ਹੋਣ ਤੋਂ ਮੁੜ ਸਵਰਗ ਵਿਚ ਆ ਜਾਵੇਗੀ। ਇਸ ਕਰਕੇ ਉਸ ਸਮੇਂ ਉਹ ਆਪਣੀ ਉਮਰ ਭੋਗ ਕੇ ਸਵਰਗਾਂ ਨੂੰ ਚੱਲਣ ਲੱਗੀ ਤਾਂ ਇਸਦੇ ਵਿਯੋਗ ਕਰਕੇ ਮੋਹ ਦੇ ਕਾਰਨ ਰਾਜਾ ਅੱਜ ਬਹੁਤ ਰੋਣ ਲੱਗ ਪਿਆ ਤੇ ਇਸਨੂੰ ਕਹਿਣ ਲੱਗਾ ਕਿ ਤੂੰ ਮੇਰੇ ਪਾਸ ਹੀ ਰਹਿਣਾ ਕਰ। ਉਸਨੇ ਕਿਹਾ ਕਿ ਮੇਰਾ ਸਰਾਪ ਪੂਰਾ ਹੋ ਗਿਆ ਹੈ, ਇਸ ਲਈ ਮੈਂ ਹੁਣ ਏਥੇ ਮਾਤ ਲੋਕ ਵਿਚ ਨਹੀਂ ਠਹਿਰ ਸਕਦੀ। ਇਹ ਕਹਿ ਕੇ ਉਹ ਇਉਂ ਉਹ ਸਵਰਗਾਂ ਨੂੰ ਚਲੀ ਗਈ ਤੇ ਇਸਦੇ ਵਿਜੋਗ ਕਰਕੇ ਅਜ ਰਾਜੇ ਨੇ ਆਪਣੇ ਪੁੱਤਰ ਦਸ਼ਰਥ ਨੂੰ ਰਾਜ ਭਾਗ ਦੇ ਦਿੱਤਾ ਅਤੇ ਆਪ ਜੋਗੀ ਬਣ ਕੇ ਜੰਗਲਾਂ ਵਿਚ ਇੰਦੁਮਤੀ ਦੇ ਨਾਮ ਦਾ ਜਾਪ ਕਰਦਾ ਹੋਇਆ ਭਿੱਖਿਆ ਮੰਗਦਾ ਫਿਰਦਾ ਸੀ ਅਤੇ ਨਾਲ ਇੰਦੁਮਤੀ ਨੂੰ ਯਾਦ ਕਰ ਕਰ ਕੇ ਰੋਂਦਾ ਰਹਿੰਦਾ ਸੀ। ਇਉਂ ਅਜ ਰਾਜਾ ਦੋ ਵਾਰੀ ਰੋਇਆ ਸੀ।

## ਐਸੀ; ਦਰਗਹ ਮਿਲੈ ਸਜਾਇ ॥

ਕੀਤੇ ਕਰਮਾਂ ਅਨੁਸਾਰ ਐਸੀ = ਇਹੋ ਜਿਹੀ ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਸਜਾਇ = ਸਜ਼ਾ ਮਿਲੈ = ਮਿਲਦੀ ਹੈ, ਜਿਸ 'ਤੇ ਜੀਵ ਨੂੰ ਰੋਣਾ ਪੈਂਦਾ ਹੈ।

**[ਅੰਗ ੯੫੪]**

## ਰੋਵੈ ਰਾਮੁ; ਨਿਕਾਲਾ ਭਇਆ ॥ ਸੀਤਾ ਲਖਮਣੁ; ਵਿਛੁੜਿ ਗਇਆ ॥

ਜਦ ਅਯੁੱਧਿਆ ਪੁਰੀ ਤੋਂ ਬਨ ਵੱਲ ਨੂੰ ਨਿਕਾਲਾ = ਨਿਕਲਣਾ ਭਾਵ ਅਯੁੱਧਿਆ ਪੁਰੀ ਦਾ ਤਿਆਗ ਭਇਆ = ਹੋਇਆ, ਤਦ ਸ੍ਰੀ ਰਾਮ ਚੰਦਰ ਜੀ ਨੇ ਵੀ ਰੋਵੈ = ਰੋਣਾ ਕੀਤਾ ਸੀ।

ਕਿਉਂਕਿ ਜਿਸ ਵੇਲੇ ਅਯੁੱਧਿਆ ਪੁਰੀ ਤੋਂ ਅਜੇ ਬਾਹਰ ਹੀ ਨਿਕਲੇ ਸਨ ਤਾਂ ਸੀਤਾ ਜੀ ਕਹਿਣ ਲੱਗੇ ਕਿ ਸੁਆਮੀ ਜੀ! ਜਿਸ ਪੱਤਰਾਂ ਦੀ ਕੁਟੀਆ ਵਿਚ ਆਪਾਂ ਨੇ ਜਾ ਕੇ ਰਹਿਣਾ ਹੈ, ਉਹ ਪੱਤਰਾਂ ਦੀ ਕੁਟੀਆ ਕਿਥੇ ਹੈ। ਇਤਨੀ ਗੱਲ ਸੁਣ ਕੇ ਸ੍ਰੀ ਰਾਮਚੰਦ੍ਰ ਜੀ ਰੁਦਨ ਕਰਨ ਲੱਗੇ ਤੇ ਕਹਿਣ ਲੱਗੇ ਕਿ ਅਜੇ ਤਾਂ ਅਯੁੱਧਿਆ ਪੁਰੀ ਦੀ ਹੱਦ ਤੋਂ ਵੀ ਬਾਹਰ ਨਹੀਂ ਨਿਕਲੇ ਤੇ ਤੂੰ ਹੁਣੇ ਪੁੱਛਣ ਲੱਗ ਪਈ ਹੈਂ ਕਿ ਪੱਤਰਾਂ ਦੀ ਕੁਟੀਆ

ਕਿਥੇ ਹੈ, ਐਸੇ ਬਚਨ ਕਹਿ ਕੇ ਰਾਮ ਜੀ ਨੇ ਰੁਦਨ ਕੀਤਾ ਅਤੇ ਜਿਹੜੇ ਉਸ ਵਕਤ ਅੱਖਾਂ ਵਿਚ ਆਂਸੂ ਡਿੱਗਦੇ ਸਨ, ਇਹ ਮਾਨੋ ਮੋਤੀਆਂ ਦੀ ਮਾਲਾ ਟੁੱਟ ਕੇ ਡਿੱਗ ਰਹੀ ਹੈ। ਜੈਸਾ ਕਿ:

**ਏ ਬਨਬਾਸ ਚਲੇ ਦੋਊ ਸੁੰਦਰ ਕੌਤਕ ਕੋ ਸੀਅ ਸੰਗ ਜੁਟੀ ਹੈ।**
**ਪਾਇਨ ਪਾਇ ਨ ਕੋਸ ਚਲੀ ਅਜਹੂੰ ਨਹਿੰ ਗਾਉਂ ਕੀ ਸੀਵ ਛੁਟੀ ਹੈ।**
**ਹਾਥ ਧਰੇ ਕਟਿ ਬੂਝਤ ਰਾਮਹਿ, ਨਾਥ ਕਹੋ ਕਹਾਂ ਕੁੰਜ ਕੁਟੀ ਹੈ।**
**ਰੋਵਤ ਰਾਘਵ ਜੋਵਤ ਸੀਆ ਮੁਖ ਮਾਨਹੁ ਮੋਤਿਨ ਮਾਲ ਟੁਟੀ ਹੈ॥੭੮॥**

*(ਹਨੂੰਮਾਨ ਨਾਟਕ, ਦੁਤੀਆ ਅੰਕ)*

**ਅਥਵਾ** ਜਦ ਅਯੁੱਧਿਆ ਤੋਂ ਰਾਮ ਜੀ ਨੂੰ ਦੇਸ ਨਿਕਾਲਾ ਹੋਇਆ, ਤਦ ਰਾਮ ਜੀ ਅਗਸਤ ਰਿਖੀ ਦੇ ਕੋਲ ਗਏ ਤੇ ਅਗਸਤ ਰਿਖੀ ਜੀ ਕਹਿਣ ਲੱਗੇ ਕਿ ਹੇ ਪੁੱਤਰ! ਇਹ ਲਿਬਾਸ ਤੂੰ ਕਿਉਂ ਧਾਰਨ ਕੀਤਾ ਹੈ, ਤੇਰੇ ਪਿਤਾ ਜੀ ਜੀਵਤ ਹਨ ਕਿ ਪ੍ਰਲੋਕ ਗਮਨ ਕਰ ਗਏ ਹਨ।

ਉਸ ਵੇਲੇ ਸ੍ਰੀ ਰਾਮ ਚੰਦਰ ਜੀ ਨੇ ਸਾਰੀ ਗੱਲ ਸਮਝਾ ਦਿੱਤੀ ਅਤੇ ਜਦ ਅਗਸਤ ਮੁਨੀ ਜੀ ਨੇ ਕਿਹਾ ਕਿ ਤੁਸੀਂ ਫੇਰ ਇਥੇ ਹੀ ਨਿਵਾਸ ਕਰੋ, ਉਸ ਵੇਲੇ ਸ੍ਰੀ ਰਾਮ ਚੰਦਰ ਜੀ ਬਹੁਤ ਰੋਏ। ਜੈਸਾ ਕਿ:

**ਰਾਮ ਮਿਲੇ ਮੁਨਿ ਸੌਂ ਪਰ ਪਾਇਨ, ਲਾਇ ਰਹੇ ਛਤੀਆ ਦੁਖ ਖੋਯੋ।**
**ਹੇ ਸੁਤ! ਕਯੋਂ ਯਹਿ ਭੇਖ ਧਰਿਓ, ਨ੍ਰਿਪ ਜੀਵਤ ਹੈ ਕਿ ਬਡੋ ਮਗ ਸੋਯੋ।**
**ਬਾਤ ਕਹੀ ਸਮਝਾਇ ਸਬੈ, ਰਘੁਬੀਰ ਮਨੋ ਤਨ ਤੀਰ ਗਡੋਯੋ।**
**ਪੂਤ! ਰਹੋ ਇਹ ਠੋਰ ਸਬੈ ਮਿਲ, ਸ੍ਵਾਸ ਭਰੇ ਮਨ ਤੇ ਅਤਿ ਰੋਯੋ॥੫੫॥**

*(ਹਨੂੰਮਾਨ ਨਾਟਕ, ਤੀਜਾ ਅੰਕ)*

(ਸੀਤਾ ਲਖਮਣੁ; ਵਿਛੁੜਿ ਗਇਆ) ਜਦ ਸੀਤਾ ਤੇ ਲਖਮਣੁ = ਲਛਮਣ ਦਾ ਵਿਛੁੜਿ = ਵਿਛੋੜਾ ਹੋ ਗਿਆ ਸੀ, ਉਦੋਂ ਵੀ ਸ੍ਰੀ ਰਾਮ ਚੰਦਰ ਜੀ ਰੋਏ ਸੀ।

**ਅਥਵਾ** ਜਦੋਂ ਅਯੁੱਧਿਆ ਪੁਰੀ ਵਿੱਚੋਂ ਦੇਸ਼ ਨਿਕਾਲਾ ਹੋਇਆ ਤੇ ਸੀਤਾ ਲਛਮਣ ਦਾ ਵਿਛੋੜਾ ਹੋ ਗਿਆ ਸੀ, ਅਰਥਾਤ ਸੀਤਾ ਨੂੰ ਤਾਂ ਰਾਵਣ ਚੁੱਕ ਕੇ ਲੈ ਗਿਆ ਸੀ ਤੇ ਲਛਮਣ ਨੂੰ ਬਰਛੀ ਵੱਜ ਗਈ ਸੀ, ਉਦੋਂ ਵੀ ਸ੍ਰੀ ਰਾਮ ਚੰਦਰ ਜੀ ਨੇ ਰੁਦਨ ਕੀਤਾ ਸੀ।

## ਰੋਵੈ ਦਹਸਿਰੁ; ਲੰਕ ਗਵਾਇ॥ ਜਿਨਿ ਸੀਤਾ ਆਦੀ; ਡਉਰੂ ਵਾਇ॥

ਸੋਨੇ ਦੀ ਲੰਕ = ਲੰਕਾ ਨੂੰ ਗਵਾਇ = ਗੁਆ ਕੇ ਦਹਸਿਰੁ = ਦਸ ਸਿਰਾਂ ਵਾਲਾ ਰਾਵਣ ਵੀ ਬਹੁਤ ਰੋਇਆ ਸੀ।

ਜਿਨਿ = ਜਿਸ ਰਾਵਣ ਨੇ ਜੋਗੀ ਲਿਬਾਸ ਵਿਚ ਚੌਲ ਮੰਗਣ ਬਹਾਨੇ ਡਉਰੂ = ਡੱਮਰੂ ਵਾਇ = ਵਜਾ ਕੇ ਸੀਤਾ ਚੁਰਾ ਆਦੀ = ਲਿਆਂਦੀ ਸੀ **ਵਾ:** ਜਿਸ ਨੇ ਸੀਤਾ ਨੂੰ ਆਪਣੀ ਲੰਕਾ ਵਿਚ ਆਦੀ = ਲਿਆ ਕੇ ਡਉਰੂ = ਧੌਂਸੇ ਆਦਿ ਵਾਇ = ਵਜਾਏ ਸੀ।

## ਰੋਵਹਿ ਪਾਂਡਵ; ਭਏ ਮਜੂਰ॥ ਜਿਨ ਕੈ; ਸੁਆਮੀ ਰਹਤ ਹਦੂਰਿ॥

ਜਦ ਪੰਜੇ ਪਾਂਡਵ = ਪਾਂਡੋ ਵੈਰਾਟ ਰਾਜੇ ਦੇ ਮਜੂਰ = ਮਜ਼ਦੂਰ ਭਏ = ਹੋ ਕੇ ਰਹੇ ਸਨ, ਉਦੋਂ ਪੰਜੇ ਪਾਂਡਵ ਬੜੇ ਰੋਵਹਿ = ਰੋਏ ਸੀ ਕਿ ਅਸੀਂ ਇਤਨੇ ਵੱਡੇ ਰਾਜੇ ਹੋ ਕੇ ਮਜ਼ਦੂਰੀ ਕਰਦੇ ਹਾਂ **ਵਾ:** ਜਦ ਸਭਾ ਵਿਚ ਕ੍ਰੀਚਕ ਦ੍ਰੋਪਤੀ ਨੂੰ ਬਾਹੋਂ ਪਕੜ ਕੇ ਲੈ ਗਿਆ ਸੀ, ਉਦੋਂ ਪੰਜੇ ਪਾਂਡਵ ਬੜਾ ਰੋਏ ਸੀ ਕਿ ਅਸੀਂ ਕੁਝ ਵੀ ਨਹੀਂ ਕਰ ਸਕਦੇ।

ਜਿਨ = ਜਿਨ੍ਹਾਂ ਕੈ = ਦੇ ਸੁਆਮੀ = ਮਾਲਕ ਕ੍ਰਿਸ਼ਨ ਜੀ ਹਰ ਵਕਤ ਹਦੂਰਿ = ਨੇੜੇ ਰਹਤ = ਰਹਿੰਦੇ ਸੀ।

ਰਾਜਾ ਯੁਧਿਸ਼ਟਰ ਜੀ ਵੈਰਾਟ ਰਾਜੇ ਦੇ ਕੋਲ ਕੰਕ ਨਾਂ ਰਖਾ ਕੇ ਚੌਪੜ ਖਿਡਾਉਣ ਦਾ ਕੰਮ ਕਰਦਾ ਰਿਹਾ ਸੀ।

ਭੀਮਸੈਨ — ਬਲਭ ਨਾਂ ਰਖਾ ਕੇ ਰਸੋਈ ਦਾ ਕੰਮ ਕਰਦਾ ਰਿਹਾ ਸੀ।

ਅਰਜਨ — 'ਬਿਹੰਡੜਾ' ਨਾਮ ਰਖਾ ਕੇ ਰਾਜ ਪੁੱਤਰੀ ਨੂੰ ਨਿਰਤਕਾਰੀ ਸਿਖਾਉਣ ਦਾ ਕੰਮ ਕਰਦਾ ਰਿਹਾ ਸੀ।

ਨਕੁਲ — 'ਗ੍ਰੰਥੀਪਾਲ' ਨਾਮ ਰਖਾ ਕੇ ਘੋੜਿਆਂ ਦੀ ਸੇਵਾ ਕਰਦਾ ਰਿਹਾ ਸੀ।

ਸਹਿਦੇਵ — ਤੰਤੀਪਾਲ ਨਾਮ ਰਖਾ ਕੇ ਗਊਆਂ ਦੀ ਸੇਵਾ ਕਰਦਾ ਸੀ।

ਦਰੋਪਤੀ — ਸਯੰਦਰੀ ਨਾਮ ਰਖਾ ਕੇ ਰਾਣੀ ਦੀ ਦਾਸੀ ਬਣ ਕੇ ਉਸ ਦੀ ਸੇਵਾ ਕਰਦੀ ਸੀ।

*(ਇਹ ਸਾਰਾ ਪ੍ਰਸੰਗ ਸ੍ਰੀ ਗੁਰ ਨਾਨਕ ਪ੍ਰਕਾਸ਼ ਦੇ ਉਤਰਾਰਧ, ਅਧਿ: ੨੪ ਵਿਚ ਅੰਕਿਤ ਹੈ)*

## ਰੋਵੈ ਜਨਮੇਜਾ; ਖੁਇ ਗਇਆ ॥ ਏਕੀ ਕਾਰਣਿ; ਪਾਪੀ ਭਇਆ ॥

ਜਦੋਂ ਬਿਆਸ ਰਿਖੀ ਦੇ ਬਚਨਾਂ ਨੂੰ ਖੁਇ = ਭੁੱਲ ਗਿਆ ਸੀ, ਉਦੋਂ ਰਾਜਾ ਜਨਮੇਜਾ ਬਹੁਤ ਰੋਵੈ = ਰੋਇਆ ਸੀ।

ਏਕੀ = ਇਕ ਇਸਤ੍ਰੀ ਦੇ ਕਾਰਨ ਪਾਪੀ ਭਇਆ = ਹੋ ਗਿਆ ਸੀ **ਵਾ:** ਇਕ ਬਿਆਸ ਜੀ ਦਾ ਕਹਿਆ ਹੋਇਆ ਬਚਨ ਕਿ ਪਰਮੇਸ਼ਰ ਦਾ ਭਾਣਾ ਵਰਤ ਕੇ ਰਹਿੰਦਾ ਹੈ, ਉਸਨੂੰ ਨਾ ਮੰਨਣ ਦੇ ਇਸ ਇਕ ਕਾਰਨ ਕਰਕੇ ਪਾਪੀ ਹੋ ਗਿਆ ਸੀ **ਵਾ:** ਇਕ ਗੱਲ ਨਾ ਮੰਨਣੇ ਕਰਕੇ ਪਾਪੀ ਹੋ ਗਿਆ ਸੀ, ਭਾਵ ਕੋਹੜ ਨਾ ਹਟਿਆ ਕਿਉਂਕਿ ਇਸ ਨੇ ਸ਼ੰਕਾ ਕਰ ਦਿੱਤੀ ਸੀ ਕਿ ਹਾਥੀ ਕਿਵੇਂ ਅਸਮਾਨ ਵਿਚ ਵਗਾਏ ਜਾ ਸਕਦੇ ਹਨ।

**ਸਾਖੀ—ਰਾਜੇ ਜਨਮੇਜੇ ਦੀ :** ਦੁਆਪਰ ਜੁੱਗ ਵਿਚ ਭਗਵਾਨ ਕ੍ਰਿਸ਼ਨ ਜੀ ਭਗਵਾਨ ਵਿਸ਼ਨੂੰ ਦੇ ਪੂਰਨ ਅਵਤਾਰ ਹੋਏ ਹਨ। ਉਨ੍ਹਾਂ ਦੀ ਭੂਆ ਦੇ ਪੁੱਤਰ, ਧਰਮ ਪੁੱਤਰ ਅਰਜਨ ਆਦਿ ਪੰਜ ਭਰਾ ਹੋਏ ਹਨ। ਅਰਜਨ ਦਾ ਅੱਗੇ ਪੁੱਤਰ ਅਭਿਮੰਨੂੰ ਹੋਇਆ ਹੈ, ਅਭਿਮੰਨੂੰ ਜਿਥੇ ਅਰਜਨ ਦਾ ਪੁੱਤਰ ਸੀ, ਉਥੇ ਭਗਵਾਨ ਕ੍ਰਿਸ਼ਨ ਦਾ ਸਕਾ ਭਾਣਜਾ ਵੀ ਸੀ, ਕਿਉਂਕਿ ਕ੍ਰਿਸ਼ਨ ਜੀ ਦੀ ਭੈਣ ਸੁਭੱਦਰਾ ਅਰਜਨ ਨੂੰ ਵਿਆਹੀ ਹੋਈ ਸੀ। ਅਭਿਮੰਨੂੰ ਦਾ ਅੱਗੇ ਪੁੱਤਰ ਰਾਜਾ ਪ੍ਰੀਛਤ ਹੋਇਆ ਹੈ। ਇਹ ਬੜਾ ਧਰਮੀ ਰਾਜਾ ਸੀ। ਉਸ ਦੇ ਅੱਗੇ ਪੁੱਤਰ ਰਾਜਾ ਜਨਮੇਜਾ ਹੋਇਆ ਹੈ, ਜਿਸ ਦਾ ਸਾਰਾ ਪ੍ਰਸੰਗ ਸ੍ਰੀ ਦਸਮ ਗ੍ਰੰਥ ਵਿਚ ਕਲਗੀਧਰ ਪਿਤਾ ਜੀ ਨੇ ਲਿਖਿਆ ਹੈ। ਜੈਸਾ ਕਿ :

**ਰੂਆਲ ਛੰਦ ॥ ਰਾਜ ਕੋ ਗ੍ਰਿਹ ਪਾਇਕੈ ਜਨਮੇਜ ਰਾਜ ਮਹਾਨ ॥**
**ਸੂਰਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੪੧)*

ਸੋ ਇਸ ਕਰਕੇ ਜਨਮੇਜਾ ਰਾਜਾ ਜਿਥੇ ਜਪੀ ਤਪੀ ਤੇ ਹਠੀ ਸੀ, ਉਥੇ ਚੌਦਾਂ ਵਿੱਦਿਆ ਦਾ ਮਾਨੋ ਖ਼ਜ਼ਾਨਾ ਸੀ, ਭਾਵ ਇਤਨਾ ਵੱਡਾ ਵਿਦਵਾਨ ਸੀ। ਰਾਜਗੱਦੀ ਨੂੰ ਪਾ ਕੇ ਉਸ ਵੇਲੇ ਧਰਮ ਦੇ ਕੰਮ ਯੱਗ ਆਦਿ ਕਰਨ ਲੱਗਾ। ਆਪਣੇ ਗੁਰਦੇਵ ਵਿਆਸ ਜੀ ਤੋਂ ਕਥਾ ਸੁਣਨ ਦਾ ਫੁਰਨਾ ਫੁਰਿਆ ਕਿ ਸਾਡੇ ਵੱਡਿਆਂ ਦੀ ਕਥਾ ਦਾ ਪ੍ਰਸੰਗ ਸੁਣਾਉ। ਵਿਆਸ ਜੀ ਨੇ ਸਾਰੇ ਪ੍ਰਸੰਗ ਸੁਣਾਉਣੇ ਸ਼ੁਰੂ ਕੀਤੇ। ਜਨਮੇਜੇ ਰਾਜੇ ਨੇ ਸ਼ੰਕਾ ਕੀਤੀ ਕਿ ਹੇ ਗੁਰਦੇਵ ਜੀ ! ਇਹ ਜੋ ਤੁਸੀਂ ਪ੍ਰਸੰਗ ਸੁਣਾਇਆ ਹੈ ਕਿ ਭਗਵਾਨ ਵਿਸ਼ਨੂੰ ਦੇ ਅਵਤਾਰ ਭਗਵਾਨ ਕ੍ਰਿਸ਼ਨ ਜੀ ਪਾਂਡਵਾਂ ਦੇ ਸਹਾਇਕ ਸਨ, ਫਿਰ ਐਸਾ ਕਿਉਂ ਹੋਇਆ ? ਕਿਉਂਕਿ ਉਨ੍ਹਾਂ ਨੇ ਜੂਏ ਵਿਚ ਦ੍ਰੋਪਤੀ ਨੂੰ ਹਾਰਿਆ ਤਾਂ ਇਹ ਇਤਨਾ ਵੱਡਾ ਕਲੇਸ਼ ਛਿੜਿਆ ਜੋ ਕਿ ਸਾਡੇ ਬਜ਼ੁਰਗਾਂ ਨੂੰ ਭੋਗਣਾ ਪਿਆ। ਫਿਰ

ਉਹ ਵੈਰਾਟ ਰਾਜੇ ਦੇ ਜਾ ਕੇ ਮਜ਼ਦੂਰੀ ਕਰਦੇ ਰਹੇ ਅਤੇ ਨਾਲੇ ਰੋਏ ਕਿ ਅਸੀਂ ਇਤਨੇ ਵੱਡੇ ਰਾਜੇ ਹੋ ਕੇ ਮਜ਼ਦੂਰੀ ਕਰਦੇ ਹਾਂ।

ਭਗਵਾਨ ਕ੍ਰਿਸ਼ਨ ਜੀ ਜਾਣਦੇ ਸਨ ਕਿ ਕੌਰਵ ਈਮਾਨਦਾਰ ਨਹੀਂ ਹਨ। ਛਲ ਕਪਟ ਦਾ ਜੂਆ ਖੇਡਦੇ ਹਨ ਤਾਂ ਭਗਵਾਨ ਜੀ ਨੇ ਸਾਡੇ ਬਜ਼ੁਰਗਾਂ ਨੂੰ ਜੋ ਕ੍ਰਿਸ਼ਨ ਜੀ ਦੇ ਭੂਆ ਦੇ ਪੁੱਤਰ ਸਨ, ਉਨ੍ਹਾਂ ਨੂੰ ਕਿਉਂ ਨਾ ਰੋਕਿਆ ? ਮਹਾਂਰਿਸ਼ੀ ਵਿਆਸ ਜੀ ਨੇ ਕਿਹਾ ਕਿ ਹੋਨਹਾਰ ਹੀ ਐਸੀ ਹੈ, ਜੋ ਵਰਤਣਾ ਹੈ, ਉਹ ਵਰਤ ਕੇ ਹੀ ਰਹਿੰਦਾ ਹੈ। ਹੋਨਹਾਰ ਅਤੇ ਮੌਤ ਦੇ ਅੱਗੇ ਕਿਸੇ ਦੀ ਸਿਆਣਪ ਉਸ ਨੂੰ ਰੋਕਣ ਦੇ ਕੰਮ ਨਹੀਂ ਆਉਂਦੀ। ਉਸ ਦਾ ਹੁਕਮ ਅਟੱਲ ਹੈ। ਜੈਸਾ ਕਿ :

**ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥** *(ਅੰਗ ੭੬੩)*

ਇਸ ਗੱਲ 'ਤੇ ਰਾਜੇ ਜਨਮੇਜੇ ਨੇ ਸ਼ੰਕਾ ਕੀਤਾ ਤੇ ਕਿਹਾ ਕਿ ਜੇਕਰ ਸਾਹਮਣੇ ਖੂਹ ਜਾਂ ਟੋਇਆ ਦਿੱਸਦਾ ਹੋਵੇ, ਤਾਂ ਫਿਰ ਉਸ ਵਿਚ ਕੋਈ ਜਾਣ ਬੁੱਝ ਕੇ ਨਹੀਂ ਡਿੱਗਦਾ। ਮਹਾਂਰਿਸ਼ੀ ਵਿਆਸ ਜੀ ਨੇ ਕਿਹਾ ਕਿ ਹੇ ਰਾਜਨ! ਤੇਰੇ 'ਤੇ ਭਾਣੀ ਵਰਤਣ ਵਾਲੀ ਹੈ। ਤੂੰ ਹੀ ਬੱਚ ਕੇ ਦਿਖਾ ਦੇਈਂ। ਤੈਨੂੰ ਪਹਿਲਾਂ ਦੱਸ ਦਿੰਦੇ ਹਾਂ ਕਿ ਤੇਰੀ ਮੌਤ ਕਿਵੇਂ ਆਉਣੀ ਹੈ। ਇਹ ਟਲੇਗੀ ਨਹੀਂ, ਤੂੰ ਜੋ ਮਰਜ਼ੀ ਉਪਾਅ ਕਰ ਲਵੀਂ। ਰਾਜੇ ਨੇ ਕਿਹਾ ਕਿ ਦੱਸੋ। ਤਾਂ ਵਿਆਸ ਜੀ ਨੇ ਕਿਹਾ ਕਿ ਕਾਸ਼ੀ ਦੇ ਰਾਜੇ ਦੀ ਪੁੱਤਰੀ ਨਾਲ ਤੇਰੀ ਸ਼ਾਦੀ ਹੋਣੀ ਹੈ। ਦਾਜ ਵਿਚ ਸੁੰਦਰ ਚਿਹਰੇ ਵਾਲੀ ਇਕ ਦਾਸੀ ਆਵੇਗੀ। ਉਸ ਦੇ ਰੂਪ 'ਤੇ ਲੁਭਾਏਮਾਨ ਹੋ ਕੇ ਤੂੰ ਉਸ ਨੂੰ ਪਟਰਾਣੀ ਬਣਾਵੇਂਗਾ। ਫਿਰ ਇਕ ਘੋੜੀ 'ਤੇ ਚੜ੍ਹ ਕੇ ਸ਼ਿਕਾਰ ਕਰਨ ਲਈ ਜਾਵੇਂਗਾ। ਦਰਿਆ ਦੇ ਕਿਨਾਰੇ ਉਸ ਘੋੜੀ ਨੂੰ ਬੰਨ੍ਹ ਕੇ ਸੌਂ ਜਾਵੇਂਗਾ। ਉਸ ਦਇਆ ਵਿੱਚੋਂ ਇਕ ਘੋੜਾ ਪ੍ਰਗਟ ਹੋਵੇਗਾ, ਜੋ ਤੇਰੀ ਘੋੜੀ ਨੂੰ ਮਿਲੇਗਾ, ਜਿਸ ਕਰਕੇ ਤੇਰੀ ਘੋੜੀ ਤੋਂ ਕਾਲੇ ਕੰਨਾਂ ਵਾਲਾ ਤੇ ਚਿੱਟੇ ਰੰਗ ਵਾਲਾ ਵਛੇਰਾ ਪੈਦਾ ਹੋਵੇਗਾ। ਤੂੰ ਉਸ ਘੋੜੇ ਨੂੰ ਛੱਡ ਕੇ ਸਾਰਿਆ ਰਾਜਿਆਂ ਨੂੰ ਆਪਣੇ ਅਧੀਨ ਕਰੇਂਗਾ। ਸਾਰਿਆਂ ਰਾਜਿਆਂ ਨੂੰ ਜਿੱਤ ਕੇ ਰਾਜਸੂ ਯੋਗ ਕਰੇਂਗਾ। ਉਸ ਜੱਗ ਵਿਚ ਬ੍ਰਾਹਮਣਾਂ ਦੀਆਂ ਅਠਾਰਾਂ ਕੁਲਾਂ ਦੇ ਬ੍ਰਾਹਮਣ ਆਉਣਗੇ। ਜਦੋਂ ਉਨ੍ਹਾਂ ਬ੍ਰਾਹਮਣਾਂ ਨੂੰ ਪਦਾਰਥ ਵਰਤਾਉਗੇ ਤਾਂ ਤੇਰੀ ਦਾਸੀ ਤੋਂ ਬਣੀ ਰਾਣੀ ਨੂੰ ਦੇਖ ਕੇ ਬ੍ਰਾਹਮਣ ਇਕ ਦੂਜੇ ਨੂੰ ਇਸ਼ਾਰੇ ਨਾਲ ਸਮਝਾਉਣਗੇ ਕਿ ਖਾਣਾ ਵਰਤਾਉਣ ਲਈ ਇਕ ਹੀ ਔਰਤ ਵਾਰ ਵਾਰ ਆਉਂਦੀ ਹੈ ਜਾਂ ਬਦਲ ਬਦਲ ਕੇ ਹੋਰ ਔਰਤਾਂ ਆਉਂਦੀਆਂ ਹਨ, ਕਿਉਂਕਿ ਦਾਸੀ ਤੋਂ ਬਣੀ ਪਟਰਾਣੀ ਬਸਤ੍ਰ ਪਹਿਨਣ ਦੀ ਬਹੁਤ ਸ਼ੌਕੀਨ ਹੋਵੇਗੀ। ਉਹ ਹਰ ਵਾਰ ਖਾਣਾ ਵਰਤਾਉਣ ਸਮੇਂ ਸਾੜ੍ਹੀ ਬਦਲ ਕੇ ਆਵੇਗੀ। ਇਹ ਪਰਖਣ ਲਈ ਇਕ ਨੌਜਵਾਨ ਬ੍ਰਾਹਮਣ ਖੀਰ ਦਾ ਛਿੱਟਾ ਰਾਣੀ ਦੇ ਪੈਰ ਉਪਰ ਪਾਏਗਾ। ਜਦੋਂ ਰਾਣੀ ਦੁਬਾਰਾ ਆਏਗੀ ਤਾਂ ਉਹ ਦੇਖ ਕੇ ਹੱਸ ਪੈਣਗੇ ਕਿ ਇਹ ਤਾਂ ਉਹੀ ਹੈ। ਰਾਣੀ ਤੈਨੂੰ ਆ ਕੇ ਸ਼ਿਕਾਇਤ ਕਰੇਗੀ ਕਿ ਇਹ ਬ੍ਰਾਹਮਣ ਨਹੀਂ ਹਨ, ਕਿਸੇ ਥਾਂ ਦੇ ਮੁਸ਼ਟੰਡੇ ਇਕੱਠੇ ਕੀਤੇ ਹੋਏ ਹਨ। ਇਨ੍ਹਾਂ ਨੂੰ ਇਹ ਵੀ ਸ਼ਰਮ ਨਹੀਂ ਹੈ ਕਿ ਮੈਂ ਮਹਾਰਾਜੇ ਦੀ ਪਟਰਾਣੀ ਹਾਂ। ਇਹ ਕਹਿ ਕੇ ਰਾਣੀ ਤੈਨੂੰ ਗ਼ੁੱਸਾ ਚੜ੍ਹਾਏਗੀ। ਤੂੰ ਅਠਾਰਾਂ ਗੋਤਰਾਂ ਦੇ ਬ੍ਰਾਹਮਣਾਂ ਨੂੰ ਸਾੜ ਸਾੜ ਕੇ ਮਾਰੇਂਗਾ। ਬ੍ਰਾਹਮਣਾਂ ਦੇ ਮਾਰਨ ਕਰਕੇ ਤੈਨੂੰ ਕੋਹੜ ਹੋ ਜਾਵੇਗਾ। ਫਿਰ ਤੂੰ ਅਠਾਰਾਂ ਪਰਬਾਂ ਵਾਲਾ ਮਹਾਂਭਾਰਤ ਦਾ ਪ੍ਰਸੰਗ ਸੁਣੇਂਗਾ। ਉਸ ਕਥਾ ਵਿਚ ਜਦ ਤੇਰੇ ਬਜ਼ੁਰਗ ਦਾ ਪ੍ਰਸੰਗ ਆਏਗਾ ਕਿ ਭੀਮ ਸੈਨ ਇਤਨਾ ਵੱਡਾ ਬਲੀ ਸੀ ਕਿ ਜਿਸ ਨੇ ਗੰਧਰਵਾਂ ਨਾਲ ਭਿਆਨਕ ਜੰਗ ਕੀਤਾ। ਹਾਥੀ ਫੜ ਫੜ ਕੇ ਆਕਾਸ਼ ਨੂੰ ਚੜ੍ਹਾਏ, ਜੋ ਮੁੜ ਕੇ ਧਰਤੀ 'ਤੇ ਨਹੀਂ ਡਿੱਗੇ, ਆਕਾਸ਼ ਵਿਚ ਹੀ ਖ਼ਤਮ ਹੋ ਗਏ। ਰਾਜਨ, ਇਹ ਕਥਾ ਸੁਣ ਕੇ ਤੂੰ ਨੱਕ ਚੜ੍ਹਾਅ ਕੇ ਸ਼ੰਕਾ ਕਰੇਂਗਾ ਕਿ ਇਹ ਝੂਠ ਹੈ, ਇਸ ਤਰ੍ਹਾਂ ਨਹੀਂ ਹੋ ਸਕਦਾ। ਕਥਾ ਦੇ ਪ੍ਰਤਾਪ ਨਾਲ ਤੇਰਾ ਬਾਕੀ ਦਾ ਸਾਰਾ ਕੋਹੜ ਹੱਟ ਜਾਏਗਾ, ਪਰ ਜਿਹੜਾ ਨੱਕ ਚੜ੍ਹਾ ਕੇ ਸ਼ੰਕਾ ਕਰੇਂਗਾ, ਉਹ ਤੇਰੇ ਨੱਕ ਦਾ ਕੋਹੜ ਰਹਿ ਜਾਵੇਗਾ। ਜਿਸ ਕਰਕੇ ਤੇਰੀ ਮੌਤ ਹੋ ਜਾਵੇਗੀ। ਮੈਂ ਹੁਣ ਤੈਨੂੰ ਤੇਰੀ ਮੌਤ ਦਾ ਕਾਰਨ ਦੱਸ ਦਿੱਤਾ ਹੈ। ਹੁਣ ਤੂੰ ਇਸ ਤੋਂ ਬਚ ਕੇ ਦਿਖਾਈਂ।

ਵਿਆਸ ਜੀ ਦੇ ਰੋਕਣ ਤੋਂ ਰਾਜੇ ਨੇ ਨਿਸਚਾ ਕਰ ਲਿਆ ਕਿ ਮੈਂ ਕਾਸ਼ੀ ਦੇ ਰਾਜੇ ਦੀ ਪੁੱਤਰੀ ਨਾਲ ਹੋਈ ਦਾਸੀ ਨੂੰ ਪਟਰਾਣੀ ਨਹੀਂ ਬਣਵਾਂਵਾਂਗਾ ਤੇ ਨਾ ਹੀ ਘੋੜੀ ਖ਼ਰੀਦਾਂਗਾ। ਕੁਝ ਸਮਾਂ ਲੰਘਿਆ ਤਾਂ ਅਚਾਨਕ ਹੀ ਘੋੜਿਆਂ ਦੇ ਤਬੇਲੇ ਵਿਚ ਬਿਮਾਰੀ ਪੈਣ ਕਰਕੇ ਸਾਰੇ ਘੋੜੇ ਮਰ ਗਏ। ਹੁਣ ਨਵੇਂ ਘੋੜੇ ਖ਼ਰੀਦਣ ਲਈ ਰਾਜਾ ਆਗਿਆ ਨਹੀਂ ਦਿੰਦਾ। ਵਜ਼ੀਰ ਬੜਾ ਚਿੰਤਤ ਹੋਇਆ। ਰਾਜੇ ਨੂੰ ਕਹਿਣ ਲੱਗਾ ਕਿ ਹੇ ਰਾਜਨ! ਇਸ ਤਰ੍ਹਾਂ ਤੇਰਾ ਰਾਜ ਪ੍ਰਬੰਧ ਨਹੀਂ ਚੱਲ ਸਕਦਾ, ਤੂੰ ਆਪਣਾ ਰਾਜ ਗਵਾ ਬੈਠੇਂਗਾ। ਇਸ ਲਈ ਘੋੜੇ ਤਾਂ ਖ਼ਰੀਦਣੇ ਹੀ ਪੈਣਗੇ। ਤੈਨੂੰ ਜੋ ਵਿਆਸ ਰਿਖੀ ਜੀ ਨੇ ਕਿਹਾ ਹੈ ਕਿ ਘੋੜੀ ਖ਼ਰੀਦੇਂਗਾ ਤਾਂ ਤੇਰੀ ਮੌਤ ਦਾ ਕਾਰਨ ਬਣੇਗੀ। ਆਪਾਂ ਘੋੜੀ ਨਹੀਂ ਖ਼ਰੀਦਦੇ, ਪਰ ਘੋੜੇ ਤਾਂ ਖ਼ਰੀਦ ਸਕਦੇ ਹਾਂ। ਘੋੜੇ ਖ਼ਰੀਦਣ ਦਾ ਰਾਜੇ ਨੇ ਹੁਕਮ ਦੇ ਦਿੱਤਾ। ਵਜ਼ੀਰ ਨੇ ਘੋੜੇ ਖ਼ਰੀਦ ਲਏ। ਇਕ ਵਾਰੀ ਇਕ ਘੋੜਿਆਂ ਦਾ ਸੌਦਾਗਰ ਅਤਿਅੰਤ ਸੁੰਦਰ ਘੋੜੀ ਲੈ ਕੇ ਆਇਆ। ਘੋੜੀ ਤੇ ਸੁਹੱਪਣ ਕੁਦਰਤ ਨੇ ਐਸਾ ਬਣਾਇਆ ਹੋਇਆ ਸੀ ਕਿ ਜਿਸ ਨੂੰ ਦੇਖ ਕੇ ਰਾਜਾ ਘੋੜੀ ਖ਼ਰੀਦੇ ਬਿਨਾਂ ਰਹਿ ਨਾ ਸਕਿਆ। ਖ਼ਰੀਦਣ ਵੇਲੇ ਵਜ਼ੀਰ ਨੇ ਕਿਹਾ ਕਿ ਮਹਾਰਾਜ! ਤੁਸੀਂ ਤਾਂ ਘੋੜੀ ਖ਼ਰੀਦਣੀ ਨਹੀਂ ਸੀ। ਰਾਜੇ ਨੇ ਕਿਹਾ ਕਿ ਕੋਈ ਗੱਲ ਨਹੀਂ, ਆਪਾਂ ਇਸ 'ਤੇ ਸਵਾਰੀ ਨਹੀਂ ਕਰਾਂਗੇ। ਬੜੀ ਦੇਰ ਤਕ ਉਹ ਤਬੇਲੇ ਵਿਚ ਖੜੀ ਰਹੀ। ਇਕ ਦਿਨ ਰਾਜੇ ਦੇ ਮਨ ਵਿਚ ਆਈ ਕਿ ਇਸ ਦੇ ਖ਼ਰੀਦਣ ਦਾ ਕੀ ਫ਼ਾਇਦਾ ਹੋਇਆ ਜੇ ਸਵਾਰੀ ਹੀ ਨਾ ਕੀਤੀ। ਚਲੋ ਇਕ ਵਾਰੀ ਤਾਂ ਸਵਾਰੀ ਕਰਕੇ ਵੇਖ ਲਈਏ। ਰਾਜਾ ਉਸ 'ਤੇ ਸਵਾਰ ਹੋ ਕੇ ਸ਼ਿਕਾਰ ਨੂੰ ਚਲਾ ਗਿਆ, ਇਹ ਸੋਚ ਕੇ ਕਿ ਇਸ ਨੂੰ ਦਰਿਆ ਵੱਲ ਨਹੀਂ ਜਾਣ ਦਿਆਂਗਾ। ਦਰਿਆ ਵੱਲ ਘੋੜੀ ਆਪਣੀ ਆਪ ਖਿੱਚ ਕੇ ਲੈ ਗਈ। ਕਿਨਾਰੇ 'ਤੇ ਜਾ ਕੇ ਰਾਜੇ ਨੂੰ ਇਤਨੀ ਸੁਸਤੀ ਪੈ ਗਈ ਕਿ ਥਕਾਨ ਲਾਹੁਣ ਵਾਸਤੇ ਘੋੜੀ ਬੰਨ੍ਹ ਕੇ ਸੌਂ ਗਿਆ। ਦਰਿਆ ਵਿੱਚੋਂ ਇਕ ਘੋੜਾ ਨਿਕਲਿਆ, ਘੋੜੀ ਨੂੰ ਮਿਲਿਆ ਜਿਸ 'ਤੇ ਸਮਾਂ ਪਾ ਕੇ ਕਾਲੇ ਕੰਨਾਂ ਵਾਲਾ ਤੇ ਚਿੱਟੇ ਰੰਗ ਦਾ ਵਛੇਰਾ ਪੈਦਾ ਹੋਇਆ। ਫਿਰ ਉਸ ਦੀ ਪਾਲਣਾ ਕੀਤੀ। ਜਦੋਂ ਵੱਡਾ ਹੋਇਆ ਤਾਂ ਉਸ ਨੂੰ ਛੱਡ ਕੇ ਦਿਗਵਿਜੇ ਕੀਤੀ ਤੇ ਫਿਰ ਰਾਜਸੂ ਯੱਗ ਵਿਚ ਅਠਾਰਾਂ ਗੋਤਰਾਂ ਦੇ ਬ੍ਰਾਹਮਣ ਬੁਲਾਏ। ਤਾਂ ਕਾਸ਼ੀ ਵਾਲੇ ਰਾਜੇ ਦੀ ਪੁੱਤਰੀ ਨਾਲ ਹੋਈ ਦਾਸੀ ਨੂੰ ਉਸ ਦੇ ਸਰੂਪ 'ਤੇ ਲੁਭਾਇਮਾਨ ਹੋ ਕੇ ਰਾਜੇ ਨੇ ਪਟਰਾਣੀ ਬਣਾਇਆ। ਲੰਗਰ ਵਰਤਾਉਂਦੀ ਹੋਈ ਹਰ ਵਾਰੀ ਸਾੜ੍ਹੀ ਬਦਲ ਕੇ ਆਉਂਦੀ ਰਹੀ। ਬ੍ਰਾਹਮਣਾਂ ਦੇ ਲੜਕੇ ਆਪਸ ਵਿਚ ਗੱਲਾਂ ਕਰਨ ਲੱਗੇ ਕਿ ਇਹ ਉਹੀ ਰਾਣੀ ਹੈ ਕਿ ਜਾਂ ਬਦਲ ਬਦਲ ਕੇ ਆਉਂਦੀ ਹੈ। ਇਕ ਸ਼ਰਾਰਤੀ ਬ੍ਰਾਹਮਣ ਨੇ ਖੀਰ ਦਾ ਛਿੱਟਾ ਰਾਣੀ ਦੇ ਪੈਰਾਂ 'ਤੇ ਪਾ ਦਿੱਤਾ। ਜਦੋਂ ਸਾੜ੍ਹੀ ਬਦਲ ਕੇ ਆਈ ਤਾਂ ਸਾਰੇ ਹੱਸ ਪਏ ਕਿ ਇਕ ਰਾਣੀ ਹੀ ਵਾਰ ਵਾਰ ਕੱਪੜੇ ਬਦਲ ਕੇ ਆਉਂਦੀ ਹੈ। ਇਹ ਵੀ ਮੰਨਿਆ ਜਾਂਦਾ ਹੈ ਕਿ ਹਵਾ ਨਾਲ ਉਸ ਦੀ ਸਾੜ੍ਹੀ ਥੋੜ੍ਹੀ ਜਿਹੀ ਉੱਡ ਗਈ ਸੀ, ਉਸ ਦੇ ਬੇਪੜਦ ਹੋਣ ਕਰਕੇ ਬ੍ਰਾਹਮਣ ਹੱਸੇ ਸੀ। ਰਾਣੀ ਦੇ ਸ਼ਿਕਾਇਤ ਕਰਨ 'ਤੇ ਰਾਜੇ ਨੇ ਕ੍ਰੋਧ ਵਿਚ ਆ ਕੇ ਅਠਾਰਾਂ ਗੋਤਰਾਂ ਦੇ ਬ੍ਰਾਹਮਣਾਂ ਨੂੰ ਮਾਰ ਦਿੱਤਾ ਸੀ। ਜੈਸਾ ਕਿ :

**ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ॥**
**ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥** *(ਅੰਗ ੧੩੪੪)*

ਇਸ ਪ੍ਰਕਾਰ ਜਦੋਂ ਰਾਜੇ ਕੋਲੋਂ ਸਭ ਕੁਝ ਹੋ ਗਿਆ ਤਾਂ ਰਾਜੇ ਦੇ ਜਿਸਮ 'ਤੇ ਕੋਹੜ ਹੋ ਗਿਆ ਜਿਸ ਕਰਕੇ ਰਾਜਾ ਕੋਹੜੀ ਹੋ ਕੇ ਰੋਇਆ, ਇਉਂ ਗੁਰੂ ਤੋਂ ਬੇਮੁਖ ਹੋਣ ਕਾਰਨ ਜਨਮੇਜਾ ਰਾਜਾ ਭੁੱਲਿਆ ਤੇ ਇਸ ਇਕ ਬਚਨ ਨਾ ਮੰਨਣ ਕਾਰਨ ਜਾਂ ਇਕ ਇਸਤ੍ਰੀ ਦੇ ਕਾਰਣ ਪਾਪੀ ਹੋ ਗਿਆ ਸੀ, ਜਿਸ ਕਰਕੇ ਬਹੁਤ ਰੋਇਆ। ਫੇਰ ਹੰਕਾਰ ਤਿਆਗ ਕੇ ਵਿਆਸ ਰਿਖੀ ਦੇ ਚਰਨੀਂ ਲੱਗਿਆ, ਬਿਆਸ ਜੀ ਨੇ ਕਿਹਾ ਕਿ ਕਥਾ 'ਤੇ ਕਿਤੇ ਸ਼ੰਕਾ ਨਹੀਂ ਕਰਨੀ, ਸਤਿ ਕਰਕੇ ਮੰਨਣਾ। ਵਿਆਸ ਜੀ ਨੇ ਅਠਾਰਾਂ ਪਰਬਾਂ ਵਾਲਾ ਮਹਾਭਾਰਤ ਸੁਣਾਇਆ। ਸੁਣਦਿਆਂ ਸੁਣਦਿਆਂ ਜਦੋਂ ਭੀਮਸੈਨ ਦਾ ਪ੍ਰਸੰਗ ਆਇਆ ਤਾਂ ਰਾਜੇ ਨੇ ਸ਼ੰਕਾ ਕੀਤੀ ਕਿ ਇਹ ਕਿਵੇਂ ਹੋ

ਸਕਦਾ ਹੈ ਕਿ ਹਾਥੀ ਅਕਾਸ਼ ਨੂੰ ਚੜ੍ਹਾਅ ਦਿੱਤੇ। ਬਾਕੀ ਸਾਰਾ ਕੋਹੜ ਕਥਾ ਸੁਣਨ ਨਾਲ ਹੱਟ ਗਿਆ ਸੀ, ਪਰ ਨੱਕ ਉੱਤੇ ਜਿਉਂ ਦਾ ਤਿਉਂ ਰਿਹਾ, ਇਸੇ ਕੋਹੜ ਕਰਕੇ ਰਾਜੇ ਜਨਮੇਜੇ ਦੀ ਮੌਤ ਹੋ ਗਈ ਸੀ।

**ਰੋਵਹਿ; ਸੇਖ ਮਸਾਇਕ ਪੀਰ ॥ ਅੰਤਿ ਕਾਲਿ; ਮਤੁ ਲਾਗੈ ਭੀੜ ॥**

ਸੇਖ = ਬਿਰਧ ਜਾਤੀ ਵਾਲੇ ਲੋਕ, ਮਸਾਇਕ = ਮਿਹਨਤਾਂ ਕਰਨ ਵਾਲੇ, ਸਾਧਕ ਲੋਕ ਤੇ ਪੀਰ ਆਦਿ ਵੀ ਰੋਵਹਿ = ਰੋਂਦੇ ਹਨ।

ਕਿ ਅੰਤਿ ਕਾਲਿ = ਅਖ਼ੀਰ ਦੇ ਸਮੇਂ ਮਤੁ = ਮਤਾਂ ਸਾਨੂੰ ਕੋਈ ਕਾਲ ਦੀ ਭੀੜ = ਬਿਪਤਾ ਲਾਗੈ = ਲੱਗ ਜਾਵੇ।

**ਰੋਵਹਿ ਰਾਜੇ; ਕੰਨ ਪੜਾਇ ॥ ਘਰਿ ਘਰਿ ਮਾਗਹਿ; ਭੀਖਿਆ ਜਾਇ ॥**

ਕੰਨ ਪੜਾਇ = ਪੜਾ ਕੇ ਭਾਵ ਕੰਨਾਂ ਵਿਚ ਮੁੰਦ ਰਾਂ ਪਾ ਕੇ ਭਰਥਰੀ ਤੇ ਗੋਪੀਚੰਦ ਆਦਿ ਰਾਜੇ ਵੀ ਰੋਵਹਿ = ਰੋਂਦੇ ਸਨ।

ਜਦੋਂ ਹੱਥਾਂ ਵਿਚ ਠੂਠੇ ਫੜ ਕੇ ਘਰਾਂ ਘਰਾਂ ਵਿਚ ਜਾਇ = ਜਾ ਕੇ ਭੀਖਿਆ ਮਾਗਹਿ = ਮੰਗਦੇ ਸਨ।

ਅਰਥਾਤ ਕਿਸੇ ਸਮੇਂ ਵਿਚ ਚਿੱਤ ਡੋਲਣੇ ਕਰਕੇ ਰੋਂਦੇ ਹਨ, ਜਿਵੇਂ ਭਰਥਰੀ ਰਾਜ ਛੱਡ ਕੇ ਜੋਗੀ ਹੋ ਕੇ ਤਪ ਕਰਦਾ ਸੀ, ਪਰ ਇਕ ਦਿਨ ਬੀਰਜ ਪਤਨ ਹੋਇਆ ਤਾਂ ਤਪ ਦੀ ਨਿਸਫਲਤਾ ਜਾਣ ਕੇ ਬਹੁਤ ਰੋਇਆ, ਜਦ ਜੋਗ ਛੱਡ ਕੇ ਘਰ ਨੂੰ ਚੱਲਣ ਲੱਗਾ ਤਾਂ ਰਸਤੇ ਵਿਚ ਗੋਰਖ ਮਿਲਿਆ ਤੇ ਕਹਿਣ ਲੱਗਾ ਕਿ ਭੋਜਨ ਥੋੜ੍ਹਾ ਖਾਣਾ ਸੀ, ਕਿਉਂਕਿ ਬਹੁਤ ਭਰਿਆ ਹੋਇਆ ਉਛਲਦਾ ਹੀ ਹੈ।

**ਰੋਵਹਿ ਕਿਰਪਨ; ਸੰਚਹਿ ਧਨੁ ਜਾਇ ॥ ਪੰਡਿਤ ਰੋਵਹਿ; ਗਿਆਨੁ ਗਵਾਇ ॥**

ਉਦੋਂ ਕਿਰਪਨ = ਸੂਮ ਪੁਰਖ ਬਹੁਤ ਰੋਵਹਿ = ਰੋਂਦੇ ਹਨ, ਜਦੋਂ ਉਨ੍ਹਾਂ ਦਾ ਸੰਚਹਿ = ਇਕੱਠਾ ਕੀਤਾ ਧਨ ਹੋਰ ਪੁੰਨੀ ਪੁਰਖਾਂ ਦੇ ਕੋਲ ਚਲਿਆ ਜਾਇ = ਜਾਂਦਾ ਹੈ।

ਕਿਤਾਬੀ ਗਿਆਨ ਨੂੰ ਗਵਾਇ = ਗੁਆ ਕੇ ਪੰਡਿਤ = ਵਿਦਵਾਨ ਪੁਰਖ ਵੀ ਬਹੁਤ ਰੋਵਹਿ = ਰੋਂਦੇ ਹਨ।

ਇਸ ਤੁਕ 'ਤੇ ਇਕ ਢੁੱਕਵੀਂ ਸਾਖੀ ਹੈ:

**ਸਾਖੀ—ਗਾਂਗੇ ਤੇਲੀ ਦੀ :** ਰਾਜੇ ਭੋਜ ਦੀ ਨਗਰੀ ਵਿਚ ਇਕ ਪੰਡਤ ਸਾਰੇ ਦਿਗ਼ ਬਿਜੈ ਕਰਦਾ ਹੋਇਆ ਆਇਆ ਅਤੇ ਆ ਕੇ ਸਾਰੇ ਸ਼ਹਿਰ ਵਿਚ ਢੰਡੋਰਾ ਫਿਰਾ ਦਿੱਤਾ ਕਿ ਮੇਰੇ ਨਾਲ ਸਾਰੇ ਪੰਡਤ ਆ ਕੇ ਚਰਚਾ ਕਰਨ, ਨਹੀਂ ਤਾਂ ਮੈਨੂੰ ਸਾਰੇ ਆਪਣੇ ਗ੍ਰੰਥ ਦੇ ਦੇਣ। ਇਹ ਗੱਲ ਸੁਣ ਕੇ ਸਾਰੇ ਪੰਡਤਾਂ ਨੇ ਇਕੱਠੇ ਹੋ ਕੇ ਸੋਚਿਆ ਕਿ ਹੁਣ ਕੀ ਕਰਨਾ ਚਾਹੀਦਾ ਹੈ।

ਆਪਸ ਵਿਚ ਵੀਚਾਰ ਕਰਨ ਲੱਗੇ ਕਿ ਆਪਾਂ ਇਕੱਠੇ ਹੋ ਕੇ ਗਾਂਗੇ ਤੇਲੀ ਕੋਲ ਚੱਲੀਏ, ਜੋ ਇਕ ਅੱਖੋਂ ਕਾਣਾ ਹੈ, ਉਸ ਨੂੰ ਜਾ ਕੇ ਕਹੀਏ ਕਿ ਤੂੰ ਉਸ ਪੰਡਤ ਨਾਲ ਚਰਚਾ ਕਰ, ਜੇ ਜਿੱਤ ਗਿਆ ਤਾਂ ਆਪਣੀ ਜਿੱਤ ਹੋ ਜਾਵੇਗੀ, ਜੇਕਰ ਹਾਰ ਗਿਆ ਤਾਂ ਕਹਿ ਦਿਆਂਗੇ ਕਿ ਇਹ ਕਿਹੜਾ ਸਾਡੇ ਵੱਲੋਂ ਆਇਆ ਸੀ, ਇਉਂ ਪੰਡਤਾਂ ਨੇ ਆਪਸ ਵਿਚ ਵੀਚਾਰ ਕਰਕੇ ਗਾਂਗੇ ਤੇਲੀ ਕੋਲ ਜਾ ਕੇ ਬੇਨਤੀ ਕੀਤੀ ਕਿ ਇਕ ਪੰਡਤ ਰਾਜੇ ਦੀ ਸਭਾ ਵਿਚ ਚਰਚਾ ਕਰਨ ਲਈ ਬਾਹਰੋਂ ਆਇਆ ਹੈ, ਉਸ ਨਾਲ ਆਪ ਜੀ ਨੇ ਚਰਚਾ ਕਰਨੀ ਹੈ। ਗਾਂਗਾ ਤੇਲੀ ਕਹਿਣ ਲੱਗਾ ਕਿ ਠੀਕ ਹੈ, ਮੈਂ ਉਸ ਨਾਲ ਚਰਚਾ ਕਰਾਂਗਾ। ਉਸ ਵੇਲੇ ਗਾਂਗੇ ਤੇਲੀ ਦੇ ਸਾਫ਼ ਬਸਤ੍ਰ ਤੇ ਚੰਗੀ ਜੁੱਤੀ ਪਵਾ ਕੇ ਪੰਡਤ ਨਾਲ ਲੈ ਗਏ, ਜਦ ਨੇੜੇ ਜਾ ਕੇ ਪਹੁੰਚੇ ਤਾਂ ਗਾਂਗੇ ਤੇਲੀ ਨੇ ਪੈਰਾਂ ਵਿੱਚੋਂ ਜੁੱਤੀ ਉਤਾਰ ਕੇ ਇਕ ਸਾਫ਼ ਬਸਤ੍ਰ ਵਿਚ ਲਪੇਟ ਕੇ ਬਗਲ ਵਿਚ ਰੱਖ ਲਈ। ਜਦ ਪੰਡਤ

ਦੇ ਪਾਸ ਪਹੁੰਚਿਆ ਤਾਂ ਕਰਮਚਾਰੀ ਪੰਡਤ ਨੇ ਕਿਹਾ ਕਿ ਹੇ ਪੰਡਤ ਜੀ! (ਕਿੰ ਪੁਸਤਕ ਬਗਲੰ) ਤੁਹਾਡੀ ਬਗਲ ਵਿਚ ਕੀ ਹੈ ਤਾਂ ਗਾਂਗੇ ਤੇਲੀ ਨੇ ਕਿਹਾ ਕਿ (ਕੰਟਕ ਚੂਰ ਪੁਰਾਨੰ) ਪੰਡਤ ਨੇ ਵੀਚਾਰਿਆ ਕਿ ਅਠਾਰਾਂ ਪੁਰਾਨਾਂ ਵਿੱਚੋਂ ਤਾਂ ਇਹ ਪੁਰਾਨ ਨਹੀਂ ਹੈ। ਸੋਚਣ ਲੱਗਾ ਕਿ ਇਹ ਮੈਥੋਂ ਵੀ ਕੋਈ ਭਾਰੀ ਵਿਦਵਾਨ ਹੈ, ਜਿਸ ਨੇ ਆਪਣੇ ਤਜਰਬੇ ਨਾਲ ਨਵਾਂ ਪੁਰਾਨ ਰਚਿਆ ਹੈ।

ਪੁਨਾ ਕਰਮਚਾਰੀ ਪੰਡਤ ਨੇ ਕਿਹਾ ਕਿ ਆਪ ਪ੍ਰਤੱਖ ਚਰਚਾ ਕਰਨੀ ਚਾਹੁੰਦੇ ਹੋ ਜਾਂ ਇਸ਼ਾਰੇ ਨਾਲ, ਤਦ ਗਾਂਗਾ ਤੇਲੀ ਕਹਿਣ ਲੱਗਾ ਕਿ ਜਿਵੇਂ ਆਪ ਜੀ ਦੀ ਮਰਜ਼ੀ ਹੋਵੇ, ਉਸੇ ਤਰ੍ਹਾਂ ਕਰੋ, ਉਸਨੇ ਕਿਹਾ ਕਿ ਸੈਨਤ ਦੀ ਚਰਚਾ ਹੀ ਹੋਵੇਗੀ, ਤਦ ਪੰਡਤ ਨੇ ਵੀਚਾਰਿਆ ਕਿ ਜੇਕਰ ਇਸ਼ਾਰੇ ਨਾਲ ਚਰਚਾ ਹੋਵੇ ਤਾਂ ਬਹੁਤ ਚੰਗਾ ਹੈ। ਉਸ ਵੇਲੇ ਪੰਡਤ ਨੇ ਇਕ ਉਂਗਲ ਖੜੀ ਕੀਤੀ, ਪੰਡਤ ਨੇ ਤਾਂ ਕਿਹਾ ਸੀ ਕਿ ਇੱਕੋ ਬ੍ਰਹਮ ਹੀ ਹੈ, ਪਰ ਗਾਂਗੇ ਤੇਲੀ ਨੇ ਸਮਝਿਆ ਕਿ ਇਕ ਉਂਗਲ ਚੱਕਦਾ ਹੈ ਤੇ ਕਹਿੰਦਾ ਹੈ ਕਿ ਤੇਰੀ ਰਹਿੰਦੀ ਅੱਖ ਵੀ ਕੱਢ ਦਿਆਂਗਾ।

ਇਹ ਸਮਝ ਕੇ ਗਾਂਗੇ ਤੇਲੀ ਨੇ ਦੋ ਉਂਗਲਾਂ ਖੜੀਆਂ ਕਰ ਦਿੱਤੀਆਂ ਕਿ ਤੇਰੀਆਂ ਦੋਵੇਂ ਅੱਖਾਂ ਕੱਢ ਦੇਵਾਂਗਾ, ਪਰ ਪੰਡਤ ਨੇ ਅੰਤਰੀਵ ਭਾਵ ਵਿਚ ਸਮਝਿਆ ਕਿ ਇਹ ਕਹਿੰਦਾ ਹੈ ਕਿ ਇਕ ਨਿਰਗੁਣ ਸਰੂਪ ਹੈ ਤੇ ਦੂਸਰਾ ਸਰਗੁਣ ਸਰੂਪ ਹੈ, ਉਹ ਮਾਇਆ ਸਬਲ ਹੋ ਕੇ ਸਰਗੁਣ ਸਰੂਪ ਹੈ। ਇਹ ਸਮਝ ਕੇ ਪੰਡਤ ਨੇ ਪੰਜੇ ਉਂਗਲੀਆਂ ਖੜੀਆਂ ਕੀਤੀਆਂ। ਉਸ ਨੇ ਤਾਂ ਅੰਤਰੀਵ ਭਾਵ ਵਿਚ ਕਿਹਾ ਕਿ ਪੰਜੇ ਤੱਤਾਂ ਨੂੰ ਮਿਲਾ ਕੇ ਸਰਗੁਣ ਸਰੂਪ ਹੈ, ਪਰ ਗਾਂਗੇ ਤੇਲੀ ਨੇ ਸਮਝਿਆ ਕਿ ਇਉਂ ਕਹਿੰਦਾ ਹੈ ਕਿ ਚਪੇੜ ਮਾਰਾਂਗਾ, ਇਹ ਸਮਝ ਕੇ ਗਾਂਗੇ ਤੇਲੀ ਨੇ ਸਾਰਾ ਹੱਥ ਸੰਕੋਚ ਲਿਆ ਭਾਵ ਮੁੱਠ ਬੰਦ ਕਰ ਲਈ ਤੇ ਘਸੁੰਨ ਵੱਟਿਆ ਤੇ ਘਸੁੰਨ ਵੱਟ ਕੇ ਇਹ ਸਮਝਾਵੇ ਕਿ ਮੈਂ ਤੇਰੇ ਦੰਦ ਬਾਹਰ ਕੱਢ ਦੇਵਾਂਗਾ, ਪਰ ਪੰਡਤ ਅੰਤਰੀਵ ਭਾਵ ਵਿਚ ਇਹ ਸਮਝਿਆ ਕਿ ਕਹਿੰਦਾ ਹੈ ਕਿ ਪੰਜ ਤੱਤ ਤੇ ਪੱਚੀ ਪ੍ਰਕਿਰਤੀ ਇਕੱਠੇ ਕਰਕੇ ਹੀ ਸਰਗੁਣ ਸਰੂਪ ਹੈ। ਬਸ ਇਤਨੇ ਵਿਚ ਹੀ ਗਾਂਗੇ ਤੇਲੀ ਦੀ ਜੈ ਜੈ ਕਾਰ ਹੋ ਗਈ ਤੇ ਰਾਜੇ ਭੋਜ ਨੇ ਗਾਂਗੇ ਤੇਲੀ ਦੀ ਜਿੱਤ ਦੇ ਡੰਕੇ ਵਜਾ ਦਿੱਤੇ, ਇਉਂ ਪੰਡਤ ਰਾਜੇ ਭੋਜ ਦੀ ਸਭਾ ਵਿਚ ਕਿਤਾਬੀ ਗਿਆਨ ਨੂੰ ਗਵਾ ਕੇ ਰੋਇਆ ਸੀ।

ਭਾਈ ਗੁਰਦਾਸ ਜੀ ਨੇ ਵੀ ਇਸ ਸਾਖੀ ਦੀ ਬਾਬਤ ਪਉੜੀ ਅੰਕਿਤ ਕੀਤੀ ਹੈ, ਜੈਸਾ ਕਿ :

**ਗੋਸ਼ਟਿ ਗਾਂਗੇ ਤੇਲੀਐ ਪੰਡਿਤ ਨਾਲਿ ਹੋਵੈ ਜਗੁ ਦੇਖੈ।**
**ਖੜੀ ਕਰੈ ਇਕ ਅੰਗੁਲੀ ਗਾਂਗਾ ਦੁਇ ਵੇਖਾਲੈ ਰੇਖੈ।**
**ਫੇਰਿ ਉਚਾਇ ਪੰਜਾਂਗੁਲਾਂ ਗਾਂਗਾ ਮੁਠਿ ਹਿਲਾਇ ਅਲੇਖੈ।**
**ਪੈਰੀ ਪੈ ਉਠਿ ਚਲਿਆ ਪੰਡਿਤੁ ਹਾਰਿ ਭੁਲਾਵੈ ਭੇਖੈ।**
**ਨਿਰਗੁਣੁ ਸਰਗੁਣੁ ਅੰਗਿ ਦੁਇ ਪਰਮੇਸੁਰ ਪੰਜਿ ਮਿਲਨਿ ਸਰੇਖੈ।**
**ਅਖੀ ਦੋਵੇ ਭੰਨਸਾਂ ਮੁਕੀ ਲਾਇ ਹਲਾਇ ਨਿਮੇਖੈ।**
**ਮੂਰਖ ਪੰਡਿਤ ਸੁਰਤਿ ਵਿਸੇਖੈ ॥੧੮॥** *(ਭਾਈ ਗੁਰਦਾਸ ਜੀ, ਵਾਰ ੩੨, ਪਉੜੀ ੧੮)*

## ਬਾਲੀ ਰੋਵੈ; ਨਾਹਿ ਭਤਾਰੁ ॥

ਭਤਾਰੁ = ਪਤੀ ਦੇ ਨਾਹਿ = ਨਾ ਮਿਲਣੇ ਕਰਕੇ ਪਤੀਬਰਤਾ ਧਰਮ ਤੋਂ ਹੀਣੀ ਬਾਲੀ = ਇਸਤ੍ਰੀ ਰੋਵੈ = ਰੋਂਦੀ ਰਹਿੰਦੀ ਹੈ **ਵਾ:** ਮੰਦ ਕਰਮ ਵਾਲੀ, ਪੁੰਨਾਂ ਤੋਂ ਹੀਣੀ ਇਸਤ੍ਰੀ ਪਤੀ ਦੇ ਨਾ ਮਿਲਣੇ ਕਰਕੇ ਰੋਂਦੀ ਹੈ।

**ਅਥਵਾ** ਜਦ ਸੁਗਰੀਵ ਦੇ ਭਰਾਤਾ ਬਾਲੀ ਨੂੰ ਸ੍ਰੀ ਰਾਮ ਚੰਦਰ ਜੀ ਨੇ ਬਾਣ ਨਾਲ ਮਾਰਿਆ ਸੀ, ਤਦ ਉਸ ਦੀ ਪਤਨੀ ਤਾਰਾ ਨੇ ਆਪਣੇ ਪਤੀ ਬਾਲੀ ਦੇ ਨਾ ਹੋਣ ਕਰਕੇ ਬਹੁਤ ਰੁਦਨ ਕੀਤਾ ਸੀ।

**ਅਥਵਾ** ਦੂਲੋ ਦੇਵੀ ਨਾਮੇ ਬਾਲੀ = ਇਸਤ੍ਰੀ ਵੀ ਮਹਾਕਾਲ ਰੂਪ ਪਤੀ ਦੇ ਨਾ ਮਿਲਣੇ ਕਰਕੇ ਰੋਈ ਸੀ, ਅਰਥਾਤ ਜਦ ਇਸਨੇ ਪ੍ਰਣ ਕਰ ਲਿਆ ਸੀ ਕਿ ਮਹਾਕਾਲ ਨਾਲ ਹੀ ਸ਼ਾਦੀ ਕਰਨੀ ਹੈ, ਤਾਂ ਮਹਾਕਾਲ ਨੇ ਕਿਹਾ ਸੀ ਕਿ ਜਿਸ ਵੇਲੇ ਤੂੰ "ਸ੍ਵਾਸ ਬੀਰਜ" ਦੈਂਤ ਨੂੰ ਮਾਰੇਂਗੀ ਤਾਂ ਤੂੰ ਮੈਨੂੰ ਵਰੇਂਗੀ। ਉਸ ਵੇਲੇ ਦੂਲੋ ਦੇਵੀ ਸ਼ਸਤ੍ਰਾਂ ਨੂੰ ਸਜਾ ਕੇ ਰਣ ਕਰਨ ਨੂੰ ਚੱਲ ਪਈ। ਯੁੱਧ ਬਹੁਤ ਕੀਤਾ, ਪਰ ਸ੍ਵਾਸ ਬੀਰਜ ਦੈਂਤ ਨੂੰ ਮਾਰ ਨਾ ਸਕੀ, ਇਸੇ ਕਰਕੇ ਮਹਾਕਾਲ ਪਤੀ ਜੀ ਨਾ ਮਿਲੇ ਤੇ ਫੇਰ ਬਹੁਤ ਰੋਈ ਸੀ।

**ਸਾਖੀ—ਦਿਬਿਓ ਦਾਸ ਦੀ :** ਇਕ ਦਿਬਿਓ ਦਾਸ ਨਾਮ ਕਰਕੇ ਬ੍ਰਾਹਮਣ ਹੋਇਆ ਹੈ, ਜੋ ਵਿਦਵਤਾ ਭਰਪੂਰ, ਚੰਗੇ ਆਚਰਣ ਵਾਲਾ ਸੀ। ਇਸ ਖਟ ਕਰਮੀ ਬ੍ਰਾਹਮਣ ਦੇ ਪ੍ਰਭਾਵ ਨੂੰ ਲੋਕੀਂ ਕਬੂਲਦੇ ਸਨ। ਪਰਿਵਾਰ ਵਿਚ ਵੀ ਇਸ ਦੇ ਜੀਵਨ ਦਾ ਭੈਅ ਸੀ। ਇਸ ਦੇ ਘਰ ਇਕ ਲੜਕੀ ਪੈਦਾ ਹੋਈ। ਪੈਦਾ ਹੋਣ ਵਾਲੇ ਹਰ ਬੱਚੇ ਦੇ ਆਪਣੇ ਸੰਸਕਾਰ ਹੋਇਆ ਕਰਦੇ ਹਨ, ਜੋ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਉਹ ਸੰਸਕਾਰ ਹਨ, ਜਿਨ੍ਹਾਂ ਦਾ ਰੂਪ ਕੱਚਾ ਮੰਨਿਆ ਹੈ, ਦੂਜੇ ਉਹ ਸੰਸਕਾਰ ਹਨ, ਜੋ ਦ੍ਰਿੜ੍ਹ ਭਾਵ ਪੱਕੇ ਸੰਸਕਾਰ ਕਹੇ ਜਾਂਦੇ ਹਨ। ਜੀਵ ਦਾ ਜਨਮਾਂ ਜਨਮਾਂਤ੍ਰਾਂ ਦਾ ਇਕੱਠਾ ਕੀਤਾ ਸੰਸਕਾਰਾਂ ਦਾ ਧਨ ਹੈ। ਦ੍ਰਿੜ੍ਹ ਸੰਸਕਾਰ ਪਿਛਲੇ ਜਨਮਾਂ ਦੇ ਭਾਵੇਂ ਚੰਗੇ ਹੋਣ ਭਾਵੇਂ ਮੰਦੇ ਪਰ ਇਹ ਬਦਲਿਆ ਨਹੀਂ ਕਰਦੇ। ਜਿਵੇਂ ਹਰ ਇਕ ਚੀਜ਼ ਦੇ ਪੈਦਾ ਹੋਣ ਵਿਚ ਵੱਖਰਾ ਵੱਖਰਾ ਨਿਯਮ ਹੈ ਤੇ ਉਸ ਨਿਯਮ ਅਧੀਨ ਹੀ ਹਰ ਇਕ ਚੀਜ਼ ਪੈਦਾ ਹੁੰਦੀ ਹੈ। ਇਸੇ ਤਰ੍ਹਾਂ ਸੰਸਕਾਰ ਪੈਦਾ ਹੋਣ ਦੀ ਇਹ ਰੀਤ ਹੈ ਕਿ ਕਿਸੇ ਵੀ ਕਰਮ ਨੂੰ ਵਾਰ ਵਾਰ ਕਰਨ ਨਾਲ ਸੁਭਾਅ ਬਣਦਾ ਹੈ। ਪਹਿਲਾਂ ਇਹ ਸੁਭਾਅ ਕੱਚੇ ਰੂਪ ਵਿਚ ਹੁੰਦਾ ਹੈ। ਉਦੋਂ ਉਸਨੂੰ ਕੱਚੇ ਸੰਸਕਾਰ ਕਿਹਾ ਜਾਂਦਾ ਹੈ। ਜਦੋਂ ਉਹ ਸੁਭਾਅ ਪੱਕ ਜਾਵੇ ਤਾਂ ਉਸ ਦੇ ਸੰਸਕਾਰ ਇਤਨੇ ਦ੍ਰਿੜ੍ਹ ਹੋ ਜਾਂਦੇ ਹਨ ਕਿ ਜਨਮ ਬਦਲਣ 'ਤੇ ਵੀ ਨਹੀਂ ਬਦਲਦੇ। ਗਿਆਨ ਦੀ ਸੂਖਮ ਅੰਸ਼ ਦਾ ਨਾਮ ਸੰਸਕਾਰ ਹੈ। ਇਹ ਸੰਸਕਾਰ ਇਕ ਜਨਮ ਤੋਂ ਦੂਸਰੇ, ਦੂਸਰੇ ਤੋਂ ਅਨੇਕਾਂ ਜਨਮਾਂ ਤਕ ਅਸਰ ਕਰਦੇ ਹਨ, ਇਸ ਲਈ ਜਦ ਜੀਵ ਜਨਮ ਲੈਂਦਾ ਹੈ, ਕੁਝ ਸੰਸਕਾਰ ਉਸ ਦੇ ਆਪਣੇ ਹੁੰਦੇ ਹਨ, ਕੁਝ ਮਾਤਾ ਦੇ ਪੇਟ ਵਿਚ ਕੁਝ ਪਿਤਾ ਦੇ ਆਂਗਣ (ਵਿਹੜੇ) ਵਿਚ, ਕੁਝ ਅਧਿਆਪਕਾਂ ਕੋਲੋਂ ਨਵੇਂ ਸੰਸਕਾਰ ਬਣਦੇ ਹਨ। ਸੋ ਇਸ ਬ੍ਰਾਹਮਣ ਨੇ ਵੀ ਇਹ ਯਤਨ ਕੀਤਾ ਕਿ ਮੈਂ ਆਪਣੀ ਲੜਕੀ ਨੂੰ ਧਾਰਮਿਕ ਸੰਸਕਾਰ ਦਿਆਂ, ਜਿਸ ਕਰਕੇ ਮੇਰੀ ਬੇਟੀ ਧਰਮ ਵਿਚ ਪ੍ਰਪੱਕ ਹੋ ਕੇ ਲੋਕਾਂ ਲਈ ਇਕ ਮਿਸਾਲ ਬਣ ਜਾਏ, ਕਿਉਂਕਿ ਨੇਕ ਸੰਤਾਨ ਦਾ ਜਸ ਮਾਤਾ ਪਿਤਾ ਨੂੰ ਜਾਇਆ ਕਰਦਾ ਹੈ ਅਤੇ ਭੈੜੀ ਸੰਤਾਨ ਦਾ ਅਪਜਸ ਵੀ ਮਾਤਾ ਪਿਤਾ ਨੂੰ ਹੀ ਜਾਂਦਾ ਹੈ। ਇਸ ਲਈ ਚੰਗੇ ਮਾਤਾ ਪਿਤਾ ਆਪਣੀ ਸੰਤਾਨ ਨੂੰ ਵੀ ਚੰਗੀ ਬਣਾਉਣ ਦੇ ਯਤਨਾਂ ਵਿਚ ਰਹਿੰਦੇ ਹਨ, ਇਸ ਬ੍ਰਾਹਮਣ ਨੇ ਵੀ ਇਹ ਯਤਨ ਆਰੰਭਿਆ ਤਾਂ ਪਿਛਲੇ ਜਨਮਾਂ ਦੇ ਭੈੜੇ ਦ੍ਰਿੜ੍ਹ ਸੰਸਕਾਰਾਂ ਦੇ ਕਾਰਨ ਇਹ ਲੜਕੀ ਉਪਰੋਂ ਉਪਰੋਂ ਧਰਮੀ ਹੋਣ ਦਾ ਦਿਖਾਵਾ ਕਰਦੀ ਰਹੀ ਕਿ ਮੇਰਾ ਪਿਤਾ ਨਰਾਜ਼ ਨਾ ਹੋਵੇ, ਸਰੀਰ ਦੇ ਜੁਆਨ ਹੋਣ ਨਾਲ ਇਸ ਦੀਆਂ ਭੈੜੀਆਂ ਵਾਸ਼ਨਾਵਾਂ ਵੀ ਜੁਆਨ ਹੋ ਗਈਆਂ। ਇਸ ਦੀਆਂ ਹਰਕਤਾਂ ਨੂੰ ਵੇਖ ਕੇ ਇਸ ਦੇ ਪਿਤਾ ਨੇ ਇਸ ਦੀ ਸ਼ਾਦੀ ਕਰਨ ਦਾ ਵੀਚਾਰ ਮਨ ਵਿਚ ਲਿਆ ਅਤੇ ਇਕ ਘਰ ਵਿਚ ਇਸ ਦਾ ਰਿਸ਼ਤਾ ਪੱਕਾ ਕਰ ਦਿੱਤਾ। ਜਦੋਂ ਸ਼ਾਦੀ ਦਾ ਸਮਾਂ ਆਇਆ ਤਾਂ ਫੇਰਿਆਂ ਦੇ ਸਮੇਂ ਹੀ ਉਸਦਾ ਪਤੀ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਫਿਰ ਹੋਰ ਜਗ੍ਹਾ ਰਿਸ਼ਤਾ ਕੀਤਾ ਤਾਂ ਉਹ ਵੀ ਫੇਰਿਆਂ ਦੇ ਸਮੇਂ ਹੀ ਮਰ ਗਿਆ। ਇਸ ਤਰ੍ਹਾਂ ਇਸ ਦੇ ਇੱਕੀ ਪਤੀ ਫੇਰਿਆਂ ਦੇ ਸਮੇਂ ਹੀ ਮ੍ਰਿਤੂ ਨੂੰ ਪ੍ਰਾਪਤ ਹੋਏ। ਤਾਂ ਵਿਦਵਾਨ ਬ੍ਰਾਹਮਣ ਨੇ ਸੋਚਿਆ ਕਿ ਇਸਦਾ ਕੋਈ ਪੂਰਬਲਾ ਪਾਪ ਕਰਮ ਹੀ ਐਸਾ ਕੀਤਾ ਹੋਇਆ ਹੈ ਅਤੇ ਹੋਰ ਬ੍ਰਾਹਮਣਾਂ ਤੇ ਭਾਈਚਾਰੇ ਦੇ ਕਹਿਣ ਤੋਂ ਕਿ ਇਹ ਲੜਕੀ ਘਰ ਰੱਖਣ ਦੇ ਜੋਗ ਨਹੀਂ, ਇਹ ਬਹੁਤ ਵੱਡੀ ਪਾਪਣ ਹੈ, ਜਿਸਦੇ ਘਰ ਰਹਿਣ ਕਰਕੇ ਸਾਡੀ ਸਾਰੀ ਨਗਰੀ ਦੀ ਬਦਨਾਮੀ ਹੋਵੇਗੀ, ਇਸ ਲਈ ਇਸਨੂੰ ਜੰਗਲ ਵਿਚ ਛੱਡ ਦਿਓ। ਸੋ ਬ੍ਰਾਹਮਣ ਨੇ ਇਹ ਲੜਕੀ ਜੰਗਲ ਵਿਚ ਛੱਡ ਦਿੱਤੀ ਕਿ ਤੂੰ ਪ੍ਰਭੂ ਦਾ ਨਾਮ ਜਪ ਤਾਂ ਕਿ ਤੇਰੇ ਪਾਪਾਂ ਦੀ ਨਵਿਰਤੀ ਹੋ ਸਕੇ। ਜਦੋਂ ਪਿਤਾ ਨੇ ਇਸ ਨੂੰ ਜੰਗਲ ਵਿਚ

ਭੇਜ ਦਿੱਤਾ ਤਾਂ ਇਹ ਨਾਮ ਜਪਣ ਦੀ ਥਾਂ 'ਤੇ ਆਪਣੇ ਆਪ ਨੂੰ ਅਤੇ ਪਰਮਾਤਮਾ ਨੂੰ ਬੁਰਾ ਭਲਾ ਕਹਿਣ ਲੱਗੀ ਤੇ ਉੱਚੀ ਉੱਚੀ ਰੋਣ ਲੱਗੀ। ਤਾਂ ਇਸ ਦੇ ਨੇੜੇ ਦਰੱਖ਼ਤ ਉੱਤੇ ਇਕ ਤੋਤੇ ਤੋਤੀ ਦਾ ਜੋੜਾ ਬੈਠਾ ਸੀ। ਜਿਨ੍ਹਾਂ ਨੂੰ ਪਿਛਲੇ ਜਨਮਾਂ ਦੀ ਗਿਆਤ ਸੀ, ਪਰ ਕਿਸੇ ਪਾਪ ਕਰਕੇ ਇਹ ਜਨਮ ਮਿਲਿਆ ਸੀ, ਇਸ ਨੂੰ ਰੋਂਦੀ ਵੇਖ ਕੇ ਉਹ ਕਹਿਣ ਲੱਗਾ ਕਿ ਜੋ ਤੈਨੂੰ ਦੁਖ ਮਿਲਿਆ ਹੈ, ਉਸ ਵਿਚ ਪਰਮਾਤਮਾ ਜਾਂ ਤੇਰੇ ਮਾਤਾ ਪਿਤਾ ਦਾ ਕੋਈ ਕਸੂਰ ਨਹੀਂ, ਇਹ ਤੇਰੇ ਕਰਮਾਂ ਦਾ ਦੋਸ਼ ਹੈ ਤਾਂ ਇਹ ਕਹਿਣ ਲੱਗੀ ਕਿ ਮੈਂ ਸਾਰੀ ਉਮਰ ਕੋਈ ਅਜਿਹਾ ਪਾਪ ਨਹੀਂ ਕੀਤਾ, ਜਿਸਦੀ ਮੈਨੂੰ ਇਤਨੀ ਵੱਡੀ ਸਜ਼ਾ ਮਿਲੇ ਤਾਂ ਤੋਤੇ ਨੇ ਕਿਹਾ ਕਿ ਇਸ ਜਨਮ ਦੀ ਗੱਲ ਨਹੀਂ, ਇਹ ਤੇਰੇ ਪਿਛਲੇ ਜਨਮ ਵਿਚ ਕੀਤੇ ਹੋਏ ਪਾਪ ਕਰਮ ਦਾ ਫਲ ਹੈ। ਤੋਤੇ ਨੇ ਸਾਰੀ ਪਿਛਲੇ ਜਨਮ ਦੀ ਵਾਰਤਾ ਉਸ ਲੜਕੀ ਨੂੰ ਸੁਣਾਈ ਕਿ ਪਿਛਲੇ ਜਨਮ ਵਿਚ ਵੀ ਤੂੰ ਇਕ ਬ੍ਰਾਹਮਣ ਦੀ ਲੜਕੀ ਸੀ, ਜਦੋਂ ਜਵਾਨ ਹੋਈ ਤਾਂ ਤੇਰੇ ਪਿਤਾ ਨੇ ਤੇਰੀ ਸ਼ਾਦੀ ਕਰ ਦਿੱਤੀ, ਪਰ ਜਦੋਂ ਤੇਰਾ ਪਿਤਾ ਮਰ ਗਿਆ ਤਾਂ ਤੂੰ ਬਿਭਚਾਰਨ ਬਣ ਗਈ ਤੇ ਪਤੀ ਦਾ ਨਿਰਾਦਰ ਕਰਕੇ ਉਸਨੂੰ ਘਰੋਂ ਕੱਢ ਦਿੱਤਾ ਤੇ ਫੇਰ ਹੋਰ ਇਸਤ੍ਰੀਆਂ ਨੂੰ ਤੂੰ ਬਿਭਚਾਰਨ ਬਣਾਉਣ ਦੇ ਭੈੜੇ ਕਰਮਾਂ ਵਿਚ ਲੱਗੀ ਰਹੀ। ਇਸ ਭੈੜੇ ਕਰਮ ਰੂਪ ਅਗਨੀ ਨੇ ਕਈਆਂ ਦੇ ਘਰ ਸਾੜ ਦਿੱਤੇ। ਕਈ ਸਤੀਆਂ ਨੂੰ ਆਪਣੇ ਪਤੀਆਂ ਨਾਲੋਂ ਵਿਛੋੜ ਦਿੱਤਾ। ਤੇਰਾ ਪਤੀ ਜੋ ਘਰੋਂ ਕੱਢਿਆ ਸੀ, ਉਹ ਇਕ ਚੰਗੇ ਸੁਭਾਅ ਵਾਲਾ ਬ੍ਰਾਹਮਣ ਸੀ। ਉਸ ਨੇ ਤੇਰੇ 'ਤੇ ਤਰਸ ਕਰਕੇ ਤੈਨੂੰ ਭੈੜੇ ਕਰਮਾਂ ਤੋਂ ਰੋਕਣ ਲਈ ਘਰ ਪਰਤ ਕੇ ਤੈਨੂੰ ਕਿਹਾ ਕਿ ਭੈੜੇ ਕਰਮ ਦਾ ਫਲ ਲੋਕ-ਪ੍ਰਲੋਕ ਵਿਚ ਬਹੁਤ ਭੈੜਾ ਹੈ, ਮੈਂ ਆਪਣੇ ਪਤੀ-ਪਤਨੀ ਦੇ ਸੰਬੰਧ ਨੂੰ ਮੁੱਖ ਰੱਖ ਕੇ ਤੇਰੇ ਕੋਲ ਵਾਪਸ ਆਇਆ ਹਾਂ। ਤੇਰਾ ਪਿਤਾ ਇਕ ਧਰਮੀ ਸਮਾਜ ਵਿਚ ਸਤਕਾਰਿਆ ਹੋਇਆ ਪੁਰਖ ਸੀ। ਮੇਰਾ ਵੀ ਸਮਾਜ ਵਿਚ ਚੰਗਾ ਸਤਿਕਾਰ ਹੈ। ਤੂੰ ਕਿਉਂ ਦੋਨਾਂ ਖ਼ਾਨਦਾਨਾਂ ਦੀ ਇੱਜ਼ਤ ਮਿੱਟੀ ਵਿਚ ਮਿਲਾਉਣ ਲੱਗੀ ਹੈਂ। ਮਨ ਵਿਚ ਕਪਟ ਰੱਖ ਕੇ ਉਪਰੋਂ ਉਪਰੋਂ ਪਤੀ ਨੂੰ ਭਰੋਸੇ ਵਿਚ ਲੈ ਲਿਆ ਤੇ ਐਸਾ ਧੋਖਾ ਕੀਤਾ ਕਿ ਰਾਤ ਨੂੰ ਖਾਣੇ ਵਿਚ ਜ਼ਹਿਰ ਮਿਲਾ ਕੇ ਪਤੀ ਨੂੰ ਮਾਰ ਦਿੱਤਾ। ਜਦੋਂ ਧਰਮਰਾਜੇ ਕੋਲ ਲੇਖਾ ਜੋਖਾ ਹੋਇਆ ਤਾਂ ਤੇਰੇ ਕਰਮਾਂ ਅਨੁਸਾਰ ਤੈਨੂੰ ਧਰਮਰਾਜੇ ਨੇ ਸਜ਼ਾ ਦਿੱਤੀ ਕਿ ਆਉਂਦੇ ਜਨਮ ਵਿਚ ਤੂੰ ਪਤੀ ਨੂੰ ਤਰਸਦੀ ਰਹੇਂਗੀ, ਪਤੀ ਪ੍ਰਾਪਤ ਨਹੀਂ ਹੋਵੇਗਾ। ਸੋ ਆਉਂਦੇ ਜਨਮ ਵਿਚ ਬ੍ਰਾਹਮਣ ਦੀ ਪੁੱਤਰੀ ਬਣੀ। ਇਹ ਜੋ ਤੇਰੇ ਪਤੀ ਮਰੇ ਹਨ, ਇਹ ਉਹੀ ਪੁਰਖ ਹਨ, ਜਿਨ੍ਹਾਂ ਨਾਲ ਤੂੰ ਪਤੀ ਨੂੰ ਤਿਆਗ ਕੇ ਵਿਸ਼ੇ ਰਸ ਨੂੰ ਮਾਨਣਾ ਕੀਤਾ ਸੀ। ਪਿਛਲੇ ਕਰਮਾਂ ਅਨੁਸਾਰ ਹੀ ਉਨ੍ਹਾਂ ਦੀ ਉਮਰ ਇਤਨੀ ਲਿਖੀ ਸੀ ਕਿ ਉਹ ਸ਼ਾਦੀ ਸਮੇਂ ਮਰਦੇ ਰਹੇ, ਤੂੰ ਵੀ ਆਪਣੇ ਕਰਮਾਂ ਦੀ ਸਜ਼ਾ ਪਾ ਰਹੀ ਹੈਂ, ਹੁਣ ਕਿਸੇ ਨੂੰ ਦੋਸ਼ ਦੇਣ 'ਤੇ ਵੀ ਤੈਨੂੰ ਪਤੀ ਪ੍ਰਾਪਤ ਨਹੀਂ ਹੋਵੇਗਾ ਤੇ ਪਤੀ ਤੋਂ ਬਗ਼ੈਰ ਇਸੇ ਤਰ੍ਹਾਂ ਹੀ ਤੂੰ ਰੋਂਦੀ ਰਹੇਂਗੀ।

## ਨਾਨਕ; ਦੁਖੀਆ ਸਭੁ ਸੰਸਾਰੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਸਭੁ = ਸਾਰਾ ਸੰਸਾਰੁ = ਜਗਤ ਦੁਖੀਆ = ਦੁੱਖਾਂ ਵਿਚ ਪਰੋਤਾ ਹੋਇਆ ਹੈ।

## ਮੰਨੇ ਨਾਉ; ਸੋਈ ਜਿਣਿ ਜਾਇ ॥ ਅਉਰੀ ਕਰਮ; ਨ ਲੇਖੈ ਲਾਇ ॥੧॥

ਜਿਹੜਾ ਪਰਮੇਸ਼ਰ ਦੇ ਨਾਉ = ਨਾਮ ਦਾ ਮੰਨੇ = ਮੰਨਣ ਕਰਦਾ ਹੈ, ਸੋਈ = ਉਹੋ ਹੀ ਸੰਸਾਰ ਵਿੱਚੋਂ ਮਨੁੱਖਾ ਜਨਮ ਰੂਪੀ ਬਾਜ਼ੀ ਨੂੰ ਜਿਣਿ = ਜਿੱਤ ਕੇ ਜਾਇ = ਜਾ ਸਕਦਾ ਹੈ।

ਵਾਹਿਗੁਰੂ ਨਾਮ ਤੋਂ ਬਗ਼ੈਰ ਅਉਰੀ = ਹੋਰ ਕਰਮਾਂ ਨੂੰ ਪਰਮੇਸ਼ਰ ਦੀ ਦਰਗਾਹ ਵਿਚ ਲੇਖੈ = ਲੇਖੇ, ਪ੍ਰਵਾਨਗੀ ਵਿਚ ਨ = ਨਹੀਂ ਲਾਇ = ਲਾਇਆ ਜਾ ਸਕਦਾ, ਲੱਗਦਾ ॥੧॥

ਜਿਸ ਸਮੇਂ ਸਤਿਗੁਰੂ ਜੀ ਨੇ ਉਸ ਸ਼ਾਹੂਕਾਰ ਨੂੰ ਇਹ ਸ਼ਬਦ ਦੁਆਰਾ ਉਪਦੇਸ਼ ਬਖ਼ਸ਼ਿਸ਼ ਕੀਤਾ, ਤਦੋਂ ਉਹ ਉਪਦੇਸ਼ ਸੁਣ ਕੇ ਨਿਹਾਲ ਹੋ ਗਿਆ ਤੇ ਸਤਿਗੁਰਾਂ ਦੇ ਚਰਨਾਂ ਉਪਰ ਆਪਣਾ ਸਿਰ ਰੱਖ ਦਿੱਤਾ। ਫੇਰ ਬੇਨਤੀ ਕਰਨ ਲੱਗਾ ਕਿ ਹੇ ਸਤਿਗੁਰੂ ਜੀ! ਤੁਸੀਂ ਮੇਰੇ ਘਰ ਵਿਚ ਚੱਲੋ ਅਤੇ ਆਪਣੇ ਚਰਣ ਪਾ ਕੇ ਮੇਰੇ ਘਰ ਨੂੰ ਵੀ ਪਵਿੱਤਰ ਕਰੋ। ਮੇਰੇ ਵੱਡੇ ਭਾਗ ਜਾਗੇ ਹਨ, ਜਿਸ ਕਰਕੇ ਤੁਸੀਂ ਮੇਰਾ ਭਲਾ ਕਰਨ ਲਈ ਆਏ ਹੋ। ਉਸਦੀ ਬੇਨਤੀ ਮੰਨ ਕੇ ਸਤਿਗੁਰੂ ਜੀ ਉਸਦੇ ਘਰ ਵਿਚ ਗਏ। ਸ਼ਾਹੂਕਾਰ ਨੇ ਬਹੁਤ ਪ੍ਰੇਮ ਕਰਕੇ ਇਕ ਸੁੰਦਰ ਪਲੰਘ ਉਪਰ ਸਤਿਗੁਰੂ ਜੀ ਨੂੰ ਬਿਠਾਉਣਾ ਕੀਤਾ। ਫੇਰ ਆਪਣੀ ਘਰਵਾਲੀ ਨੂੰ ਵੀ ਸਤਿਗੁਰਾਂ ਦੀ ਸ਼ਰਨ ਵਿਚ ਲੈ ਕੇ ਆਇਆ। ਉਸ ਵੇਲੇ ਸਤਿਗੁਰੂ ਜੀ ਨੇ ਉਸਦੀ ਪਤਨੀ ਨੂੰ ਵੀ ਉਪਦੇਸ਼ ਦੇ ਕੇ ਨਿਹਾਲ ਕੀਤਾ ਕਿ ਜਿਹੜੀ ਇਸਤ੍ਰੀ ਪਤੀਬਰਤਾ ਧਰਮ ਧਾਰਨ ਕਰਕੇ ਜਿਉਂਦੇ ਮਰੇ ਜਾਂ ਰੋਗੀ ਤੇ ਰਾਜ਼ੀ ਪਤੀ ਦੇ ਪਿਆਰ ਵਿਚ ਤੇ ਸੇਵਾ ਵਿਚ ਰਹਿੰਦੀ ਹੋਈ ਸ਼ੀਲ ਸੰਤੋਖ ਰੱਖ ਕੇ ਨਾਮ ਵਿਚ ਰੰਗੀ ਰਹਿੰਦੀ ਹੈ, ਉਹ ਸਦਗਤੀ ਨੂੰ ਪ੍ਰਾਪਤ ਹੁੰਦੀ ਹੈ, ਮੁਕਤੀ ਦਾ ਫਲ ਪਾਉਂਦੀ ਹੈ। ਜੈਸਾ ਕਿ :

**ਅਬਲ ਪਿੰਗ ਕੋਰੀ ਪਤਿ ਹੋਈ। ਪ੍ਰਭੂ ਸਮਾਨ ਲਖੈ ਤਿਯ ਜੋਈ।**
**ਸਰਬ ਭਾਂਤਿ ਕੀ ਸੇਵਾ ਕਰਿਹੀ। ਪਰ ਪੁਰਖਨਿ ਰਤਿ ਉਰ ਨਹਿਂ ਧਰਹੀ ॥੫੨॥**
**ਪਤਿ ਕੇ ਹਤਿ ਹ੍ਵੈ ਤਜਾਗੈ ਪ੍ਰਾਨਾ। ਰੰਚ ਸਮਾਨ ਨ ਤਨ ਪਹਿਚਾਨਾ।**
**ਜਾਹਿ ਸੁਰਗ ਸੁਖ ਪਾਹਿ ਬਡੇਰੇ। ਦੰਪਤਿ ਬਿਲਸਹਿਂ ਬਰਖ ਘਨੇਰੇ ॥੫੩॥**
**ਅਰ ਨਾਰੀ ਜੇ ਨਿਜ ਪਤਿ ਤਜਾਗੀ। ਪਰ ਪੁਰਖਨ ਪਿਖਿ ਕੈ ਅਨੁਰਾਗੀ।**
**ਹ੍ਵੈ ਕੈ ਨਿਡਰ ਤਜੀ ਜਗ ਬ੍ਰੀੜਾ। ਸਾਦ ਹੇਤ ਕਰਿਹੀ ਮਿਲਿ ਕ੍ਰੀੜਾ ॥੫੪॥**
**ਤਿਹ ਜਮਦੂਤ ਗਹੈਂ ਜਬ ਆਈ। ਜਾਹਿਂ ਘਸੀਟਤਿ ਦੇਹਿਂ ਸਜਾਈ।**
**ਲੋਹਿ ਥੰਭ ਕੋ ਲਾਲ ਤਪਾਈ। ਖੈਂਚ ਤਾਂਹਿ ਕੇ ਸੰਗ ਲਗਾਈ ॥੫੫॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੨੫)*

***ਪ੍ਰਸ਼ਨ :*** *ਸਿੱਖਾਂ ਨੇ ਦੂਸਰੇ ਸਤਿਗੁਰਾਂ ਨੂੰ ਪੁੱਛਿਆ ਕਿ ਹੋਰ ਕਰਮ ਲੇਖੇ ਵਿਚ ਕਿਉਂ ਨਹੀਂ ਲੱਗਦੇ ?*
***ਗੁਰ ਉੱਤਰ :***

## ਮ: ੨ ॥ ਜਪੁ ਤਪੁ ਸਭੁ ਕਿਛੁ ਮੰਨਿਐ; ਅਵਰਿ ਕਾਰਾ ਸਭਿ ਬਾਦਿ ॥

ਗੁਰਾਂ ਦੇ ਉਪਦੇਸ਼ **ਵਾ:** ਪਰਮੇਸ਼ਰ ਦੇ ਨਾਮ ਦਾ ਮੰਨਣ ਕਰਨ ਨਾਲ ਹੀ ਜਪ ਤਪ ਆਦਿ ਸਭੁ = ਸਾਰਾ ਕਿਛੁ = ਕੁਝ ਸਫਲਾ ਹੁੰਦਾ ਹੈ, ਗੁਰਾਂ ਦਾ ਉਪਦੇਸ਼ **ਵਾ:** ਪਰਮੇਸ਼ਰ ਦਾ ਮੰਨਣ ਕਰਨ ਤੋਂ ਬਗ਼ੈਰ ਅਵਰਿ = ਹੋਰ ਸਭਿ = ਸਾਰੀਆਂ ਕਾਰਾਂ ਬਾਦਿ = ਬੇਅਰਥ ਹਨ।

## ਨਾਨਕ, ਮੰਨਿਆ ਮੰਨੀਐ; ਬੁਝੀਐ ਗੁਰਪਰਸਾਦਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਵਾਹਿਗੁਰੂ ਦੇ ਨਾਮ ਦਾ ਮੰਨਿਆ = ਮੰਨਣ ਕੀਤਾ ਹੈ, ਉਹ ਪ੍ਰਭੂ ਦੀ ਦਰਗਾਹ ਵਿਚ ਮੰਨੀਐ = ਮੰਨਿਆ ਜਾਂਦਾ ਹੈ, ਪਰ ਗੁਰਪਰਸਾਦਿ = ਗੁਰਾਂ ਦੀ ਕਿਰਪਾ ਦੁਆਰਾ ਹੀ ਮੰਨਣ ਕਰਨਾ ਬੁਝੀਐ = ਬੁਝੀਦਾ, ਸਮਝੀਦਾ ਹੈ ॥੨॥

## ਪਉੜੀ ॥ ਕਾਇਆ ਹੰਸ ਧੁਰਿ ਮੇਲੁ; ਕਰਤੈ ਲਿਖਿ ਪਾਇਆ ॥

ਮਨੁੱਖਾ ਕਾਇਆ = ਦੇਹੀ ਤੇ ਹੰਸ = ਜੀਵ ਆਤਮਾ ਦਾ ਆਪਸ ਵਿਚ ਮੇਲੁ = ਮਿਲਾਪ ਧੁਰਿ = ਆਦੋਂ ਹੀ ਕਰਤੈ = ਪਰਮੇਸ਼ਰ ਨੇ ਸਭ ਦੇ ਮੱਥੇ 'ਤੇ ਲਿਖ ਕੇ ਪਾਇਆ = ਪਾ ਦਿੱਤਾ ਹੈ।

## ਸਭ ਮਹਿ ਗੁਪਤੁ ਵਰਤਦਾ; ਗੁਰਮੁਖਿ ਪ੍ਰਗਟਾਇਆ ॥

ਉਹ ਪਰਮੇਸ਼ਰ ਸਭ = ਸਾਰਿਆਂ ਮਹਿ = ਵਿਚ ਗੁਪਤੁ = ਛੁਪਿਆ ਰੂਪ ਹੋ ਕੇ ਵਰਤਦਾ = ਵਰਤ ਰਿਹਾ ਹੈ, ਪਰ ਗੁਰਮੁਖਾਂ ਨੂੰ ਗੁਰਾਂ ਦੁਆਰਾ ਗੁਪਤ ਰੂਪ ਪ੍ਰਗਟਾਇਆ = ਪ੍ਰਗਟ ਹੋ ਆਇਆ ਹੈ।

## ਗੁਣ ਗਾਵੈ ਗੁਣ ਉਚਰੈ; ਗੁਣ ਮਾਹਿ ਸਮਾਇਆ ॥

ਗੁਰਮੁਖ ਜਨ ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਵੈ = ਗਾਉਂਦੇ ਹਨ ਅਤੇ ਜੇ ਸੁਤੇ-ਸਿੱਧ ਵੀ ਵੀਚਾਰ ਕਰਨ ਤਾਂ ਵੀ ਗੁਣਾਂ ਦਾ ਹੀ ਉਚਰੈ = ਉਚਾਰਨ ਕਰਦੇ ਹਨ **ਵਾ:** ਗੁਣਾਂ ਨੂੰ ਬਾਨੀ ਕਰਕੇ ਉਚਰਦੇ ਹਨ ਅਤੇ ਉਨ੍ਹਾਂ ਦਾ ਮਨ ਪਰਮੇਸ਼ਰ ਦੇ ਗੁਣਾਂ ਮਾਹਿ = ਵਿਚ ਹੀ ਹਰ ਵਕਤ ਸਮਾਇਆ = ਮਿਲਿਆ ਰਹਿੰਦਾ ਹੈ **ਵਾ:** ਉਹ ਗੁਣੀ ਪਰਮੇਸ਼ਰ ਵਿਚ ਸਮਾ ਜਾਂਦੇ ਹਨ **ਵਾ:** ਉਨ੍ਹਾਂ ਦਾ ਮਨ ਪਰਮੇਸ਼ਰ ਦੇ ਗੁਣ = ਗਿਆਨ **ਵਾ:** ਪ੍ਰੇਮ ਰੂਪੀ ਗੁਣ ਵਿਚ ਸਮਾ ਜਾਂਦਾ ਹੈ।

## ਸਚੀ ਬਾਨੀ ਸਚੁ ਹੈ; ਸਚੁ ਮੇਲਿ ਮਿਲਾਇਆ ॥

ਸਤਿਗੁਰਾਂ ਦੀ ਸੱਚੀ ਬਾਨੀ ਹੈ ਤੇ ਗੁਰਾਂ ਦਾ ਉਪਦੇਸ਼ ਵੀ ਸੱਚਾ ਹੈ **ਵਾ:** ਸਚੁ = ਨਿਸਚੇ ਕਰਕੇ ਗੁਰਾਂ ਦੀ ਸੱਚੀ ਬਾਨੀ ਹੈ, ਜਿਨ੍ਹਾਂ ਨੇ ਸ੍ਰਵਣ, ਮੰਨਣ ਕੀਤੀ ਹੈ, ਉਨ੍ਹਾਂ ਨੂੰ ਸਚੁ = ਸੱਚੇ ਸਰੂਪ ਦੇ ਮੇਲ ਵਿਚ ਮਿਲਾਇਆ = ਮਿਲਾ ਦਿੱਤਾ ਹੈ।

## ਸਭੁ ਕਿਛੁ ਆਪੇ ਆਪਿ ਹੈ; ਆਪੇ ਦੇਇ ਵਡਿਆਈ ॥੧੪॥

ਫੇਰ ਉਨ੍ਹਾਂ ਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਕਿ ਸਭੁ = ਸਾਰਾ ਕਿਛੁ = ਕੁਝ ਪਰਮੇਸ਼ਰ ਆਪੇ ਆਪ ਹੀ ਹੈ **ਵਾ:** ਆਪ ਹੀ ਜੀਵ ਰੂਪ ਤੇ ਆਪ ਹੀ ਈਸਰ ਰੂਪ ਹੈ **ਵਾ:** ਆਪਣਾ ਆਪ ਸ਼ੁੱਧ ਸਰੂਪ ਹੀ ਹੈ ਅਤੇ ਆਪੇ = ਆਪ ਹੀ ਬ੍ਰਹਮ ਵਿੱਦਿਆ, ਭਗਤੀ ਕਰਨ ਦੀ ਵਡਿਆਈ ਬਖ਼ਸ਼ ਦੇਇ = ਦਿੰਦਾ ਹੈ ॥੧੪॥

### ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥

ਹੇ ਸੱਚੇ ਪਾਤਸ਼ਾਹ ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਹੀ ਸੱਚੀ ਨਾਈ = ਮਹਿਮਾ **ਵਾ:** ਅਵਾਜ਼ ਵਾਲਾ ਹੈਂ।

## ਸਲੋਕ ਮਃ ੨ ॥ ਨਾਨਕ, ਅੰਧਾ ਹੋਇ ਕੈ; ਰਤਨਾ ਪਰਖਣ ਜਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਕੋਈ ਅੰਧਾ = ਅੰਨ੍ਹਾ, ਨਿਗ੍ਹਾ ਤੋਂ ਬਗ਼ੈਰ ਪੁਰਖ ਹੋਇ = ਹੋ ਕੈ = ਕਰਕੇ ਰਤਨਾਂ ਨੂੰ ਪਰਖਣ ਲਈ ਜਾਇ = ਜਾਵੇ।

## ਰਤਨਾ ਸਾਰ ਨ ਜਾਣਈ; ਆਵੈ ਆਪੁ ਲਖਾਇ ॥੧॥

ਉਹ ਰਤਨਾਂ ਦੀ ਸਾਰ = ਖ਼ਬਰ ਨੂੰ ਨ = ਨਹੀਂ ਜਾਣਈ = ਜਾਣਦਾ, ਪਰ ਆਪੁ = ਆਪਣੇ ਆਪ ਨੂੰ ਲਖਾਇ = ਜਣਾ ਕਰਕੇ ਆਵੈ = ਆਉਂਦਾ ਹੈ, ਭਾਵ ਉਸ ਪੁਰਖ ਬਾਰੇ ਲੋਕਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਇਹ ਅੰਨ੍ਹਾ ਹੈ ॥੧॥

## ਮਃ ੨ ॥ ਰਤਨਾ ਕੇਰੀ ਗੁਥਲੀ; ਰਤਨੀ ਖੋਲੀ ਆਇ ॥

ਰਤਨਾਂ ਕੇਰੀ = ਦੀ ਗੁਥਲੀ = ਥੈਲੀ ਜਦ ਰਤਨੀ = ਰਤਨਾਂ ਦੇ ਪਾਰਖੂ ਜੌਹਰੀ ਨੇ ਆਇ = ਆ ਕੇ ਖੋਲੀ = ਖੋਲ੍ਹਣਾ ਕੀਤੀ।

## ਵਖਰ ਤੈ ਵਣਜਾਰਿਆ; ਦੁਹਾ ਰਹੀ ਸਮਾਇ ॥

ਤਦ ਵਖਰ = ਸੌਦਾ ਵੇਚਣ ਵਾਲੇ ਜੌਹਰੀ ਤੈ = ਅਤੇ ਵਣਜਾਰਿਆ = ਵਣਜ ਕਰਨ ਵਾਲੇ ਭਾਵ ਖ਼ਰੀਦਣ ਵਾਲੇ ਪੁਰਖ, ਇਨ੍ਹਾਂ ਦੁਹਾ = ਦੋਹਾਂ ਦੀ ਬੁੱਧੀ ਸਮਾਇ = ਮਸਤੀ ਦੇ ਵਿਚ ਖਿੜ ਰਹੀ ਹੈ, ਭਾਵ ਰਤਨਾਂ ਦੇ ਤਾਈਂ ਵਿਖਾਉਣ ਵਾਲੇ ਜੌਹਰੀ ਤੇ ਖ਼ਰੀਦਣ ਵਾਲੇ ਪੁਰਖ ਨੂੰ ਰਤਨਾਂ ਦੇ ਪ੍ਰਕਾਸ਼ ਨੂੰ ਵੇਖ ਕੇ ਪ੍ਰਸੰਨਤਾ ਹੋ ਰਹੀ ਹੈ।

ਹੁਣ ਸਤਿਗੁਰੂ ਅੰਤਰੀਵ ਭਾਵ ਦੇ ਵਿਚ ਸਮਝਾ ਰਹੇ ਹਨ :

### ਦੂਸਰਾ ਅਰਥ

### ਸਲੋਕ ਮਃ ੨ ॥ ਨਾਨਕ, ਅੰਧਾ ਹੋਇ ਕੈ; ਰਤਨਾ ਪਰਖਣ ਜਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਪੁਰਖ ਵੈਰਾਗ, ਬਿਬੇਕ ਰੂਪੀ **ਵਾ:** ਸੁਰਤੀ ਸਿਮਰਤੀ ਰੂਪੀ ਨੇਤ੍ਰਾਂ ਤੋਂ ਹੀਣਾ ਹੋਣ ਕਰਕੇ ਅੰਧਾ = ਅੰਨ੍ਹਾ, ਅਗਿਆਨੀ ਹੋਣ ਕਰਕੇ ਗੁਰਾਂ ਦੇ ਸ਼ਬਦ ਰੂਪੀ **ਵਾ:** ਸ਼ੁੱਭ ਗੁਣਾਂ ਰੂਪੀ ਰਤਨ ਨੂੰ ਪਰਖਣ ਵਾਸਤੇ ਸਤਸੰਗਤ ਵਿਚ ਜਾਇ = ਜਾਂਦਾ ਹੈ।

ਉਹ ਗੁਰਾਂ ਦੇ ਸ਼ਬਦ **ਵਾ:** ਸ਼ੁੱਭ ਗੁਣਾਂ ਰੂਪੀ ਰਤਨ ਦੀ ਉੱਕਾ ਹੀ ਸਾਰ = ਖ਼ਬਰ ਨ = ਨਹੀਂ ਜਾਣਦਾ, ਪਰ ਉਹ ਸਤਿਸੰਗਤੀਆਂ ਦੇ ਵਿਚ ਆਪਣਾ ਅਗਿਆਨਪੁਣਾ ਜਣਾ ਆਉਂਦਾ ਹੈ।

### ਮਃ ੨ ॥ ਰਤਨਾ ਕੇਰੀ ਗੁਥਲੀ; ਰਤਨੀ ਖੋਲੀ ਆਇ ॥

ਗੁਰਾਂ ਦੇ ਸ਼ਬਦ **ਵਾ:** ਸ਼ੁੱਭ ਗੁਣਾਂ ਰੂਪੀ ਰਤਨਾਂ ਕੇਰੀ = ਦੀ ਭਗਤੀ ਰੂਪੀ ਗੁਥਲੀ = ਥੈਲੀ ਜਦ ਗੁਰਾਂ ਦੇ ਸ਼ਬਦ **ਵਾ:** ਸ਼ੁੱਭ ਗੁਣਾਂ ਰੂਪੀ ਰਤਨੀ = ਰਤਨਾਂ ਦੇ ਪਾਰਖੂ ਸਤਿਸੰਗੀ ਅਧਿਕਾਰੀਆਂ ਆ ਕੇ ਸਤਸੰਗਤ ਵਿਚ ਖੋਲੀ = ਖੋਲ੍ਹਣਾ ਭਾਵ ਪ੍ਰਗਟ ਕੀਤੀ।

### ਵਖਰ ਤੈ ਵਣਜਾਰਿਆ; ਦੁਹਾ ਰਹੀ ਸਮਾਇ ॥

ਤਦ ਵਖਰ = ਸੌਦਾ ਵੇਚਣ ਵਾਲੇ ਸਤਿਸੰਗੀ ਅਧਿਕਾਰੀਆਂ ਅਤੇ ਤਨ, ਮਨ, ਧਨ, ਦੇਣ ਵਾਲੇ ਜਗਿਆਸੂ ਰੂਪ ਵਣਜਾਰਿਆਂ, ਇਨ੍ਹਾਂ ਦੋਹਾਂ ਦੀ ਬੁੱਧੀ ਨਾਮ ਦੀ ਸਮਾਇ = ਮਸਤੀ ਵਿਚ ਖਿੜ ਰਹੀ ਹੈ **ਵਾ:** ਦੋਹਾਂ ਨੂੰ ਨਾਮ ਦੀ ਖੋਜ ਬਾਬਤ ਸੁਣ ਕੇ ਜਾਂ ਪਰਮਾਰਥ ਦੀ ਖੋਜ ਨੂੰ ਸੁਣ ਕੇ ਮਸਤੀ ਆ ਰਹੀ ਹੈ **ਵਾ:** ਤਤ ਸਰੂਪ ਦਾ ਕਥਨ ਕਰਕੇ ਸੱਚ ਸਰੂਪ ਦੀ ਪ੍ਰਾਪਤੀ ਰੂਪ ਮਸਤੀ ਆ ਰਹੀ ਹੈ।

## ਜਿਨ ਗੁਣੁ ਪਲੈ ਨਾਨਕਾ; ਮਾਣਕ ਵਣਜਹਿ ਸੇਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਦੇ ਰਿਦੇ ਰੂਪੀ ਪਲੈ = ਪੱਲੇ, ਲੜ ਵਿਚ ਸਤ, ਸੰਤੋਖ, ਦਇਆ ਧਰਮ ਆਦਿ ਸ਼ੁੱਭ ਗੁਣ ਹਨ, ਸੇਇ = ਉਹ ਤਨ, ਮਨ, ਧਨ ਦੇ ਕੇ ਸ੍ਰਵਣ ਮੰਨਣ ਨਿਧਿਆਸਣ ਰੂਪੀ ਮਾਣਕ ਨੂੰ ਵਣਜਹਿ = ਖ਼ਰੀਦਦੇ ਹਨ।

## ਰਤਨਾ ਸਾਰ ਨ ਜਾਣਈ; ਅੰਧੇ ਵਤਹਿ ਲੋਇ ॥੨॥

ਜਿਹੜੇ ਪੁਰਖ ਗੁਰੂ ਸਾਹਿਬ ਜੀ ਦੇ ਸ਼ਬਦ ਰੂਪੀ ਰਤਨ ਦੀ ਸਾਰ = ਖ਼ਬਰ ਨ = ਨਹੀਂ ਜਾਣਦੇ **ਵਾ:** ਵੈਰਾਗ ਆਦਿ ਸ਼ੁੱਭ ਗੁਣਾਂ ਰੂਪੀ ਰਤਨਾਂ ਦੀ ਸੰਭਾਲ ਨਹੀਂ ਜਾਣਦੇ, ਉਹ ਅੰਧੇ = ਅਗਿਆਨੀ ਪੁਰਖ ਅਗਿਆਨ ਦੇ ਸਹਿਤ ਲੋਇ = ਲੋਕਾਂ ਵਿਚ ਵਿਚਰਦੇ ਵਤਹਿ = ਫਿਰਦੇ ਹਨ **ਵਾ:** ਉਹ ਅਗਿਆਨੀ ਪੁਰਖ ਆਪਣੇ ਆਪ ਨੂੰ ਗਿਆਨ ਦੇ ਲੋਇ = ਪ੍ਰਕਾਸ਼ ਵਾਲੇ ਕਹਾਉਂਦੇ ਤੁਰੇ ਫਿਰਦੇ ਹਨ **ਵਾ:** ਉਹ ਲੋਇ = ਪ੍ਰਕਾਸ਼ ਸਰੂਪ ਬ੍ਰਹਮ ਦੀ ਪ੍ਰਾਪਤੀ ਵੱਲੋਂ ਅੰਧੇ ਹੋਏ ਫਿਰਦੇ ਹਨ॥੨॥

## ਪਉੜੀ ॥

## ਨਉ ਦਰਵਾਜੇ, ਕਾਇਆ ਕੋਟੁ ਹੈ; ਦਸਵੈ ਗੁਪਤੁ ਰਖੀਜੈ ॥

ਸਥੂਲ ਕਾਇਆ = ਦੇਹ ਰੂਪੀ ਕੋਟੁ = ਕਿਲ੍ਹਾ ਹੈ ਤੇ ਇਸ ਦੇ ਵਿਚ ਨਉ = ਨੌਂ ਦਰਵਾਜ਼ੇ ਪ੍ਰਗਟ ਹਨ ਅਤੇ ਦਸਵੈ = ਦਸਮ ਦੁਆਰ ਗੁਪਤੁ = ਛੁਪਾ ਕੇ ਰਖੀਐ = ਰੱਖਿਆ ਹੋਇਆ ਹੈ।

**ਅਥਵਾ** ਦੇਹ ਰੂਪੀ ਕਿਲ੍ਹੇ ਦੇ ਅੰਦਰ ਨੌਂ ਗੋਲਕਾਂ ਰੂਪ ਦਰਵਾਜ਼ੇ ਹਨ ਤੇ ਦਸਵਾਂ ਚੇਤਨ ਨੇ ਆਪਣੇ ਆਪ ਨੂੰ ਗੁਪਤ ਰੱਖਿਆ ਹੋਇਆ ਹੈ।

**ਅਥਵਾ** ਦੇਹ ਰੂਪੀ ਕਿਲ੍ਹੇ ਦੇ ਵਿਚ ਨੌਂ ਗੋਲਕਾਂ ਰੂਪ ਦਰਵਾਜ਼ੇ ਹਨ ਅਤੇ ਦਸਵਾਂ ਜੋ ਚੇਤਨ ਹੈ, ਉਸ ਨੇ ਆਪਣੇ ਆਪ ਨੂੰ ਗੁਪਤ ਰੱਖਿਆ ਹੋਇਆ ਹੈ **ਵਾ:** ਦਸਵਾਂ ਜੋ ਮਨ ਹੈ, ਉਸ ਅੰਦਰ ਪਰਮੇਸ਼ਰ ਨੇ ਆਪਣੀ ਜੋਤ ਨੂੰ ਗੁਪਤ ਰੱਖਿਆ ਹੈ, ਜਿਨ੍ਹਾਂ ਨੇ ਸਮ-ਦਮ ਸਾਧਨਾ ਦੁਆਰਾ ਨੌਂ ਗੋਲਕਾਂ ਨੂੰ ਦਮਨ ਕੀਤਾ ਹੈ, ਉਨ੍ਹਾਂ ਨੂੰ ਉਸਦੀ ਪ੍ਰਾਪਤੀ ਹੁੰਦੀ ਹੈ।

## ਬਜਰ ਕਪਾਟ ਨ ਖੁਲਨੀ; ਗੁਰ ਸਬਦਿ ਖੁਲੀਜੈ ॥

ਪੱਥਰ ਵਾਂਗ ਬਜਰ = ਸਖ਼ਤ ਪੰਜਾਂ ਕੋਸ਼ਾਂ ਰੂਪੀ ਜਾਂ ਆਸਾ ਅੰਦੇਸ਼ਾ ਰੂਪੀ **ਵਾ:** ਛੇ ਚੱਕਰਾਂ ਰੂਪੀ ਕਪਟ = ਤਖ਼ਤੇ ਆਪਣੇ ਆਪ ਯਤਨ ਕਰਕੇ ਨ = ਨਹੀਂ ਖੁਲਨੀ = ਖੁੱਲ੍ਹਦੇ, ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹੀ ਖੁਲੀਜੈ = ਖੁੱਲ੍ਹਦੇ ਹਨ।

## ਅਨਹਦ ਵਾਜੇ ਧੁਨਿ ਵਜਦੇ; ਗੁਰ ਸਬਦਿ ਸੁਣੀਜੈ ॥

ਜੋ ਗੁਰ ਸਬਦਿ = ਉਪਦੇਸ਼ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣੀਜੈ = ਸੁਣਦੇ ਹਨ, ਉਸ ਦੇ ਦਸਮੇਂ ਦੁਆਰ **ਵਾ:** ਰਿਦੇ ਵਿਚ ਅਨਹਦ = ਇਕ ਰਸ ਧੁਨਿ = ਸੁੰਦਰ ਸਤਿਨਾਮ ਰੂਪੀ ਵਾਜੇ ਵੱਜਦੇ ਹਨ **ਵਾ:** ਉਸ ਨੂੰ ਚਿੱਤ ਦੀ ਇਕਾਗਰਤਾ ਵਿਚ ਹੀ ਇਕ ਰਸ ਸੁੰਦਰ ਧੁਨੀ ਵਾਲੇ ਸਤਿਨਾਮ ਰੂਪੀ ਵਾਜੇ ਵੱਜਦੇ ਸੁਣ ਆਉਂਦੇ ਹਨ।

**ਅਥਵਾ** ਜੋ ਅਨਹਦ = ਹੱਦ ਤੋਂ ਰਹਿਤ, ਇਕ ਰਸ ਵਾਜੇ = ਪ੍ਰਗਟ ਰੂਪ ਪਰਮੇਸ਼ਰ ਹੈ, ਜਿਹੜਾ ਉਸ ਨੂੰ ਸੁੰਦਰ ਧੁਨੀ ਦੁਆਰਾ ਵਜਦੇ = ਬੋਲਦਾ, ਉਚਾਰਦਾ ਹੈ, ਉਹ ਗੁਰ ਸਬਦਿ = ਉਪਦੇਸ਼ ਦੁਆਰਾ ਬ੍ਰਹਮ ਸਰੂਪ ਦੀ ਪ੍ਰਾਪਤੀ ਵਾਲੀ ਗੁਪਤੀ ਬਾਣੀ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣਦਾ ਹੈ।

## ਤਿਤੁ ਘਟ ਅੰਤਰਿ ਚਾਨਣਾ; ਕਰਿ ਭਗਤਿ ਮਿਲੀਜੈ ॥

ਤਿਤੁ = ਉਸ ਦੇ ਘਟ = ਹਿਰਦੇ ਦੇ ਅੰਤਰਿ = ਵਿਚ ਗੁਰ ਉਪਦੇਸ਼ ਦੁਆਰਾ ਅਪ੍ਰੋਖ ਗਿਆਨ ਦਾ ਚਾਨਣਾ = ਪ੍ਰਕਾਸ਼ ਹੁੰਦਾ ਹੈ ਅਤੇ ਉਹ ਪ੍ਰੇਮਾ ਭਗਤਿ = ਭਗਤੀ ਕਰਿ = ਕਰਕੇ ਹਰੀ ਦੇ ਨਾਲ ਮਿਲੀਜੈ = ਮਿਲ ਜਾਂਦਾ ਹੈ।

## ਸਭ ਮਹਿ ਏਕੁ ਵਰਤਦਾ; ਜਿਨਿ ਆਪੇ ਰਚਨ ਰਚਾਈ ॥੧੫॥

ਸਭ = ਸਾਰਿਆਂ ਮਹਿ = ਵਿਚ ਉਹ ਏਕੁ = ਇੱਕੋ ਅਦ੍ਵੈਤ ਰੂਪ ਪਰਮੇਸ਼ਰ ਵਰਤਦਾ = ਵਰਤ ਰਿਹਾ ਹੈ, ਜਿਨਿ = ਜਿਸ ਨੇ ਆਪੇ = ਆਪ ਹੀ ਪੰਜ ਸਥੂਲ ਤੱਤਾਂ ਨੂੰ ਰਚ ਕੇ ਸਥੂਲ ਸ੍ਰਿਸ਼ਟੀ **ਵਾ:** ਪੰਜ ਸੂਖਮ ਤੱਤ ਰਚ ਕੇ ਸੂਖਮ ਸ੍ਰਿਸ਼ਟੀ ਦੀ ਰਚਨਾ ਰਚਾਈ = ਰਚਾਉਣਾ ਕੀਤੀ ਹੈ ॥੧੫॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਤੇ ਤੂੰ ਆਪ ਹੀ ਸੱਚੀ ਨਾਈ = ਮਹਿਮਾ, ਅਵਾਜ਼ ਵਾਲਾ ਹੈਂ।

## ਸਲੋਕ ਮਃ ੨ ॥ ਅੰਧੇ ਕੈ ਰਾਹਿ ਦਸਿਐ; ਅੰਧਾ ਹੋਇ, ਸੁ ਜਾਇ ॥ ਹੋਇ ਸੁਜਾਖਾ ਨਾਨਕਾ; ਸੋ ਕਿਉ ਉਝੜਿ ਪਾਇ ॥

***ਪਹਿਲਾ ਅਰਥ :*** ਅੰਧੇ = ਅੰਨ੍ਹੇ ਪੁਰਖ ਕੈ = ਦੇ ਰਾਹਿ = ਰਸਤਾ ਦਸਿਐ = ਦੱਸਣ ਤੋਂ ਜੋ ਅੰਧਾ = ਅੰਨ੍ਹਾ ਪੁਰਖ ਹੋਇ = ਹੁੰਦਾ ਹੈ, ਸੁ = ਉਹੋ ਉਸ ਰਸਤੇ ਜਾਇ = ਜਾਣਾ ਕਰੇਗਾ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪੁਰਖ ਸੁਜਾਖਾ = ਮਨਾਖਾ (ਅੰਨ੍ਹੇ ਦੇ ਉਲਟ ਜਿਸ ਨੂੰ ਦਿਸਦਾ ਹੋਵੇ) ਸੋ = ਉਹ ਕਿਉ = ਕਿਵੇਂ ਅੰਨ੍ਹੇ ਦੇ ਦੱਸੇ ਹੋਏ ਉਝੜਿ = ਉਜਾੜ ਵਾਲੇ ਰਸਤੇ ਪਾਇ = ਪੈ ਸਕਦਾ ਹੈ, ਭਾਵ ਨਹੀਂ ਪੈ ਸਕਦਾ।

***ਦੂਸਰਾ ਅਰਥ :*** ਇਸੇ ਪ੍ਰਕਾਰ ਮਨ ਬੁੱਧ ਰੂਪੀ ਨੇਤ੍ਰਾਂ ਤੋਂ ਹੀਣੇ **ਵਾ:** ਬ੍ਰਹਮ ਗਿਆਨ ਰੂਪੀ ਨਿਗ੍ਹਾ ਤੋਂ ਹੀਣੇ ਅਗਿਆਨੀ ਦੇ ਦੁਨਿਆਵੀ ਵਿਹਾਰਾਂ ਰੂਪੀ ਰਾਹਿ = ਰਸਤਾ ਦੱਸਣ ਤੋਂ ਭਾਵ ਉਪਦੇਸ਼ ਦੇਣ ਤੋਂ ਜੋ ਆਪ ਗਿਆਨ ਰੂਪੀ ਨਿਗ੍ਹਾ ਤੋਂ ਹੀਣਾ ਅਗਿਆਨੀ, ਬੇਸਮਝ ਹੁੰਦਾ ਹੈ, ਉਹੋ ਹੀ ਜਾਂਦਾ ਹੈ, ਭਾਵ ਉਹੋ ਹੀ ਉਸ ਅਗਿਆਨੀ ਦੇ ਉਪਦੇਸ਼ ਨੂੰ ਧਾਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਵੈਰਾਗ ਬਿਬੇਕ ਰੂਪੀ **ਵਾ:** ਸ਼ਰਧਾ ਤੇ ਗਿਆਨ ਰੂਪੀ ਨੇਤ੍ਰਾਂ ਦੇ ਸਹਿਤ ਸੁਜਾਖਾ ਭਾਵ ਗਿਆਨਵਾਨ ਹੁੰਦਾ ਹੈ, ਉਹ ਸੰਸਾਰ, ਚੌਰਾਸੀ ਲੱਖ ਜੂਨਾਂ ਰੂਪੀ ਉਜਾੜ ਵਿਚ ਆਪਣੇ ਆਪ ਨੂੰ ਕਿਉ = ਕਿਵੇਂ ਪਾਵੇਗਾ, ਭਾਵ ਨਹੀਂ ਪਾ ਸਕਦਾ।

**ਸਾਖੀ—ਦੋ ਅੰਨ੍ਹੇ ਪੁਰਖਾਂ ਦੀ :** ਜਿਸ ਪ੍ਰਕਾਰ ਇਕ ਅੰਨ੍ਹਾ ਪੁਰਖ ਘਰ ਤੋਂ ਚੂਰੀ ਲੜ ਬੰਨ੍ਹ ਕੇ ਤੁਰ ਪਿਆ। ਅੱਗੇ ਜਾਂਦਾ ਰਸਤਾ ਭੁੱਲ ਕੇ ਜੰਗਲ ਵਿਚ ਜਾ ਵੜਿਆ। ਦੁਖੀ ਹੋ ਕੇ ਪੁਕਾਰ ਕਰਨ ਲੱਗਾ ਕਿ ਕੋਈ ਮੈਨੂੰ ਰਸਤਾ ਦੱਸੇ ਤਾਂ ਇਕ ਹੋਰ ਵਿਅਕਤੀ ਜੰਗਲ ਵਿਚ ਸੀ। ਉਸ ਦੀ ਅਵਾਜ਼ ਸੁਣ ਕੇ ਕੋਲ ਆਇਆ ਤੇ ਕਹਿਣ ਲੱਗਾ ਕਿ ਇਸ ਭਿਆਨਕ ਜੰਗਲ ਵਿੱਚੋਂ ਮੈਂ ਹੀ ਤੈਨੂੰ ਕੱਢ ਕੇ ਰਸਤੇ ਪਾ ਸਕਦਾ ਹਾਂ। ਪਰ ਇਸ ਦੇ ਬਦਲੇ ਮੈਨੂੰ ਕੀ ਮਿਲੇਗਾ? ਤਾਂ ਉਸ ਅੰਨ੍ਹੇ ਪੁਰਖ ਨੇ ਕਿਹਾ ਕਿ ਭਾਈ! ਮੇਰੇ ਕੋਲ ਤਾਂ ਸਨਿਗਧ ਭੋਜਨ ਚੂਰੀ ਹੈ, ਇਹ ਮੈਂ ਤੈਨੂੰ ਦੇ ਸਕਦਾ ਹਾਂ ਤਾਂ ਉਸ ਨੇ ਕਿਹਾ ਕਿ ਪਹਿਲਾਂ ਚੂਰੀ ਖਵਾ, ਫੇਰ ਮੈਂ ਤੈਨੂੰ ਰਸਤੇ ਉੱਤੇ ਪਾਉਂਦਾ ਹਾਂ। ਉਸ ਨੇ ਚੂਰੀ ਉਸ ਵਿਅਕਤੀ ਦੇ ਹਵਾਲੇ ਕਰ ਦਿੱਤੀ ਅਤੇ ਉਸ ਦੀ ਡੰਗੋਰੀ ਫੜ ਕੇ ਲੈ ਤੁਰਿਆ ਤਾਂ ਰਸਤੇ ਵਿਚ ਇਕ ਬਿਨਾਂ ਮੌਣ ਤੋਂ ਖੂਹ ਸੀ, ਜੋ ਕਾਫ਼ੀ ਚਿਰ ਤੋਂ ਬੰਦ ਭਾਵ ਪਾਣੀ ਤੋਂ ਰਹਿਤ ਇਕ ਡੂੰਘੇ ਟੋਏ ਦੀ ਸ਼ਕਲ ਦਾ ਬਣਿਆ ਹੋਇਆ ਸੀ ਤਾਂ ਉਹ ਉਸਦੇ ਵਿਚ ਦੋਵੇਂ ਹੀ ਡਿੱਗ ਪਏ। ਅੰਨ੍ਹੇ ਪੁਰਖ ਨੇ ਦੁਖੀ ਹੋ ਕੇ ਬੁਰਾ ਭਲਾ ਕਹਿਣਾ ਸ਼ੁਰੂ ਕੀਤਾ ਕਿ ਮੇਰੀ ਚੂਰੀ ਖਾ ਕੇ ਖੂਹ ਵਿਚ ਸੁੱਟ ਗਿਆ ਹੈ ਤਾਂ ਚੂਰੀ ਖਾਣ ਵਾਲਾ ਬੋਲਿਆ ਕਿ ਘਬਰਾ ਨਾ ਮੈਂ ਵੀ ਨਾਲ ਹੀ ਡਿੱਗਿਆ ਹਾਂ ਤਾਂ ਉਸਨੇ ਕਿਹਾ ਕਿ ਤੂੰ ਕਿਵੇਂ ਡਿੱਗ ਪਿਆ ਹੈਂ? ਤਾਂ ਉਸ ਨੇ ਕਿਹਾ ਕਿ ਮੈਂ ਵੀ ਤੇਰਾ ਸਾਥੀ ਅੰਧਾ ਹੀ ਹਾਂ। ਮੇਰੇ ਵੀ ਨੇਤਰ ਨਹੀਂ ਹਨ, ਤਾਂ ਉਸ ਨੇ ਕਿਹਾ ਕਿ ਤੂੰ ਸੁਜਾਖਾ ਹੋਣ ਦਾ ਦਾਅਵਾ ਕਿਉਂ ਕੀਤਾ? ਮੈਨੂੰ ਰਸਤਾ ਦੱਸਣ ਦਾ ਭਰੋਸਾ ਕਿਉਂ ਦਿਵਾਇਆ? ਤਾਂ ਉਸ ਨੇ ਉੱਤਰ ਦਿੱਤਾ ਕਿ ਸਭ ਕੁਝ ਚੂਰੀ ਦੇ ਲਾਲਚ ਨੇ ਕਰਾਇਆ ਹੈ। ਮੈਂ ਭੁੱਖਾ ਸੀ। ਜੇ ਮੈਂ ਦੱਸ ਦਿੰਦਾ ਤਾਂ ਤੂੰ ਮੈਨੂੰ ਚੂਰੀ ਨਹੀਂ ਖਵਾਉਣੀ ਸੀ। ਇਉਂ ਇਹੋ ਜਿਹੇ ਆਗੂ ਹੋ ਰਹੇ ਹਨ, ਜੋ ਕਿ ਪਦਾਰਥਾਂ ਰੂਪੀ ਚੂਰੀ ਖਾਣ ਦੇ ਲਾਲਚ ਵਿਚ ਲੋਕਾਂ ਨੂੰ ਗਿਆਨ ਦਾ

ਰਸਤਾ ਦੱਸਣ ਦਾ ਦਾਹਵਾ ਕਰਦੇ ਹਨ। ਉਹ ਆਪ ਵੀ ਨਰਕਾਂ ਦੇ ਖੂਹ ਵਿਚ ਡਿੱਗਣਗੇ ਅਤੇ ਦੂਸਰਿਆਂ ਨੂੰ ਵੀ ਡੇਗਣਗੇ। ਇਸੇ ਕਰਕੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਅੰਨ੍ਹੈ ਅੰਨ੍ਹਾ ਖੂਹੀ ਠੇਲੇ ॥੫॥** *(ਭਾਈ ਗੁਰਦਾਸ ਜੀ, ਵਾਰ ੧੫, ਪਉੜੀ ੫)*

## ਅੰਧੇ ਏਹਿ ਨ ਆਖੀਅਨਿ; ਜਿਨ ਮੁਖਿ ਲੋਇਣ ਨਾਹਿ ॥

ਪਰੰਤੂ ਪਰਮਾਰਥੀ ਜੀਵਨ ਵਿੱਚੋਂ ਏਹਿ = ਇਹੋ ਜਿਹੇ ਪੁਰਖ ਅੰਧੇ = ਅੰਨ੍ਹੇ ਨ = ਨਹੀਂ ਆਖੀਅਨਿ = ਆਖੀਦੇ, ਜਿਨ = ਜਿਨ੍ਹਾਂ ਦੇ ਮੁਖਿ = ਮੂੰਹ ਉੱਤੇ ਲੋਇਣ = ਨੇਤਰ ਨਾਹਿ = ਨਹੀਂ ਹਨ।

## ਅੰਧੇ ਸੇਈ ਨਾਨਕਾ; ਖਸਮਹੁ ਘੁਥੇ ਜਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇਈ = ਉਹ ਅੰਧੇ = ਅੰਨ੍ਹੇ ਕਹੇ ਜਾਂਦੇ ਹਨ, ਜਿਹੜੇ ਖਸਮਹੁ = ਮਾਲਕ ਪਰਮੇਸ਼ਰ ਨੂੰ ਘੁਥੇ = ਭੁੱਲ ਜਾਹਿ = ਜਾਂਦੇ ਹਨ, ਭਾਵ ਜਿਹੜੇ ਅੱਖਾਂ ਦੇ ਹੁੰਦਿਆਂ ਪਰਮੇਸ਼ਰ ਤੋਂ ਬੇਮੁਖ ਹਨ ॥੧॥

## ਮਃ ੨ ॥ ਸਾਹਬਿ, ਅੰਧਾ ਜੋ ਕੀਆ; ਕਰੇ ਸੁਜਾਖਾ ਹੋਇ ॥

ਜੋ = ਜਿਹੜਾ ਪੁਰਖ ਸਾਹਬਿ = ਮਾਲਕ ਪਰਮੇਸ਼ਰ ਨੇ ਪੂਰਬਲੇ ਕਰਮਾਂ ਅਨੁਸਾਰ ਅੰਧਾ = ਅੰਨ੍ਹਾ ਭਾਵ ਪ੍ਰਤੱਖ **ਵਾ:** ਅੰਤਰੀਵ ਨੇਤ੍ਰਾਂ ਤੋਂ ਹੀਣਾ ਕੀਆ = ਕੀਤਾ ਹੈ, ਪਰ ਜੇਕਰ ਪਰਮੇਸ਼ਰ ਮੇਹਰ ਦੀ ਦ੍ਰਿਸ਼ਟੀ ਕਰੇ, ਤਦ ਹੀ ਉਹ ਪੁਰਖ ਸੁਜਾਖਾ = ਮੁਨਾਖਾ ਹੋਇ = ਹੋ ਸਕਦਾ ਹੈ।

## ਜੇਹਾ ਜਾਣੈ, ਤੇਹੋ ਵਰਤੈ; ਜੇ ਸਉ ਆਖੈ ਕੋਇ ॥

ਅੰਨ੍ਹਾ ਪੁਰਖ ਜੇਹਾ = ਜਿਹੋ ਜਿਹਾ ਮਨ ਵਿਚ ਜਾਣੈ = ਜਾਣਦਾ ਹੈ, ਤੇਹੋ = ਉਹੋ ਜਿਹਾ ਵਰਤਾਰਾ ਵਰਤਦਾ ਹੈ, ਜੇ = ਜੇਕਰ ਕੋਇ = ਕੋਈ ਸਉ = ਸੈਂਕੜੇ ਦਫ਼ਾ ਕਹੇ ਤਾਂ ਵੀ ਕਿਸੇ ਦਾ ਕਹਿਣਾ ਨਹੀਂ ਮੰਨਦਾ **ਵਾ:** ਸਉ = ਸਿਆਣਾ ਪੁਰਖ ਚੰਗੀਆਂ ਗੱਲਾਂ ਆਖੈ = ਕਹਿਣਾ ਕਰੇ ਤਾਂ ਉਹ ਕਿਸੇ ਦੀ ਵੀ ਨਹੀਂ ਮੰਨਦਾ ਜਿਵੇਂ ਮਨ ਕਹਿੰਦਾ ਹੈ, ਉਵੇਂ ਹੀ ਕਰਦਾ ਹੈ।

**ਅਥਵਾ** ਅਗਿਆਨੀ ਜੀਵ ਜਿਹੋ ਜਿਹਾ ਜਾਣੈ = ਜਾਣਦਾ, ਸਮਝਦਾ ਹੈ, ਤੇਹੋ = ਉਹੋ ਜਿਹਾ ਵਰਤਦਾ ਹੈ, ਜੇਕਰ ਕੋਈ ਸਉ = ਸੈਂਕੜੇ ਦਫ਼ਾ ਕਹੇ, ਭਾਵ ਸਿੱਖਿਆ ਦੇਵੇ ਫੇਰ ਵੀ ਅਗਿਆਨੀ ਜੀਵ ਨਹੀਂ ਮੰਨਦਾ।

**ਅਥਵਾ** ਗੁਰਮੁਖ ਜਿਹੋ ਜਿਹਾ ਸਮਾਂ ਜਾਣਦਾ ਹੈ, ਤੇਹੋ ਜਿਹਾ ਹੋ ਕੇ ਵਰਤਦਾ ਹੈ, ਜੇਕਰ ਕੋਈ ਸਉ ਦਫ਼ਾ ਕਹੇ ਤਾਂ ਕਿਸੇ ਵੀ ਮਨਮੁਖ ਦਾ ਕਹਿਣਾ ਨਹੀਂ ਮੰਨਦਾ।

## ਜਿਥੈ ਸੁ ਵਸਤੁ ਨ ਜਾਪਈ; ਆਪੇ ਵਰਤਉ ਜਾਣਿ ॥

ਜਿਥੇ ਸਤਸੰਗਤ ਵਿਚ ਆਤਮਾਨੰਦ ਰੂਪੀ ਵਸਤੂ ਹੈ, ਸੁ = ਉਸ ਵਸਤੂ ਨੂੰ ਜਾਪਈ = ਜਾਣਦਾ ਹੀ ਨ = ਨਹੀਂ ਹੈ, ਉਹ ਆਪੇ = ਆਪ ਹੀ ਗਿਆਤਾ ਗੇਯ ਹੋ ਕੇ ਵਰਤਉ = ਵਰਤਦਾ ਫਿਰਦਾ ਰਹਿੰਦਾ ਹੈ।

**ਅਥਵਾ** ਜਿਥੇ ਅਸਲੀ ਵਸਤੂ ਜਾਣੀਦੀ ਨ = ਨਹੀਂ, ਉਥੇ ਅਨਜਾਣ ਪੁਰਖ ਆਪਣੀ ਮੱਤ ਅਨੁਸਾਰ ਵਰਤਦਾ ਹੈ।

**ਅਥਵਾ** ਜਿਥੈ = ਜਿਸ ਪੁਰਖ ਦੇ ਰਿਦੇ ਵਿਚ ਸੁ = ਸ੍ਰੇਸ਼ਟ ਨਾਮ ਜਾਂ ਸ੍ਰੇਸ਼ਟ ਆਤਮ ਵਸਤੂ ਨਹੀਂ ਜਾਪਈ = ਜਾਣੀਦੀ, ਉਥੇ ਜਾਨਣਾ ਕਰੋ ਕਿ ਆਪੇ = ਆਪਾ-ਭਾਵ ਵਰਤਉ = ਵਰਤਦਾ ਹੈ।

## ਨਾਨਕ, ਗਾਹਕੁ ਕਿਉ ਲਏ; ਸਕੈ ਨ ਵਸਤੁ ਪਛਾਣਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਗਾਹਕੁ = ਖ਼ਰੀਦਦਾਰ ਜਗਿਆਸੂ ਅਧਿਕਾਰੀ ਹੋ ਕੇ ਪਰਮੇਸ਼ਰ ਨੂੰ ਕਿਉ = ਕਿਵੇਂ ਲਏ = ਲਵੇ, ਪ੍ਰਾਪਤ ਕਰੇ, ਜਿਹੜਾ ਆਤਮ ਵਸਤੂ ਨੂੰ ਪਛਾਣਿ = ਪਛਾਨਣਾ ਨ = ਨਹੀਂ ਜਾਣ ਸਕੈ = ਸਕਿਆ ॥੨॥

## ਮਃ ੨ ॥[੧] ਸੋ ਕਿਉ ਅੰਧਾ ਆਖੀਐ; ਜਿ ਹੁਕਮਹੁ ਅੰਧਾ ਹੋਇ ॥

ਸੋ = ਉਸ ਨੂੰ ਕਿਉ = ਕਿਵੇਂ ਅੰਧਾ = ਅੰਨ੍ਹਾ ਆਖੀਐ = ਕਹਿਣਾ ਕਰੀਏ, ਜਿ = ਜਿਹੜਾ ਪੁਰਖ ਗੁਰਾਂ **ਵਾ:** ਵਾਹਿਗੁਰੂ ਦੇ ਹੁਕਮ ਕਰਕੇ ਅੰਧਾ = ਨੇਤ੍ਰਹੀਨ ਹੋਇ = ਹੁੰਦਾ ਹੈ।

## ਨਾਨਕ ਹੁਕਮੁ ਨ ਬੁਝਈ; ਅੰਧਾ ਕਹੀਐ ਸੋਇ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜਾ ਪੁਰਖ ਗੁਰਾਂ ਦੁਆਰਾ ਵਾਹਿਗੁਰੂ ਦੇ ਹੁਕਮੁ = ਭਾਣੇ ਨੂੰ ਨ = ਨਹੀਂ ਬੁਝਈ = ਬੁੱਝਦਾ, ਸਮਝਦਾ, ਸੋਇ = ਉਸ ਨੂੰ ਅੰਧਾ = ਅੰਨ੍ਹਾ ਕਹੀਐ = ਆਖੀਦਾ ਹੈ ॥੩॥

[ਅੰਗ ੯੫੫]

## ਪਉੜੀ ॥ ਕਾਇਆ ਅੰਦਰਿ ਗੜੁ ਕੋਟੁ ਹੈ; ਸਭਿ ਦਿਸੰਤਰ ਦੇਸਾ ॥
## ਆਪੇ ਤਾੜੀ ਲਾਈਅਨੁ; ਸਭ ਮਹਿ ਪਰਵੇਸਾ ॥

ਮਨੁੱਖਾ ਕਾਇਆ = ਦੇਹ ਰੂਪ ਗੜੁ = ਕਿਲ੍ਹੇ ਦੇ ਅੰਦਰਿ = ਵਿਚ ਸੂਖਮ ਸਰੀਰ ਰੂਪ ਕੋਟੁ = ਕਿਲ੍ਹਾ ਉਸਰਿਆ ਹੋਇਆ ਹੈ **ਵਾ:** ਸੂਖਮ ਸਰੀਰ ਰੂਪੀ ਕਿਲ੍ਹੇ ਦੇ ਚਾਰ ਚੁਫੇਰੇ ਸਥੂਲ ਸਰੀਰ ਰੂਪੀ ਕੋਟ ਹੈ, ਇਸ ਦੇ ਅੰਦਰ ਪਰਮੇਸ਼ਰ ਆਪ ਹੈ ਅਤੇ ਸਭਿ = ਸਾਰਿਆਂ ਦੇਸ਼ਾਂ ਦਿਸ਼ਾਂਤ੍ਰਾਂ ਵਿਚ ਵੀ ਪਰੀਪੂਰਨ ਹੈ।

**ਅਥਵਾ** ਈਸ਼ਰ ਦੀ ਵੈਰਾਟ ਰੂਪੀ ਦੇਹ ਦੇ ਅੰਦਰ ਕੋਟ ਤੇ ਕਿਲ੍ਹੇ ਬਣੇ ਹੋਏ ਹਨ ਅਤੇ ਸਭਿ = ਸਾਰੀਆਂ (ਦਿਸ + ਅੰਤਰ) ਦਿਸ = ਦਿਸ਼ਾਵਾਂ ਦੇ ਅੰਤਰ = ਵਿਚ ਵੀ ਤੇ ਦੇਸ਼ਾਂ ਅੰਦਰ ਵੀ ਆਪ ਹੀ ਪਰੀਪੂਰਨ ਹੈ।

ਜਦੋਂ ਪਰਮੇਸ਼ਰ ਨੇ ਬ੍ਰਹਿਮੰਡ ਨੂੰ ਭੱਖਣ ਕੀਤਾ ਸੀ, ਉਦੋਂ ਆਪੇ = ਆਪ ਹੀ ਤਾੜੀ = ਸਮਾਧੀ ਲਾਈਅਨੁ = ਲਗਾਈ ਹੋਈ ਸੀ ਤੇ ਫੇਰ ਆਪ ਹੀ ਸਭ = ਸਾਰਿਆਂ ਮਹਿ = ਵਿਚ ਪਰਵੇਸਾ = ਪ੍ਰਵੇਸ਼ ਹੋ ਗਿਆ।

### ਦੂਸਰਾ ਅਰਥ

ਕਾਇਆ = ਦੇਹ ਰੂਪੀ ਕੋਟ ਦੇ ਅੰਦਰ ਦਸਵਾਂ ਦੁਆਰ ਰੂਪੀ ਗੜੁ = ਕਿਲ੍ਹਾ ਹੈ **ਵਾ:** ਦੇਹ ਦੇ ਅੰਦਰ ਗੜੁ = ਆਕੀ ਅਸਥਾਨ ਦਸਵਾਂ ਦੁਆਰ ਰੂਪੀ ਕਿਲ੍ਹਾ ਹੈ ਅਤੇ ਸਭਿ = ਸਾਰੀਆਂ ਪ੍ਰਮਾਣ, ਵਿਪਰਜੇ ਨਿੰਦਰਾ ਆਦਿ ਵਿਰਤੀਆਂ ਰੂਪੀ ਦਿਸੰਤਰਾ ਤੇ ਸਾਰੇ ਅੰਗਾਂ ਦੇ ਦੇਸ਼ ਬਣੇ ਹੋਏ ਹਨ **ਵਾ:** ਹਿਰਦਾ ਆਤਮਾ ਦੇਸਾ = ਨਿੱਜ ਅਸਥਾਨ ਹੈ ਅਤੇ ਸਾਰੇ ਦੇਸੰਤਰ ਇੰਦ੍ਰੇ ਹਨ **ਵਾ:** ਦੇਸ਼ਾਂ ਭਾਵ ਅੰਤਹਕਰਣ ਤੇ ਦਿਸੰਤਰ ਭਾਵ ਇੰਦ੍ਰੇ ਹਨ।

**ਅਥਵਾ** ਜੋ ਸਾਰਿਆਂ ਦੇਸ਼ਾਂ ਦਿਸ਼ਾਂਤ੍ਰਾਂ ਕਿਲ੍ਹਿਆਂ ਤੇ ਕੋਟਾਂ ਵਿਚ ਵਿਆਪਕ ਹੈ, ਉਹੋ ਪਰਮੇਸ਼ਰ ਹੀ ਦੇਹ ਦੇ ਅੰਦਰ ਹੈ।

ਆਪ ਹੀ ਦਸਮੇਂ ਦੁਆਰ ਵਿਚ ਜੋਗੀ ਬਣ ਕੇ ਸਮਾਧੀ ਲਗਾਉਣ ਵਾਲਾ ਹੈ ਅਤੇ ਆਪ ਹੀ ਆਪਣੀ ਚੇਤਨ ਸੱਤਾ ਰੂਪ ਜੋਤ ਸਾਰਿਆਂ ਵਿਚ ਪ੍ਰਵੇਸ਼ ਕਰਨ ਵਾਲਾ ਹੈ।

---

੧. ਕਈ ਪੁਰਤਾਨ ਸਰੂਪਾਂ ਵਿਚ ਏਥੇ 'ਮ: ੨' ਅੰਕ ਨਹੀਂ ਲਿਖਿਆ ਹੋਇਆ।

### ਤੀਸਰਾ ਅਰਥ

ਜਿਤਨਾ ਕਾਇਆ = ਬੁੱਧੀ ਦੇ ਅੰਦਰ ਸੰਸਾਰ ਗੜੁ = ਘੜਿਆ ਹੋਇਆ ਹੈ, ਇਹ ਸਾਰਾ ਅਗਿਆਨ ਦਾ ਕੋਟੁ = ਕਿਲ੍ਹਾ ਹੈ **ਵਾ:** ਇਸ ਵਿਚ ਆਕੀ ਸਥਾਨ ਕਿਲ੍ਹਾ ਮਨ ਹੈ, ਸਾਰੀਆਂ ਦਿਸ਼ਾਵਾਂ ਰੂਪ ਵਿਰਤੀਆਂ ਹਨ ਤੇ ਸਾਰੇ ਅੰਗ ਦੇਸ਼ ਵਤ ਹਨ।

ਆਪ ਹੀ ਗੁਪਤ ਹੋਣ ਰੂਪ ਨਿਰਗੁਣ ਸਰੂਪ ਵਿਚ ਸਮਾਧੀ ਲਗਾਉਣਾ ਕੀਤੀ ਹੈ ਅਤੇ ਆਪ ਹੀ ਸਾਰਿਆਂ ਵਿਚ ਸਾਖੀ ਰੂਪ ਹੋ ਕੇ ਪ੍ਵੇਸ਼ ਹੋਇਆ ਹੈ।

## ਆਪੇ ਸ੍ਰਿਸਟਿ ਸਾਜੀਅਨੁ; ਆਪਿ ਗੁਪਤੁ ਰਖੇਸਾ ॥

ਪਰਮੇਸ਼ਰ ਨੇ ਆਪੇ = ਆਪ ਹੀ ਮਾਇਆ ਸਬਲ ਹੋ ਕੇ ਸ੍ਰਿਸਟਿ = ਸ੍ਰਿਸ਼ਟੀ ਸਾਜੀਆਨੁ = ਸਾਜਨਾ ਕੀਤੀ ਹੈ ਅਤੇ ਆਪ ਹੀ ਆਪਣੇ ਨਿਰਗੁਣ ਸਰੂਪ ਨੂੰ ਗੁਪਤ ਰਖੇਸਾ = ਰੱਖਣਾ ਕੀਤਾ ਹੈ।

## ਗੁਰ ਸੇਵਾ ਤੇ ਜਾਣਿਆ; ਸਚੁ ਪਰਗਟੀ ਏਸਾ ॥

ਗੁਰਮੁਖ ਜਨਾਂ ਨੇ ਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਪਰਮੇਸ਼ਰ ਨੂੰ ਜਾਣਿਆ = ਜਾਨਣਾ ਕੀਤਾ ਹੈ, ਇਸੇ ਕਰਕੇ ਸਚੁ = ਸੱਚਾ ਏਸਾ = ਈਸ਼ਵਰ ਪਰਮੇਸ਼ਰ ਗੁਰਮੁਖਾਂ ਜਨਾਂ ਦੇ ਹਿਰਦੇ ਵਿਚ ਪਰਗਟੀ = ਪ੍ਰਤੱਖ ਹੋਇਆ ਹੈ।

## ਸਭੁ ਕਿਛੁ ਸਚੋ ਸਚੁ ਹੈ; ਗੁਰਿ ਸੋਝੀ ਪਾਈ ॥੧੬॥

ਜਿਨ੍ਹਾਂ ਦੇ ਹਿਰਦੇ ਵਿਚ ਗੁਰਿ = ਗੁਰਾਂ ਨੇ ਸੋਝੀ = ਗਿਆਤ ਪਾਈ = ਪਾਉਣਾ ਕੀਤੀ ਹੈ, ਉਨ੍ਹਾਂ ਨੂੰ ਸਭੁ = ਸਾਰਾ ਕਿਛੁ = ਕੁਝ ਸੱਚੋ ਸੱਚ ਹੀ ਦ੍ਰਿਸ਼ਟੀ ਵਿਚ ਆਉਂਦਾ ਹੈ।

**ਅਥਵਾ** ਗੁਰਮੁਖ ਜਨ ਸਚੋ = ਸੱਚੇ ਦਾ ਸ੍ਵਣ ਕਰਦੇ ਹਨ, ਸੱਚੇ ਦਾ ਮੰਨਣ ਕਰਦੇ ਹਨ, ਇਸੇ ਕਰਕੇ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਸਭ ਕੁਝ ਸੱਚਾ ਹੀ ਸੱਚਾ ਹੈ, ਪਰ ਗੁਰਮੁਖਾਂ ਨੇ ਇਹ ਗੁਰ ਸਿੱਖਿਆ ਦੁਆਰਾ ਸੋਝੀ = ਸਮਝ ਪਾਉਣਾ ਕੀਤੀ ਹੈ॥੧੬॥

### ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਸਰੂਪ ਹੈਂ ਅਤੇ ਤੂੰ ਆਪ ਹੀ ਸੱਚੀ ਨਾਈ = ਮਹਿਮਾ, ਅਵਾਜ਼ ਵਾਲਾ ਹੈਂ।

ਪਹਿਲੇ ਸਤਿਗੁਰਾਂ ਦੇ ਪਾਸ ਕਰਤਾਰਪੁਰ ਸਾਹਿਬ ਰਾਵੀ ਦੇ ਕਿਨਾਰੇ ਜ਼ਿਮੀਂਦਾਰਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਆਪ ਜੀ ਸਾਨੂੰ ਉਪਦੇਸ਼ ਦੇਣਾ ਕਰੋ, ਤਦ ਗੁਰਾਂ ਨੇ ਖੇਤੀ ਦੇ ਪ੍ਰਕਰਣ ਦੁਆਰਾ ਉਪਦੇਸ਼ ਦਿੰਦਿਆਂ ਇਹ ਸਲੋਕ ਉਚਾਰਨ ਕੀਤਾ:

## ਸਲੋਕ ਮਃ ੧ ॥ ਸਾਵਣੁ ਰਾਤਿ ਅਹਾੜੁ ਦਿਹੁ; ਕਾਮੁ ਕ੍ਰੋਧੁ ਦੁਇ ਖੇਤ ॥

ਜਿਵੇਂ ਪ੍ਰਤੱਖ ਹਾੜ੍ਹੀ ਤੇ ਸਾਵਣੀ ਦੀਆਂ ਦੋ ਫ਼ਸਲਾਂ ਹੁੰਦੀਆਂ ਹਨ, ਇਸੇ ਪ੍ਰਕਾਰ ਰਾਤ ਸਾਉਣੀ ਦੀ ਨਿਆਈਂ ਹੈ ਤੇ ਦਿਹੁ = ਦਿਨ ਹਾੜ੍ਹੀ ਦੀ ਨਿਆਈਂ ਹੈ ਅਤੇ ਕਾਮ ਕ੍ਰੋਧ ਰੂਪੀ ਦੁਇ = ਦੋ ਖੇਤ ਹਨ।

ਅਰਥਾਤ ਕਾਮ ਸਾਉਣੀ ਦਾ ਖੇਤ ਹੈ, ਕਿਉਂਕਿ ਜੀਵ ਰਾਤ ਨੂੰ ਵਿਕਾਰ ਭੋਗਣਾ ਕਰਦੇ ਹਨ ਅਤੇ ਕ੍ਰੋਧ ਹਾੜ੍ਹੀ ਦਾ ਖੇਤ ਹੈ, ਕਿਉਂਕਿ ਦਿਨ ਨੂੰ ਜੀਵ ਕ੍ਰੋਧ ਕਰਦੇ ਹਨ **ਵਾ:** ਜਿਵੇਂ ਸਾਵਣ ਦੇ ਮਹੀਨੇ ਵਰਖਾ

ਹੁੰਦੀ ਹੈ, ਇਉਂ ਕਾਮੀ ਆਦਮੀ ਰਾਤਰੀ ਨੂੰ ਹਮੇਸ਼ਾ ਵਿਸ਼ਿਆਂ ਦੀ ਵਰਖਾ ਦੇ ਮੋਹ ਦੇ ਮਾਰੇ ਫਸੇ ਰਹਿੰਦੇ ਹਨ ਅਤੇ ਜਿਵੇਂ ਹਾੜੀ ਵਿਚ ਬਹੁਤ ਗਰਮੀ ਹੁੰਦੀ ਹੈ, ਇਸੇ ਪ੍ਰਕਾਰ ਕ੍ਰੋਧੀ ਆਦਮੀ ਦਿਨ ਨੂੰ ਹਰ ਵਕਤ ਕ੍ਰੋਧ ਦੀ ਅਗਨੀ ਵਿਚ ਸੜਦੇ ਰਹਿੰਦੇ ਹਨ।

## ਲਬੁ ਵਤ੍ਰ, ਦਰੋਗੁ ਬੀਉ; ਹਾਲੀ ਰਾਹ, ਕੁਹੇਤ ॥

('ਵੱਤ੍ਰ' ਉਚਾਰਣ ਹੈ)

ਜੋ ਜੀਵਾਂ ਨੂੰ ਪਦਾਰਥਾਂ ਦੇ ਖਾਣ ਪੀਣ ਦਾ ਲਬੁ = ਲਾਲਚ ਹੈ, ਇਹ ਵਤ੍ਰ ਹੈ, ਦਰੋਗੁ = ਝੂਠ ਬੋਲਣਾ ਬੀਉ = ਬੀਜ ਹੈ, ਜੋ ਮੰਦ ਕਰਮ ਕਰਨ ਦਾ ਕੁਹੇਤ = ਖੋਟਾ ਪ੍ਰੇਮ ਹੈ, ਇਹ ਰਾਹ = ਬੀਜਣੇ ਵਾਲਾ ਹਾਲੀ ਹੈ।

## ਹਲੁ ਬੀਚਾਰੁ, ਵਿਕਾਰ ਮਣ; ਹੁਕਮੀ ਖਟੇ ਖਾਇ ॥

ਜੀਵਾਂ ਦੇ ਹਿਰਦੇ ਅੰਦਰ ਫੁੱਟ ਪਾਉਣ ਦੀ, ਨਿੰਦਿਆ ਕਰਨ ਦੀ ਖੋਟੀ ਵੀਚਾਰ ਕਰਨੀ ਇਹ ਹਲ ਹੈ, ਮਨ ਵਿਚ ਵਿਸ਼ੇ-ਵਿਕਾਰਾਂ ਨੂੰ ਭੋਗਣ ਦੀ ਇੱਛਾ ਮਣ = ਬੋਹਲ ਹੈ, ਹੁਕਮੀ = ਹੁਕਮ ਕਰਨ ਵਾਲੇ ਪਰਮੇਸ਼ਰ ਦੇ ਹੁਕਮ ਵਿਚ ਹੀ ਮੰਦ ਕਰਮ, ਕੁਸੰਗਤ ਆਦਿ ਔਗੁਣਾਂ ਦੀ ਖੱਟੀ ਨੂੰ ਖੱਟ ਕੇ ਸੰਸਾਰ ਦੇ ਅੰਦਰ ਦੁਖ ਭੋਗਣ ਰੂਪ ਖਾਇ = ਖਾਂਦਾ ਹੈ।

## ਨਾਨਕ ਲੇਖੈ ਮੰਗਿਐ; ਅਉਤੁ ਜਣੇਦਾ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਜੀਵ ਪਾਸੋਂ ਪਰਮੇਸ਼ਰ ਨੇ ਪ੍ਰਲੋਕ ਵਿਚ ਲੇਖੈ = ਹਿਸਾਬ ਕਿਤਾਬ ਮੰਗਿਐ = ਮੰਗਣਾ ਕੀਤਾ, ਤਦ ਜੀਵ ਰੂਪ ਪਿਤਾ ਗਿਆਨ ਰੂਪੀ ਪੁੱਤਰ ਨੂੰ ਜਣੇਦਾ = ਪੈਦਾ ਕਰੇ ਤੋਂ ਬਗ਼ੈਰ ਅਉਤੁ = ਅਉਤਰਾ ਭਾਵ ਨਿਪੁੱਤਾ ਹੀ ਸੰਸਾਰ ਤੋਂ ਚਲਿਆ ਜਾਇ = ਜਾਵੇਗਾ **ਵਾ:** ਤਦ ਐਸੇ ਜੀਵਾਂ ਨੂੰ ਜਣੇਦਾ = ਜਨਨੇ ਵਾਲੇ ਅਉਤਰੇ ਹੀ ਜਾਂਦੇ ਹਨ ॥੧॥

***ਪ੍ਰਸ਼ਨ** : ਹੇ ਸਤਿਗੁਰੂ ਜੀ ! ਫੇਰ ਜੀਵ ਸਉਤਰਾ ਕਿਵੇਂ ਹੋ ਸਕਦਾ ਹੈ ?*

***ਗੁਰ ਉੱਤਰ** :*

## ਮਃ ੧ ॥ ਭਉ ਭੁਇ, ਪਵਿਤੁ ਪਾਣੀ; ਸਤੁ ਸੰਤੋਖੁ ਬਲੇਦ ॥

ਪਰਮੇਸ਼ਰ ਦਾ ਭਉ = ਡਰ ਰੱਖਣਾ ਇਹ ਭੁਇ = ਜ਼ਮੀਨ ਹੋਣੀ ਚਾਹੀਦੀ ਹੈ **ਵਾ:** ਪਰਮੇਸ਼ਰ ਦੇ ਡਰ ਸਹਿਤ ਵਸ਼ਿਸ਼ਟ ਬੁੱਧੀ ਰੂਪੀ ਜ਼ਮੀਨ ਹੋਣੀ ਚਾਹੀਦੀ ਹੈ, ਵਿਕਾਰਾਂ ਵੱਲੋਂ ਚਿੱਤ ਨੂੰ ਪਵਿਤੁ = ਪਵਿੱਤਰ ਕਰਨ ਰੂਪ ਪਾਣੀ = ਜਲ ਬਣਾਉਣਾ ਚਾਹੀਦਾ ਹੈ।

ਨਾਮ ਰੂਪੀ ਬੀਜ ਬੀਜਣ ਵਾਸਤੇ ਸਤ ਸੰਤੋਖ ਰੂਪੀ ਦੋ ਬਲੇਦ = ਬਲਦ ਹੋਣੇ ਚਾਹੀਦੇ ਹਨ।

## ਹਲੁ ਹਲੇਮੀ, ਹਾਲੀ ਚਿਤੁ; ਚੇਤਾ ਵਤ੍ਰ ਵਖਤ ਸੰਜੋਗੁ ॥

ਹਲੇਮੀ = ਨਿਮਰਤਾ ਧਾਰਣੀ ਇਹ ਹੱਲ ਹੋਣਾ ਚਾਹੀਦਾ ਹੈ, ਸ੍ਰੇਸ਼ਟ ਚਿਤੁ = ਰਿਦਾ ਹਾਲੀ ਹੋਣਾ ਚਾਹੀਦਾ ਹੈ, ਮਨੁੱਖਾ ਜਨਮ ਵਿਚ ਵਾਹਿਗੁਰੂ ਨੂੰ ਚੇਤਾ = ਯਾਦ ਕਰਨ ਦਾ ਵਕਤ ਇਹ ਵਤ੍ਰ ਹੋਣੀ ਚਾਹੀਦੀ ਹੈ ਅਤੇ ਗੁਰਾਂ ਦਾ ਸੰਜੋਗੁ = ਮਿਲਾਪ ਬੀਜਣੇ ਦਾ ਵਖਤ = ਸਮਾਂ ਹੈ **ਵਾ:** ਗੁਰਾਂ ਨਾਲ ਮਿਲਣ ਦਾ ਸਮਾਂ ਹੀ ਪਰਮੇਸ਼ਰ ਦੀ ਪ੍ਰਾਪਤੀ ਦਾ ਸੰਜੋਗ ਬੀਜਦਾ ਹੈ **ਵਾ:** ਜਿਵੇਂ ਖੇਤੀ ਦੇ ਬੀਜ ਦੇ ਸੰਜੋਗ ਕਰਕੇ ਧਰਤੀ ਵਿਚ ਹਜ਼ਾਰਾਂ ਮਣਾਂ ਦਾਣੇ ਪੈਦਾ ਹੁੰਦੇ ਹਨ, ਇਸੇ ਪ੍ਰਕਾਰ ਪਰਮੇਸ਼ਰ ਦੀ ਪ੍ਰਾਪਤੀ ਗੁਰਾਂ ਦੇ ਸੰਜੋਗ ਕਰਕੇ ਹੁੰਦੀ ਹੈ।

## ਨਾਉ ਬੀਜੁ, ਬਖਸੀਸ ਬੋਹਲ; ਦੁਨੀਆ ਸਗਲ ਦਰੋਗ ॥

ਨਾਉ = ਨਾਮ ਜਪਣ ਰੂਪੀ ਬੀਜ ਹੈ, ਜੋ ਪਰਮੇਸ਼ਰ ਦੀ ਆਤਮ ਵਸਤੂ ਦੀ ਬਖਸੀਸ = ਬਖ਼ਸ਼ਿਸ਼ ਹੈ, ਇਹ ਬੋਹਲ ਲੱਗਣਾ ਹੈ **ਵਾ:** ਗੁਰਾਂ ਦੀ ਬਖ਼ਸ਼ਿਸ਼ ਹੋਣੀ ਇਹ ਬੋਹਲ ਲੱਗਣਾ ਹੈ, ਸਗਲ = ਸਾਰੀ ਦੁਨੀਆਂ = ਸ੍ਰਿਸ਼ਟੀ ਦਰੋਗ = ਝੂਠੀ ਸਮਝਣੀ, ਇਹ ਫਲ ਪ੍ਰਾਪਤ ਕਰਨਾ ਹੈ **ਵਾ:** ਇਹ ਉਸ ਬੋਹਲ ਉੱਤੇ ਬਸਤ੍ਰ ਪਾਉਣਾ ਹੈ।

## ਨਾਨਕ, ਨਦਰੀ ਕਰਮੁ ਹੋਇ; ਜਾਵਹਿ ਸਗਲ ਵਿਜੋਗ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਨਦਰੀ = ਪਰਮੇਸ਼ਰ ਦੀ ਕਰਮੁ = ਕਿਰਪਾ ਦ੍ਰਿਸ਼ਟੀ ਹੋਇ = ਹੁੰਦੀ ਹੈ, ਤਦ ਸਗਲ = ਸਾਰੇ ਵਿਜੋਗ = ਵਿਛੋੜੇ ਭਾਵ ਜਨਮਾਂ ਜਨਮਾਂਤ੍ਰਾਂ ਦੇ ਦੁਖ ਚਲੇ ਜਾਵਹਿ = ਜਾਂਦੇ ਹਨ।

**ਵਾ:** ਜਿਵੇਂ ਜ਼ਿਮੀਂਦਾਰ ਦੀ ਚੰਗੀ ਖੇਤੀ ਹੋ ਜਾਵੇ ਤਾਂ ਉਸਦਾ ਸਾਰਾ ਕਰਜ਼ਾ ਲਹਿ ਜਾਂਦਾ ਹੈ ਤੇ ਜਿਹੜਾ ਕੋਈ ਘਾਟਾ ਹੁੰਦਾ ਹੈ, ਉਹ ਵੀ ਨਾਸ਼ ਹੋ ਜਾਂਦਾ ਹੈ ਤੇ ਸਾਰੇ ਦੁਖ ਚਲੇ ਜਾਂਦੇ ਹਨ। ਇਸ ਪ੍ਰਕਾਰ ਸ਼ੁੱਭ ਗੁਣਾਂ ਰੂਪੀ ਖੇਤੀ ਕਰਨ ਵਾਲੇ ਗੁਰਮੁਖ ਜਨਾਂ ਦਾ ਵਾਹਿਗੁਰੂ ਵੱਲੋਂ ਪਿਆ ਵਿਛੋੜਾ ਅਤੇ ਚੌਰਾਸੀ ਲੱਖ ਜੂਨਾਂ ਦਾ ਸਾਰਾ ਘਾਟਾ ਚੁੱਕਿਆ ਜਾਂਦਾ ਹੈ॥੨॥

## ਪਉੜੀ ॥ ਮਨਮੁਖਿ ਮੋਹੁ ਗੁਬਾਰੁ ਹੈ; ਦੂਜੈ ਭਾਇ ਬੋਲੈ ॥

ਮਨਮੁਖ ਜੀਵ ਦੇ ਹਿਰਦੇ ਵਿਚ ਮੋਹ ਦਾ ਗੁਬਾਰੁ = ਗਾੜ੍ਹਾ ਹਨੇਰਾ ਪਿਆ ਹੋਇਆ ਹੈ, ਇਸੇ ਕਰਕੇ ਹਰ ਵਕਤ ਦੂਜੈ = ਦ੍ਵੈਤ ਭਾਇ = ਭਾਅ ਵਾਲੇ ਬੋਲਾਂ ਨੂੰ ਹੀ ਬੋਲੈ = ਬੋਲਦਾ ਹੈ।

## ਦੂਜੈ ਭਾਇ ਸਦਾ ਦੁਖੁ ਹੈ; ਨਿਤ ਨੀਰੁ ਵਿਰੋਲੈ ॥

ਦੂਜੈ ਭਾਇ = ਦ੍ਵੈਤ ਭਾਅ ਵਿਚ ਲੱਗਣ ਕਰਕੇ ਸਦਾ = ਹਮੇਸ਼ਾਂ ਦੁਖੁ = ਕਸ਼ਟ ਹੀ ਪ੍ਰਾਪਤ ਹੁੰਦਾ ਹੈ, ਕਿਉਂਕਿ ਦ੍ਵੈਤ ਭਾਅ ਵਾਲਾ ਪੁਰਖ ਨਿਤ = ਨਿਤਾਪ੍ਰਤੀ ਸਕਾਮ ਕਰਮਾਂ ਰੂਪੀ ਨੀਰੁ = ਪਾਣੀ ਨੂੰ ਹੀ ਵਿਰੋਲੈ = ਰਿੜਕਦਾ ਰਹਿੰਦਾ ਹੈ, ਜਿਸ ਕਰਕੇ ਵਿਸ਼ੇ ਸੁਖ ਰੂਪੀ ਝੱਗ ਹੀ ਹੱਥ ਆਉਂਦੀ ਹੈ, ਬ੍ਰਹਮਾਨੰਦ ਰੂਪੀ ਮੱਖਣ ਹੱਥ ਨਹੀਂ ਆਉਂਦਾ।

## ਗੁਰਮੁਖਿ ਨਾਮੁ ਧਿਆਈਐ; ਮਥਿ ਤਤੁ ਕਢੋਲੈ ॥

ਜਿਹੜਾ ਗੁਰਮੁਖ ਜਨ ਗੁਰ ਉਪਦੇਸ਼ ਦੁਆਰਾ ਪਰਮੇਸ਼ਰ ਦੇ ਨਾਮ ਅੰਮ੍ਰਿਤ ਨੂੰ ਧਿਆਈਐ = ਧਿਆਉਣਾ ਕਰਦਾ ਹੈ, ਉਹ ਮਥਿ = ਰਿੜਕ ਭਾਵ ਵੀਚਾਰ ਕਰਕੇ ਤਤੁ = ਸਿਧਾਂਤ ਰੂਪ ਮੱਖਣ ਨੂੰ ਕਢੋਲੈ = ਕੱਢ ਲੈਂਦਾ ਹੈ। ਅਤੇ

## ਅੰਤਰਿ ਪਰਗਾਸੁ ਘਟਿ ਚਾਨਣਾ; ਹਰਿ ਲਧਾ ਟੋਲੈ ॥

ਉਸ ਦੇ ਘਟਿ = ਹਿਰਦੇ ਅੰਤਰਿ = ਵਿਚ ਗੁਰ ਉਪਦੇਸ਼ ਨੂੰ ਕਮਾਉਣੇ ਕਰਕੇ ਗਿਆਨ ਸਰੂਪ ਦੇ **ਵਾ:** ਪ੍ਰੋਖ ਗਿਆਨ ਦੇ ਪਰਗਾਸੁ = ਪ੍ਰਕਾਸ਼ ਦਾ ਚਾਨਣਾ ਹੋ ਜਾਂਦਾ ਹੈ, ਉਸੇ ਪ੍ਰੋਖ ਗਿਆਨ ਦੁਆਰਾ ਹਰਿ = ਪਰਮੇਸ਼ਰ ਨੂੰ ਟੋਲੈ = ਖੋਜ ਕੇ ਲਧਾ = ਲੱਭ ਲੈਂਦਾ ਹੈ।

## ਆਪੇ ਭਰਮਿ ਭੁਲਾਇਦਾ; ਕਿਛੁ ਕਹਣੁ ਨ ਜਾਈ ॥੧੭॥

ਗੁਰਮੁਖ ਜਨ ਜਾਨਦੇ ਹਨ ਕਿ ਪਰਮੇਸ਼ਰ ਆਪੇ = ਆਪ ਹੀ ਜੀਵਾਂ ਨੂੰ ਤਮੋਗੁਣ ਸੁਭਾਅ ਵਾਲੇ ਜਾਣ ਕੇ ਉਨ੍ਹਾਂ ਨੂੰ ਕੀਤੇ ਕਰਮਾਂ ਦਾ ਫਲ ਦੇਣ ਵਾਸਤੇ ਭਰਮ ਵਿਚ ਭੁਲਾਇਦਾ = ਭੁਲਾ ਦਿੰਦਾ ਹੈ, ਪਰ ਉਸ ਨੂੰ ਕਿਛੁ = ਕੁਝ ਕਹਣੁ = ਕਿਹਾ ਨ = ਨਹੀਂ ਜਾਈ = ਜਾ ਸਕਦਾ ॥੧੭॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਿਸ਼ਾਹ! ਤੂੰ ਵਾਹੁ = ਵਿਸਮਾਦ ਤੇ ਵਾਹੁ = ਅਸਚਰਜ ਸਰੂਪ ਹੈਂ ਤੇ ਤੂੰ ਆਪ ਹੀ ਸੱਚੀ ਨਾਈ = ਮਹਿਮਾ, ਅਵਾਜ਼ ਵਾਲਾ ਹੈਂ।

## ਸਲੋਕ ਮਃ ੨ ॥ ਨਾਨਕ, ਚਿੰਤਾ ਮਤਿ ਕਰਹੁ; ਚਿੰਤਾ ਤਿਸ ਹੀ ਹੇਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਉਣ ਵਾਲੇ ਸਮੇਂ ਦੀ ਚਿੰਤਾ = ਸੋਚ ਮਤਿ = ਮਤਾਂ ਕਰਹੁ = ਕਰੋ, ਕਿਉਂਕਿ ਤੁਹਾਡੇ ਪਾਲਣ ਪੋਸ਼ਣ ਦੀ ਚਿੰਤਾ = ਸੋਚ ਤਿਸ = ਉਸ ਵਾਹਿਗੁਰੂ ਨੂੰ ਹੀ ਹੇਇ = ਹੈ। ਜੈਸਾ ਕਿ :

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥** *(ਅੰਗ ੪੬੭)*

## ਜਲ ਮਹਿ ਜੰਤ ਉਪਾਇਅਨੁ; ਤਿਨਾ ਭਿ ਰੋਜੀ ਦੇਇ ॥

ਪਰਮੇਸ਼ਰ ਨੇ ਜੋ ਜਲ = ਪਾਣੀ ਮਹਿ = ਵਿਚ ਜੰਤ = ਜੀਵ ਉਪਾਇਅਨੁ = ਪੈਦਾ ਕੀਤੇ ਹੋਏ ਹਨ, ਤਿਨਾ = ਉਨ੍ਹਾਂ ਨੂੰ ਭਿ = ਵੀ ਪਰਮੇਸ਼ਰ ਪਾਣੀ ਵਿਚ ਰੋਜ਼ੀ ਦੇਇ = ਦਿੰਦਾ ਹੈ।

## ਓਥੈ ਹਟੁ ਨ ਚਲਈ; ਨਾ ਕੋ ਕਿਰਸ ਕਰੇਇ ॥

ਉਥੇ ਪਾਣੀ ਵਿਚ ਰਹਿਣ ਵਾਲੇ ਜੀਵਾਂ ਦੀ ਨਦੀਆਂ, ਸਮੁੰਦ੍ਰਾਂ ਆਦਿ ਵਿਚ ਕੋਈ ਹਟੁ = ਦੁਕਾਨ ਨ = ਨਹੀਂ ਚਲਈ = ਚੱਲਦੀ ਅਤੇ ਉੱਥੇ ਨਾ ਹੀ ਕੋ = ਕੋਈ ਕਿਰਸ = ਖੇਤੀ ਕਰੇਇ = ਕਰਦਾ ਹੈ।

## ਸਉਦਾ ਮੂਲਿ ਨ ਹੋਵਈ; ਨਾ ਕੋ ਲਏ ਨ ਦੇਇ ॥

ਉਥੇ ਕੋਈ ਸਉਦਾ = ਸੌਦਾ ਵਣਜ ਵਪਾਰ ਵੀ ਕੋਈ ਮੂਲਿ = ਕਦਾਚਿਤ ਨ = ਨਹੀਂ ਹੋਵਈ = ਹੋ ਰਿਹਾ ਅਤੇ ਨਾ ਹੀ ਕੋ = ਕੋਈ ਸੌਦਾ ਕਿਸੇ ਤੋਂ ਲਏ = ਲੈਂਦਾ ਹੈ ਅਤੇ ਨਾ ਹੀ ਕਿਸੇ ਨੂੰ ਕੋਈ ਦੇਇ = ਦਿੰਦਾ ਹੈ।

## ਜੀਆ ਕਾ ਆਹਾਰੁ, ਜੀਅ; ਖਾਣਾ ਏਹੁ ਕਰੇਇ ॥

ਉਥੇ ਜੀਆ = ਜੀਵਾਂ ਦਾ ਆਹਾਰੁ = ਭੋਜਨ ਜੀਅ = ਜੀਵ ਹੀ ਹਨ, ਏਹੁ = ਇਹੋ ਭੋਜਨ ਹੀ ਖਾਣਾ ਕਰੇਇ = ਕਰਦੇ ਹਨ, ਭਾਵ ਛੋਟੀਆਂ ਮੱਛੀਆਂ ਨੂੰ ਵੱਡੀਆਂ ਮੱਛੀਆਂ ਖਾਈ ਜਾਂਦੀਆਂ ਹਨ। ਜੈਸਾ ਕਿ :

**ਇਕਨਾ ਛਤੀਹ ਅੰਮ੍ਰਿਤ ਪਾਹਿ ॥ ਇਕਿ ਮਿਟੀਆ ਮਹਿ ਮਿਟੀਆ ਖਾਹਿ ॥**
**ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥ ਇਕਿ ਨਿਰੰਕਾਰੀ ਨਾਮ ਆਧਾਰਿ ॥** *(ਅੰਗ ੧੪੪)*

## ਵਿਚਿ ਉਪਾਏ ਸਾਇਰਾ; ਤਿਨਾ ਭਿ ਸਾਰ ਕਰੇਇ ॥

ਇਸ ਪ੍ਰਕਾਰ ਸਾਇਰਾ = ਸਮੁੰਦ੍ਰ ਵਿਚ ਅਨੇਕਾਂ ਜੀਵ ਉਪਾਏ = ਪੈਦਾ ਕੀਤੇ ਹਨ, ਤਿਨਾ = ਉਨ੍ਹਾਂ ਦੀ ਭਿ = ਵੀ ਸਾਰ = ਸੰਭਾਲ ਪਰਮੇਸ਼ਰ ਹੀ ਕਰੇਇ = ਕਰਦਾ ਹੈ।

## ਨਾਨਕ, ਚਿੰਤਾ ਮਤ ਕਰਹੁ; ਚਿੰਤਾ ਤਿਸ ਹੀ ਹੇਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਆਉਣ ਵਾਲੇ ਸਮੇਂ ਦੀ ਚਿੰਤਾ = ਸੋਚ ਮਤ = ਮਤਾ ਕਰੋ, ਕਿਉਂਕਿ ਸਾਰਿਆਂ ਦੇ ਪਾਲਣ ਪੋਸ਼ਣ ਦੀ ਚਿੰਤਾ = ਸੋਚ ਤਿਸ = ਉਸੇ ਵਾਹਿਗੁਰੂ ਨੂੰ ਹੀ ਹੋਇ = ਹੈ ॥੧॥

## ਮਃ ੧ ॥

**ਉਥਾਨਕਾ :** ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਵਕਤ ਕਰਤਾਰਪੁਰ ਸਾਹਿਬ ਵਿਖੇ ਸੰਗਤਾਂ ਨੂੰ ਤਾਰ ਰਹੇ ਸਨ, ਤਾਂ ਸਤਿਗੁਰਾਂ ਦੀ ਮਹਿਮਾ ਸੁਣ ਕੇ ਇਕ ਕਾਰੀਗਰਾਂ ਦਾ ਲੜਕਾ ਸਤਿਗੁਰਾਂ ਦੀ ਹਜ਼ੂਰੀ ਵਿਚ ਆਉਣ ਲੱਗਾ ਜੋ ਹਰ ਰੋਜ਼ ਸੰਗਤ ਵਿਚ ਖੜਾ ਹੋ ਕੇ ਸਤਿਗੁਰਾਂ ਦੇ ਬਚਨ ਸੁਣਦਾ ਸੀ। ਇਕ ਦਿਨ ਅੰਮ੍ਰਿਤ ਵੇਲੇ ਦੀਵਾਨ ਸਜਿਆ ਹੋਇਆ ਸੀ, ਦੀਵਾਨ ਦੀ ਸੰਪੂਰਨਤਾ ਤੋਂ ਬਾਅਦ ਸਤਿਗੁਰਾਂ ਨੇ ਉਸ ਬੱਚੇ ਨੂੰ ਕੋਲ ਬੁਲਾਇਆ ਤੇ ਪੁੱਛਣ ਲੱਗੇ ਕਿ ਪ੍ਰੇਮੀਆ ਕੀ ਗੱਲ ਹੈ ਤੂੰ ਨੀਂਦ ਨੂੰ ਤਿਆਗ ਕੇ ਖੜਾ ਰਹਿੰਦਾ ਹੈਂ, ਤੇਰੀ ਉਮਰ ਛੋਟੀ ਹੈ, ਇਸ ਉਮਰ ਵਿਚ ਤਾਂ ਸੌਣ ਤੇ ਖੇਲਣ ਦਾ ਸਮਾਂ ਹੁੰਦਾ ਹੈ। ਸਤਿਗੁਰਾਂ ਦੇ ਇਹ ਬਚਨ ਸੁਣ ਕੇ ਬੱਚਾ ਕਹਿਣ ਲੱਗਾ ਕਿ ਸਤਿਗੁਰੂ ਜੀ! ਇਕ ਦਿਨ ਦੀ ਗੱਲ ਹੈ ਮੇਰੀ ਮਾਤਾ ਨੇ ਕਿਹਾ ਕਿ ਹੇ ਪੁੱਤਰ ਅੱਗ ਬਾਲਣਾ ਕਰ, ਜਦ ਮੈਂ ਅੱਗ ਬਾਲਣ ਲੱਗਾ ਤਾਂ ਮੈਥੋਂ ਅੱਗ ਨਾ ਬਲੇ, ਜਦ ਅੱਗ ਨਾ ਬਲੀ ਤਾਂ ਮੇਰੀ ਮਾਤਾ ਨੇ ਕਿਹਾ ਕਿ ਹੇ ਪੁੱਤਰ! ਨਿੱਕੀਆਂ ਨਿੱਕੀਆਂ ਲੱਕੜਾਂ ਨੂੰ ਅੱਗ ਲਾ, ਫੇਰ ਆਪੇ ਹੀ ਵੱਡੀਆਂ ਲੱਕੜਾਂ ਨੂੰ ਅੱਗ ਲੱਗ ਜਾਵੇਗੀ, ਜਦੋਂ ਮੈਂ ਛੋਟੀਆਂ ਲੱਕੜਾਂ ਨੂੰ ਅੱਗ ਲਗਾਈ ਤਾਂ ਵੱਡੀਆਂ ਲੱਕੜਾਂ ਨੂੰ ਵੀ ਅੱਗ ਲੱਗ ਗਈ, ਇਹ ਵੇਖ ਕੇ ਮੇਰੇ ਮਨ ਵਿਚ ਇਕ ਵੀਚਾਰ ਫੁਰੀ ਕਿ ਬਿਲਕੁਲ ਕਾਲ ਦਾ ਵੀ ਇਹੋ ਜਿਹਾ ਸੁਭਾਅ ਹੈ, ਜਿਵੇਂ ਛੋਟੀਆਂ ਲੱਕੜਾਂ ਨੂੰ ਅੱਗ ਲੱਗ ਗਈ ਹੈ, ਕੀ ਪਤਾ ਹੈ ਮੈਂ ਵੀ ਛੋਟਾ ਹੁੰਦਾ ਹੀ ਮਰ ਜਾਵਾਂ, ਜਵਾਨੀ ਨਾ ਹੀ ਭੋਗਾਂ, ਇਉਂ ਕਾਲ ਦਾ ਭੈ ਧਾਰ ਕੇ ਹੇ ਸੱਚੇ ਪਾਤਸ਼ਾਹ ਮੈਂ ਤੁਹਾਡੀ ਸ਼ਰਨ ਵਿਚ ਆਇਆ ਹਾਂ ਅਤੇ ਨੀਂਦ ਦਾ ਤਿਆਗ ਕਰਕੇ ਕੀਰਤਨ ਸੁਣਦਾ ਰਹਿੰਦਾ ਹਾਂ, ਇਹ ਬਚਨ ਸੁਣ ਕੇ ਸਤਿਗੁਰੂ ਜੀ ਬੜੇ ਪ੍ਰਸੰਨ ਹੋਏ ਤੇ ਉਸ ਬੱਚੇ ਦੇ ਪ੍ਰਥਾਏ ਇਹ ਮਹਲਾ ਉਚਾਰਨ ਕਰਕੇ ਸਰਬ ਸਾਂਝਾ ਉਪਦੇਸ਼ ਦਿੰਦੇ ਹਨ।

## ਨਾਨਕ, ਇਹੁ ਜੀਉ ਮਛੁਲੀ; ਝੀਵਰੁ ਤ੍ਰਿਸਨਾ ਕਾਲੁ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਜੀਉ = ਜੀਵ ਮਛੁਲੀ = ਮੱਛੀ ਦੀ ਨਿਆਈਂ ਹੈ ਤੇ ਇਸ ਤ੍ਰਿਸ਼ਨਾਲੂ ਜੀਵ ਨੂੰ ਪਕੜਨ ਵਾਲਾ ਕਾਲ ਰੂਪ ਝੀਵਰ ਹੈ।

**ਅਥਵਾ** ਇਹ ਤ੍ਰਿਸ਼ਨਾਲੂ ਜੀਵ ਮੱਛੀ ਦੀ ਨਿਆਈਂ ਹੈ ਤੇ ਕਾਲ ਰੂਪੀ ਝੀਵਰ ਹੈ।

## ਮਨੂਆ ਅੰਧੁ ਨ ਚੇਤਈ; ਪੜੈ ਅਚਿੰਤਾ ਜਾਲੁ ॥

ਇਹ ਅੰਧੁ = ਅਗਿਆਨੀ ਮਨੂਆ = ਮਨ ਵਾਹਿਗੁਰੂ ਨੂੰ **ਵਾ:** ਕਾਲ ਨੂੰ ਚੇਤਈ = ਯਾਦ ਨ = ਨਹੀਂ ਕਰਦਾ, ਇਸੇ ਕਰਕੇ ਅਚਿੰਤਾ = ਅਚਨਚੇਤ (ਅਚਾਨਕ) ਹੀ ਕਾਲ ਦਾ ਜਾਲ ਆ ਪੜੈ = ਪੈਂਦਾ ਹੈ।

## ਨਾਨਕ, ਚਿਤੁ ਅਚੇਤੁ ਹੈ; ਚਿੰਤਾ ਬਧਾ ਜਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਗਿਆਨੀ ਜੀਵ ਦਾ ਚਿਤੁ = ਰਿਦਾ ਪਰਮੇਸ਼ਰ ਦੇ ਅਚੇਤੁ = ਚੇਤਨ ਤੋਂ ਰਹਿਤ ਹੈ, ਇਸੇ ਕਰਕੇ ਮੌਤ ਦੀ ਚਿੰਤਾ = ਸੋਚ ਵਿਚ ਬਧਾ = ਬੱਝਾ ਹੋਇਆ ਵਾਸ਼ਨਾ ਅਨੁਸਾਰ ਲੋਕ-ਪ੍ਰਲੋਕ ਵਿਚ ਆਉਂਦਾ ਜਾਇ = ਜਾਂਦਾ ਹੈ।

## ਨਦਰਿ ਕਰੇ ਜੇ ਆਪਣੀ; ਤਾ ਆਪੇ ਲਏ ਮਿਲਾਇ ॥੨॥

ਜੇ = ਜੇਕਰ ਪਰਮੇਸ਼ਰ ਐਸੇ ਜੀਵਾਂ ਉੱਤੇ ਆਪਣੀ = ਆਪ ਦੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ ਗੁਰਾਂ ਦੁਆਰਾ ਆਪੇ = ਆਪਣੇ ਆਤਮਾ ਸਰੂਪ **ਵਾ:** ਆਪਣੇ ਸੱਚ ਸਰੂਪ ਨਾਲ ਮਿਲਾਇ = ਮਿਲਾ ਲਏ = ਲੈਂਦਾ ਹੈ ॥੨॥

## ਪਉੜੀ ॥

## ਸੇ ਜਨ ਸਾਚੇ ਸਦਾ ਸਦਾ; ਜਿਨੀ ਹਰਿ ਰਸੁ ਪੀਤਾ ॥

ਸੇ = ਉਹ ਜਨ = ਪੁਰਖ ਪਿੱਛੇ ਵੀ ਸਾਚੇ = ਸੱਚੇ ਸੀ, ਹੁਣ ਵੀ ਸੱਚੇ ਹਨ ਅਤੇ ਅੱਗੇ ਨੂੰ ਵੀ ਸਦਾ ਸਦਾ ਸੱਚੇ ਹਨ, ਜਿਨੀ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਪ੍ਰੇਮ ਰਸ ਨੂੰ ਪੀਤਾ = ਪੀਣਾ ਕੀਤਾ ਹੈ।

## ਗੁਰਮੁਖਿ ਸਚਾ ਮਨਿ ਵਸੈ; ਸਚੁ ਸਉਦਾ ਕੀਤਾ ॥

ਗੁਰਮੁਖ ਜਨਾਂ ਦੇ ਮਨਿ = ਹਿਰਦੇ ਵਿਚ ਸੱਚਾ ਪਰਮੇਸ਼ਰ ਵਸੈ = ਵੱਸਦਾ ਹੈ, ਕਿਉਂਕਿ ਉਨ੍ਹਾਂ ਨੇ ਗੁਰਾਂ ਦੁਆਰਾ ਸਚੁ = ਸੱਚੇ ਨਾਮ ਦਾ ਸਉਦਾ = ਵਣਜ ਕੀਤਾ ਹੈ।

## ਸਭੁ ਕਿਛੁ ਘਰ ਹੀ ਮਾਹਿ ਹੈ; ਵਡਭਾਗੀ ਲੀਤਾ ॥

ਸਭੁ = ਸਾਰਾ ਕਿਛੁ = ਕੁਝ ਰਿਦੇ ਰੂਪੀ ਘਰ ਦੇ ਮਹਿ = ਵਿਚ ਹੀ ਹੈ, ਪਰ ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੇ ਲੀਤਾ = ਲਿਆ ਹੈ **ਵਾ:** ਪਰਮੇਸ਼ਰ ਦੇ ਸਾਧਸੰਗਤ ਰੂਪੀ ਘਰ ਵਿਚ ਸਭ ਕੁਝ ਹੀ ਹੈ, ਪਰ ਵੱਡਿਆਂ ਕਰਮਾਂ ਵਾਲਿਆਂ ਨੇ ਹੀ ਗੁਰਾਂ ਦੁਆਰਾ ਪ੍ਰਾਪਤ ਕੀਤਾ ਹੈ।

## ਅੰਤਰਿ ਤ੍ਰਿਸਨਾ ਮਰਿ ਗਈ; ਹਰਿ ਗੁਣ ਗਾਵੀਤਾ ॥

ਜਿਨ੍ਹਾਂ ਦੇ ਹਿਰਦੇ ਅੰਤਰਿ = ਵਿੱਚੋਂ ਰਸਾਂ ਕਸਾਂ ਦੇ ਭੋਗਾਂ ਦੀ ਤ੍ਰਿਸ਼ਨਾ ਮਰਿ ਭਾਵ ਨਵਿਰਤ ਹੋ ਗਈ ਹੈ, ਉਹ ਆਪ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਵੀਤਾ = ਗਾਉਂਦੇ ਹਨ ਤੇ ਹੋਰਨਾਂ ਤੋਂ ਵੀ ਗਵਾਉਂਦੇ ਹਨ।

## ਆਪੇ ਮੇਲਿ ਮਿਲਾਇਅਨੁ; ਆਪੇ ਦੇਇ ਬੁਝਾਈ ॥੧੮॥

ਉਨ੍ਹਾਂ ਨੂੰ ਪਰਮੇਸ਼ਰ ਆਪੇ = ਆਪ ਹੀ ਗੁਰਾਂ ਦੁਆਰਾ ਗੁਣ ਗਾਉਣ ਦੀ ਸਿੱਖਿਆ ਬੁਝਾਈ = ਸਮਝਾ ਦੇਇ = ਦਿੰਦਾ ਹੈ ਅਤੇ ਫੇਰ ਆਪੇ = ਆਪ ਹੀ ਆਪਣੇ ਸਰੂਪ ਦੇ ਮੇਲ ਨਾਲ ਮਿਲਾਇਅਨੁ = ਮਿਲਾ ਲੈਂਦਾ ਹੈ ॥੧੮॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹ = ਵਿਸਮਾਦ ਸਰੂਪ ਹੈਂ ਤੇ ਤੂੰ ਆਪ ਹੀ ਸੱਚੀ ਨਾਈ = ਮਹਿਮਾ, ਅਵਾਜ਼ ਵਾਲਾ ਹੈਂ।

## ਸਲੋਕ ਮਃ ੧ ॥

ਸਤਿਗੁਰਾਂ ਦੇ ਪਾਸ ਇਕ ਪ੍ਰੇਮੀ ਨੇ ਆ ਕੇ ਕਿਹਾ ਕਿ ਸਤਿਗੁਰੂ ਜੀ ਮੈਨੂੰ ਉਪਦੇਸ਼ ਦੇਣਾ ਕਰੋ ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਬਸਤ੍ਰ ਦਾ ਦ੍ਰਿਸਟਾਂਤ ਦੇ ਕੇ ਉਪਦੇਸ਼ ਦਿੰਦੇ ਹਨ।

## ਵੇਲਿ ਪਿੰਞਾਇਆ; ਕਤਿ ਵੁਣਾਇਆ ॥

ਜਿਵੇਂ ਕਪਾਹ ਨੂੰ ਪਹਿਲਾਂ ਵੇਲਿ = ਵੇਲਨੇ ਵਿਚਦੀ ਕੱਢ ਕੇ ਵੇਲਿਆ ਜਾਂਦਾ ਹੈ, ਜਿਸ ਤੋਂ ਰੂੰ ਤਿਆਰ ਹੁੰਦੀ ਹੈ, ਫੇਰ ਪਿੰਞਾਇਆ = ਪਿੰਜਿਆ ਜਾਂਦਾ ਹੈ, ਫੇਰ ਪੂਣੀਆਂ ਬਣਾ ਕੇ ਕਤਿ = ਕੱਤਿਆ ਜਾਂਦਾ ਹੈ ਅਤੇ ਫੇਰ ਜੁਲਾਹੇ ਤੋਂ ਬਸਤ੍ਰ ਵੁਣਾਇਆ = ਉਣਾਇਆ, ਬਣਵਾਇਆ ਜਾਂਦਾ ਹੈ।

## ਕਟਿ ਕੁਟਿ ਕਰਿ; ਖੁੰਬਿ ਚੜਾਇਆ ॥

ਫੇਰ ਉਸ ਬਸਤ੍ਰ ਨੂੰ ਕਟਿ ਕੁਟਿ ਭਾਵ ਟੁਕੜੇ ਕਰਿ = ਕਰਕੇ ਖੁੰਬ ਉੱਤੇ ਚੜ੍ਹਾਇਆ ਜਾਂਦਾ ਹੈ।

## ਲੋਹਾ ਵਢੇ, ਦਰਜੀ ਪਾੜੇ; ਸੂਈ ਧਾਗਾ ਸੀਵੈ ॥

ਫੇਰ ਉਸ ਬਸਤ੍ਰ ਨੂੰ ਲੋਹੇ ਦੀ ਕੈਂਚੀ ਨਾਲ ਵਢੇ = ਕੱਟਿਆ ਜਾਂਦਾ ਹੈ ਤੇ ਉਸ ਨੂੰ ਦਰਜ਼ੀ ਲੀਰ ਲੀਰ ਕਰਕੇ ਪਾੜੇ = ਫਾੜ ਦਿੰਦਾ ਹੈ ਅਤੇ ਸੂਈ ਤੇ ਧਾਗਾ ਦੋਵੇਂ ਸੀਵੈ = ਸਿਉਂਦੇ ਹਨ।

## ਇਉ ਪਤਿ ਪਾਟੀ, ਸਿਫਤੀ ਸੀਪੈ; ਨਾਨਕ ਜੀਵਤ ਜੀਵੈ ॥

ਇਉ = ਇਸੇ ਪ੍ਰਕਾਰ ਜਿਹੜੀ ਪਤਿ = ਇੱਜ਼ਤ ਵਾਹਿਗੁਰੂ ਨਾਲੋਂ ਬੇਮੁਖ ਹੋਣ ਰੂਪ ਪਾਟੀ ਹੋਈ ਹੈ, ਉਹ ਸਿਫਤੀ = ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰਕੇ ਸੀਪੈ = ਸਿਉਂਤੀ ਜਾਂਦੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫੇਰ ਹੀ ਜੀਵ ਜੀਵਨ ਮੁਕਤੀ ਨੂੰ ਪਾ ਕੇ ਜੀਵਤ ਜੀਵੈ = ਜਿਉਂਦਾ ਰਹਿ ਸਕਦਾ ਹੈ **ਵਾ:** ਜੀਵਤ ਰੂਪ ਪਰਮੇਸ਼ਰ ਨੂੰ ਪਾ ਕੇ **ਵਾ:** ਜੀਵਨ ਮੁਕਤੀ ਨੂੰ ਪਾ ਕੇ ਜੀਵੈ = ਜਿਉਂਦਾ ਰਹਿ ਸਕਦਾ ਹੈ, ਭਾਵ ਉਸਦੀ ਰੂਹ ਨੂੰ ਕਾਲ ਨਹੀਂ ਖਾ ਸਕਦਾ।

## ਹੋਇ ਪੁਰਾਣਾ ਕਪੜੁ ਪਾਟੈ; ਸੂਈ ਧਾਗਾ ਗੰਢੈ ॥

ਜਦ ਕਪੜੁ = ਬਸਤ੍ਰ ਪੁਰਾਣਾ ਹੋਇ = ਹੋ ਕੇ ਪਾਟੈ = ਫਟ ਜਾਂਦਾ ਹੈ, ਤਦ ਉਸ ਬਸਤ੍ਰ ਨੂੰ ਸੂਈ ਤੇ ਧਾਗਾ ਗੰਢੈ = ਜੋੜ, ਸਿਉਂ ਦਿੰਦੇ ਹਨ।

## ਮਾਹੁ ਪਖੁ ਕਿਹੁ ਚਲੈ ਨਾਹੀ; ਘੜੀ ਮੁਹਤੁ ਕਿਛੁ ਹੰਢੈ ॥

ਪਰ ਉਹ ਪੁਰਾਣਾ ਬਸਤ੍ਰ ਹੋਇਆ ਮਾਹੁ = ਮਹੀਨਾ ਪਖੁ = ਪੰਦਰਾਂ ਦਿਨ ਇਉਂ ਕਿਹੁ = ਕੁਝ ਸਮਾਂ ਵੀ ਚਲੈ = ਚੱਲਦਾ ਨਹੀਂ, ਉਹ ਤਾਂ ਕੇਵਲ ਦੋ ਘੜੀਆਂ ਜਾਂ ਮੁਹਤੁ = ਅੱਧੀ ਘੜੀ ਤਕ ਕਿਛੁ = ਕੁਝ ਹੰਢੈ = ਹੰਢਦਾ ਹੈ।

[ਅੰਗ ੯੫੬]

## ਸਚੁ ਪੁਰਾਣਾ ਹੋਵੈ ਨਾਹੀ; ਸੀਤਾ ਕਦੇ ਨ ਪਾਟੈ ॥

ਸਚੁ = ਸੱਚਾ ਨਾਮ ਰੂਪੀ ਬਸਤ੍ਰ ਕਦੇ ਵੀ ਪੁਰਾਣਾ ਨਾਹੀ = ਨਹੀਂ ਹੋਵੈ = ਹੁੰਦਾ, ਇਸੇ ਕਰਕੇ ਉਸ ਨਾਲ ਚਿੱਤ ਨੂੰ ਗੰਢਣਾ ਕਰੋ, ਕਿਉਂਕਿ ਜਿਸ ਨੇ ਇਕ ਵਾਰੀ ਨਾਮ ਨਾਲ ਮਨ ਨੂੰ ਸੀਤਾ = ਸਿਉਂ ਲਿਆ, ਉਹ ਫੇਰ ਕਦੇ ਵੀ ਪਾਟੈ = ਪਾਟਦਾ ਨ = ਨਹੀਂ ਹੈ।

## ਨਾਨਕ ਸਾਹਿਬੁ ਸਚੋ ਸਚਾ; ਤਿਚਰੁ ਜਾਪੀ ਜਾਪੈ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਾਹਿਬੁ = ਮਾਲਕ ਪਰਮੇਸ਼ਰ ਸਚੋ = ਨਿਸਚੇ ਕਰਕੇ

ਸੱਚਾ ਹੈ, ਜਦ ਤਕ ਸਰੀਰ ਵਿਚ ਸੁਆਸ ਚੱਲਦੇ ਹਨ, ਤਿਚਰੁ = ਉਤਨਾ ਚਿਰ ਜਾਪੀ = ਜਪਣੇ ਵਾਲੇ ਹੋ ਕੇ ਉਸ ਦੇ ਨਾਮ ਨੂੰ ਜਾਪੈ = ਜਪਣਾ ਕਰੇ ਤਾਂ ਆਪੇ ਹੀ ਮੁਕਤੀ ਦੀ ਪ੍ਰਾਪਤੀ ਹੋ ਜਾਵੇਗੀ॥੧॥

## ਦੂਸਰਾ ਅਰਥ

**ਸਲੋਕ ਮਃ ੧ ॥ ਵੇਲਿ ਪਿੰਞਾਇਆ; ਕਤਿ ਵੁਣਾਇਆ ॥**

ਜਿਸ ਨੇ ਦਇਆ ਰੂਪੀ ਕਪਾਹ ਨੂੰ ਪੈਦਾ ਕਰਕੇ ਵੈਰਾਗ ਰੂਪੀ ਵੇਲਨੇ ਵਿਚ ਦੀ ਕੱਢ ਕੇ ਵੇਲਣਾ ਕੀਤਾ ਹੈ, ਭਾਵ ਵੈਰਾਗ ਰੂਪੀ ਵੇਲਨੇ ਦੇ ਨਾਲ ਸਕਾਮ ਕਰਮਾਂ ਰੂਪੀ ਵੜੇਵਿਆਂ ਨੂੰ ਵੱਖਰਾ ਕੱਢ ਕੇ ਸ਼ਰਧਾ ਰੂਪੀ ਰੂੰ ਨੂੰ ਧਾਰਨ ਕੀਤਾ ਹੈ, ਫੇਰ ਹਿਰਦੇ ਵਿਚ ਵਿਵੇਕ ਨੂੰ ਧਾਰਨ ਕਰਨ ਰੂਪ ਪਿੰਜਣਾ ਕੀਤਾ ਹੈ, ਫੇਰ ਕਰੁਣਾ, ਮੈਤਰੀ, ਮੁੱਦਤਾ, ਅਪੇਖਿਆ ਰੂਪੀ ਪੂਣੀਆਂ ਬਣਾ ਕੇ ਵੀਚਾਰ ਜਾਂ ਗਿਆਨ ਰੂਪੀ ਚਰਖ਼ੇ ਦੇ ਨਾਲ ਮੋਹ ਦਾ ਤਿਆਗ ਰੂਪੀ ਤਕਲਾ ਅਤੇ ਭਗਤੀ ਰੂਪੀ ਮਾਲ੍ਹ (ਡੋਰ) ਪਾ ਕੇ ਕਤਿ = ਕੱਤਣਾ ਕੀਤਾ ਹੈ ਅਤੇ ਫੇਰ ਖਟ ਸੰਪਤੀ **ਵਾ:** ਮੋਖ ਇੱਛਾ ਰੂਪੀ ਬਸਤ੍ਰ ਦੇ ਤਾਈਂ ਬੁਣਨਾ ਕੀਤਾ ਹੈ।

**ਕਟਿ ਕੁਟਿ ਕਰਿ; ਖੁੰਬਿ ਚੜਾਇਆ ॥**

ਸ੍ਰਵਣ ਕਰਕੇ ਪ੍ਰਮਾਣਗਤ ਸੰਸੇ ਨੂੰ ਕਟਿ = ਕੱਟਣਾ, ਮੇਟਣਾ ਕਰੇ ਭਾਵ ਪ੍ਰਮਾਣਗਤ ਸੰਸਾ ਇਹ ਹੈ ਕਿ ਵੇਦਾਂਤ ਸ਼ਾਸਤ੍ਰ ਬ੍ਰਹਮ ਦਾ ਪ੍ਰਤਿਪਾਦਕ ਹੈ ਕਿ ਅਨਜ ਵਸਤੂ ਦਾ ਪ੍ਰਤਿਪਾਦਕ ਹੈ, ਇਸ ਸੰਸੇ ਨੂੰ ਸ੍ਰਵਣ ਕਰਕੇ ਮੇਟਣਾ ਕਰੇ।

(ਕੁਟਿ ਕਰਿ) ਗੁਰਾਂ ਦੇ ਉਪਦੇਸ਼ **ਵਾ:** ਮਹਾਂਵਾਕ ਦਾ ਮੰਨਣ ਕਰਕੇ ਪ੍ਰਮੇਯਗਤ ਸੰਸੇ ਨੂੰ ਕੁਟਿ = ਕੁੱਟਣਾ, ਮੇਟਣਾ ਕਰੇ, ਭਾਵ ਪ੍ਰਮੇਯਗਤ ਸੰਸਾ ਇਹ ਹੈ ਕਿ ਮੈਂ ਬ੍ਰਹਮ ਹਾਂ ਕਿ ਹੋਰ ਹਾਂ, ਭਾਵ ਮੇਰੇ ਜੀਵ ਵਿਚ ਛੇ ਵਿਕਾਰ ਤੇ ਈਸ਼ਰ ਵਿਚ ਛੇ ਗੁਣ ਹਨ, ਇਸ ਸੰਸੇ ਨੂੰ ਗੁਰ ਉਪਦੇਸ਼ ਦਾ ਮੰਨਣ ਕਰਕੇ ਮੇਟਣਾ ਕਰੇ।

(ਖੁੰਬਿ ਚੜਾਇਆ) ਜਿਹੜਾ ਨਿਧਿਆਸਣ ਕਰਨ ਰੂਪ ਖੁੰਬ 'ਤੇ ਚੜ੍ਹਨਾ ਹੈ, ਭਾਵ ਸਜਾਤੀ ਬਿਰਤੀ ਦਾ ਗ੍ਰਹਿਣ ਤੇ ਵਿਜਾਤੀ ਬਿਰਤੀ ਦਾ ਤਿਆਗ ਕਰੇ **ਵਾ:** ਨਿਧਿਆਸਣ ਕਰਕੇ ਵਿਪਰਜੇ ਬੁੱਧੀ ਨੂੰ ਮੇਟਣਾ ਕਰੇ, ਭਾਵ ਵਿਪਰਜੇ ਬੁੱਧੀ ਇਹ ਹੈ ਕਿ ਮੈਂ ਦੇਹ ਹਾਂ ਬ੍ਰਹਮ ਰੂਪ ਨਹੀਂ ਹਾਂ ਭਾਵ ਮੇਰੇ ਨਾਲੋਂ ਆਤਮਾ ਵੱਖਰਾ ਹੈ, ਇਸ ਵਿਪਰਜੇ ਬੁੱਧੀ ਨੂੰ ਨਿਧਿਆਸਣ ਦੁਆਰਾ ਮੇਟਣਾ ਕਰੇ **ਵਾ:** ਜਿਵੇਂ ਖੁੰਬ ਚੜ੍ਹਾ ਕੇ ਬਸਤ੍ਰ ਨੂੰ ਨਿਰਮਲ ਕਰਦੇ ਹਨ, ਇਸ ਪ੍ਰਕਾਰ ਵਿਪਰਜੇ ਮੈਲ ਨੂੰ ਦੂਰ ਕਰੇ।

**ਲੋਹਾ ਵਢੇ, ਦਰਜੀ ਪਾੜੇ; ਸੂਈ ਧਾਗਾ ਸੀਵੈ ॥**

ਵੀਚਾਰ ਰੂਪੀ ਲੋਹੇ ਦੀ ਕੈਂਚੀ ਨਾਲ ਲੋਭ ਰੂਪੀ ਬਸਤ੍ਰ ਨੂੰ ਵਢੇ = ਵੱਢਣਾ ਕਰੇ **ਵਾ:** ਰਜੋਗੁਣ ਬਿਰਤੀ ਨੂੰ ਵੱਢਣਾ ਕਰੇ **ਵਾ:** ਲੋਭ ਆਦਿ ਸਾਰੀ ਆਸੁਰੀ ਸੰਪਦਾ ਨੂੰ ਵੱਢਣਾ ਕਰੇ।

(ਦਰਜੀ ਪਾੜੈ) ਜੋ (ਦਰ + ਜੀ) ਦਰ = ਅੰਦਰ ਜੀ = ਜੀਵਤ-ਭਾਵ ਹੈ, ਅਰਥਾਤ ਜੀਵ ਈਸ ਦਾ ਭੇਦ ਹੈ, ਇਸ ਨੂੰ ਗੁਰ ਉਪਦੇਸ਼ **ਵਾ:** ਮਹਾਂਵਾਕਾਂ ਦੁਆਰਾ ਪਾੜੇ = ਫਾੜਨਾ ਕਰੇ।

(ਸੂਈ ਧਾਗਾ ਸੀਵੈ) ਬ੍ਰਹਮਾਕਾਰ ਬਿਰਤੀ ਰੂਪੀ ਸੂਈ ਤੇ ਗੁਰ ਉਪਦੇਸ਼ **ਵਾ:** ਮਹਾਂਵਾਕ, ਵੀਚਾਰ ਰੂਪੀ ਧਾਗੇ ਦੇ ਨਾਲ ਜੀਵ ਈਸ ਦੀ ਏਕਤਾ ਨੂੰ ਸੀਵਨਾ ਕਰੇ **ਵਾ:** ਵਾਚ ਅਰਥ ਦਾ ਤਿਆਗ ਕਰਕੇ ਜੋ ਲਖ ਅਰਥ ਨੂੰ ਗ੍ਰਹਿਣ ਕਰਕੇ ਏਕਤਾ ਕਰਨੀ ਹੈ, ਇਹ ਸੀਵਨਾ ਕਰੇ।

**ਇਉ ਪਤਿ ਪਾਟੀ, ਸਿਫਤੀ ਸੀਪੈ; ਨਾਨਕ ਜੀਵਤ ਜੀਵੈ ॥**

ਇਉ = ਇਸ ਪ੍ਰਕਾਰ ਜਿਹੜੀ ਪਤਿ = ਇੱਜ਼ਤ ਪਰਮੇਸ਼ਰ ਦੇ ਨਾਲੋਂ ਅਲਪੱਗਤਾ ਪੁਣੇ ਕਰਕੇ ਪਾਟੀ ਹੋਈ ਹੈ, ਉਸ ਨੂੰ ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਕਰਕੇ ਸੀਪੈ = ਸਿਉਂਣਾ ਕਰੀਏ ਭਾਵ ਜੀਵ ਈਸ ਦੀ

ਏਕਤਾ ਕਰੀਏ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਜੀਵ ਜੀਵਨ ਮੁਕਤੀ ਨੂੰ ਪਾ ਕੇ ਜਿਉਂਦਾ ਹੀ ਜਿਉਂਦਾ ਰਹੇਗਾ, ਭਾਵ ਕਦੇ ਵੀ ਮੌਤ ਭੱਖਣ ਨਹੀਂ ਕਰ ਸਕਦੀ **ਵਾ:** (ਜੀਵ ਤਜੀਵੈ) ਉਹ ਜੀਵਪੁਣੇ ਨੂੰ ਤਜੀਵੈ = ਤਿਆਗ ਦੇਵੇਗਾ।

**ਹੋਇ ਪੁਰਾਣਾ ਕਪੜੁ ਪਾਟੈ; ਸੂਈ ਧਾਗਾ ਗੰਢੈ ॥**

ਜੇਕਰ ਸਕਾਮੀ ਪੁਰਖ ਦੇਵ ਦੇਹੀ ਨੂੰ ਪਾ ਵੀ ਲੈਣ, ਜਦ ਦੇਵ ਦੇਹੀ ਵਿਚ ਉਮਰ ਪੂਰੀ ਹੋ ਗਈ ਤਦ ਦੇਵਤਾਪੁਣੇ ਵਾਲਾ ਸਰੀਰ ਰੂਪੀ ਕਪੜਾ ਪਾਟ ਹੀ ਜਾਵੇਗਾ ਅਤੇ ਜਪ ਤਪ ਕਰਕੇ ਧਾਰਨ ਕੀਤਾ ਹੋਇਆ ਦੇਵਤਾਪੁਣੇ ਵਾਲਾ ਸਰੀਰ ਰੂਪੀ ਬਸਤ੍ਰ ਆਖ਼ਰ ਨੂੰ ਪੁਰਾਣਾ ਹੀ ਹੋ ਜਾਂਦਾ ਹੈ **ਵਾ:** ਜਪ ਤਪ ਕਰਕੇ ਦੇਹ ਦੇਵੀ ਰੂਪੀ ਬਸਤ੍ਰ ਧਾਰਨ ਕੀਤਾ ਹੋਇਆ ਇਕ ਦਿਨ ਬੇਪਰਦੀ ਰੂਪ ਪੁਰਾਣਾ ਹੋ ਜਾਂਦਾ ਹੈ।

(ਸੂਈ ਧਾਗਾ ਗੰਢੈ) ਉਹ ਪੁਰਖ ਫੇਰ ਵਾਸ਼ਨਾ ਰੂਪੀ ਸੂਈ ਤੇ ਸਕਾਮ ਕਰਮਾਂ ਰੂਪੀ ਧਾਗੇ ਨਾਲ ਜਪ ਤਪ ਕਰਨ ਲਈ ਗੰਢੈ = ਗੰਢਣਗੇ।

**ਮਾਹੁ ਪਖੁ ਕਿਹੁ ਚਲੈ ਨਾਹੀ; ਘੜੀ ਮੁਹਤੁ ਕਿਛੁ ਹੰਢੈ ॥**

ਮਾਹੁ ਭਾਵ ਕਲਪ ਪ੍ਰਯੰਤ ਪਖੁ ਭਾਵ ਜੁਗ ਪ੍ਰਯੰਤ ਆਦਿ ਕਿਹੁ = ਕਿਛ ਨਹੀਂ ਚੱਲਦਾ, ਘੜੀ ਭਾਵ ਕਿਸੇ ਦੀ ਹਜ਼ਾਰ ਵਰ੍ਹੇ, ਮੁਹਤੁ ਭਾਵ ਕਿਸੇ ਦੀ ਸੌ ਵਰ੍ਹੇ ਕੁਝ ਹੰਢੈ = ਹੰਢਦਾ, ਚੱਲਦਾ ਹੈ, ਭਾਵ ਅੰਤ ਨੂੰ ਨਾਸ਼ ਹੀ ਹੋ ਜਾਂਦਾ ਹੈ।

**ਸਚੁ ਪੁਰਾਣਾ ਹੋਵੈ ਨਾਹੀ; ਸੀਤਾ ਕਦੇ ਨ ਪਾਟੈ ॥**

ਸੱਚਾ ਪਰਮੇਸ਼ਰ ਕਦੇ ਵੀ ਪੁਰਾਣਾ ਨਹੀਂ ਹੁੰਦਾ ਭਾਵ ਪਰਮੇਸ਼ਰ ਸਦਾ ਹੀ ਇਕ ਰਸ ਰਹਿੰਦਾ ਹੈ **ਵਾ:** ਸਦਾ ਹੀ ਨਵੀਨ ਸਰੂਪ ਹੈ[੧] ਜਿਨ੍ਹਾਂ ਨੇ ਉਸ ਦੇ ਨਾਲ ਬ੍ਰਹਮਾਕਾਰ ਬਿਰਤੀ ਦੁਆਰਾ ਗੁਰ ਸ਼ਬਦ **ਵਾ:** ਪ੍ਰੇਮ ਰੂਪੀ ਧਾਗੇ ਨਾਲ ਜ਼ਿੰਦਗੀ ਰੂਪੀ ਬਸਤ੍ਰ ਨੂੰ ਸਿਉਂ ਲਿਆ ਹੈ, ਉਹ ਕਦੇ ਵੀ ਪਾਟੈ = ਪਾੜਦਾ ਨਹੀਂ ਹੈ, ਭਾਵ ਉਨ੍ਹਾਂ ਨੂੰ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੋ ਜਾਂਦੀ ਹੈ।

**ਨਾਨਕ ਸਾਹਿਬੁ ਸਚੋ ਸਚਾ; ਤਿਚਰੁ ਜਾਪੀ ਜਾਪੈ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਚੋ = ਨਿਸਚੇ ਕਰਕੇ ਸਾਹਿਬੁ = ਮਾਲਕ ਪਰਮੇਸ਼ਰ ਦਾ ਸੱਚਾ ਨਾਮ ਹੈ, ਜਿਤਨਾ ਚਿਰ ਸਰੀਰ ਵਿਚ ਸੁਆਸ ਹਨ, ਤਿਚਰੁ = ਉਤਨਾ ਚਿਰ ਉਸ ਦੇ ਜਾਪ ਨੂੰ ਜਾਪੀ = ਜਪੀ ਜਾਵੇ, ਜਪੀ ਜਾਵੇ, ਜਦੋਂ ਅਭੇਦਤਾ ਹੋ ਗਈ ਫੇਰ ਆਪੇ ਹੀ ਜਾਪ ਅਤੇ ਜਾਪੀ ਇੱਕੋ ਰੂਪ ਹੀ ਹੋ ਜਾਣਗੇ ਭਾਵ ਜੀਵ ਈਸ ਦੀ ਏਕਤਾ ਹੋ ਜਾਵੇਗੀ ॥੧॥

## ਮ: ੧ ॥

**ਉਥਾਨਕਾ :** ਜਿਸ ਵਕਤ ਸਤਿਗੁਰੂ ਨਾਨਕ ਦੇਵ ਜੀ ਪਾਕ ਪਟਨ ਵਿਚ ਗਏ ਸਨ ਤਾਂ ਸਤਿਗੁਰਾਂ ਦਾ ਆਉਣਾ ਸੁਣ ਕੇ ਸ਼ੇਖ਼ ਬ੍ਰਹਮ ਨੇ ਬੱਕਰਾ ਮਾਰ ਕੇ ਸਤਿਗੁਰਾਂ ਦੇ ਕੋਲ ਰੱਖ ਦਿੱਤਾ ਤੇ ਕਹਿਣ ਲੱਗਾ ਕਿ ਸਤਿਗੁਰੂ ਜੀ ਇਹ ਬੱਕਰਾ ਹਲਾਲ ਕੀਤਾ ਹੋਇਆ ਹੈ, ਇਹ ਤੁਸੀਂ ਖਾ ਲਵੋ। ਉਸ ਵੇਲੇ ਸਤਿਗੁਰੂ ਜੀ ਸ਼ੇਖ਼ ਬ੍ਰਹਮ ਨੂੰ ਕਹਿਣ ਲੱਗੇ ਕਿ ਹੇ ਸ਼ੇਖ਼ ਬ੍ਰਹਮ! ਅਸੀਂ ਮਾਸ ਖਾਣ ਵਾਲੇ ਫ਼ਕੀਰ ਨਹੀਂ ਹਾਂ, ਇਸ ਲਈ ਆਪਣੇ ਇਸ ਬੱਕਰੇ ਨੂੰ ਚੁੱਕ ਲੈਣਾ ਕਰ, ਅਸੀਂ ਤਾਂ ਮਨ ਰੂਪੀ ਬੱਕਰੇ ਨੂੰ ਮਾਰਨ ਵਾਲੇ ਹਾਂ। ਇਹ ਸੁਣ ਕੇ ਸ਼ੇਖ਼ ਬ੍ਰਹਮ ਕਹਿਣ ਲੱਗਾ ਕਿ ਹੇ ਸਤਿਗੁਰੂ ਜੀ ਮਨ ਰੂਪੀ ਬੱਕਰਾ ਕਿਵੇਂ ਮਾਰਿਆ ਜਾਂਦਾ ਹੈ ? ਇਹ ਸੁਣ

---

੧. ਜੈਸਾ ਕਿ : **ਸਾਹਿਬੁ ਮੇਰਾ ਨੀਤ ਨਵਾ; ਸਦਾ ਸਦਾ ਦਾਤਾਰੁ ॥੧॥ਰਹਾਉ॥** *(ਅੰਗ ੬੬੦)*

ਕੇ ਸਤਿਗੁਰੂ ਜੀ ਨੇ ਸ਼ੇਖ਼ ਬ੍ਰਹਮ ਨੂੰ ਉੱਤਰ ਦਿੰਦਿਆਂ ਇਹ ਮਹੱਲਾ ਉਚਾਰਨ ਕਰਕੇ ਸਰਬ ਸਾਂਝਾ ਉਪਦੇਸ਼ ਦੇਣਾ ਕੀਤਾ ਹੈ।

## ਸਚ ਕੀ ਕਾਤੀ; ਸਚੁ ਸਭੁ ਸਾਰੁ ॥ ਘਾੜਤ ਤਿਸ ਕੀ; ਅਪਰ ਅਪਾਰ ॥

ਜੋ ਸਚੁ = ਸੱਚਾ ਸਭੁ = ਸਾਰਿਆਂ ਦੀ ਸਾਰੁ = ਸੰਭਾਲ ਕਰਨ ਵਾਲਾ ਹੈ, ਉਸ ਸਚੁ = ਸੱਚੇ ਦੇ ਵਿਚ ਚਿੱਤ ਕੀ = ਦੀ ਬਿਰਤੀ ਜੋੜਨ ਰੂਪ ਕਾਤੀ = ਛੁਰੀ ਹੈ।

**ਅਥਵਾ** ਜਿਹੜਾ ਇਹ ਨਿਸਚਾ ਹੋਣਾ ਹੈ ਕਿ ਸਾਰਿਆਂ ਦੀ ਸੰਭਾਲ ਕਰਨ ਵਾਲਾ ਪਰਮੇਸ਼ਰ ਹੈ, ਇਹੋ ਸਾਰੁ = ਅਸਲੀ, ਫ਼ੌਲਾਦੀ ਲੋਹੇ ਦੀ ਛੁਰੀ ਹੈ।

ਤਿਸ = ਉਸ ਛੁਰੀ ਕੀ = ਦੀ ਸਫ਼ਾਈ ਰੂਪ ਘਾੜਤ ਅਪਰ ਅਪਾਰ = ਬੇਅੰਤ ਤੋਂ ਬੇਅੰਤ ਹੈ **ਅਥਵਾ** ਅਪਰ = ਪ੍ਰਕਿਰਤੀ ਤੋਂ ਉਰੇ ਤੇ ਅਪਾਰ = ਪ੍ਰਕਿਰਤੀ ਤੋਂ ਪਰ੍ਹੇ ਉਸ ਦੀ ਸੁੰਦਰ ਘਾੜਤ ਹੈ।

## ਸਬਦੇ ਸਾਣ; ਰਖਾਈ ਲਾਇ ॥ ਗੁਣ ਕੀ ਥੇਕੈ; ਵਿਚਿ ਸਮਾਇ ॥

ਗੁਰ ਸਬਦੇ = ਉਪਦੇਸ਼ ਰੂਪੀ ਸਾਣ[1] ਉਤੇ ਲਾਇ = ਲਾ ਕੇ ਤਿੱਖੀ ਕਰਕੇ ਰਖਾਈ = ਰੱਖਣਾ ਕੀਤੀ ਹੈ। ਅਤੇ

ਇਹ ਨਿਮਰਤਾ, ਪ੍ਰੇਮ ਆਦਿਕ ਸ਼ੁੱਭ ਗੁਣਾਂ ਕੀ = ਦੀ ਥੇਕੈ = ਮਿਆਨ, ਗੁਥਲੀ ਵਿਚਿ = ਅੰਦਰ ਸਮਾਇ = ਸਮਾ ਰਹੀ ਹੈ, ਮਿਲੀ ਹੋਈ ਹੈ।

## ਤਿਸਦਾ ਕੁਠਾ ਹੋਵੈ; ਸੇਖੁ ॥ ਲੋਹੂ ਲਬੁ; ਨਿਕਥਾ ਵੇਖੁ ॥

ਹੇ ਸ਼ੇਖ਼ ਜੀ! ਜੇਕਰ ਤਿਸਦਾ = ਉਸ ਛੁਰੀ ਦਾ ਮਨ ਰੂਪੀ ਬੱਕਰਾ ਕੁਠਾ = ਕੋਹਿਆ ਹੋਇਆ ਹੋਵੇ।

ਫੇਰ ਉਸ ਦੇ ਅੰਦਰੋਂ ਪਦਾਰਥਾਂ ਦੇ ਖਾਣ ਤੇ ਭੋਗਣ ਦਾ ਲਬੁ = ਲਾਲਚ ਰੂਪੀ ਲੋਹੂ = ਲਹੂ ਨਿਕਥਾ = ਨਿਕਲਿਆ ਹੋਇਆ ਹੀ ਵੇਖੁ = ਦੇਖਣਾ ਕਰੀਦਾ ਹੈ।

## ਹੋਇ ਹਲਾਲੁ; ਲਗੈ ਹਕਿ ਜਾਇ ॥ ਨਾਨਕ; ਦਰਿ ਦੀਦਾਰਿ ਸਮਾਇ ॥੨॥

ਜਿਹੜਾ ਹਕਿ = ਸੱਚ ਸਰੂਪ ਵਿਚ ਜਾਇ = ਜਾ ਕੇ ਚਿੱਤ ਲਗੈ = ਲੱਗ ਜਾਣਾ ਹੈ, ਇਹੋ ਹੀ ਮਨ ਰੂਪੀ ਬੱਕਰੇ ਦਾ ਹਲਾਲ ਹੋਇ = ਹੋਣਾ ਹੈ ਜਿਹੜਾ ਇਸ ਪ੍ਰਕਾਰ ਮਨ ਰੂਪੀ ਬੱਕਰੇ ਨੂੰ ਮਾਰਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਗਿਆਨ ਰੂਪੀ ਦਰਿ = ਦਰਵਾਜ਼ੇ ਦੁਆਰਾ ਵਾਹਿਗੁਰੂ ਦੇ ਦੀਦਾਰਿ = ਦਰਸ਼ਨ ਕਰਕੇ ਉਸ ਵਿਚ ਹੀ ਸਮਾਇ = ਸਮਾਅ ਜਾਂਦਾ ਹੈ ॥੨॥

ਸਤਿਗੁਰਾਂ ਦੇ ਇਹ ਬਚਨ ਸੁਣ ਕੇ ਸ਼ੇਖ਼ ਬ੍ਰਹਮ ਸਤਿਗੁਰਾਂ ਦੇ ਚਰਨੀਂ ਪੈ ਗਿਆ ਤੇ ਕਹਿਣ ਲੱਗਾ ਕਿ ਮੈਨੂੰ ਬਖ਼ਸ਼ਣਾ ਕਰੋ, ਮੈਂ ਤਾਂ ਬੱਕਰੇ ਮਾਰ ਮਾਰ ਕੇ ਆਪਣੇ ਆਪ ਨੂੰ ਰੱਬ ਦੀ ਪ੍ਰਾਪਤੀ ਵਾਸਤੇ ਕੁਰਬਾਨੀਆਂ ਦੇਣ ਵਾਲਾ ਸਮਝਿਆ ਹੋਇਆ ਸੀ। ਪਰ ਅੱਜ ਤੁਸੀਂ ਦੱਸਿਆ ਹੈ ਕਿ ਅਸਲੀ ਮਨ ਰੂਪੀ ਬੱਕਰਾ ਮਾਰਨਾ ਚਾਹੀਦਾ ਹੈ।

## ਮਃ ੧ ॥

**ਉਥਾਨਕਾ :** ਇਕ ਵਾਰ ਸਤਿਗੁਰੂ ਸਾਹਿਬ ਜੀ ਬਿਹਾਰ ਦੇ ਇਲਾਕੇ ਵਿਚ ਵਿਚਰ ਰਹੇ ਸਨ, ਭਾਈ

---

੧. ਸ਼ਸਤ੍ਰ ਤਿੱਖੇ ਕਰਨ ਲਈ ਸਿਕਲੀਗਰਾਂ (ਲੋਹੇ ਦਾ ਕੰਮ ਕਰਨ ਵਾਲੀ ਜਾਤੀ) ਦਾ ਪੱਥਰ।

ਮਰਦਾਨੇ ਜੀ ਦੀ ਦੇਹੀ ਬਹੁਤ ਬਿਰਧ ਹੋ ਗਈ ਸੀ, ਭਾਈ ਮਰਦਾਨਾ ਜੀ ਰਬਾਬ ਨੂੰ ਚੁੱਕ ਕੇ ਹੌਲੀ ਹੌਲੀ ਤੁਰਦੇ ਸਨ, ਉਸ ਵਕਤ ਇਕ ਹੰਕਾਰੀ ਅਸਵਾਰ ਘੋੜੇ 'ਤੇ ਨਵਾਂ ਨਵਾਂ ਚੜ੍ਹਿਆ ਹੋਇਆ ਆਪਣੇ ਘੋੜੇ ਦੀ ਪੈਲ ਪਾਉਂਦਾ ਚਾਲ ਕੱਢ ਕੇ ਆ ਰਿਹਾ ਸੀ, ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ! ਆਪਣਾ ਘੋੜਾ ਬਚਾ ਕੇ ਲੰਘ ਜਾਣਾ ਕਰ, ਕਿਉਂਕਿ ਸਾਡਾ ਸਾਥੀ ਬਿਰਧ ਹੈ, ਜਦ ਸਤਿਗੁਰਾਂ ਨੇ ਐਸੇ ਬਚਨ ਕੀਤੇ ਤਾਂ ਉਸ ਨੇ ਕੋਈ ਪ੍ਵਾਹ ਨਾ ਕੀਤੀ, ਸਗੋਂ ਭਾਈ ਮਰਦਾਨਾ ਜੀ ਨੂੰ ਧੱਕਾ ਦੇ ਕੇ ਪਰ੍ਹੇ ਸੁੱਟ ਦਿੱਤਾ ਤੇ ਆਪ ਕੋਲ ਦੀ ਘੋੜਾ ਲੈ ਕੇ ਲੰਘ ਗਿਆ, ਜਦੋਂ ਥੋੜ੍ਹਾ ਅੱਗੇ ਲੰਘਿਆ ਤਾਂ ਘੋੜੇ ਤੋਂ ਮੂੰਹ ਪਰਨੇ ਡਿੱਗ ਪਿਆ, ਜਦ ਡਿੱਗਿਆ ਤਾਂ ਫੇਰ ਸਤਿਗੁਰਾਂ ਦੇ ਕੋਲ ਆ ਕੇ ਮੁਆਫ਼ੀ ਮੰਗਣ ਲੱਗਾ।

ਉਸ ਵੇਲੇ ਸਤਿਗੁਰਾਂ ਨੇ ਇਹ ਸਲੋਕ ਉਚਾਰਨ ਕੀਤਾ:

## ਕਮਰਿ ਕਟਾਰਾ ਬੰਕੁੜਾ; ਬੰਕੇ ਕਾ ਅਸਵਾਰੁ ॥
## ਗਰਬੁ ਨ ਕੀਜੈ ਨਾਨਕਾ; ਮਤੁ ਸਿਰਿ ਆਵੈ ਭਾਰੁ ॥੩॥

***ਪਹਿਲਾ ਅਰਥ :*** ਹੇ ਭਾਈ! ਤੇਰੇ ਕਮਰਿ = ਲੱਕ ਨਾਲ ਬੰਕੁੜਾ = ਸੁੰਦਰ ਸ਼ਸਤ੍ਰ ਕਟਾਰਾ = ਖੰਜਰ ਬੰਨ੍ਹਿਆ ਹੋਇਆ ਹੈ ਅਤੇ ਤੂੰ ਬੰਕੇ = ਸੁੰਦਰ ਘੋੜੇ ਕਾ = ਦਾ ਅਸਵਾਰ ਵੀ ਹੈਂ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਗਰਬੁ = ਹੰਕਾਰ ਨ = ਨਹੀਂ ਕੀਜੈ = ਕਰਨਾ ਚਾਹੀਦਾ, ਕਿਉਂਕਿ ਕੀ ਪਤਾ ਹੈ ਕਿ ਮਤੁ = ਮਤਾਂ ਸਿਰ ਭਾਰ ਘੋੜੇ ਤੋਂ ਗਿਰ ਕੇ ਧਰਤੀ 'ਤੇ ਆਵੈ = ਆਉਣਾ ਪਵੇ ॥੩॥

***ਦੂਸਰਾ ਅਰਥ :*** ਹੇ ਜੀਵ! ਤੇਰੀ ਬੁੱਧੀ ਰੂਪੀ ਕਮਰ ਵਿਚ ਗਿਆਨ ਰੂਪੀ ਖੰਜਰ ਬੜਾ ਸੁੰਦਰ ਹੈ ਅਤੇ ਤੂੰ ਸੁੰਦਰ ਦੇਹ ਰੂਪੀ ਘੋੜੇ 'ਤੇ ਅਸਵਾਰ ਹੈਂ ਭਾਵ ਤੈਨੂੰ ਮਨੁੱਖਾ ਦੇਹ ਮਿਲੀ ਹੋਈ ਹੈ।

ਮਨੁੱਖਾ ਸਰੀਰ ਜਾਂ ਸੁੰਦਰ ਸਰੀਰ ਤੇ ਜਵਾਨੀ ਦਾ ਹੰਕਾਰ ਨਹੀਂ ਕਰਨਾ ਚਾਹੀਦਾ, ਕਿਉਂਕਿ ਕੀ ਪਤਾ ਹੈ ਕਿ ਮਤਾਂ ਸਿਰ ਦੇ ਉਪਰ ਪਾਪਾਂ ਦਾ ਭਾਰ ਹੀ ਆ ਜਾਵੇ **ਵਾ:** ਮਾਤਾ ਦੇ ਗਰਭ ਵਿਚ ਸਿਰ ਭਾਰ ਆਵੇਂ, ਭਾਵ ਸਿਰ ਭਾਰ ਹੋ ਕੇ ਉਲਟਾ ਲਮਕਣਾ ਪਵੇ ॥੩॥

## ਪਉੜੀ ॥
## ਸੋ ਸਤਸੰਗਤਿ ਸਬਦਿ ਮਿਲੈ; ਜੋ ਗੁਰਮੁਖਿ ਚਲੈ ॥

ਜੋ = ਜਿਹੜਾ ਪੁਰਖ ਗੁਰਮੁਖਾਂ **ਵਾ:** ਮੁਖੀ ਗੁਰਾਂ ਦੁਆਰਾ ਗੁਰਮਤਿ ਦੇ ਵਿਚ ਚਲੈ = ਚੱਲਦਾ ਹੈ, ਸੋ = ਉਹ ਸਤਸੰਗੀ ਪੁਰਖ ਸਤਸੰਗਤ ਦੁਆਰਾ ਗੁਰ ਸਬਦਿ = ਉਪਦੇਸ਼ ਦੇ ਨਾਲ ਮਿਲੈ = ਮਿਲਦਾ ਹੈ।

## ਸਚੁ ਧਿਆਇਨਿ ਸੇ ਸਚੇ; ਜਿਨ ਹਰਿ ਖਰਚੁ ਧਨੁ ਪਲੈ ॥

ਜਿਹੜੇ ਇਕ ਚਿੱਤ ਹੋ ਕੇ ਸਚੁ = ਸੱਚੇ ਨਾਮ ਨੂੰ ਧਿਆਇਨਿ = ਧਿਆਉਂਦੇ ਹਨ, ਸੇ = ਉਹ ਸੱਚੇ ਦੀ ਪ੍ਾਪਤੀ ਵਾਲੇ ਹਨ, ਜਿਨ = ਜਿਨ੍ਹਾਂ ਦੇ ਰਿਦੇ ਰੂਪੀ ਪਲੈ = ਲੜ ਵਿਚ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਪ੍ਲੋਕ ਖ਼ਰਚੇ ਵਾਸਤੇ ਹੈ।

## ਭਗਤ ਸੋਹਨਿ ਗੁਣ ਗਾਵਦੇ; ਗੁਰਮਤਿ ਅਚਲੈ ॥

('ਅਚੱਲੈ' ਦਾ ਉਚਾਰਣ ਅੱਧਕ ਸਹਿਤ ਹੈ)

ਉਹ ਭਗਤ ਜਨ ਵਾਹਿਗੁਰੂ ਦੇ ਗੁਣ ਗਾਵਦੇ = ਗਾਉਂਦੇ ਹੋਏ ਸੋਹਨਿ = ਸ਼ੋਭਦੇ ਹਨ, ਜਿਨ੍ਹਾਂ ਦੇ ਅੰਦਰ

ਗੁਰਮਤਿ = ਗੁਰ ਸਿੱਖਿਆ ਅਚਲੈ = ਇਕ ਰਸ ਵੱਸੀ ਹੋਈ ਹੈ **ਵਾ:** ਜਿਨ੍ਹਾਂ ਦੀ ਗੁਰ ਸਿੱਖਿਆ ਦੁਆਰਾ ਬੁੱਧੀ ਅਚੱਲ ਹੋਈ ਹੈ।

## ਰਤਨ ਬੀਚਾਰੁ ਮਨਿ ਵਸਿਆ; ਗੁਰ ਕੈ ਸਬਦਿ ਭਲੈ ॥

(ਭਲੈ ਦਾ ਉਚਾਰਣ ਪੋਲਾ ਹੈ)

ਜਿਨ੍ਹਾਂ ਦੇ ਗੁਰ ਉਪਦੇਸ਼ ਦੁਆਰਾ ਅਪ੍ਰੋਖ ਗਿਆਨ ਰੂਪੀ ਰਤਨ ਦੀ ਵੀਚਾਰ **ਵਾ:** ਸ਼ੁੱਭ ਵੀਚਾਰ ਰੂਪੀ ਰਤਨ ਮਨਿ = ਹਿਰਦੇ ਵਿਚ ਵਸਿਆ = ਵੱਸ ਗਿਆ ਹੈ, ਉਹ ਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਸਦਕਾ ਬਹੁਤ ਭਲੈ = ਚੰਗੇ ਜੀਵਨ ਵਾਲੇ ਹੋ ਗਏ ਹਨ **ਵਾ:** ਉਹ ਹੋਰਨਾਂ ਦਾ ਭਲਾ ਕਰਨ ਵਾਲੇ ਹੋ ਗਏ ਹਨ।

## ਆਪੇ ਮੇਲਿ ਮਿਲਾਇਦਾ; ਆਪੇ ਦੇਇ ਵਡਿਆਈ ॥੧੯॥

ਉਨ੍ਹਾਂ ਭਗਤ ਜਨਾਂ ਨੂੰ ਵਾਹਿਗੁਰੂ ਆਪ ਹੀ ਆਪਣੇ ਮੇਲ ਵਿਚ ਮਿਲਾਇਦਾ = ਮਿਲਾ ਲੈਂਦਾ ਹੈ ਅਤੇ ਆਪੇ = ਆਪ ਹੀ ਆਪਣੇ ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਰੂਪ ਵਡਿਆਈ ਬਖ਼ਸ਼ ਦੇਇ = ਦਿੰਦਾ ਹੈ ॥੧੯॥

**ਵਾਹੁ ਵਾਹੇ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਐਸੇ ਭਗਤ ਜਨ ਹਰ ਵਕਤ ਇਉਂ ਹੀ ਬੇਨਤੀ ਕਰਦੇ ਰਹਿੰਦੇ ਹਨ, ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਤੇ ਤੂੰ ਆਪ ਹੀ ਸੱਚੀ ਨਾਈ = ਮਹਿਮਾ, ਵਡਿਆਈ ਵਾਲਾ ਹੈਂ।

## ਸਲੋਕ ਮਃ ੩ ॥

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰ ਰਹੇ ਸਨ, ਸਤਿਗੁਰਾਂ ਦੇ ਕੋਲ ਕੁਝ ਪ੍ਰੇਮੀ ਸਿੱਖਾਂ ਨੇ ਬੇਨਤੀ ਕੀਤੀ ਕਿ ਜਿਹੜੀ ਦੁਨੀਆਂ ਦੇ ਅੰਦਰ ਆਸਾ ਬਣੀ ਰਹਿੰਦੀ ਹੈ, ਕਿਰਪਾ ਕਰਕੇ ਆਪ ਜੀ ਇਸ ਦੀ ਨਵਿਰਤੀ ਦਾ ਉਪਾਅ ਦੱਸਣਾ ਕਰੋ, ਇਹ ਸੁਣ ਕੇ ਸਤਿਗੁਰੂ ਜੀ ਨੇ ਪਰਮ ਪਵਿੱਤਰ ਉਪਦੇਸ਼ ਦਿੰਦਿਆਂ ਇਹ ਸਲੋਕ ਉਚਾਰਨ ਕੀਤਾ:

## ਆਸਾ ਅੰਦਰਿ ਸਭੁ ਕੋ; ਕੋਇ ਨਿਰਾਸਾ ਹੋਇ ॥

ਹੇ ਭਾਈ! ਸਭੁ = ਸਾਰੇ ਕੋ = ਕੋਈ ਸੰਸਾਰੀ ਜੀਵ ਆਸਾ ਦੇ ਅੰਦਰ ਹਨ, ਕੋਇ = ਕੋਈ ਵਿਰਲਾ ਪੁਰਖ ਹੀ ਦੁਨੀਆਂ ਤੋਂ ਨਿਰਾਸਾ ਹੋ ਸਕਦਾ ਹੈ।

## ਨਾਨਕ, ਜੋ ਮਰਿ ਜੀਵਿਆ; ਸਹਿਲਾ ਆਇਆ ਸੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਪੁਰਖ ਜੀਵਿਆ = ਜੀਵਤ-ਭਾਵ ਤੋਂ ਮਰਿ = ਮਰਿਆ ਹੋਇਆ ਹੈ, ਸੋਇ = ਉਸ ਦਾ ਆਇਆ = ਆਉਣਾ ਸਹਿਲਾ = ਸਹਿਤ ਲਾਹੇ ਦੇ ਹੈ **ਵਾ:** ਸਹਿਤ ਪਰਮਾਰਥ ਦੇ ਲਾਭ ਦੇ ਹੈ **ਵਾ:** ਉਸ ਦਾ ਸੰਸਾਰ, ਮਨੁੱਖਾ ਜਨਮ ਵਿਚ ਆਉਣਾ ਸਹਿਲਾ = ਸਫਲਾ ਹੈ ॥੧॥

## ਮਃ ੩ ॥ ਨਾ ਕਿਛੁ ਆਸਾ ਹਥਿ ਹੈ; ਕੇਉ ਨਿਰਾਸਾ ਹੋਇ ॥

ਅਲਪੱਗ ਹੋਣ ਕਰਕੇ ਜੀਵ ਦੇ ਕਿਛੁ = ਕੁਝ ਵੀ ਆਸਾ ਆਦਿ ਕਰਨੀ ਹੱਥ ਵਿਚ ਨਹੀਂ ਹੈ, ਭਾਵ ਮੈਂ ਆਸਾ ਕਰਾਂ ਇਹ ਜੀਵ ਦੇ ਕੁਝ ਵੀ ਅਧੀਨ ਨਹੀਂ ਹੈ, ਇਸ ਲਈ ਜੀਵ ਆਪ ਕੇਉ = ਕਿਸ ਪ੍ਰਕਾਰ ਨਿਰਾਸਾ = ਆਸਾ ਤੋਂ ਰਹਿਤ ਹੋਇ = ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ।

## ਕਿਆ ਕਰੇ ਏਹ ਬਪੁੜੀ; ਜਾਂ ਭੁੋਲਾਏ ਸੋਇ ॥੨॥

ਏਹ = ਇਹ ਬਪੁੜੀ = ਵੀਚਾਰੀ ਆਸਾ **ਵਾ:** ਸ੍ਰਿਸ਼ਟੀ ਕਿਆ = ਕੀ ਕਰੇ = ਕਰ ਸਕਦੀ ਹੈ, ਜਾਂ = ਜਦੋਂ ਸੋਇ = ਉਹ ਪਰਮੇਸ਼ਰ ਆਪ ਭੁੋਲਾਏ = ਭੁਲਾ ਦੇਵੇ।

**ਅਥਵਾ** ਦੁਨੀਆਂ ਤੋਂ ਨਿਰਾਸੇ ਰਹਿਣ ਵਾਲੇ ਬ੍ਰਹਮ ਬੇਤਿਆਂ ਦਾ ਇਹ ਵੀਚਾਰੀ ਆਸਾ ਕੀ ਵਿਗਾੜ ਕਰੇ = ਕਰ ਸਕਦੀ ਹੈ, ਪਰੰਤੂ ਜਦੋਂ ਉਹ ਪਰਮੇਸ਼ਰ ਜੀਵਾਂ ਦੇ ਤਾਈਂ ਭਰਮ ਵਿਚ ਭੁਲਾ ਦਿੰਦਾ ਹੈ, ਤਦੋਂ ਉਨ੍ਹਾਂ ਜੀਵਾਂ ਨੂੰ ਆਸਾ ਆ ਚਿੰਬੜਦੀ ਹੈ ॥੨॥

## ਪਉੜੀ ॥ ਧ੍ਰਿਗੁ ਜੀਵਣੁ ਸੰਸਾਰ; ਸਚੇ ਨਾਮ ਬਿਨੁ ॥

ਸੱਚੇ ਨਾਮ ਜਪਣ ਤੋਂ ਬਿਨੁ = ਬਗ਼ੈਰ ਸੰਸਾਰ ਦਾ ਜੀਵਣੁ = ਜਿਉਣਾ ਧ੍ਰਿਗੁ = ਧ੍ਰਿਕਾਰ ਯੋਗ ਹੈ।

## ਪ੍ਰਭੁ ਦਾਤਾ ਦਾਤਾਰ; ਨਿਹਚਲੁ ਏਹੁ ਧਨੁ ॥

ਉਹ ਪ੍ਰਭੁ = ਪਰਮੇਸ਼ਰ ਨਾਮ, ਪ੍ਰੇਮ, ਬ੍ਰਹਮ ਗਿਆਨ, ਮੁਕਤੀ ਆਦਿ ਦੀਆਂ ਦਾਤਾਂ ਦੇਣ ਵਾਲਾ ਦਾਤਾਰ = ਦਾਤਾ ਹੈ, ਉਸਦਾ ਇਹ ਨਾਮ ਰੂਪ ਧਨ ਨਿਹਚਲੁ = ਅਚੱਲ ਹੈ **ਵਾ:** ਜੋ ਸਤਸੰਗਤ ਦੇ ਵਿੱਚੋਂ ਉਸ ਦੇ ਨਾਮ ਦੀ ਦਾਤ ਪ੍ਰਾਪਤ ਹੋਣੀ ਹੈ, ਇਹੋ ਨਾਮ ਰੂਪ ਧਨ ਸਦਾ ਅਚੱਲ ਹੈ।

## ਸਾਸਿ ਸਾਸਿ ਆਰਾਧੇ; ਨਿਰਮਲੁ ਸੋਇ ਜਨੁ ॥

ਜੋ ਪੁਰਖ ਸਾਸਿ ਸਾਸਿ = ਸੁਆਸ ਸੁਆਸ ਪਰਮੇਸ਼ਰ ਦੇ ਨਾਮ ਨੂੰ ਆਰਾਧੇ = ਯਾਦ ਕਰਦਾ ਹੈ, ਸੋਇ = ਉਹ ਜਨ = ਪੁਰਖ ਨਿਰਮਲੁ = ਉੱਜਲ ਜੀਵਨ ਵਾਲਾ ਹੈ।

## ਅੰਤਰਜਾਮੀ ਅਗਮੁ; ਰਸਨਾ ਏਕੁ ਭਨੁ ॥

ਜੋ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪਰਮੇਸ਼ਰ ਸ਼ਾਸਤ੍ਰਾਂ ਕਰਕੇ ਅਗਮੁ = ਅਗੰਮ ਹੈ, ਭਾਵ ਮਨ ਦੇ ਸੰਕਲਪਾਂ ਵਿਕਲਪਾਂ ਦਾ ਵਿਸ਼ਾ ਨਹੀਂ ਹੈ, ਉਸ ਏਕੁ = ਇਕ ਪਰਮੇਸ਼ਰ ਨੂੰ ਪ੍ਰਤੱਖ ਰਸਨਾ = ਜੀਭਾ **ਵਾ:** ਪ੍ਰੀਤ, ਸੁਰਤ ਰੂਪੀ ਰਸਨਾ ਦੇ ਨਾਲ ਭਨੁ = ਉਚਾਰਨ ਕਰ।

## ਰਵਿ ਰਹਿਆ ਸਰਬਤਿ; ਨਾਨਕੁ ਬਲਿ ਜਾਈ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਪਰਮੇਸ਼ਰ ਤੋਂ ਬਲਿ = ਬਲਿਹਾਰ ਜਾਈ = ਜਾਣਾ ਕਰੀਏ ਜੋ ਸਰਬਤਿ = ਸਾਰਿਆਂ ਥਾਵਾਂ ਵਿਚ ਰਵਿ = ਵਿਆਪਕ ਹੋ ਰਿਹਾ ਹੈ ॥੨੦॥

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ ! ਤੂੰ ਵਾਹੁ = ਅਸਚਰਜ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਆਪ ਹੀ ਸੱਚੀ ਨਾਈ = ਮਹਿਮਾ, ਵਡਿਆਈ ਵਾਲਾ ਹੈਂ।

## ਸਲੋਕੁ ਮਃ ੧ ॥

## ਸਰਵਰ, ਹੰਸ, ਧੁਰੇ ਹੀ ਮੇਲਾ; ਖਸਮੈ ਏਵੈ ਭਾਣਾ ॥

ਮਾਨ ਸਰਵਰ = ਸਰੋਵਰ ਤੇ ਹੰਸਾਂ ਦਾ ਧੁਰੇ = ਆਦਿ ਤੋਂ ਹੀ ਮੇਲਾ = ਮਿਲਾਪ ਹੈ, ਇਹ ਖਸਮੈ = ਮਾਲਕ ਪਰਮੇਸ਼ਰ ਨੂੰ ਏਵੈ = ਇਸ ਪ੍ਰਕਾਰ ਹੀ ਭਾਣਾ = ਚੰਗਾ ਲੱਗਦਾ ਹੈ, ਭਾਉਂਦਾ ਹੈ।

## ਸਰਵਰ ਅੰਦਰਿ ਹੀਰਾ ਮੋਤੀ; ਸੋ ਹੰਸਾ ਕਾ ਖਾਣਾ ॥

ਜੋ ਮਾਨ ਸਰਵਰ = ਸਰੋਵਰ ਅੰਦਰਿ = ਵਿਚ ਹੀਰੇ ਮੋਤੀ ਹਨ, ਸੋ = ਉਹੋ ਹੀ ਹੰਸਾ ਕਾ = ਦਾ ਖਾਣਾ = ਭੋਜਨ ਹੈ।

## ਬਗੁਲਾ ਕਾਗੁ ਨ ਰਹਈ ਸਰਵਰਿ; ਜੇ ਹੋਵੈ ਅਤਿ ਸਿਆਣਾ ॥

ਬਗੁਲਾ ਤੇ ਕਾਗੁ = ਕਾਂ ਮਾਨ ਸਰਵਰਿ = ਸਰੋਵਰ 'ਤੇ ਨ = ਨਹੀਂ ਰਹਈ = ਰਹਿ ਸਕਦਾ, ਜੇਕਰ ਭਾਵੇਂ ਬਗੁਲਾ ਤੇ ਕਾਂ ਦੋਹਾਂ ਵਿਚ ਅਤਿ = ਅਤਿਅੰਤ ਸਿਆਣਾ = ਸਿਆਣਪ ਵੀ ਹੋਵੇ ਭਾਵ ਭਾਵੇਂ ਬਗੁਲਾ ਸਮਾਧੀ ਲਾਉਣ ਵਿਚ ਸਿਆਣਾ ਹੋਵੇ ਅਤੇ ਕਾਂ ਕਿਸੇ ਇੱਟ ਚੱਕਦੇ ਨੂੰ ਵੇਖਣ ਵਿਚ ਸਿਆਣਾ ਹੋਵੇ।

## ਓਨਾ ਰਿਜਕੁ ਨ ਪਇਓ ਓਥੈ; ਓਨ੍ਾ ਹੋਰੋ ਖਾਣਾ ॥

ਓਨਾ = ਉਨ੍ਹਾਂ ਦਾ ਰਿਜਕੁ ਉਥੇ ਵਾਹਿਗੁਰੂ ਨੇ ਨ = ਨਹੀਂ ਪਾਇਓ = ਪਾਇਆ, ਕਿਉਂਕਿ ਉਨ੍ਹਾਂ ਦਾ ਹੋਰੋ = ਹੋਰ ਹੀ ਖਾਣਾ = ਭੋਜਨ ਹੈ, ਭਾਵ ਬਗੁਲੇ ਦਾ ਭੋਜਨ ਡੱਡੂ ਤੇ ਮੱਛੀ ਹੈ ਤੇ ਕਾਂ ਦਾ ਭੋਜਨ ਵਿਸ਼ਟਾ ਹੈ।

### ਦੂਸਰਾ ਅਰਥ

**ਸਰਵਰ, ਹੰਸ, ਧੁਰੇ ਹੀ ਮੇਲਾ; ਖਸਮੈ ਏਵੈ ਭਾਣਾ ॥**

ਬ੍ਰਹਮ **ਵਾ:** ਗੁਰੂ ਰੂਪ ਮਾਨ ਸਰੋਵਰ ਉੱਤੇ ਹੰਸ ਦੀ ਨਿਆਈਂ ਤੱਤਬੇਤੇ ਮਹਾਤਮਾ ਦਾ ਧੁਰੇ = ਆਦਿ ਤੋਂ ਹੀ ਮੇਲਾ = ਮਿਲਾਪ ਹੈ, ਇਹ ਖਸਮੈ = ਮਾਲਕ ਵਾਹਿਗੁਰੂ ਨੂੰ ਏਵੈ = ਇਸ ਤਰ੍ਹਾਂ ਹੀ ਭਾਣਾ = ਭਾਉਂਦਾ ਹੈ।

**ਸਰਵਰ ਅੰਦਰਿ ਹੀਰਾ ਮੋਤੀ; ਸੋ ਹੰਸਾ ਕਾ ਖਾਣਾ ॥**

ਜੋ ਬ੍ਰਹਮ **ਵਾ:** ਗੁਰੂ ਉਪਦੇਸ਼ ਰੂਪ ਮਾਨ ਸਰੋਵਰ ਵਿਚ ਨਾਮ ਰੂਪੀ ਹੀਰਾ ਤੇ ਵੈਰਾਗ **ਵਾ:** ਮੁਕਤੀ ਰੂਪੀ ਮੋਤੀ ਹੈ, ਸੋ = ਉਹ ਮਹਾਤਮਾ ਰੂਪ ਹੰਸਾਂ ਦਾ ਭੋਜਨ ਹੈ।

**ਬਗੁਲਾ ਕਾਗੁ ਨ ਰਹਈ ਸਰਵਰਿ; ਜੇ ਹੋਵੈ ਅਤਿ ਸਿਆਣਾ ॥**

ਬਗੁਲੇ ਵਾਂਗ ਉਪਰੋਂ ਚਿੱਟੇ ਬਸਤ੍ਰ ਪਾਉਣ ਵਾਲਾ ਤੇ ਅੰਦਰੋਂ ਕਾਂ ਵਾਂਗ ਕਾਲੇ ਦਿਲ ਵਾਲਾ ਪਾਖੰਡੀ ਪੁਰਖ **ਵਾ:** ਬਗੁਲੇ ਦੀ ਨਿਆਈਂ ਪਾਖੰਡੀ ਤੇ ਕਾਂ ਦੀ ਨਿਆਈਂ ਕਾਮੀ **ਵਾ:** ਪਾਪੀ ਪੁਰਖ ਗੁਰੂ **ਵਾ:** ਬ੍ਰਹਮ ਰੂਪੀ ਮਾਨ ਸਰੋਵਰ ਤੇ ਰਹਈ = ਰਹਿ, ਇਸਥਿਤ ਨ = ਨਹੀਂ ਹੋ ਸਕਦਾ, ਜੇਕਰ ਉਹ ਚਾਰ ਵੇਦ ਛੇ ਸ਼ਾਸਤ੍ਰ ਆਦਿ ਅਨੇਕਾਂ ਸ਼ਾਸਤ੍ਰਾਂ ਦੀ ਗਿਆਤ ਸਹਿਤ ਅਤਿਅੰਤ ਸਿਆਣਪ ਵਾਲਾ ਵੀ ਹੋਵੇ।

**ਓਨਾ ਰਿਜਕੁ ਨ ਪਇਓ ਓਥੈ; ਓਨ੍ਾ ਹੋਰੋ ਖਾਣਾ ॥**

ਉਨ੍ਹਾਂ ਪਾਖੰਡੀ ਦੰਭੀ ਪੁਰਖਾਂ ਦਾ ਰਿਜ਼ਕ ਉਥੇ ਪਰਮੇਸ਼ਰ ਨੇ ਨਹੀਂ ਪਾਉਣਾ ਕੀਤਾ, ਕਿਉਂਕਿ ਉਨ੍ਹਾਂ ਦਾ ਖਾਣਾ ਹੋਰ ਹੈ, ਭਾਵ ਪਾਖੰਡੀ ਪੁਰਖ ਪਰਾਈਆਂ ਇਸਤ੍ਰੀਆਂ ਵੱਲ ਮੰਦ ਦ੍ਰਿਸ਼ਟੀ ਨਾਲ ਤੱਕਦਾ ਹੈ ਤੇ ਪਾਪੀ, ਕਾਮੀ ਪੁਰਖ ਵਿਸ਼ਿਆਂ, ਨਿੰਦਿਆ ਰੂਪੀ ਵਿਸ਼ਟਾ ਹੀ ਖਾਂਦਾ ਹੈ।

## ਸਚਿ ਕਮਾਣੈ, ਸਚੋ ਪਾਈਐ; ਕੂੜੈ ਕੂੜਾ ਮਾਣਾ ॥

ਜਿਹੜੇ ਸਚਿ = ਸੱਚੇ ਨਾਮ ਨੂੰ ਕਮਾਣੈ = ਕਮਾਉਣਾ ਕਰਦੇ ਹਨ, ਉਹ ਸਚੋ = ਸੱਚ ਸਰੂਪ ਦੀ ਪ੍ਰਾਪਤੀ ਦੇ ਸੁਖ ਨੂੰ ਪਾਈਐ = ਪਾਉਣਾ ਕਰਦੇ ਹਨ ਅਤੇ ਕੂੜੈ = ਝੂਠੇ ਪੁਰਖਾਂ ਦਾ ਕੂੜਾ = ਝੂਠਾ ਹੀ ਮਾਣਾ = ਮਾਣ ਹੈ **ਵਾ:** ਨਰਕ ਦੀ ਪ੍ਰਾਪਤੀ ਰੂਪ ਮਾਣ ਹੈ।

## ਨਾਨਕ, ਤਿਨ ਕੌ ਸਤਿਗੁਰੁ ਮਿਲਿਆ; ਜਿਨ੍ਾ ਧੁਰੇ ਪੈਯਾ ਪਰਵਾਣਾ ॥੧॥

('ਪੈਯਾ' ਨੂੰ ਪੈਇਆ ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਕੌ = ਦੇ ਤਾਈਂ ਸਤਿਗੁਰੁ = ਸੱਚਾ ਗੁਰੂ ਮਿਲਿਆ ਹੈ, ਜਿਨ੍ਹਾਂ ਦੇ ਧੁਰੇ = ਆਦਿ ਤੋਂ ਮਸਤਕ ਉੱਤੇ ਪਰਮੇਸ਼ਰ ਨੇ ਨਿਸ਼ਕਾਮ ਕਰਮਾਂ ਦਾ ਪਰਵਾਣਾ = ਪਰਵਾਨਾ ਲਿਖ ਕੇ ਪੈਯਾ = ਪਾਇਆ ਹੋਇਆ ਹੈ **ਵਾ:** ਜਿਨ੍ਹਾਂ ਦੇ ਧੁਰੋਂ ਰਿਦੇ ਰੂਪੀ ਮੱਥੇ ਉੱਤੇ ਪਰਮੇਸ਼ਰ ਨੇ ਆਪਣੀ ਭਾਉ ਭਗਤੀ ਦਾ ਲੇਖ ਲਿਖ ਕੇ ਪਾਉਣਾ ਕੀਤਾ ਹੈ, ਉਹ ਪਰਮੇਸ਼ਰ ਦੀ ਦਰਗਾਹ ਵਿਚ ਪਰਵਾਣਾ = ਪ੍ਰਮਾਣਿਤ ਹੋਏ ਹਨ ॥੧॥

## ਸਾਹਿਬੁ ਮੇਰਾ ਉਜਲਾ; ਜੇ ਕੋ ਚਿਤਿ ਕਰੇਇ ॥

ਹੇ ਭਾਈ! ਮੇਰਾ = ਸਾਡਾ ਸਾਹਿਬੁ = ਮਾਲਕ ਪਰਮੇਸ਼ਰ ਸਦਾ ਹੀ ਉਜਲਾ = ਨਿਰਮਲ ਸਰੂਪ ਹੈ।

ਜੇ = ਜੇਕਰ ਕੋ = ਕੋਈ ਉਸ ਨਾਲ ਚਿਤਿ ਦੀ ਬਿਰਤੀ ਨੂੰ ਲਾਉਣਾ ਕਰੇਇ = ਕਰੇ ਤਾਂ ਉਸ ਨੂੰ ਉਸ ਦੀ ਪ੍ਰਾਪਤੀ ਹੁੰਦੀ ਹੈ।

## ਨਾਨਕ ਸੋਈ ਸੇਵੀਐ; ਸਦਾ ਸਦਾ ਜੋ ਦੇਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਈ = ਉਸ ਪਰਮੇਸ਼ਰ ਦਾ ਸੇਵੀਐ = ਸੇਵਨ ਕਰੀਏ, ਜੋ = ਜਿਹੜਾ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਦਾਤਾ ਦੇ ਦੇਇ = ਦੇਣ ਵਾਲਾ ਹੈ।

## ਨਾਨਕ ਸੋਈ ਸੇਵੀਐ; ਜਿਤੁ ਸੇਵਿਐ ਦੁਖੁ ਜਾਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਈ = ਉਸ ਪਰਮੇਸ਼ਰ ਨੂੰ ਸੇਵੀਐ = ਸੇਵਨਾ ਕਰੀਏ, ਜਿਤੁ = ਜਿਸ ਵਾਹਿਗੁਰੂ ਦੇ ਸੇਵਿਐ = ਸੇਵਨ, ਭਜਨ ਕਰਕੇ ਜਨਮ ਮਰਨ ਦਾ ਦੁਖ ਚਲਿਆ ਜਾਇ = ਜਾਂਦਾ ਹੈ।

## ਅਵਗੁਣ ਵੰਞਨਿ ਗੁਣ ਰਵਹਿ; ਮਨਿ ਸੁਖੁ ਵਸੈ ਆਇ ॥੨॥

ਜੋ ਗੁਰਾਂ ਦੁਆਰਾ ਪਰਮੇਸ਼ਰ ਪ੍ਰਾਪਤੀ ਵਾਲੇ ਗੁਣਾਂ ਨੂੰ ਰਵਹਿ = ਉਚਾਰਨ ਕਰਦਾ ਹੈ, ਉਸ ਦੇ ਹਿਰਦੇ ਵਿੱਚੋਂ ਅਵਗੁਣ = ਔਗੁਣ ਵੰਞਨਿ = ਚਲੇ ਜਾਂਦੇ ਹਨ (ਔਗੁਣ ਚਲੇ ਜਾਂਦੇ ਹਨ ਸ਼ੁੱਭ ਗੁਣ ਰਿਦੇ ਵਿਚ ਆ ਵੱਸਦੇ ਹਨ) ਅਤੇ ਮਨਿ = ਹਿਰਦੇ ਵਿਚ ਸੁਖੁ = ਅਨੰਦ ਸਰੂਪ **ਵਾ:** ਬ੍ਰਹਮਾਨੰਦ ਰੂਪੀ ਸੁਖ **ਵਾ:** ਆਤਮਿਕ ਅਨੰਦ ਆਇ = ਆ ਕੇ ਵਸੈ = ਵੱਸ ਜਾਂਦਾ ਹੈ ॥੨॥

## ਪਉੜੀ ॥

## ਆਪੇ ਆਪਿ ਵਰਤਦਾ; ਆਪਿ ਤਾੜੀ ਲਾਈਅਨੁ ॥

ਪਰਮੇਸ਼ਰ ਆਪੇ ਆਪਿ = ਆਪਣਾ ਆਪ ਰੂਪ ਹੋ ਕੇ ਸਾਰਿਆਂ ਵਿਚ ਵਰਤਦਾ = ਵਰਤ ਰਿਹਾ ਹੈ, ਆਪ ਹੀ ਸੰਸਾਰ ਦੀ ਪਰਲੋਂ ਕਰਨ ਤੋਂ ਬਾਅਦ ਤਾੜੀ = ਸਮਾਧੀ ਲਾਈਅਨੁ = ਲਾਉਣਾ ਕਰਦਾ ਹੈ।

**ਅਥਵਾ** ਆਪ ਹੀ ਸਰਗੁਣ ਸਰੂਪ ਹੋ ਕੇ ਫੇਰ ਆਪ ਹੀ ਜੀਵ ਈਸ ਦਾ ਭੇਦ ਰੂਪ ਹੋ ਕੇ ਵਰਤ ਰਿਹਾ ਹੈ ਅਤੇ ਆਪ ਹੀ ਨਿਰਗੁਣ ਸਰੂਪ ਵਿਚ ਨਿਰਵਿਕਲਪ ਰੂਪ ਸਮਾਧੀ ਲਾਉਣਾ ਕਰਦਾ ਹੈ।

## ਆਪੇ ਹੀ ਉਪਦੇਸਦਾ; ਗੁਰਮੁਖਿ ਪਤੀਆਈਅਨੁ ॥

ਪਰਮੇਸ਼ਰ ਆਪੇ = ਆਪ ਹੀ ਸਤਿਗੁਰੂ ਸਰੂਪ ਹੋ ਕੇ ਉਪਦੇਸਦਾ = ਉਪਦੇਸ਼ ਦਿੰਦਾ ਹੈ ਅਤੇ ਆਪ ਹੀ ਗੁਰਮੁਖ ਅਧਿਕਾਰੀ ਹੋ ਕੇ ਗੁਰਾਂ ਉੱਤੇ **ਵਾ:** ਗੁਰ ਉਪਦੇਸ਼ ਉੱਤੇ ਪਤੀਆਈਅਨੁ = ਪ੍ਰਤੀਤ (ਭਰੋਸਾ) ਕਰਦਾ ਹੈ।

## ਇਕਿ ਆਪੇ ਉਝੜਿ ਪਾਇਅਨੁ; ਇਕਿ ਭਗਤੀ ਲਾਇਅਨੁ ॥

ਇਕਿ = ਇਕਨਾਂ ਮਨਮੁਖਾਂ ਨੂੰ ਆਪੇ = ਆਪ ਹੀ ਪਰਮੇਸ਼ਰ ਸੰਸਾਰ ਵਿਚ ਟੇਢੀਆਂ ਜੂਨਾਂ ਰੂਪੀ ਉਝੜਿ = ਉਜਾੜ ਵਿਚ ਪਾਇਅਨੁ = ਪਾਉਣਾ ਕਰਦਾ ਹੈ ਅਤੇ ਇਕਿ = ਇਕਨਾਂ ਗੁਰਮੁਖ ਜਨਾਂ ਨੂੰ ਆਪ ਹੀ ਪ੍ਰੇਮਾ-ਭਗਤੀ ਵਿਚ ਲਾਇਅਨੁ = ਲਾਉਣਾ ਕਰਦਾ ਹੈ।

## ਜਿਸੁ ਆਪਿ ਬੁਝਾਏ ਸੋ ਬੁਝਸੀ; ਆਪੇ ਨਾਇ ਲਾਈਅਨੁ ॥

ਜਿਸ ਨੂੰ ਆਪ ਗੁਰਾਂ ਦੁਆਰਾ ਸਰੂਪ ਦੀ ਵੀਚਾਰ ਬੁਝਾਏ = ਸਮਝਾਉਂਦਾ ਹੈ, ਸੋ = ਉਹੋ ਹੀ ਪਿੱਛੇ ਬੁਝਸੀ = ਬੁੱਝਦਾ ਸੀ **ਵਾ:** ਜਿਸ ਨੂੰ ਆਪ ਹੁਣ ਸਮਝਾਉਂਦਾ ਹੈ, ਉਹੋ ਸਮਝਦਾ ਹੈ **ਵਾ:** ਜਿਸ ਨੂੰ ਅੱਗੇ ਸਮਝਾਵੇਗਾ, ਉਹੋ ਹੀ ਸਮਝਣਗੇ ਅਤੇ ਆਪੇ = ਆਪ ਹੀ ਸਤਿਗੁਰੂ ਰੂਪ ਹੋ ਕੇ ਨਾਇ = ਨਾਮ ਜਪਣ ਵਿਚ ਲਾਈਅਨੁ = ਲਾਉਣਾ ਕਰਦਾ ਹੈ।

## ਨਾਨਕ ਨਾਮੁ ਧਿਆਈਐ; ਸਚੀ ਵਡਿਆਈ ॥੨੧॥੧॥ਸੁਧੁ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਸੱਚੇ ਨਾਮ ਨੂੰ ਧਿਆਈਐ = ਅਰਾਧਨਾ ਕਰੀਏ, ਤਦ ਸੱਚ ਸਰੂਪ ਦੀ ਪ੍ਰਾਪਤੀ ਵਾਲੀ ਸੱਚੀ ਵਡਿਆਈ = ਸ਼ੋਭਾ ਪ੍ਰਾਪਤ ਹੋਵੇਗੀ ॥੨੧॥੧॥

**ਸੁਧੁ :** ਇਹ ਬਾਣੀ ਸ਼ੁੱਧ ਕੀਤੀ ਹੋਈ ਹੈ, ਕੋਈ ਇਸ ਉੱਤੇ ਕਲਮ ਨਾ ਉਠਾਏ ਕਿ ਮੈਂ 'ਮਹੱਲੇ' ਵੱਖੋ ਵੱਖਰੇ ਕਰ ਦਿਆਂ, ਸਲੋਕ ਜਾਂ ਪਉੜੀਆਂ ਹੋਰ ਥਾਂ ਕਰ ਦੇਵਾਂ, ਕਿਸੇ ਨੂੰ ਵੀ ਬਾਣੀ ਦੀ ਅਦਲਾ-ਬਦਲੀ ਕਰਨ ਦਾ ਕੋਈ ਹੱਕ ਨਹੀਂ ਹੈ, ਜਿਵੇਂ ਗੁਰੂ ਸਾਹਿਬ ਜੀ ਨੇ ਸ਼ੁੱਧ ਕਰ ਕੇ ਇਹ ਬਾਣੀ ਲਿਖ ਦਿੱਤੀ ਹੈ, ਇਸ ਨੂੰ ਪੜ੍ਹ ਕੇ ਸ੍ਰੇਸ਼ਟ ਗਿਆਤ ਪ੍ਰਾਪਤ ਕਰੋ, ਜਦੋਂ ਸ਼ੁੱਧ ਗਿਆਤ ਕਰੋਗੇ ਤਾਂ ਤੁਹਾਡੇ ਹਿਰਦੇ ਨੂੰ ਗੁਰਬਾਣੀ ਨਿਰਮਲ ਕਰ ਦੇਵੇਗੀ, ਜਦੋਂ ਹਿਰਦਾ ਸ਼ੁੱਧ ਹੋ ਗਿਆ, ਉਦੋਂ ਸ਼ੁੱਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

**ਵਾਹੁ ਵਾਹੁ ਸਚੇ ਪਾਤਿਸਾਹ; ਤੂ ਸਚੀ ਨਾਈ ॥**

ਹੇ ਸੱਚੇ ਪਾਤਸ਼ਾਹ! ਤੂੰ ਵਾਹੁ = ਅਸਚਰਜ ਸਰੂਪ ਤੇ ਵਾਹੁ = ਵਿਸਮਾਦ ਰੂਪ ਹੈਂ ਅਤੇ ਤੂੰ ਹੀ ਸਚੀ ਨਾਈ = ਮਹਿਮਾ, ਵਡਿਆਈ ਵਾਲਾ ਹੈਂ।

[ਅੰਗ ੯੫੭]

## ਰਾਮਕਲੀ ਕੀ ਵਾਰ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਰਾਮਕਲੀ ਕੀ = ਦੀ ਵਾਰ ਵਿਚ ਮਹਲਾ ੫ = ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਲੋਕ ਤੇ ਪਉੜੀਆਂ ਆਉਣਗੀਆਂ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਲੋਕ ਮਃ ੫ ॥
## ਜੈਸਾ ਸਤਿਗੁਰੁ ਸੁਣੀਦਾ; ਤੈਸੋ ਹੀ ਮੈ ਡੀਠੁ ॥

ਜੈਸਾ = ਜਿਹੋ ਜਿਹਾ ਸਤਿਗੁਰੂ ਰਾਮਦਾਸ ਜੀ ਪਰਉਪਕਾਰੀ, ਦੀਨ ਦਇਆਲ ਸਰਬ ਕਲਾ ਸਮਰੱਥ ਸੁਣੀਦਾ ਸੀ, ਤੈਸੋ = ਉਹੋ ਜਿਹਾ ਹੀ ਸਤਿਗੁਰਾਂ ਦਾ ਮੈਂ ਦਾਸ ਨੇ ਪ੍ਰਤੱਖ ਸਰੂਪ ਡੀਠੁ = ਵੇਖ ਲਿਆ ਹੈ।

## ਵਿਛੁੜਿਆ, ਮੇਲੇ ਪ੍ਰਭੂ; ਹਰਿ ਦਰਗਹ ਕਾ ਬਸੀਠੁ ॥

ਪਰਉਪਕਾਰੀ ਸਤਿਗੁਰੂ ਜੀ ਚੌਰਾਸੀ ਲੱਖ ਜੂਨ ਦੇ ਵਿਛੁੜਿਆ = ਵਿਛੁੜੇ ਹੋਏ ਜੀਵਾਂ ਨੂੰ ਪ੍ਰਭੂ = ਅਕਾਲ ਪੁਰਖ ਦੇ ਨਾਲ ਮੇਲੇ = ਮਿਲਾਪ ਕਰਾ ਦਿੰਦੇ ਹਨ, ਕਿਉਂਕਿ ਪੂਰਾ ਸਤਿਗੁਰੂ ਹਰਿ = ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਕਾ = ਦਾ ਬਸੀਠੁ = ਵਕੀਲ, ਵਿਚੋਲਾ ਹੈ।

## ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ; ਕਟੇ ਹਉਮੈ ਰੋਗੁ ॥

ਜੋ ਸਤਿਗੁਰੂ ਹਰਿ = ਪਰਮੇਸ਼ਰ ਦੇ ਨਾਮ ਰੂਪੀ ਮੰਤ੍ਰ ਨੂੰ ਜਗਿਆਸੂਆਂ ਦੇ ਹਿਰਦੇ ਵਿਚ ਦ੍ਰਿੜਾਇਦਾ = ਦ੍ਰਿੜ੍ਹ ਕਰ ਦਿੰਦਾ ਹੈ ਅਤੇ ਹਉਮੈ = ਹੰਗਤਾ ਰੂਪੀ ਰੋਗ ਨੂੰ ਕਟੇ = ਕੱਟ ਦਿੰਦਾ ਹੈ।

## ਨਾਨਕ, ਸਤਿਗੁਰੁ ਤਿਨਾ ਮਿਲਾਇਆ; ਜਿਨਾ ਧੁਰੇ ਪਇਆ ਸੰਜੋਗੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਤਿਗੁਰੂ ਜੀ ਤਿਨਾ = ਉਨ੍ਹਾਂ ਪੁਰਖਾਂ ਨੂੰ ਵਾਹਿਗੁਰੂ ਨਾਲ ਮਿਲਾਇਆ = ਮਿਲਾਉਂਦਾ ਹੈ, ਜਿਨ੍ਹਾਂ ਦੇ ਮੱਥੇ ਉੱਤੇ ਧੁਰੇ = ਆਦਿ ਤੋਂ ਨਿਸ਼ਕਾਮ ਕਰਮਾਂ ਦਾ ਸੰਜੋਗ ਪਿਆ ਹੋਇਆ ਹੈ **ਵਾ:** ਜਿਨ੍ਹਾਂ ਦਾ ਧੁਰੋਂ ਨਿਸ਼ਕਾਮ ਕਰਮਾਂ ਦੇ ਸਦਕਾ ਗੁਰਾਂ ਨਾਲ ਸੰਜੋਗੁ = ਮਿਲਾਪ ਹੋਇਆ ਹੈ ॥੧॥

## ਮਃ ੫ ॥ ਇਕੁ ਸਜਣੁ ਸਭਿ ਸਜਣਾ; ਇਕੁ ਵੈਰੀ ਸਭਿ ਵਾਦਿ ॥

ਐਸੇ ਗੁਰੂ ਦੁਆਰਾ ਜੇ ਇਕ ਅਕਾਲ ਪੁਰਖ ਨੂੰ ਆਪਣਾ ਪਿਆਰਾ ਸਜਣੁ = ਮਿੱਤਰ ਬਣਾ ਲਈਏ ਤਾਂ ਸਭਿ = ਸਾਰਾ ਸੰਸਾਰ ਹੀ ਸੱਜਣ ਬਣ ਜਾਂਦਾ ਹੈ ਅਤੇ ਜੇਕਰ ਵਾਹਿਗੁਰੂ ਤੋਂ ਬੇਮੁਖ ਹੋ ਕੇ ਉਸ ਇਕ ਨਾਲ ਵੈਰੀ = ਦੁਸ਼ਮਣੀ ਕਰੀਏ ਭਾਵ ਉਸ ਦਾ ਭਾਣਾ ਨਾ ਮੰਨੀਏ ਤਾਂ ਸਭਿ = ਸਾਰੀ ਦੁਨੀਆਂ ਵਾਦਿ = ਝਗੜਾ ਕਰਨ ਲੱਗ ਜਾਂਦੀ ਹੈ।

## ਗੁਰਿ ਪੂਰੈ ਵੇਖਾਲਿਆ; ਵਿਣੁ ਨਾਵੈ ਸਭ ਬਾਦਿ ॥

ਪੂਰੈ = ਪੂਰਨ ਗੁਰਿ = ਸਤਿਗੁਰੂ ਨੇ ਕਿਰਪਾ ਕਰਕੇ ਪ੍ਰਤੱਖ ਵੇਖਾਲਿਆ = ਦਿਖਾ ਦਿੱਤਾ ਹੈ ਕਿ ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਸਭ = ਸਾਰਾ ਕੁਝ ਬਾਦਿ = ਬੇਅਰਥ ਹੀ ਹੈ **ਵਾ:** ਸਾਰਾ ਸੰਸਾਰ ਬਾਦਿ = ਝਗੜਿਆਂ ਵਿਚ ਹੀ ਪਿਆ ਹੋਇਆ ਹੈ।

## ਸਾਕਤ ਦੁਰਜਨ ਭਰਮਿਆ; ਜੋ ਲਗੇ ਦੂਜੈ ਸਾਦਿ ॥

ਉਨ੍ਹਾਂ ਸਾਕਤ = ਸ਼ਕਤੀ ਦੇ ਉਪਾਸ਼ਕ ਪੁਰਖਾਂ ਦਾ ਦੁਰਜਨ = ਖੋਟਿਆਂ ਪੁਰਖਾਂ ਦੀ ਸੰਗਤ ਕਰਕੇ ਚਿੱਤ ਹਰ ਵਕਤ ਭਰਮਿਆ = ਭਰਮਦਾ ਰਹਿੰਦਾ ਹੈ, ਜੋ = ਜਿਹੜੇ ਦੂਜੈ = ਦ੍ਵੈਤ ਦੇ ਸਾਦਿ = ਸੁਆਦ ਵਿਚ ਲੱਗੇ ਹੋਏ ਹਨ **ਵਾ:** ਜਿਹੜੇ ਦੂਜਿਆਂ ਨੂੰ ਦ੍ਵੈਤ ਵਿਚ ਪਾ ਕੇ ਜੁਦੈਗੀ ਪਾਉਣ ਲੱਗੇ ਹੋਏ ਹਨ **ਵਾ:** ਜਿਹੜੇ ਆਤਮਾਨੰਦ ਰੂਪੀ ਰਸ ਨੂੰ ਛੱਡ ਕੇ ਦੂਜੈ = ਦੂਸਰੇ ਵਿਸ਼ਿਆਂ ਦੇ ਸੁਆਦਾਂ ਵਿਚ ਲੱਗੇ ਹੋਏ ਹਨ।

## ਜਨ ਨਾਨਕਿ, ਹਰਿ ਪ੍ਰਭੁ ਬੁਝਿਆ; ਗੁਰ ਸਤਿਗੁਰ ਕੈ ਪਰਸਾਦਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸਾਂ ਨੇ ਤਾਂ ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ ਪ੍ਰਭੁ = ਪਰਮੇਸ਼ਰ ਦੇ ਤਾਈਂ ਬੁਝਿਆ = ਬੁੱਝ ਲਿਆ ਹੈ, ਪਰ ਬੁਝਿਆ ਗੁਰ = ਚੇਤਨ, ਪੂਜਨੀਕ ਸਤਿਗੁਰਾਂ ਕੈ = ਦੇ ਪਰਸਾਦਿ = ਅਨੁਗ੍ਰਹੁ (ਕਿਰਪਾ) ਕਰਕੇ ਹੈ, ਭਾਵ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਬੁੱਝਣਾ ਕੀਤਾ ਹੈ ॥੨॥

## ਪਉੜੀ ॥ ਥਟਣਹਾਰੈ ਥਾਟੁ; ਆਪੇ ਹੀ ਥਟਿਆ ॥

ਸੰਸਾਰ ਦੀ ਥਾਟੁ = ਬਣਾਵਟ ਨੂੰ ਥਟਣਹਾਰੈ = ਬਣਾਉਣ ਵਾਲੇ ਪਰਮੇਸ਼ਰ ਨੇ ਆਪੇ = ਆਪ ਹੀ ਥਟਿਆ = ਬਣਾਇਆ ਹੈ, ਭਾਵ ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਤੇ ਸਥੂਲ ਤੱਤਾਂ ਦੁਆਰਾ ਸਥੂਲ ਸ੍ਰਿਸ਼ਟੀ ਦੀ ਥਾਟ ਨੂੰ ਬਣਾਇਆ ਹੈ।

## ਆਪੇ ਪੂਰਾ ਸਾਹੁ; ਆਪੇ ਹੀ ਖਟਿਆ ॥

ਪਰਮੇਸ਼ਰ ਆਪੇ = ਆਪ ਹੀ ਸਤਿਗੁਰੂ ਰੂਪ ਪੂਰਾ = ਪੂਰਨ ਸਾਹੁ = ਸ਼ਾਹੂਕਾਰ ਹੈ ਅਤੇ ਆਪੇ = ਆਪ ਹੀ ਸਤਿਗੁਰੂ ਰੂਪ ਸ਼ਾਹੂਕਾਰ ਦੇ ਪਾਸੋਂ ਜਗਿਆਸੂ ਰੂਪ ਹੋ ਕੇ ਨਾਮ ਅੰਮ੍ਰਿਤ, ਬ੍ਰਹਮ ਗਿਆਨ ਦੀ ਦਾਤ ਨੂੰ ਖਟਿਆ = ਖੱਟਣ ਵਾਲਾ ਹੈ।

**ਅਥਵਾ** ਪਰਮੇਸ਼ਰ ਆਪ ਹੀ ਪੂਰਾ ਸ਼ਾਹੂਕਾਰ ਹੈ ਅਤੇ ਆਪਣੇ ਆਪ ਦੇ ਵਿਚ ਆਪ ਹੀ ਤੱਤਬੇਤਾ ਰੂਪ ਹੋ ਕੇ ਖਟਿਆ = ਮਿਲਿਆ ਹੋਇਆ ਹੈ।

## ਆਪੇ ਕਰਿ ਪਾਸਾਰੁ; ਆਪੇ ਰੰਗ ਰਟਿਆ ॥

ਪਰਮੇਸ਼ਰ ਨੇ ਆਪੇ = ਆਪ ਹੀ ਸਰਗੁਣ ਸਰੂਪ ਨੂੰ ਧਾਰ ਕਰਿ = ਕਰਕੇ ਸੰਸਾਰ ਨੂੰ ਪਾਸਾਰੁ = ਪਸਾਰਨਾ ਕੀਤਾ ਹੈ ਅਤੇ ਆਪੇ = ਆਪ ਹੀ ਸਾਰਿਆਂ ਰੰਗਾਂ ਦੇ ਵਿਚ ਰਟਿਆ = ਰੱਤਿਆ ਭਾਵ ਤਦਾਕਾਰ ਹੋਇਆ ਹੈ **ਵਾ:** ਚਾਰ ਖਾਣੀਆਂ ਦੇ ਉੱਤਮ, ਮੱਧਮ ਕਨਿਸ਼ਟ ਤੇ ਅਧਮ ਜੀਵ ਜੰਤਾਂ ਰੂਪੀ ਰੰਗਾਂ ਦੇ ਵਿਚ ਰੱਤਿਆ ਹੋਇਆ ਹੈ।

## ਕੁਦਰਤਿ ਕੀਮ ਨ ਪਾਇ; ਅਲਖ ਬ੍ਰਹਮਟਿਆ ॥

('ਬ੍ਰਹਮੱਟਿਆ' ਦਾ ਉਚਾਰਣ ਅੱਧਕ ਸਹਿਤ ਹੈ)

ਜੋ ਅਲਖ = ਲੱਖਣ ਤੋਂ ਰਹਿਤ ਬ੍ਰਹਮਟਿਆ (ਬ੍ਰਹਮ + ਅਟਿਆ) ਬ੍ਰਹਮ ਸਾਰੇ ਅਟਿਆ = ਪੂਰਿਆ ਹੋਇਆ ਹੈ, ਉਸ ਦੀ ਕੁਦਰਤਿ = ਸ਼ਕਤੀ ਦੀ ਕੀਮ = ਕੀਮਤ ਕਿਸੇ ਪਾਸੋਂ ਵੀ ਨ = ਨਹੀਂ ਪਾਇ = ਪੈ ਸਕਦੀ।

## ਅਗਮ ਅਥਾਹ ਬੇਅੰਤ; ਪਰੈ ਪਰਟਿਆ ॥

('ਪਰੱਟਿਆ' ਦਾ ਉਚਾਰਣ ਅੱਧਕ ਸਹਿਤ ਹੈ)

ਉਹ ਪਰਮੇਸ਼ਰ ਮਨ ਦੇ ਸੰਕਲਪਾਂ ਵਿਕਲਪਾਂ ਕਰਕੇ ਅਗੰਮ **ਵਾ:** ਸ਼ਾਸਤ੍ਰਾਂ ਕਰਕੇ ਅਗੰਮ ਸ਼ਕਤੀ ਵਿਰਤੀ ਕਰਕੇ ਅਥਾਹ = ਥਾਹ ਤੋਂ ਰਹਿਤ, ਬੇਅੰਤ = ਅੰਤ ਤੋਂ ਰਹਿਤ ਹੈ, ਭਾਵ ਜੋ ਦੁਨੀਆਂ ਦੇ ਅੰਦਾਜ਼ੇ ਨਾਲ ਗਿਣਤੀ ਵਿਚ ਨਹੀਂ ਆਉਂਦਾ, ਪੁਨਾ ਪਰੈ ਪਰਟਿਆ = ਪਰ੍ਹੇ ਤੋਂ ਪਰ੍ਹੇ ਹੈ **ਵਾ:** ਪਰੈ = ਪਰਾ ਰੂਪ ਬ੍ਰਹਮ ਆਪ ਹੀ ਸਾਰਿਆਂ ਥਾਵਾਂ ਵਿਚ ਪਰਟਿਆ = ਪੂਰਿਆ ਹੋਇਆ ਹੈ।

## ਆਪੇ ਵਡ ਪਾਤਿਸਾਹੁ; ਆਪਿ ਵਜੀਰਟਿਆ ॥

('ਵਜੀਰਟਿਆ' ਦਾ ਉਚਾਰਣ ਅੱਧਕ ਰਹਿਤ ਹੈ)

ਪਰਮੇਸ਼ਰ ਆਪੇ = ਆਪ ਹੀ ਵਡ = ਵੱਡਾ ਪਾਤਸ਼ਾਹ ਹੈ, ਜਿਸ ਨੇ ਬ੍ਰਹਮਾ, ਵਿਸ਼ਨੂੰ ਸ਼ਿਵ ਜੀ ਨੌਕਰ ਰੱਖੇ ਹੋਏ ਹਨ, ਅਤੇ ਆਪ ਹੀ ਪ੍ਰਤੱਖ ਵਜੀਰਟਿਆ = ਵਜ਼ੀਰ ਰੂਪ ਹੈ **ਵਾ:** ਸੰਤ ਰੂਪ ਵਜ਼ੀਰ ਹੈ **ਵਾ:** ਬ੍ਰਹਮ ਆਪ ਹੀ ਵੱਡਾ ਪਾਤਸ਼ਾਹ ਹੈ ਅਤੇ ਆਪ ਹੀ ਸਤਿਗੁਰੂ ਰੂਪ ਵਿਚ (ਵਜੀਰ + ਅਟਿਆ) ਵਜ਼ੀਰ ਰੂਪ ਹੈ ਅਤੇ ਆਪ ਹੀ ਆਪਣੇ ਸਰੂਪ ਵਿਚ ਅਟਿਆ = ਪੂਰਿਆ ਹੋਇਆ ਹੈ।

## ਕੋਇ ਨ ਜਾਣੈ ਕੀਮ; ਕੇਵਡੁ ਮਟਿਆ ॥

ਉਸ ਸੱਚ ਸਰੂਪ ਦੀ ਕੋਇ = ਕੋਈ ਵੀ ਕੀਮ = ਕੀਮਤ ਨ = ਨਹੀਂ ਜਾਣੈ = ਜਾਣ ਸਕਦਾ ਕਿ ਉਸ ਦਾ ਬਣਾਇਆ ਹੋਇਆ ਬ੍ਰਹਮੰਡ ਰੂਪ ਮਟਿਆ = ਮੱਟ (ਅਸਥਾਨ) ਕੇਵਡੁ = ਕਿੱਡਾ ਕੁ ਵੱਡਾ ਹੈ।

## ਸਚਾ ਸਾਹਿਬੁ ਆਪਿ; ਗੁਰਮੁਖਿ ਪਰਗਟਿਆ ॥੧॥

ਉਹ ਪਰਮੇਸ਼ਰ ਆਪਣਾ ਆਪ ਰੂਪ ਹੋਣ ਕਰਕੇ ਮਾਇਆ ਬਿਰਤੀ ਦੁਆਰਾ ਸਚਾ ਸਾਹਿਬੁ = ਮਾਲਕ ਹੈ ਅਤੇ ਆਪ ਹੀ ਗੁਰਾਂ ਦੁਆਰਾ ਗੁਰਮੁਖਾਂ ਦੇ ਹਿਰਦੇ ਵਿਚ ਪਰਗਟਿਆ = ਪ੍ਰਗਟ ਹੋਇਆ, ਹੁੰਦਾ ਹੈ ॥੧॥

## ਸਲੋਕੁ ਮਃ ੫ ॥

ਇਸ ਸਲੋਕ ਵਿਚ ਇਕ ਪ੍ਰੇਮੀ ਪੁਰਖ ਵੱਲੋਂ ਗੁਰਮੁਖ ਗੁਰਸਿੱਖ ਦੇ ਅੱਗੇ ਬੇਨਤੀ ਕੀਤੀ ਹੈ ਕਿ :

## ਸੁਣਿ ਸਜਣ ਪ੍ਰੀਤਮ ਮੇਰਿਆ; ਮੈ ਸਤਿਗੁਰੁ ਦੇਹੁ ਦਿਖਾਲਿ ॥

ਹੇ ਮੇਰਿਆ = ਮੇਰੇ ਮਨ ਬਾਨੀ ਦੇ ਸੱਜਣ ਪ੍ਰੀਤਮ = ਪਿਆਰੇ **ਵਾ:** ਪ੍ਰਭੂ ਨਾਮ ਨੂੰ ਸ੍ਰਵਣ ਕਰਨ ਵਾਲਿਆ ਸਜਣ = ਮਿੱਤਰਾ, ਮੰਨਣ ਕਰਨ ਵਾਲਿਆ ਮੇਰਿਆ ਪ੍ਰੀਤਮ = ਪਿਆਰਿਆ ! ਤੂੰ ਮੇਰੀ ਬੇਨਤੀ ਨੂੰ ਸੁਣਨਾ ਕਰ, ਮੈ = ਮੈਨੂੰ ਸਤਿਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਦਿਖਾਲਿ = ਦਿਖਾ ਦੇਹੁ = ਦੇਣਾ ਕਰ।

***ਪ੍ਰਸ਼ਨ :*** *ਗੁਰਾਂ ਨੂੰ ਕੀ ਭੇਟਾ ਦੇਵੇਂਗਾ ?*
***ਉੱਤਰ :***

## ਹਉ ਤਿਸੁ ਦੇਵਾ ਮਨੁ ਆਪਣਾ; ਨਿਤ ਹਿਰਦੈ ਰਖਾ ਸਮਾਲਿ ॥

ਜਿਹੜਾ ਮੈਨੂੰ ਗੁਰੂ ਸਾਹਿਬ ਦੇ ਦਰਸ਼ਨ ਕਰਾ ਦੇਵੇਗਾ, ਹਉ = ਮੈਂ ਤਿਸੁ = ਉਸ ਦੇ ਅੱਗੇ ਆਪਣਾ ਮਨ ਭੇਟਾ ਕਰ ਦੇਵਾ = ਦੇਵਾਂਗਾ **ਵਾ:** ਮੈਂ ਉਸ ਗੁਰੂ ਦੇ ਅੱਗੇ ਆਪਣਾ ਮਨ ਭੇਟਾ ਕਰ ਦੇਵਾਂਗਾ ਅਤੇ ਨਿਤ = ਨਿਤਾਪ੍ਰਤੀ ਹਿਰਦੈ = ਰਿਦੇ ਦੇ ਵਿਚ ਸਤਿਗੁਰਾਂ ਨੂੰ ਸਮਾਲਿ = ਯਾਦ ਰਖਾ = ਰੱਖਾਂਗਾ **ਵਾ:** ਸਤਿਗੁਰਾਂ ਦੇ ਉਪਦੇਸ਼ ਦੁਆਰਾ ਪ੍ਰਾਪਤ ਕੀਤੇ ਸ਼ੁੱਭ ਗੁਣਾਂ ਨੂੰ ਸਮਾਲਿ = ਸੰਭਾਲ ਕੇ ਰੱਖਾਂਗਾ। ਕਿਉਂਕਿ :

## ਇਕਸੁ ਸਤਿਗੁਰ ਬਾਹਰਾ; ਧ੍ਰਿਗੁ ਜੀਵਣੁ ਸੰਸਾਰਿ ॥

ਇਕਸੁ = ਇਕ ਸਤਿਗੁਰਾਂ ਦੀ ਪ੍ਰਾਪਤੀ ਤੋਂ ਬਾਹਰਾ = ਬਗ਼ੈਰ ਸੰਸਾਰ ਦੇ ਵਿਚ ਜੀਵਣੁ = ਜਿਉਣਾ ਧ੍ਰਿਗੁ = ਧ੍ਰਿਕਾਰਯੋਗ ਹੈ।

## ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ; ਜਿਨ ਸਦ ਹੀ ਵਰਤੈ ਨਾਲਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨਾਂ ਨੂੰ ਸਤਿਗੁਰਾਂ ਨੇ ਆਪਣੇ ਨਾਲ ਮਿਲਾਇਓਨੁ = ਮੇਲਣਾ ਕੀਤਾ ਹੈ, ਜਿਨ = ਜਿਨ੍ਹਾਂ ਦਾ ਮਨ ਸਦ = ਹਮੇਸ਼ਾ ਹੀ ਹਰੀ ਦੇ ਨਾਲਿ = ਸਾਥ ਵਰਤੈ = ਵਰਤਦਾ ਹੈ।

ਭਾਵ ਜਿਨ੍ਹਾਂ ਉੱਤੇ ਪਰਮੇਸ਼ਰ ਦਿਆਲੂ ਹੋਇਆ ਹੈ **ਵਾ:** ਜਿਨ੍ਹਾਂ ਦੇ ਵਾਹਿਗੁਰੂ ਸਦਾ ਅੰਗ-ਸੰਗ ਹੋ ਕੇ ਵਰਤਦਾ ਹੈ।

**ਅਥਵਾ** ਜਿਨ੍ਹਾਂ ਨੂੰ ਸਤਿਗੁਰਾਂ ਨਾਲ ਮਿਲਾਉਣਾ ਕੀਤਾ ਹੈ, ਸਦਾ ਹੀ ਉਨ੍ਹਾਂ ਦੇ ਨਾਲ ਹਰੀ ਵਰਤਦਾ ਹੈ।

**ਅਥਵਾ** ਜਿਨ੍ਹਾਂ ਸਤਿਗੁਰਾਂ ਨਾਲ ਪਰਮੇਸ਼ਰ ਸਦਾ ਅੰਗ-ਸੰਗ ਹੋ ਕੇ ਨਾਲ ਹੀ ਵਰਤਦਾ ਹੈ, ਉਨ੍ਹਾਂ ਸਤਿਗੁਰਾਂ ਨੇ ਜਨਾਂ ਨੂੰ ਪਰਮੇਸ਼ਰ ਨਾਲ ਮਿਲਾਉਣਾ ਕੀਤਾ ਹੈ ॥੧॥

### ਮਃ ੫ ॥

## ਮੇਰੈ ਅੰਤਰਿ ਲੋਚਾ ਮਿਲਣ ਕੀ; ਕਿਉ ਪਾਵਾ ਪ੍ਰਭ ਤੋਹਿ ॥

ਹੇ ਪਰਮੇਸ਼ਰ ! ਮੇਰੈ = ਸਾਡੇ ਹਿਰਦੇ ਅੰਤਰਿ = ਵਿਚ ਤੇਰੇ ਸੱਚ ਸਰੂਪ ਦੇ ਮਿਲਣ ਕੀ = ਦੀ ਲੋਚਾ = ਇੱਛਾ ਲੱਗ ਰਹੀ ਹੈ, ਇਸ ਲਈ ਹੇ ਪ੍ਰਭ = ਪਰਮੇਸ਼ਰ ਜੀ ! ਮੈਂ ਤੋਹਿ = ਤੈਨੂੰ ਕਿਉ = ਕਿਵੇਂ ਪਾਵਾ = ਪਾਉਣਾ ਕਰਾਂ ?

ਇਸ ਸਲੋਕ ਦੀ ਦੂਸਰੀ ਪੰਗਤੀ ਵਿਚ ਅਕਾਸ਼ ਬਾਣੀ ਦੁਆਰਾ ਪਰਮੇਸ਼ਰ ਨੇ ਜਗਿਆਸੂ ਜਨ ਨੂੰ ਉੱਤਰ ਦਿੱਤਾ ਹੈ।

## ਕੋਈ ਐਸਾ ਸਜਣੁ ਲੋੜਿ ਲਹੁ; ਜੋ ਮੇਲੇ ਪ੍ਰੀਤਮੁ ਮੋਹਿ ॥

ਕੋਈ ਐਸਾ = ਅਜਿਹਾ ਮਨ, ਬਾਣੀ **ਵਾ:** ਸ੍ਵਣ, ਮੰਨਣ, ਨਿਧਿਆਸਣ ਕਰਨ ਵਾਲਾ ਸਜਣੁ = ਮਿੱਤਰ ਲੋੜਿ = ਲੱਭ ਲਹੁ = ਲੈਣਾ ਕਰ, ਜੋ = ਜਿਹੜਾ ਮੋਹਿ = ਮੈਂ ਪ੍ਰੀਤਮੁ = ਪਿਆਰੇ ਨਾਲ ਤੈਨੂੰ ਮੇਲੇ = ਮਿਲਾ ਦੇਵੇ।

**ਅਥਵਾ** ਹੇ ਪਰਮੇਸ਼ਰ ! ਮੈਂ ਕੋਈ ਅਜਿਹਾ ਗੁਰੂ ਸੱਜਣ ਲੱਭ ਲੈਣਾ ਕਰਾਂ, ਹੇ ਪ੍ਰੀਤਮੁ = ਪਿਆਰੇ ! ਜਿਹੜਾ ਮੈਨੂੰ ਤੇਰੇ ਨਾਲ ਮਿਲਾ ਦੇਵੇ ! ਜਦੋਂ ਸੰਕਲਪ ਕੀਤਾ ਤਾਂ ਪੂਰੇ ਗੁਰੂ ਜੀ ਮਿਲ ਗਏ। ਅਤੇ

## ਗੁਰਿ ਪੂਰੈ ਮੇਲਾਇਆ; ਜਤ ਦੇਖਾ ਤਤ ਸੋਇ ॥

ਫੇਰ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਹਰੀ ਨਾਲ ਮੇਲਾਇਆ = ਮਿਲਾਉਣਾ ਕੀਤਾ ਹੈ, ਹੁਣ ਜਤ = ਜਿਥੇ ਵੀ ਦੇਖਾ = ਵੇਖਦਾ ਹਾਂ, ਤਤ = ਉਥੇ ਸੋਇ = ਉਹ ਪਰਮੇਸ਼ਰ ਆਪ ਹੀ ਹੈ।

## ਜਨ ਨਾਨਕ ਸੋ ਪ੍ਰਭੁ ਸੇਵਿਆ; ਤਿਸੁ ਜੇਵਡੁ ਅਵਰੁ ਨ ਕੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨਾਂ ਨੇ ਸੋ = ਉਸ ਪ੍ਰਭੁ = ਸਮਰੱਥ ਪਰਮੇਸ਼ਰ ਨੂੰ ਸੇਵਿਆ = ਸੇਵਨ ਕੀਤਾ ਹੈ, ਕਿਉਂਕਿ ਤਿਸੁ = ਉਸ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਇ = ਕੋਈ ਵੀ ਨ = ਨਹੀਂ ਹੈ **ਵਾ:** ਅਵਰ ਅਸਥਾਨ ਵਿਚ ਹੋਰ ਕੋਈ ਵੀ ਨਹੀਂ ਹੈ ॥੨॥

## ਪਉੜੀ ॥ ਦੇਵਣਹਾਰੁ ਦਾਤਾਰੁ; ਕਿਤੁ ਮੁਖਿ ਸਾਲਾਹੀਐ ॥

ਹੇ ਭਾਈ ! ਜੋ ਨਾਮ, ਗਿਆਨ, ਰੋਜ਼ੀ, ਪਦਾਰਥ ਆਦਿ ਸਭ ਦੇਵਣਹਾਰੁ = ਦਾਤਾਂ ਦੇਣ ਵਾਲਾ

ਦਾਤਾਰੁ = ਦਾਤਾ ਪਰਮੇਸ਼ਰ ਹੈ, ਉਸ ਨੂੰ ਕਿਤੁ = ਕਿਹੜੇ ਮੁਖਿ = ਮੂੰਹ ਨਾਲ ਸਾਲਾਹੀਐ = ਸਲਾਹੁਣਾ ਕਰੀਏ, ਕਿਉਂਕਿ ਉਸ ਦੀ ਸਿਫ਼ਤ ਬੇਅੰਤ ਹੈ।

## ਜਿਸੁ ਰਖੈ ਕਿਰਪਾ ਧਾਰਿ; ਰਿਜਕੁ ਸਮਾਹੀਐ ॥

ਜਿਸ ਉੱਤੇ ਆਪਣੀ ਕਿਰਪਾ = ਦਇਆ ਦ੍ਰਿਸ਼ਟੀ ਧਾਰਨ ਕਰਕੇ ਵਾਹਿਗੁਰੂ ਆਪਣੀ ਸ਼ਰਨ ਵਿਚ ਰਖੈ = ਰੱਖ ਲੈਂਦਾ ਹੈ, ਉਸ ਨੂੰ ਰਿਜ਼ਕ ਸਮਾਹੀਐ = ਉਪੜਾਉਂਦਾ ਹੈ **ਵਾ:** ਉਹ ਪਰਮੇਸ਼ਰ ਸਾਰਿਆਂ ਥਾਵਾਂ ਵਿਚ ਸਮਾਇਆ ਹੋਇਆ ਹੈ ਤੇ ਸਭ ਨੂੰ ਰੋਜ਼ੀ ਵੀ ਆਪ ਹੀ ਦਿੰਦਾ ਹੈ **ਵਾ:** ਜਿਸ ਨੂੰ ਪਰਮੇਸ਼ਰ ਨਾਮ ਦਾ ਰਿਜ਼ਕ ਦਿੰਦਾ ਹੈ, ਉਹ ਸ੍ਵੈ ਸਰੂਪ ਵਿਚ ਸਮਾਹੀਐ = ਸਮਾਅ ਜਾਂਦਾ ਹੈ।

## ਕੋਇ ਨ ਕਿਸ ਹੀ ਵਸਿ; ਸਭਨਾ ਇਕ ਧਰ ॥

ਕੋਇ = ਕੋਈ ਵੀ ਕਿਸਹੀ = ਕਿਸੇ ਦੇ ਵਸਿ = ਅਧੀਨ ਨ = ਨਹੀਂ ਰੱਖਿਆ ਹੋਇਆ, ਸਭਨਾ = ਸਾਰਿਆਂ ਦੀ ਇਕ ਧਰ = ਟੇਕ ਪਰਮੇਸ਼ਰ ਹੀ ਹੈ **ਵਾ:** ਸਭਨਾਂ ਦਾ ਇਕ ਪਰਮੇਸ਼ਰ ਹੀ ਧਰ = ਆਸਰਾ ਰੂਪ ਹੈ।

## ਪਾਲੇ ਬਾਲਕ ਵਾਗਿ; ਦੇ ਕੈ ਆਪਿ ਕਰ ॥

ਪਰਮੇਸ਼ਰ ਆਪਿ = ਆਪਣਾ ਕਿਰਪਾ ਰੂਪੀ ਕਰ = ਹੱਥ ਦੇ ਕੈ = ਕਰਕੇ ਆਪਣੇ ਪਿਆਰੇ ਸੰਤਾਂ ਭਗਤਾਂ ਦੀ ਬਾਲਕ = ਬੱਚਿਆਂ ਵਾਗਿ = ਵਾਂਗੂੰ ਪਾਲੇ = ਪਾਲਣਾ ਕਰਦਾ ਹੈ।

## ਕਰਦਾ ਅਨਦ ਬਿਨੋਦ; ਕਿਛੂ ਨ ਜਾਣੀਐ ॥

ਜੋ ਪ੍ਰਭੂ ਅਨੰਦ ਦਾਇਕ ਬਿਨੋਦ = ਕੌਤਕਾਂ ਨੂੰ ਕਰਦਾ ਹੈ, ਉਸ ਕੌਤਕਾਂ ਦਾ ਕਿਛੂ = ਕੁਝ ਵੀ ਅੰਤ ਨ = ਨਹੀਂ ਜਾਣੀਐ = ਜਾਣਿਆ ਜਾਂਦਾ।

## ਸਰਬ ਧਾਰ ਸਮਰਥ; ਹਉ ਤਿਸੁ ਕੁਰਬਾਣੀਐ ॥

ਜੋ ਸਰਬ = ਸਾਰਿਆਂ ਨੂੰ ਆਪਣੇ ਆਸਰੇ ਧਾਰ = ਧਾਰਨ ਵਾਲਾ ਸਮਰਥ = ਸਰਬ ਸ਼ਕਤੀਵਾਨ ਸਰਬ ਕਲਾ ਸਮਰੱਥ ਪਰਮੇਸ਼ਰ ਹੈ, ਹਉ = ਮੈਂ ਤਿਸੁ = ਉਸ ਵਾਹਿਗੁਰੂ ਤੋਂ ਸਦਾ ਕੁਰਬਾਣੀਐ = ਬਲਿਹਾਰ ਜਾਂਦਾ ਹਾਂ।

## ਗਾਈਐ ਰਾਤਿ ਦਿਨੰਤੁ; ਗਾਵਣ ਜੋਗਿਆ ॥

ਉਸ ਗਾਵਣ = ਗਾਉਣੇ ਜੋਗਿਆ = ਲਾਇਕ ਪਰਮੇਸ਼ਰ ਦੇ ਗੁਣਾਂ ਨੂੰ ਰਾਤ ਦਿਨੰਤੁ = ਦਿਨੇ ਗਾਈਐ = ਗਾਉਣਾ ਕਰੀਏ **ਵਾ:** ਰਾਤ ਦੇ ਅੰਤ ਵੇਲੇ ਸਵੇਰੇ ਤੇ ਦਿਨ ਦੇ ਅੰਤ ਵੇਲੇ ਸ਼ਾਮ ਨੂੰ ਉਸ ਪਰਮੇਸ਼ਰ ਦੇ ਗੁਣ ਗਾਉਣਾ ਕਰੀਏ।

## ਜੋ ਗੁਰ ਕੀ ਪੈਰੀ ਪਾਹਿ; ਤਿਨੀ ਹਰਿ ਰਸੁ ਭੋਗਿਆ ॥੨॥

ਜੋ = ਜਿਹੜੇ ਗੁਰਾਂ ਕੀ = ਦੀ ਪੈਰੀ = ਚਰਨੀਂ ਆਪਣੇ ਆਪ ਨੂੰ ਪਾਹਿ = ਪਾਉਂਦੇ ਹਨ, ਤਿਨੀ = ਉਨ੍ਹਾਂ ਨੇ ਹਰਿ = ਪਰਮੇਸ਼ਰ ਪ੍ਰਾਪਤੀ ਦੇ ਰਸੁ = ਅਨੰਦ **ਵਾ:** ਬ੍ਰਹਮਾਨੰਦ ਰੂਪੀ ਰਸ ਨੂੰ ਭੋਗਿਆ = ਮਾਣਿਆ ਹੈ ॥੨॥

## ਸਲੋਕ ਮਃ ੫ ॥

ਜਦੋਂ ਸੁਲਹੀ ਤੇ ਸੁਲਭੀ ਖ਼ਾਂ ਸ੍ਰੀ ਅੰਮ੍ਰਿਤਸਰ ਸਾਹਿਬ 'ਤੇ ਚੜ੍ਹਾਈ ਕਰ ਕੇ ਆ ਰਹੇ ਸਨ ਅਤੇ ਦੋਨੋਂ

ਰਸਤੇ ਵਿਚ ਹੀ ਮਰ ਗਏ, ਉਸ ਵਕਤ ਸਤਿਗੁਰਾਂ ਨੇ ਬਹੁਤ ਸਾਰੇ ਰੱਖਿਆ ਦੇ ਸ਼ਬਦ ਉਚਾਰਨ ਕੀਤੇ, ਜਿਨ੍ਹਾਂ ਵਿੱਚੋਂ ਇਕ ਇਹ ਵੀ ਸਲੋਕ ਹੈ।

## ਭੀੜਹੁ, ਮੋਕਲਾਈ ਕੀਤੀਅਨੁ; ਸਭ ਰਖੇ ਕੁਟੰਬੈ ਨਾਲਿ ॥

ਹੇ ਭਾਈ ! ਪਰਮੇਸ਼ਰ ਨੇ ਆਪ ਹੀ ਭੀੜਹੁ = ਭੀੜਾ, ਬਿਪਤਾ ਤੋਂ ਮੋਕਲਾਈ = ਛੁਡਾਉਣਾ ਕੀਤੀਅਨੁ = ਕੀਤਾ ਹੈ ਅਤੇ ਤੁਹਾਨੂੰ ਤੇ ਸਾਨੂੰ ਸਭ = ਸਾਰੇ ਕੁਟੰਬੈ = ਪਰਿਵਾਰ **ਵਾ:** ਗੁਰਸਿੱਖਾਂ ਰੂਪੀ ਸਾਰੇ ਪਰਿਵਾਰ ਦੇ ਨਾਲਿ = ਸਾਥ ਰਖੇ = ਰੱਖਣਾ ਕੀਤਾ ਹੈ।

**ਅਥਵਾ** ਪਰਮੇਸ਼ਰ ਨੇ ਜਗਿਆਸੂ ਜਨਾਂ ਨੂੰ ਕਾਮ ਆਦਿ ਵਿਕਾਰਾਂ ਦੀ ਜਮਾਂ, ਕਾਲ ਦੀ ਭੀੜਹੁ = ਬਿਪਤਾ ਤੋਂ ਮੋਕਲਾਈ = ਮੋਕਲੇ, ਛੁਡਾਉਣਾ ਕੀਤਾ ਹੈ ਅਤੇ ਉਨ੍ਹਾਂ ਦੇ ਸਤਸੰਗੀ ਸਾਰੇ ਪਰਿਵਾਰ ਦੀ ਵੀ ਨਾਲ ਹੀ ਰੱਖਿਆ ਕੀਤੀ ਹੈ **ਵਾ:** ਸਾਰੇ ਦੈਵੀ ਸੰਪਦਾ ਰੂਪੀ ਪਰਿਵਾਰ ਦੀ ਨਾਲ ਹੀ ਰੱਖਿਆ ਕੀਤੀ ਹੈ, ਭਾਵ ਉਨ੍ਹਾਂ ਦਾ ਸ਼ਾਂਤੀ ਰੂਪੀ ਇਸਤ੍ਰੀ ਗਿਆਨ ਰੂਪੀ ਪੁੱਤਰ ਆਦਿ ਇਹ ਪਰਿਵਾਰ ਹੈ।

## ਕਾਰਜ ਆਪਿ ਸਵਾਰਿਅਨੁ; ਸੋ ਪ੍ਰਭ ਸਦਾ ਸਭਾਲਿ ॥

ਜਿਸ ਪਰਮੇਸ਼ਰ ਨੇ ਆਪ ਹੀ ਬ੍ਰਹਮ ਗਿਆਨ ਦੀ ਪ੍ਰਾਪਤੀ ਦੇ, ਵਿਵਹਾਰਕ, ਪਰਮਾਰਥਕ ਆਦਿ ਸਾਰੇ ਕਾਰਜ ਸਵਾਰਿਅਨੁ = ਸੰਵਾਰ ਦਿੱਤੇ ਹਨ, ਸੋ = ਉਸ ਪ੍ਰਭ = ਪਰਮੇਸ਼ਰ ਨੂੰ ਸਦਾ = ਹਮੇਸ਼ਾ ਸਭਾਲਿ = ਸੰਭਾਲਣਾ, ਯਾਦ ਕਰੋ।

## ਪ੍ਰਭੁ ਮਾਤ ਪਿਤਾ, ਕੰਠਿ ਲਾਇਦਾ; ਲਹੁੜੇ ਬਾਲਕ ਪਾਲਿ ॥

ਪ੍ਰਭੁ = ਪਰਮੇਸ਼ਰ ਮਾਤ = ਮਾਂ ਪਿਤਾ = ਪਿਓ ਵਾਂਗੂ ਜਗਿਆਸੂ ਜਨਾਂ ਨੂੰ ਅਭੇਦ ਨਿਸਚੇ ਰੂਪੀ ਕੰਠਿ = ਗਲ ਦੇ ਨਾਲ ਲਾਇਦਾ = ਲਾਉਂਦਾ ਹੈ ਅਤੇ ਲਹੁੜੇ = ਛੋਟੇ ਬਾਲਕ = ਬੱਚਿਆਂ ਵਾਂਗੂੰ ਪਾਲਿ = ਪਾਲਣਾ ਕਰਦਾ ਹੈ **ਵਾ:** ਜਿਵੇਂ ਮਾਤਾ ਪਿਤਾ ਛੋਟੇ ਬੱਚਿਆਂ ਨੂੰ ਗੋਦੀ ਚੁੱਕ ਕੇ ਪਾਲਣਾ ਕਰਦੇ ਹਨ, ਇਉਂ ਪਰਮੇਸ਼ਰ ਜਗਿਆਸੂ ਰੂਪ ਬਾਲਕੇ ਨੂੰ ਸਮਾਧ ਰੂਪੀ ਕੁੱਛੜ ਚੁੱਕ ਚੁੱਕ ਕੇ ਪਾਲਣਾ ਕਰ ਰਿਹਾ ਹੈ।

## ਦਇਆਲ ਹੋਏ ਸਭ ਜੀਅ ਜੰਤ੍ਰ; ਹਰਿ ਨਾਨਕ ਨਦਰਿ ਨਿਹਾਲ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦ ਹਰਿ = ਪਰਮੇਸ਼ਰ ਨੇ ਕਿਰਪਾ ਨਦਰਿ = ਦ੍ਰਿਸ਼ਟੀ ਨਾਲ ਨਿਹਾਲ = ਤੱਕਣਾ ਕੀਤਾ, ਤਦ ਸਭ = ਸਾਰੇ ਜੀਅ = ਸਥੂਲ ਜੀਵ ਤੇ ਜੰਤ੍ਰ = ਸੂਖਮ ਜੀਵ ਸਾਡੇ ਉੱਤੇ ਦਇਆਲ = ਕ੍ਰਿਪਾਲੂ ਹੋਏ = ਹੋ ਗਏ ॥੧॥

[ਅੰਗ ੯੫੮]

## ਮਃ ੫ ॥

## ਵਿਣੁ ਤੁਧੁ ਹੋਰੁ ਜਿ ਮੰਗਣਾ; ਸਿਰਿ ਦੁਖਾ ਕੈ ਦੁਖ ॥

ਹੇ ਪਰਮੇਸ਼ਰ ! ਤੁਧੁ = ਤੇਰੇ ਨਾਮ **ਵਾ:** ਤੇਰੀ ਪ੍ਰਾਪਤੀ ਤੋਂ ਵਿਣੁ = ਬਗ਼ੈਰ ਹੋਰ ਜਿ = ਜਿਹੜਾ ਪਦਾਰਥਾਂ ਦਾ ਮੰਗਣਾ ਹੈ ਜਾਂ ਕਿਸੇ ਹੋਰ ਦੇ ਪਾਸੋਂ ਮੰਗਣਾ ਹੈ, ਉਹ ਦੁੱਖਾਂ ਕੈ = ਦੇ ਸਿਰਿ = ਸ਼੍ਰੋਮਣੀ ਦੁਖ ਹੈ **ਵਾ:** ਦੁੱਖਾਂ ਵਿੱਚੋਂ ਸ਼੍ਰੋਮਣੀ ਜੰਮਣ ਮਰਣ ਦਾ ਦੁਖ ਪਿਆ ਰਹਿੰਦਾ ਹੈ **ਵਾ:** ਦੁੱਖਾਂ ਵਿੱਚੋਂ ਸ਼ਿਰੋਮਣੀ ਅਗਿਆਨ ਦਾ ਦੁਖ ਚਿੰਬੜਨੇ ਕਰਕੇ ਜੰਮਣਾ ਮਰਣਾ ਪਿਆ ਰਹਿੰਦਾ ਹੈ।

## ਦੇਹਿ ਨਾਮੁ, ਸੰਤੋਖੀਆ; ਉਤਰੈ ਮਨ ਕੀ ਭੁਖ ॥

ਹੇ ਪਰਮੇਸ਼ਰ ! ਮੈਨੂੰ ਨਾਮ ਦੀ ਦਾਤ ਦੇਹਿ = ਦੇ ਕੇ ਸੰਤੋਖੀਆ = ਸੰਤੁਸ਼ਟ **ਵਾ:** ਸੰਤੋਖ ਦੇ ਸਹਿਤ ਕਰਨਾ ਕਰ **ਵਾ:** ਸੰਤੋਖੀਆ = ਸਬਰ ਵਾਲੇ ਗੁਰਮੁਖਾਂ **ਵਾ:** ਗੁਰਾਂ ਦੀ ਸੰਗਤ ਦੁਆਰਾ ਨਾਮ ਦੀ ਦਾਤ ਦੇਣਾ ਕਰ, ਜਿਸ ਕਰਕੇ ਮੇਰੇ ਮਨ = ਚਿੱਤ ਵਿੱਚੋਂ ਪਦਾਰਥਾਂ ਕੀ = ਦੀ ਸਾਰੀ ਭੁੱਖ ਉਤਰੈ = ਉਤਰ ਜਾਵੇ।

## ਗੁਰਿ ਵਣੁ ਤਿਣੁ ਹਰਿਆ ਕੀਤਿਆ; ਨਾਨਕ ਕਿਆ ਮਨੁਖ ॥੨॥

ਜਿਸ ਗੁਰਿ = ਸਤਿਗੁਰਾਂ ਨੇ ਪ੍ਰਤੱਖ ਵਣੁ = ਬ੍ਰਿਛਾਂ ਤੇ ਤਿਣੁ = ਕੱਖਾਂ ਨੂੰ ਆਪਣੀ ਸ਼ਕਤੀ ਨਾਲ **ਵਾ:** ਸ਼ਬਦ ਗਾ ਕੇ ਹਰਿਆ = ਹਰਾ ਭਰਾ ਕੀਤਿਆ = ਕੀਤਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਗੁਰਾਂ ਨੂੰ ਮਨੁਖ = ਪੁਰਖ ਦੇ ਤਾਈਂ ਸੁਧਾਰਨਾ ਕਿਆ = ਕੀ ਔਖਾ ਹੈ **ਵਾ:** ਮਨੁੱਖ ਦੀ ਕਲਿਆਣ ਕਰਨੀ ਕੀ ਔਖੀ ਹੈ **ਵਾ:** ਮਨੁੱਖ ਨੂੰ ਸ਼ੁੱਭ ਗੁਣਾਂ ਨਾਲ ਹਰੇ ਭਰੇ ਕਰਨਾ ਕੀ ਔਖਾ ਹੈ ਭਾਵ ਕੋਈ ਔਖਾ ਨਹੀਂ ਹੈ।

**ਅਥਵਾ** ਜਿਸ ਗੁਰਾਂ ਨੇ ਵਣ ਦੀ ਨਿਆਈਂ ਸਰੀਰ ਤੇ ਤ੍ਰਿਣ ਦੀ ਨਿਆਈਂ ਇੰਦਰਿਆਂ ਨੂੰ ਨਾਮ ਦੇ ਨਾਲ ਹਰੇ ਭਰੇ ਕੀਤਾ, ਉਸ ਗੁਰਾਂ ਨੂੰ ਛੱਡ ਕੇ ਮਨੁੱਖ ਦੀ ਕੀ ਆਸਾ ਕਰਨੀ ਹੈ, ਭਾਵ ਕੋਈ ਆਸਾ ਨਹੀਂ ਕਰਨੀ ਚਾਹੀਦੀ ॥੨॥

## ਪਉੜੀ ॥ ਸੋ ਐਸਾ ਦਾਤਾਰੁ; ਮਨਹੁ ਨ ਵੀਸਰੈ ॥

ਸੋ = ਉਹ ਐਸਾ = ਅਜਿਹਾ ਦਾਤਾਰੁ = ਦਾਤਾ ਗੁਰੂ, ਪਰਮੇਸ਼ਰ ਮਨਹੁ = ਹਿਰਦੇ ਵਿੱਚੋਂ ਕਦੇ ਵੀ ਨ = ਨਹੀਂ ਵੀਸਰੈ = ਭੁੱਲਣਾ ਚਾਹੀਦਾ।

## ਘੜੀ ਨ ਮੁਹਤੁ ਚਸਾ; ਤਿਸੁ ਬਿਨੁ, ਨਾ ਸਰੈ ॥

ਨਾ ਹੀ ਇਕ ਘੜੀ, ਨਾ ਹੀ ਮੁਹਤੁ = ਅੱਧੀ ਘੜੀ ਤੇ ਨਾ ਹੀ ਚਸਾ ਭਰ ਬਲਕਿ ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਉੱਕਾ ਹੀ ਸਰੈ = ਸਰ ਨਾ = ਨਹੀਂ ਸਕਦਾ।

## ਅੰਤਰਿ ਬਾਹਰਿ ਸੰਗਿ; ਕਿਆ ਕੋ ਲੁਕਿ ਕਰੈ ॥

ਉਹ ਅੰਤਰਿ = ਅੰਦਰ ਸੁਆਸ ਜਾਂਦਿਆਂ ਨਾਲ ਹੈ ਤੇ ਸੁਆਸ ਦੇ ਬਾਹਰ ਆਉਂਦਿਆਂ ਵੀ ਨਾਲ ਹੈ **ਵਾ:** ਸਾਰੇ ਸੰਸਾਰ ਦੇ ਅੰਦਰ ਬਾਹਰ ਅੰਗ-ਸੰਗ ਹੈ, ਉਸ ਵਾਹਿਗੁਰੂ ਤੋਂ ਕਿਆ = ਕੀ ਕੋ = ਕੋਈ ਲੁਕਿ = ਛੁਪਾ ਕਰ ਸਕਦਾ ਹੈ, ਭਾਵ ਕੁਝ ਨਹੀਂ ਕਰ ਸਕਦਾ।

## ਜਿਸੁ ਪਤਿ ਰਖੈ ਆਪਿ; ਸੋ ਭਵਜਲੁ ਤਰੈ ॥

ਜਿਸ ਪੁਰਖ ਦੀ ਪਤਿ = ਇੱਜ਼ਤ ਸੱਚੇ ਪਾਤਸ਼ਾਹ ਆਪ ਰਖੈ = ਰੱਖਦਾ ਹੈ, ਸੋ = ਉਹ ਭਵਜਲੁ = ਸੰਸਾਰ-ਸਮੁੰਦ੍ਰ ਤੋਂ ਤਰੈ = ਤਰ ਜਾਂਦਾ ਹੈ।

## ਭਗਤੁ ਗਿਆਨੀ ਤਪਾ; ਜਿਸੁ ਕਿਰਪਾ ਕਰੈ ॥

ਉਹੋ ਹੀ ਪ੍ਰੇਮਾ ਭਗਤੀ ਕਰਨ ਵਾਲਾ ਭਗਤ, ਸ੍ਵੈ ਸਰੂਪ ਦੇ ਤਾਈਂ ਜਾਨਣ ਵਾਲਾ ਗਿਆਨੀ = ਗਿਆਨਵਾਨ ਤੇ ਚਿੱਤ ਦੀ ਇਕਾਗਰਤਾ ਰੂਪੀ ਤਪ ਕਰਨ ਵਾਲਾ ਤਪਾ ਹੈ **ਵਾ:** ਸੇਵਾ ਕਰਨ ਵਾਲਾ ਤਪਾ ਹੈ, ਜਿਸ ਉੱਤੇ ਪਰਮੇਸ਼ਰ ਕਿਰਪਾ = ਦਇਆ ਦ੍ਰਿਸ਼ਟੀ ਕਰੈ = ਕਰਦਾ ਹੈ।

## ਸੋ ਪੂਰਾ ਪਰਧਾਨੁ; ਜਿਸ ਨੋ ਬਲੁ ਧਰੈ ॥

ਜਿਸ ਉੱਤੇ ਪ੍ਰਤੱਖ ਬਲੁ = ਜ਼ੋਰ **ਵਾ:** ਨਾਮ, ਗਿਆਨ, ਵਿਵੇਕ ਦਾ ਬਲੁ ਧਰੈ = ਧਾਰ, ਰੱਖ ਦਿੰਦਾ ਹੈ, ਸੋ = ਉਹੀ ਲੋਕ-ਪ੍ਰਲੋਕ ਵਿਚ ਪਰਧਾਨੁ = ਮੁਖੀ ਹੈ **ਵਾ:** ਇਸ ਲੋਕ ਵਿਚ ਕਾਮ ਕ੍ਰੋਧ ਨੂੰ ਜਿੱਤ ਕੇ ਪ੍ਰਲੋਕ ਵਿਚ ਮੁਖੀ ਹੈ।

## ਜਿਸਹਿ ਜਰਾਏ ਆਪਿ; ਸੋਈ ਅਜਰੁ ਜਰੈ ॥

ਜਿਸਹਿ = ਜਿਸ ਨੂੰ ਅਜਰ ਸ਼ਕਤੀ ਆਪ ਜਰਾਏ = ਜਰਾ ਦੇਵੇ, ਸੋਈ = ਉਹੋ ਹੀ ਅਜਰੁ = ਨਾ ਜਰੇ ਜਾਂ ਸਕਣ ਵਾਲੀ ਅਵਸਥਾ ਨੂੰ ਜਰੈ = ਜਰ ਸਕਦਾ ਹੈ **ਵਾ:** ਉਹੋ ਨਾ ਜਰੇ ਜਾਣ ਵਾਲੇ ਕਾਮ ਕ੍ਰੋਧ ਆਦਿ ਵਿਕਾਰਾਂ ਨੂੰ ਜਰ ਭਾਵ ਰੋਕ ਕੇ ਰੱਖਦਾ ਹੈ।

## ਤਿਸਹੀ ਮਿਲਿਆ ਸਚੁ; ਮੰਤ੍ਰੁ ਗੁਰ, ਮਨਿ ਧਰੈ ॥੩॥

ਤਿਸਹੀ = ਉਸ ਨੂੰ ਸਚੁ = ਸੱਚਾ ਅਕਾਲ ਪੁਰਖ ਜਾਂ ਸੱਚ ਸਰੂਪ ਮਿਲਿਆ = ਪ੍ਰਾਪਤ ਹੋਇਆ ਹੈ, ਜਿਹੜਾ ਗੁਰੂ ਸਾਹਿਬ ਦੇ ਮੰਤ੍ਰੁ = ਉਪਦੇਸ਼ ਨੂੰ ਹਰ ਵਕਤ ਮਨਿ = ਹਿਰਦੇ ਵਿਚ ਵਸਾ ਕੇ ਧਰੈ = ਰੱਖਦਾ ਹੈ ॥੩॥

## ਸਲੋਕੁ ਮਃ ੫ ॥

## ਧੰਨੁ ਸੁ ਰਾਗ ਸੁਰੰਗੜੇ; ਆਲਾਪਤ ਸਭ ਤਿਖ ਜਾਇ ॥

ਸੁ = ਉਹ ਰਾਗ ਅਤੇ ਸੁਰੰਗੜੇ = ਰਾਗਾਂ ਦੇ ਪੁੱਤਰ ਧੰਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਦੇ ਆਲਾਪਤ = ਅਲਾਪਦਿਆਂ, ਉਚਾਰਦਿਆਂ ਸਭ = ਸਾਰੀ ਤਿਖ = ਤ੍ਰਿਸ਼ਨਾ ਆਦਿ ਦੀ ਪਿਆਸ ਚਲੀ ਜਾਇ = ਜਾਂਦੀ ਹੈ।

**ਅਥਵਾ** ਉਹ ਰਾਗ = ਪ੍ਰੇਮ ਧੰਨਤਾ ਦੇ ਯੋਗ ਹੈ, ਜਿਸ ਕਰਕੇ ਹਰੀ ਦਾ ਜਸ ਉਚਾਰਨ ਕਰਕੇ ਸਾਰੀ ਤ੍ਰਿਸ਼ਨਾ ਰੂਪੀ ਪਿਆਸ ਚਲੀ ਜਾਂਦੀ ਹੈ ਤੇ ਸੁਰੰਗੜੇ = ਸ੍ਰੇਸ਼ਟ ਅਨੰਦ ਦੀ ਪ੍ਰਾਪਤੀ ਵਾਲੇ ਹੋਈਦਾ ਹੈ।

## ਧੰਨੁ ਸੁ ਜੰਤ ਸੁਹਾਵੜੇ; ਜੋ ਗੁਰਮੁਖਿ ਜਪਦੇ ਨਾਉ ॥

ਸੁ = ਉਹ ਜੰਤ = ਜੀਵ ਸੁਹਾਵੜੇ = ਸ਼ੋਭਨੀਕ ਤੇ ਧੰਨੁ = ਧੰਨਤਾ ਦੇ ਯੋਗ ਹਨ, ਜੋ = ਜਿਹੜੇ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਦੇ ਨਾਉ = ਨਾਮ ਨੂੰ ਜਪਦੇ = ਸਿਮਰਨਾ ਕਰਦੇ ਹਨ।

## ਜਿਨੀ ਇਕ ਮਨਿ ਇਕੁ ਅਰਾਧਿਆ; ਤਿਨ ਸਦ ਬਲਿਹਾਰੈ ਜਾਉ ॥

ਜਿਨਿ = ਜਿਨ੍ਹਾਂ ਨੇ ਇਕ = ਇਕਾਗਰ ਮਨਿ = ਚਿੱਤ ਹੋ ਕੇ ਇਕ ਅਕਾਲ ਪੁਰਖ ਨੂੰ ਅਰਾਧਿਆ = ਸਿਮਰਨਾ ਕੀਤਾ ਹੈ **ਵਾ:** ਇਕਾਗਰ ਚਿੱਤ ਹੋ ਕੇ ਇਕ ਮਨਿ = ਸ਼੍ਰੋਮਣੀ ਪਰਮੇਸ਼ਰ ਨੂੰ ਅਰਾਧਨਾ ਕੀਤਾ ਹੈ, ਤਿਨ = ਉਨ੍ਹਾਂ ਪਿਆਰਿਆਂ ਤੋਂ ਅਸੀਂ ਸਦ = ਹਮੇਸ਼ਾ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ।

## ਤਿਨ ਕੀ ਧੂੜਿ ਹਮ ਬਾਛਦੇ; ਕਰਮੀ ਪਲੈ ਪਾਇ ॥

ਤਿਨ = ਉਨ੍ਹਾਂ ਪਿਆਰਿਆਂ ਕੀ = ਦੀ ਹਮ = ਅਸੀਂ ਚਰਨ ਧੂੜਿ = ਧੂੜੀ ਬਾਛਦੇ = ਚਾਹੁੰਦੇ ਹਾਂ, ਪਰ ਉਹ ਚਰਨ ਧੂੜ **ਵਾ:** ਸ਼ਰਧਾ ਰੂਪੀ ਧੂੜ ਨਿਸ਼ਕਾਮ ਕਰਮੀ = ਕਰਮਾਂ ਵਾਲਿਆਂ ਦੇ ਹੀ ਰਿਦੇ ਰੂਪ ਪਲੈ = ਪੱਲੇ ਵਿਚ ਪਾਇ = ਪੈਂਦੀ ਹੈ।

## ਜੋ ਰਤੇ ਰੰਗਿ ਗੋਵਿਦ ਕੈ; ਹਉ ਤਿਨ ਬਲਿਹਾਰੈ ਜਾਉ ॥

ਜੋ = ਜਿਹੜੇ ਗੁਰਮੁਖ ਜਨ ਗੋਵਿਦ = ਪਰਮੇਸ਼ਰ ਕੈ = ਦੇ ਪ੍ਰੇਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਹਉ = ਅਸੀਂ ਤਿਨ = ਉਨ੍ਹਾਂ ਦੇ ਉਪਰੋਂ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ। ਅਤੇ

## ਆਖਾ ਬਿਰਥਾ ਜੀਅ ਕੀ; ਹਰਿ ਸਜਣੁ ਮੇਲਹੁ ਰਾਇ ॥

ਉਨ੍ਹਾਂ ਗੁਰਮੁਖ ਜਨਾਂ ਦੇ ਪਾਸ ਜਾ ਕੇ ਅਸੀਂ ਆਪਣੇ ਜੀਅ = ਹਿਰਦੇ ਕੀ = ਦੀ ਬਿਰਥਾ = ਪੀੜਾ, ਹਾਲਤ ਆਖਾ = ਕਥਨ ਕਰਦੇ ਹਾਂ ਕਿ ਸਾਨੂੰ ਰਾਇ = ਪ੍ਰਕਾਸ਼ ਸਰੂਪ ਹਰਿ = ਪਰਮੇਸ਼ਰ ਸੱਜਣ ਦੇ ਨਾਲ ਮੇਲਹੁ = ਮੇਲ ਦੇਣਾ ਕਰੋ। ਫੇਰ ਜੋ ਗੁਰਮੁਖ ਜਨ ਅੱਗੋਂ ਕਹਿੰਦੇ ਹਨ, ਉਹ ਅਗਲੀ ਤੁਕ ਵਿਚ ਗੁਰੂ ਜੀ ਅੰਕਿਤ ਕਰਦੇ ਹਨ :

## ਗੁਰਿ ਪੂਰੈ ਮੇਲਾਇਆ; ਜਨਮ ਮਰਣ ਦੁਖੁ ਜਾਇ ॥

ਹੇ ਭਾਈ ! ਜਿਵੇਂ ਸਾਨੂੰ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਹਰੀ ਦੇ ਨਾਲ ਮੇਲਾਇਆ = ਮਿਲਾਉਣਾ ਕੀਤਾ ਹੈ, ਉਵੇਂ ਤੁਹਾਨੂੰ ਵੀ ਪੂਰਿਆਂ ਗੁਰਾਂ ਨੇ ਪਰਮੇਸ਼ਰ ਨਾਲ ਮਿਲਾ ਦੇਣਾ ਹੈ, ਜਿਸ ਕਰਕੇ ਜੰਮਣ ਮਰਣ ਦਾ ਦੁਖ ਚਲਿਆ ਜਾਇ = ਜਾਵੇਗਾ।

**ਅਥਵਾ** ਜਿਨ੍ਹਾਂ ਨੂੰ ਪੂਰਿਆਂ ਗੁਰਾਂ ਨੇ ਆਪਣੇ ਨਾਲ ਮਿਲਾ ਲਿਆ ਹੈ, ਉਨ੍ਹਾਂ ਦਾ ਜੰਮਣ ਮਰਣ ਦਾ ਦੁਖ ਚਲਿਆ ਜਾਂਦਾ ਹੈ।

## ਜਨ ਨਾਨਕ, ਪਾਇਆ ਅਗਮ ਰੂਪੁ; ਅਨਤ ਨ ਕਾਹੂ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਅਗਮ = ਗੰਮਤਾ ਤੋਂ ਰਹਿਤ ਪਰਮੇਸ਼ਰ ਦੇ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦੇ ਮਨ ਵਾਹਿਗੁਰੂ ਨੂੰ ਛੱਡ ਕੇ ਅਨਤ = ਹੋਰ ਕਾਹੂ = ਕਿਸੇ ਵੀ ਪਾਸੇ ਨ = ਨਹੀਂ ਜਾਇ = ਜਾਂਦਾ **ਵਾ:** ਜਿਵੇਂ ਜਦ ਨਦੀ ਸਮੁੰਦ੍ਰ ਵਿਚ ਮਿਲ ਜਾਵੇ ਤਾਂ ਫਿਰ ਨਦੀ ਹੋਰ ਖੇਤਾਂ ਆਦਿ ਵਾਲੇ ਪਾਸੇ ਜਾ ਕੇ ਨਹੀਂ ਸੁੱਕਦੀ, ਇਸੇ ਤਰ੍ਹਾਂ ਉਨ੍ਹਾਂ ਗੁਰਮੁਖਾਂ ਦਾ ਜੀਵਨ ਵਾਹਿਗੁਰੂ ਨੂੰ ਛੱਡ ਕੇ ਹੋਰ ਕਿਸੇ ਪਾਸੇ ਨਹੀਂ ਜਾਂਦਾ ॥੧॥

## ਮਃ ੫ ॥

## ਧੰਨੁ ਸੁ ਵੇਲਾ, ਘੜੀ ਧੰਨੁ; ਧਨੁ ਮੂਰਤੁ ਪਲੁ ਸਾਰੁ ॥

ਸੁ = ਉਹ ਵੇਲਾ = ਵਕਤ ਵੀ ਧੰਨੁ = ਧੰਨਤਾ ਦੇ ਯੋਗ ਹੈ, ਜਿਸ ਵੇਲੇ ਗੁਰੂ ਸਾਹਿਬ ਜੀ ਦੇ ਦਰਸ਼ਨ ਕੀਤੇ, ਉਹ ਘੜੀ ਵੀ ਧੰਨੁ = ਧੰਨਤਾ ਦੇ ਯੋਗ ਹੈ, ਜਿਸ ਵੇਲੇ ਗੁਰੂ ਸਾਹਿਬ ਜੀ ਨੇ ਆਪਣੇ ਸੰਗਤ ਦੇ ਨਾਲ ਮੇਲ ਲਿਆ, ਉਹ ਮੂਰਤੁ = ਮਹੂਰਤ ਭਾਵ ਦੋ ਘੜੀਆਂ ਦਾ ਸਮਾਂ ਵੀ ਧੰਨੁ = ਧੰਨਤਾ ਯੋਗ ਹੈ, ਜਿਸ ਵੇਲੇ ਸੰਗਤ ਵਿਚ ਬੈਠ ਕੇ ਗੁਰ ਦਾ ਉਪਦੇਸ਼ **ਵਾ:** ਗੁਰਾਂ ਦਾ ਕੀਰਤਨ ਸੁਣਿਆ, ਉਹ ਪਲ ਵੀ ਸਾਰੁ = ਸ੍ਰੇਸ਼ਟ ਤੇ ਧੰਨਤਾ ਯੋਗ ਹੈ, ਜਿਸ ਵੇਲੇ ਗੁਰਾਂ ਨੇ ਆਪ ਕਿਹਾ ਕਿ ਤੁਸੀਂ ਆਪਣੇ ਪ੍ਰਸ਼ਨ ਦੱਸਣਾ ਕਰੋ, ਭਾਵ ਆਪਣਾ ਸਾਰ ਰੂਪ ਦੀ ਪ੍ਰਾਪਤੀ ਵਾਲਾ ਪ੍ਰਸ਼ਨ ਸਾਡੇ ਕੋਲੋਂ ਪੁੱਛਣਾ ਕਰੋ।

## ਧੰਨੁ ਸੁ ਦਿਨਸੁ ਸੰਜੋਗੜਾ; ਜਿਤੁ ਡਿਠਾ ਗੁਰ ਦਰਸਾਰੁ ॥

ਸੁ = ਉਹ ਦਿਨਸੁ = ਦਿਨ ਦਾ ਸੰਜੋਗੜਾ = ਸੰਜੋਗ ਵੀ ਧੰਨੁ = ਧੰਨਤਾ ਦੇ ਯੋਗ ਹੈ, ਜਿਤੁ = ਜਿਸ ਵਿਚ ਗੁਰ = ਸਤਿਗੁਰੂ ਸਾਹਿਬ ਜੀ ਦਾ ਦਰਸਾਰੁ = ਦਰਸ਼ਨ ਡਿਠਾ = ਵੇਖਣਾ ਕੀਤਾ ਹੈ।

**ਅਥਵਾ** ਜਿਸ ਸਮੇਂ ਵਿਚ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਨੂੰ ਵੇਖਿਆ ਅਤੇ ਉਪਦੇਸ਼ ਦੁਆਰਾ ਗਿਆਨ ਰੂਪ ਦਿਨ ਦੀ ਪ੍ਰਾਪਤੀ ਕਰਕੇ ਬ੍ਰਹਮ ਦੇ ਨਾਲ ਸੰਜੋਗੜਾ = ਸੰਬੰਧ ਹੋ ਗਿਆ।

### ਦੂਸਰਾ ਅਰਥ

**ਧੰਨੁ ਸੁ ਵੇਲਾ, ਘੜੀ ਧੰਨੁ; ਧਨੁ ਮੂਰਤੁ ਪਲੁ ਸਾਰੁ ॥**

ਉਹ ਵੇਲਾ ਵੀ ਧੰਨਤਾ ਦੇ ਯੋਗ ਹੈ, ਜਿਸ ਵੇਲੇ ਮਨੁੱਖਾ ਜਨਮ ਪ੍ਰਾਪਤ ਹੋਇਆ ਅਤੇ ਉਹ ਘੜੀ ਵੀ ਧੰਨਤਾ ਦੇ ਯੋਗ ਹੈ, ਜਿਸ ਵੇਲੇ ਮਨੁੱਖਾ ਜਨਮ ਵਿਚ ਸਤਸੰਗੀ ਬਣੇ ਅਤੇ ਜਦੋਂ ਸੰਗਤ ਵਿਚ ਮਿਲ ਕੇ ਕੀਰਤਨ ਸੁਣਿਆ, ਉਹ ਮੂਰਤੁ = ਮਹੂਰਤ, ਦੋ ਘੜੀਆਂ ਦਾ ਸਮਾਂ ਵੀ ਧੰਨਤਾ ਦੇ ਯੋਗ ਹੈ ਅਤੇ ਜਿਸ ਵੇਲੇ ਸਤਸੰਗਤ ਦੇ ਪ੍ਰਤਾਪ ਕਰਕੇ ਵਾਹਿਗੁਰੂ ਚੇਤੇ ਆਇਆ, ਉਹ ਪਲ ਵੀ ਸ੍ਰੇਸ਼ਟ ਹੈ।

**ਧੰਨੁ ਸੁ ਦਿਨਸੁ ਸੰਜੋਗੜਾ; ਜਿਤੁ ਡਿਠਾ ਗੁਰ ਦਰਸਾਰੁ ॥**

ਸਤਿਗੁਰਾਂ ਦੇ ਸੰਜੋਗ ਵਾਲਾ ਉਹ ਦਿਨ ਵੀ ਧੰਨਤਾ ਦੇ ਯੋਗ ਹੈ **ਵਾ:** ਉਹ ਸਮਾਂ ਵੀ ਧੰਨਤਾ ਦੇ ਯੋਗ ਹੈ, ਜਿਸ ਵੇਲੇ ਗੁਰਾਂ ਦੁਆਰਾ ਬ੍ਰਹਮ ਗਿਆਨ ਰੂਪੀ ਦਿਨ ਦਾ ਸੰਜੋਗ ਹੋਇਆ ਅਤੇ ਜਿਸ ਵੇਲੇ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਨੂੰ ਵੇਖਣਾ ਕੀਤਾ।

## ਮਨ ਕੀਆ ਇਛਾ ਪੂਰੀਆ; ਹਰਿ ਪਾਇਆ ਅਗਮ ਅਪਾਰੁ ॥

ਉਸ ਵੇਲੇ ਮਨ = ਚਿੱਤ ਕੀਆ = ਦੀਆਂ ਸਾਰੀਆਂ ਇਛਾ = ਕਾਮਨਾਵਾਂ ਪੂਰੀਆ = ਪੂਰਨ ਹੋ ਗਈਆਂ, ਜਿਸ ਵੇਲੇ ਅਗਮ = ਗਮਤਾ ਤੋਂ ਰਹਿਤ ਤੇ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ।

## ਹਉਮੈ ਤੁਟਾ ਮੋਹੜਾ; ਇਕੁ ਸਚੁ ਨਾਮੁ ਆਧਾਰੁ ॥

ਸਤਿਗੁਰਾਂ ਦੀ ਕਿਰਪਾ ਸਦਕਾ ਇਕ ਸਚੁ = ਸੱਚੇ ਪਰਮੇਸ਼ਰ ਦੇ ਨਾਮ ਦਾ ਆਧਾਰੁ = ਆਸਰਾ ਲੈਣ ਕਰਕੇ ਹਉਮੈ ਵੀ ਨਾਸ਼ ਹੋ ਗਈ ਤੇ ਮੋਹੜਾ = ਮੋਹ ਵੀ ਤੁਟਾ = ਟੁੱਟ ਗਿਆ ਹੈ **ਵਾ:** ਹਉਮੈ ਰੂਪੀ ਮੋਹੜਾ[੧] = ਫਲ੍ਹਾ ਵੀ ਟੁੱਟ ਗਿਆ ਹੈ।

## ਜਨੁ ਨਾਨਕੁ ਲਗਾ ਸੇਵ ਹਰਿ; ਉਧਰਿਆ ਸਗਲ ਸੰਸਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਅਸੀਂ ਜਨੁ = ਦਾਸਾ-ਭਾਵ ਧਾਰ ਕੇ ਹਰਿ = ਪਰਮੇਸ਼ਰ ਦੀ ਆਪ ਨਾਮ ਜਪਣੇ ਤੇ ਹੋਰਨਾਂ ਨੂੰ ਜਪਾਉਣ ਰੂਪ ਸੇਵ = ਟਹਿਲ ਵਿਚ ਲਗਾ = ਲੱਗਣਾ ਕੀਤਾ, ਤਦੋਂ ਐਸੀ ਸੇਵਾ ਦਿੱਤੀ ਜਿਸ ਕਰਕੇ ਸਗਲ = ਸਾਰਾ ਸੰਸਾਰੁ = ਜਗਤ ਹੀ ਉਧਰਿਆ = ਉਧਰ ਗਿਆ।

**ਵਾ:** ਸਤਸੰਗਤ ਕਰਨ ਵਾਲਾ ਸਾਰਾ ਸੰਸਾਰ ਵੀ ਉਧਰਿਆ = ਮੁਕਤ ਹੋ ਗਿਆ ॥੨॥

## ਪਉੜੀ ॥ ਸਿਫਤਿ ਸਲਾਹਣੁ ਭਗਤਿ; ਵਿਰਲੇ ਦਿਤੀਅਨੁ ॥

ਪਰਮੇਸ਼ਰ ਨੇ ਸਿਫਤਿ = ਉਸਤਤ, ਸਲਾਹਣੁ = ਸ਼ਲਾਘਾ ਤੇ ਕੀਰਤਨ ਭਗਤਿ = ਭਗਤੀ ਕਰਨ ਦੀ

---

੧. ਸਾਰੇ ਪਿੰਡ ਨੂੰ ਜੋ ਕੰਧ ਦੀ ਵਾੜ ਦਿੱਤੀ ਹੋਈ ਹੁੰਦੀ ਹੈ, ਉਸ ਕੰਧ ਦੇ ਵਿਚ ਜੋ ਦਰਵਾਜ਼ਾ ਲੱਗਾ ਹੋਇਆ ਹੁੰਦਾ ਹੈ, ਉਸ ਨੂੰ ਖੋਲ੍ਹੋ ਤਾਂ ਪਿੰਡ ਵਿਚ ਪ੍ਰਵੇਸ਼ ਕਰ ਸਕਦਾ ਹੈ, ਉਸ ਨੂੰ ਮੋਹੜਾ ਕਹਿੰਦੇ ਹਨ **ਵਾ:** ਪਿੰਡ ਦੀ ਅਬਾਦੀ ਕਰਨ ਲਈ ਧਾਰਮਿਕ ਰੀਤ ਪਿੱਛੋਂ ਗੱਡਿਆ ਕੀਲਾ ਖੰਭਾ **ਵਾ:** ਜੋ ਵਲਗਣ ਲਈ ਝਾਫਾ ਹੁੰਦਾ ਹੈ, ਉਸ ਨੂੰ ਮੋਹੜਾ ਕਹਿੰਦੇ ਹਨ।

**ਵਾ:** ਸਿਫਤਿ = ਸਿਫ਼ਤੀ ਪਰਮੇਸ਼ਰ ਨੇ ਸਲਾਹਣ ਵਾਲੀ ਕੀਰਤਨ ਭਗਤਿ = ਭਗਤੀ ਦੀ ਦਾਤ ਕਿਸੇ ਵਿਰਲੇ = ਟਾਵੇਂ ਗੁਰਮੁਖ ਨੂੰ ਹੀ ਦਿਤੀਅਨੁ = ਦਿੱਤੀ ਹੈ, ਦੇਣਾ ਕੀਤਾ ਹੈ।

## ਸਉਪੇ ਜਿਸੁ ਭੰਡਾਰ; ਫਿਰਿ ਪੁਛ ਨ ਲੀਤੀਅਨੁ ॥

ਜਿਸ ਨੂੰ ਪਰਮੇਸ਼ਰ ਨੇ ਪ੍ਰੇਮਾ ਭਗਤੀ ਕਰਨ ਦਾ ਭੰਡਾਰ = ਖ਼ਜ਼ਾਨਾ ਸਉਪੇ = ਅਰਪ ਦਿੱਤਾ ਹੈ, ਉਸ ਤੋਂ ਫਿਰਿ = ਮੁੜ ਕੇ ਹਿਸਾਬ ਕਿਤਾਬ ਨ = ਨਹੀਂ ਪੁਛ = ਪੁੱਛ ਕੇ ਲੀਤੀਅਨੁ = ਲਿਆ ਕਿ ਕਿਥੇ ਖ਼ਰਚਿਆ ਹੈ।

## ਜਿਸ ਨੋ ਲਗਾ ਰੰਗੁ; ਸੇ ਰੰਗਿ ਰਤਿਆ ॥

ਜਿਸ ਨੋ = ਜਿਸ ਨੂੰ ਵਾਹਿਗੁਰੂ ਦੀ ਪ੍ਰਾਪਤੀ ਵਾਲਾ ਬਾਣੀ ਕਰਕੇ ਪ੍ਰੇਮ ਰੂਪੀ ਰੰਗ ਲਗਾ = ਲੱਗਿਆ ਹੋਇਆ ਹੈ, ਸੇ = ਉਹ ਮਨ ਕਰਕੇ ਵੀ ਪ੍ਰੇਮ ਰੂਪੀ ਰੰਗ ਵਿਚ ਰਤਿਆ = ਰੰਗਿਆ ਹੋਇਆ ਹੈ **ਵਾ:** ਉਸ ਦੀ ਸੰਗਤ ਕਰਕੇ ਹੋਰ ਅਧਿਕਾਰੀ ਪੁਰਖ ਵੀ ਰੰਗਿ = ਪ੍ਰੇਮ ਵਿਚ ਰੱਤਿਆ ਜਾਂਦਾ ਹੈ **ਵਾ:** ਉਹ ਵਾਹਿਗੁਰੂ ਦੀ ਪ੍ਰਾਪਤੀ ਦੇ ਰੰਗਿ = ਅਨੰਦ ਵਿਚ ਰੱਤਿਆ ਹੋਇਆ ਹੈ।

## ਓਨਾ ਇਕੋ ਨਾਮੁ ਅਧਾਰੁ; ਇਕਾ ਉਨ ਭਤਿਆ ॥

ਓਨਾ = ਉਨ੍ਹਾਂ ਪਿਆਰਿਆਂ ਨੂੰ ਇੱਕੋ ਪਰਮੇਸ਼ਰ ਦੇ ਨਾਮ ਦਾ ਹੀ ਅਧਾਰੁ = ਆਸਰਾ ਹੈ ਅਤੇ ਓਨਾ = ਉਨ੍ਹਾਂ ਦਾ ਇਕਾ = ਇੱਕੋ ਭਤਿਆ = ਤਰ੍ਹਾਂ ਦਾ ਸੁਭਾਅ ਹੈ, ਭਾਵ ਉਨ੍ਹਾਂ ਸਭ ਨੂੰ ਪਰਮਾਰਥ ਦੀ ਇੱਛਾ ਹੈ **ਵਾ:** ਉਨ੍ਹਾਂ ਦੇ ਹਿਰਦੇ ਵਿਚ ਇੱਕੋ ਸੱਚ ਸਰੂਪ ਦੇ ਪ੍ਰੋਖ ਗਿਆਨ ਦਾ ਭਤਿਆ = ਪ੍ਰਕਾਸ਼ ਹੈ।

## ਓਨਾ ਪਿਛੈ ਜਗੁ; ਭੁੰਚੈ ਭੋਗਈ ॥

ਉਨ੍ਹਾਂ ਨਾਮ ਰਸੀਏ ਸੰਤ ਜਨਾਂ ਦੇ ਪਿੱਛੇ ਲੱਗ ਕੇ ਜਗੁ = ਸੰਸਾਰ ਦੇ ਜੀਵਾਂ ਵਿੱਚੋਂ ਕੋਈ ਸਲੋਕ ਮੁਕਤੀ ਨੂੰ ਭੁੰਚੈ = ਭੁੰਚਦਾ ਭਾਵ ਛਕਦਾ ਹੈ, ਕੋਈ ਸਰੂਪ ਦੀ ਪ੍ਰਾਪਤੀ ਰੂਪ ਮੁਕਤੀ ਨੂੰ ਭੋਗਈ = ਭੋਗਦਾ ਹੈ।

## ਓਨਾ ਪਿਆਰਾ ਰਬੁ; ਓਨਾਹਾ ਜੋਗਈ ॥

ਉਨ੍ਹਾਂ ਨਾਮ ਰਸੀਏ ਸੰਤਾਂ ਦਾ ਸਭ ਤੋਂ ਪਿਆਰਾ ਰਬੁ = ਪਰਮੇਸ਼ਰ ਹੈ, ਕਿਉਂਕਿ ਓਨਾਹਾ = ਉਨ੍ਹਾਂ ਨੂੰ ਪਰਮੇਸ਼ਰ ਨੇ ਆਪਣੇ ਸਰੂਪ ਵਿਚ ਅਭੇਦ ਹੋਣ ਦੇ ਜੋਗਈ = ਲਾਇਕ ਬਣਾ ਲਿਆ ਹੈ।

## ਜਿਸੁ ਮਿਲਿਆ ਗੁਰੁ ਆਇ; ਤਿਨਿ ਪ੍ਰਭੁ ਜਾਣਿਆ ॥

ਜਿਸ ਕਿਸੇ ਨੂੰ ਵੀ ਪੂਰਾ ਗੁਰੁ = ਸਤਿਗੁਰੂ ਆਇ = ਆ ਕੇ ਮਿਲਿਆ ਹੈ, ਤਿਨਿ = ਉਨ੍ਹਾਂ ਨੇ ਪ੍ਰਭੁ = ਪਰਮੇਸ਼ਰ ਦੇ ਸਰੂਪ ਨੂੰ ਜਾਣਿਆ = ਜਾਣ ਲਿਆ ਹੈ।

## ਹਉ ਬਲਿਹਾਰੀ ਤਿਨ; ਜਿ ਖਸਮੈ ਭਾਣਿਆ ॥੪॥

ਹਉ = ਅਸੀਂ ਤਿਨ = ਉਨ੍ਹਾਂ ਗੁਰਮੁਖਾਂ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਜਿ = ਜਿਹੜੇ ਖਸਮੈ = ਮਾਲਕ ਪਰਮੇਸ਼ਰ ਨੂੰ ਭਾਣਿਆ = ਭਾਅ ਗਏ ਹਨ, ਚੰਗੇ ਲੱਗੇ ਹਨ॥੪॥

## ਸਲੋਕ ਮਃ ੫ ॥

ਸਤਿਗੁਰੂ ਜੀ ਇਸ ਸਲੋਕ ਵਿਚ ਆਪਣੀ ਅਵਸਥਾ **ਵਾ:** ਵਾਹਿਗੁਰੂ ਨਾਲ ਜੁੜੇ ਹੋਏ ਗੁਰਮੁਖਾਂ ਦੀ ਅਵਸਥਾ ਕਥਨ ਕਰਦੇ ਹਨ।

## ਹਰਿ ਇਕਸੈ ਨਾਲਿ ਮੈ ਦੋਸਤੀ; ਹਰਿ ਇਕਸੈ ਨਾਲਿ ਮੈ ਰੰਗੁ ॥

ਹੇ ਭਾਈ ! ਮੈ = ਮੇਰੀ ਇਕਸੈ = ਇਕ ਹਰਿ = ਪਰਮੇਸ਼ਰ ਦੇ ਨਾਲਿ = ਸਾਥ ਹੀ ਦੋਸਤੀ = ਮਿੱਤਰਤਾ ਹੈ **ਵਾ:** ਪ੍ਰੀਤ ਕਰਨ ਰੂਪ ਮਿੱਤਰਤਾ ਹੈ ਅਤੇ ਇਕਸੈ = ਇਕ ਹਰਿ = ਪਰਮੇਸ਼ਰ ਦੇ ਨਾਲਿ = ਸਾਥ ਹੀ ਮੈ = ਮੇਰਾ ਦਿਲ ਕਰਕੇ ਰੰਗੁ = ਪ੍ਰੇਮ ਹੈ।

## ਹਰਿ ਇਕੋ ਮੇਰਾ ਸਜਣੋ; ਹਰਿ ਇਕਸੈ ਨਾਲਿ ਮੈ ਸੰਗੁ ॥

ਇਕੋ = ਇਕ ਹਰਿ = ਪਰਮੇਸ਼ਰ ਹੀ ਮੇਰਾ ਮਨ ਬਾਣੀ ਕਰਕੇ **ਵਾ:** ਲੋਕ-ਪ੍ਰਲੋਕ ਦਾ ਪਿਆਰਾ ਸਜਣੋ = ਸਨੇਹੀ ਹੈ ਅਤੇ ਇਕਸੈ = ਇਕ ਹਰਿ = ਪਰਮੇਸ਼ਰ ਦੇ ਨਾਲਿ = ਸਾਥ ਹੀ ਮੈ = ਮੇਰਾ ਸਰੀਰ ਕਰਕੇ ਸੰਗੁ ਹੈ **ਵਾ:** ਸੰਬੰਧ ਹੈ।

## ਹਰਿ ਇਕਸੈ ਨਾਲਿ ਮੈ ਗੋਸਟੇ; ਮੁਹੁ ਮੈਲਾ, ਕਰੈ ਨ ਭੰਗੁ ॥

ਇਕਸੈ = ਇਕ ਹਰਿ = ਪਰਮੇਸ਼ਰ ਦੇ ਨਾਲਿ = ਸਾਥ ਹੀ ਮੈਂ ਬਾਣੀ ਕਰਕੇ ਗੋਸਟੇ = ਚਰਚਾ ਬਚਨ ਬਿਲਾਸ ਕਰਦਾ ਹਾਂ **ਵਾ:** (ਗੋ + ਇਸਟੇ) ਇਸਟੈ = ਪਿਆਰੀ ਗੋ = ਬਾਣੀ ਦੇ ਨਾਲ ਬਚਨ ਬਿਲਾਸ ਕਰਦਾ ਹਾਂ ਅਤੇ ਉਹ ਪਰਮੇਸ਼ਰ ਮੇਰੇ ਪਿਆਰ ਵਿਚ ਭੰਗੁ = ਭੰਗਣਾ, ਵਿਘਨ ਪਾ ਕਰਕੇ ਮੇਰਾ ਅੰਤਹਕਰਣ ਰੂਪੀ ਮੁਹੁ = ਮੁਖੜਾ ਵਿਕਾਰਾਂ, ਪਾਪਾਂ ਰੂਪੀ ਮੈਲ ਨਾਲ ਮੈਲਾ = ਮਲੀਨਤਾ ਵਾਲਾ ਨ = ਨਹੀਂ ਕਰੈ = ਕਰਦਾ **ਵਾ:** ਉਹ ਪਰਮੇਸ਼ਰ ਮੈਲਾ ਭਾਵ ਉਦਾਸ ਚੇਹਰਾ ਕਰਕੇ ਮੇਰੇ ਮਨ ਵਿਚ ਕੋਈ ਵੀ ਵਿਘਨ ਨਹੀਂ ਪਾਉਂਦਾ **ਵਾ:** ਉਹ ਭੰਗੁ = ਮੋੜ, ਫੇਰ ਕੇ ਮੁਖੜਾ ਮੈਲਾ ਨ = ਨਹੀਂ ਕਰਦਾ ਭਾਵ ਮੱਥੇ ਵਿਚ ਵੱਟ ਨਹੀਂ ਪਾਉਂਦਾ।

## ਜਾਣੈ ਬਿਰਥਾ ਜੀਅ ਕੀ; ਕਦੇ ਨ ਮੋੜੈ ਰੰਗੁ ॥

ਪਰਮੇਸ਼ਰ ਮੇਰੇ ਜੀਅ = ਹਿਰਦੇ ਕੀ = ਦੀ ਪ੍ਰੀਤ ਵਾਲੀ ਬਿਰਥਾ = ਪੀੜਾ, ਹਾਲਤ ਨੂੰ ਜਾਣੈ = ਜਾਣਦਾ ਹੈ, ਉਹ ਐਸੇ ਅਸਚਰਜ ਸੁਭਾਅ ਵਾਲਾ ਹੈ ਕਿ ਕਦੇ = ਕਦਾਚਿਤ ਵੀ ਬਖ਼ਸ਼ੇ ਹੋਏ ਰੰਗੁ = ਅਨੰਦ ਵੱਲੋਂ ਚਿੱਤ ਨੂੰ ਮੋੜੈ = ਮੋੜਦਾ ਨ = ਨਹੀਂ ਹੈ।

## ਹਰਿ ਇਕੋ ਮੇਰਾ ਮਸਲਤੀ ਭੰਨਣ; ਘੜਨ ਸਮਰਥੁ ॥

('ਮਸ-ਲਤੀ' ਉਚਾਰਣ ਹੈ)

ਜੋ ਜਗਤ ਨੂੰ ਭੰਨਣ = ਤੋੜਨ, ਪਰਲੋਂ ਕਰਨ ਅਤੇ ਘੜਨ ਭਾਵ ਪੈਦਾ ਕਰਨ ਨੂੰ ਸਮਰਥੁ = ਸਰਥ ਸ਼ਕਤੀਵਾਨ ਹੈ **ਵਾ:** ਸਰਬ ਕਲਾ ਸਮਰੱਥ ਹੈ **ਵਾ:** ਜੋ ਹਿਰਦੇ ਵਿੱਚੋਂ ਔਗੁਣਾਂ ਨੂੰ ਭੰਨਣ ਵਾਲਾ ਤੇ ਸ਼ੁੱਭ ਗੁਣਾਂ ਦੀ ਘਾੜਤ ਘੜਨ ਦੇ ਸਮਰੱਥ ਹੈ **ਵਾ:** ਅਗਿਆਨ ਨੂੰ ਭੰਨ ਕੇ ਬ੍ਰਹਮ ਗਿਆਨ ਘੜਨ ਦੇ ਸਮਰੱਥ ਹੈ। ਉਹ ਇੱਕੋ ਹਰਿ = ਪਰਮੇਸ਼ਰ ਹੀ ਮੇਰਾ ਮਸਲਤੀ = ਸਲਾਹਕਾਰ ਹੈ।

## ਹਰਿ ਇਕੋ ਮੇਰਾ ਦਾਤਾਰੁ ਹੈ; ਸਿਰਿ ਦਾਤਿਆ ਜਗ ਹਥੁ ॥

ਇੱਕੋ ਹਰਿ = ਪਰਮੇਸ਼ਰ ਹੀ ਮੇਰਾ ਦਾਤਾ ਦੇਣ ਵਾਲਾ ਦਾਤਾਰੁ = ਦਾਤਾ ਹੈ, ਜਿਸ ਦਾ ਜਗ = ਸੰਸਾਰ ਦੇ ਸਾਰਿਆਂ ਦਾਤਿਆਂ ਦੇ ਸਿਰ ਉੱਤੇ ਕਿਰਪਾ ਰੂਪੀ ਹੱਥ ਹੈ **ਵਾ:** ਜਗ ਦੀ ਪਾਲਣਾ ਪੋਸ਼ਣਾ ਵਿਚ ਲਾਏ ਹੋਏ ਦਾਤਿਆ ਦੇ ਉੱਤੇ ਜਿਸ ਦਾ ਹੁਕਮ ਰੂਪੀ ਹੱਥ ਹੈ।

## ਹਰਿ ਇਕਸੈ ਦੀ ਮੈ ਟੇਕ ਹੈ; ਜੋ ਸਿਰਿ ਸਭਨਾ ਸਮਰਥੁ ॥

ਇਕਸੈ = ਇਕ ਹਰਿ = ਅਕਾਲ ਪੁਰਖ ਦੀ ਹੀ ਮੈ = ਮੈਨੂੰ ਇਸ ਲੋਕ ਵਿਚ ਟੇਕ = ਓਟ ਹੈ, ਜੋ = ਜਿਹੜਾ ਸਭਨਾ = ਸਾਰਿਆਂ ਤੋਂ ਸਿਰਿ = ਸ਼੍ਰੋਮਣੀ ਅਤੇ ਸਮਰਥੁ = ਸਰਬ ਸ਼ਕਤੀਵਾਨ ਹੈ।

## ਸਤਿਗੁਰਿ ਸੰਤੁ ਮਿਲਾਇਆ; ਮਸਤਕਿ ਧਰਿ ਕੈ ਹਥੁ ॥

ਮੇਰੇ ਅੰਤਹਕਰਣ ਰੂਪੀ ਮਸਤਕਿ = ਮੱਥੇ ਉੱਤੇ ਕਿਰਪਾ ਰੂਪੀ ਹਥ ਧਰ ਰੱਖ ਕੈ = ਕਰਕੇ ਮੈਨੂੰ ਸੰਤੁ = ਸ਼ਾਂਤ ਆਤਮਾ ਵਾਲੇ ਸਤਿਗੁਰਾਂ ਨੇ ਪਰਮੇਸ਼ਰ ਦੇ ਨਾਲ ਮਿਲਾਇਆ = ਮਿਲਾ ਦਿੱਤਾ ਹੈ **ਵਾ:** ਮੈਨੂੰ ਸਤਿਗੁਰਿ = ਸੱਚੇ ਗੁਰਾਂ ਨੇ ਸੰਤੁ = ਅਕਾਲ ਪੁਰਖ ਦੇ ਨਾਲ ਮਿਲਾ ਦਿੱਤਾ ਹੈ।

[ਅੰਗ ੯੫੯]

## ਵਡਾ ਸਾਹਿਬੁ ਗੁਰੂ ਮਿਲਾਇਆ; ਜਿਨਿ ਤਾਰਿਆ ਸਗਲ ਜਗਤੁ ॥

ਵਡਾ = ਅਤਿਅੰਤ ਵਿਸਤਾਰ ਵਾਲੇ ਸਾਹਿਬੁ = ਮਾਲਕ ਪਰਮੇਸ਼ਰ ਦੇ ਨਾਲ ਮੈਨੂੰ ਪੂਰੇ ਗੁਰੂ ਨੇ ਮਿਲਾਇਆ = ਮਿਲਾਉਣਾ ਕੀਤਾ ਹੈ, ਜਿਨਿ = ਜਿਸ ਗੁਰਾਂ ਨੇ ਸਗਲ = ਸਾਰੇ ਜਗਤੁ = ਸੰਸਾਰ ਨੂੰ ਤਾਰਿਆ = ਤਾਰਨਾ ਕੀਤਾ ਹੈ।

## ਮਨ ਕੀਆ ਇਛਾ ਪੂਰੀਆ; ਪਾਇਆ ਧੁਰਿ ਸੰਜੋਗ ॥

ਪਰਮੇਸ਼ਰ ਨੇ ਗੁਰਾਂ ਦੁਆਰਾ ਮਨ = ਚਿੱਤ ਕੀਆ = ਦੀਆਂ ਧਰਮ, ਅਰਥ ਕਾਮ ਮੋਖ ਰੂਪ ਇਛਾਵਾਂ ਪੂਰੀਆ = ਪੂਰਨ ਕਰ ਦਿੱਤੀਆਂ ਹਨ, ਕਿਉਂਕਿ ਧੁਰਿ = ਆਦੋਂ ਮੁੱਢੋਂ ਹੀ ਪੂਰਬਲੇ ਨਿਸ਼ਕਾਮ ਕਰਮਾਂ ਦੇ ਸੰਜੋਗ = ਸੰਬੰਧ ਕਰਕੇ ਐਸੇ ਸਤਿਗੁਰਾਂ ਨੂੰ ਪਾਇਆ = ਪ੍ਰਾਪਤ ਕੀਤਾ ਹੈ।

## ਨਾਨਕ, ਪਾਇਆ ਸਚੁ ਨਾਮੁ; ਸਦ ਹੀ ਭੋਗੇ ਭੋਗ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਵੇਲੇ ਪੂਰੇ ਗੁਰਾਂ ਦੇ ਪਾਸੋਂ ਸਚੁ = ਸੱਚਾ ਨਾਮ ਪਾਇਆ = ਪ੍ਰਾਪਤ ਕੀਤਾ, ਤਦੋਂ ਨਾਮ ਦੇ ਪ੍ਰਤਾਪ ਕਰਕੇ ਭੋਗੇ = ਭੋਗਣੇ ਯੋਗ ਬ੍ਰਹਮਾਨੰਦ ਦੇ ਅਨੰਦ ਨੂੰ ਭੋਗੁ = ਭੋਗਣਾ, ਮਾਨਣਾ ਕੀਤਾ ॥੧॥

ਅੱਗੇ ਸਤਿਗੁਰੂ ਜੀ ਮਨਮੁਖਾਂ ਦੀ ਹਾਲਤ ਕਥਨ ਕਰਦੇ ਹਨ।

## ਮ: ੫ ॥ ਮਨਮੁਖਾ ਕੇਰੀ ਦੋਸਤੀ; ਮਾਇਆ ਕਾ ਸਨਬੰਧੁ ॥

ਜੋ ਮਨਮੁਖਾਂ ਕੇਰੀ = ਦੀ ਦੋਸਤੀ = ਮਿੱਤਰਤਾ ਹੈ, ਉਹ ਤਾਂ ਕੇਵਲ ਮਾਇਆ ਕਾ = ਦਾ ਹੀ ਸਨਬੰਧ = ਸੰਬੰਧ ਹੈ (ਭਾਵ ਮਨਮੁਖ ਹਰ ਵਕਤ ਮਾਇਆ ਦੇ ਮੋਹ ਵਿਚ ਹੀ ਬੱਝੇ ਰਹਿੰਦੇ ਹਨ, ਇਸੇ ਕਰਕੇ ਜੇ ਕੋਲ ਮਾਇਆ ਹੋਵੇ ਤਾਂ ਹੀ ਮਨਮੁਖਾਂ ਨਾਲ ਪ੍ਰੀਤੀ ਨਿਭ ਸਕਦੀ ਹੈ।

## ਵੇਖਦਿਆ ਹੀ ਭਜਿ ਜਾਨਿ; ਕਦੇ ਨ ਪਾਇਨਿ ਬੰਧੁ ॥

ਜਦੋਂ ਪੁਰਖ ਨਿਰਧਨ ਹੋ ਜਾਂਦਾ ਹੈ ਤੇ ਦੁਖ ਆ ਘੇਰਦੇ ਹਨ, ਤਦੋਂ ਮਨਮੁਖ ਵੇਖਦਿਆ = ਦੇਖਦਿਆਂ ਹੀ ਝੱਟ ਪਰ੍ਹੇ ਭਜਿ = ਦੌੜ ਜਾਨਿ = ਜਾਂਦੇ ਹਨ ਤੇ ਕਦੇ = ਕਦਾਚਿਤ ਵੀ ਬੰਧੁ = ਸੰਤੋਖ ਨ = ਨਹੀਂ ਪਾਇਨਿ =

ਪਾਉਂਦੇ, ਭਾਵ ਇਹ ਵੀ ਨਹੀਂ ਵੀਚਾਰਦੇ ਕਿ ਇਸ ਪਾਸੋਂ ਪਹਿਲੋਂ ਬਹੁਤ ਧਨ ਖਾਧਾ ਹੈ, ਹੁਣ ਇਸ ਦਾ ਸਾਥ ਨਾ ਛੱਡੀਏ **ਵਾ:** ਕਦੇ ਵੀ ਉਸ ਦੇ ਦੁਖ ਦਾ ਬੰਧੁ = ਰੋਕਾ ਨਹੀਂ ਪਾਉਂਦੇ।

## ਜਿਚਰੁ ਪੈਨਨਿ ਖਾਵਨੇ; ਤਿਚਰੁ ਰਖਨਿ ਗੰਢੁ ॥

ਮਨਮੁਖਾਂ ਦਾ ਐਸਾ ਸੁਭਾਅ ਹੈ, ਜਿਚਰੁ = ਜਿਤਨਾ ਚਿਰ ਮਨਮੁਖਾਂ ਨੂੰ ਪੈਨਨਿ = ਪਹਿਨਣ ਵਾਸਤੇ ਚੰਗੇ ਬਸਤ੍ਰ ਤੇ ਖਾਵਨੇ = ਖਾਣ ਵਾਸਤੇ ਚੰਗੇ ਪਦਾਰਥ ਦੇਈ ਜਾਉ, ਤਿਚਰੁ = ਉਤਨਾ ਚਿਰ ਗੰਢੁ = ਮੇਲ ਜੋਲ ਰਖਨਿ = ਰੱਖਦੇ ਹਨ **ਵਾ:** ਉਤਨਾ ਚਿਰ ਗੰਢੁ = ਮਿੱਤਰਤਾ, ਮੁਹੱਬਤ ਰੱਖਦੇ ਹਨ।

## ਜਿਤੁ ਦਿਨਿ ਕਿਛੁ ਨ ਹੋਵਈ; ਤਿਤੁ ਦਿਨਿ ਬੋਲਨਿ ਗੰਧੁ ॥

ਜਿਤੁ = ਜਿਸ ਦਿਨ ਮਨਮੁਖਾਂ ਨੂੰ ਕਿਛੁ = ਕੁਝ ਖਾਣ ਪਹਿਨਣ ਵਾਸਤੇ ਪ੍ਰਾਪਤ ਨ = ਨਾ ਹੋਵਈ = ਹੋਵੇ, ਤਿਤੁ = ਉਸ ਦਿਨ ਗੰਧ = ਦੁਰਗੰਧੀ ਵਾਲੇ, ਨਿੰਦਤ ਬਚਨ ਬੋਲਨਿ = ਬੋਲਦੇ ਹਨ।

**ਸਾਖੀ—ਰਾਵਲਪਿੰਡੀ ਵਾਲੇ ਬੂਟਾ ਸਿੰਘ ਦੀ :** ਇਕ ਵਾਰ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਪਾਸ ਰਾਵਲਪਿੰਡੀ ਦਾ ਇਕ ਬੂਟਾ ਸਿੰਘ ਆਇਆ, ਉਸ ਨੇ ਆਪਣੀ ਹੱਡ ਬੀਤੀ ਮਹਾਂਪੁਰਖਾਂ ਨੂੰ ਸੁਣਾਈ। ਉਸਨੇ ਕਿਹਾ ਕਿ ਹੇ ਮਹਾਂਪੁਰਖੋ! ਮੈਂ ਆਪਣੇ ਸੰਬੰਧੀਆਂ ਨਾਲ ਬਹੁਤ ਪ੍ਰੇਮ ਕੀਤਾ। ਉਨ੍ਹਾਂ ਦੇ ਸਿਰ ਉਪਰ ਚਾਲ੍ਹੀ ਹਜ਼ਾਰ ਕਰਜ਼ਾ ਸੀ, ਜੋ ਸਾਰਾ ਮੈਂ ਲਾਹੁਣਾ ਕੀਤਾ, ਜਿਸ ਕਰਕੇ ਮੈਂ ਆਪ ਗ਼ਰੀਬ ਹੋ ਗਿਆ ਤੇ ਉਹ ਸਾਰੇ ਸੰਬੰਧੀ ਮੇਰੇ ਵੱਲੋਂ ਮੂੰਹ ਫੇਰ ਗਏ। ਮੈਂ ਉਨ੍ਹਾਂ ਕੋਲੋਂ ਮਦਦ ਲੈਣ ਲਈ ਗਿਆ ਤਾਂ ਉਨ੍ਹਾਂ ਨੇ ਮੇਰੇ ਸਰੀਰ ’ਤੇ ਲਿਆ ਹੋਇਆ ਭੂਰਾ (ਕੰਬਲ) ਵੀ ਲੁਹਾ ਲਿਆ। ਫੇਰ ਮੈਂ ਨੌਕਰੀ ਕੀਤੀ ਤੇ ਮੇਰੇ ਪਾਸ ਦੁਬਾਰਾ ਬਹੁਤ ਪੈਸੇ ਆ ਗਏ ਸਨ, ਜਿਸ ਤੋਂ ਉਹ ਸੰਬੰਧੀ ਫੇਰ ਮੇਰੇ ਪਾਸ ਆਉਣ ਲੱਗ ਪਏ। ਪਰ ਮੈਂ ਉਸ ਪੈਸੇ ਨਾਲ ਧਰਮਸ਼ਾਲਾਂ ਬਣਵਾ ਦਿੱਤੀਆਂ, ਜਿਸ ਕਰਕੇ ਉਹ ਫੇਰ ਮੇਰੇ ਵੱਲੋਂ ਹੱਟ ਗਏ। ਮੈਂ ਜਾਣ ਲਿਆ ਕਿ ਜਿਤਨਾ ਚਿਰ ਮੇਰੇ ਪਾਸ ਰੁਪਏ ਸਨ, ਉਤਨਾ ਚਿਰ ਤਕ ਮੇਰੇ ਤਰਲੇ ਮਿੰਨਤਾਂ ਕਰਦੇ ਸਨ, ਜਿਸ ਦਿਨ ਮੇਰੇ ਪਾਸ ਕੁਝ ਨਹੀਂ ਰਿਹਾ, ਤਦੋਂ ਉਹ ਸਾਰੇ ਸਾਥ ਛੱਡ ਗਏ ਸਨ।

## ਜੀਅ ਕੀ ਸਾਰ ਨ ਜਾਣਨੀ; ਮਨਮੁਖ ਅਗਿਆਨੀ ਅੰਧੁ ॥

ਮਨਮੁਖ ਅਗਿਆਨ ਦੇ ਅੰਧੁ = ਅੰਨ੍ਹੇ ਕੀਤੇ ਹੋਏ ਹਨ, ਇਸ ਕਰਕੇ ਆਪਣੇ ਮਿੱਤਰ ਦੇ ਜੀਅ = ਹਿਰਦੇ ਕੀ = ਦੀ ਸਾਰ = ਖ਼ਬਰ ਨ = ਨਹੀਂ ਜਾਣਨੀ = ਜਾਣਦੇ ਕਿ ਉਹ ਕਿਤਨਾ ਪ੍ਰੇਮ ਕਰਦਾ ਹੈ **ਵਾ:** ਆਪਣੇ ਹਿਰਦੇ ਦੀ ਖ਼ਬਰ ਨਹੀਂ ਜਾਣਦੇ।

## ਕੂੜਾ ਗੰਢੁ ਨ ਚਲਈ; ਚਿਕੜਿ ਪਥਰ ਬੰਧੁ ॥

ਕੂੜਾ = ਝੂਠਾ ਗੰਢੁ = ਮੇਲ ਜੋੜ, ਪ੍ਰੇਮ ਹਮੇਸ਼ਾ ਨ = ਨਹੀਂ ਚਲਈ = ਚੱਲਦਾ, ਜਿਵੇਂ ਚਿਕੜਿ = ਗਾਰਾ ਲਾ ਕੇ ਪੱਥਰ ਦਾ ਬੰਧੁ = ਬੰਨ੍ਹ ਪਾਇਆ ਹੋਇਆ ਥੋੜ੍ਹਾ ਚਿਰ ਹੀ ਰਹਿੰਦਾ ਹੈ, ਭਾਵ ਪਾਣੀ ਦੇ ਆਉਣ ਨਾਲ ਗਾਰਾ ਵਿੱਚੋਂ ਖਰ ਜਾਂਦਾ ਹੈ ਤੇ ਪੱਥਰ ਰੁੜ੍ਹ ਕੇ ਵੱਖੋ-ਵੱਖਰੇ ਹੋ ਜਾਂਦੇ ਹਨ।

ਇਉਂ ਮਨਮੁਖਾਂ ਦਾ ਪਦਾਰਥਾਂ ਦੇ ਨਾਲ ਮੋਹ ਕਰਨਾ ਚਿੱਕੜ ਸਮਾਨ ਹੈ ਅਤੇ ਜਦੋਂ ਪਦਾਰਥਾਂ ਦੀ ਅਪ੍ਰਾਪਤੀ ਹੋਣ ਤੋਂ ਚਿੱਤ ਪੱਥਰ ਵਾਂਗੂੰ ਖਿੰਡਾਅ ਵਿਚ ਆ ਜਾਂਦਾ ਹੈ, ਭਾਵ ਚਿੱਤ ਪੱਥਰ ਵਾਂਗੂੰ ਕਠੋਰ ਹੋ ਜਾਂਦਾ ਹੈ **ਵਾ:** ਜਦ ਬਿਵਹਾਰ ਰੂਪੀ ਪਾਣੀ ਦਾ ਪ੍ਰਵਾਹ ਆ ਜਾਂਦਾ ਹੈ, ਤਦ ਪ੍ਰੀਤੀ ਰੂਪ ਚਿਕੜ ਦੂਰ ਹੋ ਜਾਂਦਾ ਹੈ।

## ਅੰਧੇ ਆਪੁ ਨ ਜਾਣਨੀ; ਫਕੜੁ ਪਿਟਨਿ ਧੰਧੁ ॥

ਅੰਧੇ = ਅਗਿਆਨੀ ਮਨਮੁਖ ਆਪੁ = ਆਪਣੇ ਆਪ ਨੂੰ **ਵਾ:** ਸ੍ਵੈ ਸਰੂਪ ਨੂੰ ਨ = ਨਹੀਂ ਜਾਣਨੀ = ਜਾਣਦੇ, ਸਗੋਂ ਫਕੜੁ = ਖ਼ਰਾਬ ਕਰਨ ਵਾਲੇ ਧੰਧੁ = ਧੰਦਿਆਂ ਨੂੰ ਹੀ ਪਿਟਨਿ = ਪਿੱਟਦੇ ਰਹਿੰਦੇ ਹਨ।

## ਝੂਠੈ ਮੋਹਿ ਲਪਟਾਇਆ; ਹਉ ਹਉ ਕਰਤ ਬਿਹੰਧੁ ॥

ਝੂਠੈ = ਮਿਥਿਆ ਪਦਾਰਥਾਂ **ਵਾ:** ਸੰਬੰਧੀਆਂ ਦੇ ਮੋਹ ਵਿਚ ਲਪਟਾਇਆ = ਫਸਿਆ ਹੋਇਆ ਮਨਮੁਖਾਂ ਦੀ ਹਉ ਹਉ = ਮੈਂ ਮੈਂ ਕਰਤ = ਕਰਦਿਆਂ ਹੀ ਉਮਰ ਬਿਹੰਧੁ = ਬਤੀਤ ਹੋ ਜਾਂਦੀ ਹੈ।

## ਕ੍ਰਿਪਾ ਕਰੇ ਜਿਸੁ ਆਪਣੀ; ਧੁਰਿ ਪੂਰਾ ਕਰਮੁ ਕਰੇਇ ॥

ਜਿਸ ਉੱਤੇ ਪਰਮੇਸ਼ਰ ਆਪਣੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਉਹੋ ਹੀ ਧੁਰਿ = ਆਦੋਂ ਪੂਰਾ = ਪੂਰਨ ਨਿਸ਼ਕਾਮ ਕਰਮ ਕਰੇਇ = ਕਰਦਾ ਹੈ **ਵਾ:** ਉਹ ਆਦੋਂ ਹੀ ਨਾਮ ਜਪਣ ਰੂਪ **ਵਾ:** ਸਰੂਪ ਦੀ ਪ੍ਰਾਪਤੀ ਵਾਲਾ ਪੂਰਨ ਕਰਮ ਕਰਦਾ ਹੈ।

## ਜਨ ਨਾਨਕ ਸੇ ਜਨ ਉਬਰੇ; ਜੋ ਸਤਿਗੁਰ ਸਰਣਿ ਪਰੇ ॥੨॥

ਸਤਿਗੁਰੂ ਸਾਹਿਬ ਜੀ ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਸੇ = ਉਹ ਜਨ = ਪੁਰਖ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੇ = ਬਚੇ ਹਨ, ਜੋ ਸਤਿਗੁਰਾਂ ਦੀ ਸਰਣਿ = ਓਟ ਵਿਚ ਪਰੇ = ਪਏ ਹਨ ॥੨॥

## ਪਉੜੀ ॥

## ਜੋ ਰਤੇ ਦੀਦਾਰ; ਸੇਈ ਸਚੁ ਹਾਕੁ ॥

ਜੋ = ਜਿਹੜੇ ਸੱਚੇ ਪਾਤਸ਼ਾਹ ਦੇ ਦੀਦਾਰ = ਦਰਸ਼ਨਾਂ ਵਿਚ ਰਤੇ = ਰੰਗੇ ਹੋਏ ਹਨ, ਸੇਈ = ਉਹ ਸਚੁ = ਸੱਚੇ ਪੁਰਖ ਹਾਕੁ = ਸੱਚ ਦੀ ਪ੍ਰਾਪਤੀ ਵਾਲੇ ਕਹੀਦੇ ਹਨ **ਵਾ:** ਉਹ ਸੱਚੇ ਨੇ ਆਪਣੀ ਤਰਫ਼ ਹਾਕੁ = ਬੁਲਾ ਲਏ ਹਨ ਭਾਵ ਉਨ੍ਹਾਂ ਦੀ ਬਿਰਤੀ ਅੰਤਰਮੁਖ ਕਰ ਲਈ ਹੈ।

ਅਰਥਾਤ ਜਿਸ ਵੇਲੇ ਪੁਰਖ ਚੰਗੇ ਕਰਮ ਕਰਦਾ ਹੈ, ਉਸ ਵੇਲੇ ਅੰਦਰੋਂ ਸੱਚੀ ਹਾਕੁ = ਅਵਾਜ਼ ਪੈਂਦੀ ਹੈ ਕਿ ਤੂੰ ਚੰਗਾ ਕਰਮ ਕੀਤਾ ਹੈ ਅਤੇ ਜਿਸ ਵੇਲੇ ਪੁਰਖ ਭੈੜੇ ਕਰਮ ਕਰਦਾ ਹੈ, ਉਸ ਵੇਲੇ ਵੀ ਅੰਦਰੋਂ ਸੱਚੀ ਅਵਾਜ਼ ਆਉਂਦੀ ਹੈ ਕਿ ਤੂੰ ਭੈੜਾ ਕਰਮ ਕੀਤਾ ਹੈ, ਤੇਰੀ ਪ੍ਰਲੋਕ ਵਿਚ ਭੈੜੀ ਦੁਰ ਦਸ਼ਾ ਹੋਵੇਗੀ, ਇਉਂ ਮੰਦ ਕਰਮ ਕਰਨ ਵਾਲਾ ਪੁਰਖ ਫੇਰ ਵੀ ਭੈੜੇ ਕਰਮ ਵੱਲੋਂ ਹੱਟਦਾ ਨਹੀਂ ਹੈ।

## ਜਿਨੀ ਜਾਤਾ ਖਸਮੁ; ਕਿਉ ਲਭੈ ਤਿਨਾ ਖਾਕੁ ॥

ਜਿਨੀ = ਜਿਨ੍ਹਾਂ ਨੇ ਗੁਰਾਂ ਦੁਆਰਾ ਖਸਮੁ = ਮਾਲਕ ਪਰਮੇਸ਼ਰ ਦੇ ਸਰੂਪ ਨੂੰ ਜਾਤਾ = ਜਾਣ ਲਿਆ ਹੈ, ਤਿਨਾ = ਉਨ੍ਹਾਂ ਗੁਰਮੁਖਾਂ ਦੇ ਚਰਨਾਂ ਦੀ ਖਾਕੁ = ਧੂੜ ਕਿਉ = ਕਿਵੇਂ ਲਭੈ = ਪ੍ਰਾਪਤ ਹੋਵੇ ? ਭਾਵ ਗੁਰਮੁਖ ਜਨਾਂ ਦੇ ਚਰਨਾਂ ਦੀ ਧੂੜੀ ਦੁਰਲੱਭ ਹੈ।

## ਮਨੁ ਮੈਲਾ ਵੇਕਾਰੁ; ਹੋਵੈ ਸੰਗਿ ਪਾਕੁ ॥

ਜਿਹੜਾ ਮਨੁ = ਚਿੱਤ ਵੇਕਾਰੁ = ਵਿਕਾਰਾਂ ਨੇ ਮੈਲਾ = ਮਲੀਨ ਕੀਤਾ ਹੋਇਆ ਹੈ, ਉਹ ਗੁਰਮੁਖਾਂ ਦੀ ਸੰਗਿ = ਸੰਗਤ ਕਰਕੇ ਪਾਕੁ = ਪਵਿੱਤਰ ਹੋ ਜਾਂਦਾ ਹੈ, ਭਾਵ ਵਿਕਾਰ ਮਿੱਟ ਜਾਂਦੇ ਹਨ। ਅਤੇ

## ਦਿਸੈ ਸਚਾ ਮਹਲੁ; ਖੁਲੈ ਭਰਮ ਤਾਕੁ ॥

ਉਨ੍ਹਾਂ ਗੁਰਮੁਖਾਂ ਦੀ ਸੰਗਤ ਕਰਕੇ ਸੱਚਾ ਸਰੂਪ, ਤੁਰੀਆ ਪਦ ਰੂਪੀ ਮਹਲ ਦਿਸੈ = ਦਿੱਸ ਆਉਂਦਾ ਹੈ ਅਤੇ ਅੰਦਰੋਂ ਭਰਮ ਰੂਪੀ ਤਾਕੁ = ਦਰਵਾਜ਼ਾ ਖੁਲੈ = ਖੁੱਲ੍ਹ ਜਾਂਦਾ ਹੈ **ਵਾ:** ਭਰਮ ਕਾਰਨ ਬੰਦ ਹੋਇਆ ਪੰਜਾਂ ਕੋਸ਼ਾਂ ਰੂਪੀ ਦਰਵਾਜ਼ਾ ਖੁੱਲ੍ਹ ਜਾਂਦਾ ਹੈ।

## ਜਿਸਹਿ ਦਿਖਾਲੇ ਮਹਲੁ; ਤਿਸੁ ਨ ਮਿਲੈ ਧਾਕੁ ॥

ਜਿਸਨੂੰ ਗੁਰਾਂ ਦੁਆਰਾ ਪਰਮੇਸ਼ਰ ਤੁਰੀਆ ਪਦ, ਆਪਣਾ ਸਰੂਪ ਰੂਪੀ ਮਹਲ ਅੰਦਰੋਂ ਪ੍ਰਗਟ ਕਰਕੇ ਦਿਖਾਲੇ = ਦਿਖਾ ਦਿੰਦਾ ਹੈ, ਤਿਸੁ = ਉਸ ਨੂੰ ਵਾਹਿਗੁਰੂ ਦੇ ਦਰ ਤੋਂ ਧਾਕੁ = ਧੱਕਾ ਨ = ਨਹੀਂ ਮਿਲੈ = ਮਿਲਦਾ **ਵਾ:** ਚੌਰਾਸੀ ਲੱਖ ਜੂਨਾਂ ਵਿਚ ਆਉਣ ਰੂਪ ਧੱਕਾ ਨਹੀਂ ਮਿਲਦਾ।

## ਮਨੁ ਤਨੁ ਹੋਇ ਨਿਹਾਲੁ; ਬਿੰਦਕ ਨਦਰਿ ਝਾਕੁ ॥

ਜਿਸ ਦੇ ਵੱਲ ਪਰਮੇਸ਼ਰ ਬਿੰਦਕ = ਰੰਚਕ ਮਾਤ੍ਰ, ਥੋੜ੍ਹੀ ਜਿਹੀ ਮੇਹਰ ਦੀ ਨਦਰਿ = ਦ੍ਰਿਸ਼ਟੀ ਨਾਲ ਝਾਕੁ = ਤੱਕਦਾ ਹੈ, ਉਸ ਦਾ ਮਨ ਤਨ ਦਰਸ਼ਨ ਕਰਕੇ ਨਿਹਾਲੁ = ਪ੍ਰਸੰਨ ਹੋਇ = ਹੋ ਜਾਂਦਾ ਹੈ।

**ਵਾ:** ਜਿਸ 'ਤੇ ਥੋੜ੍ਹੇ ਮਾਤ੍ਰ ਵੀ ਗਿਆਤ ਵਾਲੀ ਦ੍ਰਿਸ਼ਟੀ ਕੀਤੀ ਹੈ, ਉਸ ਨੇ ਸ੍ਵੈ-ਸਰੂਪ ਨੂੰ ਝਾਕੁ = ਵੇਖਣਾ ਕੀਤਾ ਹੈ ਅਤੇ ਉਸ ਦਾ ਮਨ ਤਨ ਪ੍ਰਸੰਨ ਹੋ ਜਾਂਦਾ ਹੈ।

## ਨਉ ਨਿਧਿ ਨਾਮੁ ਨਿਧਾਨੁ; ਗੁਰ ਕੈ ਸਬਦਿ ਲਾਗੁ ॥

ਗੁਰਾਂ ਕੈ = ਦੇ ਸਬਦਿ = ਉਪਦੇਸ਼ ਵਿਚ ਲਾਗੁ = ਲੱਗਣੇ ਕਰਕੇ ਹੀ ਨਉ ਨਿਧੀ = ਨੌਂ ਨਿਧੀਆਂ ਦੇ ਦੇਣ ਵਾਲੇ ਪਰਮੇਸ਼ਰ ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਪ੍ਰਾਪਤ ਹੁੰਦਾ ਹੈ।

## ਤਿਸੈ ਮਿਲੈ ਸੰਤ ਖਾਕੁ; ਮਸਤਕਿ ਜਿਸੈ ਭਾਗੁ ॥੫॥

ਤਿਸੈ = ਉਸ ਪੁਰਖ ਨੂੰ ਸੰਤ = ਸ਼ਾਂਤ ਆਤਮਾ ਵਾਲੇ ਗੁਰਮੁਖ ਜਨਾਂ ਦੀ ਚਰਨ ਖਾਕੁ = ਧੂੜ ਮਿਲੈ = ਮਿਲਦੀ ਹੈ, ਜਿਸ ਦੇ ਮਸਤਕਿ = ਮੱਥੇ ਉੱਤੇ ਸ਼੍ਰੋਮਣੀ ਭਾਗੁ = ਕਰਮ ਲਿਖੇ ਹੋਏ ਹਨ ॥੫॥

## ਸਲੋਕ ਮਃ ੫ ॥

ਇਸ ਸਲੋਕ ਵਿਚ ਸਤਿਗੁਰੂ ਜੀ ਉੱਤਮ ਸਖੀ ਤੇ ਮੱਧਮ ਸਖੀ ਦੇ ਸੰਬਾਦ ਦੁਆਰਾ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

ਉੱਤਮ ਸਖੀ ਮੱਧਮ ਸਖੀ ਨੂੰ ਸਮਝਾਉਂਦੀ ਹੈ ਕਿ :

## ਹਰਣਾਖੀ ਕੂ ਸਚੁ ਵੈਣੁ ਸੁਣਾਈ; ਜੋ ਤਉ ਕਰੇ ਉਧਾਰਣੁ ॥

ਹੇ ਹਰਣਾਖੀ = ਮ੍ਰਿਗਵਤ ਸੁੰਦਰ ਨੇਤ੍ਰਾਂ ਵਾਲੀਏ ਸਖੀਏ **ਵਾ:** ਹਿਰਨ ਦੀ ਨਿਆਈਂ ਸੁਰਤੀ ਸਿਮ੍ਰਤੀ ਰੂਪ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪੀ ਸੁੰਦਰ ਨੇਤ੍ਰਾਂ ਵਾਲੀਏ ਸਖੀਏ! ਮੈਂ ਤੈਨੂੰ ਸਚੁ = ਸੱਚੇ ਵੈਣੁ = ਬਚਨ ਸੁਣਾਈ = ਸੁਣਾਉਂਦੀ ਹਾਂ, ਜੋ = ਜਿਹੜੇ ਤਉ = ਤੇਰਾ ਉਧਾਰਣੁ = ਉੱਧਾਰ ਕਰਨ ਵਾਲੇ ਹਨ।

## ਸੁੰਦਰ ਬਚਨ ਤੁਮ ਸੁਣਹੁ ਛਬੀਲੀ; ਪਿਰੁ ਤੈਡਾ ਮਨ ਸਾਧਾਰਣੁ ॥

ਹੇ ਸ਼ੁੱਭ ਗੁਣਾਂ ਦੀ ਛਬੀਲੀ = ਸੁੰਦਰਤਾ ਵਾਲੀਏ **ਵਾ:** ਸ਼ੋਭਾ ਵਾਲੀਏ! ਤੁਮ = ਤੂੰ ਸੁੰਦਰ = ਸੋਹਣੇ

ਬਚਨ = ਵਾਕਾਂ ਦੇ ਤਾਈਂ ਸੁਣਹੁ = ਸੁਣਨਾ ਕਰ, ਤਦ ਪਿਰੁ = ਪਤੀ ਪਰਮੇਸ਼ਰ ਤੈਡਾ = ਤੇਰਾ ਮਨ = ਚਿੱਤ ਸਾਧਾਰਣੁ = ਸੰਵਾਰਨਾ ਸੁਧਾਰਨਾ ਕਰੇਗਾ **ਵਾ:** ਲਾਇਕ ਬਣਾ ਦੇਵੇਗਾ **ਵਾ:** ਸਹਿਤ ਆਸਰੇ, ਸ਼ੁੱਭ ਗੁਣਾਂ ਦੇ ਆਸਰੇ ਕਰ ਦੇਵੇਗਾ।

## ਦੁਰਜਨ ਸੇਤੀ ਨੇਹੁ ਰਚਾਇਓ; ਦਸਿ ਵਿਖਾ ਮੈ ਕਾਰਣੁ ॥

ਤੂੰ ਕਾਮ ਕ੍ਰੋਧ ਲੋਭ ਮੋਹ ਹੰਕਾਰ ਵਾਲੇ ਦੁਰਜਨ = ਖੋਟੇ ਪੁਰਖਾਂ ਦੇ ਸੇਤੀ = ਨਾਲ ਨੇਹੁ = ਪ੍ਰੇਮ ਰਚਾਇਓ = ਰਚਾਉਣਾ ਕੀਤਾ ਹੈ, ਮੈਨੂੰ ਦਸਿ = ਦੱਸਣਾ ਕਰ, ਮੈਂ ਵਿਖਾ = ਦੇਖਣਾ ਕਰਾਂ ਕਿ ਇਸ ਦਾ ਕੀ ਕਾਰਨ ਹੈ, ਜੋ ਤੂੰ ਚੰਗੇ ਸਤਸੰਗਤੀਆਂ ਨੂੰ ਛੱਡ ਕੇ ਖੋਟੇ ਪੁਰਖਾਂ ਨਾਲ ਪ੍ਰੇਮ ਲਾਉਣਾ ਕੀਤਾ ਹੈ।

## ਊਣੀ ਨਾਹੀ ਝੂਣੀ ਨਾਹੀ; ਨਾਹੀ ਕਿਸੈ ਵਿਹੂਣੀ ॥

ਹੇ ਸਖੀ! ਤੈਨੂੰ ਪਰਮੇਸ਼ਰ ਨੇ ਕਿਸੇ ਵੀ ਪਦਾਰਥ ਕਰਕੇ ਊਣੀ = ਖ਼ਾਲੀ ਨਾਹੀ = ਨਹੀਂ ਰੱਖਿਆ ਅਤੇ ਤੂੰ ਕਿਸੇ ਸੰਬੰਧੀ ਕਰਕੇ ਵੀ ਝੂਣੀ = ਉਦਾਸੀ, ਨਿਮੋਝੂਣੀ ਨਹੀਂ ਹੈ **ਵਾ:** ਝੋਰਾ ਨਹੀਂ ਹੈ ਅਤੇ ਕਿਸੇ ਹੱਥ, ਪੈਰ ਆਦਿ ਅੰਗ ਤੋਂ ਵਿਹੂਣੀ = ਬਗ਼ੈਰ ਵੀ ਨਹੀਂ ਹੈਂ, ਭਾਵ ਤੂੰ ਸਾਰਿਆਂ ਅੰਗਾਂ ਦੇ ਸਾਹਿਤ ਹੈਂ।

**ਅਥਵਾ** ਸ਼ੁੱਭ ਗੁਣਾਂ ਤੋਂ ਤੂੰ ਖ਼ਾਲੀ ਨਹੀਂ ਹੈਂ ਅਤੇ ਤੂੰ ਝੂਰਨੇ ਵਾਲੀ ਵੀ ਨਹੀਂ ਹੈਂ ਭਾਵ ਤੈਨੂੰ ਦੈਵੀ ਗੁਣ ਬਖ਼ਸ਼ੇ ਹਨ ਅਤੇ ਤੂੰ ਕਿਸੇ ਗਿਆਨ ਸ਼ਾਸਤ੍ਰ ਤੋਂ ਵੀ ਵਿਹੂਣੀ = ਬਗ਼ੈਰ ਨਹੀਂ ਹੈਂ।

## ਪਿਰੁ ਛੈਲੁ ਛਬੀਲਾ ਛਡਿ ਗਵਾਇਓ; ਦੁਰਮਤਿ ਕਰਮਿ ਵਿਹੂਣੀ ॥

ਤੂੰ ਛੈਲੁ = ਸੁੰਦਰ, ਨਿਤ ਨਵਾਂ ਸਰੂਪ ਰਹਿਣ ਵਾਲੇ, ਛਬੀਲਾ = ਸ਼ੋਭਾ ਦੇ ਘਰ ਪਿਰੁ = ਪਤੀ ਪਰਮੇਸ਼ਰ ਦੇ ਪ੍ਰਾਪਤੀ ਵਾਲੇ ਗੁਣਾਂ ਨੂੰ ਮਨ ਕਰਕੇ ਛਡਿ = ਤਿਆਗ ਤੇ ਬਾਣੀ ਕਰਕੇ ਗਵਾਇਓ = ਗਵਾ ਦਿੱਤਾ ਹੈ, ਇਸ ਕਰਕੇ ਹੇ ਦੁਰਮਤਿ = ਖੋਟੀ ਮੱਤ ਵਾਲੀਏ! ਤੂੰ ਨਿਸ਼ਕਾਮ ਕਰਮਾਂ **ਵਾ:** ਕਰਮਿ = ਭਾਗਾਂ ਤੋਂ ਵਿਹੂਣੀ = ਬਗ਼ੈਰ ਕਿਉਂ ਹੋ ਰਹੀ ਹੈ। ਹੁਣ ਜਗਿਆਸੂ ਰੂਪ ਸਖੀ ਕਹਿੰਦੀ ਹੈ:

## ਨਾ ਹਉ ਭੁਲੀ, ਨਾ ਹਉ ਚੁਕੀ; ਨਾ ਮੈ ਨਾਹੀ ਦੋਸਾ ॥

ਹੇ ਸਖੀ! ਨਾ ਹਉ = ਮੈਂ ਕਿਸੇ ਪ੍ਰਕਾਰ ਕਰਕੇ ਭੁੱਲੀ ਹਾਂ, ਨਾ ਹਉ = ਮੈਂ ਸਿਮਰਨ ਵੱਲੋਂ ਚੁੱਕੀ ਹਾਂ, ਉੱਕੀ ਹਾਂ ਭਾਵ (ਭੁੱਲ ਬਹੁਤੀ ਗ਼ਲਤੀ ਚੁੱਕ ਥੋੜ੍ਹੀ ਗ਼ਲਤੀ) ਥੋੜ੍ਹੀ ਬਹੁਤੀ ਭੁੱਲੀ ਵੀ ਨਹੀਂ ਹਾਂ, ਨਾ ਹੀ ਮੇਰੇ ਵਿਚ ਮੈ = ਮਮਤਾ ਹੈ, ਨਾ ਹੀ ਮੇਰੇ ਵਿਚ ਕਾਮ ਆਦਿ ਦੋਸਾ = ਦੋਸ਼ ਹਨ।

**ਅਥਵਾ** ਨਾ ਮੈਂ ਮਨ ਕਰਕੇ ਭੁੱਲੀ ਹਾਂ, ਨਾ ਮੈਂ ਬਾਣੀ ਕਰਕੇ ਚੁੱਕੀ ਹਾਂ ਅਤੇ ਨਾ ਹੀ ਮੇਰੇ ਤਨ ਵਿਚ ਕਾਮ ਆਦਿ ਕੋਈ ਦੋਸ਼ ਹੈ।

## ਜਿਤੁ ਹਉ ਲਾਈ ਤਿਤੁ ਹਉ ਲਗੀ; ਤੂ ਸੁਣਿ ਸਚੁ ਸੰਦੇਸਾ ॥

ਹੇ ਸਖੀ! ਜਿਤੁ = ਜਿਸ ਪਾਸੇ ਹਉ = ਮੈਂ ਸੱਚੇ ਪਾਤਸ਼ਾਹ ਨੇ ਪ੍ਰੇਰ ਕੇ ਲਾਈ = ਲਾਉਣਾ ਕੀਤੀ ਹਾਂ, ਤਿਤੁ = ਉਸ ਪਾਸੇ ਹਉ = ਮੈਂ ਭਾਉ ਭਗਤੀ ਵਿਚ ਲੱਗੀ ਹਾਂ, ਤੂੰ ਸੁਣਿ = ਸੁਣਨਾ ਕਰ, ਇਹ ਮੇਰਾ ਸਚੁ = ਸੱਚਾ ਸੰਦੇਸਾ = ਸੁਨੇਹਾ ਹੈ। ਹੁਣ ਉੱਤਮ ਸਖੀ ਕਥਨ ਕਰਦੀ ਹੈ:

## ਸਾਈ ਸੋੁਹਾਗਣਿ, ਸਾਈ ਭਾਗਣਿ; ਜੈ ਪਿਰਿ ਕਿਰਪਾ ਧਾਰੀ ॥

ਹੇ ਸਖੀ! ਸਾਈ = ਉਹੋ ਹੀ ਬ੍ਰਹਮ ਗਿਆਨਣ ਸੋੁਹਾਗਣਿ = ਸੁਹਾਗਵੰਤੀ ਹੈ, ਸਾਈ = ਉਹੋ ਹੀ

ਭਾਗਣਿ = ਭਾਗਾਂ ਵਾਲੀ ਹੈ **ਵਾ:** ਨਿਸ਼ਕਾਮ ਕਰਮਾਂ, ਭਗਤੀ ਰੂਪ ਕਰਮਾਂ ਵਾਲੀ ਹੈ, ਜੈ = ਜਿਸ ਦੇ ਉੱਤੇ ਪਿਰਿ = ਪਤੀ ਪਰਮੇਸ਼ਰ ਨੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਧਾਰੀ = ਕੀਤੀ ਹੈ।

## ਪਿਰਿ, ਅਉਗਣ ਤਿਸ ਕੇ ਸਭਿ ਗਵਾਏ; ਗਲ ਸੇਤੀ ਲਾਇ ਸਵਾਰੀ ॥

ਪਿਰਿ = ਪਤੀ ਪਰਮੇਸ਼ਰ ਨੇ ਤਿਸ = ਉਸ ਕੇ = ਦੇ ਸਭਿ = ਸਾਰੇ ਕਾਮ ਆਦਿ ਅਉਗਣ = ਗੁਨਾਹ ਗਵਾਏ = ਗਵਾ ਦਿੱਤੇ ਹਨ ਅਤੇ ਆਪਣੇ ਅਭੇਦ ਨਿਸਚੇ ਰੂਪੀ ਗਲ = ਕੰਠ ਸੇਤੀ = ਨਾਲ ਲਾਇ = ਲਾ ਕੇ ਉਸ ਦੀ ਭਾਉ ਭਗਤੀ ਦੁਆਰਾ ਜ਼ਿੰਦਗੀ ਸਵਾਰੀ = ਸੰਵਾਰਨਾ ਕੀਤੀ ਹੈ **ਵਾ:** ਜ਼ਿੰਦਗੀ ਸੰਵਾਰ ਕਰਕੇ ਅਭੇਦ ਨਿਸਚੇ ਰੂਪੀ ਕੰਠ ਨਾਲ ਲਾਉਣਾ ਕੀਤੀ ਹੈ।

ਹੁਣ ਜਗਿਆਸੂ ਰੂਪ ਮੱਧਮ ਸਖੀ ਕਹਿੰਦੀ ਹੈ ਕਿ :

## ਕਰਮਹੀਣ ਧਨ ਕਰੈ ਬਿਨੰਤੀ; ਕਦਿ ਨਾਨਕ ਆਵੈ ਵਾਰੀ ॥

ਮੈਂ ਨਿਸ਼ਕਾਮ ਕਰਮਾਂ, ਭਗਤੀ ਰੂਪੀ ਕਰਮਾਂ ਤੋਂ ਹੀਣ = ਹੀਣੀ ਜਗਿਆਸੂ ਰੂਪ ਧਨ = ਇਸਤ੍ਰੀ, ਸਖੀ ਬਿਨੰਤੀ = ਬੇਨਤੀ ਕਰੈ = ਕਰਦੀ ਹਾਂ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਤੀ ਪਰਮੇਸ਼ਰ ਤੇਰੇ ਭਜਨ ਸਿਮਰਨ ਵਿਚ ਜੁੜ ਕਰਕੇ ਤੇਰੀ ਪ੍ਰਾਪਤੀ ਕਰਨ ਦੀ ਮੇਰੀ ਕਦੋਂ ਵਾਰੀ ਆਵੈ = ਆਵੇਗੀ ਭਾਵ ਮੇਰੀ ਪ੍ਰਾਪਤੀ ਦੀ ਵਾਰੀ ਮਨੁੱਖਾ ਜਨਮ **ਵਾ:** ਬਾਲਕ, ਬਚਪਨ ਜਾਂ ਬਿਰਧ ਅਵਸਥਾ ਵਿਚ ਆਵੇਗੀ।

## ਸਭਿ ਸੁਹਾਗਣਿ ਮਾਣਹਿ ਰਲੀਆ; ਇਕ ਦੇਵਹੁ ਰਾਤਿ ਮੁਰਾਰੀ ॥੧॥

ਹੇ ਪਤੀ ਪਰਮੇਸ਼ਰ! ਸਭਿ = ਸਾਰੀਆਂ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੀਆਂ ਸੁਹਾਗਣਿ = ਸੁਹਾਗਵੰਤੀਆਂ, ਤੇਰੀ ਪ੍ਰਾਪਤੀ ਦੀਆਂ ਆਪਸ ਵਿਚ ਮਿਲ ਕਰਕੇ ਰਲੀਆ = ਖ਼ੁਸ਼ੀਆਂ ਮਾਣਹਿ = ਮਾਣਦੀਆਂ ਹਨ, ਇਸ ਲਈ ਹੇ ਮੁਰਾਰੀ ਪਰਮੇਸ਼ਰ! ਮੈਨੂੰ ਵੀ ਇਕ ਅਵਸਥਾ ਰੂਪੀ ਰਾਤਿ = ਰਾਤਰੀ ਦੇਵਹੁ = ਦੇਣਾ ਕਰੋ ॥੧॥

## ਮਃ ੫ ॥

## ਕਾਹੇ ਮਨ ਤੂ ਡੋਲਤਾ; ਹਰਿ ਮਨਸਾ ਪੂਰਣਹਾਰੁ ॥

ਹੇ ਮਨ! ਤੂੰ ਕਾਹੇ = ਕਿਸ ਵਾਸਤੇ ਡੋਲਤਾ = ਡੋਲਦਾ ਫਿਰਦਾ ਹੈਂ, ਉਹ ਹਰਿ = ਪਰਮੇਸ਼ਰ ਸਭ ਮਨਸਾ = ਇੱਛਾਵਾਂ ਪੂਰਣਹਾਰੁ = ਪੂਰੀਆਂ ਕਰਨ ਵਾਲਾ ਹੈ, ਇਸ ਲਈ ਇਕ ਚਿੱਤ ਹੋ ਕੇ ਉਸ ਨਾਲ ਜੁੜਨਾ ਕਰ।

## ਸਤਿਗੁਰੁ ਪੁਰਖੁ ਧਿਆਇ ਤੂ; ਸਭਿ ਦੁਖ ਵਿਸਾਰਣਹਾਰੁ ॥

ਤੂੰ ਸਤਿਗੁਰੁ = ਸੱਚੇ ਗੁਰੂ ਨੂੰ ਪੁਰਖ = ਪੂਰਨ ਅੰਤਰਜਾਮੀ ਜਾਣ ਕੇ ਧਿਆਇ = ਧਿਆਕਾਰ ਬਿਰਤੀ ਦੁਆਰਾ ਧਿਆਉਣਾ ਕਰ **ਵਾ:** ਸਤਿਗੁਰਾਂ ਦੁਆਰਾ ਅਕਾਲ ਪੁਰਖ ਨੂੰ ਧਿਆਉਣਾ ਕਰ, ਜੋ ਸਭਿ = ਸਾਰਿਆਂ ਦੁੱਖਾਂ ਨੂੰ ਵਿਸਾਰਣਹਾਰੁ = ਵਿਦਾ ਕਰਨ ਵਾਲਾ ਹੈ।

## ਹਰਿ ਨਾਮਾ ਆਰਾਧਿ ਮਨ; ਸਭਿ ਕਿਲਵਿਖ ਜਾਹਿ ਵਿਕਾਰ ॥

ਹੇ ਮਨ! ਤੂੰ ਹਰਿ = ਪਰਮੇਸ਼ਰ ਦੇ ਨਾਮ ਨੂੰ ਭਾਵਨਾ ਨਾਲ ਆਰਾਧਿ = ਯਾਦ ਕਰਿਆ ਕਰ, ਤਾਂ ਸਭਿ = ਸਾਰੇ ਕਿਲਵਿਖ = ਪਾਪ ਤੇ ਕਾਮ ਆਦਿਕ ਵਿਕਾਰ ਚਲੇ ਜਾਹਿ = ਜਾਣਗੇ।

## ਜਿਨ ਕਉ ਪੂਰਬਿ ਲਿਖਿਆ; ਤਿਨ ਰੰਗੁ ਲਗਾ ਨਿਰੰਕਾਰ ॥

ਜਿਨ = ਜਿਨ੍ਹਾਂ ਕਉ = ਦੇ ਪੂਰਬਿ = ਪੂਰਵਲੇ ਨਿਸ਼ਕਾਮ ਕਰਮਾਂ ਦੇ ਸਦਕਾ ਅੰਤਹਕਰਣ ਰੂਪੀ ਮੱਥੇ ਉੱਤੇ ਪ੍ਰਭੂ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਹੈ, ਤਿਨ = ਉਨ੍ਹਾਂ ਦਾ ਨਿਰੰਕਾਰ = ਪਰਮੇਸ਼ਰ ਨਾਲ ਰੰਗੁ = ਪ੍ਰੇਮ ਲਗਾ = ਲੱਗਿਆ ਹੋਇਆ ਹੈ।

## ਓਨੀ ਛਡਿਆ ਮਾਇਆ ਸੁਆਵੜਾ; ਧਨੁ ਸੰਚਿਆ ਨਾਮੁ ਅਪਾਰੁ ॥

ਓਨੀ = ਉਨ੍ਹਾਂ ਪੁਰਖਾਂ ਨੇ ਮਾਇਆ ਪ੍ਰਾਪਤੀ ਦਾ ਸੁਆਵੜਾ = ਸੁਆਦ, ਪ੍ਰਯੋਜਨ ਛਡਿਆ = ਤਿਆਗ ਦਿੱਤਾ ਹੈ ਅਤੇ ਆਪਣੇ ਹਿਰਦੇ ਵਿਚ ਅਪਾਰੁ = ਬੇਅੰਤ ਪਰਮੇਸ਼ਰ ਦਾ ਨਾਮ ਰੂਪ ਧਨ ਸੰਚਿਆ = ਇਕੱਠਾ ਕੀਤਾ ਹੈ। ਅਤੇ

## ਅਠੇ ਪਹਰ ਇਕਤੈ ਲਿਵੈ; ਮੰਨੇਨਿ ਹੁਕਮੁ ਅਪਾਰੁ ॥

ਉਹ ਅੱਠੇ ਪਹਿਰ ਇਕਤੈ = ਇਕ ਵਾਹਿਗੁਰੂ ਦੇ ਵਿਚ ਲਿਵੈ = ਬਿਰਤੀ ਲਗਾ ਕੇ ਰੱਖਦੇ ਹਨ, ਭਾਵ ਉਨ੍ਹਾਂ ਦੀ ਹਰ ਵਕਤ ਬਿਰਤੀ ਪਰਮੇਸ਼ਰ ਦੇ ਸਿਮਰਨ ਵਿਚ ਜੁੜੀ ਰਹਿੰਦੀ ਹੈ ਅਤੇ ਉਹ ਅਪਾਰੁ = ਬੇਅੰਤ ਪਰਮੇਸ਼ਰ ਦੇ ਹੁਕਮ ਨੂੰ ਮੰਨੇਨਿ = ਮੰਨਦੇ ਹਨ, ਭਾਵ ਹਰ ਵਕਤ ਰਜ਼ਾ ਵਿਚ ਚੱਲਦੇ ਹਨ।

[ਅੰਗ ੯੬੦]

## ਜਨੁ ਨਾਨਕੁ ਮੰਗੈ ਦਾਨੁ ਇਕੁ; ਦੇਹੁ ਦਰਸੁ, ਮਨਿ ਪਿਆਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੋ ਹੇ ਪਰਮੇਸ਼ਰ! ਮੈਂ ਆਪ ਜੀ ਦੇ ਪਾਸੋਂ ਇਕ ਦਾਨ ਮੰਗੈ = ਮੰਗਦਾ ਹਾਂ ਕਿ ਮੇਰੇ ਮਨਿ = ਚਿੱਤ ਵਿਚ ਪਿਆਰੁ = ਪ੍ਰੇਮ ਕਰਕੇ ਆਪਣੇ ਦਰਸੁ = ਦਰਸ਼ਨ ਬਖ਼ਸ਼ ਦੇਹੁ = ਦੇਣਾ ਕਰੋ ॥੨॥

## ਪਉੜੀ ॥ ਜਿਸੁ ਤੂ ਆਵਹਿ ਚਿਤਿ; ਤਿਸ ਨੋ ਸਦਾ ਸੁਖ ॥

ਹੇ ਪਰਮੇਸ਼ਰ! ਜਿਸ ਨੂੰ ਤੂੰ ਚਿਤਿ = ਯਾਦ (ਚੇਤੇ) ਆਵਹਿ = ਆਉਂਦਾ ਹੈਂ, ਤਿਸਨੋ = ਉਸ ਨੂੰ ਸਦਾ = ਹਮੇਸ਼ਾ ਰਹਿਣ ਵਾਲਾ ਆਤਮਿਕ ਸੁਖ = ਅਨੰਦ ਪ੍ਰਾਪਤ ਹੋ ਜਾਂਦਾ ਹੈ।

## ਜਿਸੁ ਤੂ ਆਵਹਿ ਚਿਤਿ; ਤਿਸੁ ਜਮ ਨਾਹਿ ਦੁਖ ॥

ਜਿਸ ਨੂੰ ਤੂੰ ਚਿਤਿ = ਚੇਤੇ ਭਾਵ ਯਾਦ ਆਉਂਦਾ ਹੈਂ, ਤਿਸ = ਉਸ ਨੂੰ ਜਮ = ਜਮਾਂ ਨੇ **ਵਾ:** ਜਮ = ਜੰਮਣ ਮਰਣ **ਵਾ:** ਜਮ = ਜਮਾਂ ਦਾ ਦੁਖ ਉੱਕਾ ਹੀ ਨਾਹਿ = ਨਹੀਂ ਲੱਗਦਾ।

## ਜਿਸੁ ਤੂ ਆਵਹਿ ਚਿਤਿ; ਤਿਸੁ ਕਿ ਕਾੜਿਆ ॥

ਹੇ ਪਰਮੇਸ਼ਰ! ਜਿਸ ਨੂੰ ਤੂ ਚਿਤਿ = ਚੇਤੇ ਆਵਹਿ = ਆਉਂਦਾ ਹੈਂ, ਤਿਸੁ = ਉਸ ਨੂੰ ਕਿ = ਕਿਹੜੀ ਗੱਲ ਦਾ ਕਾੜਿਆ = ਝੋਰਾ ਹੋਣਾ ਹੈ, ਭਾਵ ਉਹ ਸਭ ਝੋਰਿਆਂ ਤੋਂ ਪਰ੍ਹੇ ਹੋ ਗਿਆ ਹੈ।

## ਜਿਸ ਦਾ ਕਰਤਾ ਮਿਤ੍ਰੁ; ਸਭਿ ਕਾਜ ਸਵਾਰਿਆ ॥

ਹੇ ਕਰਤਾ = ਸਿਰਜਨਹਾਰ ਪਰਮੇਸ਼ਰ! ਜਿਸ ਦਾ ਤੂੰ ਪਿਆਰਾ ਮਿਤ੍ਰੁ = ਸੱਜਣ ਬਣ ਜਾਂਦਾ ਹੈਂ, ਉਸ ਦੇ ਸਭਿ = ਸਾਰੇ ਵਿਵਹਾਰਕ ਤੇ ਪਰਮਾਰਥ ਕਾਜ = ਕਾਰਜਾਂ ਨੂੰ ਸਵਾਰਿਆ = ਸੰਵਾਰ ਦਿੰਦਾ ਹੈਂ।

## ਜਿਸੁ ਤੂ ਆਵਹਿ ਚਿਤਿ; ਸੋ ਪਰਵਾਣੁ ਜਨੁ ॥

ਹੇ ਪਰਮੇਸ਼ਰ! ਜਿਸ ਦੇ ਤੂੰ ਚਿਤਿ = ਚੇਤੇ ਆਵਹਿ = ਆਉਂਦਾ ਹੈਂ, ਸੋ = ਉਹ ਜਨੁ = ਪੁਰਖ ਲੋਕ-ਪ੍ਰਲੋਕ ਵਿਚ ਪਰਵਾਣੁ = ਪ੍ਰਮਾਣਿਤ ਹੋ ਜਾਂਦਾ ਹੈ।

## ਜਿਸੁ ਤੂ ਆਵਹਿ ਚਿਤਿ; ਬਹੁਤਾ ਤਿਸੁ ਧਨੁ ॥

ਹੇ ਪਰਮੇਸ਼ਰ ! ਜਿਸ ਨੂੰ ਤੂੰ ਚਿਤਿ = ਚੇਤੇ ਆਵਹਿ = ਆਉਂਦਾ ਹੈਂ, ਤਿਸੁ = ਉਸ ਕੋਲ ਨਾਮ, ਬ੍ਰਹਮਾਨੰਦ ਰੂਪੀ ਧਨ ਬਹੁਤਾ = ਬੇਅੰਤ ਹੋ ਜਾਂਦਾ ਹੈ।

## ਜਿਸੁ ਤੂ ਆਵਹਿ ਚਿਤਿ; ਸੋ ਵਡ ਪਰਵਾਰਿਆ ॥

ਜਿਸ ਨੂੰ ਤੂੰ ਚਿਤਿ = ਚੇਤੇ ਆਵਹਿ = ਆਉਂਦਾ ਹੈਂ, ਸੋ = ਉਹ ਦੈਵੀ ਸੰਪਦਾ ਰੂਪੀ ਵਡ = ਵੱਡੇ ਪਰਵਾਰਿਆ = ਪਰਿਵਾਰ ਵਾਲਾ ਹੈ **ਵਾ**: ਉਹ ਸ਼ੁੱਭ ਗੁਣਾਂ ਦੀ ਪ੍ਰਾਪਤੀ ਕਰਕੇ ਵੱਡਾ ਹੈ ਅਤੇ ਸੰਸਾਰ ਦੀ (ਪਰ + ਵਾਰਿਆ) ਵਾਰਿਆ = ਵਾੜ ਤੋਂ ਪਰ = ਪਰ੍ਹੇ ਹੋ ਗਿਆ ਹੈ ਭਾਵ ਬੰਧਨਾਂ ਤੋਂ ਮੁਕਤ ਹੋ ਗਿਆ ਹੈ।

## ਜਿਸੁ ਤੂ ਆਵਹਿ ਚਿਤਿ; ਤਿਨਿ ਕੁਲ ਉਧਾਰਿਆ ॥੬॥

ਜਿਸ ਨੂੰ ਤੂੰ ਚਿਤਿ = ਚੇਤੇ ਆਵਹਿ = ਆਉਂਦਾ ਹੈਂ, ਤਿਨਿ = ਉਸ ਨੇ ਆਪਣੀਆਂ ਕੁਲਾਂ ਦਾ ਵੀ ਉਧਾਰਿਆ = ਭਲਾ ਕਰ ਲਿਆ ਹੈ **ਵਾ**: ਉਸ ਨੇ ਦੈਵੀ ਸੰਪਦਾ ਨੂੰ ਆਸੁਰੀ ਸੰਪਦਾ ਤੋਂ ਛੁਡਾਉਣ ਰੂਪ ਕੁਲਾਂ ਦਾ ਉੱਧਾਰ ਕਰ ਲਿਆ ਹੈ ॥੬॥

## ਸਲੋਕ ਮਃ ੫ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਕੋਲ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇਕ ਪੰਡਤ ਤੇ ਇਕ ਵੈਸ਼ਨਵ ਚਰਚਾ ਕਰਨ ਵਾਸਤੇ ਆਏ, ਭੇਦਵਾਦੀ ਪੰਡਤ ਵਿੱਦਿਆ ਦਾ ਹੰਕਾਰ ਕਰਦਾ ਸੀ ਅਤੇ ਵੈਸ਼ਨਵ ਉਪਰੋਂ ਉਪਰੋਂ ਹੀ ਵੈਸ਼ਨੂੰ ਸੀ ਜੋ ਪਦਾਰਥਾਂ ਦਾ ਬੜਾ ਲਾਲਚੀ ਸੀ, ਉਨ੍ਹਾਂ ਦੋਹਾਂ ਦੇ ਪ੍ਰਥਾਏ ਸਤਿਗੁਰੂ ਜੀ ਸ਼ਬਦ ਉਚਾਰਨ ਕਰਕੇ ਪਹਿਲਾਂ ਪੰਡਤ ਨੂੰ ਉਪਦੇਸ਼ ਬਖ਼ਸ਼ਦੇ ਹਨ।

## ਅੰਦਰਹੁ ਅੰਨਾ, ਬਾਹਰਹੁ ਅੰਨਾ; ਕੂੜੀ ਕੂੜੀ ਗਾਵੈ ॥

ਵੈਰਾਗ ਬਿਬੇਕ ਰੂਪੀ ਨੇਤ੍ਰਾਂ **ਵਾ**: ਪਰਮਾਰਥ ਗਿਆਤ ਰੂਪੀ ਨੇਤ੍ਰਾਂ ਤੋਂ ਬਗ਼ੈਰ ਹੋਣ ਕਰਕੇ ਅੰਦਰਹੁ = ਅੰਦਰੋਂ ਅੰਨ੍ਹਾ ਹੈ ਅਤੇ ਸ਼ਰਧਾ ਰੂਪੀ ਨੇਤ੍ਰਾਂ ਤੋਂ ਬਗ਼ੈਰ ਹੋਣ ਕਰਕੇ **ਵਾ**: ਵਿਵਹਾਰਕ ਗਿਆਤ ਰੂਪੀ ਨੇਤ੍ਰਾਂ ਤੋਂ ਬਗ਼ੈਰ ਹੋਣ ਕਰਕੇ ਬਾਹਰੋਂ ਅੰਨਾ ਹੈਂ ਅਤੇ ਕੂੜੀ = ਝੂਠੀਆਂ ਕਹਾਣੀਆਂ ਤੇ ਕੂੜੀ = ਝੂਠੀਆਂ ਗੱਲਾਂ ਲੋਕਾਂ ਨੂੰ ਖ਼ੁਸ਼ ਕਰਨ ਵਾਸਤੇ **ਵਾ**: ਮਾਇਆ ਲੈਣ ਵਾਸਤੇ ਗਾਵੈ = ਗਾਉਂਦਾ ਹੈਂ **ਵਾ**: ਝੂਠੀ ਮਾਇਆ ਵਾਸਤੇ ਝੂਠੀਆਂ ਗੱਲਾਂ ਲੋਕਾਂ ਨੂੰ ਗਾ ਗਾ ਕੇ ਸੁਣਾਉਂਦਾ ਹੈਂ।

## ਦੇਹੀ ਧੋਵੈ, ਚਕ੍ਰ ਬਣਾਏ; ਮਾਇਆ ਨੋ ਬਹੁ ਧਾਵੈ ॥

ਦੇਹੀ = ਕਾਂਇਆ ਨੂੰ ਤੀਰਥਾਂ 'ਤੇ ਧੋਵੈ = ਧੋਣਾ ਕਰਦਾ ਹੈਂ ਅਤੇ ਗਣੇਸ਼ ਆਦਿ ਚੱਕਰਾਂ ਨੂੰ ਬਣਾਏ = ਬਣਾਉਂਦਾ ਹੈਂ **ਵਾ**: ਸ਼ਿਵ ਜੀ ਦਾ ਪਾਰਖਦ ਆਦਿ ਚੱਕਰ ਬਣਾ ਕੇ ਪੂਜਾ ਕਰਦਾ ਹੈਂ **ਵਾ**: ਗੋਲਾਕਾਰ ਤਿਲਕ ਛਾਪਾ ਆਦਿ ਸਰੀਰ 'ਤੇ ਬਣਾਉਣਾ ਕਰਦਾ ਹੈਂ **ਵਾ**: ਮਨ ਨੂੰ ਘੁੰਮਦੇ ਚੱਕਰ ਵਾਂਗ ਪਦਾਰਥਾਂ ਦੇ ਵਾਸਤੇ

ਦਿਨ ਰਾਤ ਤੇਜ਼ੀ ਵਾਲਾ ਬਣਾਈ ਫਿਰਦਾ ਹੈਂ, ਪਰ ਮਾਇਆ ਨੋ = ਨੂੰ ਇਕੱਤਰ ਕਰਨ ਵਾਲੇ ਬਹੁ = ਬਹੁਤ ਧਾਵੈ = ਦੌੜਦਾ ਰਹਿੰਦਾ ਹੈਂ।

## ਅੰਦਰਿ ਮੈਲੁ ਨ ਉਤਰੈ ਹਉਮੈ; ਫਿਰਿ ਫਿਰਿ ਆਵੈ ਜਾਵੈ ॥

ਇਉਂ ਕਰਨ ਦੇ ਨਾਲ ਮਨ ਦੇ ਅੰਦਰਿ = ਵਿੱਚੋਂ ਹਉਮੈ = ਹੰਗਤਾ ਦੀ ਮੈਲੁ = ਮਲੀਨਤਾ ਨ = ਨਹੀਂ ਉਤਰੈ = ਉਤਰਦੀ, ਇਸੇ ਕਰਕੇ ਫਿਰਿ ਫਿਰਿ = ਮੁੜ ਮੁੜ ਜੂਨਾਂ ਵਿਚ ਆਵੈ = ਆਉਂਦਾ ਜਾਵੈ = ਜਾਂਦਾ ਹੈਂ।

## ਨੀਂਦ ਵਿਆਪਿਆ ਕਾਮਿ ਸੰਤਾਪਿਆ; ਮੁਖਹੁ ਹਰਿ ਹਰਿ ਕਹਾਵੈ ॥

ਅਵਿੱਦਿਆ, ਮੋਹ ਰੂਪੀ ਨੀਂਦ = ਨਿੰਦਰਾ ਵਿਚ ਵਿਆਪਿਆ = ਫਸਿਆ ਹੋਇਆ ਹੈਂ ਤੇ ਕਾਮਿ = ਕਾਮਨਾ ਦਾ ਸੰਤਾਪਿਆ = ਸਤਾਇਆ ਹੋਇਆ ਹੈਂ **ਵਾ:** ਕਾਮ ਆਦਿ ਵਿਕਾਰਾਂ ਦਾ ਸਤਾਇਆ ਹੋਇਆ ਹੈਂ ਅਤੇ ਮੁਖਹੁ = ਮੁਖ ਨਾਲ ਉਪਰੋਂ ਹਰਿ ਹਰਿ ਦਾ ਜਾਪ ਆਪ ਕਹਿੰਦਾ ਹੈਂ ਅਤੇ ਹੋਰਨਾਂ ਤੋਂ ਕਹਾਵੈ = ਕਹਾਉਂਦਾ ਹੈਂ।

## ਬੈਸਨੋ ਨਾਮੁ, ਕਰਮ ਹਉ ਜੁਗਤਾ; ਤੁਹ ਕੁਟੇ, ਕਿਆ ਫਲੁ ਪਾਵੈ ॥

ਆਪਣਾ ਬੈਸਨੋ = ਵੈਸ਼ਨਵ ਨਾਮ ਰਖਾਇਆ ਹੋਇਆ ਹੈ, ਪਰ ਲੋਕਾਂ ਦੇ ਪਦਾਰਥਾਂ ਚੁਰਾਉਣ ਵਿਚ ਲੱਗਿਆ ਹੋਇਆ ਹੈਂ ਅਤੇ ਕਰਮ ਕਾਂਡ ਕਰਕੇ ਹਉ = ਹਉਮੈ ਦੇ ਜੁਗਤਾ = ਸੰਜੁਗਤ ਹੈਂ **ਵਾ:** ਹੰਗਤਾ ਵਾਲੇ ਕਰਮਾਂ ਵਿਚ ਜੁਗਤਾ = ਜੁੜਿਆ ਹੋਇਆ ਹੈਂ, ਇਉਂ ਸਕਾਮ ਕਰਮਾਂ ਰੂਪੀ ਤੁਹ = ਚੌਲਾਂ ਦੇ ਫੂਸ ਨੂੰ ਕੁਟੇ = ਕੁੱਟ ਕੇ ਕਿਆ = ਕੀ ਫਲ ਪਾਵੈ = ਪਾਉਣਾ ਕਰੇਂਗਾ, ਭਾਵ ਕੋਈ ਵੀ ਫਲ ਨਹੀਂ ਪਾਉਣਾ ਕਰੇਂਗਾ।

## ਹੰਸਾ ਵਿਚਿ ਬੈਠਾ, ਬਗੁ ਨ ਬਣਈ; ਨਿਤ ਬੈਠਾ ਮਛੀ ਨੋ ਤਾਰ ਲਾਵੈ ॥

ਜਿਸ ਪ੍ਰਕਾਰ ਮਾਨ ਸਰੋਵਰ ਉੱਤੇ ਜਾ ਕੇ ਬਗੁਲਾ ਹੰਸਾਂ ਵਿਚ ਬੈਠਾ = ਬੈਠ ਜਾਵੇ ਤਾਂ ਬਗੁਲਾ ਬਗੁ = ਚਿੱਟਾ ਹੰਸ ਤਾਂ ਨ = ਨਹੀਂ ਬਣਈ = ਬਣ ਸਕਦਾ, ਕਿਉਂਕਿ ਬਗਲਾ ਨਿਤ = ਹਮੇਸ਼ਾ ਮਛੀ = ਮੱਛਲੀ ਨੋ = ਨੂੰ ਫੜਨ ਵਾਸਤੇ ਤਾਰ = ਸੁਰਤ ਲਾਵੈ = ਲਾਉਣਾ ਕਰਦਾ ਹੈ।

ਇਸੇ ਪ੍ਰਕਾਰ ਸਤਸੰਗਤ ਰੂਪੀ ਮਾਨ ਸਰੋਵਰ ਉੱਤੇ ਜਾ ਕੇ ਬਗੁਲੇ ਵਾਂਗ ਦੰਭੀ ਪੁਰਖ ਮਹਾਤਮਾ ਰੂਪ ਹੰਸਾਂ ਵਿਚ ਬੈਠਾ ਹੋਇਆ ਉੱਜਲ ਜੀਵਨ ਵਾਲਾ ਮਹਾਤਮਾ ਰੂਪ ਹੰਸ ਨਹੀਂ ਬਣ ਸਕਦਾ, ਕਿਉਂਕਿ ਦੰਭੀ ਪੁਰਖ ਨਿਤਾਪ੍ਰਤੀ ਪਰਾਈ ਇਸਤ੍ਰੀ ਰੂਪੀ ਮੱਛੀ ਵਿਚ ਤਾੜ ਲਾ ਕੇ ਤੱਕਦਾ ਰਹਿੰਦਾ ਹੈ।

## ਜਾ ਹੰਸ ਸਭਾ, ਵੀਚਾਰੁ ਕਰਿ ਦੇਖਨਿ; ਤਾ ਬਗਾ ਨਾਲਿ ਜੋੜੁ ਕਦੇ ਨ ਆਵੈ ॥
## ਹੰਸਾ ਹੀਰਾ ਮੋਤੀ ਚੁਗਣਾ; ਬਗੁ ਡਡਾ ਭਾਲਣ ਜਾਵੈ ॥

***ਪਹਿਲਾ ਅਰਥ :*** ਜਾ = ਜਦੋਂ ਹੰਸ ਸਭਾ = ਇਕੱਤਰ ਹੋ ਕੇ ਆਪਸ ਵਿਚ ਵੀਚਾਰ ਕਰਿ = ਕਰਕੇ ਦੇਖਨਿ = ਵੇਖਣ ਲੱਗੇ ਤਾ = ਤਦੋਂ ਇਹੋ ਹੀ ਨਿਰਨਾ ਹੋਇਆ ਕਿ ਬਗਾ = ਬਗੁਲੇ ਦੇ ਨਾਲਿ = ਸਾਥ ਕਦੇ = ਕਦਾਚਿਤ ਵੀ ਆਪਣਾ ਜੋੜੁ = ਮੇਲ ਨ = ਨਹੀਂ ਆਵੈ = ਆਉਂਦਾ।

ਕਿਉਂਕਿ (ਆਪਾਂ) ਹੰਸਾਂ ਨੇ ਤਾਂ ਹੀਰਾ ਤੇ ਮੋਤੀ ਆਦਿ ਦਾ ਹੀ ਚੋਗਾ ਚੁੱਗਣਾ ਭਾਵ ਖਾਣਾ ਹੈ ਅਤੇ ਬਗੁ = ਬਗੁਲਾ ਆਪਣੇ ਸੁਭਾਅ ਅਨੁਸਾਰ ਡੱਡਾਂ ਭਾਲਣ = ਲੱਭਣ ਜਾਵੈ = ਜਾਂਦਾ ਹੈ।

***ਦੂਸਰਾ ਅਰਥ :*** ਇਸੇ ਪ੍ਰਕਾਰ ਜਦੋਂ ਮਹਾਤਮਾ ਰੂਪ ਹੰਸਾਂ ਦੀ ਸਭਾ = ਸੰਗਤ ਆਪਸ ਵਿਚ ਵੀਚਾਰੁ =

ਨਿਰਨਾ ਕਰਕੇ ਦੇਖਣਾ ਕਰਦੀ ਹੈ, ਤਾ = ਤਦੋਂ ਬਗੁਲੇ ਦੀ ਨਿਆਈਂ ਦੰਭੀ ਪੁਰਖ ਦੇ ਨਾਲਿ = ਸਾਥ ਕਦਾਚਿਤ ਵੀ ਮਹਾਤਮਾ ਰੂਪ ਹੰਸਾਂ ਦਾ ਜੋੜ = ਮੇਲ ਨਹੀਂ ਆਉਂਦਾ।

ਕਿਉਂਕਿ ਮਹਾਤਮਾ ਰੂਪ ਹੰਸਾਂ ਨੇ ਤਾਂ ਨਾਮ ਰੂਪੀ ਹੀਰਾ ਤੇ ਮੁਕਤ ਰੂਪੀ ਮੋਤੀ ਦਾ ਚੋਗਾ ਹੀ ਚੁੱਗਣਾ ਹੈ ਤੇ ਦੰਭੀ ਪੁਰਖ ਆਪਣੇ ਮੰਦ ਦ੍ਰਿਸ਼ਟੀ ਵਾਲੇ ਸੁਭਾਅ ਅਨੁਸਾਰ ਪਰਾਈਆਂ ਇਸਤ੍ਰੀਆਂ ਰੂਪੀ ਡੱਡਾਂ **ਵਾ:** ਪਰਾਏ ਉਪਰ ਔਗੁਣ ਦੂਸ਼ਣ ਅਰੋਪਣ ਰੂਪ ਡੱਡਾਂ ਨੂੰ ਭਾਲਣ ਵਾਸਤੇ ਹੀ ਜਾਂਦਾ ਹੈ।

## ਉਡਰਿਆ ਵੇਚਾਰਾ ਬਗੁਲਾ; ਮਤੁ ਹੋਵੈ ਮੰਞੁ ਲਖਾਵੈ ॥

ਵੀਚਾਰਾ ਬਗੁਲਾ ਅੰਤ ਨੂੰ ਹੰਸਾਂ ਵਿੱਚੋਂ ਉਡਰਿਆ = ਉੱਡ ਜਾਂਦਾ ਹੈ ਕਿ ਮਤਾਂ ਮੰਞੁ = ਮੈਨੂੰ ਲਖਾਵੈ = ਲਖਣ ਹੋਵੈ = ਹੋ ਜਾਵੇ ਭਾਵ ਮਤਾਂ ਕਿਤੇ ਮੇਰਾ ਪਾਜ ਉਘੜ ਜਾਵੇ।

ਇਸੇ ਪ੍ਰਕਾਰ ਬਿਧ ਨਿਖੇਧ ਕਰਮਾਂ ਰੂਪੀ ਖੰਭਾ ਵਾਲਾ ਬਗੁਲੇ ਦੀ ਨਿਆਈਂ ਦੰਭੀ ਪੁਰਖ ਮਹਾਤਮਾ ਰੂਪੀ ਹੰਸਾਂ ਦੀ ਨਜ਼ਰ ਪੈਣ ਤੋਂ ਉਡਰਿਆ = ਉਡਾਰੀ ਭਾਵ ਉੱਠ ਕੇ ਤੁਰ ਪੈਂਦਾ ਹੈ ਕਿ ਮਤਾਂ ਮੇਰਾ ਇਥੇ ਲਖਾਵੈ = ਜਨਾਉ ਹੋ ਜਾਵੇ ਭਾਵ ਮਤਾਂ ਕਿਤੇ ਮੇਰਾ ਪਾਖੰਡ ਜ਼ਾਹਰ ਹੋ ਜਾਵੇ।

ਸਦਾ ਸਿਮਰਨ ਵਿਚ ਲੱਗੇ ਹੋਏ ਗੁਰਮੁਖ ਜਨ ਜਾਣਦੇ ਹਨ ਕਿ ਤਮੋਗੁਣੀ ਪਾਪ ਕਰਮਾਂ, ਰਜੋਗੁਣੀ ਛਲ ਆਦਿ ਅਤੇ ਸਤੋਗੁਣੀ ਪਰਉਪਕਾਰ ਕਰਨ ਵਿਚ ਲੱਗੇ ਹੋਏ ਹਨ।

## ਜਿਤੁ ਕੋ ਲਾਇਆ, ਤਿਤ ਹੀ ਲਾਗਾ; ਕਿਸੁ ਦੋਸੁ ਦਿਚੈ, ਜਾ ਹਰਿ ਏਵੈ ਭਾਵੈ ॥

ਇਉਂ ਗੁਣਾਂ ਕਰਮਾਂ ਦੇ ਅਨੁਸਾਰ ਪਰਮੇਸ਼ਰ ਜਿਸ ਕੋ = ਨੂੰ ਜਿਸ ਪਾਸੇ ਲਾਇਆ = ਲਾਉਂਦਾ ਹੈ, ਤਿਤ = ਉਸ ਪਾਸੇ ਹੀ ਜੀਵ ਲਾਗਾ = ਲੱਗਦਾ ਹੈ, ਇਸ ਲਈ ਕਿਸ ਨੂੰ ਦੋਸ਼ ਦਿਚੈ = ਦੇਣਾ ਹੈ, ਜਾ = ਜਦੋਂ ਹਰਿ = ਪਰਮੇਸ਼ਰ ਨੂੰ ਹੀ ਏਵੈ = ਇਸ ਪ੍ਰਕਾਰ ਭਾਵੈ = ਭਾਉਂਦਾ ਹੈ।

## ਸਤਿਗੁਰੁ ਸਰਵਰੁ ਰਤਨੀ ਭਰਪੂਰੇ; ਜਿਸੁ ਪ੍ਰਾਪਤਿ ਸੋ ਪਾਵੈ ॥

ਸਤਿਗੁਰੁ = ਸੱਚਾ ਗੁਰੂ ਰੂਪੀ ਮਾਨ ਸਰਵਰੁ = ਸਰੋਵਰ ਵੈਰਾਗ ਆਦਿ **ਵਾ:** ਸ਼ੁੱਭ ਗੁਣਾਂ ਰੂਪੀ ਰਤਨੀ = ਰਤਨਾਂ ਕਰਕੇ ਭਰਪੂਰੇ = ਲਬਾ ਲਬ ਪੂਰਿਆ ਹੋਇਆ ਹੈ, ਜਿਸ ਨੂੰ ਐਸੇ ਸੱਚੇ ਗੁਰੂ ਦੀ ਪ੍ਰਾਪਤੀ ਹੁੰਦੀ ਹੈ, ਸੋ = ਉਹੋ ਹੀ ਗੁਰਾਂ ਦੇ ਪਾਸੋਂ ਵੈਰਾਗ ਵਿਵੇਕ ਆਦਿ ਜਾਂ ਸ਼ੁੱਭ ਗੁਣਾਂ ਰੂਪੀ ਰਤਨਾਂ ਨੂੰ ਪਾਵੈ = ਪਾਉਣਾ ਕਰਦਾ ਹੈ।

## ਸਿਖ ਹੰਸ ਸਰਵਰਿ ਇਕਠੇ ਹੋਏ; ਸਤਿਗੁਰ ਕੈ ਹੁਕਮਾਵੈ ॥

ਸਿੱਖ ਰੂਪੀ ਹੰਸ ਸਤਿਗੁਰੂ ਰੂਪੀ ਮਾਨ ਸਰੋਵਰ ਦੀ ਸਤਸੰਗਤ ਵਿਚ ਇਕਠੇ = ਇਕੱਤਰ ਹੋਏ = ਹੁੰਦੇ ਹਨ ਅਤੇ ਸਤਿਗੁਰੂ ਕੈ = ਦੇ ਹੁਕਮਾਵੈ = ਹੁਕਮ ਵਿਚ ਆਉਂਦੇ ਹਨ, ਭਾਵ ਚੱਲਦੇ ਹਨ **ਵਾ:** (ਸਤਿਗੁਰ ਕੈਹੁ ਕਮਾਵੈ) ਸਤਿਗੁਰਾਂ ਦਾ ਕੈਹੁ = ਕਹਿਆ ਹੋਇਆ ਉਪਦੇਸ਼ ਸਿੱਖ ਕਮਾਵੈ = ਕਮਾਉਂਦੇ ਹਨ। (***ਨੋਟ :*** ਪਾਠ 'ਸਤਿਗੁਰ ਕੈ ਹੁਕਮਾਵੈ' ਹੀ ਸ਼ੁੱਧ ਹੈ, ਦੂਸਰਾ ਕੇਵਲ ਅਰਥ ਲਈ ਸਮਝਣਾ)।

## ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ; ਖਾਇ ਖਰਚਿ ਰਹੇ ਤੋਟਿ ਨ ਆਵੈ ॥

ਗੁਰੂ ਰੂਪ ਮਾਨ ਸਰਵਰਿ = ਸਰੋਵਰ ਵੈਰਾਗ ਰੂਪੀ ਰਤਨ, ਧਰਮ, ਅਰਥ, ਕਾਮ, ਮੋਖ ਰੂਪੀ ਪਦਾਰਥ ਅਤੇ ਸ੍ਰਵਣ, ਮੰਨਣ ਨਿਧਿਆਸਣ ਰੂਪੀ ਮਾਣਕ ਆਦਿ ਸ਼ੁੱਭ ਗੁਣਾਂ ਨਾਲ ਭਰਪੂਰੇ = ਲਬਾ ਲਬ ਪੂਰਿਆ ਹੋਇਆ ਹੈ, ਸਿੱਖ ਰੂਪੀ ਹੰਸ ਇਨ੍ਹਾਂ ਗੁਣਾਂ ਦੇ ਤਾਈਂ ਆਖ ਖਾਇ = ਖਾਂਦੇ ਹਨ ਅਤੇ ਹੋਰਨਾਂ ਅਧਿਕਾਰੀ

ਜਨਾਂ ਨੂੰ ਖਰਚਿ = ਖ਼ਰਚਦੇ ਰਹੇ = ਰਹਿੰਦੇ ਹਨ, ਪਰੰਤੂ ਇਨ੍ਹਾਂ ਗੁਣਾਂ ਦਾ ਫੇਰ ਵੀ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ।

## ਸਰਵਰ ਹੰਸੁ ਦੂਰਿ ਨ ਹੋਈ; ਕਰਤੇ ਏਵੈ ਭਾਵੈ ॥

ਗੁਰੂ ਰੂਪ ਮਾਨ ਸਰੋਵਰ ਤੋਂ ਸਿੱਖ ਰੂਪੀ ਹੰਸ **ਵਾ:** ਬ੍ਰਹਮ ਰੂਪੀ ਮਾਨ ਸਰੋਵਰ ਤੋਂ ਬ੍ਰਹਮ ਵੇਤੇ ਰੂਪ ਹੰਸ ਕਦੇ ਵੀ ਦੂਰ ਨ = ਨਹੀਂ ਹੋਈ = ਹੁੰਦੇ, ਕਿਉਂਕਿ ਕਰਤੇ = ਰਚਨਹਾਰ ਪਰਮੇਸ਼ਰ ਨੂੰ ਏਵੈ = ਇਸ ਤਰ੍ਹਾਂ ਹੀ ਭਾਵੈ = ਚੰਗਾ ਲੱਗਦਾ ਹੈ।

## ਜਨ ਨਾਨਕ, ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ; ਸੋ ਸਿਖੁ ਗੁਰੂ ਪਹਿ ਆਵੈ ॥

ਸਤਿਗੁਰੂ ਜੀ ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਜਿਸ ਪੁਰਖ ਦੇ ਮਸਤਕਿ = ਮੱਥੇ ਉਪਰ ਧੁਰਿ = ਆਦੋਂ ਚੰਗੇ ਭਾਗੁ = ਕਰਮਾਂ ਦਾ ਲੇਖ ਲਿਖਿਆ ਹੈ, ਸੋ = ਉਹ ਸਿੱਖ ਰੂਪੀ ਹੰਸ ਗੁਰੂ ਰੂਪੀ ਮਾਨ ਸਰੋਵਰ ਦੇ ਪਹਿ = ਪਾਸ ਆਵੈ = ਆਉਂਦੇ ਹਨ, ਭਾਵ ਸਤਿਗੁਰਾਂ ਦੇ ਨਾਲ ਮਿਲ ਕੇ ਨਿਹਾਲ ਹੁੰਦੇ ਹਨ।

## ਆਪਿ ਤਰਿਆ, ਕੁਟੰਬ ਸਭਿ ਤਾਰੇ; ਸਭਾ ਸ੍ਰਿਸਟਿ ਛਡਾਵੈ ॥੧॥

ਉਹ ਆਪ ਵੀ ਸੰਸਾਰ-ਸਮੁੰਦ੍ਰ ਤੋਂ ਤਰਿਆ = ਤਰ ਗਿਆ ਹੈ ਅਤੇ ਕੁਟੰਬ = ਇਸਤ੍ਰੀ ਤੋਂ ਵਧਿਆ ਸਭਿ = ਸਾਰਾ ਪਰਿਵਾਰ ਵੀ ਤਾਰੇ = ਤਾਰ ਦਿੰਦਾ ਹੈ ਅਤੇ ਸਭਾ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਵੀ ਛਡਾਵੈ = ਛੁਡਾ ਲੈਂਦਾ ਹੈ **ਵਾ:** ਸਭਾ = ਸਾਰਿਆਂ ਨੂੰ ਸ਼ੁੱਭ ਗੁਣਾਂ ਦੁਆਰਾ ਸ੍ਰੇਸ਼ਟ ਬਣਾ ਕੇ ਜਮਾਂ ਤੋਂ ਛੁਡਾ ਲੈਂਦਾ ਹੈ॥੧॥

## ਮਃ ੫ ॥

ਇਸ ਮਹੱਲੇ ਵਿਚ ਸਤਿਗੁਰੂ ਜੀ ਕਰਮ ਕਾਂਡੀ ਪੰਡਤ ਨੂੰ ਉਪਦੇਸ਼ ਦਿੰਦੇ ਹਨ।

## ਪੰਡਿਤੁ ਆਖਾਏ, ਬਹੁਤੀ ਰਾਹੀ; ਕੋਰੜ ਮੋਠ ਜਿਨੇਹਾ ॥

ਹੇ ਭਾਈ! ਤੂੰ ਆਪਣੇ ਆਪ ਨੂੰ ਪੰਡਿਤੁ **ਵਾ:** ਵਿਦਵਾਨ ਆਖਾਏ = ਕਹਾਉਂਦਾ ਹੈਂ ਤੇ ਬਹੁਤੀ = ਬਹੁਤੇ ਕਰਮ ਕਾਂਡਾਂ ਦੇ ਰਾਹੀ = ਰਸਤਿਆਂ ਉੱਤੇ ਚੱਲਦਾ ਹੈਂ **ਵਾ:** ਬਹੁਤੇ ਭੇਖਾਂ ਰੂਪੀ ਰਸਤਿਆਂ ਵਿਚ ਭਰਮਦਾ ਹੈਂ **ਵਾ:** ਬਹੁਤੇ ਦੇਵੀ ਦੇਵਤਿਆਂ ਦੀ ਪੂਜਾ ਕਰਨ ਰੂਪ ਰਸਤਿਆਂ ਵਿਚ ਫਸਿਆ ਹੋਇਆ ਹੈਂ, ਤੂੰ ਤਾਂ ਐਸੇ ਕਠੋਰ ਚਿੱਤ ਵਾਲਾ ਹੈਂ, ਜਿਨੇਹਾ = ਜਿਸ ਤਰ੍ਹਾਂ ਦਾਲ ਵਿਚ ਕੋਰੜ = ਕੋਰੜੂ ਮੋਠ ਹੁੰਦਾ ਹੈ, ਭਾਵ ਜਿਵੇਂ ਕੋਰੜੂ ਮੋਠ ਨੂੰ ਅੱਗ ਬਾਲ ਕੇ ਸੱਤ ਉਬਾਲੇ ਦੇ ਦੇਈਏ ਤਾਂ ਵੀ ਉਹ ਢੱਲਦਾ, ਰਿੱਜਦਾ ਨਹੀਂ, ਇਉਂ ਕੋਰੜੂ ਮੋਠ ਦੀ ਨਿਆਈਂ ਤੇਰੇ ਚਿੱਤ ਦੇ ਤਾਈਂ ਸਤ ਸ਼ਾਸਤ੍ਰਾਂ ਦੀ ਗਿਆਨ ਰੂਪੀ ਅੱਗ ਦੇ ਦੇਈਏ ਤਾਂ ਵੀ ਸ੍ਰੇਸ਼ਟ ਗੁਣ ਧਾਰਨ ਕਰਨ ਰੂਪ ਢੱਲਦਾ, ਰਿੱਜਦਾ ਨਹੀਂ ਹੈ।

## ਅੰਦਰਿ ਮੋਹੁ, ਨਿਤ ਭਰਮਿ ਵਿਆਪਿਆ; ਤਿਸਟਸਿ ਨਾਹੀ ਦੇਹਾ ॥

ਹੇ ਭਾਈ! ਤੇਰੇ ਹਿਰਦੇ ਅੰਦਰਿ = ਵਿਚ ਪਦਾਰਥਾਂ ਦਾ ਮੋਹੁ = ਸਨੇਹ ਹੈ ਅਤੇ ਨਿਤਾ = ਨਿਤਾਪ੍ਰਤੀ ਸਰੂਪ ਦੇ ਭਰਮ ਵਿਚ ਵਿਆਪਿਆ = ਫਸਿਆ ਪਿਆ ਹੋਇਆ ਹੈਂ, ਭਾਵ ਤੈਨੂੰ ਪਰਮੇਸ਼ਰ ਦੇ ਸਰੂਪ ਦਾ ਨਿਸਚਾ ਨਹੀਂ ਹੈ ਅਤੇ ਤੂੰ ਦੇਹਾ = ਸਰੀਰ ਕਰਕੇ ਕਦੇ ਵੀ ਤਿਸਟਸਿ = ਟਿਕਦਾ, ਇਸਥਿਤ ਨਾਹੀ = ਨਹੀਂ ਰਹਿ ਸਕਦਾ,

ਭਾਵ ਚੌਰਾਸੀ ਲੱਖ ਜੂਨਾਂ ਵਿਚ ਹੀ ਭਟਕਦਾ ਫਿਰਦਾ ਹੈਂ **ਵਾ:** ਤੂੰ ਦੇਹਾ = ਸਰੀਰਾਂ ਨੂੰ ਪੈਦਾ ਕਰਨ ਵਾਲੇ ਪਰਮੇਸ਼ਰ ਵਿਚ ਤਿਸਟਸਿ = ਇਸਥਿਤ ਨਹੀਂ ਹੁੰਦਾ **ਵਾ:** ਦੇਹਾ ਧਾਰਨ ਵੱਲੋਂ ਇਸਥਿਤ ਨਹੀਂ ਹੁੰਦਾ **ਵਾ:** ਤੇਰਾ ਮਨ ਅਖੰਡ ਚੇਤਨ ਦੇਹ ਵਿਚ ਇਸਥਿਤ ਨਹੀਂ ਹੋ ਸਕਦਾ।

## ਕੂੜੀ ਆਵੈ ਕੂੜੀ ਜਾਵੈ; ਮਾਇਆ ਕੀ ਨਿਤ ਜੋਹਾ ॥

ਤੂੰ ਲੋਕਾਂ ਦੇ ਤਾਈਂ ਕੋਈ ਕੂੜੀ = ਝੂਠੀ ਸਿੱਖਿਆ ਦੇਣ ਵਾਸਤੇ ਆਵੈ = ਆਉਂਦਾ ਹੈਂ ਤੇ ਕੂੜੀ = ਝੂਠੀ ਮਾਇਆ ਦੀ ਪ੍ਰਾਪਤੀ ਵਾਸਤੇ ਹੋਰ ਪਾਸੇ ਜਾਵੈ = ਜਾਂਦਾ ਹੈ **ਵਾ:** ਤੂੰ ਝੂਠੀ ਗੱਲ ਕਰਦਾ ਸੰਗਤ ਵਿਚ ਆਉਂਦਾ ਹੈਂ ਅਤੇ ਝੂਠੀ ਗੱਲ ਕਰਦਾ ਸੰਗਤ ਵਿੱਚੋਂ ਚਲਿਆ ਜਾਂਦਾ ਹੈਂ, ਕਿਉਂਕਿ ਤੈਨੂੰ ਨਿਤ = ਹਮੇਸ਼ਾ ਹੀ ਮਾਇਆ ਕੀ = ਦੀ ਜੋਹਾ = ਝਾਕ ਲੱਗੀ ਰਹਿੰਦੀ ਹੈ **ਵਾ:** ਤੂੰ ਸਦਾ ਹੀ ਮਾਇਆ ਦੀ ਤਾੜ ਵਿਚ ਲੱਗਿਆ ਰਹਿੰਦਾ ਹੈਂ।

## ਸਚੁ ਕਹੈ ਤਾ ਛੋਹੋ ਆਵੈ; ਅੰਤਰਿ ਬਹੁਤਾ ਰੋਹਾ ॥

ਜੇ ਕੋਈ ਸਚੁ = ਸੱਚਾ ਬਚਨ ਕਹੈ = ਕਹਿਣਾ ਕਰਦਾ ਹੈ, ਤਾ = ਤਦ ਛੋਹੋ = ਗ਼ੁੱਸਾ ਆਵੈ = ਆਉਂਦਾ ਹੈ, ਕਿਉਂਕਿ ਤੇਰਾ ਹਿਰਦਾ ਅੰਤਰਿ = ਵਿੱਚੋਂ ਬਹੁਤਾ = ਅਤਿਅੰਤ ਰੋਹਾ = ਕ੍ਰੋਧ ਦਾ ਭਰਿਆ ਹੋਇਆ ਹੈ।

## ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ; ਮਨਿ ਲਾਗਾ ਤਿਸੁ ਮੋਹਾ ॥

ਕੁਮੂੜਾ = ਖੋਟੀ ਮੂਰਖਤਾਈ ਕਰਕੇ ਕੁਬੁਧਿ = ਖੋਟੀ ਬੁੱਧੀ ਦਾ ਪ੍ਰੇਰਿਆ ਹੋਇਆ ਦੁਰਮਤਿ = ਦੁਰਮਤੀਆਂ ਦੀ ਸੰਗਤ **ਵਾ:** ਖੋਟੀ ਸਿੱਖਿਆ ਵਿਚ ਵਿਆਪਿਆ = ਲੱਗਿਆ ਹੋਇਆ ਹੈਂ ਅਤੇ ਤਿਸੁ = ਉਸ ਦੇ ਮਨਿ = ਚਿੱਤ ਵਿਚ ਪਦਾਰਥਾਂ ਦਾ ਮੋਹਾ = ਮੋਹ ਲੱਗਿਆ ਹੋਇਆ ਹੈ।

## ਠਗੈ ਸੇਤੀ ਠਗੁ ਰਲਿ ਆਇਆ; ਸਾਥੁ ਭਿ ਇਕੋ ਜੇਹਾ ॥

ਇਕ ਵੈਸ਼ਨੂੰ ਠਗੈ = ਠੱਗ ਦੇ ਸੇਤੀ = ਨਾਲ ਦੂਸਰਾ ਠੱਗ ਪੰਡਤ ਰਲਿ = ਮਿਲ ਕੇ ਆਇਆ = ਆ ਗਿਆ, ਇਉਂ ਦੋਹਾਂ ਬੇਮੁਖਾਂ ਦਾ ਨਿੰਦਿਆ ਕਰਨ ਵਾਸਤੇ ਸਾਥ ਭਿ = ਵੀ ਇੱਕੋ ਜੇਹਾ = ਜਿਹਾ ਰਲ ਗਿਆ ਹੈ।

**ਅਥਵਾ** ਇਹ ਜਗਤ ਵਿਚ ਜੀਵ ਰੂਪੀ ਠੱਗ ਕਾਮ, ਕ੍ਰੋਧ ਰੂਪੀ ਠੱਗਾਂ ਦੇ ਨਾਲ ਰਲਿ = ਮਿਲ ਕੇ ਆਇਆ ਹੈ **ਵਾ:** ਹੁਣ ਜਨਮ ਧਾਰ ਕੇ ਜੀਵ ਰੂਪੀ ਠੱਗ ਰਾਗ ਦ੍ਵੈਖ ਰੂਪੀ ਠੱਗਾਂ ਦੀ ਸੰਗਤ ਦੇ ਨਾਲ ਮਿਲ ਕੇ ਆ ਗਿਆ ਹੈ, ਇਉਂ ਜੀਵ ਤੇ ਕਾਮ ਆਦਿ ਵਿਕਾਰਾਂ ਦੋਹਾਂ ਦਾ ਇੱਕੋ ਜਿਹਾ ਸਾਥ ਹੀ ਹੈ।

## ਸਤਿਗੁਰੁ ਸਰਾਫੁ, ਨਦਰੀ ਵਿਚਦੋ ਕਢੈ; ਤਾਂ ਉਘੜਿ ਆਇਆ ਲੋਹਾ ॥

ਜਦੋਂ ਸਤਿਗੁਰੂ ਰੂਪ ਸਰਾਫ਼ ਨੇ ਜੀਵਨ ਰੂਪੀ ਸੋਨੇ ਨੂੰ ਪਰਖਣ ਵਾਸਤੇ ਆਪਣੀ ਨਦਰੀ = ਦ੍ਰਿਸ਼ਟੀ ਦੇ ਵਿਚਦੋ = ਥਾਣੀ ਕਢੈ = ਕੱਢਣਾ ਕੀਤਾ, ਤਾ = ਤਦੋਂ ਅੰਦਰੋਂ ਲੋਹਾ ਹੀ ਉਘੜਿ ਆਇਆ ਭਾਵ ਇਹ ਜਾਣ ਲਿਆ ਕਿ ਅੰਦਰੋਂ ਤਾਂ ਲੋਹੇ ਵਤ ਕਾਲੇ ਚਿੱਤ ਵਾਲਾ ਪਾਪੀ ਹੈ **ਵਾ:** ਲੋਹੇ ਵਾਂਗੂੰ ਨਿੰਦਿਆ ਕਰਨ ਰੂਪੀ ਜਰ ਲੱਗੀ ਹੋਈ ਹੈ ਅਤੇ ਉਪਰੋਂ ਵੇਦਾਂ ਸ਼ਾਸਤ੍ਰਾਂ ਨੂੰ ਦਿਖਾਵੇ ਮਾਤ੍ਰ ਪੜ੍ਹਨ ਰੂਪ ਸੁਨਹਿਰੀ ਝਾਲ ਫੇਰੀ ਹੋਈ ਹੈ, ਭਾਵ ਪਾਖੰਡੀ ਪਾਪੀ ਹੈ।

## ਬਹੁਤੇਰੀ ਥਾਈ ਰਲਾਇ ਰਲਾਇ ਦਿਤਾ;<br>ਉਘੜਿਆ ਪੜਦਾ, ਅਗੈ ਆਇ ਖਲੋਹਾ ॥

ਬਹੁਤੇਰੀ = ਬਹੁਤਿਆਂ ਥਾਈ = ਥਾਵਾਂ ਵਿਚ ਰਲਾਇ ਰਲਾਇ = ਰਲਾ ਰਲਾ ਦਿੱਤਾ ਭਾਵ ਬ੍ਰਹਮਚਾਰੀ,

ਗ੍ਰਿਹਿਸਥੀ, ਸੰਨਿਆਸੀ, ਬਾਣ ਪ੍ਰਸਤੀ ਆਦਿ ਬਹੁਤ ਸਾਰੇ ਭੇਖਾਂ ਵਿਚ ਰਲਾ ਕੇ ਵੇਖਿਆ **ਵਾ:** ਗੁਰਾਂ ਨੇ ਬਹੁਤੀ ਜਗ੍ਹਾ ਸਤਸੰਗਤ ਵਿਚ ਰਲਾ ਰਲਾ ਕੇ ਦਿੱਤਾ, ਪਰ ਅੰਤ ਨੂੰ ਪੜਦਾ ਉਘੜਿਆ = ਉਘੜ ਭਾਵ ਪ੍ਰਗਟ ਹੋ ਗਿਆ ਕਿ ਇਹ ਪਾਪੀ ਹੈ, ਜਿਸ ਦਾ ਫਲ ਅਗੈ = ਅੱਗੇ ਆਇ = ਆ ਕੇ ਖਲੋਹਾ = ਖੜੋ ਗਿਆ, ਭਾਵ ਜੂਨਾਂ ਵਿਚ ਪੈਣ ਰੂਪ ਫਲ ਪ੍ਰਾਪਤ ਹੋ ਗਿਆ **ਵਾ:** ਪਾਪ ਕਰਮ ਕਾਰਨ ਜਮਾਂ ਦੇ ਅੱਗੇ ਆ ਕੇ ਖਲੋ ਗਿਆ **ਵਾ:** ਸੰਗਤ ਦੇ ਅੱਗੇ ਆ ਕੇ ਕੀਤਾ ਪਾਪ ਕਰਮ ਖਲੋਹਾ = ਪ੍ਰਗਟ ਹੋ ਗਿਆ।

## ਸਤਿਗੁਰ ਕੀ ਜੇ ਸਰਣੀ ਆਵੈ; ਫਿਰਿ ਮਨੂਰਹੁ ਕੰਚਨੁ ਹੋਹਾ ॥

ਐਸਾ ਜੀਵ ਜੇ = ਜੇਕਰ ਪੂਰੇ ਸਤਿਗੁਰੂ ਕੀ = ਦੀ ਸਰਣੀ = ਓਟ ਵਿਚ ਆਵੈ = ਆ ਜਾਵੇ, ਉਹ ਫਿਰਿ ਮਨੂਰਹੁ = ਲੋਹੇ ਦੀ ਮੈਲ ਵਤ ਪਾਪ ਕਰਮ ਰੂਪੀ ਮੈਲ ਤੋਂ ਕੰਚਨੁ = ਸੋਨੇ ਵਤ ਸ਼ੁੱਧ ਜੀਵਨ ਵਾਲਾ ਹੋਹਾ = ਹੋ ਜਾਂਦਾ ਹੈ **ਵਾ:** ਬਾਰ੍ਹਾਂ ਵੰਨੀ ਦਾ ਸੋਨਾ ਬਣ ਜਾਂਦਾ ਹੈ, ਭਾਵ ਪੰਜ ਗਿਆਨ, ਇੰਦ੍ਰੇ, ਪੰਜ ਕਰਮ ਇੰਦ੍ਰੇ ਮਨ ਤੇ ਬੁੱਧ ਨੂੰ ਸ਼ੁੱਧ ਬਣਾ ਕਰਕੇ ਸੱਚ ਸਰੂਪ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

## ਸਤਿਗੁਰੁ ਨਿਰਵੈਰੁ, ਪੁਤ੍ਰ ਸਤ੍ਰ ਸਮਾਨੇ; ਅਉਗਣ ਕਟੇ ਕਰੇ ਸੁਧੁ ਦੇਹਾ ॥

ਸਤਿਗੁਰੁ = ਸੱਚਾ ਗੁਰੂ ਨਿਰਵੈਰੁ = ਵੈਰ ਤੋਂ ਰਹਿਤ ਹੈ, ਕਿਉਂਕਿ ਗੁਰੂ ਨੂੰ ਪੁਤ੍ਰ ਤੇ ਸਤ੍ਰ = ਦੁਸ਼ਮਣ ਇਕ ਸਮਾਨੇ = ਸਮਾਨ ਹਨ ਤੇ ਜੋ ਜੀਵ ਦੇ ਅਉਗਣ = ਔਗੁਣਾਂ ਨੂੰ ਕਟੇ = ਕੱਟ ਕੇ ਸੁਧੁ = ਪਵਿੱਤਰ ਜੀਵਨ ਵਾਲਾ ਬਣਾ ਦੇਹਾ = ਦੇਣਾ ਕਰੇ = ਕਰਦਾ ਹੈ।

**ਸਾਖੀ—ਸੈਦ ਖ਼ਾਂ ਦੀ :** ਜਿਸ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਬਿਰਾਜਮਾਨ ਸਨ, ਤਦੋਂ ਸੈਦ ਖ਼ਾਂ ਪਠਾਨ ਵੀ ਸਤਿਗੁਰਾਂ ਦੇ ਵਿਰੁੱਧ ਚੜ੍ਹ ਕੇ ਆਇਆ ਸੀ, ਉਸਨੇ ਆਪਣੇ ਮਨ ਵਿਚ ਗੁਰਾਂ ਦੀ ਸੂਰਵੀਰਤਾ ਵਾਲੀ ਭਾਰੀ ਮਹਿਮਾ ਵਸਾਈ ਹੋਈ ਸੀ। ਸੈਦ ਖ਼ਾਂ ਦਿਲੋਂ ਚਾਹੁੰਦਾ ਸੀ ਕਿ ਮੈਨੂੰ 'ਕੱਲੇ ਨੂੰ ਗੁਰੂ ਆ ਕੇ ਮਿਲੇ। ਉਸ ਵੇਲੇ ਅੰਤਰਜਾਮੀ ਸਤਿਗੁਰੂ ਜੀ ਘੋੜੇ ਨੂੰ ਦੌੜਾਅ ਕੇ ਸੈਦ ਖ਼ਾਂ ਦੇ ਸਾਹਮਣੇ ਜਾ ਖਲੋਤੇ ਅਤੇ ਉਸਨੂੰ ਵੰਗਾਰ ਕੇ ਕਿਹਾ ਕਿ ਅਸੀਂ ਹਾਜ਼ਰ ਹਾਂ। ਪਹਿਲਾਂ ਤੂੰ ਸਾਡੇ ਉਪਰ ਵਾਰ ਕਰ, ਫੇਰ ਅਸੀਂ ਵਾਰ ਕਰਾਂਗੇ। ਉਹ ਗੁਰੂ ਜੀ ਦੇ ਪ੍ਰਤਾਪੀ ਚਿਹਰੇ ਨੂੰ ਦੇਖ ਕੇ ਮੋਹਿਤ ਹੋ ਗਿਆ। ਉਸਦੇ ਹੱਥੋਂ ਤਲਵਾਰ ਹੇਠਾਂ ਡਿੱਗ ਪਈ। ਉਸਦੇ ਨੇਤ੍ਰ ਖਿੜ ਗਏ। ਉਹ ਸਤਿਗੁਰਾਂ ਦੇ ਚਰਨੀਂ ਜਾ ਪਿਆ, ਜਦੋਂ ਚਰਨਾਂ ਦੀ ਛੋਹ ਪ੍ਰਾਪਤ ਹੋਈ ਤਾਂ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਹੋ ਗਈ। ਰੋਮ ਰੋਮ ਵਿਚ ਪਰਮਾਤਮਾ ਦੇ ਨਾਮ ਦੀ ਅਵਾਜ਼ ਆਉਣ ਲੱਗ ਪਈ। ਗੁਰੂ ਜੀ ਨੇ ਉਸਨੂੰ ਕ੍ਰਿਪਾ ਦ੍ਰਿਸ਼ਟੀ ਕਰਕੇ ਨਿਹਾਲ ਕਰ ਦਿੱਤਾ। ਗੁਰੂ ਜੀ ਨੇ ਕਿਹਾ ਕਿ ਹੁਣ ਕੀ ਇਰਾਦਾ ਹੈ। ਉਸ ਨੇ ਕਿਹਾ ਕਿ ਜੋ ਤੁਸੀਂ ਹੁਕਮ ਕਰੋ, ਅੱਗੋਂ ਗੁਰੂ ਜੀ ਨੇ ਕਿਹਾ ਕਿ ਜਿੱਧਰ ਨੂੰ ਮੁਖ ਹੈ, ਉੱਧਰ ਨੂੰ ਚਲਿਆ ਜਾਹ! ਤਦੋਂ ਉਹ ਸਤਿਗੁਰਾਂ ਨੂੰ ਨਮਸਕਾਰ ਕਰਕੇ ਪਾਉਂਟੇ ਸਾਹਿਬ ਦੀਆਂ ਪਹਾੜੀਆਂ ਵਿਚ ਚਲਾ ਗਿਆ ਤੇ ਉੱਥੇ ਰਹਿ ਕੇ ਬਹੁਤ ਤਪੱਸਿਆ ਕੀਤੀ। ਇਸ ਪ੍ਰਕਾਰ ਕੋਈ ਮਿੱਤਰ ਜਾਂ ਸ਼ੱਤਰੂ ਹੋਵੇ, ਗੁਰੂ ਜੀ ਇੱਕੋ ਹੀ ਨਿਗਾਹ ਪਾ ਕੇ ਨਿਹਾਲ ਕਰ ਦੇਂਦੇ ਹਨ।

## ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ;
## ਤਿਸੁ ਸਤਿਗੁਰ ਨਾਲਿ ਸਨੇਹਾ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਧੁਰਿ = ਆਦੋਂ ਮਸਤਕਿ = ਮੱਥੇ ਦੇ ਉਪਰ ਸ੍ਰੇਸ਼ਟ ਲੇਖ ਲਿਖਿਆ ਹੋਵੇ = ਹੁੰਦਾ ਹੈ, ਤਿਸੁ = ਉਸ ਦਾ ਸਤਿਗੁਰੂ ਸਾਹਿਬ ਦੇ ਨਾਲਿ = ਸਾਥ ਸਨੇਹਾ = ਪ੍ਰੇਮ ਪੈ ਜਾਂਦਾ ਹੈ।

[ਅੰਗ ੯੬੧]

## ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ; ਜਿਸੁ ਕਿਰਪਾਲੁ ਹੋਵੈ, ਤਿਸੁ ਰਿਦੈ ਵਸੇਹਾ ॥

ਪੂਰੇ = ਪੂਰਨ ਸਤਿਗੁਰੂ ਕੀ = ਦੀ ਉਪਦੇਸ਼ ਰੂਪ ਬਾਣੀ ਅੰਮ੍ਰਿਤ ਰੂਪ ਹੈ **ਵਾ:** ਪੂਰੇ ਸਤਿਗੁਰੂ ਦੀ ਬਾਣੀ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੀ ਹੈ, ਜਿਸ ਉੱਤੇ ਪਰਮੇਸ਼ਰ ਕਿਰਪਾਲੁ = ਦਿਆਲੂ ਹੋਵੈ = ਹੁੰਦਾ ਹੈ, ਤਿਸੁ = ਉਸ ਦੇ ਰਿਦੈ = ਹਿਰਦੇ ਵਿਚ ਗੁਰਾਂ ਦੀ ਉਪਦੇਸ਼ ਰੂਪ ਬਾਣੀ ਵਸੇਹਾ = ਵੱਸਦੀ ਹੈ।

## ਆਵਣ ਜਾਣਾ ਤਿਸ ਕਾ ਕਟੀਐ; ਸਦਾ ਸਦਾ ਸੁਖੁ ਹੋਹਾ ॥੨॥

ਤਿਸ = ਉਸ ਪੁਰਖ ਕਾ = ਦਾ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਜਾਣ = ਜਾਣਾ ਕਟੀਐ = ਕੱਟਿਆ ਮਿਟ ਜਾਂਦਾ ਹੈ ਅਤੇ ਉਸ ਨੂੰ ਸਦਾ ਸਰੂਪ ਦੀ ਪ੍ਰਾਪਤੀ ਕਰਕੇ ਸਦਾ = ਹਮੇਸ਼ਾ ਰਹਿਣ ਵਾਲਾ ਆਤਮਿਕ ਸੁਖੁ = ਅਨੰਦ ਪ੍ਰਾਪਤ ਹੋਹਾ = ਹੋ ਜਾਂਦਾ ਹੈ ॥੨॥

## ਪਉੜੀ ॥ ਜੋ ਤੁਧੁ ਭਾਣਾ ਜੰਤੁ; ਸੋ ਤੁਧੁ ਬੁਝਈ ॥

ਹੇ ਪਰਮੇਸ਼ਰ! ਜੋ = ਜਿਹੜਾ ਜੰਤੁ = ਜੀਵ ਤੁਧੁ = ਤੈਨੂੰ ਭਾਣਾ = ਭਾਅ ਜਾਂਦਾ ਹੈ, ਸੋ = ਉਹ ਗੁਰ ਉਪਦੇਸ਼ ਨੂੰ ਕਮਾ ਕੇ ਤੁਧੁ = ਤੇਰੇ ਸਰੂਪ ਨੂੰ ਬੁਝਈ = ਬੁੱਝਦਾ, ਸਮਝਦਾ ਹੈ।

## ਜੋ ਤੁਧੁ ਭਾਣਾ ਜੰਤੁ; ਸੁ ਦਰਗਹ ਸਿਝਈ ॥

ਹੇ ਪਰਮੇਸ਼ਰ! ਜੋ = ਜਿਹੜਾ ਜੰਤੁ = ਜੀਵ ਤੁਧੁ = ਤੈਨੂੰ ਭਾਣਾ = ਭਾਅ ਜਾਂਦਾ ਹੈ, ਸੁ = ਉਹੋ ਹੀ ਤੇਰੀ ਦਰਗਹ = ਨਿਆਏਂ ਸਭਾ ਵਿਚ ਸਿਝਈ = ਮੁਕਤ ਹੁੰਦਾ ਹੈ।

## ਜਿਸ ਨੋ ਤੇਰੀ ਨਦਰਿ; ਹਉਮੈ ਤਿਸੁ ਗਈ ॥

ਜਿਸ ਨੋ = ਜਿਸ ਉੱਤੇ ਤੇਰੀ ਕਿਰਪਾ ਨਦਰਿ = ਦ੍ਰਿਸ਼ਟੀ ਹੁੰਦੀ ਹੈ, ਤਿਸੁ = ਉਸ ਜੀਵ ਦੀ ਦੇਹ ਦੀ ਹਉਮੈ = ਹੰਗਤਾ ਚਲੀ ਗਈ ਹੈ।

## ਜਿਸਨੋ ਤੂ ਸੰਤੁਸਟੁ; ਕਲਮਲ ਤਿਸੁ ਖਈ ॥

ਜਿਸਨੋ = ਜਿਸ ਉੱਤੇ ਤੂੰ ਸੰਤੁਸਟੁ = ਪ੍ਰਸੰਨ ਹੁੰਦਾ ਹੈਂ, ਤਿਸੁ = ਉਸ ਦੇ ਕਲਮਲ = ਪਾਪ ਖਈ = ਨਾਸ਼ ਹੋ ਜਾਂਦੇ ਹਨ **ਵਾ:** (ਕਲ + ਮਲ) ਕਲ = ਕਲਜੁਗ ਦੇ ਮਲ = ਮੈਲ ਰੂਪ ਪਾਪ ਕਰਮ **ਵਾ:** ਕਲ ਭਾਵ ਅਵਿੱਦਿਆ ਰੂਪੀ ਮਲ = ਦੋਸ਼ ਆਦਿ ਸਾਰੇ ਖਈ = ਨਾਸ਼ ਹੋ ਜਾਂਦੇ ਹਨ।

## ਜਿਸ ਕੈ ਸੁਆਮੀ ਵਲਿ; ਨਿਰਭਉ ਸੋ ਭਈ ॥

ਹੇ ਸੁਆਮੀ = ਮਾਲਕ ਪਰਮੇਸ਼ਰ! ਜਿਸ ਕੈ = ਦੇ ਤੂੰ ਵਲਿ = ਤਰਫ਼ ਹੁੰਦਾ ਹੈਂ, ਸੋ = ਉਹ ਕਾਲ **ਵਾ:** ਸੱਤ ਪ੍ਰਕਾਰ ਦੇ ਨਿਰਭਉ = ਡਰ ਤੋਂ ਰਹਿਤ ਭਈ = ਹੋ ਜਾਂਦਾ ਹੈ।

## ਜਿਸਨੋ ਤੂ ਕਿਰਪਾਲੁ; ਸਚਾ ਸੋ ਥਿਐਈ ॥

ਜਿਸ ਉੱਤੇ ਤੂ ਕਿਰਪਾਲੁ = ਦਿਆਲੂ ਹੁੰਦਾ ਹੈਂ, ਸੋ = ਉਹ ਸੱਚਾ ਪੁਰਖ ਥਿਐਈ = ਹੁੰਦਾ ਹੈ।

## ਜਿਸ ਨੋ ਤੇਰੀ ਮਇਆ; ਨ ਪੋਹੈ ਅਗਨਈ ॥

ਜਿਸ ਨੋ = ਜਿਸ ਉੱਤੇ ਤੇਰੀ ਮਾਇਆ = ਮਿਹਰ ਹੁੰਦੀ ਹੈ, ਉਸ ਨੂੰ ਤ੍ਰਿਸ਼ਨਾ, ਈਰਖਾ, ਨਰਕ, ਮਾਤਾ ਦੇ ਗਰਭ ਦੀ ਜਠਰ ਅਗਨਈ = ਅਗਨੀ ਪੋਹੈ = ਪੋਹ ਨ = ਨਹੀਂ ਸਕਦੀ।

## ਤਿਸ ਨੋ ਸਦਾ ਦਇਆਲੁ; ਜਿਨਿ ਗੁਰ ਤੇ ਮਤਿ ਲਈ ॥੭॥

ਤਿਸ ਨੋ = ਉਸ ਉੱਤੇ ਪਰਮੇਸ਼ਰ ਤੂੰ ਸਦਾ = ਹਮੇਸ਼ਾ ਦਇਆਲੁ = ਦਿਆਲੂ ਹੋਇਆ ਹੈਂ, ਜਿਨਿ = ਜਿਸ ਨੇ ਗੁਰਾਂ ਤੇ = ਤੋਂ ਮਤਿ = ਸਿੱਖਿਆ ਲਈ ਹੈ ॥੭॥

## ਸਲੋਕ ਮਃ ੫ ॥ ਕਰਿ ਕਿਰਪਾ ਕਿਰਪਾਲ; ਆਪੇ ਬਖਸਿ ਲੈ ॥

ਹੇ ਕਿਰਪਾਲ = ਕਿਰਪਾ ਦੇ ਘਰ ਪਰਮੇਸ਼ਰ ਤੂੰ ਮੇਰੇ 'ਤੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਨਾ ਕਰ ਅਤੇ ਤੂੰ ਆਪੇ = ਆਪ ਹੀ ਆਪਣੀ ਸ਼ਰਨ ਵਿਚ ਪਾ ਕੇ ਮੇਰੇ ਔਗੁਣ ਬਖ਼ਸ਼ ਲੈ = ਲੈਣਾ ਕਰ। ਅਤੇ

## ਸਦਾ ਸਦਾ ਜਪੀ ਤੇਰਾ ਨਾਮੁ; ਸਤਿਗੁਰ ਪਾਇ ਪੈ ॥

ਜਿਸ ਕਰਕੇ ਮੈਂ ਸਤਿਗੁਰਾਂ ਦੇ ਪਾਇ = ਚਰਨੀਂ ਪੈ ਕੇ ਸਦਾ ਸਦਾ = ਹਮੇਸ਼ਾ ਹਮੇਸ਼ਾ ਤੇਰਾ ਅੰਮ੍ਰਿਤ ਨਾਮ ਜਪੀ = ਜਪਣਾ ਕਰਾਂ।

## ਮਨ ਤਨ ਅੰਤਰਿ ਵਸੁ; ਦੂਖਾ ਨਾਸੁ ਹੋਇ ॥

ਹੇ ਪਰਮੇਸ਼ਰ! ਮੇਰੇ ਮਨ = ਹਿਰਦੇ ਤੇ ਤਨ = ਸਰੀਰ ਦੇ ਅੰਤਰਿ = ਵਿਚ ਗੁਰਾਂ ਦੁਆਰਾ ਆ ਕੇ ਵਸੁ = ਵੱਸਣਾ ਕਰ, ਜਿਸ ਕਰਕੇ ਅਗਿਆਨ ਤੋਂ ਪੈਦਾ ਹੋਏ ਬੁਰਾ ਭਲਾ, ਦੇਹ ਅਧਿਆਸ, ਜੰਮਣਾ ਮਰਣਾ ਆਦਿ ਸਾਰੇ ਦੂਖਾ = ਦੁੱਖਾਂ ਦੀ ਨਾਸੁ = ਨਵਿਰਤੀ ਹੋਇ = ਹੋ ਜਾਵੇ।

## ਹਥ ਦੇਇ ਆਪਿ ਰਖੁ; ਵਿਆਪੈ ਭਉ ਨ ਕੋਇ ॥

ਹੇ ਪਰਮੇਸ਼ਰ! ਆਪਿ = ਆਪਣਾ ਕਿਰਪਾ ਰੂਪੀ ਹਥ ਦੇਇ = ਦੇ ਕੇ ਮੇਰੀ ਰਖੁ = ਰੱਖਿਆ ਕਰੋ, ਜਿਸ ਕਰਕੇ ਮੈਨੂੰ ਕੋਇ = ਕੋਈ ਵੀ ਭਉ = ਡਰ ਨਾ ਵਿਆਪੈ = ਲੱਗੇ।

## ਗੁਣ ਗਾਵਾ ਦਿਨੁ ਰੈਣਿ; ਏਤੈ ਕੰਮਿ ਲਾਇ ॥

ਹੇ ਪਰਮੇਸ਼ਰ! ਮੈਂ ਦਿਨ ਰੈਣਿ = ਰਾਤ ਕੀਰਤਨ ਵਿਚ ਪਾ ਕੇ ਆਪ ਜੀ ਦੇ ਗੁਣਾਂ ਨੂੰ ਗਾਵਾ = ਗਾਉਣਾ ਕਰਾਂ, ਏਤੈ = ਇਸ ਕੰਮਿ = ਕਾਰਜ ਵਿਚ ਮੈਨੂੰ ਜ਼ਰੂਰ ਲਾਇ = ਲਾਉਣਾ ਕਰੋ।

## ਸੰਤ ਜਨਾ ਕੈ ਸੰਗਿ; ਹਉਮੈ ਰੋਗੁ ਜਾਇ ॥

ਹੇ ਪਰਮੇਸ਼ਰ! ਤੇਰੀ ਭਗਤੀ ਕਰਨ ਵਾਲੇ ਸੰਤਾਂ ਭਗਤ ਜਨਾਂ ਕੈ = ਦੇ ਸੰਗਿ = ਸਾਥ ਮਿਲ ਕੇ ਦੇਹ ਦੀ ਹਉਮੈ = ਹੰਗਤਾ ਦਾ ਰੋਗ ਚਲਿਆ ਜਾਇ = ਜਾਂਦਾ ਹੈ।

## ਸਰਬ ਨਿਰੰਤਰਿ ਖਸਮੁ; ਏਕੋ ਰਵਿ ਰਹਿਆ ॥

ਹੇ ਖਸਮੁ = ਮਾਲਕ ਪਰਮੇਸ਼ਰ ਜੀ! ਤੂੰ ਸਰਬ = ਸਾਰਿਆਂ ਵਿਚ ਨਿਰੰਤਰਿ = ਇਕ ਰਸ ਏਕੋ = ਅਦ੍ਵੈਤ

ਰੂਪ ਹੋ ਕੇ ਰਵਿ = ਵਿਆਪਕ ਹੋ ਰਿਹਾ ਹੈਂ **ਵਾ:** ਨਿਰੰਤਰਿ = ਅੰਤਰੇ ਤੋਂ ਰਹਿਤ ਹੋ ਕੇ ਸਾਰਿਆਂ ਦੇ ਅੰਦਰ ਏਕੋ = ਇਕ ਰਸ ਵਿਆਪਕ ਹੋ ਰਿਹਾ ਹੈਂ।

## ਗੁਰਪਰਸਾਦੀ ਸਚੁ; ਸਚੋ ਸਚੁ ਲਹਿਆ ॥

ਹੇ ਸਚੁ = ਸੱਚੇ ਪਰਮੇਸ਼ਰ ! ਗੁਰਾਂ ਦੀ ਪਰਸਾਦੀ = ਕਿਰਪਾ ਸਦਕਾ ਤੇਰੇ ਸਚੋ = ਸੱਚੇ ਨਾਮ ਨੂੰ ਜਪ ਕੇ ਤੇਰੇ ਸਚੁ = ਸੱਚੇ ਸਰੂਪ ਨੂੰ ਲਹਿਆ = ਲੱਭਿਆ, ਪ੍ਰਾਪਤ ਕੀਤਾ ਹੈ।

**ਅਥਵਾ** ਹੇ ਪਰਮੇਸ਼ਰ ! ਗੁਰਾਂ ਦੀ ਕਿਰਪਾ ਦੁਆਰਾ ਤੇਰੇ ਸੱਚੇ ਨਾਮ ਨੂੰ ਜਪਣ ਨਾਲ ਸਚੁ = ਨਿਸਚੇ ਕਰਕੇ ਸਚੋ = ਸੱਚਾ ਆਤਮਿਕ ਸੁਖ ਪ੍ਰਾਪਤ ਕੀਤਾ ਹੈ **ਵਾ:** ਜੋ ਤਿੰਨਾਂ ਕਾਲਾਂ ਵਿਚ **ਵਾ:** ਜਾਗਰਤ, ਸੁਪਨ, ਸੁਖੋਪਤ ਵਿਚ **ਵਾ:** ਮਨ, ਬਾਣੀ, ਸਰੀਰ ਵਿਚ ਸਚੁ = ਨਿਸਚੇ ਕਰਕੇ ਤੇਰਾ ਸੱਚਾ ਸਰੂਪ ਹੈ, ਉਸ ਨੂੰ ਪ੍ਰਾਪਤ ਕੀਤਾ ਹੈ।

**ਅਥਵਾ** ਜਿਨ੍ਹਾਂ ਨੇ ਗੁਰਾਂ ਦੀ ਕਿਰਪਾ ਦੁਆਰਾ ਤੇਰੇ ਸੱਚੇ ਨਾਮ ਨੂੰ ਸ੍ਰਵਣ ਕੀਤਾ ਹੈ, ਫੇਰ ਤੇਰੇ ਸੱਚੇ ਨਾਮ ਦਾ ਮੰਨਣ ਕੀਤਾ ਹੈ ਅਤੇ ਫੇਰ ਤੇਰੇ ਸੱਚੇ ਨਾਮ ਦਾ ਨਿਧਿਆਸਣ ਕੀਤਾ ਹੈ, ਉਨ੍ਹਾਂ ਨੇ ਤੇਰੇ ਸਰੂਪ ਨੂੰ ਪ੍ਰਾਪਤ ਕੀਤਾ ਹੈ।

## ਦਇਆ ਕਰਹੁ ਦਇਆਲ; ਅਪਣੀ ਸਿਫਤਿ ਦੇਹੁ ॥

ਹੇ ਦਇਆਲ = ਕ੍ਰਿਪਾਲੂ ਪਰਮੇਸ਼ਰ ! ਮੇਰੇ ਉੱਤੇ ਦਇਆ = ਮੇਹਰ ਦੀ ਦ੍ਰਿਸ਼ਟੀ ਕਰਹੁ = ਕਰੋ ਅਤੇ ਮੈਨੂੰ ਆਪਣੀ ਸਿਫ਼ਤਿ-ਸਾਲਾਹ, ਭਗਤੀ ਕਰਨੀ ਬਖ਼ਸ਼ ਦੇਹੁ = ਦੇਣਾ ਕਰੋ।

## ਦਰਸਨੁ ਦੇਖਿ ਨਿਹਾਲ; ਨਾਨਕ ਪ੍ਰੀਤਿ ਏਹ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਮੇਰੇ ਅੰਦਰ ਤਾਂ ਏਹ = ਇਹੋ ਹੀ ਪ੍ਰੀਤਿ = ਪ੍ਰੀਤੀ ਹੈ ਕਿ ਮੈਂ ਆਪ ਜੀ ਦਾ ਦਰਸਨੁ = ਦੀਦਾਰ ਦੇਖਿ = ਵੇਖ ਕੇ ਨਿਹਾਲ = ਪ੍ਰਸੰਨ ਹੋ ਜਾਵਾਂ ॥੧॥

## ਮः ੫ ॥ ਏਕੋ ਜਪੀਐ ਮਨੈ ਮਾਹਿ; ਇਕਸ ਕੀ ਸਰਣਾਇ ॥

ਹੇ ਭਾਈ ! ਮਨੈ = ਮਨ ਦੇ ਮਾਹਿ = ਵਿਚ ਏਕੋ = ਇਕ ਪਰਮੇਸ਼ਰ ਦੇ ਨਾਮ ਨੂੰ ਹੀ ਜਪੀਐ = ਜਪਣਾ ਕਰੀਏ ਅਤੇ ਸਰੀਰ ਕਰਕੇ ਇਕਸ = ਇਕ ਅਕਾਲ ਪੁਰਖ ਕੀ = ਦੀ ਸਰਣਾਇ = ਸ਼ਰਨ ਲੈਣਾ ਕਰੀਏ।

## ਇਕਸੁ ਸਿਉ ਕਰਿ ਪਿਰਹੜੀ; ਦੂਜੀ ਨਾਹੀ ਜਾਇ ॥

ਇਕਸੁ = ਇਕ ਪਰਮੇਸ਼ਰ ਦੇ ਸਿਉ = ਨਾਲ ਹੀ ਪਿਰਹੜੀ = ਪ੍ਰੀਤੀ ਕਰਿ = ਕਰਨਾ ਕਰੀਏ, ਉਸ ਤੋਂ ਬਗ਼ੈਰ ਜਮਾਂ ਤੋਂ ਬਚਣ ਵਾਸਤੇ ਦੂਜੀ = ਦੂਸਰੀ ਹੋਰ ਕੋਈ ਜਾਇ = ਜਗ੍ਹਾ ਨਾਹੀ = ਨਹੀਂ ਹੈ।

## ਇਕੋ ਦਾਤਾ ਮੰਗੀਐ; ਸਭੁ ਕਿਛੁ ਪਲੈ ਪਾਇ ॥

ਇਕੋ = ਇਕ ਅਕਾਲ ਪੁਰਖ ਦਾਤੇ ਦੇ ਪਾਸੋਂ ਹੀ ਮੰਗਣਾ ਕਰੀਏ ਤਾਂ ਧਰਮ, ਅਰਥ, ਕਾਮ ਮੋਖ ਆਦਿ ਸਭੁ = ਸਾਰਾ ਕਿਛੁ = ਕੁਝ ਪਲੈ = ਪੱਲੇ ਵਿਚ ਪਾਇ = ਪੈ ਜਾਂਦਾ ਹੈ।

## ਮਨਿ ਤਨਿ ਸਾਸਿ ਗਿਰਾਸਿ ਪ੍ਰਭੁ; ਇਕੋ ਇਕੁ ਧਿਆਇ ॥

ਮਨ ਤਨ ਅਤੇ ਸਾਸਿ = ਸੁਆਸ ਲੈਂਦਿਆਂ ਤੇ ਗਿਰਾਸਿ = ਭੋਜਨ ਨੂੰ ਖਾਂਦਿਆਂ ਪ੍ਰਭੁ = ਪਰਮੇਸ਼ਰ ਨੂੰ

ਇੱਕੋ ਇਕ ਸਮਰੱਥ ਜਾਣ ਕੇ ਧਿਆਇ = ਧਿਆਉਣਾ ਕਰੀਏ **ਵਾ:** ਜੋ ਇੱਕੋ ਨਿਰਗੁਣ ਸਰੂਪ ਹੈ, ਇੱਕੋ ਸਰਗੁਣ ਸਰੂਪ ਹੈ **ਵਾ:** ਜੋ ਇੱਕੋ ਇਸ ਲੋਕ ਵਿਚ ਹੈ, ਇੱਕੋ ਪ੍ਰਲੋਕ ਵਿਚ ਹੈ, ਉਸ ਨੂੰ ਧਿਆਉਣਾ ਕਰੀਏ।

## ਅੰਮ੍ਰਿਤੁ ਨਾਮੁ ਨਿਧਾਨੁ ਸਚੁ; ਗੁਰਮੁਖਿ ਪਾਇਆ ਜਾਇ ॥

ਜੋ ਅੰਮ੍ਰਿਤ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਸਚੁ = ਸੱਚਾ ਹੈ, ਉਹ ਗੁਰਮੁਖਾਂ ਦੀ ਸੰਗਤ ਕਰਕੇ ਹੀ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ।

## ਵਡਭਾਗੀ ਤੇ ਸੰਤ ਜਨ; ਜਿਨ ਮਨਿ ਵੁਠਾ ਆਇ ॥

ਤੇ = ਉਹ ਸੰਤ ਭਗਤ ਜਨ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹਨ, ਜਿਨ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਅੰਮ੍ਰਿਤ ਆਇ = ਆ ਕੇ ਵੁਠਾ = ਵੱਸ ਗਿਆ ਹੈ।

## ਜਲਿ ਥਲਿ ਮਹੀਅਲਿ ਰਵਿ ਰਹਿਆ; ਦੂਜਾ ਕੋਈ ਨਾਹਿ ॥

ਉਹ ਪਰਮੇਸ਼ਰ ਜਲਿ = ਪਾਣੀ ਵਾਲੀਆਂ ਥਾਵਾਂ, ਥਲਿ = ਖ਼ੁਸ਼ਕ ਥਾਵਾਂ ਮਹੀਅਲਿ = ਵਿਚ **ਵਾ:** (ਮਹੀ + ਅਲਿ) ਮਹੀ = ਧਰਤੀ ਤੇ ਅਲਿ = ਅਕਾਸ਼ ਆਦਿ ਸਭ ਥਾਵਾਂ ਵਿਚ ਰਵਿ = ਵਿਆਪਕ ਹੋ ਰਿਹਾ ਹੈ, ਉਸ ਤੋਂ ਬਗ਼ੈਰ ਦੂਜਾ = ਦੂਸਰਾ ਹੋਰ ਕੋਈ ਵੀ ਸਮਰੱਥ ਨਾਹਿ = ਨਹੀਂ ਹੈ।

## ਨਾਮੁ ਧਿਆਈ ਨਾਮੁ ਉਚਰਾ; ਨਾਨਕ ਖਸਮ ਰਜਾਇ ॥੨॥

ਪਰਮੇਸ਼ਰ ਦੇ ਨਾਮ ਨੂੰ ਮਨ ਦੀ ਭਾਵਨਾ ਨਾਲ ਧਿਆਕਾਰ ਵਿਰਤੀ ਕਰਕੇ ਧਿਆਈ = ਅਰਾਧਨਾ ਕਰੀਏ ਅਤੇ ਪਰਮੇਸ਼ਰ ਦੇ ਨਾਮ ਨੂੰ ਬਾਣੀ ਕਰਕੇ ਉਚਰਾ = ਉਚਾਰਨਾ ਕਰੀਏ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਖਸਮ = ਮਾਲਕ ਪਰਮੇਸ਼ਰ ਦੀ ਰਜਾਇ = ਆਗਿਆ ਹੈ **ਵਾ:** ਉਸ ਪਰਮੇਸ਼ਰ ਦੀ ਰਜ਼ਾ ਵਿਚ ਰਹਿਣ ਕਰਕੇ ਉਸ ਦੇ ਸਰੂਪ ਦੀ ਪ੍ਰਾਪਤੀ ਹੁੰਦੀ ਹੈ॥੨॥

## ਪਉੜੀ ॥ ਜਿਸਨੋ ਤੂ ਰਖਵਾਲਾ; ਮਾਰੇ ਤਿਸੁ ਕਉਣੁ ॥

ਹੇ ਪਰਮੇਸ਼ਰ! ਜਿਸਨੋ = ਜਿਸ ਨੂੰ ਤੂੰ ਆਪ ਰਖਵਾਲਾ = ਰੱਖਣ ਵਾਲਾ ਹੈਂ, ਤਿਸੁ = ਉਸ ਨੂੰ ਕਉਣੁ = ਕੌਣ ਮਾਰੇ = ਮਾਰ ਸਕਦਾ ਹੈ, ਭਾਵ ਕੋਈ ਨਹੀਂ ਮਾਰ ਸਕਦਾ।

## ਜਿਸਨੋ ਤੂ ਰਖਵਾਲਾ; ਜਿਤਾ ਤਿਨੈ ਭੈਣੁ ॥

ਜਿਸ ਨੂੰ ਤੂ ਆਪ ਰਖਵਾਲਾ = ਰੱਖਣ ਵਾਲਾ ਹੈਂ, ਤਿਨੈ = ਉਸ ਨੇ ਭੈਣੁ = ਭਵਨ ਨੂੰ **ਵਾ:** ਅਗਿਆਨਤਾ ਵਿਚ ਭਾਉਣ ਵਾਲੇ ਭੈਣੁ = ਸੰਸਾਰ ਨੂੰ ਜਿਤਾ = ਜਿੱਤ ਲਿਆ ਹੈ **ਵਾ:** ਉਸ ਨੇ ਭੈਣੁ = ਸਰੀਰ ਰੂਪੀ ਭਵਨ ਨੂੰ ਵੀ ਜਿੱਤ ਲਿਆ ਹੈ **ਵਾ:** ਹੇ ਭੈਣੋਂ ਤੇ ਵੀਰੋ ਉਸ ਨੇ ਸੱਤ ਪ੍ਰਕਾਰ ਦੇ ਭੈ ਨੂੰ ਜਿੱਤ ਲਿਆ ਹੈ।

## ਜਿਸਨੋ ਤੇਰਾ ਅੰਗੁ; ਤਿਸੁ ਮੁਖੁ ਉਜਲਾ ॥

ਜਿਸਨੋ = ਜਿਸ ਵੱਲ ਨੂੰ ਤੇਰਾ ਅੰਗੁ = ਪੱਖ ਹੈ, ਤਿਸੁ = ਉਸ ਦਾ ਲੋਕ-ਪ੍ਰਲੋਕ ਵਿਚ ਮੁਖੁ = ਮੁਖੜਾ ਉਜਲਾ = ਪਵਿੱਤਰ ਹੈ।

## ਜਿਸਨੋ ਤੇਰਾ ਅੰਗੁ; ਸੁ ਨਿਰਮਲੀ ਹੂੰ ਨਿਰਮਲਾ ॥

ਜਿਸਨੋ = ਜਿਸ ਵੱਲ ਨੂੰ ਤੇਰਾ ਅੰਗੁ = ਪੱਖ ਹੈ **ਵਾ:** ਜਿਸ ਨੇ ਤੈਨੂੰ ਅੰਗੁ = ਪਿਆਰ ਕੀਤਾ ਹੈ, ਸੁ = ਉਹ ਨਿਰਮਲੀ = ਉੱਜਲ ਚੀਜ਼ਾਂ ਹੂੰ = ਤੋਂ ਵੀ ਨਿਰਮਲਾ = ਉੱਜਲ ਹੈ।

## ਜਿਸਨੋ ਤੇਰੀ ਨਦਰਿ; ਨ ਲੇਖਾ ਪੁਛੀਐ ॥

ਜਿਸਨੋ = ਜਿਸ ਉੱਤੇ ਤੇਰੀ ਕਿਰਪਾ ਨਦਰਿ = ਦ੍ਰਿਸ਼ਟੀ ਹੁੰਦੀ ਹੈ, ਉਸ ਦੇ ਪਾਸੋਂ ਲੇਖਾ = ਹਿਸਾਬ-ਕਿਤਾਬ ਨ = ਨਹੀਂ ਪੁਛੀਐ = ਪੁੱਛਿਆ ਜਾਂਦਾ।

## ਜਿਸਨੋ ਤੇਰੀ ਖੁਸੀ; ਤਿਨਿ ਨਉ ਨਿਧਿ ਭੁੰਚੀਐ ॥

ਜਿਸਨੋ = ਜਿਸ ਉੱਤੇ ਤੇਰੀ ਖੁਸੀ = ਪ੍ਰਸੰਨਤਾ ਹੁੰਦੀ ਹੈ, ਤਿਨਿ = ਉਸ ਨੇ ਨਉ ਨਿਧਿ = ਨੌਂ ਨਿੱਧੀਆਂ ਦੇ ਤਾਈਂ ਭੁੰਚੀਐ = ਭੋਗਣਾ, ਮਾਨਣਾ ਕੀਤਾ ਹੈ **ਵਾ:** ਉਸ ਨੇ ਨੌਂ ਗੋਲਕਾਂ ਦਾ ਆਸਰਾ ਹੋਣ ਕਰਕੇ ਤੇਰੇ ਬ੍ਰਹਮਾਨੰਦ ਨੂੰ ਭੋਗਣਾ ਕੀਤਾ ਹੈ।

## ਜਿਸਨੋ ਤੂ ਪ੍ਰਭ ਵਲਿ; ਤਿਸੁ ਕਿਆ ਮੁਹਛੰਦਗੀ ॥

ਹੇ ਪਰਮੇਸ਼ਰ ! ਜਿਸਨੋ = ਜਿਸ ਦੇ ਤੂੰ ਵਲਿ = ਤਰਫ਼ ਹੁੰਦਾ ਹੈਂ, ਤਿਸੁ = ਉਸ ਨੂੰ ਕਿਸੇ ਦੀ ਕਿਆ = ਕੀ ਮੁਹਛੰਦਗੀ = ਮੁਹਤਾਜੀ ਹੈ **ਵਾ:** ਉਸ ਨੂੰ ਕਿਸੇ ਦੀ ਕੀ ਖ਼ੁਸ਼ਾਮਤ ਕਰਨ ਦੀ ਲੋੜ ਹੈ, ਭਾਵ ਕੋਈ ਲੋੜ ਨਹੀਂ ਹੈ।

## ਜਿਸਨੋ ਤੇਰੀ ਮਿਹਰ; ਸੁ ਤੇਰੀ ਬੰਦਿਗੀ ॥੮॥

ਹੇ ਪਰਮੇਸ਼ਰ ! ਜਿਸਨੋ = ਜਿਸ ਉੱਤੇ ਤੇਰੀ ਮਿਹਰ = ਦਇਆ ਦ੍ਰਿਸ਼ਟੀ **ਵਾ:** ਮੇਹਰਵਾਨੀ ਹੁੰਦੀ ਹੈ, ਸੁ = ਉਹੋ ਹੀ ਤੇਰੀ ਬੰਦਿਗੀ = ਭਗਤੀ ਕਰਦਾ ਹੈ ॥੮॥

## ਸਲੋਕ ਮਹਲਾ ੫ ॥

## ਹੋਹੁ ਕ੍ਰਿਪਾਲ ਸੁਆਮੀ ਮੇਰੇ; ਸੰਤਾਂ ਸੰਗਿ ਵਿਹਾਵੇ ॥

ਹੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ! ਮੇਰੇ ਉੱਤੇ ਕ੍ਰਿਪਾਲ = ਦਿਆਲੂ ਹੋਹੁ = ਹੋਣਾ ਕਰੋ ਤਾਂ ਜੋ ਮੇਰੀ ਉਮਰ ਸੰਤਾ = ਮਹਾਤਮਾਂ ਜਨਾਂ ਦੀ ਸੰਗਿ = ਸੰਗਤ ਕਰਦਿਆਂ ਵਿਹਾਵੇ = ਬਤੀਤ ਹੋਵੇ।

## ਤੁਧਹੁ ਭੁਲੇ, ਸਿ ਜਮਿ ਜਮਿ ਮਰਦੇ; ਤਿਨ ਕਦੇ ਨ ਚੁਕਨਿ ਹਾਵੇ ॥੧॥

ਹੇ ਪਰਮੇਸ਼ਰ ! ਜਿਹੜੇ ਜਮਾਂ ਦੇ ਵੱਸ ਪੈ ਕੇ ਤੁਧਹੁ = ਤੈਨੂੰ ਭੁੱਲੇ ਹੋਏ ਹਨ, ਸਿ = ਉਹ ਚੌਰਾਸੀ ਲੱਖ ਜੂਨਾਂ ਵਿਚ ਜੰਮ ਜੰਮ ਕੇ ਮਰਦੇ ਰਹਿੰਦੇ ਹਨ, ਤਿਨ = ਉਨ੍ਹਾਂ ਦੇ ਅੰਦਰੋਂ ਪਦਾਰਥਾਂ ਦੇ ਵਿਛੜਨੇ ਕਰਕੇ ਪਏ ਹੋਏ ਹਾਵੈ = ਝੋਰੇ ਕਦੇ ਵੀ ਚੁਕਨਿ = ਚੁੱਕੇ ਨ = ਨਹੀਂ ਜਾਂਦੇ ॥੧॥

## ਮਃ ੫ ॥

## ਸਤਿਗੁਰੁ ਸਿਮਰਹੁ ਆਪਣਾ; ਘਟਿ ਅਵਘਟਿ ਘਟ ਘਾਟ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਨੂੰ ਆਪਣਾ ਜਾਣ ਕੇ ਸਿਮਰਹੁ = ਸਿਮਰਨਾ ਕਰੋ, ਕਿਉਂਕਿ ਸਤਿਗੁਰੂ

ਜੀ ਘਟਿ = ਹਿਰਦੇ ਦੇ ਅੰਦਰ ਪੈਦਾ ਹੋਣ ਵਾਲੇ ਕਾਮ ਕ੍ਰੋਧ ਆਦਿਕਾਂ ਤੋਂ ਰੱਖਿਆ ਕਰਨ ਵਾਲੇ ਹਨ, ਅਵਘਟਿ = ਔਖੀਆਂ ਘਾਟੀਆਂ ਵਿਚ ਵੀ ਰੱਖਿਆ ਕਰਨ ਵਾਲੇ ਹਨ, ਦਰਿਆਵਾਂ ਦੇ ਘਾਟਾਂ ਵਿਚ **ਵਾ:** ਬੈਤਰਨੀ ਨਦੀ ਦੇ ਘਾਟਾਂ ਦੀ ਰੱਖਿਆ ਕਰਨ ਵਾਲੇ ਹਨ **ਵਾ:** ਸੰਸਾਰ, ਚੌਰਾਸੀ ਲੱਖ ਜੂਨਾਂ ਰੂਪ ਘਾਟਾਂ ਦੇ ਵਿਚ ਵੀ ਰੱਖਿਆ ਕਰਨ ਵਾਲੇ ਹਨ, ਚਾਰ ਖਾਣੀਆਂ ਦੇ ਘਟਾਂ ਘਟਾਂ ਵਿਚ ਵੀ ਰੱਖਿਆ ਕਰਨ ਵਾਲੇ ਹਨ **ਵਾ:** ਘਟਿ ਅਵਘਟਿ = ਔਖੇ ਅਸਥਾਨਾਂ ਦੇ ਵਿਚ ਤੇ ਘਟ = ਸੁਘਟ ਘਾਟ = ਸੌਖੇ ਅਸਥਾਨਾਂ ਵਿਚ ਭਾਵ ਸੁਖ ਦੀਆਂ ਘਾਟੀਆਂ ਵਿਚ ਵੀ ਰੱਖਿਆ ਕਰਨ ਵਾਲੇ ਹਨ **ਵਾ:** ਘਟਿ ਅਵਘਟਿ = ਔਖੀਆਂ ਘਾਟੀਆਂ ਟੇਢੀਆਂ ਜੂਨਾਂ ਵਿਚ ਤੇ ਸ੍ਰੇਸ਼ਟ ਘਾਟੀਆਂ ਚੰਗੀਆਂ ਜੂਨਾਂ ਵਿਚ ਤੇ ਚੇਤਨਤਾ ਵਾਲੇ ਸਰੀਰਾਂ ਵਿਚ ਵੀ ਰੱਖਿਆ ਕਰਨ ਵਾਲੇ ਹਨ।

**ਅਥਵਾ** ਜੋ ਘਟਿ = ਹਿਰਦੇ ਵਿਚ ਅਵਘਟਿ = ਕਾਮਾਦਿਕ ਔਗੁਣ, ਸ਼ੁੱਭ ਗੁਣਾਂ ਨੂੰ ਘਟਿ = ਘਟਾਉਣ ਵਾਲੇ ਹਨ, ਉਨ੍ਹਾਂ ਨੂੰ ਘਾਟਿ = ਘਟਾ ਕਰਕੇ ਆਪਣੇ ਸਤਿਗੁਰਾਂ ਦੁਆਰਾ ਪਰਮੇਸ਼ਰ ਨੂੰ ਸਿਮਰਨਾ ਕਰੋ।

## ਹਰਿ ਹਰਿ ਨਾਮੁ ਜਪੰਤਿਆ; ਕੋਇ ਨ ਬੰਧੈ ਵਾਟ ॥੨॥

ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪੰਤਿਆ = ਜਪਦਿਆਂ ਤੇ ਭਗਤੀ ਰੂਪੀ, ਗਿਆਨ ਰੂਪੀ ਵਾਟ = ਰਸਤੇ ਉੱਤੇ ਚੱਲਦਿਆਂ ਕੋਇ = ਕੋਈ ਵੀ ਰਾਗ ਦ੍ਵੈਖ ਆਦਿ ਜਾਂ ਜਮਦੂਤ ਆਦਿ ਬੰਧੈ = ਬੰਨ੍ਹ, ਰੁਕਾਵਟ ਨ = ਨਹੀਂ ਪਾ ਸਕਦੇ ॥੨॥

[ਅੰਗ ੯੬੨]

## ਪਉੜੀ ॥ ਤਿਥੈ ਤੂ ਸਮਰਥੁ; ਜਿਥੈ ਕੋਇ ਨਾਹਿ ॥

ਹੇ ਪਰਮੇਸ਼ਰ! ਜਿਥੈ = ਜਿਥੇ ਮਾਤਾ ਦੇ ਗਰਭ ਵਿਚ ਕੋਇ = ਕੋਈ ਵੀ ਸਹਾਇਤਾ ਕਰਨ ਵਾਲਾ ਨਾਹਿ = ਨਹੀਂ ਹੈ, ਤਿਥੈ = ਉਥੇ ਤੂੰ ਹੀ ਰੱਖਿਆ ਕਰਨ ਦੇ ਸਮਰੱਥ ਹੈਂ।

## ਓਥੈ ਤੇਰੀ ਰਖ; ਅਗਨੀ ਉਦਰ ਮਾਹਿ ॥

ਜੋ ਮਾਤਾ ਦੇ ਉਦਰ = ਪੇਟ ਮਾਹਿ = ਵਿਚ ਜਠਰ ਅਗਨੀ ਹੈ, ਉਥੇ ਵੀ ਤੇਰੀ ਰਖ = ਰੱਖਿਆ ਕਰਕੇ ਹੀ ਜੀਵ ਜੀਵਤ ਰਹਿੰਦਾ ਹੈ। ਜੈਸਾ ਕਿ :

**ਮਾਤ ਗਰਭ ਮਹਿ ਆਪਨ ਸਿਮਰਨ ਦੇ; ਤਹ ਤੁਮ ਰਾਖਨਹਾਰੇ ॥** *(ਸੋਰਠਿ ਮਹਲਾ ੫, ਅੰਗ ੬੧੧)*

## ਸੁਣਿ ਕੈ ਜਮ ਕੇ ਦੂਤ; ਨਾਇ ਤੇਰੈ ਛਡਿ ਜਾਹਿ ॥

ਹੇ ਪਰਮੇਸ਼ਰ! ਜਮ = ਯਮਰਾਜ ਕੇ = ਦੇ ਦੂਤ ਤੇਰੇ ਨਾਮ ਨੂੰ ਸੁਣਿ ਸ੍ਰਵਣ ਕੈ = ਕਰਕੇ ਅਤੇ ਤੇਰੇ ਨਾਇ = ਨਾਮ ਵਿਚ ਜੁੜੇ ਹੋਏ ਜਾਣ ਕੇ ਛੱਡ ਜਾਹਿ = ਜਾਂਦੇ ਹਨ।

**ਅਥਵਾ** ਤੇਰੇ ਨਾਮ ਨੂੰ ਸੁਣ ਕੇ ਜਮਰਾਜ ਦੇ ਦੂਤ ਵੀ ਛੱਡ ਜਾਂਦੇ ਹਨ।

## ਭਉਜਲੁ ਬਿਖਮੁ ਅਸਗਾਹੁ; ਗੁਰ ਸਬਦੀ ਪਾਰਿ ਪਾਹਿ ॥

ਜੋ ਭਉਜਲੁ = ਭੈ ਰੂਪੀ ਪਾਣੀ ਨਾਲ ਭਰਿਆ ਹੋਇਆ ਬਿਖਮੁ = ਕਠਨ, ਔਖਾ ਤੇ ਅਸਗਾਹੁ = ਅਥਾਹ, ਬਹੁਤ ਡੂੰਘਾ ਸੰਸਾਰ ਰੂਪੀ ਸਮੁੰਦ੍ਰ ਹੈ, ਇਸ ਤੋਂ ਜੀਵ ਗੁਰਸਬਦੀ = ਗੁਰ ਉਪਦੇਸ਼ ਦੀ ਕਮਾਈ ਕਰਕੇ ਹੀ ਪਾਰ ਪਾਹਿ = ਪੈਂਦਾ ਹੈ।

## ਜਿਨ ਕਉ ਲਗੀ ਪਿਆਸ; ਅੰਮ੍ਰਿਤੁ ਸੇਇ ਖਾਹਿ ॥

ਹੇ ਪਰਮੇਸ਼ਰ ! ਜਿਨ = ਜਿਨ੍ਹਾਂ ਕਉ = ਨੂੰ ਤੇਰੇ ਦਰਸ਼ਨਾਂ ਦੀ ਪਿਆਸ = ਤ੍ਰੇਹ ਲੱਗੀ ਹੋਈ ਹੈ, ਸੇਇ = ਉਹ ਨਾਮ ਰੂਪ **ਵਾ:** ਆਤਮਾ ਨੰਦ ਰੂਪ ਅੰਮ੍ਰਿਤ ਨੂੰ ਖਾਹਿ = ਖਾਂਦੇ ਹਨ, ਭਾਵ ਨਾਮ ਅੰਮ੍ਰਿਤ ਨੂੰ ਪੀ ਕੇ ਅਮਰ ਹੋ ਜਾਂਦੇ ਹਨ (***ਨੋਟ :*** ਬੰਬਈ ਦੇ ਇਲਾਕੇ ਵਿਚ ਪੀਣ ਵਾਲੀ ਚੀਜ਼ ਨੂੰ ਖਾਣਾ ਕਹਿੰਦੇ ਹਨ)।

## ਕਲਿ ਮਹਿ ਏਹੋ ਪੁੰਨੁ; ਗੁਣ ਗੋਵਿੰਦ ਗਾਹਿ ॥

ਹੇ ਪਰਮੇਸ਼ਰ ! ਜੋ ਤੇਰੇ ਗੁਣਾਂ ਨੂੰ ਗਾਹਿ = ਗਾਉਣਾ ਹੈ, ਕਲਿ = ਕਲਜੁਗ ਦੇ ਮਹਿ = ਵਿਚ ਏਹੋ ਵੱਡਾ ਪੁੰਨ ਹੈ।

## ਸਭਸੈ ਨੋ ਕਿਰਪਾਲੁ; ਸਮ੍ਾਲੇ ਸਾਹਿ ਸਾਹਿ ॥

ਹੇ ਪਰਮੇਸ਼ਰ ! ਤੂੰ ਸਭਸੈ = ਸਾਰਿਆਂ ਦੇ ਉੱਤੇ ਕਿਰਪਾਲੁ = ਕਿਰਪਾਲਤਾ ਕਰਨ ਵਾਲਾ ਹੈਂ ਤੇ ਸਭ ਦੀ ਸਾਹਿ ਸਾਹਿ = ਸੁਆਸ ਸੁਆਸ ਸਮ੍ਾਲੇ = ਸੰਭਾਲ ਕਰਦਾ ਹੈਂ।

## ਬਿਰਥਾ ਕੋਇ ਨ ਜਾਇ; ਜਿ ਆਵੈ ਤੁਧੁ ਆਹਿ ॥੯॥

ਹੇ ਪਰਮੇਸ਼ਰ ! ਜਿ = ਜਿਹੜਾ ਤੁਧੁ = ਤੇਰੀ ਸ਼ਰਨ ਵਿਚ ਆਹਿ = ਇੱਛਾ ਧਾਰ ਕੇ ਆਵੈ = ਆਉਂਦਾ ਹੈ, ਉਹ ਕੋਇ = ਕੋਈ ਵੀ ਬਿਰਥਾ = ਖ਼ਾਲੀ ਨ = ਨਹੀਂ ਜਾਇ = ਜਾਂਦਾ **ਵਾ:** ਉਸ ਨੂੰ ਕੋਈ ਵੀ ਬਿਰਥਾ = ਪੀੜਾ ਜਾਇ = ਪੈਦਾ ਨ = ਨਹੀਂ ਹੁੰਦੀ, ਭਾਵ ਉਹ ਧਰਮ ਅਰਥ ਕਾਮ ਮੋਖ ਆਦਿ ਫਲਾਂ ਕਰਕੇ ਭਰਪੂਰ ਹੋ ਜਾਂਦਾ ਹੈ ॥੯॥

## ਸਲੋਕ ਮਃ ੫ ॥ ਦੂਜਾ ਤਿਸੁ ਨ ਬੁਝਾਇਹੁ; ਪਾਰਬ੍ਰਹਮ ਨਾਮੁ ਦੇਹੁ ਆਧਾਰ ॥

ਹੇ ਪਾਰਬ੍ਰਹਮ = ਪਰਮੇਸ਼ਰ ! ਜਿਸ ਨੂੰ ਤੂੰ ਆਪਣੇ ਨਾਮ ਦਾ ਆਧਾਰੁ = ਆਸਰਾ ਦੇਹੁ = ਦਿੰਦਾ ਹੈਂ, ਤਿਸੁ = ਉਸ ਨੂੰ ਦੂਜਾ = ਦੂਸਰਾ ਸੁਭਾਅ ਨ = ਨਹੀਂ ਬੁਝਾਇਹੁ = ਬੁਝਾਉਣਾ ਕੀਤਾ **ਵਾ:** ਉਸ ਨੂੰ ਦੂਜਾ = ਦ੍ਵੈਤ ਭਾਅ ਨਹੀਂ ਸਮਝਾਉਣਾ ਕੀਤਾ **ਵਾ:** ਉਸ ਦੇ ਅੰਦਰੋਂ ਦੂਜਾ ਸੁਭਾਅ ਤੇ ਤਿਸੁਨ = ਤ੍ਰਿਸ਼ਨਾ ਬੁਝਾ ਦਿੰਦਾ ਹੈਂ।

## ਅਗਮੁ ਅਗੋਚਰੁ ਸਾਹਿਬੋ; ਸਮਰਥੁ ਸਚੁ ਦਾਤਾਰੁ ॥

ਹੇ ਸਾਹਿਬੋ = ਮਾਲਕ ਪਰਮੇਸ਼ਰ ! ਤੂੰ ਮਨ ਦੇ ਸੰਕਲਪਾਂ ਵਿਕਲਪਾਂ ਦੀ ਅਗਮੁ = ਗਮਤਾ ਤੋਂ ਰਹਿਤ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈਂ ਅਤੇ ਹੇ ਸਚੁ = ਸੱਚੇ ਪਰਮੇਸ਼ਰ ! ਤੂੰ ਸਮਰਥੁ = ਸਰਬ ਸ਼ਕਤੀਵਾਨ ਤੇ ਧਰਮ ਅਰਥ ਕਾਮ ਮੋਖ ਆਦਿ ਦੀਆਂ ਦਾਤਾਂ ਦੇਣ ਵਾਲਾ ਦਾਤਾਰ ਹੈਂ।

## ਤੂ ਨਿਹਚਲੁ ਨਿਰਵੈਰੁ ਸਚੁ; ਸਚਾ ਤੁਧੁ ਦਰਬਾਰੁ ॥

ਹੇ ਸੱਚੇ ਪਰਮੇਸ਼ਰ ! ਤੂੰ ਸਦਾ ਨਿਹਚਲੁ = ਅਚੱਲ ਸਰੂਪ ਤੇ ਨਿਰਵੈਰੁ = ਵੈਰ ਤੋਂ ਰਹਿਤ ਹੋਣ ਕਰਕੇ ਸਾਰਿਆਂ ਦਾ ਆਤਮਾ ਰੂਪ ਹੈਂ ਅਤੇ ਤੁਧੁ = ਤੇਰਾ ਸਰੂਪ ਰੂਪੀ ਦਰਬਾਰ ਵੀ ਸੱਚਾ ਹੈ।

## ਕੀਮਤਿ ਕਹਣੁ ਨ ਜਾਈਐ; ਅੰਤੁ ਨ ਪਾਰਾਵਾਰੁ ॥

ਹੇ ਪਰਮੇਸ਼ਰ ! ਤੇਰੇ ਸਰੂਪ ਦੀ ਪ੍ਰਾਪਤੀ ਰੂਪੀ ਕੀਮਤ ਕਿਸੇ ਪਾਸੋਂ ਵੀ ਕਹਣੁ = ਕਥਨ ਨ = ਨਹੀਂ ਕੀਤੀ ਜਾਈਐ = ਜਾ ਸਕੀਦੀ ਅਤੇ ਪਾਰਾਵਾਰੁ = ਪਾਰ ਉਰਾਰਾ ਕਰਕੇ ਤੇਰਾ ਅੰਤ ਨਹੀਂ ਪਾਇਆ ਜਾ ਸਕਦਾ।

## ਪ੍ਰਭੁ ਛੋਡਿ, ਹੋਰੁ ਜਿ ਮੰਗਣਾ; ਸਭੁ ਬਿਖਿਆ ਰਸ ਛਾਰੁ ॥

ਹੇ ਪ੍ਰਭੁ = ਪਰਮੇਸ਼ਰ ! ਤੈਨੂੰ ਛੋਡਿ = ਛੱਡ ਕੇ ਜਿ = ਜਿਹੜਾ ਹੋਰ ਕਿਸੇ ਦੇ ਪਾਸੋਂ ਮੰਗਣਾ ਹੈ, ਉਹ ਸਭੁ = ਸਾਰੇ ਬਿਖਿਆ = ਵਿਸ਼ਿਆਂ ਦੇ ਰਸ ਛਾਰੁ = ਸੁਆਹ ਰੂਪ ਹਨ।

**ਅਥਵਾ** ਤੈਨੂੰ ਛੱਡ ਕੇ ਜਿਹੜੇ ਹੋਰ ਕਿਸੇ ਪਾਸੋਂ ਮੰਗਦੇ ਹਨ, ਉਹ ਸਾਰੇ ਮਾਇਆ ਦੇ ਰਸਾਂ ਵਿਚ ਹੀ ਖ਼ਾਕ ਹੋ ਗਏ ਹਨ।

## ਸੇ ਸੁਖੀਏ, ਸਚੁ ਸਾਹ ਸੇ; ਜਿਨ ਸਚਾ ਬਿਉਹਾਰੁ ॥

ਸੇ = ਉਹੋ ਹੀ ਸੁਖੀਏ = ਸੁਖੀ ਹਨ, ਸੇ = ਉਹੋ ਹੀ ਸਚੁ = ਸੱਚੇ ਸਾਹ = ਸ਼ਾਹੂਕਾਰ ਹਨ, ਜਿਨ = ਜਿਨ੍ਹਾਂ ਨੇ ਤੇਰਾ ਸੱਚਾ ਨਾਮ ਜਪਣ ਦਾ ਤੇ ਹੋਰਨਾਂ ਨੂੰ ਜਪਾਉਣ ਦਾ ਬਿਉਹਾਰੁ = ਵਿਹਾਰ (ਵਣਜ) ਕੀਤਾ ਹੈ।

## ਜਿਨਾ ਲਗੀ ਪ੍ਰੀਤਿ ਪ੍ਰਭ ਨਾਮ; ਸਹਜ ਸੁਖ ਸਾਰੁ ॥

ਹੇ ਪ੍ਰਭ = ਪਰਮੇਸ਼ਰ ! ਜਿਨ੍ਹਾਂ ਦੀ ਨਾਮ ਜਪਣ ਵਿਚ ਪ੍ਰੀਤਿ = ਪ੍ਰੀਤੀ ਲੱਗੀ ਹੋਈ ਹੈ, ਉਨ੍ਹਾਂ ਨੂੰ ਸਹਜ = ਸੁਤੇ-ਸਿੱਧ ਹੀ ਸਾਰੁ = ਸ੍ਰੇਸ਼ਟ ਸੁਖ = ਅਨੰਦ ਪ੍ਰਾਪਤ ਹੋਇਆ ਹੈ।

## ਨਾਨਕ, ਇਕੁ ਆਰਾਧੇ; ਸੰਤਨ ਰੇਣਾਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਮਹਾਤਮਾ ਜਨ ਇਕ ਪਰਮੇਸ਼ਰ ਨੂੰ ਆਰਾਧੇ = ਯਾਦ ਕਰਦੇ ਹਨ, ਉਨ੍ਹਾਂ ਸੰਤਨ = ਸੰਤ ਜਨਾਂ ਦੀ ਚਰਨ ਰੇਣਾਰੁ = ਧੂੜ ਬਣਨਾ ਕਰੀਏ ॥੧॥

## ਮਃ ੫ ॥

## ਅਨਦ ਸੂਖ ਬਿਸ੍ਰਾਮ ਨਿਤ; ਹਰਿ ਕਾ ਕੀਰਤਨੁ ਗਾਇ ॥

ਹੇ ਜੀਵ ! ਹਰਿ = ਪਰਮੇਸ਼ਰ ਕਾ = ਦਾ ਕੀਰਤਨੁ = ਜਸ ਗਾਇ = ਗਾਉਣੇ ਕਰਕੇ ਨਿਤ = ਹਮੇਸ਼ਾ ਵਾਸਤੇ ਅਨਦ = ਅਨੰਦ ਸਰੂਪ ਦੀ ਪ੍ਰਾਪਤੀ ਦੇ ਸੂਖ = ਸੁਖ ਵਿਚ ਬਿਸ੍ਰਾਮ = ਟਿਕਾਅ ਹੁੰਦਾ ਹੈ।

## ਅਵਰ ਸਿਆਣਪ ਛਾਡਿ ਦੇਹਿ; ਨਾਨਕ ਉਧਰਸਿ ਨਾਇ ॥੨॥

ਇਸ ਲਈ ਹੇ ਜੀਵ ! ਆਪਣੀ ਬੁੱਧੀ ਦੀਆਂ ਅਵਰ = ਹੋਰ ਸਿਆਣਪ = ਚਤੁਰਾਈਆਂ ਛਾਡਿ = ਤਿਆਗ ਦੇਹਿ = ਦੇਣਾ ਕਰ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿਉਂਕਿ ਪਰਮੇਸ਼ਰ ਦਾ ਨਾਇ = ਨਾਮ ਜਪਣ ਕਰਕੇ ਤੂੰ ਸੰਸਾਰ-ਸਮੁੰਦ੍ਰ ਤੋਂ ਉਧਰਸਿ = ਉਧਰ ਜਾਵੇਂਗਾ ॥੨॥

## ਪਉੜੀ ॥ ਨਾ ਤੂ ਆਵਹਿ ਵਸਿ; ਬਹੁਤੁ ਘਿਣਾਵਣੇ ॥

ਹੇ ਪਰਮੇਸ਼ਰ ! ਬਹੁਤੁ = ਬਹੁਤੀਆਂ ਘਿਣਾਵਣੇ = ਲੇਲ੍ਹੜੀਆਂ ਕੱਢਣ ਕਰਕੇ ਭਾਵ ਮਿੰਨਤਾਂ ਕਰਨੇ ਕਰਕੇ ਤੂੰ ਕਿਸੇ ਦੀ ਵਸਿ = ਅਧੀਨਗੀ ਵਿਚ ਨਾ = ਨਹੀਂ ਆਵਹਿ = ਆਉਂਦਾ।

## ਨਾ ਤੂ ਆਵਹਿ ਵਸਿ; ਬੇਦ ਪੜਾਵਣੇ ॥

ਚਾਰ ਬੇਦ ਪੜ੍ਹਨ ਤੇ ਪੜਾਵਣੇ = ਪੜ੍ਹਾਉਣ ਕਰਕੇ ਵੀ ਤੂੰ ਕਿਸੇ ਦੇ ਵੱਸ ਨਹੀਂ ਆਵਹਿ = ਆਉਂਦਾ।

## ਨਾ ਤੂ ਆਵਹਿ ਵਸਿ; ਤੀਰਥਿ ਨਾਈਐ ॥

ਅਠਾਹਠ ਤੀਰਥਾਂ ਉੱਤੇ ਨਾਈਐ = ਇਸ਼ਨਾਨ ਕਰਨੇ ਕਰਕੇ ਵੀ ਤੂੰ ਕਿਸੇ ਦੇ ਵਸਿ = ਅਧੀਨ ਨਾ = ਨਹੀਂ ਆਵਹਿ = ਆਉਂਦਾ।

## ਨਾ ਤੂ ਆਵਹਿ ਵਸਿ; ਧਰਤੀ ਧਾਈਐ ॥

ਧਰਤੀ = ਪ੍ਰਿਥਵੀ ਉੱਤੇ ਧਾਈਐ = ਦੌੜਨੇ ਕਰਕੇ ਵੀ ਤੂੰ ਕਿਸੇ ਦੇ ਵਸਿ = ਅਧੀਨ ਨਾ = ਨਹੀਂ ਆਵਹਿ = ਆਉਂਦਾ।

## ਨਾ ਤੂ ਆਵਹਿ ਵਸਿ; ਕਿਤੈ ਸਿਆਣਪੈ ॥

ਕਿਤੈ = ਕਿਸੇ ਪਾਸੋਂ ਵਿਵਹਾਰਾਂ, ਸ਼ਾਸਤ੍ਰਾਂ ਗਿਆਨ ਆਦਿ ਦੀਆਂ ਸਿਆਣਪੈ = ਚਲਾਕੀਆਂ ਸਿੱਖਣੇ ਕਰਕੇ ਵੀ ਤੂੰ ਕਿਸੇ ਦੇ ਵਸਿ = ਅਧੀਨ ਨਾ = ਨਹੀਂ ਆਵਹਿ = ਆਉਂਦਾ।

## ਨਾ ਤੂ ਆਵਹਿ ਵਸਿ; ਬਹੁਤਾ ਦਾਨੁ ਦੇ ॥

ਬਹੁਤਾ = ਬੇਅੰਤ ਦਾਨ ਦੇ = ਦੇਣੇ ਕਰਕੇ ਵੀ ਤੂੰ ਵਸਿ = ਅਧੀਨਗੀ ਵਿਚ ਨ = ਨਹੀਂ ਆਵਹਿ = ਆਉਂਦਾ।

## ਸਭੁ ਕੋ ਤੇਰੈ ਵਸਿ; ਅਗਮ ਅਗੋਚਰਾ ॥

ਹੇ ਅਗਮ = ਮਨ ਦੀ ਗਮਤਾ ਤੋਂ ਪਰ੍ਹੇ ਤੇ ਅਗੋਚਰਾ = ਇੰਦ੍ਰੀਆਂ ਦੇ ਅਵਿਸ਼ੇ ਪਰਮੇਸ਼ਰ! ਸਭੁ = ਹਰ ਕੋ = ਕੋਈ ਤੇਰੇ ਵਸਿ = ਅਧੀਨ ਹੈ।

## ਤੂ ਭਗਤਾ ਕੈ ਵਸਿ; ਭਗਤਾ ਤਾਣੁ ਤੇਰਾ ॥੧੦॥

ਹੇ ਪਰਮੇਸ਼ਰ! ਤੂੰ ਪ੍ਰੇਮ ਕਰਨੇ ਕਰਕੇ ਭਗਤਾਂ ਕੈ = ਦੇ ਵਸਿ = ਅਧੀਨ ਹੈਂ ਅਤੇ ਭਗਤਾਂ ਨੂੰ ਤੇਰਾ ਤਾਣੁ = ਬਲ ਹੈ ਭਾਵ ਭਗਤ ਜਨ ਤੇਰੇ ਜ਼ੋਰ ਦੇ ਆਸਰੇ ਹੀ ਭਗਤੀ ਕਰਦੇ ਹਨ ॥੧੦॥

ਇਸੇ ਪਉੜੀ ਦੇ ਮਨ ਪ੍ਰਥਾਏ ਅਰਥ ਇਉਂ ਵੀ ਲਗਾਉਂਦੇ ਹਨ।

### ਦੂਸਰਾ ਅਰਥ

**ਨਾ ਤੂ ਆਵਹਿ ਵਸਿ; ਬਹੁਤੁ ਘਿਣਾਵਣੇ ॥**

ਹੇ ਮਨਾ! ਜਿਹੜੇ ਬਹੁਤੇ ਘਿਣਾਵਣੇ ਭਾਵ ਵਿਖਾਵੇ ਮਾਤ੍ਰ ਗ਼ਰੀਬੀ ਦੀਆਂ ਗੱਲਾਂ ਉਚਾਰਨ ਕਰਦੇ ਹਨ, ਉਨ੍ਹਾਂ ਦੇ ਵੀ ਤੂੰ ਵੱਸ ਨਹੀਂ ਆਉਂਦਾ।

**ਨਾ ਤੂ ਆਵਹਿ ਵਸਿ; ਬੇਦ ਪੜਾਵਣੇ ॥**

ਜਿਹੜੇ ਬੇਦਾਂ ਸ਼ਾਸਤ੍ਰਾਂ ਨੂੰ ਆਪ ਪੜ੍ਹਦੇ ਅਤੇ ਹੋਰਨਾਂ ਨੂੰ ਪੜ੍ਹਾਉਂਦੇ ਹਨ, ਉਨ੍ਹਾਂ ਦੇ ਵੀ ਤੂੰ ਵੱਸ ਨਹੀਂ ਆਉਂਦਾ।

**ਨਾ ਤੂ ਆਵਹਿ ਵਸਿ; ਤੀਰਥਿ ਨਾਈਐ ॥**

ਜਿਹੜੇ ਤੀਰਥ ਯਾਤਰੂ ਬਣ ਕੇ ਤੀਰਥਾਂ 'ਤੇ ਇਸ਼ਨਾਨ ਕਰਦੇ ਫਿਰਦੇ ਹਨ, ਉਨ੍ਹਾਂ ਦੇ ਵੀ ਤੂੰ ਵੱਸ ਨਹੀਂ ਆਉਂਦਾ।

**ਨਾ ਤੂ ਆਵਹਿ ਵਸਿ; ਧਰਤੀ ਧਾਈਐ ॥**

ਜਿਹੜੇ ਧਰਤੀ ਉੱਤੇ ਦੌੜਦੇ ਫਿਰਦੇ ਹਨ, ਉਨ੍ਹਾਂ ਦੇ ਵੀ ਤੂੰ ਵੱਸ ਨਹੀਂ ਆਉਂਦਾ।

**ਨਾ ਤੂ ਆਵਹਿ ਵਸਿ; ਕਿਤੈ ਸਿਆਣਪੈ ॥**

ਜਿਹੜੇ ਕਿਸੇ ਤੋਂ ਵਿਵਹਾਰਕ ਤੇ ਸ਼ਾਸਤ੍ਰ ਗਿਆਨ ਦੀਆਂ ਸਿਆਣਪਾਂ ਸਿੱਖਣਾ ਕਰਦੇ ਹਨ, ਉਨ੍ਹਾਂ ਦੇ ਵੀ ਤੂੰ ਵੱਸ ਵਿਚ ਨਹੀਂ ਆਉਂਦਾ।

**ਨਾ ਤੂ ਆਵਹਿ ਵਸਿ; ਬਹੁਤਾ ਦਾਨੁ ਦੇ ॥**

ਜਿਹੜੇ ਦਾਨੀ ਬਣ ਕੇ ਬਹੁਤਾ ਦਾਨ ਦਿੰਦੇ ਹਨ, ਉਨ੍ਹਾਂ ਦੇ ਵੀ ਤੂੰ ਵੱਸ ਵਿਚ ਨਹੀਂ ਆਉਂਦਾ।

**ਸਭੁ ਕੋ ਤੇਰੈ ਵਸਿ; ਅਗਮ ਅਗੋਚਰਾ ॥**

ਹੇ ਮਨਾਂ ! ਸਭ ਕੁਝ ਤੇਰੇ ਵੱਸ ਹੈ, ਪਰ ਕੇਵਲ ਅਗਮ ਅਗੋਚਰ ਪਰਮੇਸ਼ਰ ਤੇਰੀ ਗੰਮਤਾ ਤੋਂ ਪਰ੍ਹੇ ਹੈ।

**ਤੂ ਭਗਤਾ ਕੈ ਵਸਿ; ਭਗਤਾ ਤਾਣੁ ਤੇਰਾ ॥੧੦॥**

ਹੇ ਮਨਾਂ ! ਤੂੰ ਕੇਵਲ ਬੰਦਗੀ ਕਰਨ ਵਾਲੇ ਭਗਤਾਂ ਦੇ ਵੱਸ ਹੈਂ, ਕਿਉਂਕਿ ਭਗਤ ਜਨਾਂ ਨੇ ਦੈਵੀ ਸੰਪਦਾ ਨੂੰ ਧਾਰਨ ਕਰਕੇ ਤੇਰੇ ਵਿੱਚੋਂ ਆਸੁਰੀ ਸੰਪਦਾ ਦਾ ਬਲ ਖ਼ਤਮ ਕਰ ਦਿੱਤਾ ਹੈ ॥੧੦॥

## ਸਲੋਕ ਮਃ ੫ ॥

## ਆਪੇ ਵੈਦੁ; ਆਪਿ ਨਾਰਾਇਣੁ ॥ ਏਹਿ ਵੈਦ; ਜੀਅ ਕਾ ਦੁਖੁ ਲਾਇਣ ॥

ਨਾਰਾਇਣੁ = ਪਰਮੇਸ਼ਰ ਆਪੇ ਆਪ ਹੀ ਹਉਮੈ, ਅਗਿਆਨ ਦੇ ਰੋਗ ਨੂੰ ਮੇਟਣ ਵਾਲਾ ਗੁਰੂ ਰੂਪ ਵੈਦ ਹੈ **ਵਾ:** ਆਪ ਹੀ ਹਉਮੈ ਦੇ ਰੋਗ ਨੂੰ ਮੇਟਣ ਵਾਲਾ ਗੁਰੂ ਰੂਪ ਵੈਦ ਹੈ ਅਤੇ ਆਪ ਹੀ ਪਰਮੇਸ਼ਰ ਸਭ ਦੇ ਹਿਰਦੇ ਰੂਪੀ ਘਰ ਵਿਚ ਵਿਆਪਕ ਹੈ।

ਜਿਹੜੇ ਦੁਨੀਆਂ ਦੇ ਵੈਦ ਹਨ, ਏਹਿ = ਇਹ ਵੈਦ ਤਾਂ ਜੀਅ = ਜੀਵ ਨੂੰ ਹੰਗਤਾ ਕਾ = ਦਾ ਦੁਖੁ ਲਾਇਣ = ਲਾਉਣਾ (ਚੰਬੇੜਨਾ) ਜਾਣਦੇ ਹਨ, ਭਾਵ ਭਰਮ ਵਿਚ ਪਾਉਣਾ ਜਾਣਦੇ ਹਨ।

**ਅਥਵਾ** ਇਹ ਗੁਰੂ ਰੂਪ ਵੈਦ ਜੀਅ = ਜੀਵਾਂ ਕਾ = ਦਾ ਜੰਮਣ ਮਰਣ ਰੂਪੀ ਦੁਖੁ ਲਾਇਣੁ = ਲਾਹ ਦਿੰਦੇ ਹਨ, ਭਾਵ ਮੇਟਣਾ ਜਾਣਦੇ ਹਨ।

## ਗੁਰ ਕਾ ਸਬਦੁ ਅੰਮ੍ਰਿਤ; ਰਸੁ ਖਾਇਣ ॥

ਗੁਰ = ਸਤਿਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਲੈ ਕੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਖਾਇਣ = ਖਾਣਾ ਕਰੀਏ।

## ਨਾਨਕ ਜਿਸੁ ਮਨਿ ਵਸੈ; ਤਿਸ ਕੇ ਸਭਿ ਦੂਖ ਮਿਟਾਇਣ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦੇ ਮਨਿ = ਹਿਰਦੇ ਵਿਚ ਗੁਰ ਸ਼ਬਦ ਵਸੈ = ਵੱਸ ਜਾਂਦਾ ਹੈ, ਤਿਸ = ਉਸ ਕੇ = ਦੇ ਸਭਿ = ਸਾਰੇ ਦੂਖ = ਦੁਖਾਂ ਨੂੰ ਮਿਟਾਇਣ = ਮਿਟਾ ਦਿੰਦਾ ਹੈ ॥੧॥

## ਮਃ ੫ ॥ ਹੁਕਮਿ ਉਛਲੈ; ਹੁਕਮੇ ਰਹੈ ॥

ਹੇ ਭਾਈ ! ਪਰਮੇਸ਼ਰ ਦੇ ਹੁਕਮ ਵਿਚ ਸਮੁੰਦ੍ਰ ਮਹਾਂ ਪਰਲੌਂ ਆਉਣ ਵੇਲੇ ਉਛਲੈ = ਉਛਾਲੇ ਮਾਰ ਕੇ

ਸਾਰੀ ਖ਼ਲਕਤ ਨੂੰ ਆਪਣੇ ਵਿਚ ਡੁਬੋ ਲੈਂਦਾ ਹੈ ਅਤੇ ਹੁਕਮ ਵਿਚ ਹੀ ਕਿਨਾਰਿਆਂ ਦੇ ਨਿਯਮ ਵਿਚ ਬੱਝਾ ਰਹੈ = ਰਹਿੰਦਾ ਹੈ।

**ਅਥਵਾ** ਪਰਮੇਸ਼ਰ ਦੇ ਹੁਕਮ ਵਿਚ ਸੰਸਾਰ-ਸਮੁੰਦ੍ਰ ਆਸੁਰੀ ਸੰਪਦਾ ਵਿਚ ਉਛਾਲੇ ਮਾਰਦਾ ਹੈ ਅਤੇ ਹੁਕਮ ਵਿਚ ਹੀ ਦੈਵੀ ਸੰਪਦਾ ਕਰਕੇ ਉਛਾਲਣ ਤੋਂ ਰਹਿਤ ਹੋ ਜਾਂਦਾ ਹੈ **ਵਾ:** ਹੁਕਮ ਵਿਚ ਹੀ ਸਮਾਧੀ ਲਾ ਕੇ ਵਿਕਾਰਾਂ ਵੱਲੋਂ ਸੰਸਾਰ ਰੂਪੀ ਸਮੁੰਦ੍ਰ ਇਸਥਿਤ ਰਹਿੰਦਾ ਹੈ।

**ਅਥਵਾ** ਹੁਕਮ ਵਿਚ ਜਗਿਆਸੂ ਰੂਪੀ ਸਮੁੰਦ੍ਰ ਦਾ ਮਨ ਪ੍ਰੇਮ ਦੇ ਉਛਾਲੇ ਮਾਰਦਾ ਹੈ ਅਤੇ ਹੁਕਮ ਵਿਚ ਹੀ ਸੰਮਤਾ ਨੂੰ ਧਾਰਨ ਕਰਕੇ ਤੇ ਵਿਕਾਰਾਂ ਦੀ ਕੁਸੰਗਤ ਤੋਂ ਰਹਿਤ ਹੋ ਕੇ ਆਤਮਾਨੰਦ ਵਿਚ ਇਸਥਿਤ ਰਹਿੰਦਾ ਹੈ।

**ਅਥਵਾ** ਪਰਮੇਸ਼ਰ ਦੇ ਹੁਕਮ ਵਿਚ ਹੀ ਜੀਵ ਹੰਕਾਰ ਰੂਪੀ ਉਛਾਲਾ ਮਾਰਦਾ ਹੈ ਅਤੇ ਹੁਕਮ ਵਿਚ ਹੀ ਨਿਮਰਤਾ ਨੂੰ ਧਾਰਨ ਕਰਕੇ ਰਹਿੰਦਾ ਹੈ।

## ਹੁਕਮੇ ਦੁਖੁ ਸੁਖੁ; ਸਮ ਕਰਿ ਸਹੈ ॥

ਪਰਮੇਸ਼ਰ ਦੇ ਹੁਕਮੇ = ਹੁਕਮ ਵਿਚ ਹੀ ਜੀਵ ਦੁਖ ਤੇ ਸੁਖ ਨੂੰ ਸਮ = ਬਰਾਬਰ ਕਰਿ = ਕਰਕੇ ਸਹੈ = ਸਹਾਰਦਾ ਹੈ।

## ਹੁਕਮੇ; ਨਾਮੁ ਜਪੈ ਦਿਨੁ ਰਾਤਿ ॥ ਨਾਨਕ; ਜਿਸਨੋ ਹੋਵੈ ਦਾਤਿ ॥

ਹੁਕਮੇ = ਹੁਕਮ ਅਨੁਸਾਰ ਹੀ ਜੀਵ ਰਾਤ ਦਿਨੇ ਨਾਮ ਅੰਮ੍ਰਿਤ ਨੂੰ ਜਪੈ = ਜਪਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਨਾਮ ਜਪਦਾ ਹੈ, ਜਿਸਨੋ = ਜਿਸ ਦੇ ਤਾਈਂ ਗੁਰਾਂ ਦੁਆਰਾ ਭਾਉ ਭਗਤੀ, ਬ੍ਰਹਮ ਵਿੱਦਿਆ, ਨਾਮ ਦੀ ਦਾਤਿ = ਬਖ਼ਸ਼ਿਸ਼ ਪ੍ਰਾਪਤ ਹੋਵੈ = ਹੁੰਦੀ ਹੈ।

## ਹੁਕਮਿ ਮਰੈ; ਹੁਕਮੇ ਹੀ ਜੀਵੈ ॥ ਹੁਕਮੇ; ਨਾਨ੍ਹਾ ਵਡਾ ਥੀਵੈ ॥

ਪਰਮੇਸ਼ਰ ਦੇ ਹੁਕਮਿ ਵਿਚ ਜੀਵ, ਸੰਸਾਰ ਮਰੈ = ਮਰਦਾ ਹੈ ਤੇ ਹੁਕਮ ਵਿਚ ਹੀ ਜੀਵੈ = ਜਿਉਂਦਾ ਹੈ **ਵਾ:** ਜੀਵ ਹੁਕਮ ਕਰਕੇ ਹੀ ਜੀਵਤ-ਭਾਵ ਵੱਲੋਂ ਮਰਦਾ ਹੈ **ਵਾ:** ਹੁਕਮ ਕਰਕੇ ਹੀ ਸੰਸਾਰ ਵੱਲੋਂ ਮਰਦਾ ਹੈ ਅਤੇ ਹੁਕਮ ਕਰਕੇ ਹੀ ਗੁਰਾਂ ਦੇ ਉਪਦੇਸ਼ ਦੁਆਰਾ ਜੀਵਨ ਮੁਕਤ ਹੋਣ ਰੂਪ ਜਿਉਂਦਾ ਹੈ।

ਹੁਕਮ ਵਿਚ ਹੀ ਨਾਨ੍ਹਾ = ਛੋਟੇ ਜਿਹੇ ਅਕਾਰ ਵਾਲਾ ਮੱਛਰ ਆਦਿ ਜੀਵ ਬਣ ਜਾਂਦਾ ਹੈ ਅਤੇ ਹੁਕਮ ਵਿਚ ਹੀ ਵੱਡਾ ਥੀਵੈ = ਹੁੰਦਾ ਹੈ, ਭਾਵ ਹਾਥੀ ਆਦਿ ਵੱਡੇ ਅਕਾਰ ਵਾਲਾ ਬਣ ਜਾਂਦਾ ਹੈ।

**ਅਥਵਾ** ਹੁਕਮ ਵਿਚ ਹੀ ਨਾਨ੍ਹਾ = ਨਿੱਕਾ ਭਾਵ ਨਿਮਰਤਾ (ਗ਼ਰੀਬੀ) ਧਾਰਨ ਕਰਕੇ ਵੱਡੇ ਬ੍ਰਹਮ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

## ਹੁਕਮੇ; ਸੋਗ ਹਰਖ ਆਨੰਦ ॥ ਹੁਕਮੇ; ਜਪੈ ਨਿਰੋਧਰ ਗੁਰਮੰਤ ॥

ਹੁਕਮ ਦੇ ਵਿਚ ਹੀ ਪਦਾਰਥਾਂ ਦੇ ਵਿਛੁੜਨੇ ਕਰਕੇ ਜੀਵ ਸੋਗ = ਗ਼ਮ ਵਿਚ ਰਹਿੰਦਾ ਹੈ, ਪਦਾਰਥਾਂ ਦੇ ਮਿਲਣੇ ਕਰਕੇ ਹੀ ਹਰਖ = ਪ੍ਰਸੰਨ ਰਹਿੰਦਾ ਹੈ ਅਤੇ ਹੁਕਮ ਵਿਚ ਹੀ ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ।

ਹੁਕਮ ਵਿਚ ਹੀ ਗੁਰਮੰਤ = ਗੁਰ ਉਪਦੇਸ਼ ਦੁਆਰਾ ਨਿਰੋਧਰ = ਇੰਦ੍ਰੀਆਂ ਨੂੰ ਵਿਕਾਰਾਂ ਵੱਲੋਂ ਰੋਕ ਕੇ **ਵਾ:** ਨਿਰ = ਵਿਸ਼ੇਸ਼ ਕਰਕੇ ਚਿੱਤ ਨੂੰ ਉਧਾਰਨ ਵਾਲੇ ਨਾਮ ਨੂੰ ਜਪੈ = ਜਪਦਾ ਹੈ।

## ਹੁਕਮੇ; ਆਵਣੁ ਜਾਣੁ ਰਹਾਏ ॥ ਨਾਨਕ; ਜਾ ਕਉ ਭਗਤੀ ਲਾਏ ॥੨॥

ਹੁਕਮੇ = ਹੁਕਮ ਵਿਚ ਹੀ ਆਵਣੁ = ਆਉਣੇ ਜਾਣੇ ਤੋਂ ਰਹਾਏ = ਰਹਿੰਦਾ ਹੈ, ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਜੰਮਣ ਮਰਣ ਤੋਂ ਰਹਿਤ ਹੁੰਦਾ ਹੈ, ਜਾ = ਜਿਸ ਕਉ = ਦੇ ਤਾਈਂ ਪਰਮੇਸ਼ਰ ਆਪਣੀ ਭਗਤੀ ਵਿਚ ਲਾਏ = ਲਾਉਂਦਾ ਹੈ ॥੨॥

## ਪਉੜੀ ॥ ਹਉ ਤਿਸੁ ਢਾਢੀ ਕੁਰਬਾਣੁ; ਜਿ ਤੇਰਾ ਸੇਵਦਾਰੁ ॥

ਹੇ ਪਰਮੇਸ਼ਰ ! ਹਉ = ਮੈਂ ਤਿਸੁ = ਉਸ ਢਾਢੀ = ਜਸ ਗਾਉਣ ਵਾਲੇ ਤੋਂ ਕੁਰਬਾਣੁ = ਬਲਿਹਾਰ ਜਾਂਦਾ ਹਾਂ, ਜਿ = ਜਿਹੜਾ ਤੇਰਾ ਸੇਵਾਦਾਰ ਬਣਿਆ ਹੋਇਆ ਹੈ **ਵਾ:** ਜਿਹੜਾ ਤੇਰੇ ਦਰ ਉੱਤੇ ਸੇਵਾ ਕਰਨ ਵਾਲਾ ਹੈ।

## ਹਉ ਤਿਸੁ ਢਾਢੀ ਬਲਿਹਾਰ; ਜਿ ਗਾਵੈ ਗੁਣ ਅਪਾਰ ॥

ਹਉ = ਮੈਂ ਤਿਸੁ = ਉਸ ਢਾਢੀ = ਜਸ ਗਾਉਣ ਵਾਲੇ ਤੋਂ ਬਲਿਹਾਰ = ਕੁਰਬਾਨ ਜਾਂਦਾ ਹਾਂ, ਜਿ = ਜਿਹੜਾ ਹੇ ਅਪਾਰ = ਬੇਅੰਤ ਪ੍ਰਭੂ ! ਤੇਰੇ ਗੁਣਾਂ ਨੂੰ ਗਾਵੈ = ਗਾਉਂਦਾ ਹੈ।

## ਸੋ ਢਾਢੀ ਧਨੁ ਧੰਨੁ; ਜਿਸੁ ਲੋੜੇ ਨਿਰੰਕਾਰੁ ॥

ਸੋ = ਉਹ ਢਾਢੀ = ਜਸ ਕਰਨ ਵਾਲਾ ਧਨੁ ਧੰਨੁ = ਧੰਨਤਾ ਦੇ ਯੋਗ ਹੈ **ਵਾ:** ਉਸਦੀ ਮਾਤਾ ਵੀ ਧੰਨ ਹੈ, ਉਸਦਾ ਪਿਤਾ ਵੀ ਧੰਨ ਹੈ, ਜਿਸ ਨੂੰ ਨਿਰੰਕਾਰੁ = ਪਰਮੇਸ਼ਰ ਆਪ ਲੋੜੇ = ਚਾਹੁੰਦਾ ਹੈ ਕਿ ਇਹ ਮੇਰੇ ਦਰਬਾਰ ਵਿਚ ਆ ਕੇ ਕੀਰਤਨ ਕਰੇ **ਵਾ:** ਜਿਸ ਦੇ ਮਨ ਵਿਚ ਨਿਰੰਕਾਰ = ਪਰਮੇਸ਼ਰ ਪ੍ਰਾਪਤੀ ਦੀ ਲੋੜੇ = ਇੱਛਾ ਹੈ।

## ਸੋ ਢਾਢੀ ਭਾਗਠੁ; ਜਿਸੁ ਸਚਾ ਦੁਆਰਬਾਰੁ ॥

(‘ਦੁਆਰ-ਬਾਰ’ ਡੈਸ਼ ਲਗਾ ਕੇ ਬੋਲੋ)

ਸੋ = ਉਹ ਢਾਢੀ = ਜਸ ਕਰਨ ਵਾਲਾ ਪੁਰਖ ਭਾਗਠੁ = ਭਾਗਾਂ ਵਾਲਾ ਹੈ, ਜਿਸ ਨੂੰ ਸੱਚਾ ਸਾਧਸੰਗਤ ਰੂਪੀ ਦੁਆਰਬਾਰੁ = ਦਰਬਾਰ ਮਿਲਿਆ ਹੈ।

**ਅਥਵਾ** ਜਿਸ ਨੂੰ ਬਾਰ = ਦੁਆਰਿਆਂ ਵਾਲੇ ਸੰਸਾਰ ਵਿੱਚੋਂ ਗੁਰਾਂ ਦੁਆਰਾ ਗਿਆਨ ਰੂਪੀ ਦੁਆਰ = ਦਰਵਾਜ਼ੇ ਦੀ ਪ੍ਰਾਪਤੀ ਹੋਈ ਹੈ।

**ਵਾ:** ਮਨੁੱਖਾ ਜਨਮ ਰੂਪੀ ਦੁਆਰੇ ਵਿਚ ਸੱਚਾ ਗਿਆਨ ਰੂਪੀ ਦੁਆਰਾ ਪ੍ਰਾਪਤ ਹੋਇਆ ਹੈ।

**ਵਾ:** ਜਿਸ ਦਾ ਦੁਆਰਿਆਂ ਵਾਲਾ ਸਰੀਰ ਤੇ ਬਾਰੁ = ਇੰਦਰੀਏ ਵੀ ਸੱਚੇ ਹਨ।

## ਓਹੁ ਢਾਢੀ ਤੁਧੁ ਧਿਆਇ; ਕਲਾਣੇ ਦਿਨੁ ਰੈਣਾਰ ॥

ਹੇ ਪਰਮੇਸ਼ਰ ! ਉਹ ਢਾਢੀ = ਜਸ ਗਾਉਣ ਵਾਲਾ ਤੁਧੁ = ਤੈਨੂੰ ਧਿਆਇ = ਧਿਆਉਂਦਾ ਹੈ ਅਤੇ ਮਨ, ਬਾਣੀ ਕਰਕੇ ਦਿਨੁ ਰੈਣਾਰ = ਰਾਤ ਦਿਨੇ ਤੇਰੇ ਕਲਾਣੇ = ਜਸ ਨੂੰ ਗਾਉਂਦਾ ਹੈ।

## ਮੰਗੈ ਅੰਮ੍ਰਿਤ ਨਾਮੁ; ਨ ਆਵੈ ਕਦੇ ਹਾਰਿ ॥

ਜਿਹੜਾ ਤੇਰੇ ਪਾਸੋਂ ਨਾਮ ਅੰਮ੍ਰਿਤ ਨੂੰ ਜਪਣਾ ਮੰਗੈ = ਮੰਗਦਾ ਹੈ, ਉਸ ਨੂੰ ਕਦੇ = ਕਦਾਚਿਤ ਵੀ

ਕਾਮਾਦਿਕਾਂ ਤੋਂ **ਵਾ:** ਮਨੁੱਖਾ ਜਨਮ ਵਿਚ ਵੀ ਹਾਰ ਨ = ਨਹੀਂ ਆਵੈ = ਆਉਂਦੀ ਭਾਵ ਉਹ ਪੁਰਖ ਸੰਸਾਰ ਵਿਚ ਮਨੁੱਖਾ ਜਨਮ ਰੂਪੀ ਬਾਜ਼ੀ ਨੂੰ ਜਿੱਤ ਕੇ ਜਾਂਦਾ ਹੈ।

## ਕਪੜੁ ਭੋਜਨੁ ਸਚੁ; ਰਹਦਾ ਲਿਵੈ ਧਾਰ ॥

ਹੇ ਪਰਮੇਸ਼ਰ ! ਐਸੇ ਜਸ ਕਰਨ ਵਾਲੇ ਪੁਰਖ ਨੂੰ ਤੂੰ ਪ੍ਰੇਮ ਰੂਪੀ ਕੱਪੜਾ ਤੇ ਸੱਚਾ ਬ੍ਰਹਮ ਗਿਆਨ ਰੂਪੀ ਭੋਜਨ ਦਿੰਦਾ ਹੈਂ, ਇਸੇ ਕਰਕੇ ਉਹ ਸਦਾ ਤੇਰੀ ਸੱਚੀ ਲਿਵੈ = ਲਿਵ ਦੇ ਧਾਰ = ਆਸਰੇ ਰਹਿੰਦਾ ਹੈ।

**ਅਥਵਾ** ਜੋ ਤੇਰੇ ਸੱਚੇ ਨਾਮ ਵਿਚ ਲਿਵੈ = ਲਿਵ, ਬਿਰਤੀ ਨੂੰ ਤੇਲ ਧਾਰਾ ਵਤ ਧਾਰ ਕੇ ਰਹਿੰਦਾ ਹੈ, ਉਸਦਾ ਤੇਰਾ ਸੱਚਾ ਨਾਮ ਹੀ ਕੱਪੜਾ ਤੇ ਭੋਜਨ ਹੈ।

**ਅਥਵਾ** ਜੋ ਤੇਲ ਧਾਰ = ਧਾਰਾ ਵਤ ਚਿੱਤ ਦੀ ਲਿਵੈ = ਬਿਰਤੀ ਹਰ ਵਕਤ ਤੇਰੇ ਨਾਮ ਵਿਚ ਲਗਾ ਕੇ ਰਹਿੰਦਾ ਹੈ, ਉਸ ਦਾ ਬਸਤ੍ਰਾਂ ਨੂੰ ਪਹਿਨਣਾ ਤੇ ਭੋਜਨ ਖਾਣਾ ਆਦਿ ਸਾਰਾ ਕੁਝ ਸਚੁ = ਸਫਲਾ ਹੈ।

## ਸੋ ਢਾਢੀ ਗੁਣਵੰਤੁ; ਜਿਸ ਨੋ ਪ੍ਰਭ ਪਿਆਰੁ ॥੧੧॥

ਸੋ = ਉਹ ਢਾਢੀ = ਜਸ ਕਰਨ ਵਾਲਾ ਗੁਣਵੰਤੁ = ਸ੍ਰੇਸ਼ਟ ਗੁਣਾਂ ਵਾਲਾ ਗਿਆਨਵਾਨ ਹੈ, ਜਿਸਨੋ = ਜਿਸਨੂੰ ਹੇ ਪ੍ਰਭ = ਪਰਮੇਸ਼ਰ ! ਤੇਰੇ ਨਾਮ ਨਾਲ ਪਿਆਰ = ਪ੍ਰੇਮ ਹੈ ॥੧੧॥

[ਅੰਗ ੯੬੩]

## ਸਲੋਕ ਮਃ ੫ ॥ ਅੰਮ੍ਰਿਤ ਬਾਣੀ ਅਮਿਉ ਰਸੁ; ਅੰਮ੍ਰਿਤੁ ਹਰਿ ਕਾ ਨਾਉ ॥

ਹੇ ਭਾਈ ! ਅੰਮ੍ਰਿਤ ਬਾਣੀ ਵਿਚ ਨਾਮ ਅਮਿਉ = ਅੰਮ੍ਰਿਤੁ ਰੂਪੀ ਰਸ ਹੈ **ਵਾ:** ਬਾਣੀ ਵੀ ਅੰਮ੍ਰਿਤ ਰੂਪ ਹੈ, ਰਸੁ = ਪ੍ਰੇਮ ਵੀ ਅਮਿਉ = ਅੰਮ੍ਰਿਤ ਰੂਪ ਹੈ ਅਤੇ ਹਰਿ = ਪਰਮੇਸ਼ਰ ਕਾ = ਦਾ ਨਾਉ = ਨਾਮ ਵੀ ਅੰਮ੍ਰਿਤ ਹੈ, ਅਰਥਾਤ ਇਹ ਸਾਰੀਆਂ ਚੀਜ਼ਾਂ ਅੰਮ੍ਰਿਤ ਰੂਪ ਹਨ, ਕਿਉਂਕਿ ਬਾਣੀ ਦੇ ਨਾਲ ਅੰਮ੍ਰਿਤ ਬਣਦਾ ਹੈ ਤੇ ਰਸੁ = ਪ੍ਰੇਮ ਪੈਦਾ ਹੁੰਦਾ ਹੈ ਅਤੇ ਪਰਮੇਸ਼ਰ ਦਾ ਨਾਮ ਪ੍ਰਾਪਤ ਹੁੰਦਾ ਹੈ।

**ਅਥਵਾ** ਜਿਸ ਨੇ ਅੰਮ੍ਰਿਤ ਰੂਪ ਬਾਣੀ ਨਾਲ ਰਸੁ = ਪ੍ਰੇਮ ਕੀਤਾ ਹੈ, ਉਸ ਨੂੰ ਬ੍ਰਹਮਾਨੰਦ, ਆਤਮਾਨੰਦ ਰੂਪੀ ਅੰਮ੍ਰਿਤ ਰਸ ਪ੍ਰਾਪਤ ਹੋਇਆ ਹੈ ਅਤੇ ਉਸੇ ਨੇ ਅੰਮ੍ਰਿਤੁ = ਅਮਰ ਕਰਨ ਵਾਲਾ ਹਰਿ = ਪਰਮੇਸ਼ਰ ਦਾ ਨਾਮ ਜਪਿਆ ਹੈ।

**ਅਥਵਾ** ਗੁਰ ਉਪਦੇਸ਼ ਰੂਪੀ ਅੰਮ੍ਰਿਤ ਬਾਣੀ ਦੁਆਰਾ ਜਦੋਂ ਹਰੀ ਦਾ ਨਾਮ ਰੂਪੀ ਅੰਮ੍ਰਿਤ ਰਿਦੇ ਵਿਚ ਧਾਰਿਆ, ਤਦੋਂ ਬ੍ਰਹਮਾਨੰਦ ਰੂਪੀ ਅਮਿਉ ਰਸ ਪ੍ਰਾਪਤ ਹੋਇਆ।

## ਮਨਿ ਤਨਿ ਹਿਰਦੈ ਸਿਮਰਿ ਹਰਿ; ਆਠ ਪਹਰ ਗੁਣ ਗਾਉ ॥

ਹੇ ਭਾਈ ! ਮਨ ਤਨ ਕਰਕੇ ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਸਿਮਰਿ = ਸਿਮਰਨ ਕਰੋ **ਵਾ:** ਤਨ ਅਤੇ ਰਿਦੇ ਰੂਪੀ ਅਸਥਾਨ ਵਿਚ ਰਹਿਣ ਵਾਲੇ ਮਨ ਨਾਲ ਪਰਮੇਸ਼ਰ ਦਾ ਸਿਮਰਨ ਕਰੋ ਅਤੇ ਆਠ = ਅੱਠੇ ਪਹਿਰ ਪਰਮੇਸ਼ਰ ਦੇ ਕੀਰਤਨ ਵਿਚ ਪਾ ਕੇ ਰਸਨਾ ਨਾਲ ਗੁਣਾਂ ਨੂੰ ਗਾਉ = ਗਾਉਣਾ ਕਰੋ।

## ਉਪਦੇਸੁ ਸੁਣਹੁ ਤੁਮ ਗੁਰਸਿਖਹੁ; ਸਚਾ ਇਹੈ ਸੁਆਉ ॥

ਹੇ ਗੁਰਸਿੱਖੋ ! ਤੁਮ = ਤੁਸੀਂ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੱਚਾ ਉਪਦੇਸ਼ ਸੁਣਹੁ = ਸੁਣਨਾ ਕਰੋ, ਇਹੈ = ਇਹੋ ਹੀ ਸੱਚਾ ਸੁਆਉ = ਪ੍ਰਯੋਜਨ, ਮਤਲਬ, ਲਾਭ ਹੈ।

## ਜਨਮੁ ਪਦਾਰਥੁ ਸਫਲੁ ਹੋਇ; ਮਨ ਮਹਿ ਲਾਇਹੁ ਭਾਉ ॥

ਤੁਹਾਨੂੰ ਮਨੁੱਖਾ ਜਨਮ ਰੂਪੀ ਪਦਾਰਥ ਮਿਲਿਆ ਹੋਇਆ ਫੇਰ ਹੀ ਸਫਲ = ਸਫਲਾ ਹੋਇ = ਹੋਵੇਗਾ, ਜੇਕਰ ਮਨ = ਹਿਰਦੇ ਦੇ ਮਹਿ = ਵਿਚ ਵਾਹਿਗੁਰੂ ਨਾਲ ਭਾਉ = ਪ੍ਰੇਮ ਲਾਇਹੁ = ਲਾਉਣਾ ਕਰੋਗੇ।

## ਸੂਖ ਸਹਜ ਆਨਦੁ ਘਣਾ; ਪ੍ਰਭ ਜਪਤਿਆ ਦੁਖੁ ਜਾਇ ॥

ਪ੍ਰਭੁ = ਪਰਮੇਸ਼ਰ ਦਾ ਨਾਮ ਜਪਤਿਆ = ਜਪਦਿਆਂ ਜੰਮਣ ਮਰਣ ਦਾ **ਵਾ:** ਸੰਸਾਰਕ ਦੁਖ ਚਲਿਆ ਜਾਇ = ਜਾਂਦਾ ਹੈ ਅਤੇ ਸੂਖ ਸਹਜ = ਅਚੁਤ ਸੁਖ ਰੂਪ ਬ੍ਰਹਮ ਦੀ ਪ੍ਰਾਪਤੀ ਵਾਲਾ ਘਣਾ = ਬਹੁਤਾ ਆਨਦੁ = ਅਨੰਦ ਪ੍ਰਾਪਤ ਹੁੰਦਾ ਹੈ, ਭਾਵ ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ।

## ਨਾਨਕ, ਨਾਮੁ ਜਪਤ ਸੁਖੁ ਊਪਜੈ; ਦਰਗਹ ਪਾਈਐ ਥਾਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਜਪਤ = ਜਪਣੇ ਕਰਕੇ ਰਿਦੇ ਵਿਚ ਆਤਮਿਕ ਸੁਖੁ = ਅਨੰਦ ਊਪਜੈ = ਪੈਦਾ ਹੁੰਦਾ ਹੈ ਅਤੇ ਪਰਮੇਸ਼ਰ ਦੀ ਦਰਗਹ = ਨਿਆਏਂ ਸਭਾ ਵਿਚ ਵੀ ਥਾਉ = ਟਿਕਾਣਾ, ਇਸਥਿਤੀ ਪਾਈਦੀ ਹੈ ॥੧॥

## ਮः ੫ ॥ ਨਾਨਕ, ਨਾਮੁ ਧਿਆਈਐ; ਗੁਰੁ ਪੂਰਾ ਮਤਿ ਦੇਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਦ ਹੀ ਪਰਮੇਸ਼ਰ ਦਾ ਨਾਮ ਧਿਆਈਐ = ਅਰਾਧਨਾ ਕਰੀਦਾ ਹੈ, ਜਦ ਪੂਰਾ = ਪੂਰਨ ਗੁਰੁ = ਸਤਿਗੁਰੂ ਨਾਮ ਜਪਣ ਦੀ ਮਤਿ = ਸਿੱਖਿਆ ਦੇਇ = ਦਿੰਦਾ ਹੈ।

## ਭਾਣੈ ਜਪ ਤਪ ਸੰਜਮੋ; ਭਾਣੈ ਹੀ ਕਢਿ ਲੇਇ ॥

ਗੁਰੂ ਸਾਹਿਬ ਜੀ ਦਾ ਭਾਣੈ = ਹੁਕਮ ਮੰਨਣਾ ਹੀ ਸਭ ਜਪ ਤਪ ਤੇ ਸੰਜਮੋ = ਸਾਧਨ ਹਨ **ਵਾ:** ਵਾਹਿਗੁਰੂ ਦੇ ਭਾਣੈ = ਹੁਕਮ ਅਨੁਸਾਰ ਹੀ ਜਪ ਤਪ ਸੰਜਮ ਆਦਿ ਕਰੀਦੇ ਹਨ, ਭਾਵ ਇਹ ਹੁਕਮ ਵਿਚ ਹੀ ਸਫਲੇ ਹੁੰਦੇ ਹਨ ਅਤੇ ਭਾਣੈ = ਹੁਕਮ ਮੰਨਣ ਵਾਲੇ ਨੂੰ ਹੀ ਪਰਮੇਸ਼ਰ ਸੰਸਾਰ-ਸਮੁੰਦ੍ਰ ਵਿੱਚੋਂ ਕੱਢ ਲੇਇ = ਲੈਂਦਾ ਹੈ।

## ਭਾਣੈ ਜੋਨਿ ਭਵਾਈਐ; ਭਾਣੈ ਬਖਸ ਕਰੇਇ ॥

ਪਰਮੇਸ਼ਰ ਆਪਣੇ ਭਾਣੈ = ਹੁਕਮ ਅਨੁਸਾਰ ਹੀ ਵਾਸ਼ਨਾ ਵਿਚ ਬੱਝੇ ਜੀਵਾਂ ਨੂੰ ਜੋਨਿ = ਜੂਨਾਂ ਵਿਚ ਭਵਾਈਐ = ਭਵਾਉਂਦਾ ਫਿਰਦਾ ਹੈ ਅਤੇ ਪਰਮੇਸ਼ਰ ਆਪਣੇ ਭਾਣੈ = ਹੁਕਮ ਅਨੁਸਾਰ ਹੀ ਗੁਰਾਂ ਦੁਆਰਾ ਨਾਮ ਜਪਣ ਦੀ ਬਖਸ = ਬਖ਼ਸ਼ਿਸ਼ ਦੇਣਾ ਕਰੇਇ = ਕਰਦਾ ਹੈ।

## ਭਾਣੈ ਦੁਖੁ ਸੁਖੁ ਭੋਗੀਐ; ਭਾਣੈ ਕਰਮ ਕਰੇਇ ॥

ਪਰਮੇਸ਼ਰ ਦੇ ਭਾਣੈ = ਹੁਕਮ ਵਿਚ ਹੀ ਪਾਪ ਕਰਮਾਂ ਕਰਕੇ ਦੁਖ ਤੇ ਪੁੰਨ ਕਰਮਾਂ ਕਰਕੇ ਸੁਖ ਨੂੰ ਭੋਗੀਐ = ਭੋਗਣਾ ਕਰੀਦਾ ਹੈ ਅਤੇ ਭਾਣੈ = ਹੁਕਮ ਵਿਚ ਹੀ ਜੀਵ ਸੰਚਤ, ਕਿਰੇਮਾਨ ਤੇ ਪ੍ਰਾਲਬਧ ਰੂਪੀ ਕਰਮਾਂ ਨੂੰ ਕਰੇਇ = ਕਰਦਾ ਹੈ।

## ਭਾਣੈ ਮਿਟੀ ਸਾਜਿ ਕੈ; ਭਾਣੈ ਜੋਤਿ ਧਰੇਇ ॥

ਭਾਣੈ = ਹੁਕਮ ਵਿਚ ਹੀ ਮਿੱਟੀ ਆਦਿ ਪੰਜ ਤੱਤਾਂ ਨਾਲ ਸਰੀਰਾਂ ਨੂੰ ਸਾਜਿ = ਰਚ, ਬਣਾ ਕੈ = ਕਰਕੇ,

ਫੇਰ ਆਪ ਹੀ ਪਰਮੇਸ਼ਰ ਨੇ ਆਪਣੇ ਭਾਣੈ = ਹੁਕਮ ਵਿਚ ਉਨ੍ਹਾਂ ਦੇਹਾਂ ਅੰਦਰ ਆਪਣੀ ਚੇਤਨ ਸੱਤਾ ਰੂਪੀ ਜੋਤ ਧਰੇਇ = ਧਰਨਾ, ਰੱਖਣਾ ਕੀਤੀ ਹੈ।

## ਭਾਣੈ ਭੋਗ ਭੋਗਾਇਦਾ; ਭਾਣੈ ਮਨਹਿ ਕਰੇਇ ॥

ਆਪਣੇ ਭਾਣੈ = ਹੁਕਮ ਵਿਚ ਹੀ ਜੀਵਾਂ ਦੀ ਵਾਸ਼ਨਾ ਅਨੁਸਾਰ ਮਾਤ ਲੋਕ, ਸਵਰਗ ਲੋਕ ਤੇ ਬ੍ਰਹਮ ਲੋਕ ਦੇ ਭੋਗਾਂ ਨੂੰ ਭੋਗਾਇਦਾ = ਭੁਗਾਉਂਦਾ ਹੈ ਅਤੇ ਆਪਣੇ ਭਾਣੈ = ਹੁਕਮ ਵਿਚ ਹੀ ਗੁਰਮੁਖ ਜਨਾਂ ਨੂੰ ਭੋਗਾਂ ਦੇ ਭੋਗਣ ਵੱਲੋਂ ਮਨਹਿ = ਮਨ੍ਹਾ, ਰੋਕਣਾ ਕਰੇਇ = ਕਰਦਾ ਹੈ।

***ਨੋਟ :*** ਮਨਹਿ ਦਾ ਉਚਾਰਨ ਧਿਆਨ ਨਾਲ ਕਰਨਾ, ਕਿਉਂਕਿ ਇਥੇ ਮਨਹਿ ਪਦ ਮਨ ਦਾ ਵਾਚਕ ਨਹੀਂ ਹੈ।

## ਭਾਣੈ ਨਰਕਿ ਸੁਰਗਿ ਅਉਤਾਰੇ; ਭਾਣੈ ਧਰਣਿ ਪਰੇਇ ॥

ਆਪਣੇ ਭਾਣੈ = ਹੁਕਮ ਵਿਚ ਹੀ ਪਾਪੀ ਜੀਵਾਂ ਨੂੰ ਨਰਕਾਂ ਵਿਚ ਤੇ ਸਕਾਮੀ ਜੀਵਾਂ ਨੂੰ ਸੁਰਗਿ = ਸਵਰਗ ਵਿਚ ਅਉਤਾਰੇ = ਉਤਾਰਦਾ ਹੈ ਅਤੇ ਭਾਣੈ = ਹੁਕਮ ਵਿਚ ਜੀਵ ਧਰਣਿ = ਧਰਤੀ ਉੱਤੇ ਡਿੱਗ ਪਰੇਇ = ਪੈਂਦਾ ਹੈ **ਵਾ:** ਹੁਕਮ ਵਿਚ ਹੀ ਜੀਵ ਗ਼ਰੀਬੀ, ਨਿਮਰਤਾ ਧਾਰਨ ਰੂਪ ਧਰਤੀ ਉੱਤੇ ਪੈਂਦਾ ਹੈ **ਵਾ:** ਸਾਧਸੰਗਤ, ਸ਼ਰਨ ਰੂਪੀ ਧਰਤੀ ਉੱਤੇ ਪੈਂਦਾ ਹੈ **ਵਾ:** ਹੁਕਮ ਵਿਚ ਹੀ ਭੂਮਿਕਾ, ਤੁਰੀਆ ਪਦ ਰੂਪੀ ਧਰਤੀ ਦੀ ਪ੍ਰਾਪਤੀ ਹੋ ਜਾਂਦੀ ਹੈ **ਵਾ:** ਭੂਮਾ ਰੂਪ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ।

## ਭਾਣੈ ਹੀ ਜਿਸੁ ਭਗਤੀ ਲਾਏ; ਨਾਨਕ ਵਿਰਲੇ ਹੇ ॥੨॥

ਆਪਣੇ ਭਾਣੈ = ਹੁਕਮ ਵਿਚ ਹੀ ਜਿਨ੍ਹਾਂ ਨੂੰ ਪ੍ਰੇਮਾ ਭਗਤੀ ਵਿਚ ਲਾਏ = ਲਾਉਂਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ! ਉਹ ਕੋਈ ਵਿਰਲੇ = ਟਾਵੇਂ ਹੀ ਹਨ ॥੨॥

## ਪਉੜੀ ॥ ਵਡਿਆਈ ਸਚੇ ਨਾਮ ਕੀ; ਹਉ ਜੀਵਾ ਸੁਣਿ ਸੁਣੇ ॥

ਹੇ ਭਾਈ! ਸਭ ਵਡਿਆਈ = ਮਹਿਮਾ ਸੱਚੇ ਨਾਮ ਕੀ = ਦੀ ਹੈ, ਇਸ ਲਈ ਹਉ = ਮੈਂ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੇ ਨਾਲ ਸੁਣ ਸੁਣ ਕੇ ਜੀਵਾ = ਜਿਉਂਦਾ ਹਾਂ।

## ਪਸੂ ਪਰੇਤ ਅਗਿਆਨ; ਉਧਾਰੇ ਇਕ ਖਣੇ ॥

ਪਸ਼ੂ ਅਤੇ ਪਰੇਤ ਬਿਰਤੀ ਵਾਲੇ ਅਗਿਆਨ = ਅਨਜਾਣ **ਵਾ:** ਪਸ਼ੂ ਵਤ ਅਗਿਆਤ ਤੇ ਪ੍ਰੇਤ ਵਤ ਅਪਵਿੱਤਰ **ਵਾ:** ਪਸ਼ੂ ਵਰਗੇ ਸੁਭਾਅ ਤੇ ਪ੍ਰੇਤ ਦੀ ਨਿਆਈਂ ਸ਼ਰਾਬ ਪੀਣ ਵਾਲੇ ਅਗਿਆਨੀ ਜੀਵ ਨੂੰ ਸੱਚੇ ਨਾਮ ਨੇ ਇਕ ਖਣੇ = ਛਿਨ ਵਿਚ ਉਧਾਰੇ = ਉੱਧਾਰ, ਤਾਰ ਦਿੱਤਾ ਹੈ।

## ਦਿਨਸੁ ਰੈਣਿ ਤੇਰਾ ਨਾਉ; ਸਦਾ ਸਦ ਜਾਪੀਐ ॥

ਹੇ ਪਰਮੇਸ਼ਰ! ਐਸੀ ਕਿਰਪਾ ਕਰੋ ਤਾਂ ਜੋ ਮੈਂ ਤੇਰਾ ਨਾਉ = ਨਾਮ ਦਿਨਸੁ ਰੈਣਿ = ਰਾਤ ਦਿਨੇ ਸਦਾ ਸਦਾ ਜਾਪੀਐ = ਜਪਣਾ ਕਰਾਂ।

## ਤ੍ਰਿਸਨਾ ਭੁਖ ਵਿਕਰਾਲ; ਨਾਇ ਤੇਰੈ ਧ੍ਰਾਪੀਐ ॥

ਹੇ ਪਰਮੇਸ਼ਰ! ਜਿਸ ਤ੍ਰਿਸ਼ਨਾ ਰੂਪੀ ਭੁੱਖ ਨੇ ਜੀਵਾਂ ਦੇ ਤਾਈਂ ਵਿਕਰਾਲ = ਭਿਆਨਕ ਕਰ ਛੱਡਿਆ

ਹੈ **ਵਾ:** ਜੋ ਰਸਾਂ ਕਸਾਂ ਦੀ ਤ੍ਰਿਸ਼ਨਾ ਤੇ ਪਦਾਰਥਾਂ ਦੀ ਆਸਾ ਰੂਪੀ ਭੁੱਖ ਜੀਵਾਂ ਨੂੰ ਵਿਕਰਾਲ = ਭਿਆਨਕ ਭਾਵ ਖ਼ਰਾਬ ਕਰ ਰਹੀ ਹੈ **ਵਾ:** ਵਿਕਰਾਲ = ਭਿਆਨਕ ਤ੍ਰਿਸ਼ਨਾ ਰੂਪੀ ਭੁੱਖ ਤੋਂ ਤੇਰੈ = ਤੇਰਾ ਨਾਇ = ਨਾਮ ਜਪ ਕੇ ਹੀ ਧ੍ਰਾਪੀਐ = ਤ੍ਰਿਪਤ ਹੋਈਦਾ ਹੈ।

## ਰੋਗੁ ਸੋਗੁ ਦੁਖੁ ਵੰਞੈ; ਜਿਸੁ ਨਾਉ ਮਨਿ ਵਸੈ ॥

ਹੇ ਪਰਮੇਸ਼ਰ ! ਜਿਸ ਦੇ ਮਨਿ = ਹਿਰਦੇ ਵਿਚ ਤੇਰਾ ਨਾਉ = ਨਾਮ ਵਸੈ = ਵੱਸ ਜਾਂਦਾ ਹੈ, ਉਸ ਦਾ ਹਉਮੈ **ਵਾ:** ਅਗਿਆਨ ਦਾ ਰੋਗ, ਵਿਛੋੜੇ ਦਾ ਸੋਗੁ = ਗ਼ਮ ਤੇ ਜੰਮਣ ਮਰਣ ਦਾ ਦੁਖ ਚਲਿਆ ਵੰਞੈ = ਜਾਂਦਾ ਹੈ।

## ਤਿਸਹਿ ਪਰਾਪਤਿ ਲਾਲੁ; ਜੋ ਗੁਰ ਸਬਦੀ ਰਸੈ ॥

ਹੇ ਪਰਮੇਸ਼ਰ ! ਤਿਸਹਿ = ਉਸ ਨੂੰ ਪ੍ਰੇਮ, ਗਿਆਨ, ਸਰੂਪ ਰੂਪੀ ਲਾਲ ਪ੍ਰਾਪਤ ਹੁੰਦਾ ਹੈ, ਜੋ = ਜਿਹੜਾ ਗੁਰਾਂ ਦੇ ਸਬਦੀ = ਉਪਦੇਸ਼ ਵਿਚ ਰਸੈ = ਰਸ, ਰਚ ਮਿਚ ਜਾਂਦਾ ਹੈ **ਵਾ:** ਤਦਾਕਾਰ ਹੁੰਦਾ ਹੈ।

## ਖੰਡ ਬ੍ਰਹਮੰਡ ਬੇਅੰਤ; ਉਧਾਰਣਹਾਰਿਆ ॥
## ਤੇਰੀ ਸੋਭਾ ਤੁਧੁ; ਸਚੇ ਮੇਰੇ ਪਿਆਰਿਆ ॥੧੨॥

ਹੇ ਖੰਡ ਬ੍ਰਹਮੰਡ ਵਿਚ ਬੇਅੰਤ = ਅਣਗਿਣਤ ਜੀਵਾਂ ਨੂੰ ਉਧਾਰਣਹਾਰਿਆ = ਉਧਾਰਣ ਵਾਲੇ ਪਰਮੇਸ਼ਰ ਅਤੇ ਹੇ ਸੱਚੇ ਮੇਰੇ ਪਿਆਰਿਆ ! ਤੇਰੀ ਸੋਭਾ = ਮਹਿਮਾ ਤੁਧੁ = ਤੈਨੂੰ ਹੀ ਬਣ ਆਉਂਦੀ ਹੈ।

**ਅਥਵਾ** ਹੇ ਸਤਿਗੁਰੂ ਜੀ ! ਖੰਡਾਂ ਬ੍ਰਹਮੰਡਾਂ ਆਦਿ ਸਭ ਥਾਵਾਂ ਵਿਚ ਸੰਗਤਾਂ ਤੁਹਾਨੂੰ ਪੂਜਦੀਆਂ ਹਨ, ਕਿਉਂਕਿ ਤੁਸੀਂ ਜੀਵਾਂ ਨੂੰ ਨਾਮ ਦਾ ਉਪਦੇਸ਼ ਦੇ ਕੇ ਸੰਸਾਰ-ਸਮੁੰਦ੍ਰ ਤੋਂ ਉਧਾਰਨ, ਤਾਰਨ ਵਾਲੇ ਹੋ। ਇਸ ਲਈ ਹੇ ਸੱਚੇ ਮੇਰੇ ਪਿਆਰਿਆ ! ਤੇਰੀ ਸ਼ੋਭਾ ਤੈਨੂੰ ਬਣ ਆਉਂਦੀ ਹੈ ॥੧੨॥

## ਸਲੋਕ ਮਃ ੫ ॥

ਜਿਵੇਂ ਕੋਈ ਦੁਖੀ ਇਸਤ੍ਰੀ ਸਹੁਰੇ ਘਰ ਵਿਚ ਜਾ ਕੇ ਬਿਰਧ ਮਾਤਾ ਦੇ ਕੋਲ ਫ਼ਰਿਆਦ ਕਰਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਇਸਤ੍ਰੀ (ਸਖੀ) ਜੋ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਆਤਮਾਨੰਦ ਰੂਪੀ ਸਹੁਰਾ ਘਰ ਹੈ, ਉਸ ਪ੍ਰਾਪਤੀ ਵਿਚ ਆਉਣ ਵਾਲੇ ਵਿਘਨਾਂ ਦੀ ਬਾਬਤ ਸਤਿਗੁਰਾਂ ਦੇ ਅੱਗੇ ਫ਼ਰਿਆਦ ਕਰਦੀ ਹੈ।

## ਮਿਤ੍ਰੁ ਪਿਆਰਾ ਨਾਨਕ ਜੀ, ਮੈ ਛਡਿ ਗਵਾਇਆ; ਰੰਗਿ ਕਸੁੰਭੈ ਭੁਲੀ ॥

ਹੇ ਪਰਮੇਸ਼ਰ ਸਰੂਪ ਸਤਿਗੁਰੂ ਨਾਨਕ ਦੇਵ ਜੀ ! ਤੂੰ ਸਾਰਿਆਂ ਦਾ ਜੀਵਨ ਰੂਪ, ਇਸ ਲੋਕ ਦਾ ਮਿੱਤਰ ਤੇ ਪ੍ਰਲੋਕ ਦਾ ਪਿਆਰਾ ਹੈਂ, ਮੈਂ ਤੇਰੀ ਪ੍ਰਾਪਤੀ ਵਾਲੇ ਪਿਆਰ ਨੂੰ ਛਡਿ = ਤਿਆਗ ਕੇ ਤੈਨੂੰ ਗਵਾਇਆ = ਗਵਾ, ਭੁਲਾ ਦਿੱਤਾ ਹੈ **ਵਾ:** ਤੇਰੇ ਪਿਆਰ ਨੂੰ ਛੱਡ ਦਿੱਤਾ ਹੈ ਅਤੇ ਤੇਰੇ ਉਪਕਾਰਾਂ ਨੂੰ ਗਵਾ ਦਿੱਤਾ ਹੈ ਅਤੇ ਕਸੁੰਭੇ ਰੰਗ ਦੀ ਨਿਆਈਂ ਮਾਇਕੀ ਪਦਾਰਥਾਂ ਦੇ ਕੱਚੇ ਅਨੰਦ ਨੂੰ ਵੇਖ ਕੇ ਮੇਰੇ ਚਿੱਤ ਦੀ ਬਿਰਤੀ ਤੈਨੂੰ ਭੁੱਲ ਗਈ ਹੈ।

## ਤਉ ਸਜਣ ਕੀ, ਮੈ ਕੀਮ ਨ ਪਉਦੀ; ਹਉ ਤੁਧੁ ਬਿਨੁ, ਅਢੁ ਨ ਲਹਦੀ ॥੧॥

ਹੇ ਸਤਿਗੁਰੋ ! ਤਉ = ਤਦ ਹੀ ਸਜਣ ਅਕਾਲ ਪੁਰਖ ਕੀ = ਦੀ ਮੈ = ਮੇਰੇ ਪਾਸੋਂ ਪ੍ਰਾਪਤੀ ਰੂਪ ਕੀਮ = ਕੀਮਤ ਨਾ = ਨਹੀਂ ਪਉਦੀ = ਪੈਂਦੀ ਅਤੇ ਹਉ = ਮੈਂ ਤੁਧੁ = ਤੇਰੀ ਕਿਰਪਾ ਤੋਂ ਬਿਨੁ = ਬਗ਼ੈਰ ਅਢੁ =

ਅੱਧੀ ਦਮੜੀ ਵੀ ਆਪਣੇ ਜੀਵਨ ਦੀ ਕੀਮਤ ਨ = ਨਹੀਂ ਲਹਦੀ = ਲੈ ਸਕਦੀ **ਵਾ:** ਅਢੁ = ਕੌਡੀ ਭਾਵ ਥੋੜੇ ਮਾਤ੍ਰ ਵੀ ਸੁਖ ਨਹੀਂ ਲੈ ਸਕਦੀ ॥੧॥

ਅਗਲੇ ਮਹੱਲੇ ਵਿਚ ਸਤਿਗੁਰੂ ਜੀ ਭਗਤੀ ਰੂਪ ਮਜੀਠੀ ਰੰਗ ਚੜ੍ਹੇ ਹੋਏ ਗੁਰਮੁਖਾਂ ਦੀ ਅਵਸਥਾ ਕਥਨ ਕਰਦੇ ਹਨ।

## ਮਃ ੫ ॥

## ਸਸੁ ਵਿਰਾਇਣਿ ਨਾਨਕ ਜੀਉ, ਸਸੁਰਾ ਵਾਦੀ; ਜੇਠੋ ਪਉ ਪਉ ਲੂਹੈ ॥

ਹੇ ਸਤਿਗੁਰੂ ਨਾਨਕ ਦੇਵ ਜੀ! ਜੀਵ ਰੂਪ ਇਸਤ੍ਰੀ ਦੀ ਸੰਸੇ ਆਤਮਿਕ ਬਿਰਤੀ ਰੂਪੀ ਸੱਸ ਵਿਰਾਇਣਿ = ਵੈਰਨ ਬਣੀ ਹੋਈ ਹੈ ਤੇ ਦੇਹ ਅਧਿਆਸ ਰੂਪੀ ਸਸੁਰਾ = ਸਹੁਰਾ ਬੜਾ ਵਾਦੀ = ਝਗੜਾਲੂ ਹੈ **ਵਾ:** ਮਾਇਆ, ਅਵਿੱਦਿਆ ਰੂਪੀ ਸੱਸ ਵੈਰਨ ਹੈ ਤੇ ਅਗਿਆਨ ਰੂਪੀ ਸਹੁਰਾ ਬੜਾ ਝਗੜਾਲੂ ਹੈ ਅਤੇ ਜੇਠੋ = ਜੇਠ ਰੂਪ ਧਰਮਰਾਜਾ ਜੀਵ ਰੂਪ ਇਸਤ੍ਰੀ ਨੂੰ ਨਰਕਾਂ ਵਿਚ ਪਉ ਪਉ = ਪਾ ਪਾ ਕੇ ਲੂਹੈ = ਸਾੜਦਾ ਰਹਿੰਦਾ ਹੈ **ਵਾ:** ਜੂਨਾਂ, ਬਿਪਤਾ ਵਿਚ ਪਾ ਪਾ ਕੇ ਸਾੜਦਾ ਰਹਿੰਦਾ ਹੈ।

## ਹਭੇ ਭਸੁ ਪੁਣੇਦੇ ਵਤਨੁ; ਜਾ ਮੈ ਸਜਣੁ ਤੂਹੈ ॥੨॥

ਹੇ ਪਰਮੇਸ਼ਰ! ਜਾ = ਜਦੋਂ ਤੂੰ ਮੈ = ਮੇਰਾ ਪਿਆਰਾ ਸਜਣੁ = ਮਿੱਤਰ ਮੇਰੇ ਤਰਫ਼ ਹੈਂ ਤਾਂ ਬੇਸ਼ਕ ਇਹ ਹਭੇ = ਸਾਰੇ ਭਸੁ = ਸੁਆਹ ਪੁਣੇਦੇ = ਛਾਣਦੇ ਵਤਨੁ = ਫਿਰਨ, ਭਾਵ ਇਹ ਮੇਰੇ ਉੱਤੇ ਬਲ ਨਹੀਂ ਪਾ ਸਕਦੇ **ਵਾ:** ਸੰਸੇ ਆਤਮਿਕ, ਮਾਇਆ, ਅਵਿੱਦਿਆ ਰੂਪੀ ਸੱਸ, ਦੇਹ ਅਧਿਆਸ, ਅਗਿਆਨ ਰੂਪੀ ਸਹੁਰਾ, ਧਰਮਰਾਜਾ ਰੂਪੀ ਜੇਠ ਇਹ ਸਾਰੇ ਦੁਨੀਆਂ ਦੀ ਔਗੁਣਾਂ ਰੂਪੀ ਖ਼ਾਕ ਛਾਣਦੇ ਫਿਰਦੇ ਹਨ ਕਿ ਕਿਥੋਂ ਸਾਨੂੰ ਔਗੁਣ ਲੱਭਣ ॥੨॥

## ਪਉੜੀ ॥ ਜਿਸੁ ਤੂ ਵੁਠਾ ਚਿਤਿ; ਤਿਸੁ ਦਰਦੁ ਨਿਵਾਰਣੋ ॥

ਹੇ ਪਰਮੇਸ਼ਰ! ਜਿਸ ਦੇ ਚਿਤਿ = ਹਿਰਦੇ ਵਿਚ ਤੂੰ ਵੁਠਾ = ਵੱਸ ਗਿਆ ਹੈਂ, ਤਿਸੁ = ਉਸ ਦੇ ਅੰਦਰੋਂ ਅਵਿੱਦਿਆ ਰੂਪੀ ਦਰਦੁ = ਪੀੜਾ ਨੂੰ ਨਿਵਾਰਣੋ = ਨਵਿਰਤ ਕਰ ਦਿੰਦਾ ਹੈਂ।

## ਜਿਸੁ ਤੂ ਵੁਠਾ ਚਿਤਿ; ਤਿਸੁ ਕਦੇ ਨ ਹਾਰਣੋ ॥

ਜਿਸ ਦੇ ਤੂੰ ਚਿਤਿ = ਹਿਰਦੇ ਵਿਚ ਵੁਠਾ = ਵੱਸ ਗਿਆ ਹੈਂ, ਤਿਸੁ = ਉਸ ਨੂੰ ਕਦੇ ਵੀ ਦੁਨੀਆਂ ਵਿਚ ਹਾਰਣੋ = ਹਾਰ ਨ = ਨਹੀਂ ਆਉਂਦੀ **ਵਾ:** ਉਸ ਨੂੰ ਕਾਮ, ਕ੍ਰੋਧ ਆਦਿ ਵਿਕਾਰ, ਜਮ, ਅਗਿਆਨ ਆਦਿ ਕਦੇ ਵੀ ਹਰਾ ਨਹੀਂ ਸਕਦਾ।

## ਜਿਸੁ ਮਿਲਿਆ ਪੂਰਾ ਗੁਰੂ; ਸੁ ਸਰਪਰ ਤਾਰਣੋ ॥

ਜਿਸ ਨੂੰ ਪੂਰਾ = ਪੂਰਨ ਗੁਰੂ = ਸਤਿਗੁਰੂ ਮਿਲਿਆ = ਪ੍ਰਾਪਤ ਹੋ ਗਿਆ ਹੈ, ਸੁ = ਉਸ ਨੂੰ ਪੂਰਾ ਸਤਿਗੁਰੂ ਸਰਪਰ = ਜ਼ਰੂਰ ਬਰ ਜ਼ਰੂਰ **ਵਾ:** ਨਿਸਚੇ ਕਰਕੇ ਸੰਸਾਰ-ਸਮੁੰਦ੍ਰ ਤੋਂ ਤਾਰਣੋ = ਤਾਰਨਾ ਕਰੇਗਾ।

## ਜਿਸ ਨੋ ਲਾਏ ਸਚਿ; ਤਿਸੁ ਸਚੁ ਸਮ੍ਾਲਣੋ ॥

ਜਿਸ ਨੋ = ਨੂੰ ਗੁਰੂ ਸਚਿ = ਸੱਚੇ ਨਾਮ ਜਪਣ ਵੱਲ ਲਾਏ = ਲਾਉਂਦਾ ਹੈ, ਤਿਸੁ = ਉਸ ਪੁਰਖ ਨੇ ਹੀ ਸੱਚੇ ਨਾਮ ਨੂੰ ਸਮ੍ਾਲਣੋ = ਸੰਮਾਲਣਾ, ਯਾਦ ਕੀਤਾ ਹੈ।

## ਜਿਸੁ ਆਇਆ ਹਥਿ ਨਿਧਾਨੁ; ਸੁ ਰਹਿਆ ਭਾਲਣੋ ॥

ਜਿਸ ਦੇ ਅੰਤਹਕਰਣ ਰੂਪੀ ਹੱਥ ਵਿਚ ਪਰਮੇਸ਼ਰ ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਆਇਆ = ਆ ਗਿਆ ਹੈ, ਸੁ = ਉਹ ਹੋਰ ਖੋਜਾਂ ਨੂੰ ਭਾਲਣੋ = ਖੋਜਣੇ ਤੋਂ ਰਹਿਆ = ਰਹਿ ਗਿਆ ਹੈ **ਵਾ:** ਮਾਇਕੀ ਪਦਾਰਥਾਂ ਦੇ ਖੋਜਣ ਵੱਲੋਂ ਰਹਿ ਗਿਆ ਹੈ।

## ਜਿਸ ਨੋ ਇਕੋ ਰੰਗੁ; ਭਗਤੁ ਸੋ ਜਾਨਣੋ ॥

ਜਿਸ ਨੋ = ਜਿਸਨੂੰ ਇਕੋ = ਇਕ ਪਰਮੇਸ਼ਰ ਦੀ ਪ੍ਰਾਪਤੀ ਦਾ ਰੰਗੁ = ਪ੍ਰੇਮ ਲੱਗਿਆ ਹੋਇਆ ਹੈ **ਵਾ:** ਰੰਗੁ = ਅਨੰਦ ਪ੍ਰਾਪਤ ਹੋਇਆ ਹੈ, ਸੁ = ਉਸਨੂੰ ਅਸਲੀ ਭਗਤ ਜਾਨਣੋ = ਜਾਨਣਾ ਕਰੋ।

## ਓਹੁ ਸਭਨਾ ਕੀ ਰੇਣੁ; ਬਿਰਹੀ ਚਾਰਣੋ ॥

ਉਹ ਸਭਨਾ = ਸਾਰਿਆਂ ਦੇ ਚਰਨਾਂ ਕੀ = ਦੀ ਰੇਣੁ = ਧੂੜ ਬਣਿਆ ਹੋਇਆ ਹੈ, ਜੋ ਪਰਮੇਸ਼ਰ ਦੇ ਚਾਰਣੋ = ਚਰਨਾਂ ਦਾ ਬਿਰਹੀ = ਪ੍ਰੇਮੀ ਹੈ **ਵਾ:** ਜੋ ਪ੍ਰੇਮ ਦੇ ਅਚਾਰ (ਆਚਰਣ) ਵਾਲਾ ਹੈ, ਭਾਵ ਜੋ ਪ੍ਰੇਮ ਭਰੇ ਕਰਮਾਂ ਨੂੰ ਕਰਨ ਵਾਲਾ ਹੈ।

## ਸਭਿ ਤੇਰੇ ਚੋਜ ਵਿਡਾਣ; ਸਭੁ ਤੇਰਾ ਕਾਰਣੋ ॥੧੩॥

ਹੇ ਪਰਮੇਸ਼ਰ ! ਤੇਰੇ ਸਭਿ = ਸਾਰੇ ਚੋਜ = ਕੌਤਕ ਵਿਡਾਣ = ਅਸਚਰਜ ਹਨ, ਸਭੁ = ਸਾਰਾ ਪ੍ਰਪੰਚ ਤੇਰਾ ਹੀ ਕਾਰਣੋ = ਕਾਰਨ ਰੂਪ ਹੈ **ਵਾ:** ਕਾਰਜ ਹੈ ॥੧੩॥

## ਸਲੋਕ ਮਃ ੫ ॥

ਜੋ ਅਨੰਦ ਕਾਰਜ ਵੇਲੇ ਲੜਕੀ ਸੰਗਤ ਵਿਚ ਪ੍ਰਣ ਕਰਦੀ ਹੈ, ਉਸ ਪ੍ਰਕਰਣ ਅਨੁਸਾਰ ਸਤਿਗੁਰੂ ਜੀ ਉਪਦੇਸ਼ ਦਿੰਦੇ ਹਨ।

## ਉਸਤਤਿ ਨਿੰਦਾ ਨਾਨਕ ਜੀ, ਮੈ ਹਭ ਵੰਞਾਈ;
## ਛੋੜਿਆ, ਹਭੁ ਕਿਝੁ ਤਿਆਗੀ ॥
## ਹਭੇ ਸਾਕ ਕੂੜਾਵੇ ਡਿਠੇ; ਤਉ ਪਲੈ ਤੈਡੈ ਲਾਗੀ ॥੧॥

***ਪਹਿਲਾ ਅਰਥ :*** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਿਆਹੁਤਾ ਇਸਤ੍ਰੀ ਆਪ ਅਨੰਦ ਕਾਰਜਾਂ ਤੋਂ ਬਾਅਦ ਆਪਣੇ ਪਤੀ ਅੱਗੇ ਇਉਂ ਪ੍ਰਣ ਕਰਦੀ ਹੈ ਕਿ ਕਿਸੇ ਦੀ ਉਸਤਤਿ = ਵਡਿਆਈ ਤੇ ਕਿਸੇ ਦੀ ਨਿੰਦਾ = ਅਪਕੀਰਤੀ ਕਰਨੀ ਮੈਂ ਅੱਜ ਤੋਂ ਹਭ = ਸਾਰੀ ਵੰਞਾਈ = ਗੁਆ, ਛੱਡ ਦਿੱਤੀ ਹੈ ਅਤੇ ਮੈਂ ਪਦਾਰਥਾਂ ਨਾਲ ਮੋਹ ਕਰਨਾ ਆਦਿ ਸਭ ਕਿਝੁ = ਕੁਝ ਤਿਆਗ ਛੋੜਿਆ = ਛੱਡਿਆ ਹੈ।

ਹੇ ਪਤੀ ਜੀ ! ਹਭੇ = ਸਾਰੇ ਭੈਣ, ਭਰਾ, ਮਾਤਾ ਪਿਤਾ ਆਦਿ ਸਾਕ = ਸੰਬੰਧੀ ਕੂੜਾਵੇ = ਝੂਠੇ ਡਿਠੇ = ਵੇਖੇ ਹਨ, ਭਾਵ ਸਾਰੇ ਸੰਬੰਧੀ ਸਿਰਤੋੜ ਨਹੀਂ ਨਿਭਾ ਸਕਦੇ, ਇਸ ਕਰਕੇ ਮੈਂ ਤਉ = ਤਾਂ ਤੈਡੈ = ਤੇਰੇ ਪਲੈ = ਲੜ ਲਾਗੀ = ਲੱਗੀ ਹਾਂ, ਭਾਵ ਮੈਨੂੰ ਨਿਰਦੋਸ਼ ਨੂੰ ਕਦੇ ਮਨੋਂ ਨਾ ਵਿਸਾਰੀ, ਮੈਂ ਤੇਰੇ ਨਾਲ ਸਿਰ ਤੋੜ ਨਿਭਾਵਾਂਗੀ ॥੧॥

***ਦੂਸਰਾ ਅਰਥ :*** ਹੇ ਸਤਿਗੁਰੂ ਨਾਨਕ ਦੇਵ ਜੀ ! ਉਸਤਤ ਤੇ ਨਿੰਦਿਆ ਕਰਨੀ ਤੇ ਕਰਾਉਣੀ ਆਦਿ

ਮੈਂ ਹਭ = ਸਾਰੀ ਗੁਆ ਦਿੱਤੀ ਹੈ ਅਤੇ ਸਾਰਾ ਕੁਝ ਹੋਰ ਪਦਾਰਥਾਂ ਆਦਿ ਦੀ ਅਪਣੱਤਤਾ ਦਾ ਵੀ ਤਿਆਗ ਕਰ ਛੱਡਿਆ ਹੈ **ਵਾ:** ਹਉਮੈ ਦਾ ਵੀ ਤਿਆਗ ਕਰ ਛੱਡਿਆ ਹੈ।

ਜਦ ਮੈਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਅਤੇ ਤ੍ਰਿਸ਼ਨਾ ਰੂਪੀ ਇਸਤ੍ਰੀ ਆਦਿ ਸਾਰੇ ਸੰਬੰਧੀ ਝੂਠੇ ਵੇਖੇ, ਤਦੋਂ ਤੋਂ ਮੈਂ ਤੇਰੇ ਸ਼ਰਨ ਰੂਪੀ ਪੱਲੇ ਵਿਚ ਲੱਗੀ ਹਾਂ **ਵਾ:** ਤੇਰੇ ਉਪਦੇਸ਼ ਦੁਆਰਾ ਨਾਮ ਰੂਪੀ ਪੱਲੇ ਵਿਚ ਲੱਗੀ ਹਾਂ। ਇਸ ਕਰਕੇ ਆਪ ਹੀ ਮੇਰੀ ਪੱਤ ਰੱਖਣਾ ਕਰੋ॥੧॥

## ਮਃ ੫ ॥

## ਫਿਰਦੀ ਫਿਰਦੀ ਨਾਨਕ ਜੀਉ, ਹਉ ਫਾਵੀ ਥੀਈ; ਬਹੁਤੁ ਦਿਸਾਵਰ ਪੰਧਾ ॥

ਹੇ ਪਰਮੇਸ਼ਰ ਸਰੂਪ ਸਤਿਗੁਰੂ ਨਾਨਕ ਦੇਵ ਜੀਉ = ਜੀ! ਬਹੁਤੁ = ਅਤਿਅੰਤ ਜੂਨੀਆਂ ਰੂਪ ਦਿਸਾਵਰ = ਦੇਸ਼ਾਂਤਰਾਂ ਦੇ ਪੰਧਾ = ਰਸਤਿਆਂ ਵਿਚ ਫਿਰਦੀ ਫਿਰਦੀ = ਭਰਮਦੀ ਭਰਮਦੀ ਹਉ = ਮੇਰੇ ਚਿੱਤ ਦੀ ਬਿਰਤੀ ਫਾਵੀ = ਛਿਥੀ, ਵਿਆਕੁਲ, ਝੱਲੀ ਥੀਈ = ਹੋ ਰਹੀ ਹੈ।

## ਤਾ ਹਉ ਸੁਖਿ ਸੁਖਾਲੀ ਸੁਤੀ; ਜਾ ਗੁਰ ਮਿਲਿ, ਸਜਣੁ ਮੈ ਲਧਾ ॥੨॥

ਹੇ ਸਤਿਗੁਰੂ ਜੀ ! ਜਾ = ਜਦੋਂ ਤੇਰੇ ਨਾਲ ਮਿਲਿ = ਮਿਲਾਪ ਕਰਕੇ ਮੈਂ ਸਜਣੁ = ਮਿੱਤਰ ਰੂਪ ਪਰਮੇਸ਼ਰ ਨੂੰ ਲਧਾ = ਲੱਭਣਾ ਕੀਤਾ, ਤਾ = ਤਦੋਂ ਹਉ = ਮੈਂ ਬ੍ਰਹਮਾਨੰਦ ਰੂਪੀ ਸੁਖ ਨਾਲ ਸੁਖਾਲੀ = ਸੁੱਖਾਂ ਵਾਲੀ ਹੋ ਕੇ ਨਿਰ-ਵਿਕਲਪ ਸਮਾਧੀ ਵਿਚ ਸੁਤੀ ਭਾਵ ਵਿਰਾਜੀ ਇਸਥਿਤ ਹੋਈ ਹਾਂ॥੨॥

[ਅੰਗ ੯੬੪]

## ਪਉੜੀ ॥ ਸਭੇ ਦੁਖ ਸੰਤਾਪ; ਜਾਂ ਤੁਧਹੁ ਭੁਲੀਐ ॥

ਹੇ ਪਰਮੇਸ਼ਰ ! ਜਾ = ਜਦੋਂ ਤੁਧਹੁ = ਤੈਨੂੰ ਭੁਲੀਐ = ਭੁੱਲ ਜਾਈਦਾ ਹੈ, ਭਾਵ ਤੇਰਾ ਸਿਮਰਨ ਕਰਨਾ ਵਿਸਾਰ ਬੈਠੀਦਾ ਹੈ, ਤਦੋਂ ਸਭੇ = ਸਾਰੇ ਜੰਮਣ ਮਰਣ ਆਦਿ ਦੇ ਦੁਖ ਤੇ (ਸੰ + ਤਾਪ) ਸੰ = ਭਾਲੀ ਪ੍ਰਕਾਰ ਆਧੀ, ਬਿਆਧੀ, ਉਪਾਧੀ ਰੂਪ ਤਾਪ ਆ ਲੱਗਦੇ ਹਨ।

## ਜੇ ਕੀਚਨਿ ਲਖ ਉਪਾਵ; ਤਾਂ ਕਹੀ ਨ ਘੁਲੀਐ ॥

ਹੇ ਪਰਮੇਸ਼ਰ ! ਤੇਰਾ ਸਿਮਰਨ ਛੱਡ ਕੇ ਜੇ = ਜੇਕਰ ਲੱਖਾਂ ਹੀ ਸਾਧਨ ਕਰਕੇ ਉਪਾਵ = ਯਤਨ ਕੀਚਨਿ = ਕੀਤੇ ਜਾਣ, ਤਾਂ = ਤਦ ਵੀ ਕਹੀ = ਕਿਸੇ ਪ੍ਰਕਾਰ ਜੰਮਣ ਮਰਣ ਦੇ ਦੁਖ ਤੇ ਤਾਪਾਂ ਤੋਂ ਘੁਲੀਐ = ਛੁਟਕਾਰਾ ਨ = ਨਹੀਂ ਹੁੰਦਾ **ਵਾ:** ਤਾਂ ਵੀ ਕਿਸੇ ਪ੍ਰਕਾਰ ਤੇਰੇ ਸਰੂਪ ਨਾਲ ਘੁਲੀਐ = ਮਿਲਿਆ ਨਹੀਂ ਜਾਂਦਾ।

## ਜਿਸ ਨੋ ਵਿਸਰੈ ਨਾਉ; ਸੁ ਨਿਰਧਨੁ ਕਾਂਢੀਐ ॥

ਜਿਸਨੋ = ਜਿਸਨੂੰ ਤੇਰਾ ਅੰਮ੍ਰਿਤ ਨਾਉ = ਨਾਮ ਵਿਸਰੈ = ਭੁੱਲ ਜਾਂਦਾ ਹੈ, ਸੁ = ਉਹ ਨਾਮ ਰੂਪੀ ਧਨ ਤੋਂ ਬਗ਼ੈਰ ਹੋਣ ਕਰਕੇ ਨਿਰਧਨੁ = ਧਨ ਤੋਂ ਹੀਣਾ ਹੀ ਕਾਂਢੀਐ = ਕਹੀਦਾ ਹੈ।

## ਜਿਸ ਨੋ ਵਿਸਰੈ ਨਾਉ; ਸੋ ਜੋਨੀ ਹਾਂਢੀਐ ॥

ਜਿਸਨੂੰ ਤੇਰਾ ਨਾਉ = ਨਾਮ ਵਿਸਰੈ = ਭੁੱਲ ਜਾਂਦਾ ਹੈ, ਸੋ = ਉਹ ਜੋਨੀ = ਜੂਨੀਆਂ ਵਿਚ ਹੀ ਭਰਮਦਾ ਹਾਂਢੀਐ = ਫਿਰਦਾ ਰਹਿੰਦਾ ਹੈ।

## ਜਿਸੁ ਖਸਮੁ ਨ ਆਵੈ ਚਿਤਿ; ਤਿਸੁ ਜਮੁ ਡੰਡੁ ਦੇ ॥

ਹੇ ਖਸਮੁ = ਮਾਲਕ ਪਰਮੇਸ਼ਰ ! ਜਿਸ ਨੂੰ ਤੂੰ ਚਿਤਿ = ਚੇਤੇ ਨ = ਨਹੀਂ ਆਵੈ = ਆਉਂਦਾ, ਤਿਸੁ = ਉਸ ਨੂੰ ਜਮੁ = ਯਮਰਾਜ ਡੰਡੁ = ਸਜ਼ਾ (ਦੰਡ) ਦੇ = ਦਿੰਦਾ ਹੈ।

## ਜਿਸੁ ਖਸਮੁ ਨ ਆਵੀ ਚਿਤਿ; ਰੋਗੀ ਸੇ ਗਣੇ ॥

ਹੇ ਖਸਮੁ = ਮਾਲਕ ਪਰਮੇਸ਼ਰ ! ਜਿਸ ਦੇ ਤੂੰ ਚਿਤਿ = ਚੇਤੇ ਨ = ਨਹੀਂ ਆਵੀ = ਆਉਂਦਾ, ਸੇ = ਉਹ ਹਉਮੈ ਦੇ ਰੋਗ ਕਰਕੇ **ਵਾ:** ਆਧੀ ਬਿਆਧੀ ਉਪਾਧੀ ਰੋਗ ਕਰਕੇ **ਵਾ:** ਪੰਜਾਂ ਵਿਕਾਰਾਂ ਦੇ ਰੋਗ ਕਰਕੇ ਰੋਗੀ ਗਣੇ = ਗਿਣੇ, ਵੀਚਾਰੇ ਜਾਂਦੇ ਹਨ।

## ਜਿਸੁ ਖਸਮੁ ਨ ਆਵੀ ਚਿਤਿ; ਸੁ ਖਰੋ ਅਹੰਕਾਰੀਆ ॥

ਹੇ ਖਸਮੁ = ਮਾਲਕ ਪਰਮੇਸ਼ਰ ! ਜਿਸ ਨੂੰ ਤੂੰ ਚਿਤਿ = ਯਾਦ ਨ = ਨਹੀਂ ਆਵੀ = ਆਉਂਦਾ, ਸੁ = ਉਹ ਖਰੋ = ਬਹੁਤ ਵੱਡਾ ਅਹੰਕਾਰੀਆ = ਹੰਕਾਰੀ ਪੁਰਖ ਹੈ।

## ਸੋਈ ਦੁਹੇਲਾ ਜਗਿ; ਜਿਨਿ ਨਾਉ ਵਿਸਾਰੀਆ ॥੧੪॥

ਹੇ ਪਰਮੇਸ਼ਰ ! ਜਿਨਿ = ਜਿਸ ਨੇ ਤੇਰਾ ਨਾਉ = ਨਾਮ ਵਿਸਾਰੀਆ = ਭੁਲਾਉਣਾ ਕੀਤਾ ਹੈ, ਸੋਈ = ਉਹੋ ਹੀ ਜਗਿ = ਸੰਸਾਰ ਦੇ ਵਿਚ ਸਭ ਤੋਂ ਦੁਹੇਲਾ = ਦੁਖੀ ਹੈ ॥੧੪॥

## ਸਲੋਕ ਮਃ ੫ ॥

## ਤੈਡੀ ਬੰਦਸਿ, ਮੈ ਕੋਇ ਨ ਡਿਠਾ; ਤੂ ਨਾਨਕ ਮਨਿ ਭਾਣਾ ॥

ਹੇ ਪਰਮੇਸ਼ਰ ! ਤੈਡੀ = ਤੇਰੀ ਬੰਦਸਿ = ਮਾਨਿੰਦ, (ਨਿਆਈਂ) ਭਾਵ ਤੇਰੇ ਸਦਰਸ਼ **ਵਾ:** ਤੈਨੂੰ ਕਿਸੇ ਕਿਸਮ ਦੀ ਬੰਦਸਿ = ਰੁਕਾਵਟ ਪਾਉਣ ਵਾਲਾ **ਵਾ:** ਤੈਨੂੰ ਬੰਦਸਿ = ਬੰਦੀਖ਼ਾਨੇ ਵਿਚ ਪਾਉਣ ਵਾਲਾ ਦੁਨੀਆਂ ਵਿਚ ਮੈਂ ਕੋਇ = ਕੋਈ ਵੀ ਨ = ਨਹੀਂ ਡਿਠਾ = ਵੇਖਿਆ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਇਕ ਤੂੰ ਮੇਰੇ ਮਨਿ = ਹਿਰਦੇ ਵਿਚ ਭਾਣਾ = ਭਾਉਂਦਾ, ਪਿਆਰਾ ਲੱਗਦਾ ਹੈਂ।

## ਘੋਲਿ ਘੁਮਾਈ, ਤਿਸੁ ਮਿਤ੍ਰ ਵਿਚੋਲੇ; ਜੈ ਮਿਲਿ ਕੰਤੁ ਪਛਾਣਾ ॥੧॥

ਮੈਂ ਤਿਸੁ = ਉਸ ਵਿਚੋਲੇ = ਵਿਚੋਲਗੀ ਕਰਨ ਵਾਲੇ ਮਿਤ੍ਰ = ਸੱਜਣ ਗੁਰੂ ਦੇ ਉਪਰੋਂ ਮਨ ਬਾਣੀ ਸਰੀਰ ਕਰਕੇ ਘੋਲਿ ਘੁਮਾਈ = ਵਾਰਨੇ ਬਲਿਹਾਰਨੇ ਜਾਵਾਂ ਤੇ ਹੇ ਕੰਤੁ = ਖ਼ਸਮ ਪਰਮੇਸ਼ਰ ! ਜੈ = ਜਿਸ ਸਤਿਗੁਰੂ ਦੇ ਨਾਲ ਮਿਲਿ = ਮਿਲਾਪ ਕਰਕੇ ਤੈਨੂੰ ਪਛਾਣਾ = ਪਛਾਨਣਾ ਕੀਤਾ ਹੈ ॥੧॥

## ਮਃ ੫ ॥

## ਪਾਵ ਸੁਹਾਵੇ, ਜਾਂ ਤਉ ਧਿਰਿ ਜੁਲਦੇ; ਸੀਸੁ ਸੁਹਾਵਾ ਚਰਣੀ ॥

ਹੇ ਪਰਮੇਸ਼ਰ ! ਤਦ ਹੀ ਪਾਵ = ਪੈਰ ਸੁਹਾਵੇ = ਸ਼ੋਭਨੀਕ ਹੁੰਦੇ ਹਨ, ਜਾਂ = ਜਦੋਂ ਤੇਰੇ ਦਰਸ਼ਨ ਕਰਨ ਵਾਸਤੇ ਤਉ = ਤੇਰੀ ਧਿਰਿ = ਤਰਫ਼ ਜੁਲਦੇ = ਚੱਲਦੇ ਹਨ **ਵਾ:** ਜਦੋਂ ਸਤਸੰਗਤ ਵਿਚ ਤੇਰਾ ਸਰੂਪ ਸਤਿਗੁਰਾਂ ਦੇ ਤਰਫ਼ ਭਾਵ ਦਰਸ਼ਨ ਕਰਨ ਲਈ ਚੱਲਦੇ ਹਨ ਅਤੇ ਸੀਸੁ = ਸਿਰ ਤਾਂ ਸੁਹਾਵਾ = ਸ਼ੋਭਾ ਵਾਲਾ ਹੁੰਦਾ ਹੈ, ਜਦ ਆਪ ਦੇ ਚਰਣੀ = ਚਰਨਾਂ ਕਮਲਾਂ ਵਿਚ ਆ ਟਿਕਦਾ ਹੈ।

## ਮੁਖੁ ਸੁਹਾਵਾ, ਜਾਂ ਤਉ ਜਸੁ ਗਾਵੈ; ਜੀਉ ਪਇਆ ਤਉ ਸਰਣੀ ॥੨॥

ਮੁਖੁ = ਮੂੰਹ ਤਾਂ ਸੁਹਾਵਾ = ਸ਼ੋਭਨੀਕ ਹੁੰਦਾ ਹੈ, ਜਾਂ = ਜਦੋਂ ਤਉ = ਤੇਰਾ ਜਸੁ = ਕੀਰਤਨ ਗਾਵੈ = ਗਾਉਂਦਾ ਹੈ ਅਤੇ ਜੀਉ = ਜੀਵ ਤਉ = ਤੇਰੀ ਸਰਣੀ = ਓਟ ਵਿਚ ਪਿਆ ਰਹੇ ਤਾਂ ਸ਼ੋਭਨੀਕ ਹੁੰਦਾ ਹੈ **ਵਾ:** ਜੀਉ = ਜੀਵ ਦਾ ਹਿਰਦਾ ਤਾਂ ਸ਼ੋਭਨੀਕ ਹੈ, ਜੇ ਤੇਰੀ ਸ਼ਰਨ ਵਿਚ ਪਿਆ ਰਹੇ, ਭਾਵ ਤੇਰਾ ਆਸਰਾ ਲੈਣਾ ਕਰੇ ॥੨॥

## ਪਉੜੀ ॥ ਮਿਲਿ ਨਾਰੀ ਸਤਸੰਗਿ; ਮੰਗਲੁ ਗਾਵੀਆ ॥

ਜਿਸ ਜਗਿਆਸੂ ਰੂਪ ਨਾਰੀ = ਇਸਤ੍ਰੀ ਨੇ ਮਹਾਤਮਾ ਰੂਪ ਸਖੀ ਨਾਲ ਸਤਸੰਗਿ = ਸਤਸੰਗਤ ਵਿਚ ਮਿਲ ਕੇ ਪਤੀ ਪਰਮੇਸ਼ਰ ਦੇ ਮੰਗਲੁ = ਜਸ ਨੂੰ ਗਾਵੀਆ = ਗਾਉਣਾ ਕੀਤਾ ਹੈ।

## ਘਰ ਕਾ ਹੋਆ ਬੰਧਾਨੁ; ਬਹੁੜਿ ਨ ਧਾਵੀਆ ॥

ਉਸ ਲਈ ਸਰੂਪ, ਤੁਰੀਆ ਪਦ ਰੂਪੀ ਘਰ ਦੀ ਪ੍ਰਾਪਤੀ ਕਾ = ਦਾ ਬੰਧਾਨੁ = ਪ੍ਰਬੰਧ ਹੋਆ = ਹੋ ਗਿਆ ਹੈ, ਭਾਵ ਨਿਯਮ ਬਣ ਗਿਆ ਹੈ, ਇਸ ਕਰਕੇ ਉਹ ਬਹੁੜਿ = ਮੁੜ ਕੇ ਜੂਨਾਂ ਵਿਚ ਨ = ਨਹੀਂ ਧਾਵੀਆ = ਦੌੜਦੀ। ਅਤੇ

## ਬਿਨਠੀ ਦੁਰਮਤਿ ਦੁਰਤੁ; ਸੋਇ ਕੂੜਾਵੀਆ ॥

ਉਸ ਦੀ ਕੂੜਾਵੀਆ = ਝੂਠੀ ਸੋਇ = ਸ਼ੋਭਾ, ਦੁਰਤੁ = ਪਾਪਾਂ, ਦ੍ਵੈਤ ਨੂੰ ਪੈਦਾ ਕਰਨ ਵਾਲੀ ਦੁਰਮਤਿ = ਖੋਟੀ ਸਿੱਖਿਆ ਬਿਨਠੀ = ਨਾਸ਼ ਹੋ ਗਈ ਹੈ।

## ਸੀਲਵੰਤਿ ਪਰਧਾਨਿ; ਰਿਦੈ ਸਚਾਵੀਆ ॥

ਉਹੋ ਹੀ ਸੀਲਵੰਤਿ = ਸ੍ਰੇਸ਼ਟ, ਨਰਮ ਸੁਭਾਅ ਵਾਲੀ ਤੇ ਵਿਕਾਰਾਂ ਨੂੰ ਜਿੱਤਣੇ ਕਰਕੇ ਲੋਕ-ਪ੍ਰਲੋਕ ਵਿਚ ਪਰਧਾਨਿ = ਮੁਖੀ ਹੈ, ਜਿਸ ਦੇ ਰਿਦੈ = ਹਿਰਦੇ ਵਿਚ ਸਚਾਵੀਆ = ਸੱਚ ਸਰੂਪ ਦੀ ਪ੍ਰਾਪਤੀ ਆ ਗਈ ਹੈ **ਵਾ:** ਹਿਰਦੇ ਵਿਚ ਸਚਿਆਈ ਆ ਗਈ ਹੈ।

## ਅੰਤਰਿ ਬਾਹਰਿ ਇਕੁ; ਇਕ ਰੀਤਾਵੀਆ ॥

ਉਸਨੂੰ ਹਿਰਦੇ ਦੇ ਅੰਦਰਿ = ਵਿਚ ਵੀ ਇਕੁ = ਇੱਕੋ ਪਰਮੇਸ਼ਰ ਅਤੇ ਬਾਹਰ ਸੰਸਾਰ ਵਿਚ ਵੀ ਇੱਕੋ ਪਰਮੇਸ਼ਰ ਵਿਆਪਕ ਦਿਸਦਾ ਹੈ ਅਤੇ ਉਸਦੇ ਅੰਦਰ ਵੀ ਇੱਕੋ ਦੀ ਰੀਤਾਵੀਆ = ਰੀਤ, (ਮਰਯਾਦਾ) ਆ ਗਈ ਹੈ **ਵਾ:** ਉਸ ਨੂੰ ਇਕ ਨਾਮ ਜਪਣ ਤੋਂ ਬਗ਼ੈਰ ਸਾਰੀ ਦੁਨੀਆਂ ਰੀਤਾਵੀਆ = ਖ਼ਾਲੀ ਦਿੱਸਦੀ ਹੈ।

## ਮਨਿ ਦਰਸਨ ਕੀ ਪਿਆਸ; ਚਰਣ ਦਾਸਾਵੀਆ ॥

ਉਸ ਜਗਿਆਸੂ ਰੂਪ ਇਸਤ੍ਰੀ ਦੇ ਮਨਿ = ਹਿਰਦੇ ਵਿਚ ਪਤੀ ਪਰਮੇਸ਼ਰ ਦੇ ਦਰਸਨ = ਦੀਦਾਰਾਂ ਕੀ = ਦੀ ਪਿਆਸ = ਤ੍ਰੇਹ ਲੱਗੀ ਹੋਈ ਹੈ, ਕਿਉਂਕਿ ਉਸ ਨੇ ਪਤੀ ਪਰਮੇਸ਼ਰ ਦੀ ਪ੍ਰਾਪਤੀ ਵਾਲੀਆਂ ਚਰਨ ਦਾਸਾਵੀਆ = ਦਾਸੀਆਂ ਵਾਲਾ ਸੁਭਾਅ ਧਾਰਨ ਕਰ ਲਿਆ ਹੈ।

## ਸੋਭਾ ਬਣੀ ਸੀਗਾਰੁ; ਖਸਮਿ ਜਾਂ ਰਾਵੀਆ ॥

ਜਾਂ = ਜਦੋਂ ਖਸਮਿ = ਮਾਲਕ ਪਰਮੇਸ਼ਰ ਨੇ ਉਸਨੂੰ ਆਪਣੇ ਵਿਚ ਰਾਵੀਆ = ਅਭੇਦ ਕਰ ਲਿਆ **ਵਾ:**

ਜਦੋਂ ਉਸ ਨੇ ਮਾਲਕ ਪਰਮੇਸ਼ਰ ਦੀ ਪ੍ਰਾਪਤੀ ਦੇ ਆਨੰਦ ਨੂੰ ਰਾਵੀਆ = ਮਾਨਣਾ, ਭੋਗਣਾ ਕੀਤਾ, ਤਦੋਂ ਉਸ ਦੀ ਪ੍ਰੇਮਾ ਭਗਤੀ ਕਰਕੇ ਸ੍ਰੇਸ਼ਟ ਸੋਭਾ = ਮਹਿਮਾ ਬਣ ਆਈ ਅਤੇ ਸ਼ੁੱਭ ਗੁਣਾਂ ਰੂਪੀ ਸ਼ਿੰਗਾਰ ਵੀ ਸਫਲਾ ਹੋ ਗਿਆ।

## ਮਿਲੀਆ ਆਇ ਸੰਜੋਗਿ; ਜਾਂ ਤਿਸੁ ਭਾਵੀਆ ॥੧੫॥

ਜਾਂ = ਜਦੋਂ ਜਗਿਆਸੂ ਰੂਪ ਸਖੀ ਦੀ ਤਿਸੁ = ਉਸ ਪਤੀ ਪਰਮੇਸ਼ਰ ਨੂੰ ਭਾਉ ਭਗਤੀ ਭਾਵੀਆ = ਭਾਅ ਗਈ, ਤਦੋਂ ਉਹ ਪੂਰਬਲੇ ਨਿਸ਼ਕਾਮ ਕਰਮਾਂ ਦੇ ਸੰਜੋਗਿ = ਮੇਲ ਕਰਕੇ ਸਾਧਸੰਗਤ ਦੁਆਰਾ ਪਤੀ ਪਰਮੇਸ਼ਰ ਦੇ ਨਾਲ ਆਇ = ਆ ਕੇ ਮਿਲੀਆ = ਮਿਲ ਗਈ ॥੧੫॥

## ਸਲੋਕ ਮਃ ੫ ॥

## ਹਭਿ ਗੁਣ ਤੈਡੇ ਨਾਨਕ ਜੀਉ, ਮੈ ਕੂ ਥੀਏ; ਮੈ ਨਿਰਗੁਣ ਤੇ ਕਿਆ ਹੋਵੈ ॥

ਹੇ ਸਤਿਗੁਰੂ ਅਕਾਲ ਪੁਰਖ ਜੀਉ = ਜੀ! ਹਭਿ = ਸਾਰੇ ਗੁਣ = ਉਪਕਾਰ ਆਦਿ ਤੈਡੇ = ਤੇਰੇ ਬਖ਼ਸ਼ੇ ਹੋਏ ਮੈ = ਮੇਰੇ ਕੂ = ਤਾਈਂ ਥੀਏ = ਪ੍ਰਾਪਤ ਹੋਏ ਹਨ, ਮੈ = ਮੈਥੋਂ ਨਿਰਗੁਣ = ਗੁਣਾਂ ਤੋਂ ਰਹਿਤ ਤੇ = ਤੋਂ ਭਲਾ ਕਿਆ = ਕੀ ਹੋਵੈ = ਹੋ ਸਕਦਾ ਹੈ **ਵਾ:** ਮੈਥੋਂ ਨਿਰਗੁਣ ਪਾਸੋਂ ਤੇਰੇ ਕੀਤੇ ਉਪਕਾਰਾਂ ਦਾ ਕੀ ਮੁੱਲ ਹੋ ਸਕਦਾ ਹੈ, ਭਾਵ ਕੋਈ ਵੀ ਮੁੱਲ ਨਹੀਂ ਹੋ ਸਕਦਾ।

## ਤਉ ਜੇਵਡੁ ਦਾਤਾਰੁ ਨ ਕੋਈ; ਜਾਚਕੁ ਸਦਾ ਜਾਚੋਵੈ ॥੧॥

ਹੇ ਪਰਮੇਸ਼ਰ! ਤਉ = ਤੇਰੇ ਜੇਵਡੁ = ਜਿੱਡਾ ਵੱਡਾ ਸੰਸਾਰ ਵਿਚ ਦਾਤਾਂ ਦੇਣ ਵਾਲਾ ਦਾਤਾਰੁ = ਦਾਤਾ ਹੋਰ ਕੋਈ ਵੀ ਨ = ਨਹੀਂ ਹੈ, ਇਸ ਲਈ ਮੈਂ ਜਾਚਕੁ = ਮੰਗਤਾ ਬਣ ਕੇ ਸਦਾ ਹੀ ਆਪ ਜੀ ਦੇ ਦਰਸ਼ਨਾਂ, ਨਾਮ ਨੂੰ ਜਾਚੋਵੈ = ਮੰਗਦਾ ਹਾਂ ॥੧॥

## ਮਃ ੫ ॥

## ਦੇਹ ਛਿਜੰਦੜੀ, ਊਣ ਮਝੂਣਾ; ਗੁਰਿ ਸਜਣਿ ਜੀਉ ਧਰਾਇਆ ॥

(ਦੂਸਰਾ ਪਾਠ 'ਊਣਮ ਝੂਣਾ' ਹੈ)

ਪ੍ਰਤੱਖ ਦੇਹ = ਕਾਂਇਆ ਦੇ ਛਿਜੰਦੜੀ = ਛਿੱਜਣ, ਛੁੱਟਣ ਵੇਲੇ ਭਾਵ ਨਾਸ਼ ਹੋਣ ਵੇਲੇ ਮਝੂਣਾ = ਵਿਚਲਾ, ਹਿਰਦਾ ਸ਼ੁੱਭ ਗੁਣਾਂ ਤੋਂ ਊਣ = ਖ਼ਾਲੀ ਸੀ **ਵਾ:** ਹਿਰਦੇ ਨੇ ਆਪਣੇ ਆਪ ਨੂੰ ਸ਼ੁੱਭ ਗੁਣਾਂ ਤੋਂ ਖ਼ਾਲੀ ਵੇਖਿਆ **ਵਾ:** ਕਾਂਇਆ ਦੇ ਨਾਸ਼ ਹੋਣ ਵੇਲੇ ਜੀਵ ਆਤਮਾ ਆਪਣੇ ਆਪ ਨੂੰ ਨਿਕਾਰਾ ਵੇਖ ਕੇ ਊਣਮ ਝੂਣਾ = ਨਿਮੋਝੂਣਾ ਹੋ ਰਿਹਾ ਸੀ **ਵਾ:** ਪਰਮੇਸ਼ਰ ਦੇ ਨਾਮ ਸਿਮਰਨ, ਆਨੰਦ ਤੋਂ ਊਣ = ਖ਼ਾਲੀ, ਬਗ਼ੈਰ ਹਿਰਦਾ ਝੂਰ ਰਿਹਾ ਸੀ, ਪਰ ਸਜਣਿ = ਮਿੱਤਰ ਰੂਪ ਗੁਰਿ = ਸਤਿਗੁਰੂ ਨੇ ਜੀਉ = ਰਿਦੇ ਵਿਚ ਧੀਰਜਤਾ ਦੇ ਤਾਈਂ ਧਰਾਇਆ = ਧਰਾਉਣਾ ਕੀਤਾ ਹੈ **ਵਾ:** ਹਿਰਦੇ ਵਿਚ ਨਾਮ ਧਰਾਉਣਾ ਕੀਤਾ ਹੈ **ਵਾ:** ਗੁਰਾਂ ਨੇ ਉਪਦੇਸ਼ ਦੇ ਕੇ ਸੱਜਣ ਅਕਾਲ ਪੁਰਖ ਦੇ ਨਾਲ ਮਿਲਾ ਕੇ ਦਿਲ ਧਰਾ, ਲਗਾ ਦਿੱਤਾ ਹੈ, ਭਾਵ ਸਤਿਗੁਰਾਂ ਨੇ ਉਪਦੇਸ਼ ਦੁਆਰਾ ਸਮਝਾ ਦਿੱਤਾ ਹੈ ਕਿ ਪਰਮੇਸ਼ਰ ਹਰ ਵਕਤ ਤੇਰੇ ਅੰਗ-ਸੰਗ ਹੈ।

## ਹਭੇ ਸੁਖ ਸੁਹੇਲੜਾ ਸੁਤਾ; ਜਿਤਾ ਜਗੁ ਸਬਾਇਆ ॥੨॥

ਲੋਕ-ਪ੍ਰਲੋਕ ਦੇ **ਵਾ:** ਜੀਵਨ ਮੁਕਤੀ, ਵਿਦੇਹ ਮੁਕਤੀ ਆਦਿ ਸਾਰੇ ਸੁੱਖਾਂ ਨੂੰ ਪਾ ਕੇ ਤੇ ਬ੍ਰਹਮਾਨੰਦ

ਰੂਪੀ ਸੁਖ ਦੇ ਸਹਿਤ ਸੁਹੇਲੜਾ = ਸੁਖੀ ਹੋ ਕੇ ਨਿਰਵਿਕਲਪ ਸਮਾਧੀ ਵਿਚ ਸੁਤਾ = ਸੌਣਾ ਭਾਵ ਬਿਰਾਜਨਾ ਕੀਤਾ ਹੈ ਅਤੇ ਇਹ ਅਨੁਭਵ ਕੀਤਾ ਹੈ ਕਿ ਸਬਾਇਆ = ਸਾਰਾ ਜਗੁ = ਸੰਸਾਰ ਜਿਤਾ = ਜਿੱਤ ਲਿਆ ਹੈ ॥੨॥

## ਪਉੜੀ ॥ ਵਡਾ ਤੇਰਾ ਦਰਬਾਰੁ; ਸਚਾ ਤੁਧੁ ਤਖਤੁ ॥

ਹੇ ਪਰਮੇਸ਼ਰ! ਤੇਰਾ ਸਾਧਸੰਗਤ ਰੂਪੀ ਦਰਬਾਰ ਵੀ ਵੱਡਾ ਹੈ ਅਤੇ ਹਿਰਦੇ ਵਿਚ ਨਿਸਚਾ ਹੋਣ ਰੂਪ ਤਖ਼ਤ ਵੀ ਸੱਚਾ ਹੈ।

**ਅਥਵਾ** ਤੇਰਾ ਬੈਕੁੰਠ **ਵਾ:** ਸੱਚਖੰਡ ਰੂਪ ਦਰਬਾਰ ਵੀ ਵੱਡਾ ਹੈ ਤੇ ਸਾਧਸੰਗਤ ਰੂਪੀ ਤਖ਼ਤ ਵੀ ਸੱਚਾ ਹੈ **ਵਾ:** ਅੰਤਹਕਰਣ ਦਾ ਦੈਵੀ ਸੰਪਦਾ, ਬ੍ਰਹਮ ਗਿਆਨ ਦੇ ਸਹਿਤ ਹੋਣ ਰੂਪ ਤਖ਼ਤ ਵੀ ਸੱਚਾ ਹੈ।

**ਅਥਵਾ** ਤੇਰਾ ਸਰੂਪ ਰੂਪੀ ਦਰਬਾਰ ਵਡਾ = ਤ੍ਰੈਕਾਲ ਅਬਾਧ ਰੂਪ ਹੈ, ਭਾਵ ਤਿੰਨਾਂ ਕਾਲਾਂ ਵਿਚ ਨਾਸ਼ ਨਹੀਂ ਹੋਣ ਵਾਲਾ ਹੈ ਅਤੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਗਿਆਨ ਰੂਪੀ ਤਖ਼ਤ ਵੀ ਸੱਚਾ ਹੈ।

## ਸਿਰਿ ਸਾਹਾ ਪਾਤਿਸਾਹੁ; ਨਿਹਚਲੁ ਚਉਰੁ ਛਤੁ ॥

ਹੇ ਪਰਮੇਸ਼ਰ! ਤੂੰ ਕੁਬੇਰ ਭੰਡਾਰੀ ਆਦਿ ਸਾਹਾ = ਸ਼ਾਹੂਕਾਰਾਂ ਤੇ ਬ੍ਰਹਮਾ ਵਿਸ਼ਨੂੰ ਸ਼ਿਵਜੀ ਆਦਿ ਪਾਤਿਸ਼ਾਹਾਂ ਤੋਂ ਵੀ ਸਿਰਿ = ਸ਼੍ਰੋਮਣੀ ਪਾਤਸ਼ਾਹ ਹੈਂ ਅਤੇ ਤੇਰਾ ਹੁਕਮ ਰੂਪੀ ਚਉਰੁ = ਚਵਰ, ਚੌਰ ਤੇ ਜਸ ਰੂਪੀ ਛਤੁ = ਛਤਰ ਨਿਹਚਲੁ = ਅਚੱਲ ਰਹਿਣ ਵਾਲਾ ਹੈ **ਵਾ:** ਜਸ ਰੂਪੀ ਚੌਰ ਤੇ ਅਪ੍ਰੋਖ ਗਿਆਨ ਰੂਪੀ ਛਤਰ ਅਚੱਲ ਰਹਿਣ ਵਾਲਾ ਹੈ।

## ਜੋ ਭਾਵੈ ਪਾਰਬ੍ਰਹਮ; ਸੋਈ ਸਚੁ ਨਿਆਉ ॥

ਹੇ ਪਾਰਬ੍ਰਹਮ = ਪ੍ਰਭੂ! ਜੋ = ਜਿਹੜਾ ਕੁਝ ਤੈਨੂੰ ਭਾਵੈ = ਭਾਉਂਦਾ ਹੈ, ਸੋਈ = ਉਹੀ ਸਚੁ = ਸੱਚਾ ਨਿਆਉ = ਇਨਸਾਫ਼ ਹੈ **ਵਾ:** ਉਹੀ ਤੇਰੇ ਸੱਚ ਸਰੂਪ ਦੀ ਪ੍ਰਾਪਤੀ ਦਾ ਨਿਆਉ = ਨਿਰਨਾ ਹੈ।

## ਜੇ ਭਾਵੈ ਪਾਰਬ੍ਰਹਮ; ਨਿਥਾਵੇ ਮਿਲੈ ਥਾਉ ॥

ਹੇ ਪਰਮੇਸ਼ਰ! ਜੇ = ਜੋ ਤੈਨੂੰ ਭਾਵੈ = ਚੰਗਾ ਲੱਗ ਜਾਂਦਾ ਹੈ, ਉਸ ਨਿਥਾਵੇ = ਥਾਂ ਹੀਣੇ ਪੁਰਖ ਨੂੰ ਤੇਰਾ ਸੱਚਖੰਡ, ਸਰੂਪ ਰੂਪੀ ਥਾਉ = ਥਾਂ ਮਿਲੈ = ਪ੍ਰਾਪਤ ਹੋ ਜਾਂਦਾ ਹੈ।

## ਜੋ ਕੀਨੀ੍ ਕਰਤਾਰਿ; ਸਾਈ ਭਲੀ ਗਲ ॥

ਹੇ ਕਰਤਾਰਿ = ਪਰਮੇਸ਼ਰ! ਜੋ = ਜਿਹੜੀ ਤੂੰ ਕੀਨੀ੍ = ਕੀਤੀ ਹੈ, ਸਾਈ = ਉਹੋ ਹੀ ਭਲੀ = ਚੰਗੀ ਗੱਲ ਹੈ **ਵਾ:** ਤੇਰੀ ਹੁਕਮ ਰੂਪੀ ਗੱਲ ਚੰਗੀ ਹੈ।

## ਜਿਨੀ੍ ਪਛਾਤਾ ਖਸਮੁ; ਸੇ ਦਰਗਾਹ ਮਲ ॥

ਹੇ ਖਸਮੁ = ਮਾਲਕ ਪਰਮੇਸ਼ਰ! ਜਿਨੀ੍ = ਜਿਨ੍ਹਾਂ ਨੇ ਤੈਨੂੰ ਗੁਰ ਉਪਦੇਸ਼ ਦੁਆਰਾ ਪਛਾਤਾ = ਪਛਾਣ ਲਿਆ ਹੈ, ਸੇ = ਉਹ ਵਿਕਾਰਾਂ ਨੂੰ ਜਿੱਤਣ ਵਾਲੇ ਤੇਰੀ ਦਰਗਾਹ = ਨਿਆਏਂ ਸਭਾ ਦੇ ਮਲ = ਪਹਿਲਵਾਨ ਹਨ।

**ਅਥਵਾ** ਹੇ ਪਰਮੇਸ਼ਰ! ਜਿਨ੍ਹਾਂ ਨੇ ਤੇਰੇ ਸਰੂਪ ਨੂੰ ਪਛਾਣ ਲਿਆ ਹੈ, ਉਨ੍ਹਾਂ ਦੇ (ਦਰ + ਗਾਹ) ਦਰ = ਅੰਦਰ, ਹਿਰਦੇ ਰੂਪੀ ਗਾਹ = ਜਗ੍ਹਾ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਨੂੰ ਮਲ ਛੱਡਿਆ ਹੈ **ਵਾ:** ਵਿਕਾਰਾਂ ਰੂਪੀ ਪਹਿਲਵਾਨਾਂ ਨੂੰ ਮਲ ਦਿੱਤਾ ਹੈ, ਦੂਰ ਕਰ ਦਿੱਤਾ ਹੈ **ਵਾ:** ਉਹ ਤੁਰੀਆ ਪਦ ਰੂਪੀ ਦਰਗਾਹ ਨੂੰ ਮੱਲ ਕੇ ਬੈਠ ਗਏ ਹਨ।

## ਸਹੀ ਤੇਰਾ ਫੁਰਮਾਨੁ; ਕਿਨੈ ਨ ਫੇਰੀਐ ॥

ਹੇ ਪਰਮੇਸ਼ਰ ! ਤੇਰਾ ਫੁਰਮਾਨੁ = ਹੁਕਮ ਸਹੀ = ਸੱਚਾ ਹੈ, ਜੋ ਕਿਨੈ = ਕਿਸੇ ਪਾਸੋਂ ਵੀ ਫੇਰੀਐ = ਫੇਰਿਆ ਭਾਵ ਮੋੜਿਆ ਨ = ਨਹੀਂ ਜਾਂਦਾ।

## ਕਾਰਣ ਕਰਣ ਕਰੀਮ; ਕੁਦਰਤਿ ਤੇਰੀਐ ॥੧੯॥

ਹੇ ਪਰਮੇਸ਼ਰ ! ਤੂੰ ਆਪ ਹੀ ਸਾਰਿਆਂ ਕਾਰਣ = ਕਾਰਜਾਂ ਦੇ ਕਰਨ ਵਾਲਾ ਹੈਂ, ਆਪ ਹੀ ਕਰੀਮ = ਕਰਮ ਬਖ਼ਸ਼ੀ ਕਰਨ ਵਾਲਾ ਹੈਂ ਤੇ ਆਪ ਹੀ ਕਿਰਪਾਲਤਾ ਕਰਨ ਵਾਲਾ ਹੈਂ, ਇਹ ਸਭ ਤੇਰੀਐ = ਤੇਰੀ ਹੀ ਕੁਦਰਤਿ = ਸ਼ਕਤੀ ਹੈ **ਵਾ:** ਤੇਰੀ ਕੁਦਰਤ ਨੂੰ ਤੂੰ ਆਪ ਹੀ ਜਾਣਦਾ ਹੈਂ ॥੧੯॥

## ਸਲੋਕ ਮਃ ੫ ॥

## ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ; ਨਾਮੁ ਜਪੰਦੜੀ ਲਾਲੀ ॥

ਹੇ ਪਰਮੇਸ਼ਰ ! ਤੇਰੀ ਭਗਤੀ ਦੀ ਸੋਇ = ਸ਼ੋਭਾ ਸੁਣੰਦੜੀ = ਸੁਣ ਕੇ ਮੇਰਾ ਤਨੁ = ਸਰੀਰ ਤੇ ਮਨੁ = ਹਿਰਦਾ ਮਉਲਾ = ਪ੍ਰਫੁੱਲਤ ਹੋ ਜਾਂਦਾ ਹੈ ਅਤੇ ਤੇਰੇ ਨਾਮ ਨੂੰ ਜਪੰਦੜੀ = ਜਪਣੇ ਕਰਕੇ ਗਿਆਨ, ਭਗਤੀ ਦੀ ਲਾਲੀ ਚੜ੍ਹ ਜਾਂਦੀ ਹੈ।

## ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ; ਗੁਰ ਦਰਸਨੁ ਦੇਖਿ ਨਿਹਾਲੀ ॥੧॥

ਤੇਰੇ ਸਤਸੰਗਤ, ਗਿਆਨ ਰੂਪੀ ਪੰਧਿ = ਰਸਤੇ ਉੱਤੇ ਜੁਲੰਦੜੀ = ਤੁਰਦਿਆਂ, ਚੱਲਦਿਆਂ ਮੇਰਾ ਹਿਰਦਾ ਅੰਦਰੋਂ ਠੰਢਾ = ਠਰ ਭਾਵ ਸ਼ੀਲਤ ਹੋ ਗਿਆ ਹੈ ਅਤੇ ਗੁਰਾਂ ਦਾ ਦਰਸਨੁ = ਦੀਦਾਰ ਦੇਖਿ = ਵੇਖ ਕੇ ਚਿੱਤ ਦੀ ਬਿਰਤੀ ਨਿਹਾਲੀ = ਪ੍ਰਸੰਨਤਾ ਦੇ ਸਹਿਤ ਹੋ ਗਈ ਹੈ **ਵਾ:** ਸਤਿਗੁਰਾਂ ਦੁਆਰਾ ਤੇਰੇ ਸੱਚ ਸਰੂਪ ਦੇ ਦੀਦਾਰ ਕਰਕੇ ਚਿੱਤ ਦੀ ਬਿਰਤੀ ਨਿਹਾਲ ਹੋ ਗਈ ਹੈ ॥੧॥

## ਮਃ ੫ ॥ ਹਠ ਮੰਝਾਹੂ; ਮੈ ਮਾਣਕੁ ਲਧਾ ॥

ਹੇ ਭਾਈ ! ਹਠ[੧] = ਹਿਰਦੇ ਦੇ ਮੰਝਾਹੂ = ਵਿੱਚੋਂ ਹੀ ਮੈ = ਮੈਨੂੰ ਮਾਣਕ ਰੂਪ ਬ੍ਰਹਮ ਲਧਾ = ਲੱਭਿਆ ਹੈ **ਵਾ:** ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਨੂੰ ਲੱਭ ਲਿਆ ਹੈ।

## ਮੁਲਿ ਨ ਘਿਧਾ; ਮੈ ਕੂ ਸਤਿਗੁਰਿ ਦਿਤਾ ॥

ਕਿਸੇ ਪਾਸੋਂ ਮੁੱਲ ਨ = ਨਹੀਂ ਘਿਧਾ = ਲਿਆ, ਮੈ = ਮੇਰੇ ਕੂ = ਤਾਈਂ ਸਤਿਗੁਰਾਂ ਨੇ ਇਹ ਦਇਆ ਦ੍ਰਿਸ਼ਟੀ ਕਰਕੇ ਦਿੱਤਾ ਹੈ।

## ਢੂੰਢ ਵਞਾਈ; ਥੀਆ ਥਿਤਾ ॥

ਵੇਦਾਂ ਸ਼ਾਸਤ੍ਰਾਂ ਦੇ ਰਾਹੀਂ ਢੂੰਢ = ਖੋਜ ਕਰਨ ਦੀ ਇੱਛਾ ਹੁਣ ਹਿਰਦੇ ਵਿੱਚੋਂ ਵਞਾਈ = ਚਲੀ ਗਈ ਹੈ ਅਤੇ ਮਨ ਵਾਹਿਗੁਰੂ ਦੇ ਸਰੂਪ ਵਿਚ ਥਿਤਾ = ਇਸਥਿਤ ਥੀਆ = ਹੋ ਗਿਆ ਹੈ।

---

੧. ਲਹਿੰਦੇ ਦੇਸ਼ ਦੀ ਬੋਲੀ ਵਿਚ 'ਹਿਰਦੇ' ਨੂੰ 'ਹਠ' ਕਹਿੰਦੇ ਹਨ।

## ਜਨਮੁ ਪਦਾਰਥੁ; ਨਾਨਕ ਜਿਤਾ ॥੨॥

ਜੋ ਨਿਸ਼ਕਾਮ ਕਰਮਾਂ ਦੇ ਸਦਕਾ ਮਨੁੱਖਾ ਜਨਮ ਰੂਪੀ ਪਦਾਰਥ ਮਿਲਿਆ ਸੀ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਉਸ ਨੂੰ ਮੈਂ ਗੁਰ ਉਪਦੇਸ਼ ਦੁਆਰਾ ਨਾਮ ਜਪ ਕੇ ਜਿਤਾ = ਜਿੱਤ ਲਿਆ ਭਾਵ ਸਫਲਾ ਕਰ ਲਿਆ ਹੈ ॥੨॥

## ਪਉੜੀ ॥ ਜਿਸ ਕੈ ਮਸਤਕਿ ਕਰਮੁ ਹੋਇ; ਸੋ ਸੇਵਾ ਲਾਗਾ ॥

ਜਿਸ ਕੈ = ਦੇ ਮਸਤਕਿ = ਮੱਥੇ ਉੱਤੇ ਸ਼੍ਰੋਮਣੀ ਕਰਮੁ = ਭਾਗ ਹੋਇ = ਹੁੰਦੇ ਹਨ, ਸੋ = ਉਹ ਪੁਰਖ ਪੂਰੇ ਸਤਿਗੁਰੂ ਦੀ ਸੇਵਾ = ਟਹਿਲ ਵਿਚ ਲਾਗਾ = ਲੱਗਦਾ ਹੈ।

## ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ; ਸੋ ਅਨਦਿਨੁ ਜਾਗਾ ॥

ਜਿਸ ਦਾ ਪੂਰੇ ਗੁਰ = ਸਤਿਗੁਰੂ ਨਾਲ ਮਿਲ ਕੇ ਹਿਰਦੇ ਰੂਪੀ ਕਮਲ ਬ੍ਰਹਮ ਗਿਆਨ ਰੂਪੀ ਸੂਰਜ ਦੇ ਚੜ੍ਹਨੇ ਕਰਕੇ ਕਰੁਣਾ, ਮੈਤਰੀ, ਮੁੱਦਤਾ, ਅਪੇਖਿਆ ਰੂਪੀ ਪੰਖੜੀਆਂ ਦੇ ਸਹਿਤ ਪ੍ਰਗਾਸਿਆ = ਪ੍ਰਕਾਸ਼, ਖਿੜ ਆਇਆ ਹੈ ਸੋ = ਉਹ ਅਨਦਿਨੁ = ਰਾਤ ਦਿਨੇ ਗਿਆਨ ਅਵਸਥਾ ਵਿਚ ਜਾਗਾ = ਜਾਗਿਆ ਹੈ।

## ਲਗਾ ਰੰਗੁ ਚਰਣਾਰਬਿੰਦ; ਸਭੁ ਭ੍ਰਮੁ ਭਉ ਭਾਗਾ ॥

ਜਿਸਦਾ ਗੁਰਾਂ **ਵਾ:** ਪਰਮੇਸ਼ਰ ਦੇ ਚਰਣਾਰਬਿੰਦ = ਚਰਨਾਂ ਕਮਲਾਂ ਨਾਲ ਰੰਗੁ = ਪ੍ਰੇਮ ਲਗਾ = ਲੱਗਿਆ ਹੈ, ਉਸ ਦਾ ਸਭੁ = ਸਾਰਾ ਭਰਮ ਤੇ ਭਉ = ਡਰ ਭਾਗਾ = ਭੱਜ, ਨਵਿਰਤ ਹੋ ਗਿਆ ਹੈ।

[ਅੰਗ ੯੬੫]

## ਆਤਮੁ ਜਿਤਾ ਗੁਰਮਤੀ; ਆਗੰਜਤ ਪਾਗਾ ॥

(ਦੂਸਰਾ ਪਾਠ 'ਆਗੰਜ ਤਪਾਗਾ' ਹੈ)

ਜਿਸ ਨੇ ਗੁਰਮਤੀ = ਗੁਰ ਸਿੱਖਿਆ ਦੁਆਰਾ ਆਪਣੇ ਆਤਮੁ = ਮਨ ਨੂੰ ਜਿਤਾ = ਜਿੱਤਿਆ ਹੈ, ਉਸ ਨੇ ਆਗੰਜਤ = ਕੱਟਣ ਤੋਂ ਰਹਿਤ ਪਰਮੇਸ਼ਰ ਦੇ ਸਰੂਪ ਨੂੰ ਪਾਗਾ = ਪਾ ਲਿਆ ਹੈ **ਵਾ:** ਉਸਨੂੰ (ਆਗੰਜ + ਤਪਾਗਾ) ਆਗੰਜ = ਅਣਗਿਣਤ ਸੇਵਾ ਰੂਪੀ ਤਪਾਗਾ = ਤਪ ਆ ਕੇ ਪ੍ਰਾਪਤ ਹੋਇਆ ਹੈ **ਵਾ:** ਤਪ ਦੁਆਰਾ ਗਿਆਨ ਰੂਪੀ ਫਲ ਪ੍ਰਾਪਤ ਹੋਇਆ ਹੈ।

## ਜਿਸਹਿ ਧਿਆਇਆ ਪਾਰਬ੍ਰਹਮੁ; ਸੋ ਕਲਿ ਮਹਿ ਤਾਗਾ ॥

ਜਿਸਹਿ = ਜਿਸਨੇ ਇਕ ਚਿੱਤ ਹੋ ਕੇ ਪਾਰਬ੍ਰਹਮੁ = ਪਰਮੇਸ਼ਰ ਨੂੰ ਧਿਆਇਆ = ਅਰਾਧਨਾ ਕੀਤਾ ਹੈ, ਸੋ = ਉਹ ਕਲਿ = ਕਲਜੁਗ ਦੇ ਮਹਿ = ਵਿਚ ਤਾਗਾ = ਇਸਥਿਤ ਹੋਇਆ ਹੈ, ਭਾਵ ਬਾਕੀ ਸਭ ਮਰ ਕੇ ਨਾਸ਼ ਹੋਣ ਵਾਲੇ ਹਨ, ਉਹ ਇਸਥਿਤ ਰੂਪ ਹੈ **ਵਾ:** ਉਹ ਕਲਜੁਗ ਦੇ ਵਿਚ ਤਾਗਾ = ਤੱਤ ਸਰੂਪ ਦਾ ਗਿਆਤਾ ਹੈ।

**ਵਾ:** ਜਿਵੇਂ ਸੂਤ ਵਿਚ ਤਾਗਾ ਮਿਲਿਆ ਹੁੰਦਾ ਹੈ, ਇਉਂ ਉਹ ਕਲਜੁਗ ਦੇ ਵਿਚ ਚੇਤਨ ਰੂਪ ਸੂਤ ਨਾਲ ਮਿਲਿਆ ਹੋਇਆ ਹੈ।

## ਸਾਧੂ ਸੰਗਤਿ ਨਿਰਮਲਾ; ਅਠਸਠਿ ਮਜਨਾਗਾ ॥

ਜਿਸ ਦਾ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਕਰਕੇ ਮਨ ਨਿਰਮਲਾ = ਉੱਜਲ ਹੋਇਆ ਹੈ, ਉਸ ਨੂੰ ਅਠਸਠਿ = ਅਠਾਹਠ ਤੀਰਥਾਂ ਦੇ ਮਜਨਾਗਾ = ਇਸ਼ਨਾਨ ਦਾ ਫਲ ਪ੍ਰਾਪਤ ਹੋਇਆ ਹੈ।

## ਜਿਸੁ ਪ੍ਰਭੁ ਮਿਲਿਆ ਆਪਣਾ; ਸੋ ਪੁਰਖੁ ਸਭਾਗਾ ॥

ਜਿਸ ਨੂੰ ਆਪਣਾ ਪਿਆਰਾ ਆਤਮ ਸਰੂਪ ਪ੍ਰਭੁ = ਪਰਮੇਸ਼ਰ ਮਿਲਿਆ ਹੈ, ਸੋ = ਉਸ ਪੁਰਖ ਨੂੰ ਸਭਾਗਾ = ਸ੍ਰੇਸ਼ਟ ਭਾਗਾਂ ਵਾਲਾ ਜਾਨਣਾ ਕਰੋ।

## ਨਾਨਕ ਤਿਸੁ ਬਲਿਹਾਰਣੈ; ਜਿਸੁ ਏਵਡ ਭਾਗਾ ॥੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਪੁਰਖ ਤੋਂ ਬਲਿਹਾਰਣੈ = ਕੁਰਬਾਨ ਜਾਈਏ, ਜਿਸ ਦੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਏਵਡ = ਇਤਨੇ ਵੱਡੇ, ਸ਼ਿਰੋਮਣੀ ਭਾਗਾ = ਕਰਮ ਹਨ ॥੧੭॥

## ਸਲੋਕ ਮਃ ੫ ॥

## ਜਾਂ ਪਿਰੁ ਅੰਦਰਿ; ਤਾਂ ਧਨ ਬਾਹਰਿ ॥
## ਜਾਂ ਪਿਰੁ ਬਾਹਰਿ; ਤਾਂ ਧਨ ਮਾਹਰਿ ॥

***ਪਹਿਲਾ ਅਰਥ :*** ਜਾਂ = ਜਦੋਂ ਪਿਰੁ = ਪਤੀ ਪਰਮੇਸ਼ਰ ਜੀਵ ਰੂਪ ਇਸਤ੍ਰੀ ਦੇ ਹਿਰਦੇ ਅੰਦਰਿ = ਵਿਚ ਅਸਖਿਆਤਕਾਰ ਸੀ, ਭਾਵ ਪਤੀ ਪਰਮੇਸ਼ਰ ਅੰਦਰ ਗੁਪਤ ਹੋ ਰਿਹਾ ਸੀ ਤਾਂ = ਤਦੋਂ ਧਨ = ਮਾਇਆ ਬਾਹਰ ਸਾਰੇ ਸੰਸਾਰ ਨੂੰ ਮੋਂਹਦੀ ਰਹਿੰਦੀ ਹੈ, ਚਿੰਬੜੀ ਰਹਿੰਦੀ ਹੈ।

ਜਾਂ = ਜਦੋਂ ਪਿਰੁ = ਪਤੀ ਪਰਮੇਸ਼ਰ ਬਾਹਰ ਸਖਿਆਤਕਾਰ, ਪ੍ਰਗਟ ਹੋ ਜਾਂਦਾ ਹੈ, ਤਾਂ = ਤਦੋਂ ਜੀਵ ਰੂਪ ਇਸਤ੍ਰੀ ਧਨ = ਮਾਇਆ ਦੇ ਛਲਾਂ ਦੀ ਮਾਹਰਿ = ਜਾਨਣ ਵਾਲੀ ਹੋ ਜਾਂਦੀ ਹੈ।

***ਦੂਸਰਾ ਅਰਥ :*** ਜਦੋਂ ਪਤੀ ਪਰਮੇਸ਼ਰ ਹਿਰਦੇ ਦੇ ਵਿਚ ਸਖਿਆਤਕਾਰ, ਪ੍ਰਗਟ ਹੋਇਆ, ਤਾਂ = ਤਦੋਂ ਧਨ = ਮਾਇਆ ਬਾਹਰ ਹੋ ਗਈ।

ਜਦੋਂ ਪਤੀ ਪਰਮੇਸ਼ਰ ਬਾਹਰ ਅਸਖਿਆਤਕਾਰ ਸੀ, ਤਦੋਂ ਮਾਇਆ ਮਾਹਰਿ = ਚੌਧਰਾਣੀ ਬਣ ਗਈ।

***ਤੀਸਰਾ ਅਰਥ :*** ਜਦ ਤਕ ਪਿਰੀ, ਸਾਖੀ ਚੇਤਨ ਹਿਰਦੇ ਅੰਦਰ ਗੁਪਤ ਹੋ ਰਿਹਾ ਹੈ, ਉਤਨਾ ਚਿਰ ਧਨ ਭਾਵ ਬੁੱਧੀ ਬਾਹਰਿ = ਬਾਹਝ, ਮਿਥਿਆ ਪਦਾਰਥਾਂ ਵਿਚ ਲੱਗੀ ਰਹਿੰਦੀ ਹੈ **ਵਾ:** ਬਾਹਰ ਸੰਸਾਰ ਦੇ ਵਿਸ਼ਿਆਂ ਨੂੰ ਗ੍ਰਹਿਣ ਕਰਨ ਵਿਚ ਲੱਗੀ ਰਹਿੰਦੀ ਹੈ।

ਜਦੋਂ ਪਤੀ ਸਾਖੀ ਚੇਤਨ ਬ੍ਰਹਮ ਭਾਵ ਸਖਿਆਤ ਹੋ ਜਾਂਦਾ ਹੈ, ਤਦੋਂ ਧਨ ਭਾਵ ਬੁੱਧੀ ਬ੍ਰਹਮ ਗਿਆਨੀ ਆਪ ਪਰਮੇਸ਼ਰ ਦੀ ਮਾਹਰਿ = ਜਾਣੂ, ਮੁਖੀ ਬਣ ਜਾਂਦੀ ਹੈ।

## ਬਿਨੁ ਨਾਵੈ; ਬਹੁ ਫੇਰੁ ਫਿਰਾਹਰਿ ॥

ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਜੀਵ ਬਹੁ = ਬਹੁਤੇ ਜੂਨੀਆਂ ਰੂਪੀ ਫੇਰੁ = ਫੇਰੇ ਦੇ ਵਿਚ ਫਿਰਾਹਰਿ = ਫਿਰਦਾ ਹੈ, ਭਾਵ ਚੌਰਾਸੀ ਲੱਖ ਜੂਨਾਂ ਦੇ ਵਿਚ ਭਟਕਦਾ ਰਹਿੰਦਾ ਹੈ।

**ਅਥਵਾ** ਪਰਮੇਸ਼ਰ ਦੇ ਨਾਮ ਤੋਂ ਬਗ਼ੈਰ ਮਾਇਆ ਬਹੁਤੇ ਚੌਰਾਸੀ ਲੱਖ ਜੂਨਾਂ ਰੂਪ ਫੇਰਿਆਂ ਵਿਚ ਹੀ ਫੇਰਦੀ ਰਹਿੰਦੀ ਹੈ।

## ਸਤਿਗੁਰਿ ਸੰਗਿ; ਦਿਖਾਇਆ ਜਾਹਰਿ ॥

ਜਿਸ ਜੀਵ ਨੂੰ ਧੰਨਤਾ ਯੋਗ ਸਤਿਗੁਰਿ = ਸੱਚੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਸੰਗਿ = ਨਾਲ ਹੀ ਹਿਰਦੇ ਵਿੱਚੋਂ ਵਾਹਿਗੁਰੂ ਦੇ ਸਰੂਪ ਨੂੰ ਜਾਹਰਿ = ਪ੍ਰਤੱਖ ਕਰਕੇ ਦਿਖਾਇਆ = ਵਿਖਾ ਦਿੱਤਾ ਹੈ।

## ਜਨ ਨਾਨਕ; ਸਚੇ ਸਚਿ ਸਮਾਹਰਿ ॥੧॥

ਸਤਿਗੁਰੂ ਸਾਹਿਬ ਜੀ ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਉਹ ਜੀਵ ਸੱਚੇ ਨਾਮ ਨੂੰ ਜਪ ਕੇ ਸੱਚ ਸਰੂਪ, ਸੱਚੇ ਬ੍ਰਹਮਾਨੰਦ ਰੂਪੀ ਸੁਖ ਵਿਚ ਸਮਾਹਰਿ = ਸਮਾਅ ਜਾਂਦਾ ਹੈ **ਵਾ:** ਉਸ ਨੂੰ ਸੱਚੇ ਸੁਖ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਦਾ ਸਮਾਹਰਿ = ਅਨੰਦ ਪ੍ਰਾਪਤ ਹੁੰਦਾ ਹੈ ॥੧॥

## ਮਃ ੫ ॥ ਆਹਰ ਸਭਿ ਕਰਦਾ ਫਿਰੈ; ਆਹਰੁ ਇਕੁ ਨ ਹੋਇ ॥

ਇਹ ਜੀਵ ਮਾਇਆ ਦੇ ਵਾਸਤੇ ਹੋਰ ਬਹੁਤ ਸਭਿ = ਸਾਰੇ ਆਹਰ = ਉੱਦਮ ਕਰਦਾ, ਫਿਰੈ = ਫਿਰਦਾ ਰਹਿੰਦਾ ਹੈ, ਪਰ ਇਸ ਦੇ ਪਾਸੋਂ ਇਕ ਵਾਹਿਗੁਰੂ ਦੀ ਪ੍ਰਾਪਤੀ ਦਾ ਆਹਰੁ = ਉੱਦਮ ਨ = ਨਹੀਂ ਹੋਇ = ਹੁੰਦਾ।

## ਨਾਨਕ ਜਿਤੁ ਆਹਰਿ ਜਗੁ ਉਧਰੈ; ਵਿਰਲਾ ਬੂਝੈ ਕੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਤੁ = ਜਿਸ ਨਾਮ ਜਪਣ ਰੂਪੀ ਆਹਰਿ = ਉੱਦਮ ਕਰਕੇ ਸਾਰਾ ਜਗੁ = ਸੰਸਾਰ ਉਧਰੈ = ਉਧਰ, ਮੁਕਤ ਹੋ ਸਕਦਾ ਹੈ, ਉਸ ਉੱਦਮ ਨੂੰ ਕੋਇ = ਕੋਈ ਵਿਰਲਾ = ਟਾਵਾਂ ਸੱਜਣ ਹੀ ਬੂਝੈ = ਬੁੱਝਦਾ, ਸਮਝਦਾ ਹੈ ॥੨॥

## ਪਉੜੀ ॥ ਵਡੀ ਹੂ ਵਡਾ ਅਪਾਰੁ; ਤੇਰਾ ਮਰਤਬਾ ॥

ਹੇ ਪਰਮੇਸ਼ਰ ! ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੋਣ ਕਾਰਨ ਵੱਡੀ ਸ੍ਰਿਸ਼ਟੀ ਹੂ = ਤੋਂ ਵੀ ਵੱਡਾ ਤੇਰਾ ਮਰਤਬਾ = ਰੁਤਬਾ ਹੈ **ਵਾ:** ਤੇਰਾ ਸਰੂਪ ਦਾ ਅਨੰਦ ਰੂਪੀ ਦਰਜਾ ਵੱਡਾ ਹੈ।

**ਅਥਵਾ** ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿ ਵੱਡਿਆਂ ਤੋਂ **ਵਾ:** ਹਿਰਨ ਗਰਭ, ਅੱਬਿਆਕ੍ਰਿਤ ਤੇ ਵੈਰਾਟ ਆਦਿਕ ਜਿਤਨੀ ਵੱਡੀ ਤੋਂ ਵੱਡੀ ਸ੍ਰਿਸ਼ਟੀ ਹੈ, ਇਨ੍ਹਾਂ ਸਭ ਨਾਲੋਂ ਤੇਰਾ ਪ੍ਰਾਪਤੀ ਵਾਲਾ ਦਰਜਾ ਸਭ ਤੋਂ ਵੱਡਾ ਹੈ।

## ਰੰਗ ਪਰੰਗ ਅਨੇਕ; ਨ ਜਾਪਨਿ ਕਰਤਬਾ ॥

ਚਾਰ ਖਾਣੀਆਂ ਵਿਚ ਇਕ ਰੰਗ ਵਾਲੇ ਤੋਤੇ ਕਾਂ ਆਦਿ ਤੇ ਪਰੰਗ = ਮਿਸ਼ਰਤ ਰੰਗ ਦੇ ਮੋਰ ਤਿੱਤਰ ਆਦਿ ਅਨੇਕ = ਬੇਅੰਤ ਜੀਵ ਤੂੰ ਪੈਦਾ ਕੀਤੇ ਹਨ **ਵਾ:** ਕੋਈ ਇਕ ਰੰਗ ਭਾਵ ਤਮੋਗੁਣੀ ਰਜੋਗੁਣੀ ਜਾਂ ਸਤੋਗੁਣੀ ਹੈ, ਅਨੇਕਾਂ ਜੀਵ ਤੂੰ ਰਾਜਸੀ, ਤਾਮਸੀ, ਸਾਤਕੀ ਭੇਦ ਕਰਕੇ ਮਿਸ਼ਰਤ ਰੰਗਾਂ ਵਾਲੇ ਪੈਦਾ ਕੀਤੇ ਹਨ। ਇਸੇ ਕਰਕੇ ਤੇਰਾ ਕਰਤਬਾ = ਕਰਤੱਬ, ਕੌਤਕ ਜਾਪਨਿ = ਜਾਣਿਆ ਨ = ਨਹੀਂ ਜਾਂਦਾ **ਵਾ:** ਰੰਗ ਪਰੰਗ = ਰੰਗ ਬਰੰਗੇ ਬੇਅੰਤ ਹੀ ਤੇਰੇ ਕੌਤਕ ਜਾਣੇ ਨਹੀਂ ਜਾਂਦੇ।

## ਜੀਆ ਅੰਦਰਿ ਜੀਉ; ਸਭੁ ਕਿਛੁ ਜਾਣਲਾ ॥

ਹੇ ਪਰਮੇਸ਼ਰ ! ਤੂੰ ਸਾਰਿਆਂ ਜੀਆ = ਜੀਵਾਂ ਦੇ ਹਿਰਦੇ ਅੰਦਰਿ = ਵਿਚ ਜੀਉ = ਜੀਵਨ, ਚੇਤਨ ਸਰੂਪ ਹੋ ਕੇ ਵਿਆਪਕ ਹੋ ਰਿਹਾ ਹੈਂ ਅਤੇ ਜੋ ਜੀਵਾਂ ਦੇ ਅੰਦਰ ਵਰਤਾਰਾ ਵਰਤਦਾ ਹੈ, ਉਹ ਸਭੁ = ਸਾਰਾ ਕਿਛੁ = ਕੁਝ ਤੂੰ ਜਾਣਲਾ = ਜਾਣ ਲੈਂਦਾ ਹੈਂ।

**ਅਥਵਾ** ਜੀਵਾਂ ਦੇ ਅੰਦਰ ਜੀਵ ਰੂਪ ਹੋ ਕੇ ਤੂੰ ਸਭ ਕੁਝ ਜਾਣਦਾ ਹੈਂ।

## ਸਭੁ ਕਿਛੁ ਤੇਰੈ ਵਸਿ; ਤੇਰਾ ਘਰੁ ਭਲਾ ॥

ਹੇ ਪਰਮੇਸ਼ਰ ! ਸਭੁ = ਸਾਰਾ ਕਿਛੁ = ਕੁਝ ਤੇਰੇ ਵਸਿ = ਅਧੀਨ ਹੈ, ਤੇਰਾ ਸਾਧਸੰਗਤ, ਬੈਕੁੰਠ, ਸੱਚ ਸਰੂਪ ਰੂਪੀ ਘਰ ਭਲਾ = ਚੰਗਾ ਹੈ **ਵਾ:** ਤੇਰਾ ਸਿਮਰਨ ਕਰਨ ਵਾਲਾ ਹਿਰਦੇ ਰੂਪੀ ਘਰ ਵੀ ਅੱਛਾ ਹੈ।

## ਤੇਰੈ ਘਰਿ ਆਨੰਦੁ; ਵਧਾਈ ਤੁਧੁ ਘਰਿ ॥

ਤੇਰੇ ਸਤਸੰਗਤ ਰੂਪੀ ਘਰ ਵਿਚ ਸਦਾ ਅਨੰਦ ਬਣਿਆ ਰਹਿੰਦਾ ਹੈ ਅਤੇ ਤੁਧੁ = ਤੇਰੇ ਸਤਸੰਗਤ ਰੂਪੀ ਘਰ ਵਿੱਚੋਂ ਤੇਰੀ ਪ੍ਰਾਪਤੀ ਕਰਨ ਵਾਲੇ ਗੁਰਮੁਖ ਨੂੰ ਵਧਾਈ ਮਿਲਦੀ ਹੈ **ਵਾ:** ਤੇਰੇ ਸਤਸੰਗਤ ਰੂਪੀ ਘਰ ਵਿੱਚੋਂ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਤੇਰੇ ਸਰੂਪ ਵਿਚ ਲੀਨ ਹੋਣ ਵਾਲੇ ਗੁਰਮੁਖ ਨੂੰ ਪ੍ਰਾਪਤੀ ਦੀ ਵਧਾਈ = ਖ਼ੁਸ਼ੀ ਮਿਲਦੀ ਹੈ।

**ਅਥਵਾ** ਜੋ ਤੇਰਾ ਆਨੰਦੁ = ਸੁਖ ਸਰੂਪ ਰੂਪੀ ਘਰ ਹੈ, ਉਸ ਤੁਧੁ = ਤੇਰੇ ਸੁਖ ਸਰੂਪ ਰੂਪੀ ਘਰ ਵਿਚ ਪਹੁੰਚਣ ਵਾਲੇ ਨੂੰ ਦੁਨੀਆਂ ਵਧਾਈ ਦਿੰਦੀ ਹੈ, ਭਾਵ ਉਸ ਦਾ ਸਾਰੀ ਦੁਨੀਆਂ ਜਸ ਕਰਦੀ ਹੈ।

## ਮਾਣੁ ਮਹਤਾ ਤੇਜੁ; ਆਪਣਾ ਆਪਿ ਜਰਿ ॥

ਤੇਰੀ ਪ੍ਰਾਪਤੀ ਕਰਾਉਣ ਵਾਲੇ ਬ੍ਰਹਮ ਗਿਆਨ ਦਾ ਮਾਣੁ = ਆਦਰ ਮਹਤਾ = ਵੱਡਾ ਹੈ ਤੇ ਜਿਸ ਦਾ ਤੇਜੁ = ਪ੍ਰਕਾਸ਼ ਵੀ ਅਤਿਅੰਤ ਹੈ **ਵਾ:** ਮਾਣੁ = ਆਦਰ, ਮਹਤਾ = ਮਰਾਤਬਾ (ਵਡਿਆਈ), ਤੇਜ ਪ੍ਰਤਾਪ ਅਤੇ ਆਪਣੇ ਸੱਚ ਸਰੂਪ, ਸ਼ੁੱਭ ਗੁਣਾਂ ਨੂੰ ਤੂੰ ਆਪ ਹੀ ਜਰਿ = ਜਰੀ, ਸਹਾਰੀ ਬੈਠਾ ਹੈਂ **ਵਾ:** ਆਪਣੇ ਆਪ ਨੂੰ ਸਹਾਰਨ ਵਾਲਾ ਵੀ ਤੂੰ ਆਪ ਹੀ ਹੈਂ।

## ਸਰਬ ਕਲਾ ਭਰਪੂਰੁ; ਦਿਸੈ ਜਤ ਕਤਾ ॥

ਹੇ ਪਰਮੇਸ਼ਰ ! ਸਰਬ = ਸਾਰੀਆਂ ਕਲਾ = ਸ਼ਕਤੀਆਂ ਕਰਕੇ ਤੂੰ ਭਰਪੂਰੁ = ਲਬਾ ਲਬ ਭਰਿਆ ਹੋਇਆ ਹੈਂ ਅਤੇ ਯਥਾਰਥ ਗਿਆਨ ਵਾਲੇ ਜਤ = ਜਿੱਥੇ ਕਤਾ = ਕਿਥੇ ਵੀ ਵੇਖਣ ਕੇਵਲ ਤੇਰਾ ਸਰੂਪ ਹੀ ਦਿਸੈ = ਦਿਸਦਾ ਹੈ **ਵਾ:** ਜਿਥੇ ਕਿਥੇ ਵੀ ਵੇਖਣਾ ਕਰੀਏ ਤੂੰ ਉੱਥੇ ਹੀ ਸਰਬ ਕਲਾ ਕਰਕੇ ਭਰਪੂਰ ਹੈਂ।

## ਨਾਨਕ ਦਾਸਨਿ ਦਾਸੁ; ਤੁਧੁ ਆਗੈ ਬਿਨਵਤਾ ॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤੇਰੇ ਦਾਸਨਿ ਦਾਸੁ = ਸੇਵਕਾਂ ਦਾ ਸੇਵਕ ਤੁਧੁ = ਤੇਰੇ ਆਗੈ = ਅੱਗੇ ਇਹੋ ਬਿਨਵਤਾ = ਬੇਨਤੀ ਕਰਦਾ ਹਾਂ ਕਿ ਤੂੰ ਸਰਬ ਕਲਾ ਸਮਰੱਥ ਹੈਂ ॥੧੮॥

## ਸਲੋਕ ਮਃ ੫ ॥

## ਛਤੜੇ ਬਾਜਾਰ; ਸੋਹਨਿ ਵਿਚਿ ਵਪਾਰੀਏ ॥
## ਵਖਰੁ ਹਿਕੁ ਅਪਾਰੁ; ਨਾਨਕ ਖਟੇ ਸੋ ਧਣੀ ॥੧॥

***ਪਹਿਲਾ ਅਰਥ :*** ਜਿਸ ਪ੍ਰਕਾਰ ਵੱਡੇ ਵੱਡੇ ਸ਼ਹਿਰਾਂ ਵਿਚ ਬਜ਼ਾਰ ਛਤੜੇ = ਛੱਤੇ ਹੁੰਦੇ ਹਨ, ਉਨ੍ਹਾਂ ਬਜ਼ਾਰਾਂ ਦੇ ਅੰਦਰ ਮੀਂਹ ਹਨੇਰੀ ਜਾਂ ਸਰਦੀ ਦੇ ਮੌਸਮ ਵਿਚ ਵਣਜ ਕਰਨ ਵਾਲੇ ਵਪਾਰੀਏ = ਵਾਪਾਰੀ ਲੋਕ ਸੋਹਨਿ = ਸ਼ੋਭਦੇ ਹਨ, ਇਸੇ ਪ੍ਰਕਾਰ ਸ਼ੁੱਭ ਗੁਣਾਂ ਨਾਲ ਛੱਤੇ ਹੋਏ ਸਤਿਸੰਗ ਰੂਪ ਬਜ਼ਾਰ ਵਿਚ ਮਹਾਤਮਾ ਰੂਪ ਵਾਪਾਰੀ ਸ਼ੋਭਦੇ ਹਨ।

**ਅਥਵਾ** ਜਿਨ੍ਹਾਂ ਨੇ ਪੰਜੇ ਗਿਆਨ ਇੰਦਰੇ ਪੰਜੇ ਕਰਮ ਇੰਦਰੇ ਤੇ ਚਾਰੇ ਅੰਤਹਕਰਣ ਆਦਿ ਇੰਦਰੇ ਰੂਪੀ ਬਜ਼ਾਰ ਸਮ-ਦਮ ਸਾਧਨਾ ਦੁਆਰਾ ਛੱਤੇ ਭਾਵ ਦਮਨ ਕੀਤੇ ਹੋਏ ਹਨ, ਉਹ ਆਪ ਨਾਮ ਜਪਣ ਤੇ ਹੋਰਨਾਂ ਨੂੰ ਨਾਮ ਜਪਾਉਣ ਵਾਲੇ ਮਹਾਤਮਾ ਰੂਪ ਵਪਾਰੀ ਲੋਕ-ਪ੍ਰਲੋਕ ਵਿਚ ਸ਼ੋਭਦੇ ਹਨ।

ਜਿਨ੍ਹਾਂ ਦੇ ਕੋਲ ਹਿਕੁ = ਇਕ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੇ ਨਾਮ, ਗਿਆਨ ਦਾ

ਲਾਭਦਾਇਕ ਵਖਰੁ = ਸੌਦਾ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਹ ਜਗਿਆਸੂ ਧਣੀ = ਧਨਾਢ, ਮਾਲਕ ਪਰਮੇਸ਼ਰ ਦੀ ਪ੍ਰਾਪਤੀ ਰੂਪੀ ਖੱਟੀ ਨੂੰ ਖਟੇ = ਖੱਟਦੇ ਹਨ ॥੧॥

***ਦੂਸਰਾ ਅਰਥ :*** ਜਿਹੜੇ ਛੱਤੇ ਹੋਏ ਬਜ਼ਾਰ ਵਾਂਗ ਸਮ-ਦਮ ਸਾਧਨਾ ਵਿਚ ਪ੍ਰਪੱਕ ਹਨ, ਉਹ ਜਗਿਆਸੂ ਰੂਪ ਵਾਪਾਰੀ ਸ੍ਵਣ, ਮੰਨਣ, ਨਿਧਿਆਸਣ ਗਿਆਨ ਤੇ ਤੱਤ ਤ੍ਵੰ ਦਾ ਸੰਸ਼ੋਧਨ ਗਿਆਨ ਆਦਿ ਇਨ੍ਹਾਂ ਗੁਣਾਂ ਦੇ ਸੰਯੁਕਤ ਹੋਣ ਕਰਕੇ ਲੋਕ-ਪ੍ਰਲੋਕ ਵਿਚ ਸ਼ੋਭਦੇ ਹਨ।

ਕਿਉਂਕਿ ਉਨ੍ਹਾਂ ਦੇ ਕੋਲ ਅਪਾਰੁ = ਬੇਅੰਤ ਪਰਮੇਸ਼ਰ ਦੇ ਨਾਮ ਦਾ ਲਾਭਦਾਇਕ ਸੌਦਾ ਹੈ, ਇਸੇ ਕਰਕੇ ਉਹ ਜਗਿਆਸੂ ਜਨ ਮਾਲਕ ਪਰਮੇਸ਼ਰ ਦੀ ਪ੍ਰਾਪਤੀ ਰੂਪ ਖੱਟੀ ਨੂੰ ਖੱਟਦੇ ਹਨ **ਵਾ:** ਉਹ ਨਾਮ ਦੀ ਖੱਟੀ ਨੂੰ ਖੱਟ ਕੇ ਮਾਲਕ ਪਰਮੇਸ਼ਰ ਨਾਲ ਖਟੇ = ਮਿਲ ਗਏ ਹਨ ॥੧॥

***ਤੀਸਰਾ ਅਰਥ :*** ਜਿਨ੍ਹਾਂ ਨੇ ਆਪਣੇ ਅੰਤਹਕਰਣ ਰੂਪੀ ਬਜ਼ਾਰ ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਰੂਪ ਸਾਧਨਾ ਨਾਲ ਛੱਤੇ ਹੋਏ ਹਨ, ਉਹ ਸਰੂਪ ਦੀ ਪ੍ਰਾਪਤੀ ਵਾਲੇ ਤੱਤਬੇਤੇ ਰੂਪ ਵਪਾਰੀ ਸਾਧਸੰਗਤ ਦੇ ਵਿਚ ਸ਼ੋਭਦੇ ਹਨ।

ਜਿਸ ਸਾਧਸੰਗਤ ਦੇ ਵਿਚ ਇਕ ਪਰਮੇਸ਼ਰ ਦੀ ਪ੍ਰਾਪਤੀ ਦਾ ਲਾਭਦਾਇਕ ਸੌਦਾ ਹੈ, ਇਉਂ ਉਹ ਤੱਤਬੇਤੇ ਸਤਸੰਗਤ ਦੇ ਵਿੱਚੋਂ ਮਾਲਕ ਪਰਮੇਸ਼ਰ ਦੀ ਪ੍ਰਾਪਤੀ ਰੂਪ ਖੱਟੀ ਨੂੰ ਖੱਟਦੇ ਹਨ ॥੧॥

## ਮਹਲਾ ੫ ॥

ਸਤਿਗੁਰੂ ਸਾਹਿਬ ਜੀ ਨੇ ਇਹ ਸਲੋਕ ਉਚਾਰਨ ਕਰਕੇ ਭਗਤ ਕਬੀਰ ਜੀ ਨੂੰ ਸਿਰੋਪਾਉ ਦਿੱਤਾ ਹੈ, ਇਸ ਕਰਕੇ ਜਿਸ ਨੂੰ ਸਿਰੋਪਾ ਦਿੱਤਾ ਜਾਵੇ, ਉਹ ਉਸੇ ਦਾ ਹੀ ਹੋ ਜਾਂਦਾ ਹੈ। ਇਸ ਤਰ੍ਹਾਂ ਸਤਿਗੁਰਾਂ ਦਾ ਉਚਾਰਨ ਕੀਤਾ ਇਹ ਸਲੋਕ ਭਗਤ ਕਬੀਰ ਜੀ ਦਾ ਹੀ ਸਮਝਣਾ।

## ਕਬੀਰਾ ਹਮਰਾ ਕੋ ਨਹੀ; ਹਮ ਕਿਸ ਹੂ ਕੇ ਨਾਹਿ ॥

ਭਗਤ ਕਬੀਰ ਜੀ ਦੁਨੀਆਂ ਦਾ ਮੋਹ ਛੱਡ ਕਰਕੇ ਕਥਨ ਕਰਦੇ ਹਨ ਕਿ ਹਮਰਾ = ਸਾਡਾ ਦੁਨੀਆਂ ਵਿਚ ਕੋ = ਕੋਈ ਨਹੀਂ ਹੈ, ਇਸੇ ਕਰਕੇ ਹਮ = ਅਸੀਂ ਵੀ ਕਿਸ ਹੂ = ਕਿਸੇ ਕੇ = ਦੇ ਨਾਹਿ = ਨਹੀਂ ਹਾਂ।

## ਜਿਨਿ ਇਹੁ ਰਚਨੁ ਰਚਾਇਆ; ਤਿਸ ਹੀ ਮਾਹਿ ਸਮਾਹਿ ॥੨॥

ਜਿਨਿ = ਜਿਸ ਪਰਮੇਸ਼ਰ ਨੇ ਇਹ ਪੰਜਾਂ ਤੱਤਾਂ ਦੁਆਰਾ ਸੂਖਮ, ਸਥੂਲ ਰਚਨੁ = ਰਚਨਾ ਨੂੰ ਰਚਾਇਆ = ਰਚਾਉਣਾ ਕੀਤਾ ਹੈ, ਅਸੀਂ ਤਿਸ = ਉਸੇ ਹੀ ਪਰਮੇਸ਼ਰ ਦੇ ਮਾਹਿ = ਵਿਚ ਸਮਾਹਿ = ਸਮਾਵਾਂਗੇ **ਵਾ:** ਉਸੇ ਹੀ ਵਿਚ ਸਮਾਹਿ = ਅਨੰਦ ਸਰੂਪ ਹੋ ਕੇ ਲੀਨ ਹੋਵਾਂਗੇ ॥੨॥

## ਪਉੜੀ ॥ ਸਫਲਿਉ ਬਿਰਖੁ ਸੁਹਾਵੜਾ; ਹਰਿ ਸਫਲ ਅੰਮ੍ਰਿਤਾ ॥

ਪਰਮੇਸ਼ਰ **ਵਾ:** ਪਰਮੇਸ਼ਰ ਸਰੂਪ ਗੁਰੂ ਰੂਪ ਬਿਰਖੁ = ਬ੍ਰਿਛ ਸਫਲਿਉ = ਸਹਿਤ ਗਿਆਨ ਰੂਪੀ ਫਲ ਦੇ ਹੋਣ ਕਰਕੇ ਸੰਸਾਰ ਵਿਚ ਸੁਹਾਵੜਾ = ਸ਼ੋਭਨੀਕ ਹੈ, ਜਿਸ ਨੂੰ ਹਰਿ = ਪਰਮੇਸ਼ਰ, ਗੁਰੂ ਬ੍ਰਿਛ ਦੀ ਪ੍ਰਾਪਤੀ ਹੋਈ ਹੈ, ਉਹ ਸਹਿਤ ਗਿਆਨ, ਵੈਰਾਗ ਵਿਵੇਕ ਰੂਪੀ ਫਲ ਦੇ ਹੋ ਕੇ ਅੰਮ੍ਰਿਤਾ = ਮ੍ਰਿਤੂ ਤੋਂ ਰਹਿਤ ਹੋ ਗਿਆ ਹੈ।

**ਅਥਵਾ** ਸੁਹਾਵੜਾ = ਸ਼ੋਭਨੀਕ ਹਰੀ ਸਹਿਤ ਗਿਆਨ ਰੂਪੀ ਫਲ ਦੇ ਬਿਰਛ ਹੈ, ਜਿਸ ਹਰੀ ਨੂੰ ਅੰਮ੍ਰਿਤਾ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਪ੍ਰੋਖ ਅਪ੍ਰੋਖ ਗਿਆਨ ਰੂਪੀ ਸਫਲ = ਸ੍ਰੇਸ਼ਟ ਫਲ ਲੱਗੇ ਹੋਏ ਹਨ **ਵਾ:** ਅੰਮ੍ਰਿਤਾ = ਅਮਰ ਕਰਨ ਵਾਲੇ ਮੁਕਤੀ ਰੂਪ ਸ੍ਰੇਸ਼ਟ ਫਲ ਲੱਗੇ ਹੋਏ ਹਨ।

## ਮਨੁ ਲੋਚੈ ਉਨ੍ ਮਿਲਣ ਕਉ; ਕਿਉ ਵੰਞੈ ਘਿਤਾ ॥

ਜੋ ਐਸੇ ਪਰਮੇਸ਼ਰ **ਵਾ:** ਗੁਰੂ ਰੂਪ ਬ੍ਰਿਖ ਦੀ ਪ੍ਰਾਪਤੀ ਵਾਲੇ ਹਨ, ਉਨ੍ = ਉਨ੍ਹਾਂ ਤੱਤਬੇਤਿਆਂ ਦੇ ਮਿਲਣ = ਮਿਲਾਪ ਕਉ = ਨੂੰ ਮਨੁ = ਹਿਰਦਾ ਲੋਚੈ = ਚਾਹੁੰਦਾ ਹੈ, ਪਰ ਕਿਉ = ਕਿਸ ਪ੍ਰਕਾਰ ਉਨ੍ਹਾਂ ਦੇ ਮਿਲਣ ਦਾ ਪਤਾ ਘਿਤਾ = ਲਿਆ ਵੰਞੈ = ਜਾਵੇ।

**ਅਥਵਾ** ਉਨ੍ = ਉਸ ਪਰਮੇਸ਼ਰ **ਵਾ:** ਗੁਰੂ ਦੇ ਮਿਲਣ ਨੂੰ ਮਨ ਚਾਹੁੰਦਾ ਹੈ, ਪਰ ਉਸ ਨੂੰ ਕਿਸ ਤਰ੍ਹਾਂ ਘਿਤਾ = ਲਿਆ ਭਾਵ ਮਿਲਿਆ ਜਾਵੇ।

## ਵਰਨਾ ਚਿਹਨਾ ਬਾਹਰਾ; ਓਹੁ ਅਗਮੁ ਅਜਿਤਾ ॥

ਉਹ ਪਰਮੇਸ਼ਰ ਅਗਮੁ = ਮਨ ਦੀ ਗਮਤਾ ਤੋਂ ਰਹਿਤ, ਅਜਿਤਾ = ਜਿੱਤਣ ਤੋਂ ਰਹਿਤ, ਵਰਨਾ = ਰੰਗਾਂ ਤੇ ਰੁਦਰਾਖੀ ਆਦਿ ਚਿਹਨਾ = ਚਿੰਨ੍ਹਾਂ ਤੋਂ ਬਾਹਰਾ = ਬਾਹਰ, ਵੱਖਰਾ ਹੈ।

## ਓਹੁ ਪਿਆਰਾ ਜੀਅ ਕਾ; ਜੋ ਖੋਲੈ੍ ਭਿਤਾ ॥

ਉਹ ਮਹਾਤਮਾ ਜੀਅ = ਹਿਰਦੇ ਕਾ = ਦਾ ਪਿਆਰਾ ਹੈ, ਜੋ = ਜਿਹੜਾ ਪੰਜਾਂ ਕੋਸ਼ਾਂ ਰੂਪੀ, ਆਸਾ ਅੰਦੇਸ਼ਾਂ ਰੂਪੀ ਭਿਤਾ = ਤਖ਼ਤੇ ਨੂੰ ਗੁਰਾਂ ਦੁਆਰਾ ਨਾਮ ਜਪ ਕੇ ਖੋਲੈ੍ = ਖੋਲ੍ਹਦਾ ਹੈ।

## ਸੇਵਾ ਕਰੀ ਤੁਸਾੜੀਆ; ਮੈ ਦਸਿਹੁ ਮਿਤਾ ॥

ਹੇ ਮਹਾਤਮਾ ਜੀ! ਮੈਂ ਤੁਸਾੜੀਆ = ਤੁਹਾਡੀ ਮਨ, ਬਾਣੀ, ਸਰੀਰ ਕਰਕੇ ਸੇਵਾ = ਟਹਿਲ ਕਰੀ = ਕਰਾਂਗਾ, ਪਰ ਮੈ = ਮੈਨੂੰ ਮਿਤਾ = ਮਿੱਤਰ ਅਕਾਲ ਪੁਰਖ ਦੀ ਪ੍ਰਾਪਤੀ ਦੀ ਦਸਿਹੁ = ਦੱਸ ਪਾਉਣਾ ਕਰੋ **ਵਾ:** ਮੈਨੂੰ ਗੁਰ ਉਪਦੇਸ਼ ਦੀ ਦੱਸ ਪਾ ਕੇ ਮਿੱਤਰ ਪਰਮੇਸ਼ਰ ਦੇ ਦਰਸ਼ਨ ਕਰਾਉਣਾ ਕਰੋ।

## ਕੁਰਬਾਣੀ ਵੰਞਾ ਵਾਰਣੈ; ਬਲੇ ਬਲਿ ਕਿਤਾ ॥

ਮੈਂ ਮਨ ਕਰਕੇ ਆਪ ਜੀ ਤੋਂ ਕੁਰਬਾਣੀ = ਕੁਰਬਾਨ ਤੇ ਬਾਣੀ ਕਰਕੇ ਵਾਰਣੈ = ਵਾਰਨੇ ਫੇਰਨੇ ਵੰਞਾ = ਜਾਂਦਾ ਹਾਂ ਅਤੇ ਸਥੂਲ ਸਰੀਰ ਦੇ ਸਮੇਤ ਆਪਣਾ ਆਪ ਤੁਹਾਡੇ ਉਪਰੋਂ ਬਲੇ ਬਲਿ = ਬਲਿਹਾਰ ਕੁਰਬਾਨ ਕਿਤਾ = ਕੀਤਾ ਹੈ।

## ਦਸਨਿ ਸੰਤ ਪਿਆਰਿਆ; ਸੁਣਹੁ ਲਾਇ ਚਿਤਾ ॥

ਹੇ ਪਿਆਰਿਆ ਅਧਿਕਾਰੀਆ! ਜੋ ਸੰਤ = ਸ਼ਾਂਤ ਆਤਮਾ ਵਾਲੇ ਪੁਰਖ ਦਸਨਿ = ਦੱਸ ਪਾਉਂਦੇ ਹਨ, ਉਨ੍ਹਾਂ ਦੇ ਪਵਿੱਤਰ ਬਚਨਾਂ ਨੂੰ ਚਿਤਾ = ਮਨ ਲਾਇ = ਲਾ ਕੇ ਸੁਣਹੁ = ਸੁਣਨਾ ਕਰ।

## ਜਿਸੁ ਲਿਖਿਆ ਨਾਨਕ ਦਾਸ; ਤਿਸੁ ਨਾਉ ਅੰਮ੍ਰਿਤੁ, ਸਤਿਗੁਰਿ ਦਿਤਾ ॥੧੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਦਾਸੁ = ਸੇਵਕ ਜਨ ਦੇ ਮੱਥੇ ਉੱਤੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਵਰ ਨੇ ਲੇਖ ਲਿਖਿਆ = ਲਿਖਣਾ ਕੀਤਾ ਹੈ, ਤਿਸ = ਉਸ ਦਾਸ ਨੂੰ ਨਾਉ = ਨਾਮ ਅੰਮ੍ਰਿਤ ਦੀ ਪ੍ਰਾਪਤੀ ਦਾ ਉਪਦੇਸ਼ ਸਤਿਗੁਰਾਂ ਨੇ ਦਿੱਤਾ ਹੈ।

**ਅਥਵਾ** ਜਿਸ ਨੇ ਗੁਰ ਉਪਦੇਸ਼ ਨੂੰ ਦਾਸਾ-ਭਾਵ ਧਾਰ ਕੇ ਆਪਣੇ ਹਿਰਦੇ ਦੇ ਅੰਦਰ ਲਿਖ ਲਿਆ ਹੈ, ਉਸ ਨੂੰ ਨਾਮ ਅੰਮ੍ਰਿਤ ਆਪ ਪਰਮੇਸ਼ਰ ਨੇ ਸਤਿਗੁਰੂ ਰੂਪ ਹੋ ਕੇ ਦਿੱਤਾ ॥੧੯॥

## ਸਲੋਕ ਮਹਲਾ ੫ ॥

ਕਬੀਰ ਸਾਹਿਬ ਜੀ ਦੇ ਪਾਸ ਕੁਝ ਸਾਧੂ ਆਏ ਅਤੇ ਆ ਕੇ ਕਹਿਣ ਲੱਗੇ ਕਿ ਕਬੀਰ ਜੀ ਜਿਸ ਜਗ੍ਹਾ (ਧਰਤੀ) ਉੱਤੇ ਅਸੀਂ ਬੈਠੇ ਸੀ, ਉਹ ਧਰਤੀ ਇਕ ਨੰਬਰਦਾਰ ਨੇ ਸਾਡੇ ਕੋਲੋਂ ਖੋਹ ਲਈ ਹੈ, ਇਹ ਸੁਣ ਕੇ ਕਬੀਰ ਜੀ ਜਗਿਆਸੂ ਨੂੰ ਸੰਬੋਧਨ ਕਰਦੇ ਹੋਏ ਸਲੋਕ ਉਚਾਰਦੇ ਹਨ :

**ਕਬੀਰ ਧਰਤੀ ਸਾਧ ਕੀ; ਤਸਕਰ ਬੈਸਹਿ ਗਾਹਿ ॥**
**ਧਰਤੀ ਭਾਰਿ ਨ ਬਿਆਪਈ; ਉਨ ਕਉ ਲਾਹੂ ਲਾਹਿ ॥੧॥**

***ਪਹਿਲਾ ਅਰਥ :*** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜੋ ਸਾਧ = ਸੰਤਾਂ ਕੀ = ਦੀ ਧਰਤੀ ਸੀ, ਉਹ ਧਰਤੀ ਨੂੰ ਨੰਬਰਦਾਰ ਰੂਪੀ ਤਸਕਰ = ਚੋਰ ਗਾਹਿ = ਦਬਾ ਕੇ ਬੈਸਹਿ = ਬੈਠ ਗਿਆ ਹੈ।

ਹੇ ਭਾਈ! ਸੰਤ ਜਨਾਂ ਨੂੰ ਧਰਤੀ ਦਾ ਭਾਰਿ = ਬੋਝ ਨ = ਨਹੀਂ ਬਿਆਪਈ = ਲੱਗੇਗਾ, ਕਿਉਂਕਿ ਉਨ = ਉਨ੍ਹਾਂ ਕਉ = ਨੂੰ ਤਾਂ ਲਾਹੂ ਲਾਹਿ = ਲਾਹਾ ਹੀ ਲਾਹਾ ਹੈ, ਭਾਵ ਭਜਨ ਸਿਮਰਨ ਦਾ ਲਾਹਾ ਹੀ ਲਾਹਾ ਹੈ, ਉਨ੍ਹਾਂ ਨੇ ਧਰਤੀ ਉੱਤੇ ਮੇਰ ਮਾਰ ਕੇ ਕੀ ਲੈਣਾ ਹੈ, ਭਾਵ ਕੁਝ ਨਹੀਂ ਲੈਣਾ ਹੈ ॥੧॥

***ਦੂਸਰਾ ਅਰਥ :*** ਇਕ ਸੰਤਾਂ ਦੇ ਪ੍ਰੇਮੀ ਰਾਜੇ ਨੇ ਸੰਤਾਂ ਨੂੰ ਕੁਝ ਜਗੀਰ ਲਾ ਦਿੱਤੀ ਸੀ, ਭਾਵ ਕੁਝ ਧਰਤੀ ਦਾ ਟੁਕੜਾ ਸੰਤਾਂ ਨੂੰ ਰਹਿਣ ਵਾਸਤੇ ਦੇ ਦਿੱਤਾ ਸੀ, ਜਦ ਉਹ ਰਾਜਾ ਕੁਝ ਸਮੇਂ ਬਾਅਦ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ ਤੇ ਪਿੱਛੋਂ ਗੱਦੀ ਉੱਤੇ ਰਾਜੇ ਦਾ ਪੁੱਤਰ ਬੈਠ ਗਿਆ ਤਾਂ ਉਸ ਨੇ ਸੋਚਿਆ ਕਿ ਇਹ ਸੰਤ ਵਿਹਲੇ ਬੈਠੇ ਹੀ ਅੰਨ ਪਾਣੀ ਛੱਕਦੇ ਹਨ, ਕੋਈ ਕੰਮ-ਕਾਰ ਤਾਂ ਕਰਦੇ ਨਹੀਂ, ਇਸ ਲਈ ਇਨ੍ਹਾਂ ਤੋਂ ਧਰਤੀ ਖੋਹ ਲੈਣੀ ਚਾਹੀਦੀ ਹੈ। ਇਹ ਸੋਚ ਕਿ ਉਸਨੇ ਧਰਤੀ ਸਾਧਾਂ ਤੋਂ ਖੋਹ ਲਈ, ਜਦ ਧਰਤੀ ਖੋਹੀ ਤਾਂ ਸਾਰੇ ਸਾਧੂ ਕਬੀਰ ਜੀ ਦੇ ਕੋਲ ਆਏ ਤਾਂ ਕਬੀਰ ਜੀ ਕਹਿਣ ਲੱਗੇ ਕਿ ਹੇ ਭਾਈ! ਰਾਜੇ ਨੇ ਸਾਧੂਆਂ ਨੂੰ ਗ਼ਰੀਬਾਂ ਲਈ ਲੰਗਰ ਚਲਾਉਣ ਲਈ ਧਰਤੀ ਦਿੱਤੀ ਹੋਈ ਸੀ, ਪਰ ਜੋ ਰਾਜੇ ਦਾ ਪੁੱਤਰ ਚੋਰ ਹੈ, ਉਹ ਸਾਧਾਂ ਦੀ ਧਰਤੀ ਨੂੰ ਦਬਾ ਕੇ ਬੈਠ ਗਿਆ ਹੈ।

ਧਰਤੀ ਦੇ ਜਾਣ ਦਾ ਭਾਰ (ਦੁਖ) ਸੰਤਾਂ ਨੂੰ ਨਹੀਂ ਲੱਗੇਗਾ, ਸਗੋਂ ਉਨ੍ਹਾਂ ਸੰਤਾਂ ਨੂੰ ਤਾਂ ਭਜਨ ਬੰਦਗੀ ਕਰਨ ਦਾ ਲਾਭ ਹੀ ਲਾਭ ਹੈ **ਵਾ:** ਸਗੋਂ ਉਸ ਰਾਜੇ ਦੇ ਹੰਕਾਰੀ ਪੁੱਤਰ ਨੂੰ ਲਾਹੂ = ਲਾਹੁਣ ਵਾਲਾ ਪਰਮੇਸ਼ਰ ਲਾਹਿ = ਲਾਹ, ਮੇਟ ਦੇਵੇਗਾ ॥੧॥

***ਤੀਸਰਾ ਅਰਥ :*** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਪਹਿਲਾਂ ਧਰਤੀ ਸਾਧ = ਸ੍ਰੇਸ਼ਟ ਜਨਾਂ ਭਾਵ ਦੇਵਤਿਆਂ ਦੀ ਸੀ, ਭਾਵ ਪਰਮੇਸ਼ਰ ਨੇ ਦੇਵਤਿਆਂ ਨੂੰ ਬਖ਼ਸ਼ੀ ਸੀ। ਪਰ ਦੈਂਤ ਰੂਪ ਚੋਰ ਧਰਤੀ ਨੂੰ ਦਬਾ ਕੇ ਬੈਠ ਗਏ ਸਨ।

ਧਰਤੀ ਦੱਬਣ ਦਾ ਭਾਰ ਦੇਵਤਿਆਂ ਨੂੰ ਨਹੀਂ ਲੱਗਿਆ, ਭਾਵ ਦੇਵਤਿਆਂ ਨੇ ਤਾਂ ਜਾ ਕੇ ਭਗਵਾਨ ਦੇ ਅੱਗੇ ਫ਼ਰਿਆਦ ਕੀਤੀ ਅਤੇ ਭਗਵਾਨ ਨੇ ਅਵਤਾਰ ਧਾਰ ਕੇ ਉਨ੍ਹਾਂ ਰਾਵਣ, ਹਰਨਾਖ਼ਸ ਵਰਗੇ ਆਦਿ ਦੈਂਤਾਂ ਨੂੰ ਲਾਹੁਣ ਵਾਲੇ ਹੋ ਕੇ ਲਾਹ, ਮੇਟ ਦਿੱਤਾ ਸੀ ॥੧॥

***ਚੌਥਾ ਅਰਥ :*** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਬੁੱਧ ਰੂਪ ਧਰਤੀ ਸਾਧ = ਸ੍ਰੇਸ਼ਟ ਗੁਣਾਂ ਕੀ = ਦੀ ਧਾਰਨਾ ਵਾਲੀ ਸੀ, ਪਰੰਤੂ ਕਾਮ ਕ੍ਰੋਧ ਆਦਿ, ਆਸੁਰੀ ਸੰਪਦਾ ਰੂਪ ਚੋਰ ਉਸ ਬੁੱਧ ਰੂਪ ਧਰਤੀ ਨੂੰ ਦਬਾ ਕੇ ਬੈਠ ਗਏ।

ਪਰ ਉਨ੍ਹਾਂ ਮਹਾਤਮਾਂ ਦੀ ਬੁੱਧ ਰੂਪ ਧਰਤੀ ਦੇ ਵਿਚ ਔਗੁਣਾਂ ਦਾ ਭਾਰ ਨਹੀਂ ਬਿਆਪੇਗਾ, ਜਿਹੜੇ ਲਾਹੁਣ ਵਾਲੇ ਹੋ ਕੇ ਕਾਮ ਆਦਿ ਵਿਕਾਰਾਂ ਨੂੰ ਲਾਹ ਦੇਣਗੇ **ਵਾ:** ਦੈਵੀ ਸੰਪਦਾ ਨੂੰ ਗ੍ਰਹਿਣ ਕਰਕੇ ਆਸੁਰੀ ਸੰਪਦਾ ਨੂੰ ਮੇਟ ਦੇਣਗੇ ॥੧॥

***ਪੰਜਵਾਂ ਅਰਥ :*** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ਦੇਹ ਰੂਪੀ ਧਰਤੀ ਕੀ = ਦੀ ਮੁਕਤੀ ਕਰਨ ਲਈ ਸਾਧਨਾ ਕਰ, ਭਜਨ ਬੰਦਗੀ ਕਰ, ਤੂੰ ਕਾਮ ਕ੍ਰੋਧ ਰੂਪੀ ਚੋਰਾਂ ਦਾ ਸੰਗ ਕਰਨ ਵਾਲੇ ਕੁਸੰਗੀਆਂ ਦੀ ਗਾਹਿ = ਜਗ੍ਹਾ ਭਾਵ ਕੁਸੰਗਤ ਵਿਚ ਜਾ ਕੇ ਤੂੰ ਕਿਉਂ ਬੈਸਹਿ = ਬੈਠਦਾ ਹੈਂ **ਵਾ:** ਤੂੰ ਕੁਸੰਗੀਆਂ ਦਾ ਦਬਾਇਆ ਹੋਇਆ ਹੈਂ।

ਫੇਰ ਤੈਨੂੰ ਦੇਹ ਰੂਪ ਧਰਤੀ ਧਾਰੀ ਦਾ ਪਾਪਾਂ ਰੂਪ ਭਾਰ ਨਹੀਂ ਲੱਗੇਗਾ, ਜੇ ਤੂੰ ਉਨ੍ਹਾਂ ਕਾਮ ਆਦਿਕਾਂ ਨੂੰ **ਵਾ:** ਕੁਸੰਗਤ ਨੂੰ ਲਾਹੁਣ ਵਾਲਾ ਹੋ ਕੇ ਲਾਹ, ਮੇਟ ਦੇਵੇਂਗਾ॥੧॥

***ਛੇਵਾਂ ਅਰਥ :*** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜਿਸ ਨੇ (ਧਰ + ਤੀ) ਜੜ੍ਹ ਮਾਇਆ ਰੂਪੀ ਤੀ = ਇਸਤ੍ਰੀ ਧਰ = ਧਾਰਨ ਕੀਤੀ ਹੋਈ ਹੈ, ਉਹ ਸਾਧ ਕੀ = ਕਿਵੇਂ ਹੋ ਸਕਦਾ ਹੈ, ਭਾਵ ਉਹ ਤਾਂ ਅਸਾਧ ਹੈ, ਕਿਉਂਕਿ ਉਹ ਤਾਂ ਜੜ੍ਹ ਮਾਇਆ ਰੂਪੀ ਇਸਤ੍ਰੀ ਨੂੰ ਗਾਹਿ = ਦਬਾ ਕੇ ਬੈਠਾ ਹੈ।

ਜਿਹੜੇ ਲਾਹੁਣ ਵਾਲੇ ਹੋ ਕੇ ਵੈਰਾਗ ਰੂਪੀ ਉੱਦਮ ਦੇ ਨਾਲ ਭਾਵ ਵੈਰਾਗ ਧਾਰਨ ਕਰਕੇ ਲਾਹ ਦੇਣਗੇ, ਉਨ੍ਹਾਂ ਨੂੰ ਧਰ = ਧਾਰਨ ਕੀਤੀ ਹੋਈ ਜੜ੍ਹ ਮਾਇਆ ਰੂਪੀ ਇਸਤ੍ਰੀ ਦਾ ਭਾਰ ਨਹੀਂ ਲੱਗੇਗਾ॥੧॥

***ਸੱਤਵਾਂ ਅਰਥ :*** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਨੇ ਬਿਗਾਨੀ (ਧਰ + ਤੀ) ਤੀ = ਇਸਤ੍ਰੀ ਧਾਰਨ ਕਰ ਲਈ ਹੈ **ਵਾ:** ਚੇਤਨ ਮਾਇਆ ਧਾਰਨ ਕਰ ਲਈ ਹੈ, ਉਹ ਸਾਧ ਕੀ = ਕਿਵੇਂ ਹੋ ਸਕਦਾ ਹੈ, ਭਾਵ ਉਹ ਤਾਂ ਅਸਾਧ ਹੈ, ਉਹ ਤਾਂ ਤਸਕਰ = ਚੋਰ ਹੈ, ਜੋ ਪਰਾਈ ਇਸਤ੍ਰੀ ਨੂੰ ਦਬਾ ਕਰਕੇ ਬੈਠਾ ਹੈ, ਜੋ ਧਾਰੀ ਹੋਈ ਇਸਤ੍ਰੀ ਹੈ, ਉਸ ਨੂੰ ਤਾਂ ਕੋਈ ਵੀ ਭਾਰ ਨਹੀਂ ਵਿਆਪਦਾ, ਭਾਵ ਉਸ ਨੂੰ ਸਾਧਨੀ ਜਾਣ ਕੇ ਲੋਕ ਮੱਥਾ ਟੇਕਦੇ ਹਨ, ਪਰ ਉਹ ਪਰਾਈ ਇਸਤ੍ਰੀ ਉਸ ਸਾਧ ਦੇ ਤੇਜ ਪ੍ਰਤਾਪ ਨੂੰ ਲਾਹੀ ਹੀ ਲਾਹੀ ਜਾਂਦੀ ਹੈ॥੧॥

***ਅੱਠਵਾਂ ਅਰਥ :*** ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਬੁੱਧ ਰੂਪ ਧਰਤੀ ਗੁਰ ਉਪਦੇਸ਼ ਦੁਆਰਾ ਸਾਧਨਾ ਕੀਤੀ ਹੈ, ਭਾਵ ਬੁੱਧ ਰੂਪ ਧਰਤੀ ਸ਼ੁੱਧ ਕੀਤੀ ਹੈ, ਉਹ ਵਿਕਾਰਾਂ ਰੂਪੀ ਚੋਰਾਂ ਨੂੰ ਦਬਾ ਕੇ ਸੱਚ ਸਰੂਪ ਰੂਪ ਘਰ ਵਿਚ ਬੈਠਾ, ਇਸਥਿਤ ਹੋਇਆ ਹੈ।

ਬ੍ਰਹਮ ਦੀ ਪ੍ਰਾਪਤੀ ਕਰਕੇ ਉਸ ਦੀ ਬੁੱਧ ਰੂਪ ਧਰਤੀ ਦੇ ਅੰਦਰ ਕਿਸੇ ਵੀ ਤਰ੍ਹਾਂ ਦਾ ਭਾਰ ਨਹੀਂ ਵਿਆਪਦਾ, ਕਿਉਂਕਿ ਉਸ ਨੂੰ ਲਾਭ ਵਾਲਾ ਬ੍ਰਹਮਾਨੰਦ ਰੂਪੀ ਲਾਹਾ ਪ੍ਰਾਪਤ ਹੋ ਗਿਆ ਹੈ॥੧॥

## ਮਹਲਾ ੫॥ ਕਬੀਰ ਚਾਵਲ ਕਾਰਣੇ; ਤੁਖ ਕਉ ਮੁਹਲੀ ਲਾਇ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜਿਵੇਂ ਚਾਵਲ = ਚੌਲਾਂ ਨੂੰ ਕੱਢਣ ਕਾਰਣੇ = ਵਾਸਤੇ ਭਾਵ ਚੌਲਾਂ ਦੀ ਸੰਗਤ ਕਰਨੇ ਕਰਕੇ ਤੁਖ = ਤੋਹਾਂ (ਚੌਲਾਂ ਦੇ ਸਿੱਕੜ, ਫੂਸ) ਕਉ = ਨੂੰ ਮੁਹਲੀ = ਛੋਟਾ ਮੂਸਲ ਲਾਇ = ਲਾਉਂਦੇ ਹਨ, ਭਾਵ ਮੂਸਲ ਨਾਲ ਕੁੱਟਦੇ ਹਨ।

## ਸੰਗਿ ਕੁਸੰਗੀ ਬੈਸਤੇ; ਤਬ ਪੂਛੇ ਧਰਮਰਾਇ ॥੨॥

ਇਸੇ ਪ੍ਰਕਾਰ ਜਿਹੜੇ ਜਦੋਂ ਕੁਸੰਗੀ = ਖੋਟੀ ਸੰਗਤ ਕਰਨ ਵਾਲੇ ਪੁਰਖ ਦੇ ਸੰਗਿ = ਨਾਲ ਬੈਸਤੇ = ਬੈਠਦੇ ਹਨ, ਪ੍ਰਲੋਕ ਵਿਚ ਗਿਆਂ, ਤਦੋਂ ਉਨ੍ਹਾਂ ਤੋਂ ਧਰਮ ਰਾਜਾ ਕੀਤੇ ਮਾੜੇ ਕਰਮਾਂ ਦਾ ਹਿਸਾਬ ਕਿਤਾਬ ਪੂਛੇ = ਪੁੱਛਣਾ ਕਰੇਗਾ॥੨॥

## ਪਉੜੀ॥ ਆਪੇ ਹੀ ਵਡ ਪਰਵਾਰੁ; ਆਪਿ ਇਕਾਤੀਆ॥

ਪਰਮੇਸ਼ਰ ਆਪੇ = ਆਪ ਹੀ ਸਰਗੁਣ ਸਰੂਪ ਵਿਚ ਸੰਸਾਰ ਰੂਪੀ ਵਡ = ਵੱਡੇ ਪਰਿਵਾਰ ਵਾਲਾ ਹੈ ਅਤੇ ਆਪ ਹੀ ਇਕਾਤੀਆ = ਇਕਾਂਤ ਵਿਚ ਰਹਿਣ ਵਾਲਾ ਨਿਰਗੁਣ ਸਰੂਪ ਹੈ।

**ਅਥਵਾ** ਆਪ ਹੀ ਗ੍ਰਿਹਸਥੀ ਰੂਪ ਹੋ ਕੇ ਵੱਡੇ ਪਰਿਵਾਰ ਵਾਲਾ ਹੈ **ਵਾ:** ਆਪ ਹੀ ਸਰਬ ਕਲਾ ਸਮਰੱਥ ਮਾਇਆ ਸਬਲ ਈਸ਼ਰ ਰੂਪ ਹੋ ਕੇ ਦੈਵੀ ਸੰਪਦਾ ਰੂਪੀ ਵੱਡੇ ਪਰਿਵਾਰ ਵਾਲਾ ਹੈ ਅਤੇ ਆਪ ਹੀ ਇਕਾਂਤ ਵਿਚ ਰਹਿਣ ਵਾਲਾ ਭਾਵ ਤੁਰੀਆ ਪਦ ਵਿਚ ਇਸਥਿਤ ਹੋਣ ਵਾਲਾ ਤੱਤਬੇਤਾ ਰੂਪ ਹੈ।

## ਆਪਣੀ ਕੀਮਤਿ ਆਪਿ; ਆਪੇ ਹੀ ਜਾਤੀਆ ॥

ਪਰਮੇਸ਼ਰ ਨੇ ਆਪਣੀ ਪ੍ਰਾਪਤੀ ਦੀ ਕੀਮਤਿ = ਕਦਰ ਆਪਿ = ਆਪਣੇ ਆਪ ਹੀ ਜਾਤੀਆ = ਜਾਨਣਾ ਕੀਤੀ ਹੈ।

## ਸਭੁ ਕਿਛੁ ਆਪੇ ਆਪਿ; ਆਪਿ ਉਪੰਨਿਆ ॥

ਸਭੁ = ਸਾਰਾ ਕਿਛੁ = ਕੁਝ ਪਰਮੇਸ਼ਰ ਆਪੇ ਆਪਿ = ਆਪਣਾ ਆਪ ਰੂਪ ਹੈ ਤੇ ਆਪ ਹੀ ਸ੍ਰਿਸ਼ਟੀ ਨੂੰ ਉਪੰਨਿਆ = ਪੈਦਾ ਕੀਤਾ ਹੈ।

## ਆਪਣਾ ਕੀਤਾ ਆਪਿ; ਆਪਿ ਵਰੰਨਿਆ ॥

ਜੋ ਆਪਣਾ ਆਪ ਰੂਪ ਸੰਸਾਰ ਪੈਦਾ ਕੀਤਾ ਹੋਇਆ ਹੈ, ਇਸ ਦਾ ਵਰੰਨਿਆ = ਵਰਣਨ ਵੀ ਆਪ ਹੀ ਕਰਨ ਵਾਲਾ ਹੈ।

## ਧੰਨੁ ਸੁ ਤੇਰਾ ਥਾਨੁ; ਜਿਥੈ ਤੂ ਵੁਠਾ ॥

ਹੇ ਪਰਮੇਸ਼ਰ ! ਸੁ = ਉਹ ਤੇਰਾ ਸਾਧਸੰਗਤ ਰੂਪੀ ਥਾਨੁ = ਥਾਂ ਧੰਨੁ = ਧੰਨਤਾ ਦੇ ਯੋਗ ਹੈ, ਜਿਥੇ ਤੂੰ ਵੁਠਾ = ਵੱਸਦਾ ਹੈਂ।

[ਅੰਗ ੯੬੬]

## ਧੰਨੁ ਸੁ ਤੇਰੇ ਭਗਤ; ਜਿਨੀ ਸਚੁ ਤੂੰ ਡਿਠਾ ॥

ਸੁ = ਉਹ ਤੇਰੇ ਭਗਤ ਵੀ ਧੰਨੁ = ਧੰਨਤਾ ਦੇ ਯੋਗ ਹਨ, ਜਿਨੀ = ਜਿਨ੍ਹਾਂ ਨੇ ਹੇ ਸੱਚੇ ਪਰਮੇਸ਼ਰ ! ਤੂੰ = ਤੈਨੂੰ ਡਿਠਾ = ਵੇਖਿਆ ਹੈ **ਵਾ:** ਜਿਨ੍ਹਾਂ ਨੇ ਤੇਰੇ ਸੱਚ ਸਰੂਪ ਨੂੰ ਵੇਖਿਆ ਹੈ।

## ਜਿਸ ਨੋ ਤੇਰੀ ਦਇਆ; ਸਲਾਹੇ ਸੋਇ ਤੁਧੁ ॥

ਹੇ ਪਰਮੇਸ਼ਰ ! ਜਿਸ ਨੋ = ਜਿਸ ਉੱਤੇ ਤੇਰੀ ਦਇਆ = ਮੇਹਰ ਦੀ ਦ੍ਰਿਸ਼ਟੀ ਹੋਈ ਹੈ, ਸੋਇ = ਉਹੋ ਹੀ ਤੁਧੁ = ਤੈਨੂੰ ਸਲਾਹੇ = ਸਲਾਹੁੰਦਾ ਹੈ।

## ਜਿਸੁ ਗੁਰ ਭੇਟੇ ਨਾਨਕ; ਨਿਰਮਲ ਸੋਈ ਸੁਧੁ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਪੂਰਾ ਗੁਰੂ ਭੇਟੈ = ਮਿਲ ਜਾਂਦਾ ਹੈ, ਉਸ ਦਾ ਮਨ ਨਿਰਮਲ = ਉੱਜਲ, ਭਾਵ ਵਿਕਾਰਾਂ ਤੋਂ ਰਹਿਤ ਹੋ ਜਾਂਦਾ ਹੈ ਤੇ ਸੋਈ = ਉਹੋ ਹੀ ਤੇਰੇ ਸੁਧੁ = ਸ਼ੁੱਧ ਸਰੂਪ ਦੀ ਪ੍ਰਾਪਤੀ ਵਾਲਾ ਹੈ **ਵਾ:** ਉਹ ਨਿਰਮਲ = ਵਿਕਾਰਾਂ ਦੀ ਮੈਲ ਤੋਂ ਰਹਿਤ ਹੋ ਕੇ ਤੇਰੇ ਸ਼ੁੱਧ ਸਰੂਪ ਦੀ ਪ੍ਰਾਪਤੀ ਵਾਲਾ ਹੈ ॥੨੦॥

## ਸਲੋਕ ਮਃ ੫ ॥

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਹ ਸਲੋਕ ਉਚਾਰਨ ਕਰਕੇ ਭਗਤ ਫ਼ਰੀਦ ਜੀ ਨੂੰ ਸਿਰੋਪਾਉ ਦਿੱਤਾ, ਸਿਰੋਪਾਉ ਜਿਸ ਨੂੰ ਦੇਣਾ ਕਰੀਦਾ ਹੈ, ਉਹ ਉਸੇ ਦਾ ਹੀ ਹੋ ਜਾਂਦਾ ਹੈ।

**ਫਰੀਦਾ ਭੂਮਿ ਰੰਗਾਵਲੀ; ਮੰਝਿ ਵਿਸੂਲਾ ਬਾਗੁ ॥**
**ਜੋ ਨਰ ਪੀਰਿ ਨਿਵਾਜਿਆ; ਤਿਨ੍ਾ ਅੰਚ ਨ ਲਾਗ ॥੧॥**

***ਪਹਿਲਾ ਅਰਥ :*** ਹੇ ਫਰੀਦਾ = ਫ਼ਰੀਦ ਜੀ ਤੂੰ ਐਸਾ ਜਾਨਣਾ ਕਰ **ਵਾ:** ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਇਹ ਭਾਰਤ ਖੰਡ ਦੀ ਭੂਮਿ = ਧਰਤੀ ਰੰਗਾਵਲੀ = ਆਨੰਦਾਇਕ ਹੈ, ਪਰ ਇਸ ਦੇ ਮੰਝਿ = ਵਿਚ ਕੁਸੰਗੀ ਜੀਵਾਂ ਨੇ ਚੋਰੀ, ਯਾਰੀ, ਤੇ ਮੰਦ ਕਰਮਾਂ ਕਰਕੇ ਵਿਸੂਲਾ = ਵਿਹੁ ਵਾਲਾ ਬਾਗੁ = ਬਗ਼ੀਚਾ ਲਗਾ ਰੱਖਿਆ ਹੈ **ਵਾ:** (ਵਿ + ਸੂਲਾ) ਵਿ = ਵਿਸ਼ੇਸ਼ ਕਰਕੇ ਸੂਲਾਂ ਵਾਲਾ ਦੁਖਦਾਇਕ **ਵਾ:** ਈਰਖਾ ਰੂਪੀ ਸੂਲਾਂ ਵਾਲਾ ਬਾਗ਼ ਲਗਾ ਰੱਖਿਆ ਹੈ।

ਜੋ = ਜਿਹੜੇ ਨਰ = ਪੁਰਖ ਪੀਰਿ = ਗੁਰੂ ਨੇ ਨਾਮ ਦਾਨ ਦੇ ਕੇ ਨਿਵਾਜਿਆ = ਵਡਿਆਉਣਾ ਕੀਤੇ ਹਨ, ਤਿਨ੍ਾ = ਉਨ੍ਹਾਂ ਨੂੰ ਕੁਸੰਗਤ ਦਾ ਅੰਚ = ਸੇਕ ਨ = ਨਹੀਂ ਲਾਗ = ਲੱਗ ਸਕਦਾ ॥੧॥

***ਦੂਸਰਾ ਅਰਥ :*** ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਇਹ ਸ਼ੁੱਧ ਰੂਪ ਧਰਤੀ ਅਨੰਦਾਇਕ ਹੈ, ਪਰ ਇਸਦੇ ਵਿਚ ਜੀਵਾਂ ਨੇ ਵਿਸ਼ਿਆਂ ਦਾ ਵਿਸੂਲਾ = ਜ਼ਹਿਰੀਲਾ ਬਾਗ਼ ਲਗਾ ਰੱਖਿਆ ਹੈ **ਵਾ:** ਵਿਸ਼ੇਸ਼ ਕਰਕੇ ਕਾਮ ਆਦਿਕ ਰੂਪੀ ਸੂਲਾਂ ਦਾ ਬਾਗ਼ ਲਗਾ ਰੱਖਿਆ ਹੈ।

ਪਰੰਤੂ ਜਿਹੜੇ ਪੁਰਖ ਗੁਰੂ ਨੇ ਨਾਮ ਦਾਨ ਦੇ ਕੇ ਵਡਿਆਉਣਾ ਕੀਤੇ ਹਨ, ਉਨ੍ਹਾਂ ਨੂੰ ਈਰਖਾ, ਕਾਲ, ਵਿਕਾਰਾਂ ਨੂੰ ਭੋਗਣ ਦੀ ਇੱਛਾ ਰੂਪ ਸੇਕ ਨਹੀਂ ਲੱਗਦਾ ॥੧॥

**ਮਃ ੫ ॥ ਫਰੀਦਾ ਉਮਰ ਸੁਹਾਵੜੀ; ਸੰਗਿ ਸੁਵੰਨੜੀ ਦੇਹ ॥**
**ਵਿਰਲੇ ਕੇਈ ਪਾਈਅਨਿ੍; ਜਿਨ੍ਾ ਪਿਆਰੇ ਨੇਹ ॥੨॥**

***ਪਹਿਲਾ ਅਰਥ :*** ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਫ਼ਰੀਦ ਜੀ ! ਤੂੰ ਐਸਾ ਜਾਨਣਾ ਕਰ **ਵਾ:** ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਉਮਰ = ਆਯੂ ਦੀ ਚੜ੍ਹਦੀ ਜਵਾਨੀ ਵਾਲੀ ਸੁਹਾਵੜੀ = ਸ਼ੋਭਨੀਕ ਹੋਵੇ ਅਤੇ ਸੰਗਿ = ਨਾਲ ਸੁਵੰਨੜੀ = ਸੋਨੇ ਰੰਗੀ, ਸੋਹਣੇ ਰੰਗ ਵਾਲੀ ਦੇਹ = ਕਾਂਇਆ ਹੋਵੇ। ਅਤੇ

ਫੇਰ ਜਿਨ੍ਹਾਂ ਦਾ ਪਿਆਰੇ ਗੁਰਾਂ **ਵਾ:** ਪਰਮੇਸ਼ਰ ਨਾਲ ਨੇਹੁ = ਪ੍ਰੇਮ ਹੋਵੇ, ਇਹ ਤਿੰਨੇ ਗੱਲਾਂ ਕੇਈ = ਕੋਈ ਵਿਰਲੇ = ਟਾਵੇਂ ਪੁਰਖ ਹੀ ਪਾਈਅਨਿ੍ = ਪਾਉਂਦੇ ਹਨ ॥੨॥

***ਦੂਸਰਾ ਅਰਥ :*** ਭਗਤ ਫ਼ਰੀਦ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਨ੍ਹਾਂ ਦੀ ਅਵਸਥਾ ਰੂਪੀ ਉਮਰ ਸ਼ੋਭਨੀਕ ਹੈ, ਜਿਨ੍ਹਾਂ ਦੀ ਬੁੱਧ ਰੂਪੀ ਦੇਹ ਸ਼ੁੱਭ ਗੁਣਾਂ ਰੂਪੀ ਸੋਹਣੇ ਰੰਗ ਵਾਲੀ ਹੈ।

ਜਿਨ੍ਹਾਂ ਦਾ ਪਿਆਰੇ ਗੁਰਾਂ **ਵਾ:** ਪਰਮੇਸ਼ਰ ਨਾਲ ਨੇਹੁ = ਪ੍ਰੇਮ ਲੱਗਿਆ ਹੋਇਆ ਹੈ, ਉਹ ਕੋਈ ਟਾਵੇਂ ਪੁਰਖ ਹੀ ਪਾਈਦੇ ਹਨ ॥੨॥ ਜੈਸਾ ਕਿ :

**ਕੋਟਨ ਮੈ ਨਾਨਕ ਕੋਊ; ਨਾਰਾਇਨੁ ਜਿਹ ਚੀਤਿ ॥੨੪॥** *(ਅੰਗ ੧੪੨੭)*

**ਪਉੜੀ ॥ ਜਪੁ ਤਪੁ ਸੰਜਮੁ ਦਇਆ ਧਰਮੁ; ਜਿਸੁ ਦੇਹਿ ਸੁ ਪਾਏ ॥**

ਬਾਣੀ ਕਰਕੇ ਜਪੁ = ਜਾਪ ਕਰਨਾ, ਸਰੀਰ ਦੁਆਰਾ ਸੇਵਾ ਰੂਪੀ ਤਪ ਕਰਨਾ, ਸਮਦਮ ਸਾਧਨਾ ਦੁਆਰਾ

ਸੰਜਮੁ = ਇੰਦ੍ਰੀਆਂ ਦਾ ਦਮਨ ਕਰਨਾ, ਕਿਸੇ ਦੁਖੀ ਉੱਤੇ ਦਇਆ = ਤਰਸ ਕਰਨਾ, ਸ੍ਵੈ ਧਰਮ ਵਿਚ ਪ੍ਰਪੱਕ ਰਹਿਣਾ ਇਤਿਆਦਿਕ ਸ਼ੁੱਭ ਗੁਣ ਜਿਸ ਨੂੰ ਪਰਮੇਸ਼ਰ ਦੇਹਿ = ਦਿੰਦਾ ਹੈ, ਸੁ = ਉਹੀ ਪਾਏ = ਪਾਉਂਦਾ ਹੈ।

## ਜਿਸੁ ਬੁਝਾਇਹਿ ਅਗਨਿ ਆਪਿ; ਸੋ ਨਾਮੁ ਧਿਆਏ ॥

ਜਿਸ ਦੇ ਪਰਮੇਸ਼ਰ ਆਪ ਅੰਦਰੋਂ ਈਰਖਾ, ਵਿਸ਼ਿਆਂ, ਤ੍ਰਿਸ਼ਨਾ ਰੂਪੀ ਅਗਨਿ = ਅੱਗ ਬੁਝਾਇਹਿ = ਬੁਝਾ ਦਿੰਦਾ ਹੈਂ, ਸੋ = ਉਹੋ ਹੀ ਪਰਮੇਸ਼ਰ ਦੇ ਨਾਮ ਨੂੰ ਗੁਰ ਉਪਦੇਸ਼ ਦੁਆਰਾ ਧਿਆਏ = ਧਿਆਉਂਦਾ ਹੈ।

## ਅੰਤਰਜਾਮੀ ਅਗਮ ਪੁਰਖੁ; ਇਕ ਦ੍ਰਿਸਟਿ ਦਿਖਾਏ ॥

ਜੋ ਅੰਤਰਜਾਮੀ = ਘਟ ਘਟ ਦੇ ਅੰਦਰ ਦੀ ਜਾਨਣ ਵਾਲਾ, ਵੇਦਾਂ ਸ਼ਾਸਤ੍ਰਾਂ ਕਰਕੇ ਅਗਮ ਤੇ ਪੁਰਖੁ = ਪੂਰਨ **ਵਾ:** (ਪੁ + ਰਖੁ) ਪੁ = ਪੂੰ ਆਦਿਕ ਨਰਕਾਂ ਤੋਂ ਰਖੁ = ਰੱਖਿਆ ਕਰਨ ਵਾਲਾ ਪਰਮੇਸ਼ਰ ਹੈ, ਉਹ ਦਇਆ ਦ੍ਰਿਸ਼ਟੀ ਕਰਕੇ ਜਿਸ ਨੂੰ ਇਕ = ਏਕਤਾ ਵਾਲੀ ਦ੍ਰਿਸਟਿ = ਦ੍ਰਿਸ਼ਟੀ ਦਿਖਾਏ = ਵਿਖਾ ਦਿੰਦਾ ਹੈ, ਭਾਵ ਸਾਰਿਆਂ ਵਿਚ ਆਪਣੀ ਜੋਤ ਵਿਖਾ ਦਿੰਦਾ ਹੈ।

## ਸਾਧਸੰਗਤਿ ਕੈ ਆਸਰੈ; ਪ੍ਰਭ ਸਿਉ ਰੰਗੁ ਲਾਏ ॥

ਉਹ ਪੁਰਖ ਸਾਧ = ਸ੍ਰੇਸ਼ਟ ਜਨਾਂ ਦੀ ਸੰਗਤ ਕੈ = ਦੇ ਆਸਰੈ = ਸਹਾਰੇ ਹੋ ਕੇ ਉਸ ਪ੍ਰਭ = ਪਰਮੇਸ਼ਰ ਦੇ ਸਿਉ = ਨਾਲ ਰੰਗੁ = ਪ੍ਰੇਮ ਲਾਏ = ਲਾਉਂਦਾ ਹੈ।

## ਅਉਗਣ ਕਟਿ ਮੁਖੁ ਉਜਲਾ; ਹਰਿ ਨਾਮਿ ਤਰਾਏ ॥

ਉਸ ਦੇ ਕਾਮ ਆਦਿ ਸਾਰੇ ਅਉਗਣ = ਦੋਸ਼ ਕਟਿ = ਕੱਟੇ, ਮੇਟ ਦਿੱਤੇ ਹਨ ਤੇ ਉਸਦਾ ਲੋਕ ਪ੍ਰਲੋਕ ਵਿਚ ਮੁਖੁ = ਮੁਖੜਾ ਉਜਲਾ = ਪਵਿੱਤਰ ਹੋਇਆ ਹੈ, ਕਿਉਂਕਿ ਉਸ ਨੂੰ ਹਰਿ = ਪਰਮੇਸ਼ਰ ਆਪ ਗੁਰਾਂ ਦੁਆਰਾ ਨਾਮ ਰੂਪੀ ਜਹਾਜ਼ 'ਤੇ ਚਾੜ੍ਹ ਕੇ ਸੰਸਾਰ-ਸਮੁੰਦ੍ਰ ਤੋਂ ਤਰਾਏ = ਤਾਰਨਾ ਕਰਦਾ ਹੈ।

## ਜਨਮ ਮਰਣ ਭਉ ਕਟਿਓਨੁ; ਫਿਰਿ ਜੋਨਿ ਨ ਪਾਏ ॥

ਉਸ ਦਾ ਪਰਮੇਸ਼ਰ ਨੇ ਜੰਮਣ ਮਰਣ ਦਾ ਭਉ = ਡਰ ਕਟਿਓਨੁ = ਕੱਟ ਦਿੱਤਾ ਹੈ ਤੇ ਉਸ ਨੂੰ ਫਿਰਿ = ਮੁੜ ਕੇ ਜੋਨਿ = ਜੂਨਾਂ ਵਿਚ ਨ = ਨਹੀਂ ਪਾਏ = ਪਾਉਂਦਾ।

## ਅੰਧ ਕੂਪ ਤੇ ਕਾਢਿਅਨੁ; ਲੜੁ ਆਪਿ ਫੜਾਏ ॥

ਪਰਮੇਸ਼ਰ ਨੇ ਜਿਸ ਨੂੰ ਆਪਿ = ਆਪਣਾ ਸ਼ਰਨ, ਪ੍ਰੇਮ, ਸਤਸੰਗਤ ਰੂਪ ਲੜੁ = ਪੱਲਾ ਫੜਾਏ = ਪਕੜਾ ਕੇ ਅਗਿਆਨਤਾ ਰੂਪੀ ਅੰਧ = ਹਨੇਰੇ ਵਾਲੇ ਸੰਸਾਰ ਰੂਪੀ ਅੰਨ੍ਹੇ ਕੂਪ = ਖੂਹ ਤੇ = ਤੋਂ ਬਾਹਰ ਕਾਢਿਅਨੁ = ਕੱਢ ਲਿਆ ਹੈ।

## ਨਾਨਕ, ਬਖਸਿ ਮਿਲਾਇਅਨੁ; ਰਖੇ ਗਲਿ ਲਾਏ ॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਉਸ ਨੂੰ ਆਪਣੇ ਸੱਚ ਸਰੂਪ ਦੀ ਬਖਸਿ = ਬਖ਼ਸ਼ਿਸ਼ ਕਰਕੇ ਆਪਣੇ ਨਾਲ ਮਿਲਾਇਅਨੁ = ਮੇਲ ਲਿਆ ਹੈ ਅਤੇ ਆਪਣੇ ਅਭੇਦ ਨਿਸਚੇ ਰੂਪੀ ਗਲਿ = ਕੰਠ ਨਾਲ ਲਾਏ = ਲਾ ਕੇ ਰਖੇ = ਰੱਖਣਾ ਕੀਤਾ ਹੈ ॥੨੧॥

## ਸਲੋਕ ਮਃ ੫ ॥

## ਮੁਹਬਤਿ ਜਿਸੁ ਖੁਦਾਇ ਦੀ; ਰਤਾ ਰੰਗਿ ਚਲੂਲਿ ॥

ਜਿਸ ਨੂੰ ਖੁਦਾਇ = ਪਰਮੇਸ਼ਰ ਦੀ ਮੁਹਬਤਿ = ਪ੍ਰੀਤੀ ਹੈ, ਉਹ ਪ੍ਰੇਮ ਰੂਪੀ ਚਲੂਲਿ = ਗਾੜ੍ਹੇ ਰੰਗ ਵਿਚ ਮਨ, ਤਨ, ਸਰੀਰ ਕਰਕੇ ਰਤਾ = ਰੰਗਿਆ ਗਿਆ ਹੈ।

## ਨਾਨਕ, ਵਿਰਲੇ ਪਾਈਅਹਿ; ਤਿਸੁ ਜਨ ਕੀਮ ਨ ਮੂਲਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੀ ਪ੍ਰੀਤੀ ਵਾਲੇ ਪੁਰਖ ਕ੍ਰੋੜਾਂ ਵਿਚ ਵਿਰਲੇ = ਟਾਵੇਂ ਹੀ ਪਾਈਅਹਿ = ਪਾਈਦੇ ਹਨ ਅਤੇ ਤਿਸੁ = ਉਸ ਜਨ = ਪੁਰਖ ਦੀ ਕੀਮ = ਕੀਮਤ ਮੂਲਿ = ਉੱਕਾ, ਕਦਾਚਿਤ ਵੀ ਕੋਈ ਨ = ਨਹੀਂ ਪਾ ਸਕਦਾ ॥੧॥

## ਮਃ ੫ ॥ ਅੰਦਰੁ ਵਿਧਾ ਸਚਿ ਨਾਇ; ਬਾਹਰਿ ਭੀ ਸਚੁ ਡਿਠੋਮਿ ॥

ਜਿਨ੍ਹਾਂ ਦਾ ਮਨ ਅੰਦਰੋਂ ਸਚਿ = ਸੱਚੇ ਨਾਇ = ਨਾਮ ਵਿਚ ਵਿਧਾ = ਵਿੰਨ੍ਹਿਆ, ਮਿਲਿਆ ਹੋਇਆ ਹੈ, ਉਹ ਬਾਹਰੋਂ ਭੀ = ਵੀ ਸਚੁ = ਸੱਚੇ ਪਰਮੇਸ਼ਰ ਨੂੰ ਡਿਠੋਮਿ = ਵੇਖਣਾ ਕਰਦੇ ਹਨ।

## ਨਾਨਕ, ਰਵਿਆ ਹਭ ਥਾਇ; ਵਣਿ ਤ੍ਰਿਣਿ ਤ੍ਰਿਭਵਣਿ ਰੋਮਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਣਿ = ਜੰਗਲ, ਤ੍ਰਿਣਿ = ਕੱਖਾਂ ਤੇ ਤ੍ਰਿਭਵਣਿ = ਤਿੰਨਾਂ ਭਵਨਾਂ ਵਿਚ ਰਹਿਣ ਵਾਲੇ ਜੀਵਾਂ ਦੇ ਰੋਮ ਰੋਮ ਵਿਚ **ਵਾ**: ਤਿੰਨੇ ਭਵਨਾਂ ਦੇ ਰੋਮ ਰੋਮ ਵਿਚ ਅਤੇ ਹਭ = ਸਾਰੇ ਥਾਇ = ਥਾਵਾਂ ਵਿਚ ਪਰਮੇਸ਼ਰ ਰਵਿਆ = ਰੰਗਿਆ, ਵਿਆਪਕ ਹੈ।

**ਅਥਵਾ** ਵਣਿ ਦੀ ਨਿਆਈਂ ਅੰਤਹਕਰਣ, ਤ੍ਰਿਣਿ ਦੀ ਨਿਆਈਂ ਇੰਦਰੀਏ, ਤ੍ਰਿਭਵਣਿ = ਤਿੰਨੇ ਜਾਗਰਤ, ਸੁਪਨ, ਸੁਖੋਪਤ ਵਿਚ ਤੇ ਰੋਮ ਰੋਮ ਵਿਚ, ਹਭ = ਸਾਰੇ ਥਾਵਾਂ ਵਿਚ ਵਿਆਪਕ ਪਰਮੇਸ਼ਰ ਦੇ ਨਾਮ ਨੂੰ ਰਵਿਆ = ਉਚਾਰਨਾ ਕੀਤਾ ਹੈ ॥੨॥

## ਪਉੜੀ ॥ ਆਪੇ ਕੀਤੋ ਰਚਨੁ; ਆਪੇ ਹੀ ਰਤਿਆ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਪੰਜਾਂ ਤੱਤਾਂ ਦੁਆਰਾ ਸੰਸਾਰ ਨੂੰ ਰਤਨੁ = ਰਚਨਾ ਕੀਤੋ = ਕੀਤਾ ਹੈ ਅਤੇ ਆਪੇ = ਆਪ ਹੀ ਸਾਰੀ ਰਚਨਾ ਵਿਚ ਰਤਿਆ = ਰੰਗਿਆ ਹੋਇਆ ਹੈਂ।

**ਅਥਵਾ** ਆਪ ਹੀ ਭਗਤੀ ਨੂੰ ਰਚਾਉਣਾ ਕੀਤਾ ਹੈ ਅਤੇ ਆਪ ਹੀ ਜਗਿਆਸੂਆਂ ਦੇ ਹਿਰਦੇ ਵਿਚ ਪ੍ਰੇਮਾ ਭਗਤੀ ਰੂਪ ਰੰਗ ਦੇ ਵਿਚ ਰੰਗਿਆ ਹੋਇਆ ਹੈਂ।

## ਆਪੇ ਹੋਇਓ ਇਕੁ; ਆਪੇ ਬਹੁ ਭਤਿਆ ॥

ਹੇ ਪਰਮੇਸ਼ਰ ! ਆਪੇ = ਆਪ ਹੀ ਤੂੰ ਨਿਰਗੁਣ ਸਰੂਪ ਹੋਣ ਕਰਕੇ ਇੱਕੋ ਅਦ੍ਵੈਤ ਸਰੂਪ ਹੋਇਓ = ਹੋ ਰਿਹਾ ਹੈਂ ਅਤੇ ਆਪੇ = ਆਪ ਹੀ ਸਰਗੁਣ ਸਰੂਪ ਹੋਣੇ ਕਰਕੇ ਬਹੁ = ਬਹੁਤ ਭਤਿਆ = ਤਰ੍ਹਾਂ ਦਾ ਰਾਜਸੀ, ਤਾਮਸੀ, ਸਾਤਕੀ ਸਰੂਪ ਧਾਰਿਆ ਹੋਇਆ ਹੈ।

**ਅਥਵਾ** ਤੂੰ ਆਪ ਹੀ ਇਕ ਰੂਪ ਹੋ ਰਿਹਾ ਹੈਂ ਅਤੇ ਤੂੰ ਆਪ ਹੀ ਬਹੁਤਿਆਂ ਨੂੰ ਭਤਿਆ = ਪ੍ਰਕਾਸ਼ ਰਿਹਾ ਹੈਂ।

## ਆਪੇ ਸਭਨਾ ਮੰਝਿ; ਆਪੇ ਬਾਹਰਾ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਆਤਮਾ ਰੂਪ ਹੋ ਕੇ ਸਭਨਾ = ਸਾਰਿਆਂ ਦੇ ਮੰਝਿ = ਵਿਚ ਹੈਂ ਅਤੇ ਆਪੇ = ਆਪ ਹੀ ਪਾਪਾਂ ਪੁੰਨਾਂ ਤੋਂ ਨਿਆਰਾ ਹੋਣ ਕਰਕੇ ਬਾਹਰਾ = ਵੱਖਰਾ, ਸੁਤੰਤਰ ਹੈਂ।

## ਆਪੇ ਜਾਣਹਿ ਦੂਰਿ; ਆਪੇ ਹੀ ਜਾਹਰਾ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਆਪਣੇ ਸਰੂਪ ਨੂੰ ਦੂਰ ਜਾਣਹਿ = ਜਾਨਣ ਵਾਲਾ ਹੈਂ ਅਤੇ ਤੂੰ ਆਪੇ = ਆਪ ਹੀ ਸਾਖੀ ਰੂਪ ਹੋ ਕੇ ਜਾਹਰਾ = ਪ੍ਰਤੱਖ ਰੂਪ ਹੈਂ।

**ਅਥਵਾ** ਤੂੰ ਆਪੇ = ਆਪ ਹੀ ਅਗਿਆਨੀਆਂ ਦੇ ਅੰਦਰ ਆਪਣਾ ਸਰੂਪ ਦੂਰ ਜਾਣਹਿ = ਜਾਣਦਾ ਹੈਂ ਅਤੇ ਤੂੰ ਆਪ ਹੀ ਤੱਤਬੇਤਿਆਂ ਅੰਦਰ ਪ੍ਰਗਟ, ਸਖਿਆਤ ਰੂਪ ਹੈਂ।

## ਆਪੇ ਹੋਵਹਿ ਗੁਪਤੁ; ਆਪੇ ਪਰਗਟੀਐ ॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਨਿਰਗੁਣ ਸਰੂਪ ਹੋ ਕੇ ਗੁਪਤ ਹੋਵਹਿ = ਹੋ ਰਿਹਾ ਹੈਂ ਅਤੇ ਆਪੇ = ਆਪ ਹੀ ਸਰਗੁਣ ਸਰੂਪ ਹੋ ਕੇ ਪਰਗਟੀਐ = ਪ੍ਰਗਟ ਰੂਪ ਹੋ ਰਿਹਾ ਹੈਂ।

**ਅਥਵਾ** ਤੂੰ ਆਪ ਹੀ ਅਵਰਨ ਵਾਲੇ ਹਿਰਦੇ ਵਿਚ ਗੁਪਤ ਹੋ ਰਿਹਾ ਹੈਂ ਅਤੇ ਆਪ ਹੀ ਤੱਤਬੇਤੇ ਦੇ ਅੰਦਰ ਪ੍ਰਗਟ ਹੋ ਰਿਹਾ ਹੈਂ।

## ਕੀਮਤਿ ਕਿਸੈ ਨ ਪਾਇ; ਤੇਰੀ ਥਟੀਐ ॥

ਹੇ ਪਰਮੇਸ਼ਰ ! ਤੇਰੀ ਸੰਸਾਰੀ ਰਚਨਾ ਦੀ ਥਟੀਐ = ਬਣਾਵਟ ਦਾ ਕਿਸੇ ਪਾਸੋਂ ਵੀ ਕੀਮਤਿ = ਮੁੱਲ ਨ = ਨਹੀਂ ਪਾਇ = ਪਾਇਆ ਜਾ ਸਕਦਾ।

## ਗਹਿਰ ਗੰਭੀਰੁ ਅਥਾਹੁ; ਅਪਾਰੁ ਅਗਣਤੁ ਤੂੰ ॥

ਹੇ ਪਰਮੇਸ਼ਰ ! ਤੂੰ ਗਹਿਰ = ਨਿਰਹੱਲ ਰੂਪ ਹੈਂ, ਤੂੰ ਗੰਭੀਰ = ਡੂੰਘਾ ਹੈਂ, ਅਥਾਹੁ = ਬੇਥਾਹ ਹੈਂ ਭਾਵ ਤੇਰੀ ਬੁੱਧੀ ਕਰਕੇ ਥਾਹ ਨਹੀਂ ਪਾਈ ਜਾ ਸਕਦੀ, ਤੂੰ ਅਪਾਰੁ = ਪ੍ਰਕਿਰਤੀ ਦੇ ਪਾਰਵਾਰ ਤੋਂ ਰਹਿਤ ਹੈਂ **ਵਾ:** ਬੇਅੰਤ ਹੈਂ ਅਤੇ ਤੂੰ ਅੰਗਾਂ ਜਾਂ ਸ਼ਾਸਤ੍ਰਾਂ ਕਰਕੇ ਅਗਣਤੁ = ਗਿਣਤੀ ਤੋਂ ਰਹਿਤ ਸਰੂਪ ਹੈਂ।

## ਨਾਨਕ ਵਰਤੈ ਇਕੁ; ਇਕੋ ਇਕੁ ਤੂੰ ॥੨੨॥੧॥੨॥ਸੁਧੁ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਇਕੁ = ਇੱਕੋ ਤੂੰ ਹੀ ਸਾਰਿਆਂ ਥਾਵਾਂ, ਸਰੀਰਾਂ ਵਿਚ ਵਰਤੈ = ਵਰਤਦਾ ਹੈਂ, ਇੱਕੋ ਤੂੰ ਹੀ ਸਤਜੁਗ ਵਿਚ ਵਰਤਦਾ ਸੀ, ਇੱਕੋ ਤੂੰ ਹੀ ਤ੍ਰੇਤੇ ਵਿਚ ਵਰਤਦਾ ਸੀ, ਇੱਕੋ ਤੂੰ ਹੀ ਦੁਆਪਰ ਵਿਚ ਵਰਤਦਾ ਸੀ, ਇੱਕੋ ਤੂੰ ਹੀ ਹੁਣ ਕਲਜੁਗ ਵਿਚ ਵਰਤ ਰਿਹਾ ਹੈਂ **ਵਾ:** ਚਾਰੇ ਖਾਣੀਆਂ **ਵਾ:** ਭੂਤ, ਭਵਿੱਖ ਤੇ ਵਰਤਮਾਨ ਕਾਲ ਵਿਚ ਇੱਕੋ ਇਕ ਤੂੰ ਹੀ ਵਰਤ ਰਿਹਾ ਹੈਂ।

**ਵਾ:** ਇੱਕੋ ਤੂੰ ਹੀ ਈਸ਼ਰ ਰੂਪ ਹੋ ਕੇ ਵਰਤ ਰਿਹਾ ਹੈਂ, ਇੱਕੋ ਤੂੰ ਹੀ ਜੀਵ ਰੂਪ ਹੋ ਕੇ ਵਰਤ ਰਿਹਾ ਹੈਂ ਅਤੇ ਇੱਕੋ ਤੂੰ ਹੀ ਸਾਖੀ ਚੇਤਨ ਰੂਪ ਹੋ ਕੇ ਵਰਤ ਰਿਹਾ ਹੈਂ॥੨੨॥੧॥੨॥ਸੁਧੁ॥

**ਸੁਧੁ :** ਇਹ ਵਾਰ ਸ਼ੁੱਧ ਕੀਤੀ ਹੋਈ ਹੈ, ਇਸ ਦੀ ਅਦਲਾ ਬਦਲਾ ਲਈ ਕੋਈ ਵੀ ਕਲਮ ਨਾ ਚੁੱਕੇ, ਸਗੋਂ ਇਸ ਬਾਣੀ ਨੂੰ ਪੜ੍ਹ ਕੇ ਹਿਰਦੇ ਨੂੰ ਸ਼ੁੱਧ ਕਰੋ **ਵਾ:** ਇਸ ਬਾਣੀ ਨਾਲ ਅੰਤਹਕਰਣ ਸ਼ੁੱਧ ਹੋ ਜਾਵੇਗਾ ਤੇ ਫੇਰ ਸ਼ੁੱਧ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ।

[ਰਾਮਕਲੀ ਰਾਗੁ ਦੀ ਦੂਜੀ ਵਾਰ ਸਮਾਪਤੰ]

# ਰਾਮਕਲੀ ਦੀ ਤੀਜੀ ਵਾਰ ਆਰੰਭ

**ਉਥਾਨਕਾ :** ਪੂਰਬ ਦੇਸ਼ ਦੇ ਰਹਿਣ ਵਾਲੇ ਡੂਮ ਜਾਤੀ ਵਿਚ ਬਲਵੰਡ ਤੇ ਸੱਤਾ ਨਾਮੇ ਦੋ ਭਰਾ ਆਪਣੀ ਗਾਇਨ ਵਿੱਦਿਆ ਵਿਚ ਚੰਗੇ ਗੁਣੀ ਹੋਏ ਹਨ। ਬਲਵੰਡ ਵੱਡਾ ਸੀ ਅਤੇ ਸੱਤਾ ਉਸਦਾ ਛੋਟਾ ਭਰਾ ਸੀ। ਭਾਵੇਂ ਰਾਗ ਵਿੱਦਿਆ ਦੇ ਬੜੇ ਧਨੀ ਸਨ, ਪਰ ਗੁਣਵਾਨ ਹੁੰਦਿਆਂ ਵੀ ਦੋਵੇਂ ਕੰਗਾਲ ਸਨ, ਉਂਞ ਵੀ ਡੂੰਮਾਂ ਦਾ ਕਦਰ ਘੱਟ ਹੁੰਦਾ ਸੀ, ਕਿਉਂਕਿ ਲੋਕ ਸਤਿਕਾਰ ਦੀ ਨਦਰ ਨਾਲ ਨਹੀਂ ਵੇਖਦੇ। ਮਖ਼ੌਲ ਜਾਂ ਵਿਆਹਵਾਂ ਵਿਚ ਸਿੱਠਣੀਆਂ ਸੁਣਨ ਜਾਂ ਹੋਰ ਸੇਵਾ ਵਿਚ ਇਹ ਇਕ ਛੋਟੇ ਵਤੀਸਰਾਂ ਜਾਂ ਲਾਗੀਆਂ ਵਿਚ ਗਿਣੇ ਜਾਂਦੇ ਹਨ। ਮਰਦਾਨਾ ਵੀ ਡੂਮ ਹੀ ਸੀ, ਪਰ ਉਹ ਗੁਰੂ (ਗੁਰੂ ਨਾਨਕ ਦੇਵ ਜੀ) ਰੂਪੀ ਪਾਰਸ ਨੂੰ ਛੋਹ ਕੇ ਭਾਈ ਦੇ ਖ਼ਿਤਾਬ ਵਾਲਾ ਹੋ ਗਿਆ ਸੀ ਤੇ ਡੂਮ ਦੀ ਥਾਂ ਨਵੇਂ ਨਾਮ ਰਬਾਬੀ ਨਾਲ ਯਾਦ ਕੀਤਾ ਜਾਂਦਾ ਸੀ। ਰਬਾਬੀ ਇਕ ਗੁਣਵਾਨ ਖ਼ਿਤਾਬ ਸੀ, ਜਿਸ ਵਿਚ ਆਦਰ ਸੀ। ਇਹ ਨਾਮ ਰਬਾਬ ਵਜਾਉਣ ਕਰਕੇ ਮਿਲਦਾ ਸੀ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਵਿਉਂਤਿਆ ਤੇ ਤਿਆਰ ਕਰਵਾਇਆ ਸੀ। ਗੁਣੀ ਜਨਾਂ ਵਿਚ ਅਜੇ ਤਕ ਪ੍ਰਸਿੱਧ ਹੈ ਕਿ ਇਹ ਸਾਜ਼ ਨਾਨਕ ਸ਼ਾਹ ਫ਼ਕੀਰ ਨੂੰ ਅਰਸ਼ ਤੋਂ ਉਤਰਿਆ ਸੀ। ਅੱਜ ਕੱਲ੍ਹ ਦੇ ਰਬਾਬੀਆਂ ਦੇ ਰਬਾਬ ਨਾਲੋਂ ਇਹ ਸਾਜ਼ ਵੱਖਰਾ ਸੀ, ਜਿਸ ਵਿਚ ਛੇ ਸਿਰੇ ਦੀਆਂ ਤਾਰਾਂ ਉੱਤੇ ਵਜੰਤ੍ਰੀ ਕੰਮ ਕਰਦਾ ਸੀ। ਉਸ ਦੀ ਵਿਉਂਤ ਅਤੇ ਵੱਜਣਾ ਕੁਝ ਸਰੋਦੇ ਨਾਲ ਮਿਲਦਾ-ਜੁਲਦਾ ਸੀ ਅਤੇ ਇਹ ਸਾਜ਼ ਐਸਾ ਸੁਰੀਲਾ ਹੁੰਦਾ ਸੀ ਕਿ ਸਾਰੰਗੀ ਕੀ ਚੀਜ਼ ਹੈ, ਸੁਣੀਦਾ ਹੈ ਕਿ ਰਿਆਸਤ ਰਾਮਪੁਰ ਵਿਖੇ ਇਸ ਸਾਜ਼ ਦੇ ਨਮੂਨੇ ਅਜੇ ਵੀ ਮਿਲਦੇ ਹਨ।

ਗੁਰੂ ਨਾਨਕ ਦੇਵ ਜੀ ਦੀ ਸੰਗਤ ਤੇ ਸਤਿਸੰਗ ਤੋਂ ਕ੍ਰਿਤਾਰਥ ਅਤੇ ਮਨ ਵਿਚ ਸਾਜ਼ ਰਬਾਬ ਦੇ ਵਜਾਉਣ ਅਤੇ ਉਸ ਵਜਾਉਣ ਵਿਚ ਪਿਆਰੇ ਵਾਹਿਗੁਰੂ ਜੀ ਦੀ ਕੀਰਤੀ ਤੇ ਮਹਿਮਾ ਕਾਇਮ ਕਰਨ ਕਰਕੇ ਮਰਦਾਨਾ 'ਭਾਈ' ਪਦ 'ਤੇ ਪਹੁੰਚਾ ਤੇ ਜੋ ਪਹਿਲੇ ਪਹਿਲ ਨਿੰਦਕਾਂ ਤੋਂ ਕਰਾਹੀਏ ਦਾ ਡੂਮ ਸਦਾ ਕੇ ਧਿਰਕਾਰਿਆ ਗਿਆ ਸੀ, ਗਯਾਤਗੇਯ ਅਵਸਥਾ ਨੂੰ ਪ੍ਰਾਪਤ ਹੋਇਆ ਤੇ ਅੰਤਲਾ ਦਾਹ ਸੰਸਕਾਰ ਉਸ ਜੋਤ ਨਿਰੰਜਨੀ ਪਾਸੋਂ ਪ੍ਰਾਪਤ ਹੋਇਆ ਕਿ ਜਿਸ ਦੇ ਹੱਥਾਂ ਦੀ ਛੁਹ ਵਿਚ 'ਜੀਵਨ ਪਦ' ਵੱਸਦਾ ਸੀ।

ਇਸੇ ਡੂਮ ਜਾਤੀ ਵਿੱਚੋਂ ਬਲਵੰਡ ਤੇ ਸੱਤਾ ਚੰਗੇ ਗੁਣੀ ਹੋਏ ਹਨ, ਇਹ ਸਾਰੰਗੀ ਦੇ ਵਜੰਤ੍ਰੀ ਤੇ ਟੱਪੇ ਦੀ ਗਵਾਈ ਤੋਂ ਛੁੱਟ ਧਰੁਪਦ ਦੀ ਗਵਾਈ ਦੇ ਵੀ ਚੰਗੇ ਉਸਤਾਦ ਸਨ, ਲੋਕਾਂ ਨੂੰ ਬੜੇ ਰਾਗ ਗਾ ਗਾ ਕੇ ਸੁਣਾਏ, ਪਰ ਕਦਰ ਕਿਤੇ ਵੀ ਨਾ ਹੋਈ ਅਤੇ ਘਰ ਦੇ ਗੁਜ਼ਾਰੇ ਲਈ ਪਦਾਰਥ ਵੀ ਨਾ ਮਿਲੇ। ਬਲਵੰਡ ਤਾਂ ਆਪਣੀ ਕਿਸਮਤ ਦੀ ਪ੍ਰੀਖਯਾ ਕਰਨ ਤੇ ਗੁਣਾਂ ਦੀ ਕਦਰ ਦੂਰੀ ਉੱਤੇ ਜਾ ਕੇ ਪੁਆਉਣ ਦਾ ਪਰਤਾਵ ਕਰਨ ਲਈ ਆਪਣੇ ਦੇਸ਼ ਤੋਂ ਤੁਰ ਪਿਆ। ਉਸ ਦੇ ਜਾਣ ਮਗਰੋਂ ਸੱਤੇ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਸੁਣੀ ਅਤੇ ਸੱਤਾ ਉਸ ਵੇਲੇ ਸ੍ਰੀ ਅੰਮ੍ਰਿਤਸਰ ਸਾਹਿਬ ਸਤਿਗੁਰਾਂ ਦੀ ਸ਼ਰਨ ਵਿਚ ਆ ਗਿਆ। ਸਤਿਗੁਰਾਂ ਦੇ ਪਾਸ ਆ ਕੇ ਅਤਿਅੰਤ ਨਿਮਰਤਾ ਦੇ ਸਹਿਤ ਬੇਨਤੀ ਕਰਨ ਲੱਗਾ ਕਿ ਹੇ ਸਤਿਗੁਰੂ ਜੀ! ਤੁਹਾਡੇ ਤੋਂ ਬਗ਼ੈਰ ਹੁਣ ਹੋਰ ਕੋਈ ਆਸਰਾ ਨਹੀਂ ਹੈ। ਆਪ ਜੀ ਕਿਰਪਾ ਕਰਕੇ ਮੇਰੀ ਰੱਖਿਆ ਕਰੋ।

ਸਤਿਗੁਰਾਂ ਨੇ ਬਹੁਤ ਆਦਰ ਕੀਤਾ ਤੇ ਬੜੇ ਪ੍ਰੇਮ ਨਾਲ ਪੁੱਛਿਆ ਕਿ ਹੇ ਭਾਈ! ਤੂੰ ਕੀ ਕਾਰਜ ਕਰਦਾ ਹੈਂ, ਤਦ ਸੱਤੇ ਨੇ ਕਿਹਾ ਕਿ ਸਤਿਗੁਰੂ! ਮੈਂ ਰਬਾਬੀ ਹਾਂ, ਕਈ ਪੁਸ਼ਤਾਂ ਤੋਂ ਰਾਗ ਕਰਨ ਦਾ ਹੀ ਖ਼ਾਨਦਾਨੀ ਪੇਸ਼ਾ ਹੈ।

ਸਤਿਗੁਰੂ ਜੀ ਕਹਿਣ ਲੱਗੇ ਕਿ ਚੰਗਾ, ਸਾਡੇ ਕੋਲ ਇਥੇ ਠਹਿਰ ਕੇ ਸੰਗਤਾਂ ਨੂੰ ਗੁਰਬਾਣੀ ਦਾ ਕੀਰਤਨ ਸੁਣਾਇਆ ਕਰ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿੱਚੋਂ ਤੇਰੀ ਸਭ ਮਨੋ ਕਾਮਨਾ ਪੂਰੀ ਹੋਵੇਗੀ।

ਸਤਿਗੁਰਾਂ ਦਾ ਬਚਨ ਸੁਣ ਕੇ ਸੱਤਾ ਸਤਿਗੁਰਾਂ ਦੇ ਕੋਲ ਠਹਿਰ ਗਿਆ, ਸਤਿਗੁਰਾਂ ਨੇ ਭਾਈ ਸਾਲ੍ਹੋ ਦੀ ਧਰਮਸ਼ਾਲਾ ਦੇ ਕੋਲ ਰਹਿਣ ਲਈ ਜਗ੍ਹਾ ਦੇ ਦਿੱਤੀ। ਇਉਂ ਸੱਤੇ ਨੇ ਗੁਰੂ ਦੇ ਦਰਸ਼ਨ ਤੋਂ ਸੁਖ ਪਾਇਆ ਤੇ ਸਤਿਗੁਰਾਂ ਦੀ ਆਗਿਆ ਅਨੁਸਾਰ ਆਪਣੇ ਗੁਣ ਨੂੰ ਵਾਹਿਗੁਰੂ ਦੇ ਜੱਸ ਕਰਨ ਵਿਚ ਵਰਤਿਆ।

ਉੱਧਰ ਸੱਤੇ ਦਾ ਵੱਡਾ ਭਰਾ ਬਲਵੰਡ ਕਈ ਸ਼ਹਿਰਾਂ ਵਿਚ ਦੂਰ-ਦੁਰਾਡੇ ਫਿਰ ਆਇਆ, ਪਰ ਗੁਣ ਦਾ ਗਾਹਕ ਨਾ ਮਿਲਿਆ ਅਤੇ ਗੁਣ ਦੀ ਕਦਰ ਨਾ ਪਈ। ਜਦੋਂ ਪਰਦੇਸ਼ ਵਿਚ ਵੀ ਜੀਵਨ ਦੀਆਂ ਲੋੜਾਂ ਵਾਸਤੇ ਧਨ ਦੀ ਪ੍ਰਾਪਤੀ ਨਾ ਹੋਈ ਤਾਂ ਬਲਵੰਡ ਨੂੰ ਘਰ ਦਾ ਮੋਹ ਵਾਪਸ ਮੋੜ ਲਿਆਇਆ। ਆ ਕੇ ਘਰ ਦਾ ਹਾਲ ਕੁਝ ਸੁਧਰਿਆ ਵੇਖਿਆ ਤਾਂ ਮਨ ਵਿਚ ਬੜੀ ਪ੍ਰਸੰਨਤਾ ਹੋਈ, ਭਰਾ ਦੇ ਸੁਖੀ ਜੀਵਨ ਦਾ ਕਾਰਨ ਲੱਭਦਿਆਂ ਪਤਾ ਲੱਗਿਆਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਸ ਨਾਨਕ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ ਸ਼ਰਨ ਵਿਚ ਗਿਆਂ ਸੱਤੇ ਦੇ ਮਨ ਦੇ ਸਰੀਰ ਦੇ ਦਰਿਦਰ ਦੂਰ ਹੋ ਗਏ ਹਨ। ਸਰੀਰ ਦੀਆਂ ਲੋੜਾਂ ਪੂਰੀਆਂ ਹੋਣ ਵਿਚ ਤੋਟ ਨਹੀਂ ਰਹੀ, ਤੇ ਮਨ ਨੂੰ ਲੋੜਾਂ ਤੋਂ ਵੱਧ ਤੜਫ਼ਣ ਦੀ ਆਦਤ ਵੀ ਨਹੀਂ ਰਹੀ। ਇਉਂ ਭਰਾ ਨੂੰ ਸੁਖੀ ਵੇਖ ਕੇ ਇਹ ਵੀ ਆਪਣੇ ਭਰਾ ਦੇ ਪਾਸ ਪਹੁੰਚ ਕੇ ਗੁਰੂ ਜੀ ਦੀ ਚਰਨ ਸ਼ਰਨ ਵਿਚ ਬੜੇ ਨਿਮਰਤਾ ਭਰੇ ਬਚਨਾਂ ਨਾਲ ਵਡਿਆਈ ਕਰਦਾ ਹੋਇਆ ਆਇਆ। ਜੈਸਾ ਕਿ :

**ਆਯੋ ਨਿਜ ਦ੍ਵਾਰੇ ਦਯਾ ਕਲਪਤਰ ਥਾਰੇ ਭਾਰੇ ਬਿਰਦ ਬਿਲੰਦ ਦੀਨ ਦਰਦ ਬਿਦਾਰੋ ਹੋ।**
**ਦ੍ਰੋਪਤੀ ਉਧਾਰੀ ਗਜ ਗ੍ਰਾਹ ਤੇ ਛੁਟਾਰੀ ਭੀਰ ਰਾਕਸ਼ਨਿ ਮਾਰੀ ਵੈਰੀ ਦੇਵਨਿ ਨਿਹਾਰੇ ਹੋ।**
**ਪ੍ਰਹਿਲਾਦ ਮੋਚਨ ਬਿਲੋਚਨ ਸੁ ਪੁੰਡਰੀਕ, ਪੋਚ ਬਾਲਮੀਕ ਜਸ ਸੋਚ ਕੀਯੋ ਚਾਰੋ ਹੋ।**
**ਗਨਕਾ ਗਿਨੀ ਹੈ ਕੌਨ ਤੀਰਥ ਪਰਸ ਆਈ, ਜੈਸਾ ਏ ਉਧਾਰੇ ਤੈਸੇ ਮੋਹਿ ਕੋ ਉਧਾਰੇ ਹੋ ॥੧੯॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੩, ਅੰਸੂ ੪੩)*

ਸਤਿਗੁਰੂ ਜੀ ਬਲਵੰਡ ਦੀ ਬੇਨਤੀ ਸੁਣ ਕੇ ਕਹਿਣ ਲੱਗੇ ਕਿ ਹੇ ਬਲਵੰਡ ! ਤੂੰ ਵੀ ਆਪਣੇ ਭਰਾ ਵਾਂਗ ਵਾਹਿਗੁਰੂ ਦਾ ਜੱਸ ਕੀਰਤਨ ਦੁਆਰਾ ਸੰਗਤਾਂ ਨੂੰ ਸੁਣਾਇਆ ਕਰ, ਤੇਰੇ ਵੀ ਦੁਖ ਦੂਰ ਹੋਣਗੇ, ਕਿਉਂਕਿ ਤੁਹਾਡੀ ਸ਼ੁਰੂ ਤੋਂ ਹੀ ਗੁਰੂ ਘਰ ਨਾਲ ਸਾਂਝ ਚਲੀ ਆ ਰਹੀ ਹੈ, ਪਹਿਲੇ ਸਤਿਗੁਰਾਂ ਦੀ ਹਜ਼ੂਰੀ ਵਿਚ ਭਾਈ ਮਰਦਾਨਾ ਜੀ ਕੀਰਤਨ ਕਰਦੇ ਸੀ, ਦੂਸਰੇ ਗੁਰਾਂ ਵੇਲੇ ਭਾਈ ਦਾਨਾ ਕੀਰਤਨ ਕਰਦਾ ਸੀ, ਤੀਸਰੇ ਅਤੇ ਚੌਥੇ ਗੁਰਾਂ ਵੇਲੇ ਭਾਈ ਦਾਲਾ ਰਬਾਬੀ ਕੀਰਤਨ ਕਰਦਾ ਸੀ, ਹੁਣ ਤੁਸੀਂ ਕੀਰਤਨ ਕਰਨ ਲਈ ਆ ਗਏ ਹੋ। ਸਤਿਗੁਰਾਂ ਦਾ ਹੁਕਮ ਮੰਨ ਕੇ ਬਲਵੰਡ ਨੇ ਸਤਿਗੁਰਾਂ ਦੇ ਅੱਗੇ ਸੀਸ ਨਿਵਾਇਆ। ਸਤਿਗੁਰਾਂ ਨੇ ਲੋੜਾਂ ਪੂਰੀਆਂ ਕਰਨ ਦਾ ਪ੍ਰਬੰਧ ਕਰ ਦਿੱਤਾ ਤੇ ਬਲਵੰਡ ਆਪਣੇ ਭਰਾ ਸੱਤੇ ਨਾਲ ਰਲ ਕੇ ਦੀਵਾਨ ਵਿਚ ਗੁਰਬਾਣੀ ਦਾ ਕੀਰਤਨ ਕਰਨ ਲੱਗਿਆ। ਸਤਿਗੁਰੂ ਜੀ ਨੇ ਸਰੰਦੇ ਦਾ ਸਾਜ਼ ਆਪ ਵਿਉਂਤਿਆ ਤੇ ਬਣਾਇਆ ਸੀ। ਦੀਵਾਨ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਬਣਾਇਆ ਰਬਾਬ ਤੇ ਪੰਚਮ ਪਾਤਸ਼ਾਹ ਜੀ ਦਾ ਸਰੰਦਾ ਤੇ ਜੋੜੀ ਵੱਜਿਆ ਕਰਦੀ ਸੀ। ਬਲਵੰਡ ਨੇ ਸਰੰਦੇ ਨੂੰ ਇਸ ਸੁੰਦਰਤਾ ਨਾਲ ਵਜਾਇਆ ਕਿ ਗੁਰੂ ਜੀ ਪ੍ਰਸੰਨ ਹੋ ਗਏ। ਇਸ ਦੀ ਪੰਡਤਾਈ, ਸੰਗਤ ਵਿਚ ਪ੍ਰਬੀਨਤਾ ਤੇ ਮਿੱਠੀ ਸੁਰ ਉੱਤੇ ਪ੍ਰਸੰਨ ਹੋ ਕੇ ਸਤਿਗੁਰਾਂ ਨੇ ਬਲਵੰਡ ਨੂੰ 'ਰਾਇ' ਦਾ ਖ਼ਿਤਾਬ ਦੇ ਦਿੱਤਾ ਤੇ ਅੱਗੋਂ ਤੋਂ ਬਲਵੰਡ ਦੀ ਥਾਂ ਰਾਇ ਬਲਵੰਡ ਕਹਿ ਕੇ ਬੁਲਾਉਣ ਲੱਗੇ। ਸਤਿਗੁਰੂ ਜੀ ਦੇ ਪਿਆਰ ਤੇ ਦਇਆ ਦ੍ਰਿਸ਼ਟੀ ਕਰਕੇ ਸੰਗਤਾਂ ਵਿਚ ਦੋਵੇਂ ਭਰਾਵਾਂ ਦਾ ਜੱਸ ਹੋਣ ਲੱਗ ਗਿਆ। ਜੋ ਵੀ ਪ੍ਰੇਮੀ ਸਿੱਖ ਸਤਿਗੁਰਾਂ ਦੇ ਦੀਦਾਰ ਕਰਨ ਆਉਂਦਾ ਤੇ ਪਤਾ ਲੱਗਣ 'ਤੇ ਕਿ ਸਤਿਗੁਰੂ ਜੀ ਸੱਤੇ ਤੇ ਰਾਇ ਬਲਵੰਡ ਦੇ ਕੀਰਤਨ ਕਰਨ ਉੱਤੇ ਬਹੁਤ ਪ੍ਰਸੰਨ ਹਨ ਤਾਂ ਉਨ੍ਹਾਂ ਨੂੰ ਵੀ ਸਤਿਕਾਰ ਕੇ ਕੁਝ ਭੇਟਾ, ਸਿੱਖ ਦੇ ਦਿੰਦੇ। ਗੁਣ ਦੀ ਕਦਰ ਅਤੇ ਪਦਾਰਥਾਂ ਦੀ ਪ੍ਰਾਪਤੀ ਦਾ ਪਿਆਰ ਤਾਂ ਹਿਰਦੇ ਵਿਚ ਸੀ, ਇਹ ਦੋਵੇਂ ਚੀਜ਼ਾਂ ਸਤਿਗੁਰਾਂ ਦੀ ਕਿਰਪਾ ਕਰਕੇ ਸੱਤੇ ਤੇ ਰਾਏ ਬਲਵੰਡ ਨੂੰ ਮਿਲ ਰਹੀਆਂ ਸਨ। ਇਹ ਦੋਵੇਂ ਚੀਜ਼ਾਂ ਮਿਲਣ ਕਾਰਨ ਵੀ ਪੂਰਬਲੇ ਕਰਮਾਂ ਕਰਕੇ ਦੋਵੇਂ ਭਰਾ ਚੰਗਾ ਖ਼ਿਆਲ ਨਾ ਲਿਆਏ, ਸਗੋਂ

ਆਪਣੇ ਗੁਣ ਦੀ ਹੰਗਤਾ ਕਰਨ ਲੱਗੇ ਕਿ ਜੇ ਅਸੀਂ ਰਾਗ ਵਿੱਦਿਆ ਗਾਉਂਦੇ ਹਾਂ ਤਾਂ ਸੰਗਤਾਂ ਜ਼ਿਆਦਾ ਆਉਂਦੀਆਂ ਹਨ ਤੇ ਗੁਰੂ ਦਾ ਜੱਸ ਹੁੰਦਾ ਹੈ, ਜੇ ਅਸੀਂ ਰਾਗ ਵਿੱਦਿਆ ਨਾ ਗਾਉਣਾ ਕਰੀਏ ਤਾਂ ਲੋਕ ਇਤਨੇ ਮੋਹਿਤ ਹੋ ਕੇ ਗੁਰੂ ਦੁਆਰੇ ਤਰਫ਼ ਕਿਵੇਂ ਤੁਰ ਆਉਣ ਅਤੇ ਲੰਗਰ, ਇਮਾਰਤਾਂ ਤੇ ਸ਼ਹਿਰ ਵਿਚ ਆ ਕੇ ਲੋਕ ਕਿਵੇਂ ਵੱਸਦੇ ਜਾਣ ? ਇਹ ਖ਼ਿਆਲ ਦੋਵੇਂ ਭਰਾਵਾਂ ਦੇ ਅੰਦਰ ਹੀ ਰਿਹਾ, ਸੰਗਤਾਂ ਵਿਚ ਪ੍ਰਗਟ ਨਾ ਕੀਤਾ, ਕੁਝ ਸਮੇਂ ਬਾਅਦ ਇਨ੍ਹਾਂ ਦੀ ਛੋਟੀ ਭੈਣ ਦਾ ਵਿਆਹ (ਨਿਕਾਹ) ਆ ਗਿਆ। ਦੋਵੇਂ ਭਰਾਵਾਂ ਨੇ ਵੀਚਾਰ ਕੀਤੀ ਕਿ ਭੈਣ ਦਾ ਵਿਆਹ ਇਸ ਤਰੀਕੇ ਨਾਲ ਕਰੀਏ ਕਿ ਇਕ ਵਾਰ ਸਾਰੇ ਧਾਕ ਪੈ ਜਾਵੇ, ਕਿਉਂਕਿ ਅਸੀਂ ਪੰਜਵੇਂ ਪਾਤਸ਼ਾਹ ਦੇ ਦਰਬਾਰ ਦੇ ਕੀਰਤਨੀਏ ਹਾਂ, ਜੇ ਅਸੀਂ ਭੈਣ ਦਾ ਵਿਆਹ ਚੰਗੀ ਤਰ੍ਹਾਂ ਸੱਜ ਧੱਜ ਨਾਲ ਨਾ ਕੀਤਾ, ਤਾਂ ਫੇਰ ਸੰਗਤਾਂ ਵਿਚ ਸਾਡੀ ਇੱਜ਼ਤ ਕਿਵੇਂ ਰਹੇਗੀ। ਪਰ ਇਤਨਾ ਧਨ ਪਦਾਰਥ ਵੀ ਸਾਡੇ ਕੋਲ ਨਹੀਂ ਹੈ, ਜੋ ਭੈਣ ਦਾ ਵਿਆਹ ਚੰਗੇ ਠਾਠ ਬਾਠ ਨਾਲ ਕਰੀਏ, ਆਖ਼ਰ ਸੋਚਦਿਆਂ ਇਹ ਵੀਚਾਰ ਫੁਰੀ ਕਿ ਪੰਜਵੇਂ ਪਾਤਸ਼ਾਹ ਜੀ ਦੇ ਕੋਲੋਂ ਧਨ ਮੰਗ ਲਈਏ, ਉਥੇ ਕਿਸੇ ਚੀਜ਼ ਦੀ ਕੀ ਘਾਟ ਹੈ, ਇਹ ਵੀਚਾਰ ਬਣਾ ਕੇ ਦੋਵੇਂ ਭਰਾ ਸਤਿਗੁਰਾਂ ਦੇ ਦਰਬਾਰ ਵਿਚ ਜਾ ਕੇ ਬੇਨਤੀ ਕਰਨ ਲੱਗੇ ਕਿ ਹੇ ਸਤਿਗੁਰੂ ! ਸਾਡੀ ਭੈਣ ਦੇ ਵਿਆਹ ਦਾ ਕਾਰਜ ਨੇੜੇ ਆ ਗਿਆ ਹੈ, ਹੋਰ ਸਾਰੇ ਵਿਹਾਰ ਤਾਂ ਆਪ ਜੀ ਚਲਾਈ ਜਾਂਦੇ ਹੋ, ਹੁਣ ਸਾਨੂੰ ਸਾਡੀ ਭੈਣ ਦੇ ਵਿਆਹ ਵਾਸਤੇ ਕੁਝ ਮਾਇਆ ਚਾਹੀਦੀ ਹੈ ਤਾਂ ਜੋ ਅਸੀਂ ਪੂਰੇ ਧੂੰਮ ਧੜੱਕੇ ਨਾਲ ਭੈਣ ਦੇ ਵਿਆਹ ਦਾ ਕਾਰਜ ਕਰੀਏ।

ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਪਿਆਰਿਓ ! ਤੁਸੀਂ ਗੁਰੂ ਘਰ ਦੇ ਕੀਰਤਨੀਏ ਹੋ, ਜਿਤਨਾ ਮੰਗੋਗੇ ਉਤਨਾ ਤੁਹਾਨੂੰ ਦੇ ਦੇਵਾਂਗੇ, ਦੋਵਾਂ ਨੇ ਇਸ਼ਾਰੇ ਨਾਲ ਵੀਚਾਰ ਕੀਤੀ ਕਿ ਜੇ ਅਸੀਂ ਆਪਣੇ ਮੂੰਹੋਂ ਮੰਗ ਕੇ ਲਵਾਂਗਾ ਤਾਂ ਹੋ ਸਕਦਾ ਹੈ ਕਿ ਇਤਨਾ ਧਨ ਸਤਿਗੁਰੂ ਜੀ ਦੇਣ ਜਾਂ ਨਾ ਦੇਣ, ਕਿਉਂ ਨਾ ਹੋਵੇ ਵਿਸਾਖੀ ਵਾਲੇ ਦਿਨ ਦੀ ਸਾਰੀ ਭੇਟਾ ਮੰਗ ਲਈਏ। ਇਉਂ ਵੀਚਾਰ ਬਣਾ ਕੇ ਇਹ ਕਹਿਣ ਲੱਗੇ ਕਿ ਸਤਿਗੁਰੂ ਜੀ ਅਸੀਂ ਇਉਂ ਨਹੀਂ ਧਨ ਲੈਂਦੇ, ਵਿਸਾਖੀ ਦਾ ਜੋੜ ਮੇਲਾ ਕੁਝ ਦਿਨਾਂ ਤਕ ਆ ਰਿਹਾ ਹੈ, ਉਸ ਦਿਨ ਦੀ ਸਾਰੀ ਭੇਟਾ ਸਾਨੂੰ ਬਖ਼ਸ਼ ਦਿਓ, ਸਾਡਾ ਕਾਰਜ ਹੋ ਜਾਵੇਗਾ।

ਸਤਿਗੁਰੂ ਜੀ ਕਹਿਣ ਲੱਗੇ ਕਿ ਕਦੇ ਸੰਗਤ ਜ਼ਿਆਦਾ ਆ ਜਾਂਦੀ ਹੈ, ਕਦੇ ਸੰਗਤ ਥੋੜ੍ਹੀ ਆਉਂਦੀ ਹੈ। ਤੁਸੀਂ ਚੜ੍ਹਾਵੇ ਦੀ ਇੱਛਾ ਨਾ ਰੱਖੋ, ਜੋ ਕੁਝ ਮੰਗਣਾ ਹੈ, ਉਹ ਮੰਗ ਲਵੋ, ਤੁਹਾਨੂੰ ਗੁਰੂ ਨਾਨਕ ਦੇ ਦਰਬਾਰ ਵਿੱਚੋਂ ਸਭ ਕੁਝ ਦੇ ਦੇਵਾਂਗੇ, ਦੋਵੇਂ ਭਰਾਵਾਂ ਨੇ ਵਿਸਾਖੀ ਵਾਲੇ ਦਿਨ ਦਾ ਚੜ੍ਹਾਵਾ ਹੀ ਫੇਰ ਮੰਗ ਲਿਆ। ਸਤਿਗੁਰੂ ਜੀ ਕਹਿਣ ਲੱਗੇ ਠੀਕ ਹੈ, ਜਿਤਨੀ ਭੇਟਾ ਹੋਈ ਉਤਨੀ ਤੁਸੀਂ ਲੈ ਜਾਣਾ। ਪਰ ਵਿਸਾਖੀ ਵਾਲੇ ਦਿਨ ਕੇਵਲ ੧੦੦ (ਸੌ) ਰੁਪਿਆ ਹੀ ਭੇਟਾ ਹੋਈ, ਸਤਿਗੁਰਾਂ ਨੇ ਸੰਧਿਆ ਦੇ ਵਕਤ ਦੋਵੇਂ ਭਰਾਵਾਂ ਨੂੰ ਆਪਣੇ ਕੋਲ ਬੁਲਾ ਕੇ ਕਿਹਾ ਕਿ ਇਹ ਭੇਟਾ ਲੈ ਜਾਉ। ਇਨ੍ਹਾਂ ਨੇ ੧੦੦ (ਸੌ) ਰੁਪਏ ਲੈਣ ਤੋਂ ਇਨਕਾਰ ਕਰ ਦਿੱਤਾ ਤੇ ਕਹਿਣ ਲੱਗੇ ਕਿ ਇਹਦੇ ਨਾਲ ਅਸੀਂ ਕੀ ਲੜਕੀ ਦਾ ਵਿਆਹ ਕਰ ਲਵਾਂਗੇ, ਸਤਿਗੁਰੂ ਜੀ ਤਾਂ ਉਨ੍ਹਾਂ ਦੇ ਗੁਣ ਦੀ ਕਦਰ ਕਰਦੇ ਸੀ, ਉਹ ਦੋਵੇਂ ਸਮਝ ਗਏ ਕਿ ਸਾਡੇ ਕੀਰਤਨ ਕਰਨੇ ਕਰਕੇ ਹੀ ਗੁਰੂ ਦਾ ਜੱਸ ਹੋ ਰਿਹਾ ਹੈ। ਸਤਿਗੁਰੂ ਜੀ ਤਾਂ ਸੰਸਾਰ ਵਿਚ ਭੈੜੀਆਂ ਰਸਮਾਂ ਨੂੰ ਰੋਕਣ ਵਾਲੇ, ਕਦ ਪਸੰਦ ਕਰਦੇ ਸੀ ਕਿ ਝੂਠੇ ਦਿਖਾਵੇ ਉੱਤੇ ਸੰਗਤਾਂ, ਗੁਰੂ ਘਰ ਦਾ ਪਦਾਰਥ ਖ਼ਰਚ ਹੋਵੇ, ਜਿਸ ਦੇ ਨਾਂ ਮਿਲਣ ਕਰਕੇ ਥੋੜ੍ਹੇ ਦਿਨ ਹੋਏ ਤਾਂ ਸੱਤੇ ਬਲਵੰਡ ਵਰਗੇ ਗੁਣੀ ਵੀ ਦਰ ਦਰ ਰੁਲ ਰਹੇ ਸਨ ਅਤੇ ਇਸ ਵੇਲੇ ਵੀ ਅਨੇਕਾਂ ਗ਼ਰੀਬ ਦੁਖ ਭਰ ਰਹੇ ਸਨ। ਜਿਸ ਧਨ ਨੂੰ ਸਤਿਗੁਰੂ ਜੀ ਦੁਖ ਦੂਰ ਕਰਨੇ ਲਈ, ਸੇਵਾ ਤੇ ਉਪਕਾਰ ਲਈ ਵਰਤਦੇ ਸੀ, ਉਹ ਧਨ ਥਹੁ ਸਿਰ ਲੱਗ ਰਿਹਾ ਸੀ ਤੇ ਇਨ੍ਹਾਂ ਦੇ ਢੰਗ ਸੁਆਰਥ ਲਈ ਜਿਤਨਾ ਮੁਨਾਸਬ ਸੀ ਮਿਲ ਚੁੱਕਾ ਸੀ, ਸਤਿਗੁਰੂ ਜੀ ਨੇ ਪਿਆਰ ਨਾਲ ਸਮਝਾਇਆ ਕਿ ਹੇ ਪਿਆਰਿਓ ! ਇਹ ਧਨ ਨਾ ਮੋੜੋ ਤੇ ਆਪਣਾ ਕਾਰਜ ਕਰੋ, ਮੋੜਨਾ ਚੰਗਾ ਨਹੀਂ, ਇਸ ਨਾਲ ਕਾਰਜ ਸੋਹਣਾ ਹੋ ਜਾਵੇਗਾ, ਤੁਹਾਡੀ ਉਦਾਰਤਾ ਕੀਰਤਨ

ਵਿਚ ਹੈ, ਪ੍ਰੇਮਾ ਭਗਤੀ ਨਾਲ ਕਰੋ, ਜੱਸ ਦਾ ਦਾਤਾ ਵਾਹਿਗੁਰੂ ਆਪ ਹੀ ਹੈ। ਤੁਸੀਂ ਆਪ ਹੀ ਵਿਸਾਖੀ ਦੀ ਭੇਟਾ ਮੰਗੀ ਹੈ, ਅਸੀਂ ਤਾਂ ਪਹਿਲਾਂ ਹੀ ਕਿਹਾ ਸੀ, ਪਰ ਤੁਸੀਂ ਮੰਨੇ ਨਹੀਂ ਤੁਹਾਡੀ ਪ੍ਰਾਲਬਧ ਹੀ ਐਸੀ ਹੈ।

ਇਹ ਸੁਣ ਕੇ ਦੋਵੇਂ ਭਰਾ ਕਹਿਣ ਲੱਗੇ ਕਿ ਤੁਸੀਂ ਸੰਗਤ ਨੂੰ ਮਾਇਆ ਚੜ੍ਹਾਉਣ ਤੋਂ ਰੋਕ ਦਿੱਤਾ ਹੈ ਕਿ ਅੱਜ ਭੇਟਾ ਮਿਰਾਸੀਆਂ ਨੂੰ ਦੇਣੀ ਹੈ, ਇਸ ਲਈ ਥੋੜ੍ਹੀ ਅਰਪੋ।

ਸਤਿਗੁਰੂ ਜੀ ਕਹਿਣ ਲੱਗੇ ਕਿ ਬਹੁਤੇ ਸੰਕਲਪਾਂ ਵਿਕਲਪਾਂ ਵਿਚ ਮਨ ਨੂੰ ਨਾ ਪਾਵੋ, ਇਹ ਸੌ ਰੁਪਿਆ ਹੀ ਲੈ ਜਾਉ, ਜੇਕਰ ਹੋਰ ਚੀਜ਼ ਦੀ ਲੋੜ ਹੋਈ ਤਾਂ ਉਹ ਵੀ ਭੇਜ ਦੇਵਾਂਗੇ।

ਜਦ ਗੁਰੂ ਸਾਹਿਬ ਜੀ ਨੇ ਦੁਬਾਰਾ ਕਿਹਾ ਤਾਂ ਸੌ ਰੁਪਇਆ ਤਾਂ ਫੜ ਲਿਆ, ਪਰ ਨਰਾਜ਼ ਹੋ ਕੇ ਗੁਰੂ ਸਾਹਿਬ ਜੀ ਦੀ ਨਿੰਦਿਆ ਕਰਦੇ ਹੋਏ ਘਰੇ ਚਲੇ ਗਏ ਤੇ ਰੁੱਸ ਕੇ ਬਹਿ ਗਏ ਅਤੇ ਕਹਿਣ ਲੱਗੇ ਕਿ ਜੇ ਗੁਰੂ ਸਾਡੇ ਕੰਮ ਨਹੀਂ ਆਇਆ ਤਾਂ ਅਸਾਂ ਵੀ ਗੁਰੂ ਤੋਂ ਕੀ ਲੈਣਾ ਹੈ। ਅੱਜ ਤੋਂ ਅਸੀਂ ਗੁਰੂ ਦਰਬਾਰ ਵਿਚ ਜਾਣਾ ਹੀਂ ਨਹੀਂ ਹੈ। ਆਪਣੇ ਘਰ ਵਿਚ ਹੀ ਬੈਠਾਂਗੇ। ਗੁਰੂ ਆਪਣੀ ਪੂਜਾ ਕਰਾਉਣ ਵਾਸਤੇ ਆ ਬੈਠਦਾ, ਸੰਗਤਾਂ ਵਿਚ ਪ੍ਰੇਮ ਅਸੀਂ ਪੈਦਾ ਕਰਦੇ ਹਾਂ, ਸੰਗਤਾਂ ਨੂੰ ਗੁਰੂ ਵੱਲ ਅਸੀਂ ਖਿੱਚਦੇ ਅਤੇ ਪਦਾਰਥਾਂ ਨੂੰ ਆਕਰਖ ਕਰਦੇ ਅਸੀਂ ਮਰੇ ਰਹਿੰਦੇ ਹਾਂ ਤੇ ਗੁਰੂ ਨੇ ਸਾਡੀ ਕੱਖ ਵੀ ਕਦਰ ਨਹੀਂ ਪਾਈ। ਹੁਣ ਵੇਖਾਂਗੇ, ਜਦੋਂ ਗੁਰੂ ਗੁਰਿਆਈ ਕਰ ਲਵੇਗਾ, ਅਸੀਂ ਜਿਸ ਸੋਢੀ ਦੇ ਅੱਗੇ ਸਾਜ਼ ਖੋਲ੍ਹਾਂਗੇ, ਉਸੇ ਨੂੰ ਗੁਰੂ ਬਣਾ ਦਿਖਾਵਾਂਗੇ। ਇਸ ਤਰ੍ਹਾਂ ਦੇ ਅਪਮਾਨ ਜਨਕ ਤੇ ਹਉਮੈ ਵਾਲੇ ਬਚਨ ਕਹਿ ਕੇ ਘਰ ਬੈਠ ਗਏ। ਦੂਸਰੇ ਦਿਨ ਜਦ ਦੀਵਾਨ ਵਿਚ ਕੀਰਤਨ ਕਰਨ ਲਈ ਨਾ ਆਏ, ਤਾਂ ਸਤਿਗੁਰਾਂ ਨੇ ਭਾਈ ਗੁਰਦਾਸ ਜੀ ਨੂੰ ਉਨ੍ਹਾਂ ਦੇ ਘਰ ਸੱਦਣ ਵਾਸਤੇ ਭੇਜਿਆ, ਪਰ ਉਹ ਨਾ ਆਏ, ਸਗੋਂ ਕਹਿਣ ਲੱਗੇ ਕਿ ਵੇਖਿਆ ਗੁਰੂ ਨੂੰ ਅੱਜ ਪਤਾ ਲੱਗਿਆ ਹੈ ਅਤੇ ਅੱਗੇ ਅੱਗੇ ਹੋਰ ਪਤਾ ਲੱਗੇਗਾ ਕਿ ਗੁਰੂ ਕੀਹ ਸੀ ਤੇ ਅਸੀਂ ਉਸ ਦੀ ਗੁਰਿਆਈ ਕਾਇਮ ਕਰਨ ਵਿਚ ਕੀਹ ਸੀ, ਹੁਣ ਇਕੱਲੇ ਬੈਠੇ ਹੋਣਗੇ ਸਿੱਖ ਕੋਈ ਆਇਆ ਨਹੀਂ ਹੋਣਾ, ਸਾਡੀ ਹੀ ਮਹਿਮਾ ਸੀ ਜਿਸ ਨੇ ਗੁਰੂ ਬਣਾ ਦਿੱਤਾ ਸੀ, ਅੱਜ ਮਹਿਮਾ ਕੌਣ ਕਰੇ ਤੇ ਗੁਰੂ ਕੌਣ ਬਣਾਵੇ। ਭਾਈ ਗੁਰਦਾਸ ਜੀ ਨੇ ਸਮਝਾਇਆ ਕਿ ਇਹੋ ਜਿਹੇ ਅਪਮਾਨ ਤੇ ਹੰਗਤਾ ਵਾਲੇ ਬਚਨ ਸਰਬੱਗ ਗੁਰੂ ਨੂੰ ਨਹੀਂ ਕਹੀਦੇ। ਗੁਰੂ ਤੁਹਾਡੇ ਉੱਤੇ ਪ੍ਰਸੰਨ ਹਨ, ਇਸ ਗੱਲ ਦਾ ਲਾਭ ਉਠਾਉ, ਅਨਾਦਰ ਕਰਕੇ ਆਪਣਾ ਆਦਰ ਨਾ ਗੁਆਉ। ਇਹ ਸੁਣ ਕੇ ਵੀ ਉਨ੍ਹਾਂ ਨੇ ਕੋਈ ਪ੍ਰਵਾਹ ਨਾ ਕੀਤੀ ਅਤੇ ਭਾਈ ਗੁਰਦਾਸ ਜੀ ਨੂੰ ਜਵਾਬ ਦੇ ਦਿੱਤਾ ਕਿ ਅਸੀਂ ਨਹੀਂ ਆ ਸਕਦੇ। ਭਾਈ ਗੁਰਦਾਸ ਜੀ ਨੇ ਸਾਰੀ ਵਾਰਤਾ ਸਤਿਗੁਰਾਂ ਨੂੰ ਆ ਸੁਣਾਈ।

ਖਿਮਾ ਸਰੂਪ ਸਤਿਗੁਰਾਂ ਨੇ ਆਪਣੇ ਪ੍ਰਤੀ ਅਪਮਾਨ ਜਨਕ ਸ਼ਬਦ ਸੁਣ ਕੇ ਕੁਝ ਨਹੀਂ ਕਿਹਾ, ਸਗੋਂ ਮੁਸਕਰਾ ਕੇ ਬਾਬਾ ਬੁੱਢਾ ਜੀ ਨੂੰ ਕਹਿਣ ਲੱਗੇ ਤੁਸੀਂ ਸੱਤੇ ਤੇ ਰਾਇ ਬਲਵੰਡ ਨੂੰ ਬੁਲਾ ਕੇ ਲਿਆਉ, ਅਸੀਂ ਸ਼ਬਦ ਦੇ ਰਸੀਏ ਹਾਂ, ਸ਼ਬਦ ਦੇ ਰਸ ਬੰਨ੍ਹਣ ਵਾਲਿਆਂ ਨੂੰ ਮਨਾ ਕੇ ਲਿਆਓ! ਗੁਰਾਂ ਦਾ ਹੁਕਮ ਮੰਨ ਕੇ ਬਾਬਾ ਬੁੱਢਾ ਜੀ ਗਏ ਤੇ ਕਹਿਣ ਲੱਗੇ ਕਿ ਤੁਹਾਨੂੰ ਗੁਰਾਂ ਪ੍ਰਤੀ ਆਪਣੇ ਹਿਰਦੇ ਵਿਚ ਮਾਇਆ ਵਾਸਤੇ ਨਰਾਜ਼ਗੀ ਨਹੀਂ ਧਾਰਨੀ ਚਾਹੀਦੀ, ਚਲੋ ਜਿਤਨੀ ਤੁਸੀਂ ਕਹੋਗੇ ਉਤਨੀ ਤੁਹਾਨੂੰ ਮਾਇਆ ਦਿਵਾ ਦੇਵਾਂਗੇ, ਤੁਸੀਂ ਚੱਲ ਕੇ ਕੀਰਤਨ ਕਰੋ, ਗੁਰੂ ਨਾਨਕ ਦਾ ਖ਼ਜ਼ਾਨਾ ਅਤੁੱਟ ਹੈ। ਸਾਰੇ ਕਾਰਜ ਕਰਨ ਵਾਲਾ ਪਰਮੇਸ਼ਰ ਹੈ, ਜਿਸ ਦਾ ਗੁਰੂ ਦੇ ਸਿਰ 'ਤੇ ਹੱਥ ਹੈ, ਤੁਸੀਂ ਗੁਰੂ ਜੀ ਨੂੰ ਕੇਵਲ ਸ਼ਬਦ ਕਰਕੇ ਚੰਗੇ ਲੱਗਦੇ ਹੋ, ਚੰਗਿਆਈ ਲੈ ਲਵੋ, ਹੰਕਾਰ ਕਰਕੇ ਆਪਣੇ ਬਣੇ ਹੋਏ ਸਤਿਕਾਰ ਦੀ ਹਾਨੀ ਨਾ ਕਰਾਉ, ਪਰ ਉਨ੍ਹਾਂ ਨੇ ਇਕ ਵੀ ਨਾ ਮੰਨੀ।

ਸਗੋਂ ਅੱਗੋਂ ਦੋਵੇਂ ਭਰਾ ਕਹਿਣ ਲੱਗੇ ਕਿ ਜਿਸ ਖ਼ਜ਼ਾਨੇ ਨੂੰ ਅਤੁੱਟ ਕਹਿੰਦੇ ਹੋ, ਸਾਨੂੰ ਤਾਂ ਉਸ ਖ਼ਜ਼ਾਨੇ ਦਾ ਪਤਾ ਨਹੀਂ ਲੱਗਿਆ ਕਿ ਕਿਥੇ ਰੱਖਿਆ ਹੋਇਆ ਹੈ ? ਅਸੀਂ ਤਾਂ ਇਤਨੇ ਸਾਲ ਐਵੇਂ ਗਵਾ ਕੇ ਕੇਵਲ

ਇਕ ਸੌ ਰੁਪਏ ਹੀ ਪਾਇਆ ਹੈ। ਹੁਣ ਅਸੀਂ ਐਸੇ ਗੁਰੂ ਦੇ ਕੋਲ ਨਹੀਂ ਜਾਵਾਂਗੇ ਭਾਵੇਂ ਜਿਤਨਾ ਮਰਜ਼ੀ ਯਤਨ ਕਰ ਲੈਣ।

ਜਦੋਂ ਸਾਰੀ ਵਾਰਤਾ ਬਾਬਾ ਬੁੱਢਾ ਜੀ ਨੇ ਸਤਿਗੁਰਾਂ ਦੇ ਕੋਲ ਆ ਕੇ ਦੱਸੀ ਤਾਂ ਇਸ ਤਰ੍ਹਾਂ ਦੇ ਅਪਮਾਨ ਵਾਲੇ ਬਚਨ ਸੁਣ ਕੇ ਵੀ ਖਿਮਾ ਸਰੂਪ ਤੇ ਆਪਣਾ ਦੀਨ ਦਇਆਲ ਵਾਲਾ ਬਿਰਧ ਜਾਣ ਕੇ ਸਤਿਗੁਰੂ ਜੀ ਨੇ ਆਪ ਚੱਲਣ ਦੀ ਵੀਚਾਰ ਕੀਤੀ, ਜੋ ਸਤਿਗੁਰੂ ਜੀ ਜਗ ਤਾਰਨ ਵਾਸਤੇ ਆਏ ਹਨ, ਸ਼ਬਦ ਬ੍ਰਹਮ ਦਾ ਰੂਪ ਬਾਣੀ ਦੇ ਰਚਨਹਾਰ ਹਨ। ਐਸੇ ਸਤਿਗੁਰੂ ਜੀ ਆਪ ਰੁੱਸੇ ਹੋਏ ਕੀਰਤਨੀਆਂ ਨੂੰ ਮਨਾਉਣ ਲਈ ਚੱਲੇ ਹਨ, ਕਿਉਂਕਿ ਜਿਨ੍ਹਾਂ ਸਤਿਗੁਰਾਂ ਤੋਂ ਰਾਗ ਨੂੰ ਸਾਰਾ ਬਲ ਤੇ ਤਾਨ ਪ੍ਰਾਪਤ ਹੈ, ਸੰਗਤ ਵੀ ਹੈਰਾਨ ਹੈ ਕਿ ਸਤਿਗੁਰੂ ਜੀ ਆਪ ਕਿਉਂ ਜਾਣ ਲੱਗੇ ਹਨ, ਜਿਨ੍ਹਾਂ ਦੇ ਅੰਦਰ ਮੈਂ-ਮੇਰੀ ਦੀ ਫੇਰੀ ਨਹੀਂ ਹੈ। ਐਸੇ ਸਤਿਗੁਰਾਂ ਨੇ ਉਨ੍ਹਾਂ ਦੇ ਔਗੁਣ ਵੱਲ ਨਹੀਂ ਵੇਖਿਆ, ਸਗੋਂ ਉਨ੍ਹਾਂ ਦੇ ਗੁਣ ਨਾਲ ਪਿਆਰ ਕੀਤਾ।

ਪਰ ਉਹ ਸਮਝਦੇ ਸਨ ਕਿ ਗੁਰੂ ਸਾਨੂੰ ਪ੍ਰੇਮ ਨਾਲ ਅਪਨਾ ਰਿਹਾ ਹੈ, ਕਿਉਂਕਿ ਗੁਰੂ ਨੂੰ ਸਾਡੇ ਤਕ ਗ਼ਰਜ਼ ਹੈ, ਆਪਣੀ ਵਡਿਆਈ ਕਰਾਉਣ ਦੀ ਇੱਛਾ ਹੈ, ਕਿਉਂਕਿ ਸਾਡੇ ਤੋਂ ਬਗ਼ੈਰ ਗੁਰੂ ਦਾ ਕਾਜ ਨਹੀਂ ਸਰਦਾ, ਇਸ ਕਰਕੇ ਆਪ ਗੁਰੂ ਸਾਡੇ ਵੱਲ ਆ ਰਿਹਾ ਹੈ, ਹੁਣ ਵਕਤ ਹੈ, ਅੜਿੱਕਾ ਡਾਹੋ ਤੇ ਤਣੁਕਾ ਦਿਓ ਤੇ ਫੇਰ ਸਦਾ ਲਈ ਸਾਡਾ ਪਾਸਾ ਉੱਚਾ ਹੋ ਜਾਵੇਗਾ, ਗੁਰੂ ਇਤਨਾ ਸਾਫ਼ ਹੋ ਕੇ ਸਾਡੇ ਨਾਲ ਚੱਲੇਗਾ ਕਿ ਮਨ ਮੰਨੇ ਮਨੋਰਥ ਪੂਰੇ ਸਿੱਧ ਕਰਾਇਆ ਕਰਾਂਗੇ।

ਸਤਿਗੁਰੂ ਜੀ ਭਾਈ ਸਾਲ੍ਹੋ ਦੀ ਧਰਮਸਾਲ ਦੇ ਕੋਲ ਸੱਤੇ ਤੇ ਰਾਇ ਬਲਵੰਡ ਦੇ ਘਰ ਅੱਗੇ ਜਾ ਖੜੋਤੇ, ਪਰ ਉਨ੍ਹਾਂ ਦੋਹਾਂ ਦੀਆਂ ਲੋਥਾਂ ਜੀਵਨ, ਗਿਆਨ ਦੇ ਸੂਰਜ ਗੁਰਾਂ ਦੇ ਅੱਗੇ ਆਦਰ ਕਰਨ ਨੂੰ ਨਹੀਂ ਉੱਠੀਆਂ, ਉਹ ਦਾਤਾ ਸਤਿਗੁਰੂ ਸ਼ਬਦ ਦੇ ਅਰਥ ਤੇ ਪਿਆਰ ਦੇ ਕਾਰਨ ਆਦਰ ਕਰਨ ਆਇਆ ਹੈ। ਪਰ ਉਨ੍ਹਾਂ ਵਿਚ ਮਾਨ, ਹੱਠ ਤੇ ਹੈਂਕੜ ਨੇ ਉਨ੍ਹਾਂ ਨੂੰ ਇਤਨਾ ਨਹੀਂ ਕਰਨ ਦਿੱਤਾ ਕਿ ਘੱਟ ਤੋਂ ਘੱਟ ਗੁਰੂ ਘਰ ਦੇ ਖਾਂਦੇ ਲੂਣ ਦੀ ਲਾਜ ਹੀ ਪਏ ਤੇ ਸਤਿਗੁਰਾਂ ਦੇ ਸਤਿਕਾਰ ਲਈ ਜੀ ਆਇਆਂ ਹੀ ਆਖ ਦੇਣ। ਐਸੇ ਸਤਿਗੁਰੂ ਜੀ ਧੰਨ ਹਨ, ਜਿਸ ਸਤਿਗੁਰਾਂ ਵਿਚ ਇਤਨੀ ਖਿਮਾ, ਧੀਰਜ ਤੇ ਪਿਆਰ ਹੈ।

ਸਤਿਗੁਰੂ ਜੀ ਨੇ ਬੜੇ ਪ੍ਰੇਮ ਨਾਲ ਕਿਹਾ ਕਿ ਹੇ ਸ਼ਬਦ ਦੇ ਸੇਵਕੋ ! ਤੁਸੀਂ ਨਰਾਜ਼ ਕਿਉਂ ਹੋ ਗਏ, ਦੀਵਾਨ ਵਿਚ ਅੱਜ ਸੰਗਤਾਂ ਨੂੰ ਦਰਸ਼ਨ ਕਿਉਂ ਨਹੀਂ ਦਿੱਤੇ ? ਕੀ ਪਦਾਰਥਾਂ ਪਿੱਛੇ ਕ੍ਰੋਧ ਕੀਤਾ ਹੈ ? ਪਦਾਰਥ ਆਉਣ ਜਾਣ ਵਾਲੀ ਸ਼ੈ ਹੈ, ਜਿਤਨਾ ਪ੍ਰਾਲਬਧ ਅਨੁਸਾਰ ਮਿਲਿਆ ਹੈ, ਇਸ ਨਾਲ ਕਾਰਜ ਕਰੋ, ਹੋਰ ਲੋੜ ਪਵੇਗੀ, ਫੇਰ ਹੋਰ ਆ ਜਾਵੇਗਾ, ਇਉਂ ਇਹ ਤਾਂ ਤੁਰਦਾ ਫਿਰਦਾ ਗੇੜ ਹੈ।

ਅੱਗੋਂ ਕ੍ਰੋਧ ਭਰੇ ਬਚਨਾਂ ਨਾਲ ਕਹਿਣ ਲੱਗੇ ਕਿ ਤੁਹਾਡੇ ਖ਼ਜ਼ਾਨੇ ਨਿੱਤ ਭਰੇ ਸੁਣੀਦੇ ਸਨ, ਪਰ ਉਹ ਖ਼ਜ਼ਾਨਾ ਵੇਖਿਆ ਕੋਈ ਵੀ ਨਹੀਂ ਹੈ, ਬਰਤਨ ਹੀ ਮੂਧੇ ਰਹੇ, ਲੱਖਾਂ ਆਏ ਤੇ ਗਏ, ਟਿਕਿਆ ਕੱਖ ਨਾ। ਉਹ ਗੁਰੂ ਨਾਨਕ ਦਾ ਖ਼ਜ਼ਾਨਾ ਕਿਹੜੇ ਥਾਵਾਂ ਵਿਚ ਦੱਬਿਆ ਹੋਇਆ ਹੈ ? ਅਸੀਂ ਹੁਣ ਕਿਸੇ ਹੋਰ ਥਾਂ ਨਿਵਾਸ ਕਰਾਂਗੇ, ਕਿਸੇ ਕਦਰ ਵਾਲੇ ਨੂੰ ਤਾਨਾਂ ਸੁਣਾਵਾਂਗੇ ਤੇ ਆਪਣੇ ਘਰ ਦਾ ਗੁਜ਼ਾਰਾ ਚਲਾਵਾਂਗੇ, ਜਿਤਨਾ ਚਿਰ ਤੁਹਾਡੇ ਕੋਲ ਰਹੇ ਹਾਂ, ਅਸੀਂ ਤਾਂ ਆਪਣੀ ਵਿੱਦਿਆ ਦਾ ਨਾਸ਼ ਹੀ ਕੀਤਾ ਹੈ।

ਤੁਹਾਡਾ ਚੇਤਾ ਵਿਸਰ ਗਿਆ ਹੈ, ਵਰ੍ਹਿਆਂ ਬੱਧੀ ਗੁਰੂ ਨਾਨਕ ਦੇਵ ਜੀ ਨੂੰ ਕਿਸ ਨੇ ਜਾਣਿਆ ਸੀ, ਜਦੋਂ ਸਾਡੇ ਵੱਡੇ ਭਾਈ ਮਰਦਾਨੇ ਨੇ ਕੀਰਤਨ ਕੀਤਾ ਤਾਂ ਤੁਹਾਡੇ ਵੱਡੇ ਸਤਿਗੁਰਾਂ ਦਾ ਦੇਸ਼ਾਂ ਦੇਸ਼ਾਂਤ੍ਰਾਂ ਵਿਚ ਆਦਰ ਹੋਇਆ, ਇਸੇ ਤਰ੍ਹਾਂ ਤੁਹਾਡੇ ਵੱਡੇ ਸਤਿਗੁਰੂ ਅੰਗਦ ਦੇਵ ਜੀ ਨੂੰ ਭਾਈ ਦਾਨਾ ਜੀ ਨੇ ਪ੍ਰਗਟ ਕੀਤਾ ਤੀਸਰੇ ਸਤਿਗੁਰਾਂ ਨੂੰ ਅਤੇ ਤੁਹਾਡੇ ਪਿਤਾ ਚੌਥੇ ਪਾਤਸ਼ਾਹ ਕੋਲ ਵੀ ਭਾਈ ਦਾਲਾ ਰਬਾਬੀ ਦਾ ਕੀਰਤਨ ਹੁੰਦਾ ਜਾਣ ਕੇ ਸੰਗਤ ਆਉਂਦੀ ਸੀ, ਹੁਣ ਤੁਹਾਡਾ ਜਸ ਵੀ ਦੂਰ ਦੂਰ ਤਕ ਅਸੀਂ ਫੈਲਾਉਣ ਵਾਲੇ ਹਾਂ, ਪਰ ਤੁਸੀਂ ਸਾਡੀ ਕੋਈ ਵੀ ਕਦਰ ਨਹੀਂ ਕੀਤੀ।

ਐਸੇ ਨਿੰਦਿਆ ਭਰੇ ਬਚਨ ਸੁਣ ਕੇ ਸਤਿਗੁਰੂ ਜੀ ਆਪਣੇ ਅਪਮਾਨ 'ਤੇ ਤਾਂ ਖਿਮਾ ਰੂਪ ਰਹੇ, ਪਰ ਗੁਰੂ ਨਾਨਕ, ਗੁਰੂ ਅੰਗਦ ਦੇਵ ਜੀ ਤੋਂ ਆਦਿ ਚਾਰੇ ਗੁਰਾਂ ਦੀ ਇਤਨੀ ਚੁੱਭਵੀਂ ਨਿੰਦਿਆ ਆਪਣੀ ਅਨਿੰਨ ਭਗਤੀ ਦੀ ਮਰਯਾਦਾ ਦੇ ਉਲਟ ਦਿਸੀ ਅਤੇ ਸਤਿਗੁਰੂ ਜੀ ਇਹ ਬਚਨ ਆਖ ਕੇ ਘਰੋਂ ਬਾਹਰ ਆ ਗਏ, 'ਏਹ ਤਾਂ ਫਿੱਟ ਗਏ ਹਨ' ਭਾਵ ਜਿਸ ਮੁਖ ਨਾਲ ਬੇਦੀ ਕੁਲ ਦੇ ਸਤਿਗੁਰੂ ਜੀ ਦੀ ਨਿੰਦਿਆ ਕੀਤੀ ਹੈ, ਤੁਹਾਡਾ ਮੂੰਹ ਪੱਕ ਜਾਵੇਗਾ, ਤੁਹਾਡੀ ਦੇਹ ਫਿਟ ਜਾਵੇਗੀ, ਸਰੀਰ ਤੇ ਕੋੜ੍ਹ ਦਾ ਰੋਗ ਹੋ ਜਾਵੇਗਾ, ਅੱਜ ਤੋਂ ਕੋਈ ਵੀ ਸਿੱਖ ਤੁਹਾਨੂੰ ਮੂੰਹ ਨਹੀਂ ਲਾਵੇਗਾ, ਜੇ ਕੋਈ ਵੀ ਤੁਹਾਡੀ ਸਾਡੇ ਕੋਲ ਫ਼ਰਿਆਦ ਕਰੇਗਾ ਤਾਂ ਉਸ ਦਾ ਕਾਲਾ ਮੂੰਹ ਕਰ ਕੇ ਖੋਤੇ ਉੱਤੇ ਚੜ੍ਹਾਅ ਕੇ ਗਲੀ ਗਲੀ ਵਿਚ ਫੇਰਿਆ ਜਾਵੇਗਾ।

ਇਸ ਤਰ੍ਹਾਂ ਦੇ ਬਚਨ ਡੂੰਮਾਂ ਨੂੰ ਆਖ ਕੇ ਸਤਿਗੁਰੂ ਜੀ ਅਠਸਠ ਘਾਟ ਵਾਲੀ ਜਗ੍ਹਾ ਉੱਤੇ ਪਹੁੰਚੇ ਅਤੇ ਸਭ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਜਦੋਂ ਸੰਗਤਾਂ ਨੂੰ ਪਤਾ ਲੱਗਿਆ ਕਿ ਸੱਤੇ ਤੇ ਬਲਵੰਡ ਨੇ ਗੁਰਾਂ ਦਾ ਵੀ ਸਤਿਕਾਰ ਨਹੀਂ ਕਰਿਆ ਤਾਂ ਸਾਰੇ ਸੀਨਿਆਂ ਵਿੱਚੋਂ ਧ੍ਰਿਕਾਰ ਨਿਕਲੀ। ਸਤਿਗੁਰਾਂ ਨੇ ਸਹਿਜ ਨਾਲ ਕਿਹਾ ਕਿ ਆਉ ਸੰਗਤ ਜੀ ! ਵਾਹਿਗੁਰੂ ਦੀ ਮਹਿਮਾ ਕਰੀਏ, ਹੁਣ ਤੁਸੀਂ ਹੀ ਕੀਰਤਨ ਕਰਨਾ ਹੈ, ਤੁਹਾਨੂੰ ਰਾਗ ਵਿੱਦਿਆ ਆ ਜਾਵੇਗੀ, ਆਉ ਸਾਜ਼ ਫੜ ਕੇ ਕੀਰਤਨ ਸ਼ੁਰੂ ਕਰ ਦਿਓ। ਉਸ ਸਮੇਂ ਸਤਿਗੁਰਾਂ ਦਾ ਹੁਕਮ ਮੰਨ ਕੇ ਬਾਬਾ ਬੁੱਢਾ ਜੀ ਨੇ ਤੰਬੂਰਾ ਫੜ ਲਿਆ, ਭਾਈ ਗੁਰਦਾਸ ਜੀ ਨੇ ਜੋੜੀ ਅਤੇ ਗੁਰੂ ਜੀ ਨੇ ਆਪ ਸਿਰੰਦਾ ਪਕੜ ਕੇ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਐਸਾ ਰਸ ਬਣਿਆ ਕਿ ਸਭਨਾਂ ਨੂੰ ਦੇਸ਼ ਕਾਲ ਹੀ ਭੁੱਲ ਗਿਆ। ਸਿੱਖ ਹੈਰਾਨ ਹੋ ਗਏ ਕਿ ਐਸਾ ਕੀਰਤਨ ਦਾ ਰਸ ਤਾਂ ਕਦੇ ਬਣਿਆ ਹੀ ਨਹੀਂ ਸੀ। ਉਸ ਵੇਲੇ ਸਤਿਗੁਰਾਂ ਨੇ ਬਚਨ ਕੀਤਾ ਕਿ ਜਿਹੜੀ ਭਾਈ ਮਰਦਾਨੇ ਤੇ ਗੁਰੂ ਨਾਨਕ ਨੇ ਕੀਰਤਨ ਕਰਨ ਦੀ ਬਖ਼ਸ਼ਿਸ਼ ਕੀਤੀ ਸੀ, ਉਹ ਰਾਗ ਵਿੱਦਿਆ ਅਸੀਂ ਅੱਜ ਤੋਂ ਸਿੱਖਾਂ ਨੂੰ ਦੇ ਦਿੱਤੀ ਹੈ।[੧] ਅੱਜ ਤੋਂ ਗੁਰੂ ਕੇ ਸਿੱਖਾਂ ਨੇ ਤਮਾਕੂ ਪੀਣ ਵਾਲੇ, ਮੂੰਹ ਸਿਰ ਮੁਨਾਉਣ ਵਾਲੇ (ਮਰਾਸੀਆਂ) ਦੇ ਪਾਸੋਂ ਕਦੇ ਵੀ ਕੀਰਤਨ ਨਹੀਂ ਸੁਣਨਾ। ਇਹ ਘਰ ਘਰ ਵਿਚ ਹੀ ਸ਼ਬਦ ਲਈ ਫਿਰਿਆ ਕਰਨਗੇ, ਇਨ੍ਹਾਂ ਨੂੰ ਕੋਈ ਵੀ ਨਹੀਂ ਪੁੱਛੇਗਾ। ਜੈਸਾ ਕਿ :

**ਡੂਮ ਜਾਤਿ ਪਛੁਤਾਇ ਹੈਂ ਤ੍ਰਿਸਨਾ ਡਹਿਕਾਏ।**
**ਲੀਏ ਸਬਦ ਘਰ ਘਰ ਫਿਰਹਿਂ ਨਹਿਂ ਹੁਇਂ ਤ੍ਰਿਪਤਾਏ।**
**ਪਾਇਂ ਅਨਾਦਰ ਜਿਤ ਕਿਤੀ ਬਿਨ ਕਹੇ ਸੁ ਜਾਵੈਂ।**
**ਤਊ ਨ ਸਿਖ ਮੁਖ ਲਾਇ ਹੈਂ ਦੁਖ ਲਹਿ ਅਕੁਲਾਵੈਂ॥੧੭॥** *(ਰਾਸਿ ੩, ਅਧਿਆਇ ੪੪)*

ਇਸ ਪ੍ਰਕਾਰ ਸਤਿਗੁਰਾਂ ਦੇ ਬਚਨਾਂ ਦੁਆਰਾ ਗੁਰੂ ਕੇ ਸਿੱਖ ਕੀਰਤਨ ਕਰਨ ਲੱਗ ਗਏ ਤੇ ਮੂਰਖ ਡੂੰਮਾਂ ਨੂੰ ਆਪਣੇ ਕਰਮਾਂ ਅਨੁਸਾਰ ਸਜ਼ਾ ਮਿਲ ਗਈ।

ਉਸੇ ਦਿਨ ਤੋਂ ਉਨ੍ਹਾਂ ਦੇ ਸਰੀਰ ਫਿਟ ਗਏ, ਮੂੰਹ ਪੱਕ ਗਏ ਅਤੇ ਸਤਿਗੁਰਾਂ ਦੇ ਬਚਨਾਂ ਦੇ ਡਰ ਕਾਰਨ ਕੋਈ ਵੀ ਸਿੱਖ ਇਨ੍ਹਾਂ ਨੂੰ ਮੂੰਹ ਨਾ ਲਾਵੇ। ਸਾਰੇ ਹੀ ਇਨ੍ਹਾਂ ਨੂੰ ਆਉਂਦਿਆਂ ਵੇਖ ਕੇ ਇੱਧਰ ਉੱਧਰ ਹੋ ਜਾਂਦੇ

---

੧. ਇਥੋਂ ਹੀ ਰਾਗੀਆਂ ਦੀ ਸੰਪਰਦਾ ਚੱਲੀ ਹੈ, ਇਸ ਤੋਂ ਪਹਿਲੇ ਜੋਟੀਆਂ ਦੇ ਸ਼ਬਦ ਮਿਲ ਕੇ ਪੜ੍ਹਨ ਦਾ ਰਿਵਾਜ ਸੰਗਤਾਂ ਵਿਚ ਦੂਸਰੇ ਗੁਰੂ ਸਾਹਿਬਾਂ ਦੇ ਵਕਤ ਤੋਂ ਜਾਰੀ ਸੀ ਅਤੇ ਰਾਗਾਂ ਵਿਚ ਵੀ ਸਿੱਖ ਸੰਗਤਾਂ ਸ਼ਬਦਾਂ ਦਾ ਗਾਇਨ ਕਰਦੀਆਂ ਸਨ, ਪਰੰਤੂ ਅਜੇ ਤਕ ਰਾਗੀਆਂ ਦੀ ਰਬਾਬੀਆਂ ਦੇ ਤਰ੍ਹਾਂ ਸੰਪਰਦਾ ਨਹੀਂ ਚੱਲੀ ਸੀ ਕਿ ਜੋ ਕੇਵਲ ਕੀਰਤਨ ਹੀ ਕਰਿਆ ਕਰਨ ਤੇ ਆਪਣਾ ਸਮਾਂ ਗੁਰਬਾਣੀ ਦੇ ਸ਼ੁੱਧ ਕੰਠ ਕਰਨ ਭਾਵ ਸਮਝਣ ਤੇ ਇੱਕ ਭਾਵ ਦੇ ਅਨੇਕਾਂ ਗੁਰਵਾਕਾਂ ਨੂੰ ਪ੍ਰਮਾਣ ਦੇਣ ਅਤੇ ਜਿਨ੍ਹਾਂ ਰਾਗਾਂ ਵਿਚ ਗੁਰੂ ਸਾਹਿਬ ਜੀ ਨੇ ਬਾਣੀ ਰਚੀ ਹੈ, ਉਨ੍ਹਾਂ ਵਿਚ ਗਾਇਨ ਕਰਨ ਵਿਚ ਖ਼ਰਚ ਕਰਿਆ ਕਰਨ ਤਾਂ ਜੋ ਉਹ ਧਾਰਨਾ ਸਦਾ ਸੁਰਜੀਤ ਰੱਖਣ, ਜਿਨ੍ਹਾਂ ਉੱਤੇ ਸ੍ਰੀ ਗੁਰੂ ਅਰਜਨ ਦੇਵ ਜੀ ਖ਼ੁਦ ਗਾਇਨ ਕਰਦੇ ਸਨ, ਜਿਸ ਦੀ ਕੁੰਜੀ ਗੁਰਾਂ ਨੇ 'ਘਰ' ਪਦ ਵਿਚ ਰੱਖੀ ਹੈ।

ਸਨ। ਇਹ ਕਈ ਸਿੱਖਾਂ ਦੇ ਘਰਾਂ ਵਿਚ ਗਏ, ਕੋਈ ਵੀ ਡਰਦਾ ਇਨ੍ਹਾਂ ਦੀ ਫ਼ਰਿਆਦ ਨਾ ਸੁਣੇ। ਇਹ ਇਕ ਦਰਦਨਾਕ ਨਜ਼ਾਰਾ ਸੀ, ਜਿਨ੍ਹਾਂ ਨੂੰ ਹੱਥੀਂ ਛਾਵਾਂ ਹੋਣ, ਉਨ੍ਹਾਂ ਦੇ ਪਰਛਾਵੇਂ ਤੋਂ ਲੋਕ ਡਰਦੇ ਹਨ। ਜਿਸ ਵੇਲੇ ਦੁਖ ਦੇ ਕਾਰਨ, ਹੰਕਾਰ ਦੂਰ ਹੋ ਗਿਆ ਤਾਂ ਮਨ ਵਿਚ ਪਛਤਾਵਾ ਕਰਨ ਲੱਗ ਪਏ ਕਿ ਅਸੀਂ ਪਦਾਰਥਾਂ ਦੀ ਘਾਟ ਕਾਰਨ, ਧੱਕੇ ਖਾਂਦੇ ਫਿਰਦੇ ਸੀ, ਇਨ੍ਹਾਂ ਗੁਰਾਂ ਨੇ ਸਾਡੇ 'ਤੇ ਤਰਸ ਖਾ ਕੇ ਸਾਨੂੰ ਧਨ ਪਦਾਰਥ ਤੇ ਆਦਰ ਦਿੱਤਾ। ਪਰ ਅਸੀਂ ਕਦਰ ਨਾ ਪਾਈ, ਸਤਿਗੁਰੂ ਜੀ ਆਪ ਚੱਲ ਕੇ ਵੀ ਸਾਡੇ ਘਰ ਆਏ, ਪਰ ਅਸੀਂ ਹੰਕਾਰ ਕਾਰਨ ਉਸ ਵਕਤ ਵੀ ਗੁਰਾਂ ਦਾ ਸਤਿਕਾਰ ਨਾ ਕੀਤਾ। ਇਨ੍ਹਾਂ ਨੇ ਬਹੁਤੇ ਵਾਰ ਭਾਈ ਗੁਰਦਾਸ ਜੀ ਤੇ ਹੋਰ ਗੁਰਸਿੱਖਾਂ ਦੇ ਪਾਸੋਂ ਭਾਈ ਲੱਧੇ ਪਰਉਪਕਾਰੀ ਦੀ ਮਹਿਮਾ ਸੁਣੀ ਸੀ।

ਇਨ੍ਹਾਂ ਨੇ ਸੋਚਿਆ ਕਿ ਭਾਈ ਲੱਧੇ ਦੇ ਕੋਲ ਜਾ ਕੇ ਕੀਤੀ ਭੁੱਲ ਨੂੰ ਬਖ਼ਸ਼ਾਉਣ ਲਈ ਬੇਨਤੀ ਕਰੀਏ, ਕਿਉਂਕਿ ਉਹ ਸਿੱਖ ਪਰਉਪਕਾਰੀ ਹੈ।

ਇਉਂ ਇਹ ਦੋਵੇਂ ਆਪਣੇ ਫਿੱਟੇ ਹੋਏ ਸਰੀਰਾਂ ਨੂੰ ਬਸਤ੍ਰ ਨਾਲ ਢੱਕ ਕੇ ਲਾਹੌਰ ਵੱਲ ਨੂੰ ਚੱਲ ਪਏ। ਲਾਹੌਰ ਪੁੱਜ ਕੇ ਭਾਈ ਲੱਧੇ ਦਾ ਘਰ ਪੁੱਛਿਆ ਅਤੇ ਭਾਈ ਲੱਧੇ ਦੇ ਘਰ ਵੱਲ ਨੂੰ ਤੁਰ ਪਏ। ਜਦ ਭਾਈ ਲੱਧੇ ਨੂੰ ਪਤਾ ਲੱਗਿਆ ਕਿ ਸਤਿਗੁਰਾਂ ਦੇ ਫਿਟਕਾਰੇ (ਗੁਰੂ-ਨਿੰਦਕ) ਡੂੰਮ ਇੱਧਰ ਘਰ ਵੱਲ ਆ ਰਹੇ ਹਨ ਤਾਂ ਭਾਈ ਲੱਧੇ ਨੇ ਦੂਰੋਂ ਹੀ ਵੇਖ ਕੇ ਦਰਵਾਜ਼ਾ ਬੰਦ ਕਰ ਲਿਆ।

ਇਨ੍ਹਾਂ ਦੇ ਹਿਰਦੇ ਵਿੱਚੋਂ ਰਹਿੰਦੀ ਖੂੰਹਦੀ ਧੀਰਜ ਵੀ ਟੁੱਟ ਗਈ, ਉਸੇ ਜਗ੍ਹਾ ਦਰਵਾਜ਼ਾ ਮੱਲ ਕੇ ਬੈਠ ਗਏ ਤੇ ਬੇਨਤੀਆਂ ਕਰਨ ਲੱਗ ਪਏ।

ਹੇ ਭਾਈ ਲੱਧਾ ਜੀ! ਦਰਵਾਜ਼ਾ ਖੋਲ੍ਹੋ, ਅਸੀਂ ਤਾਂ ਤੁਹਾਡੀ ਮਹਿਮਾ ਸੁਣ ਕੇ ਆਏ ਹਾਂ। ਇਥੋਂ ਵਾਪਸ ਨਹੀਂ ਜਾਵਾਂਗੇ ਜਾਂ ਸਾਨੂੰ ਗੁਰਾਂ ਦੇ ਕੋਲੋਂ ਬਖ਼ਸ਼ਾ ਦੇਵੋ, ਨਹੀਂ ਤਾਂ ਇਸੇ ਹੀ ਜਗ੍ਹਾ ਅਸੀਂ ਆਪਣੇ ਪ੍ਰਾਣ ਤਿਆਗ ਦੇਵਾਂਗੇ।

ਜਦ ਇਨ੍ਹਾਂ ਦੋਵੇਂ ਭਰਾਵਾਂ ਨੇ ਇਉਂ ਬੇਨਤੀਆਂ ਕੀਤੀਆਂ ਤਾਂ ਭਾਈ ਲੱਧੇ ਦਾ ਹਿਰਦਾ ਪਰਉਪਕਾਰ ਵਾਲੇ ਸੁਭਾਅ ਅਨੁਸਾਰ ਪ੍ਰਸੰਨਤਾ ਵਿਚ ਆਇਆ ਅਤੇ ਉਨ੍ਹਾਂ ਦੀ ਸਾਰੀ ਵਿਥਿਆ ਸੁਣੀ।

ਸਾਰੀ ਵਿਥਿਆ ਸੁਣ ਕੇ ਭਾਈ ਲੱਧਾ ਜੀ ਕਹਿਣ ਲੱਗੇ ਕਿ ਸਤਿਗੁਰਾਂ ਦਾ ਹੁਕਮ ਕੀ ਹੈ, ਇਹ ਕਹਿਣ ਲੱਗੇ ਕਿ ਸਤਿਗੁਰਾਂ ਦਾ ਹੁਕਮ ਹੈ ਕਿ ਇਨ੍ਹਾਂ ਨੂੰ ਬਖ਼ਸਾਉਣ ਵਾਲੇ ਦਾ ਸਿਰ ਮੂੰਹ ਕਾਲਾ ਕਰਕੇ ਗਧੇ ਤੇ ਚੜ੍ਹਾਵਾਂਗੇ।

ਭਾਈ ਲੱਧਾ ਜੀ ਨੇ ਵੀਚਾਰਿਆ ਕਿ ਜੇ ਗੁਰਾਂ ਦੇ ਪਾਸ ਬੇਨਤੀ ਕਰਨ ਪਹਿਲਾਂ ਚਲਿਆ ਗਿਆ ਤਾਂ ਗੁਰਾਂ ਦੇ ਬਚਨਾਂ ਦੀ ਉਲੰਘਣਾ ਹੋਵੇਗੀ ਅਤੇ ਜੇ ਮੈਂ ਗੁਰਾਂ ਦੇ ਬਚਨ ਨੂੰ ਮੰਨ ਕੇ ਮੂੰਹ ਸਿਰ ਕਾਲਾ ਕਰਵਾ ਕੇ ਗਧੇ ਉੱਤੇ ਚੜ੍ਹ ਕੇ ਹੀ ਗੁਰਾਂ ਕੋਲ ਜਾ ਬੇਨਤੀ ਕਰਾਂ ਤਾਂ ਇਸ ਵਿਚ ਮੇਰਾ ਕੀ ਨੁਕਸਾਨ ਹੈ, ਕਿਉਂਕਿ ਸੰਸਾਰੀ ਇੱਜ਼ਤ ਫੋਕੀ ਹੈ, ਇਹ ਪ੍ਰਲੋਕ ਵਿਚ ਨਾਲ ਨਹੀਂ ਜਾਵੇਗੀ ਅਤੇ ਜਿਸ ਦੁਆਰੇ ਸ਼ੋਭਾ ਹੈ, ਉਹ ਦੁਆਰਾ ਤਾਂ ਇਸ ਸ਼ੋਭਾ ਦਾ ਮੁੱਲ ਹੀ ਨਹੀਂ ਪਾਉਂਦਾ। ਇਸ ਲਈ ਜੇ ਪਿਆਰੀ ਸੰਗਤ ਦੀ ਸੇਵਾ ਵਿਚ ਇੱਜ਼ਤ ਵੀ ਜਾਂਦੀ ਹੈ ਤਾਂ ਜਾਵੇ, ਸੰਸਾਰੀ ਲੋਕ ਮਾੜਾ ਕਹਿਣ ਤਾਂ ਆਖੀ ਜਾਣ, ਮੈਂ ਜੋ ਕਰਨ ਲੱਗਾ ਹਾਂ, ਉਹ ਸੇਵਾ ਹੈ ਤੇ ਸਤਿਗੁਰੂ ਜੀ ਦਾ ਹੁਕਮ ਹੈ।

ਇਹ ਸੋਚ ਕੇ ਮੂੰਹ ਸਿਰ ਕਾਲਾ ਕੀਤਾ ਤੇ ਭਾੜੇ ਦਾ ਖੋਤਾ ਮੰਗਵਾ ਕੇ ਉਸ ਉਪਰ ਚੜ੍ਹ ਕੇ ਬੈਠ ਗਏ, ਢੋਲ ਵਾਲਾ ਅੱਗੇ ਲੁਆ ਲਿਆ ਤੇ ਲਾਹੌਰ ਬਜ਼ਾਰਾਂ ਵਿੱਚੋਂ ਹੁੰਦਿਆਂ ਸ੍ਰੀ ਅੰਮ੍ਰਿਤਸਰ ਸਾਹਿਬ ਵੱਲ ਨੂੰ ਤੁਰ ਪਏ, ਬਜ਼ਾਰੀ ਮੁੰਡੇ ਇਕੱਠੇ ਹੁੰਦੇ ਹਨ, ਇਸਤ੍ਰੀਆਂ ਕੋਠਿਆਂ ਉੱਤੇ ਚੜ੍ਹ ਚੜ੍ਹ ਕੇ ਵੇਖਦੀਆਂ ਹਨ, ਸਿਆਣੇ ਪੁਰਖ ਖੜੋ ਖੜੋ ਕੇ ਤੱਕਦੇ ਤੇ ਪੁੱਛਦੇ ਹਨ, ਕਿ ਇਸ ਪੁਰਖ ਨੇ ਐਸਾ ਕਿਹੜਾ ਮੰਦ ਕਰਮ ਕੀਤਾ ਹੈ, ਜੋ ਇਤਨੀ ਭੈੜੀ ਸਜ਼ਾ ਮਿਲ ਰਹੀ ਹੈ। ਜਦੋਂ ਸਿਆਣੇ ਪੁਰਖ ਕਾਰਨ ਸੁਣਦੇ ਹਨ ਤਾਂ ਸੀਸ ਨਿਵਾ ਕੇ ਕਹਿੰਦੇ

ਹਨ ਕਿ ਧੰਨ ਪਰਉਪਕਾਰੀ ਲੱਧਾ ਜੀ, ਧੰਨ ਪਰਉਪਕਾਰੀ ਲੱਧਾ ਜੀ। ਇਉਂ ਸ਼ਹਿਰਾਂ ਪਿੰਡਾਂ ਵਿਚ ਹੁੰਦਿਆਂ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚੇ, ਗਲੀ ਗਲੀ ਸਾਰੇ ਸ਼ਹਿਰ ਵਿਚ ਫਿਰਨਾ ਕੀਤਾ। ਕਿਤਨੀ ਭਿਆਨਕ ਤੇ ਨਿੰਦਿਆ ਯੋਗ ਸੂਰਤ ਹੈ, ਕਾਲੀ ਡਰਾਉਣੀ ਤੇ ਮਾੜੀ, ਪਰ ਅੰਦਰ ਇਨ੍ਹਾਂ ਕਾਲੀਆਂ ਘਟਾਂ ਦੇ ਹੇਠ ਪ੍ਰੇਮ ਦਾ ਸੂਰਜ ਦਮਕਾਂ ਮਾਰ ਰਿਹਾ ਹੈ, ਹਿਰਦੇ ਵਿਚ ਪਿਆਰੇ ਸਤਿਗੁਰੂ ਦਾ ਧਿਆਨ ਹੈ, ਚਰਨ ਸ਼ਰਨ ਵਿਚ ਮਨ ਮਸਤ ਹੈ ਤੇ ਇਉਂ ਬੇਨਤੀ ਕਰ ਰਿਹਾ ਹੈ। ਜੈਸਾ ਕਿ :

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥** *(ਅੰਗ ੧੫੬)*

ਰਸ ਵਿਚ ਜੁੜੇ, ਪ੍ਰੇਮ ਵਿਚ ਪੂਰੇ, ਇੱਜ਼ਤ ਮਾਨ, ਵਡਿਆਈ ਦਾ ਸੰਨਿਆਸ, ਸੱਚਾ ਸੰਨਿਆਸੀ ਜੋ ਆਪਣੇ ਤੋਂ ਛੁੱਟ ਕੇ ਦੂਸਰੇ ਦਾ ਕੁਝ ਸਵਾਰੇ, ਉਹ ਸੰਨਿਆਸ ਧਾਰ ਕੇ ਭਾਈ ਲੱਧਾ ਜੀ ਸਤਿਗੁਰਾਂ ਦੀ ਸ਼ਰਨ ਵਿਚ ਆ ਰਹੇ ਹਨ, ਲੋਕਾਂ ਦੀ ਭੀੜ ਵੀ ਨਾਲ ਹੈ, ਅੰਤਰਜਾਮੀ ਗੁਰੂ ਨੇ ਧੂਮ ਧੜੱਕਾ ਸੁਣ ਕੇ ਸਿੱਖਾਂ ਨੂੰ ਪੁੱਛਿਆ ਕਿ ਕੌਣ ਆ ਰਿਹਾ ਹੈ ? ਕੋਈ ਪਿਆਰਾ ਸਿੱਖ ਹੈ ਜਾਂ ਸੰਗਤ ਹੈ ?

ਸਿੱਖਾਂ ਨੇ ਸਾਰੀ ਵਾਰਤਾ ਦੱਸੀ ਕਿ ਸਤਿਗੁਰੂ ! ਤੁਹਾਡੇ ਹੁਕਮ ਦੀ ਪਾਲਣਾ ਕਰਦਿਆਂ ਭਾਈ ਲੱਧਾ ਗੁਰ ਨਿੰਦਕ ਡੂੰਮਾਂ ਨੂੰ ਬਖ਼ਸ਼ਾਉਣ ਵਾਸਤੇ ਆ ਰਿਹਾ ਹੈ। ਪਿਆਰੇ ਸਿੱਖਾਂ ਨੂੰ ਪਰਉਪਕਾਰ ਵਾਸਤੇ ਇਸ ਰੂਪ ਵਿਚ ਵੇਖ ਕੇ ਸਤਿਗੁਰਾਂ ਦੇ ਨੇਤ੍ਰਾਂ ਵਿਚ ਵੈਰਾਗ ਦਾ ਜਲ ਵਹਿ ਤੁਰਿਆ, ਤਦੋਂ ਸੰਗਤਾਂ ਦੇ ਪਿਆਰੇ ਤੇ ਸਿੱਖਾਂ ਨੂੰ ਇਤਨਾ ਉੱਚਾ ਜਾਣਨ ਵਾਲੇ ਸਤਿਗੁਰੂ ਜੀ ਉਸ ਵੈਰਾਗ ਵਿਚ ਅੱਗੇ ਵਧੇ ਅਤੇ ਪਿਆਰੇ ਸਿੱਖ ਨੂੰ ਅੱਗੇ ਹੋ ਕੇ ਭਾਈ ਲੱਧਾ ਜੀ ਨੂੰ ਹੇਠਾਂ ਉਤਰਨ ਲਈ ਇਸ਼ਾਰਾ ਕੀਤਾ ਅਤੇ ਵੈਰਾਗ ਦੇ ਬਚਨ ਬੋਲੇ। ਜੈਸਾ ਕਿ :

**ਸ੍ਰੀ ਅਰਜਨ ਅਵਲੋਕਨਿ ਕੀਨਸਿ ਲੋਚਨ ਜਲ ਪੂਰਨ ਹੋਇ ਆਇ।**
**ਗੁਰ ਮਾਰੇ ਕਉ ਸਿੱਖਯ ਬਚਾਵਹਿਂ, ਸਿਖ ਮਾਰਹਿ ਤਿਸ ਨਹਿਂ ਕਿਤ ਥਾਇ।**

ਭਾਈ ਲੱਧਾ ਜੀ ਨੇ ਹੱਥ ਜੋੜ ਕੇ ਚਰਨਾਂ ਵਿਚ ਸੀਸ ਧਰ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਮੈਂ ਤੁਹਾਡੇ ਦਰ ਤੋਂ ਫਿਟਕਿਆਂ ਦਾ ਆਪ ਫਿਟਕਾਰਿਆ ਵਿਚੋਲਾ ਬਣ ਕੇ ਆਇਆ ਹਾਂ, ਹੇ ਪਿਆਰੇ ਸਤਿਗੁਰੂ ਜੀ ! ਤੁਹਾਡੇ ਕੋਮਲ ਪ੍ਰੇਮ ਤੇ ਇਸ਼ਟ ਭਾਵਨਾ ਨੂੰ ਚੋਟ ਲਾਉਣ ਵਾਲੇ ਗੁਰੂ ਨਿੰਦਕਾਂ ਦਾ ਪੱਖੀ ਹੋ ਕੇ ਮੈਂ ਧਿਤਕਾਰਿਆ ਤੇਰੇ ਦੁਆਰੇ ਆਇਆ ਹਾਂ, ਹੇ ਵੈਰ ਤੋਂ ਰਹਿਤ ਸਤਿਗੁਰੂ ਜੀ ! ਔਗੁਣ ਨਾ ਚਿਤਾਰਨੇ ਆਪਣੀ ਮੇਹਰ ਦੀ ਦ੍ਰਿਸ਼ਟੀ ਨਾਲ ਤੱਕਣਾ ਕਰ, ਕਿਉਂਕਿ ਤੇਰੀ ਮਿਹਰ ਦੀ ਦ੍ਰਿਸ਼ਟੀ ਦਾ ਸਾਗਰ ਅਪਰ ਅਪਾਰ ਹੈ, ਜੋ ਸਾਡੀ ਜੀਵਾਂ ਦੀ ਭੁੱਲ ਦਾ ਭਾਂਬੜ ਬੁਝਾ ਦੇਵੇਗਾ।

ਭਾਈ ਲੱਧੇ ਦੇ ਐਸੇ ਨਿਮਰਤਾ ਦੇ ਬਚਨਾਂ ਨੂੰ ਸੁਣ ਕੇ ਸਤਿਗੁਰੂ ਜੀ ਦਾ ਹਿਰਦਾ ਪਸੀਜਿਆ ਗਿਆ, ਸਿੱਖ ਦੀ ਕਰਨੀ ਤੇ ਕੁਰਬਾਨੀ 'ਤੇ ਆਪ ਦ੍ਰਵੇ। ਜੋ ਸਿੱਖ ਪਰਉਪਕਾਰ ਕਰਨ ਵਾਸਤੇ ਇੱਜ਼ਤ, ਨਾਮਣੇ ਤੇ ਵਡਿਆਈ ਨੂੰ ਰੋੜ੍ਹਨ ਵਾਲਾ ਸੀ, ਉਸ ਨੂੰ ਪਤਿਤ ਪਾਵਨ ਦੀਨਾ ਬੰਧੂ ਸਤਿਗੁਰਾਂ ਨੇ ਧਰਤੀ ਤੋਂ ਚੁੱਕ ਕੇ ਆਪਣੇ ਸੀਨੇ ਨਾਲ ਲਗਾ ਲਿਆ ਤੇ ਸਤਿਗੁਰਾਂ ਨੇ ਬਚਨ ਕੀਤਾ 'ਧੰਨ ਸਿੱਖੀ, ਧੰਨ ਸਿੱਖੀ', 'ਧੰਨ ਲੱਧਾ ਪਰਉਪਕਾਰੀ'।

ਕੁਝ ਸਮੇਂ ਬਾਅਦ ਸਤਿਗੁਰੂ ਜੀ ਨੇ ਭਾਈ ਲੱਧੇ ਲਈ ਜਲ ਮੰਗਵਾਇਆ, ਜੋ ਕਾਲਸ ਪਰਉਪਕਾਰ ਹਿੱਤ ਜਾਂ ਸੇਵਾ ਹਿੱਤ ਲੱਗੀ ਸੀ ਅਤੇ ਜੋ ਘੋਰ ਕਾਲਸ ਗੁਰੂ ਹੁਕਮ ਮੰਨਣ ਵਿਚ ਲੱਗੀ ਸੀ, ਉਹ ਕਾਲਸ ਆਪ ਸਤਿਗੁਰਾਂ ਨੇ ਆਪਣੇ ਪਵਿੱਤਰ, ਧਰਮ ਪਾਵਨ, ਮੈਲ ਤੋਂ ਸਦਾ ਬਿਮਲ ਹੱਥਾਂ ਨਾਲ ਧੋਤੀ। ਗੁਰੂ ਪ੍ਰੇਮ

ਦਾ ਇਸ਼ਾਰਾ ਹੀ ਸੀ ਕਿ ਸਾਰੀ ਸੰਗਤ ਹੀ ਉਸ ਪਰਉਪਕਾਰੀ ਦੇ ਸਰੀਰ ਤੋਂ ਮਲ ਮਲ ਕੇ ਪਾਨੀ ਨਾਲ ਮੈਲ ਧੋਣ ਲੱਗ ਪਈ, ਜਦੋਂ ਸਾਰੀ ਕਾਲਸ ਲਹਿ ਗਈ ਤਾਂ ਸੁੰਦਰ ਸਰੀਰ ਚਮਕ ਆਇਆ।

ਸਤਿਗੁਰੂ ਜੀ ਪ੍ਰਸੰਨਤਾ ਦੇ ਸਹਿਤ ਕਹਿਣ ਲੱਗੇ ਕਿ ਹੇ ਭਾਈ ਲੱਧਾ ਜੀ! ਜੋ ਕੁਝ ਮੰਗਣਾ ਹੈ, ਮੰਗ ਲੈ ਤਾਂ ਭਾਈ ਲੱਧਾ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਬਖ਼ਸ਼ਿੰਦ ਸਤਿਗੁਰੂ ਜੀ! ਸੱਤੇ ਤੇ ਬਲਵੰਡ ਨੂੰ ਬਖ਼ਸ਼ ਲਵੋ।

ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ ਲੱਧਾ ਜੀ! ਇਹ ਬਖ਼ਸ਼ਣੇ ਜੋਗ ਨਹੀਂ ਹਨ, ਪਰ ਜੋ ਅਸੀਂ ਸਜ਼ਾ ਰੱਖੀ ਸੀ, ਉਹ ਤੂੰ ਪੂਰੀ ਭੋਗ ਕੇ ਹੁਣ ਸਾਡੇ ਕੋਲ ਬੇਨਤੀ ਕਰਨ ਆਇਆ ਹੈਂ, ਪਰ ਤੇਰਾ ਬਚਨ ਅਮੋੜ ਹੈ, ਤੇਰੇ ਕਹੇ ਬਖ਼ਸ਼ ਦਿੰਦੇ ਹਾਂ, ਪਰ ਇਨ੍ਹਾਂ ਨੇ ਜਿਸ ਮੁਖ ਨਾਲ ਵੱਡੇ ਗੁਰੂ ਸਾਹਿਬਾਨ ਦੀ ਨਿੰਦਿਆ ਕੀਤੀ ਹੈ, ਉਸੇ ਮੁਖ ਨਾਲ ਗੁਰਾਂ ਦਾ ਜਸ ਉਚਾਰਨ ਕਰਨ ਤਾਂ ਹੀ ਇਨ੍ਹਾਂ ਦੇ ਪੱਕੇ ਹੋਏ ਗਲੇ ਠੀਕ ਹੋਣਗੇ।

ਫੇਰ ਭਾਈ ਲੱਧਾ ਜੀ ਕਹਿਣ ਲੱਗੇ ਕਿ ਹੇ ਸਤਿਗੁਰੂ ਜੀ! ਇਨ੍ਹਾਂ ਦੇ ਸਰੀਰ ਤੋਂ ਕੋੜ੍ਹ ਦਾ ਰੋਗ ਕਿਵੇਂ ਮਿਟੇਗਾ ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਇਨ੍ਹਾਂ ਦਾ ਦੁਖ ਭੰਜਨੀ ਬੇਰੀ ਹੇਠ ਇਸ਼ਨਾਨ ਕਰਵਾ ਦੇਣਾ ਸਰੀਰ ਤੋਂ ਕੋੜ੍ਹ ਦਾ ਰੋਗ ਵੀ ਠੀਕ ਹੋ ਜਾਵੇਗਾ।

ਸਤਿਗੁਰਾਂ ਦੇ ਇਤਨੇ ਬਚਨ ਸੁਣ ਕੇ ਤੇ ਸਤਿਗੁਰਾਂ ਤੋਂ ਆਗਿਆ ਲੈ ਕੇ ਭਾਈ ਲੱਧਾ ਸੱਤੇ ਤੇ ਬਲਵੰਡ ਦੇ ਘਰ ਗਿਆ ਅਤੇ ਜਾ ਕੇ ਦੱਸਿਆ ਕਿ ਸਤਿਗੁਰੂ ਜੀ ਨੇ ਤੁਹਾਨੂੰ ਬਖ਼ਸ਼ ਦਿੱਤਾ ਹੈ। ਉਸ ਵੇਲੇ ਉਨ੍ਹਾਂ ਦੇ ਹਿਰਦੇ ਵਿਚ ਮੇਹਰ ਦਾ ਮੀਂਹ ਵਰਸ ਗਿਆ ਤੇ ਉਹ ਅੰਦਰ ਦੀ ਤਪਸ਼ ਵੱਲੋਂ ਠੰਢੇ ਹੋ ਰਹੇ ਸਨ, ਜਲਨ ਬੁੱਝ ਰਹੀ ਸੀ ਤੇ ਸਤਿਗੁਰਾਂ ਦਾ ਤੱਤ ਸਰੂਪ ਦਿੱਸ ਰਿਹਾ ਸੀ। ਉਹ ਪ੍ਰੇਮ ਦੇ ਨਾਲ ਵੈਰਾਗ ਕਰ ਰਹੇ ਸਨ, ਪਰ ਸਰੀਰ ਅਜੇ ਰੋਗੀ ਸਨ। ਤਦ ਭਾਈ ਲੱਧੇ ਨੇ ਸਤਿਗੁਰਾਂ ਦੇ ਬਚਨਾਂ ਅਨੁਸਾਰ ਆਪ ਨਾਲ ਲਿਜਾ ਕੇ ਦੋਵਾਂ ਦਾ ਇਸ਼ਨਾਨ ਕਰਵਾਇਆ, ਇਸ਼ਨਾਨ ਕਰਦਿਆਂ ਸਰੀਰ ਦੀ ਜਲਨ ਘੱਟ ਗਈ, ਫੇਰ ਦੋਵੇਂ ਭਰਾਵਾਂ ਨੇ ਇਹ ਵਾਰ ਉਚਾਰਨ ਕੀਤੀ, ਇਸ ਨੂੰ 'ਟਿਕੇ ਦੀ ਵਾਰ' ਵੀ ਕਹਿੰਦੇ ਹਨ, ਜਿਸ ਵਿਚ ਪਹਿਲੇ ਗੁਰਾਂ ਤੋਂ ਲੈ ਕੇ ਪੰਜਾਂ ਸਤਿਗੁਰਾਂ ਤਕ ਮਹਿਮਾ ਕੀਤੀ ਹੈ।

ਪਹਿਲੀਆਂ ਚਾਰ ਪਉੜੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਮਿਲਵੀਂ ਮਹਿਮਾ ਹੈ, ਪੰਜਵੀਂ ਪਉੜੀ ਵਿਚ ਕੇਵਲ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਿਫ਼ਤ ਕੀਤੀ ਹੈ। ਛੇਵੀਂ ਪਉੜੀ ਵਿਚ ਤੀਸਰੇ ਗੁਰਾਂ ਦੀ ਸਿਫ਼ਤ ਕੀਤੀ ਹੈ, ਸੱਤਵੀਂ ਪਉੜੀ ਵਿਚ ਚੌਥੇ ਗੁਰਾਂ ਦੀ ਮਹਿਮਾ ਕੀਤੀ ਹੈ ਅਤੇ ਅੱਠਵੀਂ ਪਉੜੀ ਵਿਚ ਪੰਜਵੇਂ ਗੁਰਾਂ ਦੀ ਮਹਿਮਾ ਉਚਾਰਨ ਕੀਤੀ ਅਤੇ ਪੰਜਵੇਂ ਗੁਰਾਂ ਦੇ ਚਰਨਾਂ ਉੱਤੇ ਡਿੱਗ ਕੇ ਆਪਣੀ ਭੁੱਲ ਬਖ਼ਸ਼ਾਈ, ਫੇਰ ਦੁਬਾਰਾ ਗੁਰੂ ਘਰ ਵਿਚ ਕੀਰਤਨ ਕਰਨ ਦੇ ਅਧਿਕਾਰੀ ਬਣੇ। ਇਉਂ ਇਹ ਵਾਰ ਸੱਤੇ ਤੇ ਰਾਇ ਬਲਵੰਡ ਨੇ ਉਚਾਰੀ।

***ਨੋਟ :*** ਇਹ ਸਾਰਾ ਪ੍ਰਸੰਗ ਭਾਈ ਸੰਤੋਖ ਸਿੰਘ ਜੀ ਨੇ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚ ਰਾਸਿ ੩, ਧਿਆਇ ੪੩ ਤੋਂ ੪੫ ਤਕ ਕਥਨ ਕੀਤਾ ਹੈ।

## ਰਾਮਕਲੀ ਕੀ ਵਾਰ, ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ,

('ਸੱਤੈ' ਦਾ ਉਚਾਰਣ ਅੱਧਕ ਸਹਿਤ ਹੈ)

ਇਹ ਰਾਮਕਲੀ ਰਾਗਣੀ ਕੀ = ਦੀ ਉਹ ਵਾਰ ਹੈ, ਜੋ ਰਾਇ ਬਲਵੰਡ ਤਥਾ = ਅਤੇ ਸੱਤੇ ਡੂਮਿ = ਮਰਾਸੀ, ਰਬਾਬੀ ਨੇ ਆਖੀ = ਕਥਨ ਕੀਤੀ ਹੈ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਨਾਉ ਕਰਤਾ ਕਾਦਰੁ ਕਰੇ; ਕਿਉ ਬੋਲੁ ਹੋਵੈ ਜੋਖੀਵਦੈ ॥

ਕਰਤਾ = ਰਚਨਹਾਰ ਵਹਿਗੁਰੂ ਜਿਸ ਦੇ ਨਾਉ = ਨਾਮ ਨੂੰ ਕਾਦਰੁ = ਸਮਰੱਥ ਕਰੇ = ਕਰ ਦੇਵੇ, ਭਾਵ ਸਰਬ ਸ਼ਕਤੀਵਾਨ ਬਣਾ ਕੇ ਕੁਦਰਤ ਦਾ ਮਾਲਕ ਬਣਾ ਦੇਵੇ **ਵਾ:** ਕਰਤਾ ਪੁਰਖ ਜਿਸ ਦੇ ਨਾਉ = ਨਾਮ ਨੂੰ ਆਪਣੇ ਕਾਦਰੁ = ਸਦਰਸ ਕਰ ਦੇਵੇ[1], ਉਸ ਦੇ ਜੋ ਬੋਲੁ = ਬਚਨ ਹੁੰਦੇ ਹਨ, ਉਸ ਬਚਨਾਂ ਨੂੰ ਕਿਸੇ ਵੀ ਜੀਵ ਤੋਂ ਬੁੱਧ ਰੂਪ ਤੱਕੜੀ ਵਿਚ ਪਾ ਕੇ ਕਿਉ = ਕਿਸ ਪ੍ਰਕਾਰ ਜੋਖੀਵਦੈ = ਜੋਖਣਾ ਹੋਵੇ, ਭਾਵ ਤੋਲਣਾ ਹੋਵੇ **ਵਾ:** ਬੋਲਾਂ ਕਰਕੇ ਉਸ ਦਾ ਜੋਖਣਾ ਕਿਸ ਪ੍ਰਕਾਰ ਹੋਵੇ **ਵਾ:** (ਜੋ + ਖੀਵਦੈ) ਜੋ ਉਸ ਦੇ ਬੋਲੁ = ਬਚਨ ਹਨ, ਉਨ੍ਹਾਂ ਬਚਨਾਂ ਦਾ ਕਿਸ ਪ੍ਰਕਾਰ ਖੀਵਦੈ = ਸਹਾਰਨਾ ਹੋਵੇ ਭਾਵ ਸਹਾਰੇ ਨਹੀਂ ਜਾਂਦੇ **ਵਾ:** ਗੁਰਾਂ ਦੀ ਕਿਰਪਾ ਤੋਂ ਬ਼ਗੈਰ ਕਿਵੇਂ ਬਚਨ ਸਹਾਰੇ ਜਾ ਸਕਦੇ ਹਨ ਭਾਵ ਸਹਾਰੇ ਨਹੀਂ ਜਾ ਸਕਦੇ **ਵਾ:** ਉਥੇ ਕਿਸ ਤਰ੍ਹਾਂ ਬੋਲ (ਝਗੜਾ) ਹੋ ਸਕਦਾ ਹੈ, ਜਿਥੇ ਜੋਖੀਵਦੈ = ਤੋਲਿਆ ਜਾ ਰਿਹਾ ਹੈ, ਭਾਵ ਪੂਰਾ ਤੁਲ ਰਿਹਾ ਹੈ, ਅਰਥਾਤ ਇਨਸਾਫ਼ ਹੋ ਰਿਹਾ ਹੈ।

## ਦੇ ਗੁਨਾ ਸਤਿ, ਭੈਣ ਭਰਾਵ ਹੈ; ਪਾਰੰਗਤਿ ਦਾਨੁ ਪੜੀਵਦੈ ॥

ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਤਿ = ਸੱਚ ਤੇ ਦੈਵੀ ਗੁਨਾ = ਗੁਣ ਭੈਣ ਤੇ ਭਰਾਵ = ਭਰਾ ਹਨ **ਵਾ:** ਸੰਤੋਖ ਆਦਿ ਦੈਵੀ ਗੁਣ ਭਰਾਵ = ਭਰਾ ਤੇ ਕਰੁਣਾ, ਮੈਤ੍ਰੀ, ਮੁੱਦਤਾ ਰੂਪ ਭੈਣਾਂ ਹੈ = ਹਨ, ਜਿਸ ਸਤਿਗੁਰੂ ਨਾਨਕ ਦੇਵ ਜੀ ਦੇ ਦਰਬਾਰ ਵਿੱਚੋਂ ਪਾਰੰਗਤਿ = ਪਰਮਗਤੀ, ਕੈਵਲ ਮੋਖ ਦਾ ਦਾਨ ਪੜੀਵਦੈ = ਪ੍ਰਾਪਤ ਹੁੰਦਾ ਹੈ **ਵਾ:** ਗੁਰੂ ਸ਼ਰਨ ਪੈਣ ਵਾਲੇ ਪੁਰਖ ਨੂੰ ਕੈਵਲ ਮੋਖ ਦਾ ਦਾਨ ਪ੍ਰਾਪਤ ਹੁੰਦਾ ਹੈ।

## ਨਾਨਕਿ ਰਾਜੁ ਚਲਾਇਆ; ਸਚੁ ਕੋਟੁ ਸਤਾਣੀ ਨੀਵ ਦੈ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਤਾ ਗੱਦੀ ਰੂਪੀ ਰਾਜ ਤ੍ਰਿਲੋਕੀ ਦੇ ਉਧਾਰ ਕਰਨ ਵਾਸਤੇ ਚਲਾਇਆ = ਚਲਾਉਣਾ ਕੀਤਾ ਹੈ, ਸੱਚ ਸਰੂਪ ਦੀ ਪ੍ਰਾਪਤੀ ਵਾਸਤੇ ਸਚੁ = ਸੱਚਾ ਸਤਸੰਗਤ, ਸੱਚਾ ਨਾਮ, ਸੱਚ ਬੋਲਣ ਰੂਪੀ ਕੋਟੁ = ਕਿਲ੍ਹਾ ਰਚਨੇ ਨੂੰ ਸਤਾਣੀ (ਸ + ਤਾਣੀ) ਸ = ਸਹਿਤ ਵਿਵੇਕ ਰੂਪੀ ਤਾਣਾ = ਬਲ ਦੇ ਭਗਤੀ ਰੂਪ ਕੰਧ ਦੀ ਨਿਮਰਤਾ ਧਾਰਨ ਰੂਪ ਡੂੰਘੀ ਕਰਕੇ ਸ਼ਰਧਾ ਰੂਪੀ ਨੀਵ = ਨੀਂਹ ਰੱਖ ਦੈ = ਦਿੱਤੀ ਹੈ **ਵਾ:** ਸੱਚ ਰੂਪੀ ਕੋਟ ਹੈ ਤੇ ਭਗਤੀ **ਵਾ:** ਸ਼ਰਧਾ ਰੂਪੀ ਸਤਾਣੀ = ਤਾਣ ਵਾਲੀ ਭਾਵ ਮਜ਼ਬੂਤ ਨੀਂਹ ਰੱਖ ਦਿੱਤੀ ਹੈ।

## ਲਹਣੇ ਧਰਿਓਨੁ ਛਤੁ ਸਿਰਿ; ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਲਹਣੇ ਭਾਵ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿਰ ਉੱਤੇ ਜਸ, ਗੁਰਤਾ ਗੱਦੀ ਰੂਪੀ ਛਤੁ = ਛਤਰ ਧਰਿਓਨੁ = ਧਰਿਆ, ਰੱਖਿਆ ਹੈ, ਜਿਸ ਗੁਰਾਂ ਨੇ ਸਤਿਗੁਰੂ ਨਾਨਕ ਦੁਆਰਾ

---

੧. ਇਹ ਗੁਰੂ ਨਾਨਕ ਦੇਵ ਜੀ ਦੀ ਉਪਮਾ ਪ੍ਰਤੀ ਬਚਨ ਹਨ, ਕਿਉਂਕਿ ਪਰਮੇਸ਼ਰ ਆਪ ਆਪਣਾ ਸਰੂਪ ਧਾਰ ਕੇ ਗੁਰੂ ਨਾਨਕ ਸਰੂਪ ਵਿਚ ਆਇਆ ਸੀ, ਇਸੇ ਕਰਕੇ ਸਤਿਗੁਰਾਂ ਦਾ ਨਾਮ ਪਰਮੇਸ਼ਰ ਨੇ ਆਪਣੇ ਤੁਲ ਕੀਤਾ ਹੋਇਆ ਹੈ। ਜੈਸਾ ਕਿ
**ਜੋਤਿ ਰੂਪਿ ਹਰਿ ਆਪਿ; ਗੁਰੂ ਨਾਨਕੁ ਕਹਾਯਉ ॥** *(ਅੰਗ ੧੪੦੮)*

ਪ੍ਰਭੂ ਦੀ ਸਿਫਤੀ = ਉਸਤਤ ਕਰਿ = ਕਰਕੇ ਨਾਮ ਅੰਮ੍ਰਿਤ ਪੀਵਦੈ = ਪੀਣਾ ਕੀਤਾ ਸੀ **ਵਾ:** ਗੁਰੂ ਅੰਗਦ ਦੇਵ ਜੀ ਨੇ ਗੁਰਾਂ ਦੀ ਸਿਫ਼ਤ ਕਰਨ ਰੂਪ ਅੰਮ੍ਰਿਤ ਨੂੰ ਪੀਣਾ ਕੀਤਾ ਸੀ **ਵਾ:** ਜਿਨ੍ਹਾਂ ਨੇ ਦੂਸਰੇ ਗੁਰਾਂ ਦੀ ਸੰਗਤ ਕਰਕੇ ਪ੍ਰਭੂ ਦੀ ਪ੍ਰੇਮਾ ਭਗਤੀ ਦੁਆਰਾ ਸਿਫ਼ਤ ਕੀਤੀ ਹੈ, ਉਨ੍ਹਾਂ ਨੂੰ ਗੁਰਾਂ ਨੇ ਨਾਮ ਅੰਮ੍ਰਿਤ ਪਿਲਾਉਣਾ ਕੀਤਾ ਹੈ।

## ਮਤਿ ਗੁਰ ਆਤਮਦੇਵ ਦੀ; ਖੜਗਿ ਜੋਰਿ, ਪਰਾਕੁਇ ਜੀਅ ਦੈ ॥

ਜੋ ਗੁਰ = ਸਤਿਗੁਰੂ ਨਾਨਕ ਦੇਵ ਜੀ ਨੇ ਸਾਰਿਆਂ ਦਾ ਆਤਮਦੇਵ = ਆਪਣਾ ਆਪ ਰੂਪ ਤੇ ਦੇਵ = ਪ੍ਰਕਾਸ਼ ਸਰੂਪ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲੀ ਮਤਿ = ਸਿੱਖਿਆ ਦਿੱਤੀ ਹੈ, ਇਹ ਇਕ ਗੁਰੂ ਅੰਗਦ ਸਾਹਿਬ ਜੀ ਨੂੰ ਢਾਲ ਬਖ਼ਸ਼ੀ ਸੀ ਅਤੇ ਗੁਰਾਂ ਨੇ ਜੋਰਿ = ਗਿਆਨ ਰੂਪੀ ਖੜਗਿ = ਖੰਡਾ ਬੜੇ ਪਰਾਕੁਇ = ਬਲ ਵਾਲਾ ਗੁਰੂ ਅੰਗਦ ਦੇ ਜੀਅ = ਹਿਰਦੇ ਵਿਚ ਦੈ = ਦਿੱਤਾ ਸੀ।

## ਗੁਰਿ ਚੇਲੇ ਰਹਰਾਸਿ ਕੀਈ; ਨਾਨਕਿ ਸਲਾਮਤਿ ਥੀਵਦੈ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਤਾ ਗੱਦੀ ਤੇ **ਵਾ:** ਸੰਸਾਰ ਵਿਚ ਸਲਾਮਤਿ = ਇਸਥਿਤ, ਬਿਰਾਜਮਾਨ ਥੀਵਦੈ = ਹੁੰਦਿਆਂ ਹੀ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ ਗੱਦੀ ਬਖ਼ਸ਼ ਕੇ ਗੁਰੂ ਤੇ ਚੇਲੇ = ਸਿੱਖ ਦੀ ਰਹਰਾਸਿ = ਰਹੁ ਰੀਤੀ (ਮਰਯਾਦਾ) ਤੋਰਨਾ ਕੀਈ = ਕੀਤੀ।

**ਅਥਵਾ** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਰੀਰ ਕਾਲ ਵਿਚ ਹੁੰਦਿਆਂ ਹੀ ਚੇਲੇ = ਸਿੱਖ ਨੂੰ ਗੁਰੂ ਪਦਵੀ ਦੀ ਗੱਦੀ ਉੱਤੇ ਬਿਠਾਉਣ ਦੀ ਯੋਗ ਰਹੁ ਰੀਤੀ ਅਦਾ ਕੀਤੀ।

## ਸਹਿ ਟਿਕਾ ਦਿਤੋਸੁ; ਜੀਵਦੈ ॥੧॥

ਸੱਚੇ ਸਹਿ = ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਤਾ ਗੱਦੀ ਦਾ ਟਿਕਾ = ਤਿਲਕ ਗੁਰੂ ਅੰਗਦ ਦੇਵ ਜੀ ਨੂੰ ਜੀਵਦੈ = ਜਿਉਂਦਿਆਂ ਭਾਵ ਜੀਵਨ ਕਾਲ ਵਿਚ ਹੁੰਦਿਆਂ ਹੀ ਆਪਣੇ ਹੱਥੀਂ ਦਿਤੋਸੁ = ਦਿੱਤਾ ਸੀ ॥੧॥

## ਲਹਣੇ ਦੀ ਫੇਰਾਈਐ; ਨਾਨਕਾ ਦੋਹੀ ਖਟੀਐ ॥

ਭਾਈ ਲਹਿਣੇ ਭਾਵ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ੋਭਾ ਸੰਸਾਰ ਦੇ ਵਿਚ ਗੁਰੂ ਨਾਨਕ ਦੇਵ ਜੀ ਦੀ ਫੇਰਾਈਐ = ਫਿਰਾਈ ਹੋਈ ਹੈ, ਇਉਂ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ੋਭਾ ਰੂਪ ਦੋਹੀ = ਦੁਹਾਈ ਖਟੀਐ = ਮਿਲ ਰਹੀ ਹੈ **ਵਾ:** ਗੁਰੂ ਨਾਨਕ ਦਾ ਸਰੂਪ ਹੋਣ ਕਰਕੇ ਦੂਸਰੇ ਗੁਰਾਂ ਦੀ ਜਸ ਰੂਪ ਦੁਹਾਈ ਮਿਲ ਰਹੀ ਹੈ।

## ਜੋਤਿ ਓਹਾ ਜੁਗਤਿ ਸਾਇ; ਸਹਿ ਕਾਇਆ ਫੇਰਿ ਪਲਟੀਐ ॥

ਉਹੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਜੋਤ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅੰਦਰ ਹੈ ਤੇ ਭਾਉ ਭਗਤੀ ਦੇ ਸਹਿਤ ਗਿਆਨ ਵਾਲੀ **ਵਾ:** ਬ੍ਰਹਮ ਗਿਆਨ ਦੇ ਸੰਯੁਕਤ ਜੁਗਤਿ = ਜੁਗਤੀ ਵੀ ਸਾਇ = ਉਹੀ ਹੈ, ਐਸਾ ਜਾਨਣਾ ਕਰੋ ਕਿ ਉਹੋ ਸੱਚੇ ਸਹਿ = ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਕਾਇਆ = ਦੇਹ ਨੂੰ ਹੀ ਫੇਰਿ = ਮੁੜ ਪਲਟੀਐ = ਬਦਲਿਆ ਹੈ।

## ਝੁਲੈ ਸੁ ਛਤੁ ਨਿਰੰਜਨੀ; ਮਲਿ ਤਖਤੁ ਬੈਠਾ ਗੁਰ ਹਟੀਐ ॥

ਸੁ = ਉਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਨਿਰੰਜਨੀ = ਰੱਬੀ ਜੋਤ ਵਾਲਾ **ਵਾ:** ਜਸ ਰੂਪੀ ਨਿਰੰਜਨੀ ਛਤੁ = ਛਤਰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਸਿਰ 'ਤੇ ਝੁਲੈ = ਝੁਲ ਰਿਹਾ ਹੈ **ਵਾ:** ਉਹੋ ਹੀ ਨਿਰੰਜਨੀ = ਮਾਇਆ ਦੀ ਮੈਲ ਤੋਂ ਰਹਿਤ ਪਰਮੇਸ਼ਰ ਦੀ ਮਿਹਰ ਦਾ ਛਤਰ ਸਿਰ 'ਤੇ ਝੁਲ ਰਿਹਾ ਹੈ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਗੁਰਤਾ ਗੱਦੀ ਰੂਪੀ ਤਖਤੁ = ਸਿੰਘਾਸਨ ਨੂੰ ਮੱਲ ਕੇ ਬੈਠਾ = ਇਸਥਿਤ ਹੋ ਗਿਆ ਹੈ **ਵਾ:** ਸਾਧ ਸੰਗਤ ਰੂਪੀ ਹਟੀਐ = ਹੱਟੀ ਦੇ ਅੰਦਰ ਗੁਰਾਂ ਦੀ ਬਖ਼ਸ਼ੀ ਹੋਈ ਗੁਰਤਾ ਗੱਦੀ ਰੂਪ ਤਖ਼ਤ ਨੂੰ ਮੱਲ ਕੇ ਬੈਠਾ ਹੈ।

## ਕਰਹਿ ਜਿ ਗੁਰ ਫੁਰਮਾਇਆ; ਸਿਲ ਜੋਗੁ ਅਲੂਣੀ ਚਟੀਐ ॥

ਜਿ = ਜਿਹੜਾ ਵੀ ਗੁਰੂ ਨਾਨਕ ਦੇਵ ਜੀ ਹੁਕਮ ਫੁਰਮਾਇਆ = ਫ਼ੁਰਮਾਉਣਾ ਕਰਹਿ = ਕਰਦੇ ਸਨ, ਉਸ ਹੁਕਮ ਵਿਚ ਗੁਰੂ ਅੰਗਦ ਸਾਹਿਬ ਜੀ ਨੇ ਜੋਗੁ = ਜੁੜਨ ਰੂਪੀ ਅਲੂਣੀ ਸਿਲਾ ਨੂੰ ਚਟੀਐ = ਚੱਟਣਾ ਕੀਤਾ ਹੈ, ਭਾਵ ਰਾਤਰੀ ਨੂੰ ਦਿਨ ਮੰਨ ਕੇ ਬਸਤ੍ਰਾਂ ਦਾ ਧੋਣਾ ਆਦਿ ਹੁਕਮ ਵਿਚ ਜੁੜਨਾ ਕੀਤਾ ਹੈ।

**ਅਥਵਾ** ਜਿਹੜੇ ਗੁਰੂ ਸਾਹਿਬ ਜੀ ਦਾ ਫ਼ੁਰਮਾਇਆ ਹੋਇਆ ਹੁਕਮ ਮੰਨਣਾ ਕਰਦੇ ਹਨ, ਉਨ੍ਹਾਂ ਦੇ ਸ਼ਬਦ ਸੁਰਤ ਦੇ ਅਭਿਆਸ ਵਿਚ ਚਿੱਤ ਨੂੰ ਜੋੜ ਕੇ ਵਿਸ਼ੇ ਰਸ ਰੂਪੀ ਲੂਣ ਤੋਂ ਰਹਿਤ ਆਤਮਾ ਰਸ ਰੂਪ ਸਿਲਾ ਨੂੰ ਚੱਟਣਾ ਕੀਤਾ ਹੈ।

[ਅੰਗ ੯੬੭]

## ਲੰਗਰੁ ਚਲੈ ਗੁਰ ਸਬਦਿ; ਹਰਿ ਤੋਟਿ ਨ ਆਵੀ ਖਟੀਐ ॥

('ਖੱਟੀਐ' ਦਾ ਉਚਾਰਨ ਅੱਧਕ ਸਹਿਤ ਹੈ)

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਤੱਖ ਲੰਗਰ ਤੇ ਗੁਰ ਸਬਦਿ = ਉਪਦੇਸ਼ ਰੂਪ ਲੰਗਰ ਵੀ ਚਲੈ = ਚੱਲਦਾ ਹੈ, ਭਾਵ ਗੁਰੂ ਸਾਹਿਬ ਜੀ ਨਾਮ ਦਾਨ ਦਿੰਦੇ ਹਨ ਅਤੇ ਹਰਿ = ਪਰਮੇਸ਼ਰ ਦੇ ਨਾਮ ਦੀ ਖਟੀਐ = ਖੱਟੀ ਭਾਵ ਲਾਭ, ਆਮਦਨ ਦੀ ਤੋਟ ਵੀ ਨ = ਨਹੀਂ ਆਵੀ = ਆਉਂਦੀ।

ਜਿਵੇਂ ਜਦ ਖੈਹਿਰਿਆਂ ਦੇ ਪਸ਼ੂਆਂ ਨੂੰ ਬਿਮਾਰੀ ਪੈਣ ਤੋਂ ਕਾਫ਼ੀ ਨੁਕਸਾਨ ਹੋਇਆ ਤਾਂ ਉਹ ਸਾਰੇ ਇਕੱਠੇ ਹੋ ਕੇ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਏ ਅਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ਮਰਨ ਨਾਲ ਬਹੁਤ ਨੁਕਸਾਨ ਹੈ। ਸਤਿਗੁਰੂ ਜੀ ਕਹਿਣ ਲੱਗੇ ਕਿ ਹੁਣ ਤੁਸੀਂ ਕੀ ਚਾਹੁੰਦੇ ਹੋ ਤਾਂ ਇਹ ਕਹਿਣ ਲੱਗੇ ਕਿ ਸਤਿਗੁਰੂ ਜੀ ਤੁਸੀਂ ਮੇਹਰ ਦੀ ਦ੍ਰਿਸ਼ਟੀ ਕਰੋ ਤਾਂ ਜੋ ਸਾਡੇ ਪਸ਼ੂਆਂ ਨੂੰ ਬਿਮਾਰੀ ਪੈਣ ਤੋਂ ਹੱਟ ਜਾਵੇ। ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਗੁਰੂ ਕੀਆਂ ਸੰਗਤਾਂ ਲਈ ਲੰਗਰ ਵਿਚ ਦੁੱਧ ਪਾਇਆ ਕਰੋ, ਆਪੇ ਬਿਮਾਰੀ ਹੱਟ ਜਾਵੇਗੀ। ਇਹ ਕਹਿਣ ਲੱਗੇ ਕਿ ਮਹਾਰਾਜ ਅਸੀਂ ਲੰਗਰ ਵਿਚ ਅੱਧਾ ਦੁੱਧ ਪਾਇਆ ਕਰਾਂਗੇ ਤੇ ਅੱਧਾ ਘਰਾਂ ਵਿਚ ਵਰਤਿਆ ਕਰਾਂਗੇ, ਫੇਰ ਸਾਡੇ ਖੈਹਿਰੇ ਅੱਧਾ ਦੁੱਧ ਅਤੇ ਜੋ ਦੁੱਧ ਰਿੜਕਦੇ ਉਸ ਵਿੱਚੋਂ ਵੀ ਅੱਧਾ ਘੀ ਲੰਗਰਾਂ ਲਈ ਭੇਜਦੇ ਸਨ, ਇਸੇ ਕਰਕੇ ਸਤਿਗੁਰਾਂ ਦੇ ਲੰਗਰਾਂ ਵਿਚ ਸਦਾ ਦੁੱਧ ਤੇ ਘੀ ਵਾਲੀ ਖੀਰ ਹੁੰਦੀ ਸੀ।

## ਖਰਚੇ ਦਿਤਿ ਖਸੰਮ ਦੀ; ਆਪ ਖਹਦੀ ਖੈਰਿ ਦਬਟੀਐ ॥

('ਦਬੱਟੀਐ' ਦਾ ਉਚਾਰਨ ਅੱਧਕ ਸਹਿਤ, ਦੂਸਰਾ ਪਾਠ 'ਖੈਰਿਦ ਬਟੀਐ' ਹੈ)

ਖਸੰਮ = ਮਾਲਕ ਪਰਮੇਸ਼ਰ ਦੀ ਰਜ਼ਾ ਅਨੁਸਾਰ ਦਿਤਿ = ਦਿੱਤੇ ਹੋਏ ਖ਼ਰਚੇ ਨਾਲ ਸੰਗਤਾਂ ਲਈ ਪ੍ਰਤੱਖ

ਲੰਗਰ ਚਲਾਉਂਦੇ ਹਨ **ਵਾ:** ਨਾਮ ਦਾਨ ਦਾ ਲੰਗਰ ਚਲਾਉਂਦੇ ਹਨ ਅਤੇ ਆਪ ਖਹਦੀ = ਖਾਂਦੇ ਹਨ, ਹੋਰਨਾਂ ਦੇ ਤਾਈਂ ਖੈਰਿ = ਖੈਰਾਤ ਦਬਟੀਐ = ਦਿੰਦੇ ਹਨ, ਭਾਵ ਆਪ ਨਾਮ ਜਪਦੇ ਹਨ ਅਤੇ ਹੋਰਨਾਂ ਨੂੰ ਜਪਾਉਂਦੇ ਹਨ।

**ਅਥਵਾ** ਜੋ ਖਸੰਮ = ਮਾਲਕ ਪ੍ਰਭੂ ਦਾ ਸਰੂਪ ਗੁਰੂ ਨਾਨਕ ਦੇਵ ਜੀ ਦੀ ਨਾਮ ਦਾਨ ਦੀ ਦਾਤ ਦਿਤਿ = ਦਿੱਤੀ ਹੋਈ ਹੈ।

ਸਤਿਗੁਰੂ ਅੰਗਦ ਦੇਵ ਜੀ ! ਉਸ ਨੂੰ ਆਪ ਜਪਣ ਰੂਪ ਖਾਂਦੇ ਤੇ ਖ਼ਰਚਦੇ ਭਾਵ ਸੰਬੰਧੀਆਂ ਨੂੰ ਜਪਾਉਂਦੇ ਸਨ ਅਤੇ ਹੋਰਨਾਂ ਦੇ ਤਾਈਂ ਵੀ (ਖੈਰਿਦ + ਬਟੀਐ) ਖੈਰਿਦ = ਖ਼ੈਰਾਇਤ ਬਟੀਐ = ਵੰਡਦੇ ਸਨ।

## ਹੋਵੈ ਸਿਫਤਿ ਖਸੰਮ ਦੀ; ਨੂਰੁ ਅਰਸਹੁ ਕੁਰਸਹੁ ਝਟੀਐ ॥

ਜਿਸ ਵੇਲੇ ਗੁਰੂ ਸਾਹਿਬ ਜੀ ਦੇ ਦਰਬਾਰ ਵਿਚ ਖਸੰਮ = ਮਾਲਕ ਪਰਮੇਸ਼ਰ ਦੀ ਕੀਰਤਨ ਦੁਆਰਾ ਸਿਫਤਿ = ਸ਼ਲਾਘਾ ਹੋਵੈ = ਹੁੰਦੀ ਹੈ, ਉਸ ਵੇਲੇ ਐਸਾ ਆਤਮਿਕ ਅਨੰਦ ਬਣਦਾ ਹੈ ਕਿ ਅਰਸਹੁ = ਅਕਾਸ਼ ਭਾਵ ਬੈਕੁੰਠ ਸੱਚਖੰਡ ਰੂਪੀ ਕੁਰਸਹੁ = ਤਖ਼ਤ ਵਾਲੇ ਪਰਮੇਸ਼ਰ ਦੀ ਪ੍ਰਾਪਤੀ ਦਾ ਨੂਰੁ = ਪ੍ਰਕਾਸ਼ ਝਟੀਐ = ਝੜਦਾ, ਵਰਸਦਾ ਹੈ।

**ਅਥਵਾ** ਜਿਸ ਵੇਲੇ ਗੁਰੂ ਸਾਹਿਬ ਜੀ ਦੇ ਸਾਧਸੰਗਤ ਰੂਪੀ ਦਰਬਾਰ ਵਿਚ ਵਾਹਿਗੁਰੂ ਦੀ ਸਿਫ਼ਤ ਭਾਵ ਕੀਰਤਨ ਭਜਨ ਸਵਾ ਪਹਿਰ ਦੇ ਤੜਕੇ ਤੋਂ ਲਾ ਕੇ ਸ਼ੁਰੂ ਹੋ ਜਾਂਦਾ ਹੈ, ਉਸ ਵੇਲੇ ਜਿਵੇਂ ਬੈਕੁੰਠ ਵਿਚ ਵਿਸ਼ਨੂੰ ਭਗਵਾਨ ਦੇ ਚਿਹਰੇ ਉੱਤੇ ਨੂਰ ਝੜਦਾ ਹੈ, ਇਉਂ ਗੁਰੂ ਸਾਹਿਬ ਦੀ ਸੰਗਤ ਵਿਚ ਵੀ ਆਤਮਿਕ ਅਨੰਦ ਦਾ ਰੂਹਾਨੀਅਤ ਦੇਸ਼ ਤੋਂ ਨੂਰ ਝੜਦਾ ਹੈ।

## ਤੁਧੁ ਡਿਠੇ ਸਚੇ ਪਾਤਿਸਾਹ; ਮਲੁ ਜਨਮ ਜਨਮ ਦੀ ਕਟੀਐ ॥

ਹੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ! ਤੁਧੁ = ਤੁਹਾਡੇ ਦਰਸ਼ਨ ਡਿਠੇ = ਵੇਖ ਕੇ ਜਨਮਾਂ ਜਨਮਾਂਤਰਾਂ ਦੀ ਪਾਪਾਂ ਰੂਪੀ ਮਲੁ = ਮੈਲ ਕਟੀਐ = ਕੱਟੀ ਜਾਂਦੀ ਹੈ।

## ਸਚੁ ਜਿ ਗੁਰਿ ਫੁਰਮਾਇਆ; ਕਿਉ ਏਦੂ ਬੋਲਹੁ ਹਟੀਐ ॥

ਹੇ ਸਤਿਗੁਰੂ ਅੰਗਦ ਦੇਵ ਜੀ ! ਜਿ = ਜਿਹੜਾ ਗੁਰਿ = ਸਤਿਗੁਰੂ ਸਾਹਿਬ ਜੀ ਨੇ ਸਚੁ = ਸੱਚਾ ਹੁਕਮ ਫੁਰਮਾਇਆ = ਕਹਿਣਾ ਕੀਤਾ, ਤੁਸੀਂ ਏਦੂ = ਇਸ ਗੁਰਾਂ ਦੇ ਬੋਲਹੁ = ਬਚਨਾਂ ਵੱਲੋਂ ਕਿਉ = ਕਿਵੇਂ ਹਟੀਐ = ਹਟਦੇ, ਭਾਵ ਨਹੀਂ ਹਟ ਸਕਦੇ ਸਨ।

**ਅਥਵਾ** ਜਿਹੜਾ ਗੁਰੂ ਨਾਨਕ ਦੇਵ ਜੀ ਨੇ ਸੱਚਾ ਬਚਨ ਫ਼ੁਰਮਾਇਆ ਹੈ ਕਿ ਗੁਰੂ ਅੰਗਦ ਸਾਹਿਬ ਮੇਰਾ ਰੂਪ ਹੈ, ਅਸੀਂ ਇਹ ਸੱਚਾ ਬਚਨ ਕਹਿਣ ਤੋਂ ਕਿਵੇਂ ਹਟ ਸਕਦੇ ਹਾਂ, ਭਾਵ ਨਹੀਂ ਹਟ ਸਕਦੇ।

## ਪੁਤ੍ਰੀ ਕਉਲੁ ਨ ਪਾਲਿਓ; ਕਰਿ ਪੀਰਹੁ ਕੰਨ੍ ਮੁਰਟੀਐ ॥

('ਪੁਤ੍ਰੀਂ' ਤੇ 'ਮੁਰੱਟੀਐ' ਬੋਲੋ)

ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਦੋਹਾਂ ਪੁਤ੍ਰੀ = ਪੁੱਤਰਾਂ ਨੇ ਸਤਿਗੁਰੂ ਨਾਨਕ ਦੇਵ ਜੀ ਦਾ ਕਉਲੁ = ਬਚਨ, ਹੁਕਮ ਨ = ਨਹੀਂ ਪਾਲਿਓ = ਪਾਲਣਾ, ਮੰਨਣਾ ਕੀਤਾ, ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਸਾਰੇ ਸੰਸਾਰ ਦਾ ਪੀਰਹੁ = ਪੂਜਨੀਕ (ਗੁਰੂ) ਕਰ ਦੇਣਾ ਸੀ, ਪਰੰਤੂ ਬਚਨ ਨਾ ਮੰਨਣ ਕਰਕੇ ਗੁਰੂ ਜੀ ਇਨ੍ਹਾਂ ਵੱਲੋਂ ਕੰਨ੍ ਮੁਰਟੀਐ = ਕੰਨ੍ਹਾ, ਮੋਢਾ ਮੋੜ ਗਏ ਸਨ, ਭਾਵ ਜੇ ਗੁਰਾਂ ਦਾ ਬਚਨ ਮੰਨ ਲੈਂਦੇ ਤਾਂ ਗੁਰਤਾ ਗੱਦੀ ਪੁੱਤਰਾਂ ਨੂੰ ਦੇ ਦਿੰਦੇ, ਪਰ ਪੁੱਤਰਾਂ ਦੇ ਬਚਨ ਨਾ ਮੰਨਣ ਕਰਕੇ ਆਪਣੇ ਸੇਵਕ ਨੂੰ ਗੁਰਤਾ ਗੱਦੀ ਦੇ ਦਿੱਤੀ ਸੀ।

## ਦਿਲਿ ਖੋਟੈ, ਆਕੀ ਫਿਰਨਿ੍; ਬੰਨਿ੍ ਭਾਰੁ, ਉਚਾਇਨਿ੍ ਛਟੀਐ॥

ਸਾਹਿਬਜ਼ਾਦਿਆਂ ਦੇ ਦਿਲਿ = ਹਿਰਦੇ ਵਿਚ ਗੁਰੂ ਪੁੱਤਰ ਹੋਣ ਦੀ **ਵਾ:** ਹੰਕਾਰ ਦੀ ਖੋਟੈ = ਖਟਿਆਈ ਸੀ, ਇਸੇ ਕਰਕੇ ਬਚਨ ਮੰਨਣ ਤੋਂ ਆਕੀ = ਬਾਗ਼ੀ ਹੋਏ ਤੁਰੇ ਫਿਰਨਿ੍ = ਫਿਰਦੇ ਸਨ, ਉਨ੍ਹਾਂ ਨੇ ਹੰਕਾਰ ਰੂਪੀ ਭਾਰ ਬੰਨ੍ਹ ਕੇ ਆਪਣੇ ਅੰਤਹਕਰਣ ਰੂਪੀ ਛੱਟ ਦੇ ਵਿਚ ਪਾ ਕੇ ਉਚਾਇਨਿ੍ = ਚੁੱਕਿਆ ਹੋਇਆ ਸੀ।

### ਦੂਸਰਾ ਅਰਥ

ਉਦਾਸੀਨ ਸੰਪਰਦਾ ਵਿਚ ਇਹ ਦੋਵੇਂ ਪੰਗਤੀਆਂ ਦਾ ਅਰਥ ਇਉਂ ਕਰਦੇ ਹਨ:

**ਪੁਤ੍ਰੀ ਕਉਲੁ ਨ ਪਾਲਿਓ; ਕਰਿ ਪੀਰਹੁ ਕੰਨ੍ ਮੁਰਟੀਐ ॥**

ਹੇ ਗੁਰੂ ਜੀ! ਪੁਤ੍ਰੀ = ਪੁੱਤਰੀ ਵਰਗੀ ਛੋਟੀ ਭੈਣ ਦੇ ਵਿਆਹ ਕਰਨ ਵਾਸਤੇ ਅਸੀਂ ਤੁਹਾਡਾ ਬਚਨ ਨਹੀਂ ਪਾਲਿਆ, ਇਸ ਕਰਕੇ ਸਾਨੂੰ ਕੋਹੜ ਰੋਗ ਦੀ ਪੀੜ ਕਰ ਦਿੱਤੀ ਸੀ ਅਤੇ ਸਾਡੇ ਵੱਲੋਂ ਤੁਸੀਂ ਕੰਨ੍ਹਾ, ਮੋਢਾ ਮੋੜ ਲਿਆ ਸੀ।

**ਦਿਲਿ ਖੋਟੈ, ਆਕੀ ਫਿਰਨਿ੍; ਬੰਨਿ੍ ਭਾਰੁ, ਉਚਾਇਨਿ੍ ਛਟੀਐ ॥**

ਅਸੀਂ ਦਿਲਿ = ਹਿਰਦੇ ਦੇ ਖੋਟੇ ਹੋਣ ਕਰਕੇ ਬਾਗ਼ੀ ਹੋਏ ਤੁਰੇ ਫਿਰਦੇ ਸੀ ਅਤੇ ਔਗੁਣਾਂ ਦਾ ਭਾਰ ਬੰਨ੍ਹ ਕੇ ਹੰਕਾਰ, ਆਕੀ ਪੁਣੇ ਦੀ ਛਟੀਐ = ਛਟੀ ਚੁੱਕੀ ਫਿਰਦੇ ਸੀ।

### ਤੀਸਰਾ ਅਰਥ

**ਪੁਤ੍ਰੀ ਕਉਲੁ ਨ ਪਾਲਿਓ; ਕਰਿ ਪੀਰਹੁ ਕੰਨ੍ ਮੁਰਟੀਐ ॥**

ਜੋ ਸੰਸਾਰੀ ਜੀਵ ਗੁਰੂ ਪੁੱਤਰ ਹੋ ਕੇ ਗੁਰਾਂ ਦਾ ਬਚਨ ਨਹੀਂ ਮੰਨਦੇ, ਭਾਵ ਸਿੱਖੀ ਨੂੰ ਧਾਰਨ ਨਹੀਂ ਕਰਦੇ, ਇਸੇ ਕਰਕੇ ਉਨ੍ਹਾਂ ਨੂੰ ਜਮਦੂਤ ਮੌਤ ਦੀ ਪੀੜਾ ਦੇਣਾ ਕਰਨਗੇ ਤੇ ਉਨ੍ਹਾਂ ਦੇ ਕੰਨੇ ਮਰੋੜਨਗੇ, ਭਾਵ ਉਨ੍ਹਾਂ ਨੂੰ ਦੁੱਖ ਦੇ ਕੇ ਸਥੂਲ ਸਰੀਰ ਵਿੱਚੋਂ ਜਿੰਦ ਨੂੰ ਕੱਢਣਗੇ।

**ਦਿਲਿ ਖੋਟੈ, ਆਕੀ ਫਿਰਨਿ੍; ਬੰਨਿ੍ ਭਾਰੁ, ਉਚਾਇਨਿ੍ ਛਟੀਐ ॥**

ਜਿਨ੍ਹਾਂ ਦੇ ਕਾਮ ਕ੍ਰੋਧ ਆਦਿਕਾਂ ਵਿਚ ਲੱਗਣੇ ਕਰਕੇ ਦਿਲ ਖੋਟੇ ਹਨ, ਉਹ ਗੁਰਾਂ ਦੀ ਆਗਿਆ ਮੰਨਣ ਤੋਂ ਆਕੀ ਹੋਏ ਤੁਰੇ ਫਿਰਦੇ ਹਨ, ਕਿਉਂਕਿ ਉਨ੍ਹਾਂ ਨੇ ਪਾਪਾਂ ਦੇ ਭਾਰ ਦੀ ਛੱਟ ਨੂੰ ਬੰਨ੍ਹ ਕੇ ਆਪਣੇ ਅੰਤਹਕਰਣ ਅੰਦਰ ਚੁੱਕਿਆ ਹੋਇਆ ਹੈ।

## ਜਿਨਿ ਆਖੀ ਸੋਈ ਕਰੇ; ਜਿਨਿ ਕੀਤੀ ਤਿਨੈ ਥਟੀਐ॥

ਜਿਨਿ = ਜਿਸ ਗੁਰੂ ਨਾਨਕ ਸਾਹਿਬ ਜੀ ਨੇ ਇਹ ਗੱਲ ਆਖੀ = ਕਹੀ ਸੀ ਕਿ ਭਾਈ ਲਹਿਣਾ (ਗੁਰੂ ਅੰਗਦ ਦੇਵ) ਸਾਡਾ ਸਰੂਪ ਹੈ, ਸੋਈ = ਉਹੋ ਹੀ ਗੁਰੂ ਅੰਗਦ ਦੇਵ ਸਰੂਪ ਹੋ ਕੇ ਗੁਰਿਆਈ ਕਰੇ = ਕਰਦੇ ਹਨ, ਜਿਨਿ = ਜਿਸ ਪਰਮੇਸ਼ਰ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਤਿਨੈ = ਉਸੇ ਨੇ ਹੀ ਸ੍ਰੀ ਗੁਰੂ ਨਾਨਕ ਸਰੂਪ ਹੋ ਕੇ ਗੁਰਤਾ ਗੱਦੀ ਦੇ ਥਾਟ ਨੂੰ ਬਣਾਇਆ ਹੈ।

**ਅਥਵਾ** ਜਿਸ ਪਰਮੇਸ਼ਰ ਨੇ ਗੁਰੂ ਨਾਨਕ ਜੀ ਨੂੰ ਇਹ ਗੱਲ ਕਹੀ ਹੈ ਕਿ ਸੰਸਾਰ ਦੀ ਕਲਿਆਣ ਲਈ ਗੁਰਿਆਈ ਕਰੋ, ਸੋਈ = ਉਹੋ ਹਰੀ ਆਪ ਹੀ ਗੁਰੂ ਨਾਨਕ ਰੂਪ ਹੋ ਕੇ ਕਰੇ = ਕਰਦੇ ਹਨ, ਜਿਸ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਨੂੰ ਗੁਰਤਾ ਗੱਦੀ ਦੇਣਾ ਕੀਤੀ ਹੈ **ਵਾ:** ਜਿਸ

ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਕੀਤੀ ਹੈ, ਤਿਨੈ = ਉਸੇ ਨੇ ਗੁਰਤਾ ਗੱਦੀ ਦੀ ਥਾਟ, ਬਣਾਵਟ ਨੂੰ ਗੁਰੂ ਅੰਗਦ ਰੂਪ ਹੋ ਕੇ ਸੰਭਾਲਿਆ ਹੈ **ਵਾ:** ਉਸੇ ਨੇ ਸ਼ੁੱਭ ਗੁਣਾਂ ਦੀ ਥਾਟ ਨੂੰ ਬਣਾਇਆ ਹੈ।

## ਕਉਣੁ ਹਾਰੇ; ਕਿਨਿ ਉਵਟੀਐ ॥੨॥

(‘ਉਵੱਟੀਐ’ ਦਾ ਉਚਾਰਣ ਅੱਧਕ ਸਹਿਤ ਹੈ)

ਅੱਗੇ ਵੇਖੋ ਹੁਣ ਕਉਣੁ = ਕੌਣ ਹਾਰੇਗਾ ਤੇ ਕਿਨਿ = ਕਿਸ ਨੇ ਉਵਟੀਐ = ਵੱਟਣਾ, ਜਿੱਤਣਾ ਹੈ, ਭਾਵ ਅੱਗੇ ਗੁਰਤਾ ਗੱਦੀ ਪੁੱਤਰਾਂ ਤੇ ਸਿੱਖਾਂ ਵਿੱਚੋਂ ਕਿਸ ਨੂੰ ਮਿਲੇਗੀ ॥੨॥

## ਜਿਨਿ ਕੀਤੀ, ਸੋ ਮੰਨਣਾ; ਕੋਸਾਲੁ ਜਿਵਾਹੇ ਸਾਲੀ ॥

(ਦੂਸਰਾ ਪਾਠ ‘ਕੋ ਸਾਲੁ’)

ਜਿਨਿ = ਜਿਸ ਨੇ ਗੁਰੂ ਨਾਨਕ ਰੂਪ ਹੋ ਕੇ ਗੁਰਿਆਈ ਕੀਤੀ ਹੈ, ਸਾਨੂੰ ਤਾਂ ਸੋ = ਉਹੀ ਸਰੂਪ ਗੁਰੂ ਅੰਗਦ ਰੂਪ ਮੰਨਣਾ ਚਾਹੀਦਾ ਹੈ **ਵਾ:** ਜਿਸ ਪਰਮੇਸ਼ਰ ਨੇ ਸ੍ਰਿਸ਼ਟੀ ਪੈਦਾ ਕੀਤੀ ਹੈ, ਗੁਰੂ ਨੂੰ ਉਹੋ ਰੂਪ ਭਾਵ ਗੁਰ ਤੇ ਪਰਮੇਸ਼ਰ ਨੂੰ ਇਕ ਰੂਪ ਜਾਣ ਕੇ ਮੰਨਣਾ ਚਾਹੀਦਾ ਹੈ, ਜਿਵਾਹੇ = ਜਿਹੜੇ ਗੁਰਾਂ ਦੇ ਸਾਲੀ = ਅਨੁਸਾਰੀ ਹਨ, ਭਾਵ ਗੁਰੂ ਅੰਗਦ ਦੇਵ ਜੀ ਹਨ ਤੇ ਜੋ ਕੋਸਾਲੁ = ਬੇਅਨੁਸਾਰੀ ਹਨ, ਭਾਵ ਆਗਿਆ ਨਾ ਮੰਨਣ ਵਾਲੇ (ਕਪੁਤ੍ਰ) ਹਨ।

**ਵਾ:** ਜਿਵਾਹੇ ਤੇ ਚੌਲਾਂ (ਧਾਨ) ਵਿੱਚੋਂ (ਕੋ + ਸਾਲੁ) ਕੋ = ਕਿਹੜਾ ਸਾਲੁ = ਉੱਤਮ ਹੈ, ਭਾਵ ਗੁਰੂ ਅੰਗਦ ਦੇਵ ਜੀ ਧਾਨ ਹਨ ਤੇ ਪੁੱਤਰ ਜਿਵਾਹੇ ਹਨ। ਅਰਥਾਤ ਸਿੱਖਾਂ ਦੀ ਪਰਖ ਕਰਨ ਤੋਂ ਚੌਲ ਦੀ ਨਿਆਈਂ ਗੁਰੂ ਅੰਗਦ ਦੇਵ ਜੀ ਨਿਕਲੇ ਅਤੇ ਬਚਨ ਨਾ ਮੰਨਣ ਵਾਲੇ ਜਿਵਾਹੇ ਦੀ ਨਿਆਈਂ ਪੁੱਤਰ ਨਿਕਲੇ।

## ਧਰਮਰਾਇ ਹੈ ਦੇਵਤਾ; ਲੈ ਗਲਾ ਕਰੇ ਦਲਾਲੀ ॥

ਜੋ ਧਰਮਰਾਇ = ਧਰਮ ਰਾਜਾ ਇਨਸਾਫ਼ ਕਰਨ ਵਾਲਾ ਦੇਵਤਾ ਹੈ, ਉਹ ਤਿਨ੍ਹਾਂ (ਅਨੁਸਾਰੀ-ਬੇ-ਅਨੁਸਾਰੀ) ਦੀਆਂ **ਵਾ:** ਸਤਿਗੁਰਾਂ ਦੇ ਹੁਕਮ ਕਮਾਉਣ ਦੀਆਂ ਗੱਲਾਂ ਲੈ ਕਰਕੇ ਭਾਵ ਸੁਣ ਕੇ ਦਲਾਲੀ = ਨਿਆ ਕਰੇ = ਕਰਦਾ ਹੈ **ਵਾ:** ਦਲਾਲੀ = ਦਲੀਲਾਂ ਅਨੁਸਾਰ ਗੱਲਾਂ ਸੁਣ ਕੇ ਫ਼ੈਸਲਾ ਕਰਦਾ ਹੈ।

**ਅਥਵਾ** ਸ੍ਰੀ ਗੁਰੂ ਅੰਗਦ ਦੇਵ ਜੀ ਧਰਮਰਾਇ = ਧਰਮ ਦਾ ਰਾਜਾ ਤੇ ਧਰਮ ਦਾ ਦੇਵਤਾ ਹੈ, ਜੋ ਸਿੱਖਾਂ ਦੀਆਂ ਗੱਲਾਂ ਲੈ ਭਾਵ ਸੁਣ ਕੇ ਪ੍ਰਭੂ ਨਾਲ ਮਿਲਾਉਣ ਦੀ ਦਲਾਲੀ = ਵਿਚੋਲਗੀ ਕਰਦਾ ਹੈ।

## ਸਤਿਗੁਰੁ ਆਖੈ, ਸਚਾ ਕਰੇ; ਸਾ ਬਾਤ ਹੋਵੈ ਦਰਹਾਲੀ ॥

ਜਿਸ ਦੇ ਬਾਰੇ ਸਤਿਗੁਰੁ = ਸੱਚਾ ਗੁਰੂ ਆਖੈ = ਕਹਿਣਾ ਕਰੇਗਾ, ਉਸ ਨੂੰ ਧਰਮਰਾਜਾ ਵੀ ਪ੍ਰਲੋਕ ਵਿਚ ਸੱਚਾ ਕਰੇ = ਕਰਦਾ ਹੈ, ਸਾ = ਓਹੀ ਬਾਤ = ਗੱਲ ਦਰਗਾਹ ਦੇ ਵਿਚ ਦਰਹਾਲੀ = ਸ਼ੀਘਰ ਹੀ ਉਸੇ ਸਮੇਂ ਹੋਵੈ = ਹੋ ਜਾਵੇਗੀ।

## ਗੁਰ ਅੰਗਦ ਦੀ ਦੋਹੀ ਫਿਰੀ; ਸਚੁ ਕਰਤੈ ਬੰਧਿ ਬਹਾਲੀ ॥

ਗੁਰੂ ਅੰਗਦ ਦੇਵ ਜੀ ਦੀ ਸਾਰੀ ਦੁਨੀਆਂ ਵਿਚ ਜਸ ਰੂਪ ਦੋਹੀ = ਦੁਹਾਈ ਫਿਰੀ = ਫਿਰ ਰਹੀ ਹੈ, ਸਚੁ = ਸੱਚੇ ਕਰਤੈ = ਕਰਤਾਰ ਨੇ ਗੁਰੂ ਨਾਨਕ ਸਰੂਪ ਹੋ ਕੇ ਮਰਯਾਦਾ ਨੂੰ ਬੰਧਿ = ਬੰਨ੍ਹ ਕਰਕੇ ਬਹਾਲੀ = ਇਸਥਿਤ ਕੀਤਾ ਹੈ।

## ਨਾਨਕੁ ਕਾਇਆ ਪਲਟੁ ਕਰਿ; ਮਲਿ ਤਖਤੁ ਬੈਠਾ ਸੈ ਡਾਲੀ ॥

('ਮੱਲਿ' ਦਾ ਉਚਾਰਣ ਅੱਧਕ ਸਹਿਤ ਹੈ)

ਸਤਿਗੁਰੂ ਨਾਨਕ ਦੇਵ ਜੀ ਨੇ ਆਪਣੀ ਕਾਇਆ = ਦੇਹ ਨੂੰ ਪਲਟੁ = ਵਟਾ ਕਰਿ = ਕਰਕੇ ਗੁਰੂ ਅੰਗਦ ਰੂਪ ਹੋ ਕੇ ਸੈ = ਸੈਂਕੜੇ ਸਿੱਖੀ ਸੇਵਕੀ ਰੂਪ ਡਾਲੀ = ਡਾਲੀਆਂ ਦੇ ਸਹਿਤ **ਵਾ:** ਕਰੁਣਾ, ਮੈਤ੍ਰੀ ਮੁੱਦਤਾ ਰੂਪੀ ਸੈਂਕੜੇ ਹੀ ਡਾਲੀਆਂ ਦੇ ਸਹਿਤ ਗੁਰਤਾ ਗੱਦੀ ਤਖ਼ਤ ਨੂੰ ਮੱਲ ਕੇ ਬੈਠਾ = ਬੈਠਣਾ ਕੀਤਾ ਹੈ **ਵਾ:** ਸ਼ੁਭ ਗੁਣਾਂ ਰੂਪੀ ਤਖ਼ਤ ਨੂੰ ਮੱਲ ਕੇ ਬੈਠਣਾ ਕੀਤਾ ਹੈ।

## ਦਰੁ ਸੇਵੇ ਉਮਤਿ ਖੜੀ; ਮਸਕਲੈ ਹੋਇ ਜੰਗਾਲੀ ॥

('ਮਸਕੱਲੈ' ਦਾ ਉਚਾਰਣ ਅੱਧਕ ਸਹਿਤ ਹੈ)

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰੁ = ਦੁਆਰੇ 'ਤੇ ਉਮਤਿ = ਸ੍ਰਿਸ਼ਟੀ, ਸੰਗਤ ਖੜੀ = ਖਲੋ, ਸਾਵਧਾਨ ਹੋ ਕੇ ਪ੍ਰੇਮ ਨਾਲ ਸੇਵੇ = ਟਹਿਲ ਕਰ ਰਹੀ ਹੈ ਅਤੇ ਬੁੱਧੀ ਵਿਸ਼ਿਆਂ ਰੂਪੀ ਜੰਗਾਲ ਦੀ ਜੰਗਾਲੀ ਹੋਈ ਦਾ ਮਸਕਲੈ = ਮਾਂਜਣਾ ਹੋ ਰਿਹਾ ਹੈ **ਵਾ:** ਪਾਪਾਂ ਰੂਪੀ ਜੰਗਾਲ ਦਾ ਮਸਕਲੈ = ਮਾਂਜਣਾ ਹੋ ਰਿਹਾ ਹੈ **ਵਾ:** ਪਦਾਰਥਾਂ, ਵਿਸ਼ਿਆਂ ਰੂਪੀ ਕੁਸੰਗਤ ਕਰਕੇ ਲੋਹੇ ਦੀ ਨਿਆਈਂ ਜੰਗਾਲੀ ਹੋਈ ਬੁੱਧੀ ਦਾ ਮਸਕਲੈ = ਮਾਂਜਣਾ ਹੋ ਰਿਹਾ ਹੈ **ਵਾ:** ਜੋ ਸੇਵਾ ਰੂਪੀ ਸਿਕਲ ਕਰਨਾ ਹੈ, ਇਹ ਚਮਕਾਉਣਾ ਹੈ।

**ਵਾ:** ਜਿਵੇਂ ਲੋਹੇ ਦਾ ਜੰਗਾਲ ਮਸਕਲੇ ਨਾਲ ਲਹਿੰਦਾ ਹੈ, ਇਵੇਂ ਮਨ ਦੀ ਪਾਪਾਂ ਰੂਪ ਮੈਲ ਸੇਵਾ ਰੂਪੀ ਮਸਕਲੇ ਨਾਲ ਉਤਰਦੀ ਹੈ।

## ਦਰਿ ਦਰਵੇਸੁ ਖਸੰਮ ਦੈ; ਨਾਇ ਸਚੈ ਬਾਣੀ ਲਾਲੀ ॥

ਖਸੰਮ = ਮਾਲਕ ਸਤਿਗੁਰੂ ਨਾਨਕ ਦੇਵ ਜੀ ਦੇ ਦਰਿ = ਦੁਆਰੇ ਉੱਤੇ ਦਰਵੇਸੁ = ਫ਼ਕੀਰ ਹੋ ਕੇ ਗੁਰੂ ਅੰਗਦ ਦੇਵ ਜੀ ਪ੍ਰਵੇਸ਼ ਹੋਏ ਸਨ, ਜਿਸ ਕਰਕੇ ਦੂਸਰੇ ਗੁਰਾਂ ਨੂੰ ਸਤਿਗੁਰੂ ਨਾਨਕ ਦੇਵ ਜੀ ਦੀ ਕਿਰਪਾ ਦੁਆਰਾ ਸਚੈ = ਸੱਚੇ ਨਾਇ = ਨਾਮ ਜਪਣੇ ਤੇ ਬਾਣੀ ਕਰਕੇ ਭਗਤੀ, ਗਿਆਨ ਰੂਪੀ ਲਾਲੀ ਚੜ੍ਹੀ ਹੈ।

## ਬਲਵੰਡ ਖੀਵੀ ਨੇਕ ਜਨ; ਜਿਸੁ ਬਹੁਤੀ ਛਾਉ ਪਤ੍ਰਾਲੀ ॥

ਬਲਵੰਡ ਨਾਮੇ ਡੂਮ ਕਥਨ ਕਰਦਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਦੇ ਮਹਿਲ ਮਾਤਾ ਖੀਵੀ ਜੀ ਵੀ ਬੜੀ ਨੇਕ = ਚੰਗੀ ਸੁਭਾਅ ਵਾਲੀ ਜਨ = ਇਸਤ੍ਰੀ ਹੈ, ਜਿਸ ਮਾਤਾ ਖੀਵੀ ਜੀ ਦੀ ਸਿੱਖ ਸੰਗਤਾਂ **ਵਾ:** ਸ਼ੁੱਭ ਗੁਣਾਂ ਰੂਪੀ ਪਤ੍ਰਾਲੀ = ਪੱਤਰਾਂ ਵਾਲੀ ਬਹੁਤੀ ਸੰਘਣੀ ਸ਼ਾਂਤੀ ਰੂਪ ਛਾਉ = ਛਾਇਆ ਹੈ।

## ਲੰਗਰਿ ਦਉਲਤਿ ਵੰਡੀਐ; ਰਸੁ ਅੰਮ੍ਰਿਤੁ ਖੀਰਿ ਘਿਆਲੀ ॥

ਸਤਿਗੁਰਾਂ ਦੇ ਲੰਗਰ ਵਿਚ ਮਾਤਾ ਖੀਵੀ ਜੀ ਦੇ ਹੱਥੋਂ ਲੋੜਵੰਦਾਂ ਨੂੰ ਪ੍ਰਤੱਖ ਦੌਲਤ ਵੰਡੀਐ = ਵੰਡੀ ਜਾਂਦੀ ਸੀ, ਕਿਉਂਕਿ ਗੁਰੂ ਜੀ ਧਨ ਕੋਲ ਨਹੀਂ ਰੱਖਦੇ ਸਨ, ਲੰਗਰ ਦੀ ਰਸਦ ਖ਼ਰੀਦਣ ਤੋਂ ਬਾਅਦ ਜਿਤਨਾ ਧਨ ਬਾਕੀ ਬਚਦਾ, ਉਹ ਸਾਰਿਆਂ ਨੂੰ ਵੰਡ ਦਿੰਦੇ ਸਨ, ਅੰਮ੍ਰਿਤ ਰਸ ਵਤ ਸ੍ਵਾਦਿਸ਼ਟ ਘਿਆਲੀ = ਘਿਉ ਵਾਲੀ ਖੀਰ ਬਣਿਆ ਕਰਦੀ ਸੀ, ਜੋ ਮਾਤਾ ਖੀਵੀ ਜੀ ਵਰਤਾਉਂਦੇ ਸਨ।

**ਅਥਵਾ** ਸਤਸੰਗਤ ਰੂਪੀ ਲੰਗਰ ਵਿਚ ਭਗਤੀ, ਨਾਮ ਰੂਪ ਦੌਲਤ ਵੰਡੀਂਦੀ ਹੈ ਅਤੇ ਪ੍ਰੇਮ ਰੂਪੀ ਰਸ **ਵਾ:** ਬ੍ਰਹਮਾਨੰਦ ਰੂਪੀ ਰਸ, ਨਾਮ ਰੂਪੀ ਅੰਮ੍ਰਿਤ ਤੇ ਭਗਤੀ ਰੂਪੀ ਸੁੰਦਰ ਖੀਰ ਬਣਦੀ ਹੈ।

# ਗੁਰਸਿਖਾ ਕੇ ਮੁਖ ਉਜਲੇ; ਮਨਮੁਖ ਥੀਏ ਪਰਾਲਿ ॥

ਗੁਰਸਿੱਖਾਂ ਕੇ = ਦੇ ਮੁਖ = ਮੁਖੜੇ ਲੋਕ-ਪ੍ਰਲੋਕ ਵਿਚ ਉਜਲੇ = ਉੱਜਲਤਾ ਵਾਲੇ ਹੁੰਦੇ ਹਨ ਅਤੇ ਮਨਮੁਖ ਪਰਾਲੀ ਦੀ ਨਿਆਈਂ ਫੋਕੇ ਥੀਏ = ਹੋ ਰਹੇ ਹਨ, ਭਾਵ ਗੁਣਾਂ ਤੋਂ ਖ਼ਾਲੀ ਹੁੰਦੇ ਹਨ **ਵਾ:** ਮਨਮੁਖਾਂ ਦੇ ਮੂੰਹ ਪਰਾਲੀ ਦੀ ਤਰ੍ਹਾਂ ਪੀਲੇ ਹੋ ਜਾਂਦੇ ਹਨ।

**ਸਾਖੀ—ਮਿਹਰੇ ਧਾੜਵੀ ਤੇ ਖੀਰ ਖਾਣੇ ਸਿੱਖ ਦੀ :** ਸ੍ਰੀ ਗੁਰੂ ਅੰਗਦ ਦੇਵ ਜੀ ਜਦੋਂ ਖਡੂਰ ਸਾਹਿਬ ਦੀ ਧਰਤੀ ਨੂੰ ਭਾਗ ਲਾ ਰਹੇ ਸਨ ਤਾਂ ਉਨ੍ਹਾਂ ਦੇ ਲੰਗਰ ਦੀ ਖੀਰ ਬੜੀ ਪ੍ਰਸਿੱਧ ਸੀ। ਬਾਸਮਤੀ ਚੌਲਾਂ ਤੇ ਦੁੱਧ ਵਿਚ ਰਿੰਨ੍ਹੀ ਹੋਈ ਖੀਰ ਅੰਮ੍ਰਿਤ ਭਰਪੂਰ ਜਿਸ ਵਿਚ ਘਿਉ ਵੀ ਪਾਇਆ ਜਾਂਦਾ ਸੀ, ਜਿਸ ਨੂੰ ਗੁਰੂ ਦੀ ਸੰਗਤ ਛਕ ਕੇ ਅਨੰਦਤ ਹੁੰਦੀ ਸੀ।

ਜਿਥੇ ਗੁਰੂ ਜੀ ਦੀ ਹਜ਼ੂਰੀ ਵਿਚ ਪੂਰਨ ਗੁਰਸਿੱਖ ਨਾਮ ਰਤੜੇ ਕਰਨੀ ਵਾਲੇ ਰਹਿੰਦੇ ਸਨ, ਉਥੇ ਇਕ ਆਦਮੀ ਬੁਰੀ ਆਦਤ ਵਾਲਾ ਸਿੱਖੀ ਦਾ ਲਿਬਾਸ ਧਾਰ ਕੇ ਆ ਗਿਆ। ਇਸ ਦਾ ਸੁਭਾਅ ਬਣ ਗਿਆ ਕਿ ਖੀਰ ਖਾਣ ਵੇਲੇ ਗੁਰੂ ਪੰਗਤ ਵਿਚ ਬੈਠ ਕੇ ਖੀਰ ਛਕ ਲੈਣੀ, ਪਰ ਬਾਅਦ 'ਚ ਆਪਣੀ ਕੋਠੜੀ ਦਾ ਦਰਵਾਜ਼ਾ ਬੰਦ ਕਰ ਕੇ ਨੀਂਦ ਦਾ ਸੁੱਖ ਲੈਂਦੇ ਰਹਿਣਾ। ਸਿਆਣਿਆਂ ਸਿੱਖਾਂ ਨੇ ਗੁਰੂ ਘਰ ਦੇ ਸਤਿਕਾਰਯੋਗ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ ਅਤੇ ਸ਼ਿਕਾਇਤ ਕੀਤੀ ਕਿ ਇਕ ਨਵਾਂ ਸਿੱਖ ਕੀਰਤਨ ਦੇ ਵਿਚ ਨਹੀਂ ਬੈਠਦਾ। ਲੰਗਰ ਦੀ ਕੋਈ ਵੀ ਸੇਵਾ ਨਹੀਂ ਕਰਦਾ। ਇਹ ਦੋਵੇਂ ਗੱਲਾਂ ਗੁਰਮਤ ਤੋਂ ਵਿਰੁੱਧ ਹਨ। ਇਸ ਦਾ ਭਲਾ ਕਿਵੇਂ ਹੋਵੇਗਾ ? ਬਾਬਾ ਬੁੱਢਾ ਸਾਹਿਬ ਜੀ ਨੇ ਗੁਰਸਿੱਖਾਂ ਤੋਂ ਸੁਣ ਕੇ ਉਸ ਖੀਰ ਖਾਣੇ ਸਿੱਖ ਨੂੰ ਜੋ ਕਿਹਾ, ਇਸ ਦਾ ਵਰਣਨ ਭਾਈ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ :

**ਗੁਰ ਸੰਗਤਿ ਮਹਿ ਭਲੋ ਰਹਾਵਨਿ। ਭਜਨ ਟਹਿਲ ਕਰਿ ਕਾਲ ਬਿਤਾਵਨਿ।**
**ਬੈਠੇ ਦੇਹਿ ਕਾਜ ਕਿਸ ਆਇ। ਛੁਹੈ ਨ ਕੋਈ ਮ੍ਰਿਤੁ ਜਬ ਪਾਇ ॥੩੮॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੧੩)*

ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਕਿ ਸਿੱਖਾ ! ਕੇਵਲ ਲਿਬਾਸ ਧਾਰਨ ਕਰਨ ਨਾਲ ਸਿੱਖੀ ਨਹੀਂ ਹੈ। ਸਿੱਖੀ ਤਾਂ ਕਰਨੀ ਦੀ ਹੋਇਆ ਕਰਦੀ ਹੈ। ਸਿੱਖੀ ਦੇ ਮੂਲ ਸਿਧਾਂਤ ਤਾਂ ਸੇਵਾ ਤੇ ਸਿਮਰਨ ਹਨ। ਤੂੰ ਤਾਂ ਦੋਹਾਂ ਤੋਂ ਹੀ ਵਾਂਝਾ ਹੈਂ। ਇਸ ਲਈ ਜੇ ਸਿਮਰਨ ਨਹੀਂ ਹੁੰਦਾ ਤਾਂ ਸੇਵਾ ਜ਼ਰੂਰ ਕਰਿਆ ਕਰ। ਅੱਗੋਂ ਉਹ ਰੁੱਖੇ ਸ਼ਬਦਾਂ ਵਿਚ ਬੋਲਿਆ ਕਿ ਤੁਹਾਡੇ ਕਹੇ 'ਤੇ ਸੇਵਾ ਨਹੀਂ ਕਰਨੀ। ਜੇ ਗੁਰੂ ਸਾਹਿਬ ਜੀ ਕਹਿਣਗੇ ਤਾਂ ਸੇਵਾ ਕਰ ਲਵਾਂਗਾ। ਬਾਬਾ ਬੁੱਢਾ ਸਾਹਿਬ ਜੀ ਉਸ ਦੀ ਮੂਰਖਤਾ ਦੇ ਬਚਨ ਸੁਣ ਕੇ ਚੁੱਪ ਕਰ ਗਏ। ਖਿਮਾ ਕੀਤਾ ਕਿ ਇਸ ਦਾ ਕੋਈ ਮਾੜਾ ਕਰਮ ਮੂਹਰੇ ਆ ਗਿਆ ਹੈ। ਬਾਬਾ ਬੁੱਢਾ ਸਾਹਿਬ ਜੀ ਨੇ ਬਚਨ ਕਹਿਣ ਤੋਂ ਸੰਕੋਚ ਕੀਤਾ। ਇਸ ਤਰ੍ਹਾਂ ਫੇਰ ਛੇ ਮਹੀਨੇ ਲੰਘ ਗਏ। ਇਹ ਆਪਣੇ ਸੁਭਾਅ ਅਨੁਸਾਰ ਸੁੱਤਾ ਪਿਆ ਸੀ। ਇਕ ਦਿਨ ਐਸਾ ਸਮਾਂ ਆ ਗਿਆ ਕਿ ਲੰਗਰ ਛਕਣ ਲਈ ਸੰਗਤਾਂ ਦੀ ਪੰਗਤ ਲੱਗ ਗਈ। ਸੰਗਤ ਵਿਚ ਗੁਰੂ ਜੀ ਦਾ ਆਸਣ ਕੁਦਰਤੀ ਉਸ ਥਾਂ 'ਤੇ ਲਗਾ ਦਿੱਤਾ ਜਿਸ ਦੇ ਸਾਹਮਣੇ ਵਾਲੀ ਕੋਠੜੀ ਵਿਚ ਖੀਰ ਖਾਣਾ ਸਿੱਖ ਸੁੱਤਾ ਪਿਆ ਸੀ। ਜਦੋਂ ਸਤਿਗੁਰੂ ਜੀ ਆਪਣੇ ਆਸਣ 'ਤੇ ਬਿਰਾਜ ਗਏ ਤਾਂ ਸਿਆਣੇ ਸਿੱਖ, ਸੰਗਤ ਸਮੇਤ ਉੱਚੀ ਧੁਨ ਵਿਚ ਸ਼ਬਦ ਪੜ੍ਹਨ ਲੱਗ ਗਏ। ਸ਼ਬਦ ਦੀ ਆਵਾਜ਼ ਸੁਣ ਕੇ ਇਹ ਖੀਰ ਖਾਣਾ ਸਿੱਖ ਵੀ ਅੱਖਾਂ ਮਲਦਾ ਹੋਇਆ ਉਬਾਸੀਆਂ ਲੈਂਦਾ ਸੰਗਤ ਵੱਲ ਤੁਰਿਆ ਤਾਂ ਸਾਹਮਣੇ ਗੁਰੂ ਸਾਹਿਬ ਜੀ ਬੈਠੇ ਨਜ਼ਰ ਆਏ। ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਅੰਤਰਜਾਮੀ ਸਤਿਗੁਰੂ ਜੀ ਜਾਣਦੇ ਤਾਂ ਪਹਿਲਾਂ ਤੋਂ ਹੀ ਸਭ ਕੁੱਝ ਸਨ ਪਰ ਉਸ ਨੂੰ ਖਿਮਾ ਕਰਦੇ ਰਹੇ, ਪ੍ਰਗਟ ਨਹੀਂ ਕੀਤਾ। ਅੱਜ ਸੰਗਤ ਵਿਚ ਪੁੱਛਿਆ—ਸਿੱਖਾ ! ਕਿਥੇ ਰਹਿੰਦਾ ਹੈਂ ? ਕੀ ਸੇਵਾ ਨਿਭਾਉਂਦਾ ਹੈਂ ? ਇਸ ਨੇ ਕਿਹਾ—ਸਤਿਗੁਰੂ ਜੀ ! ਛੇ ਮਹੀਨੇ

ਤੋਂ ਆਪ ਜੀ ਦੇ ਚਰਨਾਂ ਵਿਚ ਰਹਿੰਦਾ ਹਾਂ। ਮੈਨੂੰ ਸਿੱਖਾਂ ਨੇ ਕਿਹਾ ਸੀ ਸੇਵਾ ਕਰਿਆ ਕਰ ਪਰ ਮੈਂ ਤੁਹਾਡਾ ਆਗਿਆਕਾਰੀ ਸਿੱਖ ਹਾਂ, ਸਿੱਖਾਂ ਦਾ ਨਹੀਂ। ਇਸ ਲਈ ਉਨ੍ਹਾਂ ਦੇ ਕਹੇ ਤੋਂ ਕੁਝ ਨਹੀਂ ਕੀਤਾ। ਆਪ ਜੀ ਨੇ ਕੋਈ ਸੇਵਾ ਦੱਸੀ ਨਹੀਂ, ਇਸ ਲਈ ਮੈਂ ਕੋਈ ਸੇਵਾ ਨਹੀਂ ਕੀਤੀ। ਤਾਂ ਗੁਰੂ ਜੀ ਕਹਿਣ ਲੱਗੇ:

**ਕਹਨਿ ਲਗਯੋ 'ਗੁਰ ਬਾਕ ਕਹੈਂ ਜਿਮਿ। ਟਹਲ ਕਰੌਂ ਤਿਸ ਕਾਲ ਭਲੇ ਤਿਮ।**
**ਕਹਯੋ ਅਪਰ ਕੋ ਮਾਨੌਂ ਨਾਂਹੀਂ। ਯਹਿ ਨਿਸ਼ਚੈ ਮੇਰੇ ਮਨ ਮਾਂਹੀ'॥੩੯॥** *(ਰਾਸਿ ੧, ਅੰਸੂ ੧੩)*

ਤਾਂ ਸਤਿਗੁਰੂ ਮਹਾਰਾਜ ਜੀ ਨੇ ਕਿਹਾ ਕਿ ਸਿੱਖਾ! ਤੈਨੂੰ ਹੁਣ ਸੇਵਾ ਕੀ ਦੱਸਾਂ? ਜਦੋਂ ਮੈਂ ਸੇਵਾ ਦੱਸੀ ਸੀ ਉਦੋਂ ਤਾਂ ਤੈਂ ਕੀਤੀ ਨਹੀਂ ਸੀ। ਤਾਂ ਸਿੱਖ ਨੇ ਕਿਹਾ ਕਿ ਮਹਾਰਾਜ ਜੀ! ਇਹ ਕਿਵੇਂ ਹੋ ਸਕਦਾ ਹੈ ਕਿ ਮੈਂ ਇਤਨਾ ਭੁੱਲਦਾ ਹੋਵਾਂ। ਆਪ ਜੀ ਨੇ ਸੇਵਾ ਦੱਸੀ ਹੋਵੇ ਤੇ ਮੈਂ ਨਾ ਕਰਾਂ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਿੱਖਾਂ ਦੀ ਰਸਨਾ ਦੁਆਰਾ ਬਾਬਾ ਬੁੱਢਾ ਸਾਹਿਬ ਬ੍ਰਹਮ ਗਿਆਨੀ ਜੀ ਦੀ ਰਸਨਾ 'ਤੇ ਬਹਿ ਕੇ ਸੇਵਾ ਦੱਸੀ ਸੀ ਪਰ ਤੂੰ ਪ੍ਰਵਾਨ ਨਹੀਂ ਕੀਤੀ, ਕਿਉਂਕਿ ਸਿੱਖਾਂ ਵਿਚ ਵੀ ਗੁਰੂ ਵਰਤਦਾ ਹੈ। ਹੁਣ ਤੂੰ ਕੀ ਸੇਵਾ ਕਰੇਂਗਾ? ਤੇਰੀ ਜ਼ਿੰਦਗੀ ਹੀ ਅੱਠ ਪਹਿਰ ਦੀ ਰਹਿ ਗਈ ਹੈ। ਸਤਿਗੁਰੂ ਜੀ ਨੇ ਕਿਹਾ—ਸਿੱਖਾ! ਜੋ ਵੀ ਮੇਰੇ ਕੋਲ ਆਉਂਦਾ ਹੈ, ਮੈਂ ਉਸ ਦਾ ਭਲਾ ਕਰਨਾ ਚਾਹੁੰਦਾ ਹਾਂ, ਪਰ ਜਦੋਂ ਸਿੱਖ ਹੀ ਭਲਾ ਨਾ ਕਰਾਉਣਾ ਚਾਹੁੰਦਾ ਹੋਵੇ ਤਾਂ ਗੁਰੂ ਕੀ ਕਰ ਸਕਦਾ ਹੈ? ਫਿਰ ਗੁਰੂ ਜੀ ਦੇ ਚਰਨ ਫੜ ਕੇ ਕਹਿਣ ਲੱਗਾ—ਮਹਾਰਾਜ! ਮੇਰੇ 'ਤੇ ਦਇਆ ਕਰੋ। ਗੁਰੂ ਜੀ ਨੇ ਕਿਹਾ—ਸਿੱਖਾ! ਫੇਰ ਬਚਨ ਮੰਨਣਾ ਪਵੇਗਾ। ਇਸ ਨੇ ਕਾਹਲੀ ਨਾਲ ਕਿਹਾ ਕਿ ਹੁਕਮ ਕਰਕੇ ਤਾਂ ਦੇਖੋ, ਮੰਨਣ ਲਈ ਤਿਆਰ ਬੈਠਾ ਹਾਂ। ਤਾਂ ਗੁਰੂ ਜੀ ਨੇ ਕਿਹਾ ਕਿ ਹੁਣ ਤਾਂ ਤੇਰੇ ਭਲੇ ਦਾ ਇੱਕੋ ਉਪਾਅ ਹੈ ਕਿ ਜੰਗਲ ਵਿਚ ਜਾ, ਲੱਕੜਾਂ ਇਕੱਠੀਆਂ ਕਰ, ਆਪਣੀ ਚਿਖਾ ਆਪ ਬਣਾ, ਆਪ ਹੀ ਉਸ ਨੂੰ ਅੱਗ ਲਾ ਕੇ ਉਹਦੇ ਵਿਚ ਭਸਮ ਹੋ ਜਾਹ। ਤੇਰੀ ਕਲਿਆਣ ਇਸੇ ਵਿਚ ਹੀ ਹੈ। ਅਗਰ ਤੂੰ ਬਚਨ ਮੰਨ ਕੇ ਐਸਾ ਕੀਤਾ ਤਾਂ ਗੁਰੂ ਨਾਨਕ ਤੇਰਾ ਭਲਾ ਕਰਨਗੇ। ਨਰਕਾਂ ਨੂੰ ਨਹੀਂ ਜਾਏਂਗਾ। ਸਤਿ ਬਚਨ ਕਹਿ ਕੇ ਜੰਗਲਾਂ ਵਾਲੇ ਪਾਸੇ ਨੂੰ ਤੁਰ ਪਿਆ। ਮਨ ਵਿਚ ਕਹਿੰਦਾ ਜਾਂਦਾ ਹੈ ਕਿ ਸਿੱਖਾਂ ਨੇ ਮੈਨੂੰ ਖੀਰ ਖਾਂਦੇ ਨੂੰ ਜਰਿਆ ਨਹੀਂ ਹੈ, ਇਸ ਲਈ ਸਤਿਗੁਰਾਂ ਪਾਸੋਂ ਇਹ ਬਚਨ ਕਰਵਾ ਕੇ ਮੈਨੂੰ ਕਢਵਾ ਦਿੱਤਾ ਹੈ। ਸਿੱਖਾਂ ਨੇ ਪਤਾ ਨਹੀਂ ਕਿਹੜੇ ਜਨਮ ਦਾ ਮੇਰੇ ਕੋਲੋਂ ਬਦਲਾ ਲਿਆ ਹੈ ਜਿਹੜਾ ਗੁਰੂ ਜੀ ਤੋਂ ਐਸਾ ਕਠੋਰ ਬਚਨ ਕਰਵਾ ਦਿੱਤਾ ਹੈ। ਸੋ ਇਉਂ ਸਿੱਖ ਬੇ-ਸਿਦਕਾ ਹੋ ਗਿਆ। ਸਿੱਖੀ ਭਰੋਸੇ ਦੀ ਹੈ, ਭਰੋਸਾ ਗਿਆ ਤਾਂ ਸਿੱਖੀ ਵੀ ਗਈ। ਸਿੱਖ ਦਾ ਭਲਾ ਨਹੀਂ ਹੁੰਦਾ। ਹੁਣ ਇਹ ਬੇ-ਸਿਦਕਾ ਸਿੱਖ ਜਿਸ ਨੇ ਚਿਖਾ ਵੀ ਬਣਾ ਲਈ, ਚਿਖਾ ਨੂੰ ਅੱਗ ਵੀ ਲਾ ਲਈ, ਪਰ ਸੜਨ ਦਾ ਹੌਂਸਲਾ ਨਹੀਂ ਪੈਂਦਾ। ਆਲੇ-ਦੁਆਲੇ ਘੁੰਮਣਾ ਸ਼ੁਰੂ ਕਰ ਦਿੱਤਾ। ਉਧਰੋਂ ਇਕ ਚੋਰੀ ਕਰਕੇ ਚੋਰ ਜਿਸ ਦਾ ਇਤਿਹਾਸ ਵਿਚ ਮਿਹਰਾ ਨਾਂ ਲਿਖਿਆ ਹੋਇਆ ਹੈ, ਉਹ ਚੋਰੀ ਕਰਕੇ, ਧਨ ਲੈ ਕੇ ਸਿਪਾਹੀਆਂ ਤੋਂ ਬਚਣ ਲਈ ਦੌੜਿਆ ਹੋਇਆ ਸੀ। ਜਦੋਂ ਚਿਖਾ ਬਲਦੀ ਦੇਖੀ ਤਾਂ ਮਿਹਰੇ ਧਾੜਵੀ ਨੇ ਸੋਚਿਆ ਕਿ ਵੀਚਾਰੇ ਦਾ ਕੋਈ ਸੰਬੰਧੀ ਮਰ ਗਿਆ ਹੋਣੈ। ਹਮਦਰਦੀ ਕਰਨ ਲਈ ਕੋਲ ਖੜ ਗਿਆ ਤੇ ਪੁੱਛਿਆ ਕਿ ਭਾਈ, ਪਹਿਰਾਵੇ ਤੋਂ ਤਾਂ ਤੂੰ ਮੈਨੂੰ ਸਿੱਖ ਲੱਗਦਾ ਹੈਂ। ਕੀ ਤੇਰਾ ਕੋਈ ਸੰਬੰਧੀ ਚੜ੍ਹਾਈ ਕਰ ਗਿਆ ਹੈ? ਮੇਰੇ ਸਮਝ ਨਹੀਂ ਆਉਂਦੀ ਕਿ ਤੂੰ ਇਕੱਲਾ ਹੀ ਇਸ ਦਾ ਸੰਸਕਾਰ ਕਿਉਂ ਕਰ ਰਿਹਾ ਹੈਂ? ਅੱਗੋਂ ਖੀਰ ਖਾਣਾ ਸਿੱਖ ਬੋਲਿਆ ਕਿ ਜੀਹਦੀ ਚਿਖਾ ਮੱਚ ਰਹੀ ਹੈ, ਉਹ ਚਿਖਾ ਵਿਚ ਨਹੀਂ ਹੈ ਬਲਕਿ ਚਿਖਾ ਤੋਂ ਬਾਹਰ ਖੜਾ ਹੈ ਭਾਵ ਚਿਖਾ ਮੇਰੀ ਹੈ। ਇਹ ਚਿਖਾ ਮੈਂ ਆਪਣੇ ਸਾੜਨ ਲਈ ਬਾਲੀ ਹੋਈ ਹੈ। ਮਿਹਰਾ ਧਾੜਵੀ ਹੈਰਾਨ ਹੋ ਕੇ ਪੁੱਛਦਾ ਹੈ ਕਿ ਸੜ ਕੇ ਕਿਉਂ ਮਰਨਾ ਚਾਹੁੰਦਾ ਹੈਂ? ਇਹ ਸਰੀਰ ਸੜ ਕੇ ਮਰਨ ਵਾਸਤੇ ਨਹੀਂ ਹੈ। ਸਿੱਖ ਨੇ ਕਿਹਾ ਕਿ ਇਹੀ ਤਾਂ ਸੋਚ ਕੇ ਮੈਂ ਚੱਕਰ ਕੱਢ ਰਿਹਾ ਹਾਂ। ਭਾਈ, ਮੇਰੇ ਨਾਲ ਤਾਂ ਮੇਰੇ ਗੁਰ-ਭਾਈਆਂ ਨੇ ਬੁਰੀ ਕਰਾਈ ਹੈ। ਮੇਰੀ ਸ਼ਿਕਾਇਤ ਗੁਰੂ ਜੀ ਕੋਲ ਲਾ

ਕੇ ਮੈਨੂੰ ਸੜ ਕੇ ਮਰਨ ਦਾ ਹੁਕਮ ਗੁਰੂ ਜੀ ਕੋਲੋਂ ਦਿਵਾ ਦਿੱਤਾ ਹੈ ਤੇ ਨਾਲ ਹੀ ਕਹਿ ਦਿੱਤਾ ਹੈ ਕਿ ਤੇਰੀ ਇਸ ਵਿਚ ਹੀ ਕਲਿਆਣ ਹੈ। ਉਸ ਮਿਹਰੇ ਧਾੜਵੀ ਦੇ ਕੋਈ ਪੂਰਬਲੇ ਭਾਗ ਜਾਗੇ ਤੇ ਕਹਿਣ ਲੱਗਾ ਕਿ ਸਿੱਖਾ! ਜੇ ਤੇਰਾ ਮਰਨ ਨੂੰ ਜੀਅ ਨਹੀਂ ਕਰਦਾ ਤਾਂ ਤੇਰੀ ਗੱਲ ਸੁਣ ਕੇ ਮੇਰਾ ਮਨ ਮਰਨ ਲਈ ਤਿਆਰ ਹੋ ਗਿਆ ਹੈ। ਗੁਰੂ ਦੇ ਬਚਨ ਦੀ ਬਰਕਤ ਮੇਰੇ ਜਨਮਾਂ-ਜਨਮਾਂਤਰਾਂ ਦੇ ਪਾਪ ਧੋ ਦੇਵੇਗੀ। ਮੇਰੇ ਕੋਲ ਧਨ ਦੀ ਗੱਠੜੀ ਹੈ। ਜੋ ਤੇਰੇ ਪੁੱਤਰ ਪੋਤਰਿਆਂ ਤੱਕ ਮੁੱਕਣ ਵਾਲੀ ਨਹੀਂ ਹੈ। ਤੂੰ ਖਡੂਰ ਸਾਹਿਬ ਵੱਲ ਨੂੰ ਮੂੰਹ ਕਰਕੇ ਅਰਦਾਸ ਕਰਕੇ ਕਹਿ ਕਿ ਜਿਹੜਾ ਬਚਨ ਗੁਰੂ ਜੀ ਨੇ ਤੈਨੂੰ ਦਿੱਤਾ ਸੀ, ਉਹਦੇ ਲਈ ਕਹਿ ਦੇ ਕਿ ਉਸ ਦਾ ਫਲ ਮਿਹਰੇ ਧਾੜਵੀ ਨੂੰ ਮਿਲੇ। ਸਿੱਖ ਨੇ ਲਾਲਚ ਵਿਚ ਆ ਕੇ ਧਨ ਦੇ ਬਦਲੇ ਗੁਰੂ ਦਾ ਬਚਨ ਵੇਚ ਦਿੱਤਾ। ਮਿਹਰੇ ਧਾੜਵੀ ਨੇ ਹੱਥ ਜੋੜ ਕੇ ਕਿਹਾ ਕਿ ਸਤਿਗੁਰੂ ਜੀ! ਮੈਂ ਤੁਹਾਡੇ ਬਚਨ ਦੇ ਭਰੋਸੇ ਆਪਣਾ ਸਰੀਰ ਸਾੜਨ ਲੱਗਾ ਹਾਂ। ਅੱਗੇ ਪ੍ਰਲੋਕ ਵਿਚ ਮੇਰੀ ਰੱਖਿਆ ਕਰਨੀ। ਇਹ ਕਹਿ ਕੇ ਚਿਖਾ ਵਿਚ ਛਾਲ ਮਾਰ ਦਿੱਤੀ; ਜੈਸਾ ਕਿ:

**ਸੁਰ ਪੁਰਿ ਤੇ ਬਿਬਾਨ ਚਲਿ ਆਵਾ। ਸਾਦਰ ਕਹਿ ਕੈ ਤੁਰਤ ਚਢਾਵਾ।**
**ਸੁਖ ਅਨੰਤ ਮਹਿਂ ਜਾਇ ਰਹਯੋ ਹੈ। ਗੁਰ ਬਚ ਤੇ ਅਘ ਦੇਹਿ ਦਹਯੋ ਹੈ ॥੪੬॥**
**ਗੁਰੂ ਬਚਨ ਪਰ ਜਿਹ ਪਰਤੀਤਿ। ਤਿਸਹਿ ਮਿਲਹਿ ਊਚੋ ਪਦ ਨੀਤਿ।** *(ਰਾਸਿ ੧, ਅੰਸੂ ੧੩)*

ਇਤਨੇ ਚਿਰ ਵਿਚ ਸਿਪਾਹੀਆਂ ਨੇ ਆ ਕੇ ਖੀਰ ਖਾਣੇ ਨੂੰ ਫੜ ਲਿਆ। ਫੜਿਆ ਤਾਂ ਸ਼ੱਕ ਵਿਚ ਸੀ, ਪਰ ਜਦੋਂ ਤਲਾਸ਼ੀ ਲਈ ਤਾਂ ਇਹਦੇ ਕੋਲੋਂ ਸਾਰਾ ਧਨ ਬਰਾਮਦ ਹੋ ਗਿਆ। ਸਿਪਾਹੀਆਂ ਨੇ ਫੜ ਕੇ ਇਹਨੂੰ ਕੋਤਵਾਲ ਕੋਲ ਪੇਸ਼ ਕੀਤਾ। ਕੋਤਵਾਲ ਨੇ ਦੇਖਦਿਆਂ ਹੀ ਹੁਕਮ ਸੁਣਾ ਦਿੱਤਾ ਕਿ ਇਸ ਦਾ ਸਾਰਾ ਮਾਲ ਜ਼ਬਤ ਕਰ ਕੇ ਇਹਨੂੰ ਫਾਂਸੀ ਦੇ ਦਿਓ। ਮੌਤ ਤਾਂ ਅੱਠ ਪਹਿਰਾਂ ਵਿਚ ਹੀ ਆਈ, ਪਰ ਗੁਰੂ ਤੋਂ ਬੇਮੁਖ ਹੋ ਕੇ ਨਰਕ ਨੂੰ ਚਲਾ ਗਿਆ। ਕੋਤਵਾਲ ਨੇ ਚੋਰ ਸਮਝ ਕੇ ਇਸ ਨੂੰ ਫਾਂਸੀ ਦਿੱਤੀ ਸੀ। ਜੈਸਾ ਕਿ:

**ਕੋਟਵਾਰ ਕੇ ਕਰਯੋ ਅਗਾਰੀ। ਤਿਨ ਦੇਖਤਿ ਹੀ ਗਿਰਾ ਉਚਾਰੀ ॥੪੭॥**
**'ਛੀਨ ਲੇਹੁ ਤਿਸ ਕੋ ਸਭਿ ਮਾਲ। ਫਾਂਸੀ ਦੇਹੁ ਜਾਇ ਤਤਕਾਲ।**
**ਹੁਕਮ ਮਾਨਿ ਫਾਂਸੀ ਤਿਸ ਦੀਨਾ। ਮੂਰਖ ਮਰਯੋ ਧਰਮ ਤੇ ਹੀਨਾ ॥੪੮॥**
**ਤਜਹਿ ਬਾਕ ਧਰਿ ਲੋਭ ਬਿਸਾਲਾ। ਪਾਵਹਿ ਨਰਕ ਤੁਰਤ ਹੋਇ ਕਾਲਾ।** *(ਰਾਸਿ ੧, ਅੰਸੂ ੧੩)*

ਭਾਵੇਂ ਇਤਿਹਾਸ ਵਿਚ ਭਾਈ ਮਿਹਰੇ ਦੇ ਚਿਖਾ 'ਤੇ ਸੜ ਕੇ ਬੈਕੁੰਠ ਜਾਣ ਦੀ ਗੱਲ ਲਿਖੀ ਹੋਈ ਹੈ, ਪਰ ਇਕ ਹਿੰਦੀ ਦੀ ਤਾਰੀਖ਼ ਵਿਚ ਇਹ ਵੀ ਹਵਾਲਾ ਮਿਲਦਾ ਹੈ ਕਿ ਉਸ ਨੂੰ ਅੱਗ ਨੇ ਸਾੜਿਆ ਨਹੀਂ ਸੀ। ਗੁਰੂ ਜੀ ਦੇ ਚਰਨਾਂ ਵਿਚ ਖਡੂਰ ਸਾਹਿਬ ਪਹੁੰਚਿਆ, ਬੇਨਤੀ ਕਰਨ ਲਈ ਸਿੱਖਾਂ ਨੂੰ ਵੀ ਨਾਲ ਲਿਆ ਕਿ ਤੁਹਾਡੇ ਬਚਨਾਂ ਦੀ ਬਰਕਤ ਨਾਲ ਅੱਗ ਨੇ ਮੈਨੂੰ ਫੂਕਿਆ ਨਹੀਂ। ਮੈਂ ਅੱਗ ਦੀਆਂ ਮੱਚਦੀਆਂ ਲਾਟਾਂ ਵਿਚ ਉਸੇ ਤਰ੍ਹਾਂ ਬੈਠਾ ਰਿਹਾਂ। ਉਧਰ ਤੁਹਾਡੇ ਖੀਰ ਖਾਣੇ ਸਿੱਖ ਨੂੰ ਸਿਪਾਹੀ ਫੜ ਕੇ ਲੈ ਗਏ। ਸ਼ਰਧਾ ਤਾਂ ਪਹਿਲਾਂ ਦੀ ਮੈਨੂੰ ਆਪ ਜੀ ਉਪਰ ਸੀ, ਇਸੇ ਲਈ ਸੜਨ ਲਈ ਤਿਆਰ ਹੋਇਆ ਸੀ, ਪਰ ਹੁਣ ਜਦੋਂ ਅੱਗ ਨੇ ਸਾੜਿਆ ਨਹੀਂ, ਇਹ ਆਪ ਜੀ ਦੀ ਬਰਕਤ ਹੈ। ਹੁਣ ਮੈਨੂੰ ਆਪਣਾ ਸਿੱਖ ਬਣਾ ਕੇ ਮੇਰੇ ਪਿਛਲੇ ਪਾਪ ਬਖ਼ਸ਼ ਦਿਉ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਿੱਖ ਬਣਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਲੋਕਾਂ ਦਾ ਲੁੱਟਿਆ ਧਨ-ਪਦਾਰਥ ਵਾਪਸ ਕਰ ਕੇ ਆ। ਅੱਗੇ ਵਾਸਤੇ ਧਰਮ ਦੀ ਕਿਰਤ ਦਾ ਪ੍ਰਣ ਕਰ। ਸਭ ਦੀਆਂ ਮੱਝਾਂ, ਗਾਂਵਾਂ, ਪਸ਼ੂ ਆਦਿ ਵਾਪਸ ਕਰ ਕੇ ਆ। ਮਿਹਰਾ ਧਾੜਵੀ ਸਭ ਕੁਝ ਵਾਪਸ ਕਰ ਕੇ ਸਦਾ ਵਾਸਤੇ ਚੋਰੀ ਛੱਡਣ ਦਾ ਪ੍ਰਣ ਕਰ ਕੇ ਪੂਰਨ ਸਿੱਖ ਬਣਿਆ। ਇਹ ਜੀਵਨ ਮੁਕਤੀ ਪਾ ਕੇ ਜੰਮਣ ਮਰਨ ਤੋਂ ਰਹਿਤ ਹੋਇਆ।

## ਪਏ ਕਬੂਲੁ ਖਸੰਮ ਨਾਲਿ; ਜਾਂ ਘਾਲ ਮਰਦੀ ਘਾਲੀ ॥

ਜਾਂ = ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਮਰਦੀ = ਮਰਦਾਂ ਵਾਲੀ, ਸੂਰਮਿਆਂ ਵਾਲੀ ਘਾਲ = ਕਮਾਈ ਕੀਤੀ **ਵਾ:** ਗੁਰ ਘਾਲੀ = ਸੇਵਾ ਦੀ ਘਾਲ = ਘਾਲਣਾ ਕੀਤੀ, ਤਦੋਂ ਉਹ ਖਸੰਮ = ਮਾਲਕ ਸਤਿਗੁਰੂ ਨਾਨਕ ਦੇਵ ਜੀ **ਵਾ:** ਅਕਾਲ ਪੁਰਖ ਦੇ ਨਾਲ ਕਬੂਲੁ = ਪ੍ਰਵਾਨ ਪਏ ਭਾਵ ਪ੍ਰਮਾਣਿਤ ਹੋ ਗਏ।

## ਮਾਤਾ ਖੀਵੀ ਸਹੁ ਸੋਇ; ਜਿਨਿ ਗੋਇ ਉਠਾਲੀ ॥੩॥

ਸੋਇ = ਉਹ ਮਾਤਾ ਖੀਵੀ ਜੀ ਦੇ ਸਹੁ = ਪਤੀ ਸ੍ਰੀ ਗੁਰੂ ਅੰਗਦ ਦੇਵ ਜੀ ਹਨ, ਜਿਨਿ = ਜਿਸ ਗੁਰਾਂ ਨੇ ਗੋਇ = ਧਰਤੀ ਉਠਾਲੀ = ਉਠਾਈ ਭਾਵ ਉਧਾਰੀ, ਸੁਧਾਰੀ ਹੈ **ਵਾ:** ਜਿਸ ਗੁਰਾਂ ਨੇ ਸਾਰੀ ਪ੍ਰਿਥਵੀ ਦੇ ਉਧਾਰ ਦੀ ਗੋਇ = ਬਾਜ਼ੀ ਨੂੰ ਖੁੱਦੋ ਵਾਂਗ ਆਪਣੇ ਆਸਰੇ ਚੁੱਕਿਆ ਹੋਇਆ ਹੈ।

**ਅਥਵਾ** ਮਾਤਾ ਖੀਵੀ ਜੀ ਦੇ ਪਤੀ ਉਹੋ ਹੀ ਰੂਪ ਹਨ, ਜਿਸ ਪਰਮੇਸ਼ਰ ਨੇ ਗੋਇ = ਪ੍ਰਿਥਵੀ, ਸ੍ਰਿਸ਼ਟੀ ਉਠਾਲੀ ਭਾਵ ਆਪਣੀ ਚੇਤਨ ਸੱਤਾ ਦੇ ਕੇ ਰਚੀ ਹੈ ॥੩॥

## ਹੋਰਿਂਓ ਗੰਗ ਵਹਾਈਐ; ਦੁਨਿਆਈ ਆਖੈ, ਕਿ ਕਿਓਨੁ ॥

ਦੁਨਿਆਈ = ਦੁਨੀਆਂ ਦੇ ਲੋਕ ਆਖੈ = ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਕਿ = ਕੀ ਕਿਓਨੁ = ਕੀਤਾ, ਜੋ ਪੁੱਤਰਾਂ ਨੂੰ ਛੱਡ ਕੇ ਸੇਵਕ ਨੂੰ ਗੁਰਿਆਈ ਦਿੱਤੀ, ਇਹ ਹੋਰਿਂਓ = ਹੋਰ ਹੀ ਪਾਸੇ ਤੋਂ, ਉਲਟੀ ਗੰਗ = ਗੰਗਾ ਵਹਾਈਐ = ਵਗਾ ਦਿੱਤੀ ਹੈ, ਭਾਵ ਗੁਰੂ ਨਾਨਕ ਨੇ ਭਾਈ ਲਹਿਣੇ ਅੱਗੇ ਮੱਥਾ ਟੇਕ ਕੇ ਪੁੱਠੇ ਪਾਸੇ ਗੰਗਾ ਵਹਾ ਦਿੱਤੀ ਹੈ।

**ਅਥਵਾ** ਦੁਨੀਆਂ ਆਖਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਕੀ ਅਸਚਰਜ ਕੌਤਕ ਕੀਤਾ ਹੈ, ਸਿੱਖਾਂ ਦੀ ਗ੍ਰਿਹਿਸਥ ਵਿਚ ਰਹਿੰਦਿਆਂ ਬਿਰਤੀ ਰੂਪ ਗੰਗਾ ਹੋਰ ਭਾਵ ਸੰਸਾਰ ਤੋਂ ਉਲਟਾ ਕੇ ਵਾਹਿਗੁਰੂ ਵੱਲ ਵਗਾ, ਜੋੜ ਦਿੱਤੀ ਹੈ।

## ਨਾਨਕ ਈਸਰਿ ਜਗਨਾਥਿ; ਉਚ ਹਦੀ ਵੈਣੁ, ਵਿਰਿਕਿਓਨੁ ॥

ਈਸਰਿ = ਪਰਮੇਸ਼ਰ ਸਰੂਪ ਨਾਨਕ = ਸ੍ਰੀ ਗੁਰੂ ਨਾਨਕ ਦੇਵ ਜੀ ਜਗਨਾਥਿ = ਜਗਤ ਦੇ ਸੁਆਮੀ ਹਨ, ਜੋ ਦੁਨੀਆਂ ਦੇ ਕਰਮ ਕਾਂਡਾਂ ਦੀਆਂ ਹਦੀ = ਹੱਦਾਂ **ਵਾ:** ਦੁਨੀਆਂ ਦੀਆਂ ਉਪਾਸ਼ਨਾ ਰੂਪ ਹੱਦਾਂ **ਵਾ:** ਦੁਨੀਆਂ ਦੇ ਗਿਆਨ ਦੀਆਂ ਹੱਦਾਂ ਤੋਂ ਉਚ = ਉੱਚੇ ਵੈਣੁ = ਬਚਨ ਵਿਰਿਕਿਓਨੁ = ਵਰਣਨ ਕਰਦੇ ਹਨ **ਵਾ:** ਦੁਨੀਆਂ ਦੀ ਹੱਦਾਂ ਬੰਦੀ ਤੋਂ ਉੱਚੇ ਤੁਰੀਆ ਪਦ ਦੀ ਪ੍ਰਾਪਤੀ ਵਾਲੇ ਬਚਨ ਵਰਣਨ ਕਰਦੇ ਹਨ।

## ਮਾਧਾਣਾ ਪਰਬਤੁ ਕਰਿ; ਨੇਤ੍ਰਿ ਬਾਸਕੁ, ਸਬਦਿ ਰਿੜਕਿਓਨੁ ॥
## ਚਉਦਹ ਰਤਨ ਨਿਕਾਲਿਅਨੁ; ਕਰਿ ਆਵਾ ਗਉਣੁ ਚਿਲਕਿਓਨੁ ॥

***ਪਹਿਲਾ ਅਰਥ :*** ਇਹ ਗੁਰੂ ਨਾਨਕ ਦੇਵ ਤਾਂ ਉਹ ਸਰੂਪ ਹੈ, ਜਿਸ ਨੇ ਸੁਮੇਰ ਪਰਬਤ ਦਾ ਮਾਧਾਣਾ ਬਣਾ ਕਰਿ = ਕਰਕੇ ਅਤੇ ਬਾਸਕ ਨਾਗ ਦਾ ਨੇਤ੍ਰਿ = ਨੇਤਰਾ ਪਾ ਕੇ ਸਬਦਿ = ਸਮੁੰਦ੍ਰ ਨੂੰ ਰਿੜਕਿਓਨੁ = ਰਿੜਕਣਾ ਕੀਤਾ ਸੀ ਅਤੇ ਉਸ ਸਮੁੰਦ੍ਰ ਨੂੰ ਰਿੜਕ ਕੇ ਚਉਦਹ = ਚੌਦਾਂ ਰਤਨਾਂ ਨੂੰ ਨਿਕਾਲਿਅਨੁ = ਕੱਢਿਆ ਸੀ, ਫੇਰ ਉਹ ਰਤਨ ਆਵਾਗਉਣੁ = ਸੰਸਾਰ ਵਿਚ ਚਿਲਕਿਓਨੁ = ਪ੍ਰਕਾਸ਼ਨਾ ਕੀਤੇ ਸਨ।

***ਦੂਸਰਾ ਅਰਥ :*** ਸਤਿਗੁਰਾਂ ਨੇ ਨਿਸਚੇ ਰੂਪ ਸੁਮੇਰ ਪਰਬਤ ਦਾ ਮਧਾਣਾ ਬਣਾ ਕਰਕੇ ਅਤੇ ਪ੍ਰੇਮ ਰੂਪੀ ਬਾਸਕ ਨਾਗ ਨੂੰ ਨੇਤਰਾ ਪਾ ਕੇ ਸਬਦਿ = ਬੇਦ ਰੂਪ ਸਮੁੰਦ੍ਰ ਨੂੰ ਰਿੜਕਿਆ ਹੈ, ਜਿਸ ਵਿੱਚੋਂ ਚੌਦਾਂ ਅੰਤਰੀਵ

ਰਤਨਾਂ ਨੂੰ ਕੱਢ ਕੇ ਸੰਸਾਰ ਨੂੰ ਆਵਾ ਗਉਣੁ = ਆਉਣ ਜਾਣ ਵਾਲਾ ਭਾਵ ਮਿਥਿਆ ਰੂਪ ਦਿਖਾ ਦਿੱਤਾ ਹੈ **ਵਾ:** ਆਵਾਗਉਣੁ = ਆਉਣ ਜਾਣ ਵਾਲੇ ਸੰਸਾਰ ਵਿਚ ਗੁਰਾਂ ਨੇ ਆਪਣੇ ਸਰੂਪ ਦੇ ਗਿਆਨ ਦਾ ਚਮਤਕਾਰ ਕੀਤਾ ਹੈ **ਵਾ:** ਚੇਤਨ ਸਰੂਪ ਦਾ ਪ੍ਰਕਾਸ਼ ਕਰ ਦਿੱਤਾ ਹੈ।

ਪ੍ਰਤੱਖ ਚੌਦਾਂ ਰਤਨ ਇਹ ਨਿਕਲੇ ਸਨ :

**ਦੋਹਰਾ ॥ ਸ੍ਰੀ ਮਣਿ ਰੰਭਾ ਵਾਰਨੀ ਧਨੁਖ ਧਨੰਤਰ ਬਾਜ ॥**
**ਬਿਖ ਧੇਨੁ ਸਸਿ ਕਲਪਤਰ, ਸੰਖ ਅਮੀ ਗਜਰਾਜ ॥** *(ਧਰਮ ਸ਼ਾਸਤਰ)*

ਅੰਤਰੀਵ ਚੌਦਾਂ ਰਤਨ :

**ਕਬਿੱਤ—ਲਛਿਮੀ ਰੂਪ ਭਗਤੀ ਹੈ, ਆਤਮਾ ਵਿਚਾਰ ਮਣੀ, ਰੰਭਾ ਪਰਮੇਸ਼ਰ ਕੀ ਕੀਰਤੀ ਵਿਚਾਰ ਹੈ।**
**ਪਰੇਮ ਰੂਪ ਮਦਰਾ ਨਾਮ ਜਪ ਅੰਮ੍ਰਿਤ, ਰਾਗ ਕਾ ਅਲਾਪਨਾ, ਸੰਖ ਕਾ ਅਕਾਰ ਹੈ।**
**ਵੈਰਾਗ ਰੂਪ ਹਸਤੀ, ਸੰਗਤ ਕਲਪ ਬ੍ਰਿਛ, ਸ਼ਾਂਤੀ ਕਾਮਧੇਨ ਸਤਿਗੁਰ ਵੈਦਰਾਜ ਹੈ।**
**ਦਾਨ ਰੂਪ ਚੰਦ੍ਰਮਾਂ, ਸਚ ਬੋਲ ਧਨੁਖ, ਸੰਤਾਂ ਕੀ ਨਿੰਦਾ ਬਿਖ, ਗਿਆਨ ਰੂਪ ਬਾਜ ਹੈ।**
*(ਅਮੀਰ ਭੰਡਾਰ, ਪੋਥੀ ਸੱਤਵੀਂ, ਪੰਨਾ ੨੨੪)*

**ਅਥਵਾ** ਜਿਸ ਵਿੱਚੋਂ ਗੁਣਾਂ ਰੂਪੀ **ਵਾ:** ਸਾਧਨਾ ਰੂਪੀ ਚੌਦਾਂ ਰਤਨ **ਵਾ:** ਚਾਰ, ਵੈਰਾਗ ਵਿਵੇਕ ਆਦਿ, ਤਿੰਨ ਸ੍ਰਵਣ, ਮੰਨਣ, ਨਿਧਿਆਸਣ, ਪੰਜ ਦਇਆ ਧਰਮ ਆਦਿ ਸ਼ੁੱਭ ਗੁਣ ਤੇ ਇਕ ਤੱਤ ਤ੍ਵੰ ਦਾ ਸੰਸ਼ੋਧਨ ਆਦਿ ਇਹ ਚੌਦਾਂ ਸਾਧਨ ਰੂਪੀ ਰਤਨ **ਵਾ:** ਦਸ ਇੰਦਰੇ ਤੇ ਚਾਰ ਅੰਤਹਕਰਣ ਇਨ੍ਹਾਂ ਦਾ ਸੰਸ਼ੋਧਨ ਆਦਿ ਚੌਦਾਂ ਰਤਨ ਨਿਕਲੇ ਹਨ, ਇਹ ਗੁਣ ਜਾਂ ਸਾਧਨ ਗੁਰਾਂ ਨੇ ਜਿਸ ਦੇ ਰਿਦੇ ਵਿਚ ਚਿਲਕਿਓਨੁ = ਪ੍ਰਕਾਸ਼ਨਾ ਕੀਤੇ ਹਨ, ਉਸ ਨੇ ਸੰਸਾਰ ਨੂੰ ਆਉਣ ਜਾਣ ਵਾਲਾ ਨਿਸਚੇ ਕੀਤਾ ਹੈ।

## ਕੁਦਰਤਿ ਅਹਿ ਵੇਖਾਲੀਅਨੁ; ਜਿਣਿ ਐਵਡ ਪਿਡ, ਠਿਣਕਿਓਨੁ ॥

ਪਰਮੇਸ਼ਰ ਸਰੂਪ ਗੁਰਾਂ ਨੇ ਅਹਿ = ਇਹੋ ਜਿਹੀ, ਅਸਚਰਜ ਕੁਦਰਤਿ = ਸ਼ਕਤੀ ਵੇਖਾਲੀਅਨੁ = ਦਿਖਾਉਣਾ ਕੀਤੀ ਹੈ, ਜਿਣਿ = ਜਿਸ ਸ਼ਕਤੀ, ਪਰਮੇਸ਼ਰ ਨੇ ਐਵਡ = ਇਤਨਾ ਵੱਡਾ ਪਿਡ = ਗੋਲਾਕਾਰ ਬ੍ਰਹਿਮੰਡ ਠਿਣਕਿਓਨੁ = ਠਹਿਰਾਉਣਾ, ਬਣਾਉਣਾ ਕੀਤਾ ਹੈ।

**ਅਥਵਾ** ਉਨ੍ਹਾਂ ਗੁਰਾਂ ਨੇ ਅਚਸਰਜ ਸ਼ਕਤੀ ਪ੍ਰਤੱਖ ਦਿਖਾ ਦਿੱਤੀ ਹੈ, ਜਿਣਿ = ਜਿਨ੍ਹਾਂ ਨੇ ਇਤਨੇ ਵੱਡੇ ਪਿੰਡ (ਭਾਈ ਲਹਿਣੇ) ਨੂੰ ਠਿਣਕਿਓਨੁ = ਠਣਕਾਉਣਾ, ਪਰਖਣਾ ਕੀਤਾ ਹੈ।

## ਲਹਣੇ ਧਰਿਓਨੁ ਛਤ੍ਰੁ ਸਿਰਿ; ਅਸਮਾਨਿ ਕਿਆੜਾ ਛਿਕਿਓਨੁ ॥

ਭਾਈ ਲਹਣੇ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਥਾਪ ਕਰਕੇ ਸਿਰਿ = ਸੀਸ ਉੱਤੇ ਗੁਰਿਆਈ ਦਾ ਛਤਰ ਧਰਿਓਨੁ = ਧਰਿਆ, ਰੱਖਿਆ ਅਤੇ ਅਸਮਾਨਿ = ਅਕਾਸ਼ ਭਾਵ ਇਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤਕ ਕਿਆੜਾ ਛਿਕਿਓਨੁ = ਗਰਦਨ ਫਿਰਾਜ਼ ਕੀਤਾ **ਵਾ:** ਗਰਦਨ ਦਾ ਖਿੱਚਣਾ ਕੀਤਾ ਭਾਵ ਗੁਰੂ ਅੰਗਦ ਸਾਹਿਬ ਜੀ ਦਾ ਜਸ ਖਿੱਚ ਕਰਕੇ ਬ੍ਰਹਮਪੁਰੀ ਤਕ ਫੈਲਾਅ ਦਿੱਤਾ **ਵਾ:** ਜਸ ਰੂਪੀ ਕਿਆੜਾ = ਚੰਦੋਆ ਖਿੱਚ ਕੇ ਅਸਮਾਨ ਭਾਵ ਬੈਕੁੰਠ ਤਕ ਫੈਲਾਅ ਦਿੱਤਾ।

**ਵਾ:** ਸਿੱਖਾਂ ਦੇ ਰਿਦੇ ਰੂਪੀ ਕਿਆੜਾ = ਕਿਆਰੇ ਨੂੰ ਚਿਦਾਕਾਸ਼ ਰੂਪ ਬ੍ਰਹਮ ਦੇ ਨਾਲ ਛਿਕਿਓਨੁ = ਖਿੱਚ ਕੇ ਜੋੜ ਦਿੱਤਾ **ਵਾ:** ਜੋ ਸਿੱਖਾਂ ਦੇ ਅੰਦਰ (ਅਸ + ਮਾਨਿ) ਮਾਨਿ = ਹੰਕਾਰ ਅਸ = ਹੈ, ਉਸ ਨੂੰ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਦੁਆਰਾ ਸਿੱਖਾਂ ਦੇ ਰਿਦੇ ਰੂਪ ਕਿਆਰੇ ਵਿੱਚੋਂ ਖਿੱਚ ਕੇ ਬਾਹਰ ਕੱਢ ਦਿੱਤਾ ਹੈ।

## ਜੋਤਿ ਸਮਾਣੀ, ਜੋਤਿ ਮਾਹਿ; ਆਪੁ ਆਪੈ ਸੇਤੀ ਮਿਕਿਓਨੁ ॥

ਇਉਂ ਗੁਰੂ ਨਾਨਕ ਦੇਵ ਜੀ ਦੀ ਜੋਤ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜੋਤ ਮਾਹਿ = ਵਿਚ ਸਮਾਣੀ = ਸਮਾ ਗਈ ਜਿਵੇਂ ਆਪੁ = ਜਲ ਸੇਤੀ = ਨਾਲ ਆਪੈ = ਜਲ ਮਿਕਿਓਨੁ = ਮਿਲ ਜਾਂਦਾ ਹੈ **ਵਾ:** ਆਪ ਆਪਣੇ ਸਰੂਪ ਦੇ ਵਿਚ ਭਾਵ ਤਤਪਦ ਦੇ ਲਖ ਅਰਥ ਰੂਪ ਤੇ ਤ੍ਵੰ ਪਦ ਦੇ ਲਖ ਅਰਥ ਰੂਪ ਦੇ ਨਾਲ ਮਿਲ ਗਏ।

## ਸਿਖਾਂ ਪੁਤ੍ਰਾਂ ਘੋਖਿ ਕੈ; ਸਭ ਉਮਤਿ ਵੇਖਹੁ ਜਿ ਕਿਓਨੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਅਤੇ ਪੁੱਤਰਾਂ ਦੀ ਪਰਖਣਾ ਕਰਨ ਰੂਪ ਘੋਖਿ = ਖੋਜ ਕੈ = ਕਰਕੇ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦਿੱਤੀ, ਸਭ = ਸਾਰੀ ਉਮਤਿ = ਸ੍ਰਿਸ਼ਟੀ ਵੇਖਹੁ = ਦੇਖਦੀ ਹੈ, ਜਿ = ਜਿਹੜਾ ਕੁਝ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਓਨੁ = ਕੀਤਾ ਹੈ।

**ਅਥਵਾ** ਸਤਿਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਅਤੇ ਪੁੱਤਰਾਂ ਦੀ ਖੋਜ ਕਰਕੇ, ਜੋ ਕੁਝ ਵੀ ਕੀਤਾ ਸੀ, ਉਸ ਨੂੰ ਸਾਰੀ ਉਮਤਿ = ਸ੍ਰਿਸ਼ਟੀ ਵੇਖਹੁ = ਦੇਖਦੀ ਸੀ।

## ਜਾਂ ਸੁਧੋਸੁ; ਤਾਂ ਲਹਣਾ ਟਿਕਿਓਨੁ ॥੪॥

ਜਾਂ = ਜਦੋਂ ਸਾਰਿਆਂ ਨੂੰ ਸੁਧੋਸੁ = ਸੋਧਿਆ, ਖੋਜਿਆ ਤਾਂ ਭਾਈ ਲਹਿਣਾ ਜੀ ਅਰਥਾਤ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਤਾ ਗੱਦੀ 'ਤੇ ਟਿਕਿਓਨੁ = ਇਸਥਿਤ ਕਰ ਦਿੱਤਾ ॥੪॥

## ਫੇਰਿ ਵਸਾਇਆ ਫੇਰੁਆਣਿ; ਸਤਿਗੁਰਿ ਖਾਡੂਰੁ ॥

ਜੋ ਬਾਬਾ ਫੇਰਿ = ਫੇਰੂ ਜੀ ਦੇ ਆਣਿ = ਸਪੁੱਤਰ ਸ੍ਰੀ ਗੁਰੂ ਅੰਗਦ ਦੇਵ ਜੀ ਸਨ, ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਦੁਆਰਾ ਗੁਰਤਾ ਗੱਦੀ ਪ੍ਰਾਪਤ ਕਰਕੇ ਫੇਰ ਖਡੂਰ ਸਾਹਿਬ ਦੇ ਤਾਈਂ ਵਸਾਇਆ = ਵਸਾਉਣਾ ਕੀਤਾ ਸੀ।

**ਅਥਵਾ** ਬਾਬਾ ਫੇਰੂ ਜੀ ਦੇ ਆਣਿ = ਸਪੁੱਤਰ ਗੁਰੂ ਅੰਗਦ ਦੇਵ ਜੀ ਨੂੰ ਤਪੇ (ਜੋਗੀ) ਦੇ ਕਹੇ ਅਨੁਸਾਰ ਜੱਟਾਂ ਨੇ ਖਡੂਰ ਸਾਹਿਬ ਤੋਂ ਬਾਹਰ ਕਢਾਇਆ ਸੀ, ਫੇਰ ਮੁੜ ਕੇ ਸਤਿਗੁਰੂ ਜੀ ਨੇ ਖਡੂਰ ਸਾਹਿਬ ਦੇ ਤਾਈਂ ਵਸਾਉਣਾ ਕੀਤਾ ਸੀ।

***ਨੋਟ :*** ਗੁਰੂ ਅੰਗਦ ਦੇਵ ਜੀ ਦੀ ਤੇ ਖਡੂਰ ਦੇ ਤਪੇ ਦੀ ਸਾਖੀ ਏਥੇ ਵੀ ਲੱਗ ਸਕਦੀ ਹੈ।

## ਜਪੁ ਤਪੁ ਸੰਜਮੁ ਨਾਲਿ ਤੁਧੁ; ਹੋਰੁ ਮੁਚੁ ਗਰੂਰੁ ॥

ਹੇ ਗੁਰੂ ਅੰਗਦ ਦੇਵ ਜੀ ! ਬਾਣੀ ਕਰਕੇ ਜਪੁ = ਜਾਪ ਕਰਨਾ, ਸਰੀਰ ਕਰਕੇ ਸੇਵਾ ਰੂਪ ਤਪੁ ਕਰਨਾ ਅਤੇ ਸੰਜਮੁ = ਇੰਦ੍ਰੀਆਂ ਦਾ ਦਮਨ ਕਰਨਾ ਆਦਿ ਇਹ ਸਾਰੇ ਗੁਣ ਤੁਧੁ = ਤੁਹਾਡੇ ਨਾਲਿ = ਸਾਥ ਹਨ ਅਤੇ ਹੋਰ ਮੁਚੁ = ਬਹੁਤੀ ਗਰੂਰੁ = ਗੌਰਵਤਾ (ਵਡਿਆਈ) ਵੀ ਤੁਹਾਡੇ ਵਿਚ ਹੀ ਹੈ, ਭਾਵ ਤੁਸੀਂ ਬਹੁਤੀ ਪਰਮੇਸ਼ਰ ਦੀ ਵਡਿਆਈ ਕਰਦੇ ਹੋ **ਵਾ:** ਹੋਰ ਗਰੂਰੁ = ਅਹੰਕਾਰ ਆਦਿ ਦੇ ਤਾਈਂ ਮੁਚੁ = ਕੱਟਣਾ ਕੀਤਾ ਹੈ **ਵਾ:** ਹੋਰੁ = ਹੋਰਨਾਂ ਦੇ ਨਾਲ ਬਹੁਤਾ ਗਰੂਰੁ = ਅਹੰਕਾਰ ਵੱਸਦਾ ਹੈ।

## ਲਬੁ ਵਿਣਾਹੇ ਮਾਣਸਾ; ਜਿਉ ਪਾਣੀ ਬੂਰੁ ॥

ਸੱਤਾ ਤੇ ਰਾਇ ਬਲਵੰਡ ਆਪਣੀ ਧੁਨੀ ਕਥਨ ਕਰਦੇ ਹਨ ਕਿ ਮਾਣਸਾ = ਮਨੁੱਖਾਂ ਨੂੰ ਪਦਾਰਥਾਂ ਦੇ

ਜੋੜਨ ਤੇ ਖਾਣ ਦਾ ਲਬੁ = ਲਾਲਚ ਇਉਂ ਵਿਣਾਹੇ = ਨਾਸ਼ ਕਰਦਾ ਹੈ, ਜਿਉ = ਜਿਵੇਂ ਪਾਣੀ ਨੂੰ ਬੂਰ ਖ਼ਰਾਬ ਕਰਦਾ ਹੈ।[੧]

**ਅਥਵਾ** ਜਿਉ = ਜਿਵੇਂ ਪਾਣੀ ਨੂੰ ਬੂਰ ਖ਼ਰਾਬ ਕਰਦਾ ਹੈ, ਭਾਵ ਪਾਣੀ ਦਾ ਸੁਆਦ ਗਵਾ ਦਿੰਦਾ ਹੈ, ਇਵੇਂ ਨਿਰਮਲ ਚਿੱਤ ਰੂਪੀ ਪਾਣੀ ਨੂੰ ਪਦਾਰਥਾਂ ਦੇ ਜੋੜਨ ਤੇ ਖਾਣ ਦਾ ਲਾਲਚ ਬੂਰ ਦੀ ਨਿਆਈਂ ਨਾਸ਼ ਕਰਨ ਵਾਲਾ ਹੈ **ਵਾ:** ਹਿਰਦੇ ਵਿੱਚੋਂ ਸ਼ੁੱਭ ਗੁਣ ਤੇ ਚੰਗੇ ਸੁਭਾਅ ਨੂੰ ਨਸ਼ਟ ਕਰਨ ਵਾਲਾ ਹੈ।

**ਵਾ:** ਜਿਵੇਂ ਪਾਣੀ ਨੂੰ ਬੂਰ ਆ ਕੇ ਢੱਕ ਲੈਂਦਾ ਹੈ, ਭਾਵ ਪਾਣੀ ਨੂੰ ਨਿਰਮਲ ਨਹੀਂ ਰਹਿਣ ਦਿੰਦਾ, ਇਸੇ ਤਰ੍ਹਾਂ ਅੰਤਹਕਰਣ ਰੂਪੀ ਪਾਣੀ ਨੂੰ ਲਬ ਰੂਪ ਬੂਰ ਢੱਕ ਲੈਂਦਾ ਹੈ, ਜਿਸ ਕਰਕੇ ਦੈਵੀ ਸੰਪਦਾ ਰੂਪ ਨਿਰਮਲਤਾ ਨਹੀਂ ਰਹਿੰਦੀ।

## ਵਰ੍ਹਿਐ ਦਰਗਹ ਗੁਰੂ ਕੀ; ਕੁਦਰਤੀ ਨੂਰੁ ॥

ਹੇ ਗੁਰੂ ਜੀ! ਆਪ ਜੀ ਦੀ ਸਤਸੰਗਤ ਰੂਪੀ ਦਰਗਾਹ ਵਿਚ ਕੁਦਰਤੀ ਨੂਰੁ = ਈਸ਼ਵਰੀ ਪ੍ਰਕਾਸ਼, ਇਲਾਹੀ ਨੂਰ ਵਰ੍ਹਿਐ = ਵਰਸਦਾ ਹੈ।

**ਅਥਵਾ** ਹੇ ਗੁਰੂ ਅੰਗਦ ਦੇਵ ਜੀ! ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਧਸੰਗਤ ਰੂਪੀ ਦਰਗਾਹ ਵਿੱਚੋਂ ਵਰ੍ਹਿਆਂ ਤੋਂ ਇਲਾਹੀ ਨੂਰ ਦੀ ਪ੍ਰਾਪਤੀ ਕਰਾਉਣ ਵਾਲੀ ਨਾਮ ਰੂਪੀ ਵਰਖਾ ਹੋ ਰਹੀ ਹੈ।

## ਜਿਤੁ ਸੁ ਹਾਥ ਨ ਲਭਈ; ਤੂੰ ਓਹੁ ਠਰੂਰੁ ॥

ਹੇ ਗੁਰੂ ਅੰਗਦ ਦੇਵ ਜੀ! ਸੁ ਜਿਤੁ = ਜਿਸ ਪਰਮੇਸ਼ਰ ਦੀ ਕਿਸੇ ਪਾਸੇ ਹਾਥ = ਥਾਹ ਨ = ਨਹੀਂ ਲਭਈ = ਲੱਭਦੀ **ਵਾ:** ਜਿਤੁ = ਜਿਸ ਪਰਮੇਸ਼ਰ ਦਾ ਅਕਾਰ ਰੂਪ ਰੰਗ ਤੋਂ ਰਹਿਤ ਹੈ, ਸੁ = ਉਹ ਜਪ, ਤਪ ਜੱਗ ਆਦਿ ਕਿਸੇ ਵੀ ਸਾਧਨ ਕਰਕੇ ਮਨ ਰੂਪੀ ਹਾਥ = ਹੱਥ ਵਿੱਚੋਂ ਨਹੀਂ ਲੱਭਦਾ, ਸਖਿਆਤ ਨਹੀਂ ਹੁੰਦਾ ਤੂੰ ਸਾਰਿਆਂ ਦੇ ਚਿੱਤਾਂ ਵਿਚ ਸ਼ਾਂਤੀ ਪਾਉਣ ਵਾਲਾ ਉਹੀ ਸਰੂਪ ਅਸੀਂ ਠਰੂਰੁ = ਠਹਿਰਾਇਆ ਹੈ, ਭਾਵ ਉਹ ਪਰਮੇਸ਼ਰ ਸਰਗੁਣ ਸਰੂਪ ਵਿਚ ਗੁਰੂ ਰੂਪ ਧਾਰ ਕੇ ਦਰਸ਼ਨ ਦੇ ਰਿਹਾ ਹੈਂ।

## ਨਉ ਨਿਧਿ ਨਾਮੁ ਨਿਧਾਨੁ ਹੈ; ਤੁਧੁ ਵਿਚਿ ਭਰਪੂਰੁ ॥

ਹੇ ਗੁਰੂ ਜੀ! ਤੁਹਾਡੇ ਕੋਲ ਨਉਨਿਧਿ = ਨੌਂ ਨਿਧੀਆਂ ਦੇ ਦੇਣ ਵਾਲਾ ਪਰਮੇਸ਼ਰ ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਹੈ ਅਤੇ ਤੁਧੁ = ਤੁਹਾਡੇ ਵਿਚਿ = ਅੰਦਰ ਸ਼ੁੱਭ ਗੁਣ ਭਰਪੂਰੁ = ਲਬਾਲਬ ਭਰੇ ਹੋਏ ਹਨ।

## ਨਿੰਦਾ ਤੇਰੀ ਜੋ ਕਰੇ; ਸੋ ਵੰਞੈ ਚੂਰੁ ॥

ਹੇ ਗੁਰੂ ਅੰਗਦ ਸਾਹਿਬ ਜੀ! ਜੋ = ਜਿਹੜਾ ਪੁਰਖ ਤੇਰੀ = ਤੁਹਾਡੀ ਨਿੰਦਾ = ਅਪਕੀਰਤੀ ਕਰੇ = ਕਰਦਾ ਹੈ, ਸੋ = ਉਹ ਚੂਰੁ = ਚੂਰਨ ਭਾਵ ਨਸ਼ਟ ਵੰਞੈ = ਹੋ ਜਾਂਦਾ ਹੈ।

**ਸਾਖੀ—ਗੁਰੂ ਅੰਗਦ ਦੇਵ ਸਾਹਿਬ ਜੀ ਦੀ :** ਜਿਸ ਵੇਲੇ ਖਡੂਰ ਸਾਹਿਬ ਵਿਚ ਗੁਰੂ ਅੰਗਦ ਦੇਵ ਸਾਹਿਬ ਜੀ ਨਿਵਾਸ ਕਰਦੇ ਸਨ, ਉਥੇ ਇਕ ਗੁਰੂ ਘਰ ਦਾ ਦੋਖੀ, ਪਾਖੰਡੀ ਤਪਾ ਵੀ ਰਹਿੰਦਾ ਸੀ, ਕੁਦਰਤੀ ਤੌਰ 'ਤੇ ਬਾਰਸ਼ ਕਾਫ਼ੀ ਸਮੇਂ ਤੋਂ ਨਾ ਪਈ, ਜਦੋਂ ਤਪੇ ਦੇ ਚੇਲਿਆਂ ਨੇ ਇਕੱਠੇ ਹੋ ਕੇ ਬਾਰਸ਼ ਨਾ ਪੈਣ ਦਾ ਕਾਰਨ ਪੁੱਛਿਆ ਤਾਂ ਜੱਟਾਂ ਦੇ ਇਸ ਸੁਆਰਥ ਤੋਂ ਲਾਭ ਉਠਾਂਦਿਆਂ ਤਪਾ ਖੈਹਰੇ ਜੱਟਾਂ ਨੂੰ ਕਹਿਣ ਲੱਗਾ

---

੧. ਇਹ ਧੁਨ ਸੱਤੇ ਤੇ ਬਲਵੰਡ ਨੇ ਆਪਣੇ ਉੱਤੇ ਵਰਤੀ ਹੈ ਕਿ ਸਾਨੂੰ ਦੋਵੇਂ ਭਰਾਵਾਂ ਨੂੰ ਪਦਾਰਥਾਂ ਦੇ ਜੋੜਨ ਤੇ ਖਾਣ ਦੇ ਲਾਲਚ ਨੇ ਇਤਨਾ ਦੁਖੀ ਕੀਤਾ ਹੈ।

ਕਿ ਗੁਰੂ ਅੰਗਦ ਦੇਵ ਜੀ ਪਰਿਵਾਰ ਸਮੇਤ ਖਡੂਰ ਸਾਹਿਬ ਰਹਿੰਦੇ ਹਨ, ਮੀਂਹ ਕਿਥੋਂ ਪਵੇਗਾ, ਤੁਸੀਂ ਤਾਂ ਮੇਰੇ ਚੇਲੇ ਹੋ, ਸਿੱਖ ਸੰਗਤਾਂ ਗੁਰੂ ਜੀ ਨੂੰ ਦੂਰੋਂ ਦੂਰੋਂ ਆ ਕੇ ਮੰਨਦੀਆਂ ਹਨ। ਜੱਟਾਂ ਨੇ ਕਿਹਾ ਕਿ ਤਪਾ ਜੀ ਠੀਕ ਹੈ ਜੇ ਤੁਹਾਡਾ ਬਚਨ ਸੱਤ ਹੈ ਕਿ ਇਸ ਕਰਕੇ ਮੀਂਹ ਨਹੀਂ ਪੈਂਦਾ। ਸਾਰੇ ਖੈਹਰੇ ਜੱਟ ਇਕੱਠੇ ਹੋ ਕੇ ਕਹਿਣ ਲੱਗੇ ਕਿ ਮਹਾਰਾਜ ਮੀਂਹ ਨਹੀਂ ਪੈਂਦਾ ਆਪ ਚਲੇ ਜਾਉ, ਮਹਾਰਾਜ ਕਹਿਣ ਲੱਗੇ ਕਿ ਭਾਈ ਮੀਂਹ ਤਾਂ ਆਪੇ ਹੀ ਪੈ ਜਾਵੇਗਾ, ਖੈਹਰੇ ਜੱਟ ਸਤਿਗੁਰਾਂ ਨੂੰ ਕੁਝ ਰੁੱਖੇ ਸ਼ਬਦਾਂ ਵਿਚ ਕਹਿਣ ਲੱਗੇ ਕਿ ਬਹੁਤੀਆਂ ਗੱਲਾਂ ਤਾਂ ਅਸੀਂ ਜਾਣਦੇ ਨਹੀਂ ਹਾਂ, ਸਾਡੇ ਤਪੇ ਗੁਰੂ ਦਾ ਬਚਨ ਹੈ ਕਿ ਗੁਰੂ ਅੰਗਦ ਦੇਵ ਜੀ ਨੂੰ ਖਡੂਰ ਸਾਹਿਬ ਤੋਂ ਬਾਹਰ ਕੱਢ ਦੇਵੋ ਤਾਂ ਸਤਿਗੁਰੂ ਜੀ ਕਹਿਣ ਲੱਗੇ ਜੇ ਸਾਡੇ ਜਾਣ ਨਾਲ ਮੀਂਹ ਪੈ ਸਕਦਾ ਹੈ ਤਾਂ ਅਸੀਂ ਚਲੇ ਜਾਂਦੇ ਹਾਂ। ਸੰਗਤਾਂ ਗੁਰੂ ਸਾਹਿਬ ਜੀ ਨੂੰ ਸੁੰਦਰ ਪਲੰਘ 'ਤੇ ਬਿਠਾ ਕੇ ਸਿਰ ਉੱਤੇ ਚੁੱਕ ਕੇ ਤੁਰ ਪਈਆਂ। ਬਾਬਾ ਬੁੱਢਾ ਜੀ ਨੂੰ ਨਰਾਜ਼ਗੀ ਆਈ, ਪਰ ਫੇਰ ਵੀ ਸਤਿਗੁਰਾਂ ਦਾ ਰੁਖ਼ ਵੇਖ ਕੇ ਚੁੱਪ ਕਰ ਗਏ। ਉਸੇ ਵਕਤ ਗੁਰੂ ਅੰਗਦ ਦੇਵ ਜੀ ਖ਼ਾਨਪੁਰ ਦੀ ਛੱਪੜੀ (ਢਾਬ) ਵਾਲੀ ਝਿੜੀ ਵਿਚ ਜਾ ਬੈਠੇ ਅਤੇ ਉੱਥੇ ਪਰਮੇਸ਼ਰ ਦਾ ਜਸ ਗਾਉਣ ਲੱਗ ਪਏ। ਸੰਗਤਾਂ ਕੀਰਤਨ ਕਰਦੀਆਂ ਸਨ, ਲੰਗਰ ਚੱਲ ਰਹੇ ਸਨ। ਇਸ ਪ੍ਰਕਾਰ ਜਦੋਂ ਕੁਝ ਸਮਾਂ ਗੁਜ਼ਰਿਆ, ਉੱਧਰ ਗੁਰਾਂ ਦੇ ਹੁਕਮ ਅਨੁਸਾਰ (ਗੁਰੂ) ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਸੇਵਾ ਵਿਚ ਗਏ ਹੋਏ ਸੀ, ਜਦੋਂ ਆ ਕੇ ਵੇਖਿਆ ਕਿ ਗੁਰੂ ਸਾਹਿਬ ਤੇ ਕੋਈ ਸਿੱਖ ਨਜ਼ਰ ਨਹੀਂ ਆ ਰਿਹਾ। ਨਗਰ ਦੇ ਇਕ ਸਿੱਖ ਨੂੰ ਪੁੱਛਣ ਲੱਗੇ ਕਿ ਸਤਿਗੁਰੂ ਜੀ ਨੂੰ ਕੋਈ ਕਾਰਜ ਪੈ ਗਿਆ ਹੈ, ਜਿਸ ਕਰਕੇ ਇਥੋਂ ਚਲੇ ਗਏ ਹਨ, ਤਾਂ ਉਹ ਸਿੱਖ ਕਹਿਣ ਲੱਗਾ ਕਿ ਤਪਾ ਜੀ ਨੇ ਈਰਖਾ ਕਰਕੇ ਗੁਰੂ ਸਾਹਿਬ ਜੀ ਨੂੰ ਕਢਵਾ ਦਿੱਤਾ ਹੈ। ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਈਰਖਾ ਕਿਸ ਵਾਸਤੇ ਕੀਤੀ, ਕਹਿੰਦੇ ਮੀਂਹ ਨਹੀਂ ਪੈਂਦਾ, ਉੱਧਰ ਤਪੇ ਨੇ ਬਥੇਰੇ ਜੰਤਰ ਮੰਤ੍ਰ ਕੀਤੇ, ਮੀਂਹ ਨਾ ਪਵੇ, ਜੱਟਾਂ ਦੀ ਪੰਚਾਇਤ ਸੋਗ ਵਿਚ ਬੈਠੀ ਸੀ ਕਿ ਹੁਣ ਤਕ ਮੀਂਹ ਨਹੀਂ ਪਿਆ। ਤਪੇ ਦੇ ਕਹੇ ਤੋਂ ਗੁਰੂ ਸਾਹਿਬ ਜੀ ਨੂੰ ਕੱਢ ਦਿੱਤਾ ਹੈ। (ਗੁਰੂ) ਅਮਰਦਾਸ ਸਾਹਿਬ ਜੀ ਪੰਚਾਇਤ ਕੋਲ ਆ ਕੇ ਕਹਿਣ ਲੱਗੇ, ਜੱਟੋ ਗੁਰੂ ਸਾਹਿਬ ਜੀ ਨੂੰ ਕੱਢ ਦਿੱਤਾ ਹੈ, ਹੁਣ ਕਿਹੜਾ ਮੀਂਹ ਪੈ ਗਿਆ ਹੈ। ਉਸ ਵੇਲੇ ਖੈਹਰੇ ਜੱਟ ਕਹਿਣ ਲੱਗੇ ਕਿ ਅਸੀਂ ਤਾਂ ਤਪੇ ਦਾ ਬਚਨ ਮੰਨਿਆ ਹੈ। ਤੀਸਰੇ ਪਾਤਸ਼ਾਹ ਜੀ ਕਹਿਣ ਲੱਗੇ ਕਿ ਮੀਂਹ ਹੁਣ ਨਹੀਂ ਆਇਆ। ਗੁਰੂ ਅਮਰਦਾਸ ਸਾਹਿਬ ਜੀ ਕਹਿਣ ਲੱਗੇ ਕਿ ਦਿਨ ਥੋੜ੍ਹਾ ਰਹਿੰਦਾ ਹੈ, ਤੁਸੀਂ ਤਾਂ ਕਹਿੰਦੇ ਸੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਮੀਂਹ ਨਹੀਂ ਪਵਾਇਆ, ਮੀਂਹ ਤਾਂ ਗੁਰੂ ਸਾਹਿਬ ਜੀ ਦੇ ਸਿੱਖ ਵੀ ਪਵਾ ਸਕਦੇ ਹਨ। ਫੇਰ ਜੱਟ ਕਹਿਣ ਲੱਗੇ ਕਿ ਮੀਂਹ ਪਵਾਉ, ਇਉਂ ਮੀਂਹ ਦੇ ਸੁਆਰਥ ਲਈ ਝੱਟ ਹੀ ਸਾਰੇ ਤਿਆਰ ਹੋ ਗਏ। ਗੁਰੂ ਅਮਰਦਾਸ ਸਾਹਿਬ ਜੀ ਕਹਿਣ ਲੱਗੇ ਕਿ ਤਪੇ ਨੂੰ ਡੇਰਿਓਂ ਬਾਹਰ ਕੱਢੋ, ਮੀਂਹ ਹੁਣੇ ਪਵੇਗਾ। ਜੱਟਾਂ ਨੇ ਕਿਹਾ ਤਪਾ ਜੀ ਚਲੋ ਬਾਹਰ ਦਰਸ਼ਨ ਦਿਓ, ਤਪਾ ਉੱਠੇ ਨਾ, ਮੱਲੋ-ਮੱਲੀ ਦੋ ਜੱਟਾਂ ਨੇ ਬਾਹਾਂ ਤੋਂ, ਦੋ ਨੇ ਲੱਤਾਂ ਤੋਂ ਫੜ ਲਿਆ, ਬਾਹਰ ਕੱਢਿਆ ਤੇ ਚੇਲੇ ਸਾਰੇ ਭੱਜ ਗਏ। ਉਸ ਵੇਲੇ ਬੱਦਲ ਹੋਇਆ, ਫੇਰ ਜਿਸ ਜਿਸ ਖੇਤ ਵਿਚ ਜਾਣ, ਉਥੇ ਹੀ ਮੀਂਹ ਪਵੇ, ਅਖ਼ੀਰ ਵਿਚ ਕਹਿੰਦੇ ਜੇ ਇਕ ਦੇ ਮਰਿਆਂ ਪਿੰਡ ਵੱਸ ਜਾਵੇ ਤਾਂ ਇਸ ਤੋਂ ਚੰਗਾ ਕੀ ਹੈ। (ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਬਲਦਾਂ ਵਾਂਗੂੰ ਪੰਜਾਲੀ ਵਿਚ ਜੋੜ ਲਿਆ, ਇਤਨੀ ਕੁ ਹੀ ਵਿਸ਼ੇਸ਼ਤਾ ਕੀਤੀ ਹੈ) ਪਰ *ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ* ਵਿਚਿ ਲਿਖਿਆ ਹੈ ਕਿ ਜੱਟਾਂ ਨੇ ਧੂਹ ਧੂਹ ਕੇ ਮਾਰ ਦਿੱਤਾ ਸੀ। ਇਕ ਦੂਸਰੇ ਨਾਲ ਲੜਾਈ ਹੋਈ, ਕਹਿੰਦੇ ਸਾਡੇ ਖੇਤ ਵਿਚ ਮੀਂਹ ਪਵੇ, ਜਦੋਂ ਮਰ ਗਿਆ, ਸਾਰੇ ਪੂਰਾ ਮੀਂਹ ਪਿਆ। ਇਉਂ ਸਤਿਗੁਰਾਂ ਦੀ ਨਿੰਦਿਆ ਕਰਨ ਵਾਲੇ ਤਪੇ ਨੂੰ ਜੱਟਾਂ ਨੇ ਚੂਰਾ ਚੂਰਾ ਕਰਕੇ ਮਾਰ ਦਿੱਤਾ।

ਜਦੋਂ (ਗੁਰੂ) ਅਮਰਦਾਸ ਸਾਹਿਬ ਜੀ ਗੁਰੂ ਅੰਗਦ ਸਾਹਿਬ ਜੀ ਵੱਲ ਨੂੰ ਤੁਰਨ ਲੱਗੇ ਤਾਂ ਜੱਟਾਂ ਨੇ ਵੀ ਨਾਲ ਹੀ ਗੁਰੂ ਜੀ ਨੂੰ ਮਨਾਉਣ ਵਾਸਤੇ ਤਿਆਰੀ ਕਰ ਲਈ।

ਜਦੋਂ ਖ਼ਾਨਪੁਰ ਦੀ ਢਾਬ ਦੇ ਨੇੜੇ ਪਹੁੰਚੇ ਤਾਂ ਗੁਰੂ ਅੰਗਦ ਦੇਵ ਜੀ ਦਾ ਮੁਖੜਾ ਸਾਹਮਣੇ ਸੀ। ਗੁਰੂ ਅਮਰਦਾਸ ਜੀ ਨੂੰ ਵੇਖ ਕੇ ਚਿਹਰਾ ਦੂਸਰੇ ਪਾਸੇ ਕਰ ਲਿਆ। ਜਦੋਂ ਗੁਰੂ ਅਮਰਦਾਸ ਸਾਹਿਬ ਜੀ ਦੂਸਰੇ ਪਾਸੇ ਹੋਏ ਤਾਂ ਤੀਸਰੇ ਪਾਸੇ, ਫੇਰ ਚੌਥੇ ਪਾਸੇ ਕਰ ਲਿਆ ਤਾਂ ਗੁਰੂ ਅਮਰਦਾਸ ਸਾਹਿਬ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਕੀ ਅਵੱਗਿਆ ਹੋ ਗਈ ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਤਪੇ ਨੂੰ ਦੰਡ ਕਿਉਂ ਦਿੱਤਾ, ਉਹ ਆਪਣੇ ਕੀਤੇ ਦਾ ਆਪੇ ਕਰਮ ਫਲ ਭੋਗਦਾ, ਇਹ ਤੁਹਾਡੇ ਲਈ ਯੋਗ ਨਹੀਂ ਸੀ। ਤੁਹਾਡੇ ਵਿਚ ਥੋੜ੍ਹੀ ਜਿਹੀ ਕਰਾਮਾਤ ਹੋ ਗਈ, ਜਰ ਨਹੀਂ ਸਕਦੇ। ਤੁਸੀਂ ਆਪਣੀ ਤਾਕਤ ਦੇ ਨਾਲ ਕਿਉਂ ਦੰਡ ਦਿੱਤਾ, ਆਪੇ ਦਰਗਾਹ ਵਿਚ ਦੁਖ ਪਾਉਂਦਾ, ਉਸੇ ਵੇਲੇ ਬਾਬਾ ਬੁੱਢਾ ਜੀ ਨੇ ਕਿਹਾ ਕਿ ਸੱਚੇ ਪਾਤਸ਼ਾਹ ਇਨ੍ਹਾਂ ਦਾ ਕੀ ਕਸੂਰ ਹੈ, ਮੇਰੇ ਅੰਦਰ ਵੀ ਖ਼ਿਆਲ ਆਇਆ ਸੀ ਕਿ ਇਹ ਲੋਕ ਗੁਰਾਂ ਦੀ ਬੇਅਦਬੀ ਕਰਦੇ ਹਨ, ਫੇਰ ਗੁਰੂ ਜੀ ਨੇ ਗੁਰੂ ਅਮਰਦਾਸ ਜੀ ਨੂੰ ਬਖ਼ਸ਼ਿਆ ਸੀ। ਇਉਂ ਸਤਿਗੁਰਾਂ ਦੀ ਨਿੰਦਿਆ ਕਰਨ ਵਾਲਾ ਤਪਾ ਚੂਰੋ ਚੂਰ ਹੋ ਗਿਆ ਸੀ।

## ਨੇੜੈ ਦਿਸੈ ਮਾਤ ਲੋਕ; ਤੁਧੁ ਸੁਝੈ ਦੂਰੁ ॥

ਹੇ ਗੁਰੂ ਜੀ ! ਸਾਨੂੰ ਮਾਤ ਲੋਕ ਦੇ ਜੀਵਾਂ ਨੂੰ ਨੇੜੈ = ਨਜ਼ਦੀਕ ਦਿਸੈ = ਦਿੱਸਦਾ ਹੈਂ, ਭਾਵ ਸਾਡੀ ਜੀਵਾਂ ਦੀ ਲਘੂ ਦ੍ਰਿਸ਼ਟੀ ਹੈ, ਪਰ ਤੁਧੁ = ਤੈਨੂੰ ਦੂਰ ਤਕ ਸੁਝੈ = ਸੁੱਝਣਾ, ਦਿਸਦਾ ਹੈ, ਭਾਵ ਤੁਹਾਡੀ ਦੀਰਘ ਦ੍ਰਿਸ਼ਟੀ ਹੈ, ਅਰਥਾਤ ਤੁਹਾਨੂੰ ਲੋਕ-ਪ੍ਰਲੋਕ ਆਦਿ ਸਭ ਦਾ ਗਿਆਨ ਹੈ।

**ਅਥਵਾ** ਜਿਹੜਾ ਮਾਤ ਲੋਕ ਨੇੜੇ ਦਿਸਦਾ ਹੈ ਭਾਵ ਸਤ ਪ੍ਰਤੀਤ ਹੁੰਦਾ ਹੈ, ਇਹ ਤੁਹਾਡੇ ਦਰਸ਼ਨ ਦੇ ਸੁੱਝਣੇ, ਦੇਖਣ ਕਰਕੇ ਦੂਰ ਹੋ ਜਾਂਦਾ ਹੈ ਭਾਵ ਮਿਥਿਆ ਪ੍ਰਤੀਤ ਹੋ ਜਾਂਦਾ ਹੈ।

## ਫੇਰਿ ਵਸਾਇਆ ਫੇਰੁਆਣਿ; ਸਤਿਗੁਰਿ ਖਾਡੂਰੁ ॥੫॥

ਜੋ ਬਾਬਾ ਫੇਰਿ = ਫੇਰੂ ਜੀ ਦੇ ਆਣਿ = ਸਪੁੱਤਰ ਸ੍ਰੀ ਗੁਰੂ ਅੰਗਦ ਦੇਵ ਜੀ ਸਨ, ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਦੇ ਦਰ ਦੀ ਸੇਵਾ ਕਰਕੇ ਗੁਰਤਾ ਗੱਦੀ ਉੱਤੇ ਸੁਸ਼ੋਭਿਤ ਹੋ ਕੇ ਫੇਰ ਖਡੂਰ ਸਾਹਿਬ ਜੀ ਦੇ ਤਾਈਂ ਵਸਾਉਣਾ ਕੀਤਾ।

**ਅਥਵਾ** ਬਾਬਾ ਫੇਰੂ ਜੀ ਦੇ ਸਪੁੱਤਰ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਤਪੇ ਦੇ ਕਹੇ ਅਨੁਸਾਰ ਜੱਟਾਂ ਨੇ ਖਡੂਰ ਸਾਹਿਬ ਤੋਂ ਬਾਹਰ ਕਢਵਾਇਆ ਸੀ ਤਾਂ ਉਨ੍ਹਾਂ ਸਤਿਗੁਰਾਂ ਨੇ ਦੁਬਾਰਾ ਆ ਕੇ ਫੇਰ ਸਿੱਖ ਸੰਗਤਾਂ ਸਮੇਤ ਖਡੂਰ ਸਾਹਿਬ ਨੂੰ ਵਸਾਉਣਾ ਕੀਤਾ ਸੀ॥੫॥

ਅੱਗੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਮਹਿਮਾ ਕਥਨ ਕਰਦੇ ਹਨ।

[ਅੰਗ ੯੬੮]

## ਸੋ ਟਿਕਾ, ਸੋ ਬੈਹਣਾ; ਸੋਈ ਦੀਬਾਣੁ ॥

ਹੇ ਸਤਿਗੁਰੂ ਅਮਰਦਾਸ ਜੀ ! ਆਪ ਜੀ ਦੇ ਮੱਥੇ ਉੱਤੇ ਵੀ ਸੋ = ਉਹੀ ਟਿਕਾ = ਤਿਲਕ ਹੈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਮੱਥੇ ਉੱਤੇ ਕੇਸਰ ਤੇ ਚੰਦਨ ਨੂੰ ਘਸਾ ਕੇ ਗੁਰਤਾ ਗੱਦੀ ਦੇਣ ਵੇਲੇ ਲਗਾਇਆ ਸੀ ਅਤੇ ਸੋ = ਉਹੀ ਬੈਹਣਾ = ਬੈਠਣ ਵਾਸਤੇ ਤਖ਼ਤ ਹੈ, ਜਿਹੜਾ ਪਹਿਲੇ ਗੁਰਾਂ ਨੇ ਦੂਸਰੇ ਗੁਰਾਂ ਨੂੰ ਗੁਰਤਾ ਗੱਦੀ ਵਾਲਾ ਦਿੱਤਾ ਸੀ, ਸੋਈ = ਉਹੀ ਗੁਰਸਿੱਖਾਂ ਦੀ ਦੀਬਾਣੁ = ਸਭਾ ਹੈ।

**ਅਥਵਾ** ਉਹੀ ਜਸ ਰੂਪੀ ਤੁਹਾਡੇ ਮੱਥੇ ਉੱਤੇ ਤਿਲਕ ਹੈ, ਉਹੀ ਅਧਿਸ਼ਠਾਨ ਸਰੂਪ ਵਿਚ ਇਸਥਿਤ

ਹੋਣ ਰੂਪ ਤਖ਼ਤ ਹੈ **ਵਾ:** ਪਰਮੇਸ਼ਰ ਵਿਚ ਚਿੱਤ ਨੂੰ ਇਸਥਿਤ ਕਰਨ ਰੂਪ ਸਿੰਘਾਸਣ ਹੈ ਅਤੇ ਉਹੀ ਸਾਧਸੰਗਤ ਰੂਪੀ ਦੀਬਾਣੁ = ਸਭਾ ਹੈ **ਵਾ:** ਸ਼ੁੱਭ ਗੁਣ, ਦੈਵੀ ਸੰਪਦਾ ਰੂਪੀ ਗੁਰਾਂ ਦਾ ਦੀਬਾਣ ਹੈ, ਆਸਰਾ ਹੈ।

## ਪਿਊ ਦਾਦੇ ਜੇਵਿਹਾ; ਪੋਤਾ ਪਰਵਾਣੁ ॥

ਹੇ ਗੁਰੂ ਜੀ! ਪਿਊ = ਪਿਤਾ ਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ, ਦਾਦੇ ਗੁਰੂ ਸਤਿਗੁਰੂ ਨਾਨਕ ਦੇਵ ਜੀ ਉਨ੍ਹਾਂ ਦੋਹਾਂ ਜੇਵਿਹਾ = ਜੈਸਾ ਪੋਤਾ = ਪੋਤਰਾ ਤੂੰ ਹੀ (ਸ੍ਰੀ ਅਮਰਦਾਸ ਜੀ) ਗੁਰਮਤਿ ਅਨੁਸਾਰ ਪਰਵਾਣੁ = ਪ੍ਰਮਾਣਿਕ ਹੋਇਆ ਹੈ।

## ਜਿਨਿ ਬਾਸਕੁ ਨੇਤ੍ਰੈ ਘਤਿਆ; ਕਰਿ ਨੇਹੀ ਤਾਣੁ ॥

ਹੇ ਗੁਰੂ! ਜਿਨਿ = ਜਿਸ ਪਰਮੇਸ਼ਰ ਨੇ ਬਾਸਕ ਨਾਗ ਦੇ ਨੇਤ੍ਰੈ = ਨੇਤ੍ਰਾ ਪਾਇਆ ਹੈ ਅਤੇ ਤਾਣੁ = ਬਲ ਰੂਪੀ ਨੇਹੀ[੧] = ਨੇਹਣੀ ਬਣਾਉਣਾ ਕੀਤੀ ਹੈ **ਵਾ:** ਆਪਣਾ ਬਲ ਲਾ ਕਰਿ = ਕਰਕੇ ਪ੍ਰੀਤ ਰੂਪ ਰੱਸੀ ਨਾਲ ਬੰਨ੍ਹਣਾ ਕੀਤਾ ਹੈ।

## ਜਿਨਿ ਸਮੁੰਦੁ ਵਿਰੋਲਿਆ; ਕਰਿ ਮੇਰੁ ਮਧਾਣੁ ॥

ਮੇਰੁ = ਸੁਮੇਰ ਪਰਬਤ ਦੀ ਮਧਾਣੁ = ਮਧਾਣੀ ਬਣਾ ਕਰਿ = ਕਰਕੇ ਜਿਨਿ = ਜਿਸ ਨੇ ਸਮੁੰਦੁ = ਸਮੁੰਦ੍ਰ ਨੂੰ ਵਿਰੋਲਿਆ = ਰਿੜਕਿਆ ਹੈ। ਅਤੇ

## ਚਉਦਹ ਰਤਨ ਨਿਕਾਲਿਅਨੁ; ਕੀਤੋਨੁ ਚਾਨਾਣੁ ॥

ਚਉਦਹ = ਚੌਦਾਂ ਬਾਹਝ ਰਤਨਾਂ ਨੂੰ ਸਮੁੰਦ੍ਰ ਵਿੱਚੋਂ ਨਿਕਾਲਿਅਨੁ = ਕੱਢਣਾ ਕੀਤਾ ਅਤੇ ਫੇਰ ਚੌਦਾਂ ਰਤਨਾਂ ਦਾ ਦੁਨੀਆਂ ਦੇ ਅੰਦਰ ਚਾਨਾਣੁ = ਪ੍ਰਕਾਸ਼ ਕੀਤੋਨੁ = ਕੀਤਾ। ਉਸ ਪਰਮੇਸ਼ਰ ਦਾ ਆਪ ਜੀ (ਸਤਿਗੁਰੂ ਅਮਰਦਾਸ) ਜੀ ਰੂਪ ਹੋ।

### ਦੂਸਰਾ ਅਰਥ

**ਜਿਨਿ ਬਾਸਕੁ ਨੇਤ੍ਰੈ ਘਤਿਆ; ਕਰਿ ਨੇਹੀ ਤਾਣੁ ॥**

ਜਿਸ ਗੁਰਾਂ ਨੇ ਪ੍ਰੇਮ ਜਾਂ ਬਿਬੇਕ ਰੂਪੀ ਬਾਸਕ ਨਾਗ ਦਾ ਨੇਤ੍ਰਾ ਪਾਉਣਾ ਕੀਤਾ ਹੈ ਅਤੇ ਆਪਣੇ ਬਲ ਦੀ ਸਮਰੱਥਾ ਦੀ ਨੇਹ ਬਣਾਉਣਾ ਕੀਤੀ ਹੈ।

**ਜਿਨਿ ਸਮੁੰਦੁ ਵਿਰੋਲਿਆ; ਕਰਿ ਮੇਰੁ ਮਧਾਣੁ ॥**

ਨਿਸਚੇ ਰੂਪੀ ਸੁਮੇਰ ਪਰਬਤ ਦੀ ਮਧਾਣੀ ਬਣਾ ਕਰਕੇ ਜਿਸ ਨੇ ਸੰਸਾਰ, ਵੇਦ ਰੂਪ ਸਮੁੰਦ੍ਰ ਨੂੰ ਰਿੜਕਿਆ ਹੈ।

**ਚਉਦਹ ਰਤਨ ਨਿਕਾਲਿਅਨੁ; ਕੀਤੋਨੁ ਚਾਨਾਣੁ ॥**

ਚਉਦਹ = ਚੌਦਾਂ ਅੰਤਰੀਵ ਰਤਨਾਂ ਨੂੰ ਸੰਸਾਰ, ਵੇਦ ਰੂਪੀ ਸਮੁੰਦ੍ਰ ਵਿੱਚੋਂ ਕੱਢਣਾ ਕੀਤਾ ਅਤੇ ਫੇਰ ਚੌਦਾਂ ਅੰਤਰੀਵ ਰਤਨਾਂ ਦਾ ਦੁਨੀਆਂ ਦੇ ਅੰਦਰ ਗਿਆਨ ਰੂਪ ਪ੍ਰਕਾਸ਼ ਕੀਤਾ ਹੈ।

---

੧. ਜੋ ਘੜਵੰਜੀ ਦੇ ਉਪਰ ਸਿੱਧੀ ਤੇ ਉੱਚੀ ਖੜੀ ਲੱਕੜੀ ਹੁੰਦੀ ਹੈ, ਉਸ ਨੂੰ 'ਨੇਹੀ' ਕਹਿੰਦੇ ਹਨ ਅਤੇ ਜੋ ਮਧਾਣੀ ਫੇਰਨ ਵਾਲੀ ਰੱਸੀ ਹੁੰਦੀ ਹੈ, ਉਸ ਨੂੰ ਨੇਤਰਾ ਕਹਿੰਦੇ ਹਨ।

## ਘੋੜਾ ਕੀਤੋ ਸਹਜ ਦਾ; ਜਤੁ ਕੀਓ ਪਲਾਣੁ ॥

ਹੇ ਗੁਰੂ ਅਮਰਦਾਸ ਸਾਹਿਬ! ਆਪ ਜੀ ਨੇ ਬ੍ਰਹਮ ਸਹਜ = ਗਿਆਨ ਦਾ ਉੱਚ ਸ੍ਵਾ ਘੋੜਾ ਬਣਾਉਣਾ ਕੀਤੋ = ਕੀਤਾ ਹੈ ਅਤੇ ਜਤੁ = ਇੰਦ੍ਰੀਆਂ ਦਾ ਦਮਨ ਕਰਨ ਰੂਪ ਪਲਾਣੁ = ਕਾਠੀ ਪਾਉਣਾ ਕੀਓ = ਕੀਤੀ ਹੈ।

## ਧਣਖੁ ਚੜਾਇਓ ਸਤ ਦਾ; ਜਸ ਹੰਦਾ ਬਾਣੁ ॥

ਸਤ = ਸੱਚ ਬੋਲਣ ਦਾ **ਵਾ:** ਸੱਚਾ ਉਪਦੇਸ਼ ਦੇਣ ਦਾ ਧਣਖੁ = ਕਮਾਨ ਚੜਾਇਓ = ਚੜ੍ਹਾਉਣਾ ਕੀਤਾ ਹੈ ਅਤੇ ਵਾਹਿਗੁਰੂ ਦੇ ਜਸ = ਕੀਰਤ ਹੰਦਾ = ਦਾ ਬਾਣੁ = ਤੀਰ ਖਿੱਚਿਆ ਹੋਇਆ ਹੈ।

## ਕਲਿ ਵਿਚਿ ਧੂ ਅੰਧਾਰੁ ਸਾ; ਚੜਿਆ, ਰੈ ਭਾਣੁ ॥

ਕਲਿ = ਕਲਜੁਗ ਦੇ ਵਿਚਿ = ਅੰਦਰ ਬਹੁਤ ਧੂ = ਧੂੰਆ ਧਾਰ ਅਗਿਆਨ ਦਾ ਅੰਧਾਰੁ = ਹਨੇਰਾ ਸਾ = ਸੀ **ਵਾ:** ਅਵਰਨ ਰੂਪੀ ਧੂ = ਧੂੰਏ ਦੇ ਕਾਰਨ ਅਗਿਆਨ ਦਾ ਹਨੇਰਾ ਸੀ।

ਕਲਜੁਗ ਦੇ ਵਿਚ ਗਿਆਨ, ਵੀਚਾਰ ਰੂਪੀ ਰੈ = ਕਿਰਨਾਂ ਵਾਲਾ ਆਪ ਜੀ ਦਾ ਸਰੂਪ ਹੀ ਗੁਰੂ ਰੂਪ ਭਾਣੁ = ਸੂਰਜ ਹੋ ਕੇ ਚੜ੍ਹਿਆ ਹੈ।

## ਸਤਹੁ ਖੇਤੁ ਜਮਾਇਓ; ਸਤਹੁ ਛਾਵਾਣੁ ॥

ਜਿਸ ਗੁਰੂ ਨਾਨਕ ਦੇਵ ਜੀ ਨੇ ਇਕ ਜ਼ਿਮੀਂਦਾਰ ਦਾ ਖੇਤ ਗਊਆਂ ਮੱਝਾਂ ਦਾ ਚਰਾਂਦ ਕੀਤਾ ਹੋਇਆ ਆਪਣੀ ਸਤਹੁ = ਸੱਤਿਆ ਦੇ ਨਾਲ ਖੇਤ ਜਮਾਇਓ = ਜਮਾ ਦਿੱਤਾ ਸੀ ਅਤੇ ਜਿਸ ਗੁਰੂ ਨਾਨਕ ਦੇਵ ਜੀ ਦੇ ਸਤਹੁ = ਸਤ ਪ੍ਰਤਾਪ ਨੂੰ **ਵਾ:** ਸੱਤਿਆ ਨੂੰ ਵੇਖ ਕੇ ਸੱਪ ਨੇ ਛਾਵਾਣੁ = ਛਾਂ ਕੀਤੀ ਸੀ **ਵਾ:** ਸਤਿਗੁਰਾਂ ਦੀ ਸੱਤਿਆ ਕਰਕੇ ਬ੍ਰਿਛ ਦੀ ਛਾਇਆ ਸਤਿਗੁਰਾਂ 'ਤੇ ਹੀ ਰਹੀ ਭਾਵ ਬਾਕੀ ਸਾਰੇ ਬ੍ਰਿਛਾਂ ਦੇ ਪਰਛਾਵੇਂ ਢਲ ਗਏ ਸਨ, ਪਰ ਉਸ ਬ੍ਰਿਛ ਦੀ ਛਾਂ ਨਹੀਂ ਢਲੀ ਸੀ। ਉਸੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਆਪ ਜੀ (ਗੁਰੂ ਅਮਰਦਾਸ ਜੀ) ਹੋ।

**ਅਥਵਾ** ਹੇ ਗੁਰੂ ਜੀ! ਆਪ ਜੀ ਨੇ ਸਤਹੁ = ਸਤ ਦੀ ਪ੍ਰਾਪਤੀ ਵਾਲੇ ਅੰਤਹਕਰਣ ਰੂਪੀ ਖੇਤ ਵਿਚ ਸਰਵਨ ਦੁਆਰਾ ਸ਼ੁੱਭ ਗੁਣਾਂ ਦਾ ਬੀਜ ਬੀਜ ਕੇ ਮੰਨਣ ਰੂਪ ਜਮਾਉਣਾ ਕੀਤਾ ਹੈ ਤੇ ਨਿਧਿਆਸਣ ਕਰਨ ਰੂਪ ਪ੍ਰਪੱਕ ਕੀਤਾ ਹੈ, ਇਸ ਆਪ ਜੀ ਦੀ ਸੱਤਿਆ ਕਰਕੇ ਸਾਰੀ ਦੁਨੀਆਂ ਵਿਚ ਆਪ ਜੀ ਦਾ ਤੇਜ ਪ੍ਰਤਾਪ ਛਾਵਾਣੁ = ਛਾਇਆ ਫੈਲਿਆ ਹੋਇਆ ਹੈ **ਵਾ:** ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਗਿਆਨ ਰੂਪੀ ਛਾਵਾਣੁ = ਚੰਦੋਆ ਤਾਣਿਆ ਹੋਇਆ ਹੈ।

## ਨਿਤ ਰਸੋਈ ਤੇਰੀਐ; ਘਿਉ ਮੈਦਾ ਖਾਣੁ ॥

ਹੇ ਗੁਰੂ ਅਮਰਦਾਸ ਜੀ! ਤੇਰੀਐ = ਆਪ ਜੀ ਦੀ ਲੰਗਰ ਰੂਪੀ ਰਸੋਈ ਵਿਚ ਨਿਤ = ਨਿਤਾਪ੍ਰਤੀ ਘਿਉ = ਘੀ, ਮੈਦਾ = ਬਰੀਕ ਆਟਾ ਖਾਣੁ = ਖੰਡ ਆਦਿ ਸ੍ਰੇਸ਼ਟ ਪਦਾਰਥਾਂ ਦੁਆਰਾ ਤਿਹਾਵਲ ਕੜਾਹ ਪ੍ਰਸਾਦਿ ਤਿਆਰ ਹੋ ਕੇ ਵਰਤਦਾ ਹੈ।

**ਅਥਵਾ** ਆਪ ਜੀ ਦੀ ਸਤਸੰਗਤ, ਬ੍ਰਹਮ ਵਿੱਦਿਆ ਰੂਪੀ ਰਸੋਈ ਵਿਚ ਪ੍ਰੇਮ ਰੂਪੀ ਘੀ, ਗਿਆਨ ਰੂਪੀ ਮੈਦਾ ਤੇ ਭਗਤੀ ਰੂਪ ਖੰਡ ਦੁਆਰਾ ਤਿਆਰ ਕੀਤਾ ਹੋਇਆ ਸ੍ਰੇਸ਼ਟ ਆਤਮਾਨੰਦ, ਬ੍ਰਹਮਾਨੰਦ ਵਰਤਦਾ ਹੈ।

## ਚਾਰੇ ਕੁੰਡਾਂ ਸੁਝੀਓਸੁ; ਮਨ ਮਹਿ ਸਬਦੁ ਪਰਵਾਣੁ ॥

ਹੇ ਗੁਰੂ ਜੀ! ਜਿਸ ਨੇ ਮਨ = ਹਿਰਦੇ ਮਹਿ = ਵਿਚ ਤੇਰੇ ਸਬਦੁ = ਉਪਦੇਸ਼ ਨੂੰ ਪਰਵਾਣੁ = ਪ੍ਰਮਾਣੀਕ ਮੰਨਿਆ ਹੈ, ਉਸ ਨੂੰ ਚਾਰੇ ਕੁੰਡਾਂ = ਕੂੰਟਾਂ, ਤਰਫ਼ਾਂ ਵਿਚ ਸਾਰਾ ਵਰਤਾਰਾ ਵਰਤਦਾ ਸੁਝੀਓਸੁ = ਦਿਸ ਆਉਂਦਾ ਹੈ, ਭਾਵ ਚਾਰੇ ਕੂੰਟਾਂ ਵਿਚ ਵਰਤ ਰਹੇ ਵਰਤਾਰੇ ਦਾ ਗਿਆਨ ਹੋ ਜਾਂਦਾ ਹੈ **ਵਾ:** ਚਾਰੇ ਕੁੰਡਾਂ ਵਿਚ ਆਪ ਜੀ ਦਾ ਸਰੂਪ ਹੀ ਦਿੱਸ ਆਉਂਦਾ ਹੈ **ਵਾ:** ਚਾਰੇ ਕੂੰਟਾਂ ਮਿਥਿਆ ਰੂਪਤਾ ਕਰਕੇ ਸੁਝ ਆਉਂਦੀਆਂ ਹਨ।

## ਆਵਾ ਗਉਣੁ ਨਿਵਾਰਿਓ; ਕਰਿ ਨਦਰਿ ਨੀਸਾਣੁ ॥

ਹੇ ਗੁਰੂ ਜੀ! ਜਿਸ ਦੇ ਹਿਰਦੇ ਵਿਚ ਆਪ ਜੀ ਨੇ ਕਿਰਪਾ ਨਦਰਿ = ਦ੍ਰਿਸ਼ਟੀ ਕਰਿ = ਕਰਕੇ ਸੱਚ ਸਰੂਪ **ਵਾ:** ਆਪਣਾ ਸਰੂਪ ਨੀਸਾਣੁ = ਪ੍ਰਗਟ ਕਰ ਦਿੱਤਾ ਹੈ, ਉਸ ਦਾ ਆਵਾ ਗਉਣੁ = ਆਉਣਾ ਜਾਣਾ, ਜੰਮਣਾ ਮਰਨਾ ਨਿਵਾਰਿਓ = ਨਵਿਰਤ ਕਰ ਦਿੱਤਾ ਹੈ।

## ਅਉਤਰਿਆ ਅਉਤਾਰੁ ਲੈ; ਸੋ ਪੁਰਖੁ ਸੁਜਾਣੁ ॥

ਸੋ = ਉਹ ਪੁਰਖੁ = ਪੂਰਨ ਸਰਬ ਕਲਾ ਸਮਰੱਥ ਸੁਜਾਣੁ = ਅੰਤਰਜਾਮੀ ਪਰਮੇਸ਼ਰ ਆਪ ਹੀ ਦੇ ਰੂਪ ਵਿਚ ਹੀ ਅਉਤਾਰੁ = ਅਵਤਾਰ ਲੈ ਕੇ ਸੰਸਾਰ ਦੀ ਕਲਿਆਣ ਲਈ ਅਉਤਰਿਆ = ਉਤਰਿਆ ਹੈ।

## ਝਖੜਿ ਵਾਉ ਨ ਡੋਲਈ; ਪਰਬਤੁ ਮੇਰਾਣੁ ॥

ਲੋਭ ਰੂਪੀ ਝੱਖੜ ਤੇ ਵਾਸ਼ਨਾ ਰੂਪੀ ਵਾਉ = ਹਵਾ ਵੀ ਆਪ ਜੀ ਨੂੰ ਡੋਲਈ = ਡੁਲਾ ਨ = ਨਹੀਂ ਸਕਦੀ, ਕਿਉਂਕਿ ਆਪ ਜੀ ਮੇਰਾਣੁ = ਸੁਮੇਰ ਪਰਬਤ ਵਾਂਗ ਅਚੱਲ ਸਰੂਪ ਹੋ।

## ਜਾਣੈ ਬਿਰਥਾ ਜੀਅ ਕੀ; ਜਾਣੀ ਹੂ ਜਾਣੁ ॥

ਹੇ ਗੁਰੂ ਜੀ! ਨਿਸਚੇ ਕਰਕੇ ਆਪ ਜੀ ਜਾਣੀ ਜਾਣ ਹੋ ਕੇ ਸਾਰਿਆਂ ਜੀਅ = ਜੀਵਾਂ ਦੇ ਹਿਰਦਿਆਂ ਕੀ = ਦੀ ਬਿਰਥਾ = ਹਾਲਤ ਨੂੰ ਜਾਣੈ = ਜਾਣਦੇ ਹੋ।

## ਕਿਆ ਸਾਲਾਹੀ ਸਚੇ ਪਾਤਿਸਾਹ; ਜਾਂ ਤੂ ਸੁਘੜੁ ਸੁਜਾਣੁ ॥

ਹੇ ਸੱਚੇ ਪਾਤਸ਼ਾਹ! ਅਸੀਂ ਤੇਰੀ ਕਿਆ = ਕੀ ਸਾਲਾਹੀ = ਸਿਫ਼ਤ ਕਰੀਏ, ਜਾਂ = ਜਦੋਂ ਤੂੰ ਆਪ ਹੀ ਸੁਘੜੁ = ਸ੍ਰੇਸ਼ਟ ਘਾੜਤਾਂ ਦੇ ਘੜਨ ਨੂੰ ਤੇ ਸਾਰੇ ਵਿਹਾਰਾਂ ਦੇ ਚਲਾਉਣ ਨੂੰ ਸੁਜਾਣੁ = ਚਤੁਰ ਹੈਂ।

## ਦਾਨੁ ਜਿ ਸਤਿਗੁਰ ਭਾਵਸੀ; ਸੋ ਸਤੇ ਦਾਣੁ ॥

(ਸੱਤੇ ਦਾ ਉਚਾਰਨ ਅੱਧਕ ਸਹਿਤ ਹੈ)

ਹੇ ਸਤਿਗੁਰੂ ਜੀ! ਜਿਹੜਾ ਦਾਨ ਦੇਣਾ ਆਪ ਜੀ ਨੂੰ ਭਾਵਸੀ = ਭਾਉਂਦਾ ਹੈ, ਸੋ = ਉਹੋ ਦਾਣ ਮੈਨੂੰ ਸੱਤੇ ਰਬਾਬੀ ਨੂੰ ਬਖ਼ਸ਼ ਦਿਓ।

## ਨਾਨਕ ਹੰਦਾ ਛਤ੍ਰ ਸਿਰਿ; ਉਮਤਿ ਹੈਰਾਣੁ ॥

ਹੇ ਸਤਿਗੁਰੂ ਅਮਰਦਾਸ ਜੀ! ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਰਿ = ਸੀਸ ਹੰਦਾ = ਦਾ ਗੁਰਤਾ ਗੱਦੀ ਰੂਪ ਛਤਰ (ਹੁਣ) ਆਪ ਜੀ ਦੇ ਸੀਸ ਉੱਤੇ ਸਜ ਰਿਹਾ ਹੈ, ਇਸ ਨੂੰ ਦੇਖ ਕੇ ਸਾਰੀ ਉਮਤਿ = ਸ੍ਰਿਸ਼ਟੀ, ਸਿੱਖੀ ਸੇਵਕੀ ਹੈਰਾਣੁ = ਅਸਚਰਜ ਹੋ ਰਹੀ ਹੈ।

## ਸੋ ਟਿਕਾ ਸੋ ਬੈਹਣਾ; ਸੋਈ ਦੀਬਾਣੁ ॥

ਹੇ ਸਤਿਗੁਰੂ ਜੀ ! ਆਪ ਜੀ ਦੇ ਮੱਥੇ ਉੱਤੇ ਵੀ ਸੋ = ਉਹੀ ਟਿਕਾ = ਤਿਲਕ ਹੈ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਮੱਥੇ ਉੱਤੇ ਕੇਸਰ ਤੇ ਚੰਦਨ ਨੂੰ ਘਸਾ ਕੇ ਗੁਰਤਾ ਗੱਦੀ ਦੇਣ ਵੇਲੇ ਲਗਾਇਆ ਸੀ ਅਤੇ ਉਹੀ ਬੈਠਣ ਵਾਸਤੇ ਸਿੰਘਾਸਣ ਹੈ, ਜਿਹੜਾ ਪਹਿਲੇ ਗੁਰਾਂ ਨੇ ਦੂਸਰੇ ਗੁਰਾਂ ਨੂੰ ਗੁਰਤਾ ਗੱਦੀ ਵਾਲਾ ਦਿੱਤਾ ਸੀ। ਉਹੀ ਗੁਰਸਿੱਖਾਂ ਦੀ ਦੀਬਾਣੁ = ਸਭਾ ਹੈ।

**ਅਥਵਾ** ਉਹੀ ਜਸ ਰੂਪੀ ਤੁਹਾਡੇ ਮੱਥੇ ਉੱਤੇ ਤਿਲਕ ਹੈ, ਉਹੀ ਅਧਿਸ਼ਠਾਨ ਸਰੂਪ ਵਿਚ ਇਸਥਿਤ ਹੋਣ ਰੂਪ ਸਿੰਘਾਸਣ ਹੈ ਅਤੇ ਉਹੀ ਸਾਧਸੰਗਤ ਰੂਪੀ ਸਭਾ ਹੈ **ਵਾ:** ਸਾਰੇ ਸੰਸਾਰ ਦਾ ਦੀਬਾਣੁ = ਆਸਰਾ ਰੂਪ ਹੋ।

## ਪਿਯੂ ਦਾਦੇ ਜੇਵਿਹਾ; ਪੋਤ੍ਰਾ ਪਰਵਾਣੁ ॥੬॥

ਹੇ ਗੁਰੂ ! ਪਿਯੂ = ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ, ਦਾਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਉਨ੍ਹਾਂ ਦੋਹਾਂ ਜੇਵਿਹਾ = ਜੈਸੇ ਹੀ ਪੋਤਰਾ ਗੁਰੂ ਸਰੂਪ ਵਿਚ ਤੁਸੀਂ ਆਪ ਹੋ ॥੬॥

ਅੱਗੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਮਹਿਮਾ ਕਥਨ ਹੈ।

## ਧੰਨੁ ਧੰਨੁ ਰਾਮਦਾਸ ਗੁਰੁ; ਜਿਨਿ ਸਿਰਿਆ ਤਿਨੈ ਸਵਾਰਿਆ ॥

ਗੁਰੁ = ਸਤਿਗੁਰੂ ਰਾਮਦਾਸ ਸਾਹਿਬ ਜੀ ਧੰਨੁ ਧੰਨੁ = ਧੰਨਤਾ ਦੇ ਯੋਗ ਹਨ, ਜਿਨਿ = ਜਿਸ ਪਰਮੇਸ਼ਰ ਨੇ ਸੰਸਾਰ ਨੂੰ ਸਿਰਿਆ = ਸਿਰਜਿਆ ਹੈ, ਤਿਨੈ = ਉਸੇ ਨੇ ਆਪ ਗੁਰੂ ਰਾਮਦਾਸ ਸਰੂਪ ਸਵਾਰਿਆ = ਸੰਵਾਰਨਾ ਕੀਤਾ ਹੈ **ਵਾ:** ਉਸੇ ਨੇ ਗੁਰੂ ਰਾਮਦਾਸ ਰੂਪ ਹੋ ਕੇ ਜਗਿਆਸੂ ਦੇ ਤਾਈਂ ਬ੍ਰਹਮ ਗਿਆਨ ਦੇ ਕੇ ਸ਼ੁੱਭ ਗੁਣਾਂ ਨਾਲ ਸੰਵਾਰਨਾ ਕੀਤਾ ਹੈ।

## ਪੂਰੀ ਹੋਈ ਕਰਾਮਾਤਿ; ਆਪਿ ਸਿਰਜਣਹਾਰੈ ਧਾਰਿਆ ॥

ਇਹ ਪੂਰੀ = ਪੂਰਨ ਕਰਾਮਾਤਿ = ਸ਼ਕਤੀ ਹੋਈ ਹੈ ਕਿ ਆਪ ਸਿਰਜਣਹਾਰੈ = ਰਚਨਹਾਰ ਪਰਮੇਸ਼ਰ ਨੇ ਗੁਰੂ ਰੂਪ ਵਿਚ ਆਪਣਾ ਸਰੂਪ ਧਾਰਿਆ ਹੈ।

## ਸਿਖੀ ਅਤੈ ਸੰਗਤੀ; ਪਾਰਬ੍ਰਹਮੁ ਕਰਿ ਨਮਸਕਾਰਿਆ ॥

ਸਾਰੇ ਸਿਖੀ = ਸਿੱਖਾਂ ਅਤੇ ਸੰਗਤੀ = ਸੰਗਤਾਂ ਨੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਪਾਰਬ੍ਰਹਮੁ = ਪਰਮੇਸ਼ਰ ਦਾ ਸਰੂਪ ਜਾਣ ਕਰਿ = ਕਰਕੇ ਨਮਸਕਾਰਿਆ = ਬੰਦਨਾ ਕੀਤੀ ਹੈ।

ਅੱਗੇ ਸਤਿਗੁਰਾਂ ਦੇ ਸਨਮੁਖ ਬੇਨਤੀ ਕਰਕੇ ਉਚਾਰਨ ਕਰਦੇ ਹਨ।

## ਅਟਲੁ, ਅਥਾਹੁ, ਅਤੋਲੁ ਤੂ; ਤੇਰਾ ਅੰਤੁ ਨ ਪਾਰਾਵਾਰਿਆ ॥

ਹੇ ਸਤਿਗੁਰੂ ਜੀ ! ਤੂੰ ਅਟਲੁ = ਅਚੱਲ ਸਰੂਪ ਹੈਂ **ਵਾ:** ਆਪਣੇ ਅਨੰਦ ਦੇ ਅਟਲੁ = ਟਲਣ ਤੋਂ ਰਹਿਤ ਹੈਂ, ਭਾਵ ਇਕ ਰਸ ਅਨੰਦ ਸਰੂਪ ਹੈਂ, ਅਥਾਹੁ = ਅਥਾਹ ਸਰੂਪ ਹੈਂ **ਵਾ:** ਤੇਰੇ ਗੁਣਾਂ ਦੀ ਅਥਾਹੁ = ਥਾਹ ਨਹੀਂ ਆਉਂਦੀ ਭਾਵ ਤੂੰ ਬੇਅੰਤ ਸਰੂਪ ਹੈਂ, ਅਤੋਲੁ = ਤੋਲਣ ਤੋਂ ਰਹਿਤ ਹੈਂ, ਭਾਵ ਤੂੰ ਬੁੱਧੀ ਰੂਪੀ ਤੱਕੜੀ ਦੇ ਚਿੱਤ ਰੂਪੀ ਛਾਬੜੇ ਵਿਚ ਪਾ ਕੇ ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਦੇ ਨਾਲ ਤੋਲਿਆ ਨਹੀਂ ਜਾਂਦਾ ਅਤੇ ਤੇਰਾ ਪਾਰਾਵਾਰਿਆ = ਪਾਰ ਉਰਵਾਰ ਕਰਕੇ ਵੀ ਕਿਸੇ ਦੇ ਪਾਸੋਂ ਅੰਤ ਨਹੀਂ ਪਾਇਆ ਜਾਂਦਾ।

## ਜਿਨੀ ਤੂੰ ਸੇਵਿਆ ਭਾਉ ਕਰਿ; ਸੇ ਤੁਧੁ ਪਾਰਿ ਉਤਾਰਿਆ॥

ਹੇ ਗੁਰੂ ਜੀ! ਜਿਨੀ = ਜਿਨ੍ਹਾਂ ਨੇ ਤੂੰ = ਤੈਨੂੰ ਭਾਉ = ਪ੍ਰੇਮ ਕਰਿ = ਕਰਕੇ ਸੇਵਿਆ = ਪੂਜਨਾ ਕੀਤਾ ਹੈ, ਸੇ = ਉਨ੍ਹਾਂ ਪੁਰਖਾਂ ਨੂੰ ਤੁਧੁ = ਤੂੰ ਸੰਸਾਰ-ਸਮੁੰਦ੍ਰ ਤੋਂ ਪਾਰ ਕਰਕੇ ਮੁਕਤ ਰੂਪ ਕਿਨਾਰੇ 'ਤੇ ਉਤਾਰਿਆ = ਉਤਾਰ ਦਿੱਤਾ ਹੈ।

## ਲਬੁ ਲੋਭੁ ਕਾਮੁ ਕ੍ਰੋਧੁ ਮੋਹੁ; ਮਾਰਿ ਕਢੇ ਤੁਧੁ ਸਪਰਵਾਰਿਆ॥

ਪਦਾਰਥਾਂ ਦੇ ਖਾਣ ਦਾ ਲਬੁ ਜੋੜਨ ਦਾ ਲੋਭੁ = ਲਾਲਚ, ਕਾਮੁ = ਮੰਦ ਵਾਸ਼ਨਾ, ਕ੍ਰੋਧੁ = ਗ਼ੁੱਸਾ ਤੇ ਸਰੀਰਾਂ ਦਾ ਮੋਹ ਆਦਿ ਆਸੁਰੀ ਸੰਪਦਾ ਰੂਪੀ ਸਪਰਵਾਰਿਆ = ਸਹਿਤ ਪਰਿਵਾਰ ਨੂੰ ਦੈਵੀ ਸੰਪਦਾ ਦੇ ਨਾਲ ਮਾਰ ਕੇ ਜਗਿਆਸੂ ਦੇ ਹਿਰਦੇ ਵਿੱਚੋਂ ਤੂੰ ਬਾਹਰ ਕਢੇ = ਕੱਢ ਦਿੰਦਾ ਹੈਂ।

## ਧੰਨੁ ਸੁ ਤੇਰਾ ਥਾਨੁ ਹੈ; ਸਚੁ ਤੇਰਾ ਪੈਸਕਾਰਿਆ॥

ਹੇ ਸਤਿਗੁਰੂ ਜੀ! ਜੋ ਤੇਰਾ ਹਰਿਮੰਦਰ ਸਾਹਿਬ ਰੂਪੀ ਸਰੂਪ ਰੂਪੀ, ਸਤਸੰਗਤ ਰੂਪੀ ਥਾਨੁ = ਥਾਂ ਹੈ, ਸੁ = ਉਹ ਧੰਨੁ = ਧੰਨਤਾ ਦੇ ਯੋਗ ਹੈ ਅਤੇ ਤੇਰਾ ਭਜਨ ਬੰਦਗੀ, ਸਾਧਨਾ, ਸ਼ੁੱਭ ਗੁਣਾਂ ਦਾ ਪੈਸਕਾਰਿਆ = ਪਸਾਰਾ ਵੀ ਸੱਚਾ ਹੈ।

**ਵਾ:** ਤੇਰੀ ਪੈਸਕਾਰਿਆ = ਪੇਸ਼ਗੀ ਕਰਨ ਵਾਲੇ, ਹਜ਼ੂਰੀ ਵਿਚ ਰਹਿਣ ਵਾਲੇ, ਤੇਰੇ ਦਰ ਦੀ ਟਹਿਲ ਕਰਨ ਵਾਲੇ ਵੀ ਸੱਚੇ ਹਨ **ਵਾ:** ਤੇਰੇ ਅੱਗੇ ਹੋ ਕੇ ਤੇਰੀ ਕਾਰ ਕਰਨ ਵਾਲੇ ਵੀ ਸੱਚੇ ਹਨ।

## ਨਾਨਕੁ ਤੂ, ਲਹਣਾ ਤੂਹੈ; ਗੁਰੁ ਅਮਰੁ ਤੂ ਵੀਚਾਰਿਆ॥

ਹੇ ਸਤਿਗੁਰੂ ਜੀ! ਸ੍ਰੀ ਗੁਰੂ ਨਾਨਕ ਸਰੂਪ ਵੀ ਤੂੰ ਆਪ ਹੀ ਹੈਂ, ਲਹਣਾ = ਭਾਈ ਲਹਿਣਾ, ਗੁਰੂ ਅੰਗਦ ਸਰੂਪ ਵੀ ਤੂੰ ਹੀ ਹੈਂ ਅਤੇ ਸ੍ਰੀ ਗੁਰੂ ਅਮਰਦਾਸ ਰੂਪ ਵੀ ਤੂੰ ਹੀ ਹੈਂ, ਇਹ ਸਭ ਸੰਗਤਾਂ ਨੇ ਵਿਚਾਰਿਆ = ਵੀਚਾਰਨਾ ਕੀਤਾ ਹੈ।

## ਗੁਰੁ ਡਿਠਾ; ਤਾਂ ਮਨੁ ਸਾਧਾਰਿਆ॥੭॥

ਹੇ ਸਤਿਗੁਰੂ ਜੀ! ਜਦੋਂ ਦਾ ਸੰਗਤਾਂ ਨੇ ਤੇਰਾ ਦਰਸ਼ਨ ਡਿਠਾ = ਦੇਖਿਆ ਹੈ ਤਾਂ = ਤਦੋਂ ਦਾ ਸਭ ਦਾ ਮਨੁ = ਹਿਰਦਾ ਸਾਧਾਰਿਆ = ਸਧਾਰ ਦਿੱਤਾ ਹੈ **ਵਾ:** (ਸਾ + ਧਾਰਿਆ) ਸਾ = ਸਹਿਤ ਧਾਰਿਆ = ਆਸਰੇ ਦੇ ਹੋਇਆ ਹੈ॥੭॥

ਅੱਗੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਹਿਮਾ ਕਥਨ ਕਰਦੇ ਹਨ।

## ਚਾਰੇ ਜਾਗੇ ਚਹੁ ਜੁਗੀ; ਪੰਚਾਇਣੁ ਆਪੇ ਹੋਆ॥

***ਪਹਿਲਾ ਅਰਥ :*** ਹੇ ਸਤਿਗੁਰੂ ਜੀ! ਚਹੁ ਜੁਗੀ = ਚਾਰੇ ਜੁਗਾਂ ਵਾਲੇ ਸੰਸਾਰ ਵਿਚ ਚਾਰੇ = ਚਾਰ ਸਤਿਗੁਰੂ ਜੀ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਅਮਰਦਾਸ ਸਾਹਿਬ ਜੀ, ਗੁਰੂ ਰਾਮਦਾਸ ਸਾਹਿਬ ਜੀ) ਗਿਆਨ ਅਵਸਥਾ ਵਿਚ ਜਾਗੇ = ਜਾਗਣ ਵਾਲੇ ਪ੍ਰਗਟ ਹੋਏ, ਜਿਨ੍ਹਾਂ ਨੇ ਸਿੱਖਾਂ ਨੂੰ ਵੀ ਆਪਣੇ ਉਪਦੇਸ਼ ਦੁਆਰਾ ਗਿਆਨ ਅਵਸਥਾ ਵਿਚ ਜਗਾਉਣਾ ਕੀਤਾ ਤੇ ਉਨ੍ਹਾਂ ਗੁਰਾਂ ਦਾ ਪੰਚਾਇਣੁ = ਪੰਜਵਾਂ ਸਰੂਪ ਸਤਿਗੁਰੂ (ਸ੍ਰੀ ਗੁਰੂ ਅਰਜਨ ਦੇਵ) ਜੀ ਤੂੰ ਆਪੇ = ਆਪ ਹੀ ਹੋਆ = ਹੋਇਆ ਹੈਂ **ਵਾ:** ਪੰਜਵਾਂ ਸਰੂਪ ਪਰਮੇਸ਼ਰ ਆਪ ਹੀ ਹੋਇਆ ਹੈਂ।

***ਦੂਸਰਾ ਅਰਥ :*** ਚਾਰੇ ਜੁਗਾਂ ਵਿਚ ਚਾਰ ਅਵਤਾਰ ਜਾਗੇ = ਪ੍ਰਗਟ ਹੋਏ ਭਾਵ ਸਤਜੁਗ ਵਿਚ ਬਾਵਨ ਅਵਤਾਰ, ਤ੍ਰੇਤੇ ਵਿਚ ਰਾਮ ਅਵਤਾਰ, ਦੁਆਪਰ ਵਿਚ ਕ੍ਰਿਸ਼ਨ ਅਵਤਾਰ ਤੇ ਕਲਜੁਗ ਵਿਚ ਨਿਹਕਲੰਕ ਅਵਤਾਰ ਹੋਵੇਗਾ ਅਤੇ ਕਲਜੁਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪੰਜਵਾਂ ਸਰੂਪ ਸਤਿਗੁਰੂ ਜੀ (ਸ੍ਰੀ ਗੁਰੂ ਅਰਜਨ ਦੇਵ ਜੀ) ਤੂੰ ਆਪ ਹੋਇਆ ਹੈਂ।

***ਤੀਸਰਾ ਅਰਥ :*** ਚਾਰੇ ਜੁਗਾਂ ਵਿਚ ਚਾਰੇ ਵੇਦ ਪ੍ਰਗਟ ਹੋਏ ਭਾਵ ਸਤਜੁਗ ਵਿਚ ਸ਼ਾਮ ਵੇਦ, ਤ੍ਰੇਤੇ ਜੁਗ ਵਿਚ ਰਿਗਵੇਦ, ਦੁਆਪਰ ਜੁਗ ਵਿਚ ਯਜੁਰਵੇਦ, ਕਲਜੁਗ ਵਿਚ ਅਥਰਬਣ ਬੇਦ ਆਦਿ ਅਤੇ ਪੰਜਵਾਂ ਸਰੂਪ ਸੰਸਾਰ ਦੇ ਉੱਧਾਰ ਵਾਸਤੇ (ਗੁਰੂ) ਗ੍ਰੰਥ ਸਾਹਿਬ ਜੀ ਪ੍ਰਗਟ ਹੋਇਆ ਹੈ।

***ਚੌਥਾ ਅਰਥ :*** ਚਾਰੇ ਜੁਗਾਂ ਵਿਚ ਚਾਰ ਨਾਮ ਪ੍ਰਗਟ ਹੋਏ ਭਾਵ ਸਤਜੁਗ ਵਿਚ ਵਾਸੁਦੇਵ, ਤ੍ਰੇਤੇ ਵਿਚ ਹਰਿ ਹਰਿ, ਦੁਆਪਰ ਵਿਚ ਗੋਬਿੰਦ, ਕਲਜੁਗ ਵਿਚ ਰਾਮ ਅਤੇ ਪੰਜਵਾਂ ਨਾਮ ਵਾਹਿਗੁਰੂ ਗੁਰਮੰਤ੍ਰ ਗੁਰੂ ਨਾਨਕ ਰੂਪ ਦੁਆਰਾ ਆਪ ਹੀ ਪ੍ਰਗਟ ਹੋਇਆ ਹੈ।

***ਪੰਜਵਾਂ ਅਰਥ :*** ਚਾਰੇ ਜੁਗਾਂ ਵਿਚ ਚਾਰੇ ਵਰਨਾਂ ਦੇ ਰਾਜ ਪ੍ਰਗਟ ਹੋਏ ਹਨ, ਸਤਜੁਗ ਵਿਚ ਬ੍ਰਾਹਮਣਾਂ ਦਾ ਰਾਜ ਸੀ, ਤ੍ਰੇਤੇ ਵਿਚ ਛੱਤਰੀਆਂ ਦਾ, ਦੁਆਪਰ ਵਿਚ ਵੈਸ਼ਾਂ ਦਾ ਕਲਜੁਗ ਵਿਚ ਸ਼ੂਦਰਾਂ ਅਤੇ ਪੰਜਵਾਂ ਖ਼ਾਲਸਾ ਰੂਪ ਵਿਚ ਆਪ ਹੀ ਪੰਜ ਪਿਆਰਿਆਂ ਰਾਹੀਂ ਪ੍ਰਗਟ ਹੋਇਆ ਹੈ।

## ਆਪੀਨੈ੍ ਆਪੁ ਸਾਜਿਓਨੁ; ਆਪੇ ਹੀ ਥੰਮਿ੍ ਖਲੋਆ ॥

(‘ਆਪੀ-ਨੈ੍’ ਦਾ ਉਚਾਰਣ ਡੈਸ਼ ਲਗਾ ਕੇ ਹੈ)

ਆਪੀਨੈ੍ = ਆਪਣੇ ਆਪ ਤੋਂ ਹੀ ਸਾਰੇ ਸੰਸਾਰ ਨੂੰ ਸਾਜਿਓਨੁ = ਸਿਰਜਨਾ, ਪੈਦਾ ਕੀਤਾ ਹੈ, ਆਪੇ = ਆਪ ਹੀ ਲੋਕ-ਪ੍ਰਲੋਕ, ਜ਼ਮੀਨ ਅਸਮਾਨ ਆਦਿ ਸਭ ਨੂੰ ਥੰਮਿ੍ = ਆਸਰਾ ਦੇ ਕੇ ਖਲੋਆ = ਖਲੋਤਾ ਹੋਇਆ ਹੈ **ਵਾ:** ਸਭ ਦਾ ਅਧਿਸ਼ਠਾਨ ਸਰੂਪ ਹੋ ਕੇ ਖਲੋਤਾ ਹੈ **ਵਾ:** ਆਪ ਹੀ ਚੰਚਲ ਮਨ ਨੂੰ ਨਾਮ ਦਾ ਥੰਭਾ, ਆਸਰਾ ਦੇ ਕੇ ਖਲੋਆ = ਇਸਥਿਤ ਕੀਤਾ ਹੈ।

## ਆਪੇ ਪਟੀ, ਕਲਮ ਆਪਿ; ਆਪਿ ਲਿਖਣਹਾਰਾ ਹੋਆ ॥

ਆਪੇ = ਆਪ ਹੀ ਮੱਥਾ ਰੂਪ ਪੱਟੀ ਹੈ, ਆਪ ਹੀ ਹੁਕਮ ਰੂਪੀ ਕਲਮ ਵਾਲਾ ਹੈ, ਆਪ ਹੀ ਵਿਧਾਤਾ ਹੋ ਕੇ ਸਭ ਦੇ ਮੱਥੇ ਉੱਤੇ ਲੇਖ ਲਿਖਣਹਾਰਾ = ਲਿਖਣ ਵਾਲਾ ਹੋਆ = ਹੋ ਰਿਹਾ ਹੈ।

**ਅਥਵਾ** ਆਪ ਹੀ ਸ਼ਰਧਾ ਰੂਪ ਪੱਟੀ ਹੈ, ਆਪ ਹੀ ਪ੍ਰੇਮ ਰੂਪੀ ਕਲਮ ਹੈ ਅਤੇ ਆਪ ਹੀ ਜਗਿਆਸੂਆਂ ਦੇ ਹਿਰਦੇ ਰੂਪੀ ਮਸਤਕ ਉੱਤੇ ਨਾਮ ਦੀ ਬਖ਼ਸ਼ਿਸ਼ ਦੇਣ ਰੂਪ ਅੱਖਰ ਲਿਖਣ ਵਾਲਾ ਹੈ।

**ਅਥਵਾ** ਆਪ ਹੀ ਪੱਟੀ ਭਾਵ ਕਾਗ਼ਜ਼ ਰੂਪ ਹੈ ਤੇ ਆਪ ਹੀ ਕਲਮ ਰੂਪ ਹੈ ਤੇ ਆਪ ਹੀ ਲਿਖਣ ਵਾਲਾ ਭਾਈ ਗੁਰਦਾਸ ਰੂਪ ਜਾਂ ਭਾਈ ਮਨੀ ਸਿੰਘ ਜੀ ਰੂਪ ਹੋ ਰਿਹਾ ਹੈ।

## ਸਭ ਉਮਤਿ ਆਵਣ ਜਾਵਣੀ; ਆਪੇ ਹੀ ਨਵਾ ਨਿਰੋਆ ॥

ਸਭ = ਸਾਰੀ ਉਮਤਿ = ਸ੍ਰਿਸ਼ਟੀ ਆਵਣ ਜਾਵਣੀ = ਆਉਣ ਜਾਣ ਭਾਵ ਜੰਮਣ ਮਰਣ ਵਾਲੀ ਹੈ, ਇਕ ਉਹ ਪਰਮੇਸ਼ਰ ਜਾਂ ਗੁਰੂ ਹੀ ਨਵਾ = ਨਵੀਨ ਸਰੂਪ ਤੇ ਸਦਾ ਨਿਰੋਆ = ਨਿਰੋਗ ਹੈ ਭਾਵ ਅਗਿਆਨ ਆਦਿ ਰੋਗ ਤੋਂ ਰਹਿਤ ਹੈ।

## ਤਖਤਿ ਬੈਠਾ ਅਰਜਨ ਗੁਰੂ; ਸਤਿਗੁਰ ਕਾ ਖਿਵੈ ਚੰਦੋਆ ॥

ਪਰਮੇਸ਼ਰ ਸਰੂਪ ਗੁਰੂ ਅਰਜਨ ਦੇਵ ਜੀ ਗੁਰਤਾ ਗੱਦੀ ਦੇ ਤਖਤਿ = ਸਿੰਘਾਸਣ ਉੱਤੇ ਬੈਠਾ =

ਬਿਰਾਜਮਾਨ ਹੈ ਅਤੇ ਸਤਿਗੁਰਾਂ ਕਾ = ਦਾ ਪ੍ਰਤੱਖ **ਵਾ:** ਜਸ ਰੂਪ ਚੰਦੋਆ = ਸਾਇਵਾਨ ਖਿਵੈ = ਚਮਕ, ਪ੍ਰਕਾਸ਼ ਰਿਹਾ ਹੈ।

## ਉਗਵਣਹੁ ਤੈ ਆਥਵਣਹੁ; ਚਹੁ ਚਕੀ ਕੀਅਨੁ ਲੋਆ ॥

ਉਗਵਣਹੁ = ਸੂਰਜ ਉੱਗਲ ਤੈ = ਅਤੇ ਆਥਵਣਹੁ = ਸੂਰਜ ਡੁੱਬਣ ਤਕ ਭਾਵ ਉਦਿਆਂਚਲ ਪਹਾੜ ਤੋਂ ਲੈ ਕੇ ਅਸਥਾਂਚਲ ਤਕ ਚਹੁ = ਚਾਰੇ ਚਕੀ = ਚੱਕਾਂ ਵਿਚ ਗੁਰੂ ਅਰਜਨ ਦੇਵ ਜੀ ਨੇ ਗਿਆਨ ਦਾ ਲੋਆ = ਪ੍ਰਕਾਸ਼ ਕੀਅਨੁ = ਕੀਤਾ ਹੈ।

**ਅਥਵਾ** ਜਿਨ੍ਹਾਂ ਨੇ ਉਦਿਆਂਚਲ ਭਾਵ ਜਨਮ ਤੋਂ ਲੈ ਕੇ ਅਸਥਾਂਚਲ ਭਾਵ ਸਰੀਰ ਛੱਡਣ ਤਕ ਭਾਉ ਭਗਤੀ ਕੀਤੀ ਹੈ, ਉਨ੍ਹਾਂ ਦੇ ਚਾਰੇ ਚੱਕਾਂ ਵਾਲੇ ਅੰਤਹਕਰਣ ਵਿਚ ਬ੍ਰਹਮ ਗਿਆਨ ਦਾ ਪ੍ਰਕਾਸ਼ ਕੀਤਾ ਹੈ।

## ਜਿਨੀ ਗੁਰੂ ਨ ਸੇਵਿਓ; ਮਨਮੁਖਾ ਪਇਆ ਮੋਆ ॥

ਜਿਨੀ = ਜਿਨ੍ਹਾਂ ਪੁਰਖਾਂ ਨੇ ਗੁਰੂ ਅਰਜਨ ਦੇਵ ਜੀ ਦਾ ਸੇਵਿਓ = ਸੇਵਨ ਨ = ਨਹੀਂ ਕੀਤਾ, ਉਨ੍ਹਾਂ ਮਨਮੁਖਾਂ ਨੂੰ ਮੋਆ = ਮਰੀ (ਬਿਮਾਰੀ) ਪਇਆ = ਪੈ ਜਾਂਦੀ ਹੈ **ਵਾ:** ਉਨ੍ਹਾਂ ਮਨਮੁਖਾਂ ਦੇ ਗਲ ਜੰਮਣਾ ਮਰਣਾ ਪਿਆ ਹੈ।

ਅਰਥਾਤ ਜਿਵੇਂ ਭੇਡਾਂ ਜਾਂ ਊਠਾਂ ਨੂੰ ਮਰੀ ਪੈ ਜਾਂਦੀ ਹੈ, ਇਵੇਂ ਡਾਲ ਪੈਣ ਦਾ ਨਾਮ ਮਰੀ ਹੈ, ਭਾਵ ਜਿਸ ਨੂੰ ਮਰੋੜੇ ਲੱਗ ਜਾਣ ਤੇ ਉਛਾਲੀਆਂ ਲੱਗ ਜਾਣ, ਉਸਨੂੰ ਮਰੀ ਪਈ ਕਹੀਦਾ ਹੈ। ਇਉਂ ਮਨਮੁਖਾਂ ਨੂੰ ਵਿਕਾਰਾਂ ਦੇ ਭੋਗਣ ਰੂਪੀ ਦਸਤ ਲੱਗੇ ਹੋਏ ਹਨ ਤੇ ਨਿੰਦਿਆ ਰੂਪੀ ਉਛਾਲੀ ਲੱਗੀ ਹੋਈ ਹੈ। ਇਹ ਮਰੀ ਪਈ ਹੋਈ ਹੈ।

## ਦੂਣੀ ਚਉਣੀ ਕਰਾਮਾਤਿ; ਸਚੇ ਕਾ ਸਚਾ ਢੋਆ ॥

ਸ੍ਰੀ ਗੁਰੂ ਅਰਜਨ ਦੇਵ ਜੀ ਵਿਚ ਦੂਣੀ = ਦੁੱਗਣੀ ਚਉਣੀ = ਚੌਗੁਣੀ ਕਰਾਮਾਤਿ ਹੈ **ਵਾ:** ਦੂਣੀ = ਦੋ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਚਉਣੀ = ਚੌਗੁਣੀ ਭਾਵ ਗੁਰੂ ਅਮਰਦਾਸ ਸਾਹਿਬ ਜੀ ਤੇ ਗੁਰੂ ਰਾਮਦਾਸ ਸਾਹਿਬ ਵਾਲੀ ਕਰਾਮਾਤ ਹੈ।

**ਵਾ:** ਗੁਰਾਂ ਵਿਚ ਦੂਣੀ = ਦ੍ਵੈਤ ਨੂੰ ਮੇਟਣ ਵਾਲੀ ਤੇ ਚਉਣੀ = ਚੌਥੀ ਤੁਰੀਆ ਪਦ ਰੂਪੀ ਭੂਮਿਕਾ ਦੀ ਪ੍ਰਾਪਤੀ ਕਰਾਉਣ ਵਾਲੀ ਕਰਾਮਾਤ ਹੈ। ਸੱਚੇ ਗੁਰੂ ਅਰਜਨ ਦੇਵ ਜੀ ਕਾ = ਦਾ ਸੱਚਾ ਢੋਆ = ਮਿਲਾਪ, ਆਸਰਾ ਹੈ **ਵਾ:** ਸੰਸਾਰ ਦੀ ਕਲਿਆਣ ਕਰਨ ਵਾਲਾ ਗੁਰਾਂ ਕੋਲ ਸੱਚਾ ਨਾਮ ਰੂਪੀ ਆਸਰਾ ਹੈ।

## ਚਾਰੇ ਜਾਗੇ ਚਹੁ ਜੁਗੀ; ਪੰਚਾਇਣੁ ਆਪੇ ਹੋਆ ॥੮॥੧॥

ਚਹੁ ਜੁਗੀ = ਚਾਰੇ ਜੁਗਾਂ ਵਾਲੇ ਸੰਸਾਰ ਵਿਚ ਚਾਰ ਸਰੂਪ (ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਰਾਮਦਾਸ ਸਾਹਿਬ ਤਕ) ਆਪਣੇ ਆਪਣੇ ਚਹੁ ਸਮਿਆਂ ਵਿਚ ਪ੍ਰਗਟ ਹੋਏ ਅਤੇ ਪੰਜਵਾਂ ਸਰੂਪ ਵੀ ਆਪ ਹੀ ਹੋਇਆ ਹੈ ॥੮॥੧॥

ਇਸ ਵਾਰ ਵਿਚ ਗੁਰਾਂ ਦਾ ਜਸ ਉਚਾਰਨੇ ਕਰਕੇ ਸੱਤੇ ਤੇ ਬਲਵੰਡ ਦਾ ਕੋਹੜ ਦੂਰ ਹੋ ਗਿਆ ਸੀ ਅਤੇ ਗੁਰੂ ਸਾਹਿਬ ਜੀ ਨੇ ਦੋਵੇਂ ਭਰਾਵਾਂ ਨੂੰ ਸੰਗਤਾਂ ਵਿਚ ਕੀਰਤਨ ਕਰਨ ਦੀ ਇਜਾਜ਼ਤ ਦਿੱਤੀ ਸੀ, ਉਸ ਵੇਲੇ ਦੋਵੇਂ ਭਰਾ ਇਤਨੇ ਖ਼ੁਸ਼ ਹੋਏ ਜੋ ਕਥਨ ਨਹੀਂ ਕੀਤਾ ਜਾ ਸਕਦਾ, ਫੇਰ ਦੋਵੇਂ ਭਰਾਵਾਂ ਨੇ ਸਾਰੀ ਸੰਗਤਾਂ ਨੂੰ ਇਹ ਉਪਰੋਕਤ ਵਾਰ ਦਾ ਮਹਾਤਮ ਸੁਣਾਇਆ ਸੀ। ਇਸ ਕਰਕੇ ਜੋ ਵੀ ਪੁਰਖ ਸ਼ਰਧਾ ਭਾਵਨਾ ਦੇ ਸਹਿਤ ਇਸ ਵਾਰ ਦਾ ਪਾਠ ਕਰਦਾ ਹੈ, ਉਸ ਦਾ ਕੋਹੜ ਰੋਗ ਵੀ ਦੂਰ ਹੋ ਜਾਂਦਾ ਹੈ।

[ਇਥੇ ਰਾਮਕਲੀ ਦੀ ਤੀਜੀ ਵਾਰ ਸੱਤੇ ਤੇ ਰਾਇ ਬਲਵੰਡ ਦੀ ਸੰਪੂਰਨ ਹੁੰਦੀ ਹੈ]

# ਰਾਗੁ ਰਾਮਕਲੀ ਭਗਤ ਬਾਣੀ ਆਰੰਭ

## ਰਾਮਕਲੀ, ਬਾਣੀ ਭਗਤਾ ਕੀ ਕਬੀਰ ਜੀਉ ੧ਓ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਜੀ ਰਾਮਕਲੀ ਰਾਗ ਵਿਚ ਭਗਤਾਂ ਕੀ = ਦੀ ਬਾਣੀ ਦਰਜ ਕਰਾਉਂਦੇ ਹੋਏ ਪਹਿਲਾਂ ਭਗਤ ਕਬੀਰ ਜੀ ਦੀ ਬਾਣੀ ਲਿਖਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਕਬੀਰ ਸਾਹਿਬ ਦੇ ਕੋਲ ਇਕ ਜੋਗੀ ਆਇਆ, ਜੋ ਹਰ ਵਕਤ ਸ਼ਰਾਬ ਦੇ ਨਸ਼ੇ ਵਿਚ ਮਸਤ ਰਹਿੰਦਾ ਸੀ, ਉਹ ਭਗਤ ਕਬੀਰ ਨੂੰ ਕਹਿਣ ਲੱਗਾ ਕਿ ਕਬੀਰ! ਤੂੰ ਵੀ ਥੋੜ੍ਹੀ ਜਿਹੀ ਸ਼ਰਾਬ ਪੀ ਲਿਆ ਕਰ, ਜਿਸ ਨਾਲ ਤੇਰੇ ਅਨਹਦ ਵਾਜੇ ਵੱਜਣ ਲੱਗ ਜਾਇਆ ਕਰਨਗੇ ਤਾਂ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ ਹੇ ਜੋਗੀ! ਮੈਂ ਵੀ ਸ਼ਰਾਬ ਪੀਂਦਾ ਹਾਂ, ਇਹ ਸੁਣ ਕੇ ਜੋਗੀ ਬੋਲਿਆ ਕਿ ਤੁਸੀਂ ਕਿਹੜੀ ਸ਼ਰਾਬ ਪੀਂਦੇ ਹੋ ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਮੈਂ ਗਿਆਨ ਰੂਪੀ ਸ਼ਰਾਬ ਪੀਂਦਾ ਹਾਂ। ਜੋਗੀ ਕਹਿਣ ਲੱਗਾ ਮੈਂ ਤਾਂ ਆਪ ਸ਼ਰਾਬ ਕੱਢਦਾ ਹਾਂ, ਪਰ ਹੇ ਕਬੀਰ! ਤੂੰ ਗਿਆਨ ਰੂਪੀ ਸ਼ਰਾਬ ਕਿਵੇਂ ਕੱਢਦਾ ਹੈਂ ਤਾਂ ਇਹ ਸੁਣ ਕੇ ਭਗਤ ਕਬੀਰ ਜੀ ਸ਼ਬਦ ਉਚਾਰਨ ਕਰਕੇ ਗਿਆਨ ਰੂਪੀ ਸ਼ਰਾਬ ਕੱਢਣ ਦੀ ਜਾਂਚ ਦੱਸਦੇ ਹਨ।

## ਕਾਇਆ ਕਲਾਲਨਿ, ਲਾਹਨਿ ਮੇਲਉ; ਗੁਰ ਕਾ ਸਬਦੁ, ਗੁੜੁ ਕੀਨੁ ਰੇ ॥

ਰੇ = ਹੇ ਜੋਗੀ! ਸ਼ਰਾਬ ਕੱਢਣ ਵਾਲੀ ਕਾਇਆ = ਦੇਹ ਰੂਪੀ ਕਲਾਲਨਿ = ਮੱਟੀ ਵਿਚ ਲਾਹਨਿ = ਪੂਰ ਦੀ ਸਮੱਗਰੀ ਇਹ ਮੇਲਉ = ਮੇਲਣਾ ਕੀਤੀ ਹੈ, ਜਿਸ ਵਿਚ ਗੁਰ = ਸਤਿਗੁਰੂ ਸਾਹਿਬ ਕਾ = ਦਾ ਸਬਦੁ = ਉਪਦੇਸ਼ ਰੂਪੀ ਗੁੜ ਪਾਉਣਾ ਕੀਨ = ਕੀਤਾ ਹੈ।

[ਅੰਗ ੯੬੯]

## ਤ੍ਰਿਸਨਾ, ਕਾਮੁ, ਕ੍ਰੋਧੁ, ਮਦ, ਮਤਸਰ; ਕਾਟਿ ਕਾਟਿ ਕਸੁ ਦੀਨੁ ਰੇ ॥੧॥

ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸ਼ਨਾ, ਕਾਮੁ = ਮੰਦ ਵਾਸ਼ਨਾ, ਕ੍ਰੋਧੁ = ਗ਼ੁੱਸਾ, ਮਦ = ਹੰਕਾਰ, ਮਤਸਰ = ਈਰਖਾ ਆਦਿ ਔਗੁਣਾਂ ਨੂੰ **ਵਾ:** ਤ੍ਰਿਸ਼ਨਾ ਵਾਲੀ ਬਿਰਤੀ ਨੂੰ ਨਿਰਲੋਭਤਾ ਵਾਲੀ ਬਿਰਤੀ ਨਾਲ, ਕਾਮ ਨੂੰ ਵਸਤੂ ਵੀਚਾਰ ਨਾਲ, ਕ੍ਰੋਧ ਨੂੰ ਸ਼ਾਂਤੀ ਨਾਲ, ਮਦ = ਹੰਕਾਰ ਨੂੰ ਨਿਮਰਤਾ ਨਾਲ ਅਤੇ ਈਰਖਾ ਨੂੰ ਪ੍ਰਸੰਨਤਾ ਨਾਲ ਇਉਂ ਔਗੁਣਾਂ ਨੂੰ ਗੁਣਾਂ ਨਾਲ ਕਾਟਿ ਕਾਟਿ = ਕੱਟ ਕੱਟ ਕੇ ਇਸ ਵਿਚ ਕਸੁ = ਸੱਕ ਰਲਾ ਦੀਨੁ = ਦੇਣਾ ਕੀਤਾ ਹੈ ॥੧॥

***ਪ੍ਰਸ਼ਨ :*** *ਕਬੀਰ ਜੀ! ਤੁਹਾਨੂੰ ਇਹ ਸ਼ਰਾਬ ਕਿਥੋਂ ਪ੍ਰਾਪਤ ਹੋਈ ਹੈ?*
***ਉੱਤਰ :*** ਸੰਤਾਂ, ਗੁਰਾਂ ਦੇ ਪਾਸੋਂ, ਕਿਉਂਕਿ ਸੰਤ ਜਨਾਂ ਦੇ ਅੱਗੇ ਇਉਂ ਬੇਨਤੀ ਕੀਤੀ ਸੀ:

## ਕੋਈ ਹੈ ਰੇ ਸੰਤੁ, ਸਹਜ ਸੁਖ ਅੰਤਰਿ;
## ਜਾ ਕਉ, ਜਪੁ ਤਪੁ ਦੇਉ ਦਲਾਲੀ ਰੇ ॥

ਰੇ = ਹੇ ਭਾਈ ਜਾਂ ਜੋਗੀ! ਤੁਹਾਡੇ ਵਿੱਚੋਂ ਕੋਈ ਐਸਾ ਸੰਤ ਜਨ ਹੈ, ਜਿਸ ਦੇ ਹਿਰਦੇ ਅੰਤਰਿ = ਵਿਚ

ਸਹਜ = ਸ਼ਾਂਤੀ ਸਰੂਪ ਦਾ ਸੁਖੁ = ਅਨੰਦ ਪ੍ਰਗਟ ਹੋਇਆ ਹੋਵੇ ? **ਵਾ:** ਜਿਸ ਦੇ ਹਿਰਦੇ ਵਿਚ ਸਹਜ = ਗਿਆਨ ਕਰਕੇ ਆਤਮਿਕ ਸੁਖ ਪ੍ਰਾਪਤ ਹੋਇਆ ਹੋਵੇ ਅਤੇ ਜਾ = ਜਿਸ ਕਉ = ਨੂੰ ਮੈਂ ਜਪ ਤਪ ਰੂਪੀ ਦਲਾਲੀ = ਦਲਾਲਗੀ ਦੇਉ = ਦੇਵਾਂ **ਵਾ:** ਜਿਸ ਦੇ ਕੋਲ ਐਸੀ ਗਿਆਨ ਰੂਪ ਸ਼ਰਾਬ ਹੋਵੇ, ਮੈਂ ਉਸ ਦੇ ਤਾਈਂ ਬਾਣੀ ਕਰਕੇ ਕੀਤਾ ਜਾਪ ਤੇ ਸਰੀਰ ਕਰਕੇ ਕੀਤਾ ਤਪ ਆਦਿ ਦਲਾਲੀ ਦੇਵਾਂ।

## ਏਕ ਬੂੰਦ ਭਰਿ, ਤਨੁ ਮਨੁ ਦੇਵਉ; ਜੋ ਮਦੁ ਦੇਇ ਕਲਾਲੀ ਰੇ ॥੧॥ਰਹਾਉ॥

ਰੇ = ਹੇ ਭਾਈ ! ਜੋ = ਜਿਹੜਾ ਮੈਨੂੰ ਦੇਹ ਰੂਪੀ ਕਲਾਲੀ = ਮੱਟੀ ਵਿੱਚੋਂ ਏਕ = ਇਕ ਬੂੰਦ = ਤੁਪਕਾ ਭਰ ਵੀ ਬ੍ਰਹਮ ਗਿਆਨ ਰੂਪੀ ਮਦੁ = ਸ਼ਰਾਬ ਦਾ ਦੇਇ = ਦੇ ਦੇਵੇ ਤਾਂ ਮੈਂ ਉਸ ਨੂੰ ਤਨ ਮਨ ਅਰਪ ਦੇਵਉ = ਦੇਵਾਂ **ਵਾ:** ਆਪਣੇ ਤਨ ਨੂੰ ਸੇਵਾ ਵਿਚ ਤੇ ਮਨ ਦੀ ਮੱਤ ਛੱਡ ਕੇ ਉਸਨੂੰ ਅਰਪ ਦੇਵਾਂ ॥੧॥ਰਹਾਉ॥

***ਪ੍ਰਸ਼ਨ :*** *ਹੇ ਕਬੀਰ ਜੀ ! ਤੁਸੀਂ ਗਿਆਨ ਰੂਪੀ ਸ਼ਰਾਬ ਕੱਢਣ ਲਈ ਭੱਠੀ ਕਿਹੜੀ ਬਣਾਉਂਦੇ ਹੋ ?*
***ਉੱਤਰ :***

## ਭਵਨ ਚਤੁਰ ਦਸ, ਭਾਠੀ ਕੀਨ੍ੀ; ਬ੍ਰਹਮ ਅਗਨਿ, ਤਨਿ ਜਾਰੀ ਰੇ ॥

ਰੇ = ਹੇ ਭਾਈ ! ਚਤੁਰ = ਚਾਰ ਤੇ ਦਸ ਭਾਵ ਚੌਦਾਂ (੧੪) ਭਵਨ = ਲੋਕਾਂ ਵਿਚ ਭਾਵਨਾ ਦੀ ਭਾਠੀ = ਭੱਠੀ ਬਣਾਉਣਾ ਕੀਨ੍ੀ = ਕੀਤੀ ਹੈ **ਵਾ:** ਪੰਜ ਗਿਆਨ ਇੰਦਰਿਆਂ, ਪੰਜ ਕਰਮ ਇੰਦਰਿਆਂ ਦੇ ਵਿਸ਼ਿਆਂ ਦਾ ਤਿਆਗ ਕਰਨ ਰੂਪ ਤੇ ਚਾਰੇ ਅੰਤਹਕਰਣ ਦਾ ਮਾਣ ਛੱਡਣ ਰੂਪ ਭੱਠੀ ਬਣਾਉਣਾ ਕੀਤੀ ਹੈ **ਵਾ:** ਚੌਦਾਂ ਭਵਨਾਂ ਨੂੰ ਮਿਥਿਆ ਨਿਸਚੇ ਕਰਨ ਰੂਪ ਭੱਠੀ ਬਣਾਉਣਾ ਕੀਤੀ ਹੈ ਅਤੇ ਦੇਹ ਅਧਿਆਸ ਰੂਪ ਲੱਕੜਾਂ ਨੂੰ ਸਾੜਨ ਵਾਸਤੇ ਬ੍ਰਹਮ ਅਭਿਆਸ ਰੂਪ ਅਗਨੀ ਜਾਰੀ = ਜਾਲਣਾ ਕੀਤੀ ਹੈ।

***ਪ੍ਰਸ਼ਨ :*** *ਕਬੀਰ ਜੀ ! ਜਦੋਂ ਪ੍ਰਤੱਖ ਸ਼ਰਾਬ ਕੱਢੀਦੀ ਹੈ ਤਾਂ ਉਹ ਉਪਰੋਂ ਮੁੰਦੀ ਦੀ ਹੈ ਕਿ ਇਸ ਦੀ ਭਾਫ਼ ਬਾਹਰ ਨਾ ਨਿਕਲ ਜਾਵੇ, ਭਾਵ ਇਹ ਹੁੰਦਾ ਹੈ ਕਿ ਸ਼ਰਾਬ ਬਣ ਕੇ ਨਾਲੀ ਰਾਹੀਂ ਘੜੇ ਵਿਚ ਪੈ ਜਾਵੇ, ਇਸ ਲਈ ਆਪ ਜੀ ਨੇ ਮੁੰਦਣਾ ਕਿਹੜੀ ਕੀਤੀ ਹੈ ?*
***ਗੁਰ ਉੱਤਰ :***

## ਮੁਦ੍ਰਾ ਮਦਕ, ਸਹਜ ਧੁਨਿ ਲਾਗੀ; ਸੁਖਮਨ ਪੋਚਨਹਾਰੀ ਰੇ ॥੨॥

ਜਿਹੜੀ ਸਹਜ = ਸ਼ਾਂਤੀ ਵਾਲੀ ਧੁਨਿ = ਧੁਨੀ ਭਾਵ ਅਜਪਾ ਜਾਪ ਰੂਪ ਧੁਨੀ ਲਾਗੀ = ਲੱਗੀ ਹੋਈ ਹੈ, ਇਹ ਗਿਆਨ ਰੂਪੀ ਮਦਕ = ਸ਼ਰਾਬ ਨੂੰ ਮੁਦ੍ਰਾ = ਮੁੰਦਣਾ ਕੀਤਾ ਹੈ ਅਤੇ ਜੋ ਸੁਖਮਨ = ਦਸਵੇਂ ਦੁਆਰ ਦੀ ਨਾੜੀ **ਵਾ:** ਜੋ ਮਨ ਨੂੰ ਸੁਖ ਦੇਣ ਵਾਲੀ ਭਗਤੀ ਹੈ, ਇਹ ਪੋਚਨਹਾਰੀ = ਪੋਚਾ ਦੇਣ ਵਾਲੀ ਲੀਰ ਹੈ, ਭਾਵ ਉਹ ਲੀਰ ਹੈ, ਜੋ ਨਾਲ ਨੂੰ ਠੰਢਿਆਂ ਕਰਨ ਲਈ ਉਪਰ ਰੱਖੀਦੀ ਹੈ।

**ਅਥਵਾ** ਮਨ ਨੂੰ ਸੰਕਲਪਾਂ ਵੱਲੋਂ ਰੋਕਣ ਰੂਪ ਹੀ ਸ਼ਰਾਬ ਦੇ ਤਾਈਂ ਮੁੰਦਣਾ ਕੀਤਾ ਹੈ।

***ਪ੍ਰਸ਼ਨ :*** *ਅੰਤਰੀਵ ਸ਼ਰਾਬ ਕੱਢਣ ਵਾਲੀ ਨਾਲ ਕਿਹੜੀ ਹੈ ?*
***ਉੱਤਰ :*** (ਸਹਜ ਧੁਨਿ ਲਾਗੀ) ਜਿਹੜੀ ਸ਼ਾਂਤੀ ਵਾਲੀ ਧੁਨੀ ਲੱਗੀ ਹੈ, ਇਹੋ ਹੀ ਗਿਆਨ ਰੂਪੀ ਸ਼ਰਾਬ ਕੱਢਣ ਵਾਲੀ ਨਾਲੀ ਹੈ।

***ਪ੍ਰਸ਼ਨ :*** *ਹੇ ਕਬੀਰ ਜੀ ! ਭੱਠੀ ਉੱਤੇ ਚੜ੍ਹੀ ਸ਼ਰਾਬ ਕੱਢਣ ਵਾਲੀ ਮੱਟੀ ਉੱਤੇ ਠੰਢੇ ਪਾਣੀ ਨਾਲ ਗਿੱਲੀ*

*ਕੀਤੀ ਲੀਰ ਦਾ ਪੋਚਾ ਫੇਰੀਦਾ ਹੈ ਕਿ ਭਾਫ਼ ਸੜ ਨਾ ਜਾਵੇ ਤੁਸੀਂ ਅੰਤਰੀਵ ਸ਼ਰਾਬ ਕੱਢਣ ਲਈ ਕਿਹੜੀ ਲੀਰ ਰੱਖੀ ਹੋਈ ਹੈ ?*

***ਉੱਤਰ :*** (ਸੁਖਮਨ ਪੋਚਨਹਾਰੀ ਰੇ) ਹੇ ਭਾਈ ! ਅਸੀਂ ਦੇਹ ਰੂਪੀ ਮੱਟੀ ਉੱਤੇ ਮਨ ਨੂੰ ਸੁਖ ਦੇਣ ਵਾਲੀ ਨਾਮ ਰੂਪੀ ਪਾਨੀ ਨਾਲ ਠੰਢੀ ਕੀਤੀ ਭਗਤੀ ਰੂਪੀ ਲੀਰ ਦਾ ਪੋਚਾ ਫੇਰਦੇ ਹਾਂ।

***ਪ੍ਰਸ਼ਨ :*** *ਹੇ ਕਬੀਰ ਜੀ ! ਜੇਕਰ ਤੁਹਾਨੂੰ ਕੋਈ ਗਿਆਨ ਰੂਪੀ ਸ਼ਰਾਬ ਪਿਲਾ ਦੇਵੇ ਤਾਂ ਤੁਸੀਂ ਉਸਨੂੰ ਕੀ ਭੇਟਾ ਦੇਵੋਗੇ ?*

***ਉੱਤਰ :***

## ਤੀਰਥ, ਬਰਤ, ਨੇਮ, ਸੁਚਿ, ਸੰਜਮ; ਰਵਿ ਸਸਿ ਗਹਨੈ ਦੇਉ ਰੇ ॥

ਜੋ ਤੀਰਥ ਯਾਤਰਾ ਕੀਤੀ ਹੋਈ ਹੈ, ਵਰਤ ਰੱਖੇ ਹੋਏ ਹਨ, ਜਮ ਨੇਮ ਆਦਿ ਸਾਧਨ ਕੀਤੇ ਹੋਏ ਹਨ, ਸਰੀਰ ਨੂੰ ਵਿਸ਼ਿਆਂ ਤੋਂ ਨਿਰਲੇਪ ਰੱਖਣ ਰੂਪ ਸੁਚਿ = ਸੁੱਚਮਤਾ ਰੱਖੀ ਹੋਈ ਹੈ, ਸੰਜਮ = ਇੰਦ੍ਰੀਆਂ ਦਾ ਦਮਨ ਕੀਤਾ ਹੋਇਆ ਹੈ, ਜੋ ਰਵਿ = ਸੂਰਜ ਦੀ ਪਿੰਗਲਾ ਸੁਰ ਤੇ ਸਸਿ = ਚੰਦਰਮਾ ਦੀ ਇੜਾ ਸੁਰ ਦੁਆਰਾ ਸੁਆਸਾਂ ਨਾਲ ਸਾਧਨ ਕੀਤੇ ਹੋਏ ਹਨ **ਵਾ:** ਜੋ ਸੂਰਜ ਦੀ ਨਿਆਈਂ ਵਿਵੇਕ ਤੇ ਚੰਦਰਮਾ ਦੀ ਨਿਆਈਂ ਵੈਰਾਗ ਆਦਿ ਸਾਧਨ ਹਨ, ਇਨ੍ਹਾਂ ਸਾਰਿਆਂ ਨੂੰ ਬ੍ਰਹਮ ਗਿਆਨ ਰੂਪੀ ਸ਼ਰਾਬ ਪਿਲਾਉਣ ਵਾਲੇ ਦੇ ਕੋਲ ਗਹਨੈ = ਗਿਰਵੀ ਰੱਖ ਦੇਉ = ਦੇਵਾਂਗਾ ਭਾਵ ਇਹ ਸਾਰੇ ਸਾਧਨ ਕੀਤੇ, ਉਸ ਦੇ ਅੱਗੇ ਭੇਟਾ ਕਰ ਦੇਵਾਂਗਾ।

***ਪ੍ਰਸ਼ਨ :*** *ਹੇ ਕਬੀਰ ਜੀ ! ਇਹ ਗਿਆਨ ਰੂਪੀ ਸ਼ਰਾਬ ਪੀਤੀ ਕਿਵੇਂ ਜਾਂਦੀ ਹੈ ?*

***ਉੱਤਰ :***

## ਸੁਰਤਿ ਪਿਆਲ, ਸੁਧਾ ਰਸੁ ਅੰਮ੍ਰਿਤੁ; ਏਹੁ ਮਹਾ ਰਸੁ ਪੇਉ ਰੇ ॥੩॥

ਹੇ ਭਾਈ ! ਜੋ ਸੁਰਤਿ = ਸ੍ਰੇਸ਼ਟ ਪ੍ਰੀਤੀ ਰੂਪੀ ਪਿਆਲਾ ਹੈ **ਵਾ:** ਚਿੱਤ ਦੀ ਸੁਰਤਿ = ਬਿਰਤੀ ਇਕਾਗਰ ਕਰਨ ਰੂਪ ਪਿਆਲਾ ਹੈ ਤੇ ਇਸ ਗਿਆਨ ਰੂਪੀ ਸ਼ਰਾਬ ਵਿਚ ਸੁਧਾ = ਨਿਰਾ, ਨਿਰੋਲ ਅੰਮ੍ਰਿਤ ਰਸ ਹੈ **ਵਾ:** ਚਿੱਤ ਨੂੰ ਸੁਧਾ = ਸ਼ੁੱਧ ਕਰਨ ਵਾਲਾ ਬ੍ਰਹਮਾਨੰਦ ਰੂਪੀ ਰਸ ਹੈ **ਵਾ:** ਸੁਧਾ = ਸ਼ੁੱਧ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਬ੍ਰਹਮਾਨੰਦ ਰੂਪੀ ਰਸ ਹੈ **ਵਾ:** ਸਾਰਿਆਂ ਦੇ ਮਨਾਂ ਦਾ (ਸੁਧਾਰ + ਸੁ) ਸੁਧਾਰ ਕਰਨ ਵਾਲਾ ਸੁ = ਸ੍ਰੇਸ਼ਟ ਬ੍ਰਹਮਾਨੰਦ ਰੂਪੀ ਰਸ ਹੈ, ਇਹ ਮਹਾਰਸੁ = ਵੱਡਾ ਰਸ ਭਾਵ ਬ੍ਰਹਮਾਨੰਦ ਰੂਪੀ ਰਸ ਅਸੀਂ ਪੇਉ = ਪੀਣਾ ਕੀਤਾ ਹੈ ॥੩॥

***ਪ੍ਰਸ਼ਨ :*** *ਹੇ ਕਬੀਰ ਜੀ ! ਪ੍ਰਤੱਖ ਸ਼ਰਾਬ ਕੱਢਣ ਵੇਲੇ ਧਾਰ ਚੋਂਦੀ ਹੁੰਦੀ ਹੈ, ਇੱਧਰ ਕਿਹੜੀ ਧਾਰ ਹੈ ?*

***ਉੱਤਰ :***

## ਨਿਝਰ ਧਾਰ ਚੁਐ ਅਤਿ ਨਿਰਮਲ; ਇਹ ਰਸ ਮਨੂਆ ਰਾਤੋ ਰੇ ॥

ਜੋ ਬ੍ਰਹਮਾਕਾਰ ਬਿਰਤੀ ਵਿਚ ਨਿਝਰ = ਇਕ ਰਸ ਅਤਿ = ਅਤਿਅੰਤ ਨਿਰਮਲ = ਉੱਜਲ **ਵਾ:** ਵਿਸ਼ਿਆਂ ਦੀ ਮੈਲ ਤੋਂ ਰਹਿਤ ਕਰਨ ਵਾਲੀ ਬ੍ਰਹਮਾਨੰਦ ਰੂਪੀ ਧਾਰ ਚੁਐ = ਚੋਂਦੀ ਹੈ, ਰੇ = ਹੇ ਜੋਗੀ ! ਇਸ ਰਸ ਵਿਚ ਸਾਡਾ ਮਨੂਆ = ਮਨ ਰਾਤੋ = ਰੰਗਿਆ ਹੋਇਆ ਹੈ।

## ਕਹਿ ਕਬੀਰ, ਸਗਲੇ ਮਦ ਛੂਛੇ; ਇਹੈ ਮਹਾ ਰਸੁ ਸਾਚੋ ਰੇ ॥੪॥੧॥

ਭਗਤ ਕਬੀਰ ਜੀ ਕਹਿ = ਕਥਨ ਕਰਦੇ ਹਨ ਕਿ ਹੋਰ ਸਾਰੇ ਮਦ = ਸ਼ਰਾਬ ਆਦਿ ਨਸ਼ੇ ਛੂਛੇ = ਤੁੱਛ

ਹਨ, ਭਾਵ ਨਰਕਾਂ ਵਿਚ ਪਾਉਣ ਵਾਲੇ ਹਨ, ਰੇ = ਹੇ ਭਾਈ ! ਇਹ ਮਹਾ ਰਸੁ = ਵੱਡਾ ਰਸ ਭਾਵ ਬ੍ਰਹਮਾਨੰਦ ਰੂਪੀ ਰਸ ਹੀ ਸਾਚੋ = ਸੱਚਾ ਹੈ ॥੪॥੧॥

**ਉਥਾਨਕਾ :** ਫੇਰ ਜੋਗੀ ਕਹਿਣ ਲੱਗਾ ਕਿ ਕਬੀਰ ਜੀ ਮੈਂ ਮਹੂਏ[੧] ਨਾਮੀ ਬੂਟੇ ਦੇ ਫੁੱਲ ਪਾ ਕੇ ਸ਼ਰਾਬ ਕੱਢ ਲੈਂਦਾ ਹਾਂ, ਤੁਸੀਂ ਮਹੂਏ ਦੇ ਬੂਟੇ ਦੁਆਰਾ ਕੱਢੀ ਸ਼ਰਾਬ ਪੀਣਾ ਕਰੋ, ਉਹ ਸਮਾਧੀ ਵਿਚ ਬਿਰਤੀ ਜੋੜਦੀ ਹੈ। ਇਹ ਸੁਣ ਕੇ ਭਗਤ ਕਬੀਰ ਜੀ ਨੇ ਅਗਲਾ ਸ਼ਬਦ ਉਚਾਰਨ ਕੀਤਾ।

## ਗੁੜੁ ਕਰਿ ਗਿਆਨੁ, ਧਿਆਨੁ ਕਰਿ ਮਹੂਆ; ਭਉ ਭਾਠੀ ਮਨ ਧਾਰਾ ॥

ਹੇ ਭਾਈ ! ਗੁਰਾਂ ਤੋਂ ਗਿਆਨ ਪ੍ਰਾਪਤ ਕਰਿ = ਕਰਨਾ, ਇਹ ਗੁੜ ਪਾਉਣਾ ਹੈ, ਪਰਮੇਸ਼ਰ ਦਾ ਧਿਆਨ ਕਰਨਾ ਇਹ ਮਹੂਏ ਦੇ ਫੁੱਲ ਹਨ, ਮਨ ਵਿਚ ਪਰਮੇਸ਼ਰ ਦਾ ਭਉ = ਡਰ ਧਾਰਨ ਕਰਨਾ ਇਹ ਭਾਠੀ = ਭੱਠੀ ਹੈ **ਵਾ:** ਪਰਮੇਸ਼ਰ ਦੇ ਨਾਮ ਜਪਣ ਵਿਚ ਲਗਾਤਾਰ ਤੇਲ ਧਾਰਾ ਵਤ ਚਿੱਤ ਦੀ ਬਿਰਤੀ ਦਾ ਇਕਾਗਰ ਹੋਣਾ, ਇਹ ਜੋਗਾਨੰਦ, ਬ੍ਰਹਮਾਨੰਦ ਰੂਪੀ ਧਾਰ ਦਾ ਚੋਣਾ ਹੈ।

## ਸੁਖਮਨ ਨਾਰੀ ਸਹਜ ਸਮਾਨੀ; ਪੀਵੈ ਪੀਵਨਹਾਰਾ ॥੧॥

ਜਿਹੜੀ ਸੁਖਮਨਾ ਨਾਰੀ = ਨਾੜੀ ਵਿਚ ਚਿੱਤ ਦੀ ਬਿਰਤੀ ਟਿਕਾਉਣੀ ਹੈ, ਇਹ ਨਾਲੀ ਹੈ **ਵਾ:** ਸੁਖਮਨ = ਮਨ ਨੂੰ ਸੁਖ ਦੇਣ ਵਾਲੀ ਭਗਤੀ ਰੂਪੀ ਨਾਰੀ = ਨਾਲੀ ਹੈ, ਇਸ ਕਰਕੇ ਸਹਜ = ਗਿਆਨ ਸਰੂਪ ਵਿਚ ਬਿਰਤੀ ਸਮਾਨੀ = ਸਮਾਈ, ਲੀਨ ਹੋਈ ਹੈ ਅਤੇ ਭਗਤੀ ਰੂਪ ਨਾਲੀ ਰਾਹੀਂ ਨਿਕਲੀ ਹੋਈ ਗਿਆਨ, ਨਾਮ, ਸੱਚ ਰੂਪੀ ਸ਼ਰਾਬ ਦੇ ਤਾਈਂ ਸਾਡਾ ਮਨ ਪੀਵਨਹਾਰਾ = ਪੀਵਣ ਵਾਲਾ ਹੋ ਕੇ ਪੀਵੈ = ਪੀਂਦਾ ਹੈ ॥੧॥

**ਅਥਵਾ** ਸੁਖਮਨ ਨਾਰੀ = ਦਸਵੇਂ ਦੁਆਰ ਦੀ ਨਾੜੀ ਵਿਚ **ਵਾ:** ਮਨ ਨੂੰ ਸੁਖ ਦੇਣ ਵਾਲੀ ਭਗਤੀ ਰੂਪ ਨਾਰੀ = ਇਸਤ੍ਰੀ ਵਿਚ ਜੋ ਸਹਜ = ਸੁਤੇ-ਸਿੱਧ ਹੀ ਚਿੱਤ ਦੀ ਬਿਰਤੀ ਸਮਾਈ ਹੋਈ ਹੈ, ਇਹ ਮੱਟੀ (ਘੜੀ) ਹੈ, ਇਸ ਵਿੱਚੋਂ ਗੁਰ ਉਪਦੇਸ਼ ਰੂਪੀ ਪਿਆਲੇ ਦੁਆਰਾ ਸਾਡਾ ਮਨ ਪੀਵਣਵਾਲਾ ਹੋ ਕੇ ਨਾਮ ਰੂਪੀ ਸ਼ਰਾਬ ਨੂੰ ਪੀਂਦਾ ਹੈ ॥੧॥

## ਅਉਧੂ; ਮੇਰਾ ਮਨੁ ਮਤਵਾਰਾ ॥

ਹੇ ਅਉਧੂ = ਅਵਧੂਤ ਜੋਗੀ **ਵਾ:** ਆਪਣੇ ਆਪ ਨੂੰ ਅਉਧੂ = ਸ਼ੁੱਧ ਕਹਾਉਣ ਵਾਲੇ ਜੋਗੀ ! ਇਸ ਨਾਮ ਰੂਪੀ ਸ਼ਰਾਬ ਦੇ ਪੀਣ ਨਾਲ ਮੇਰਾ ਮਨੁ = ਹਿਰਦਾ ਮਤਵਾਰਾ = ਮਤਵਾਲਾ, ਮਸਤ ਹੋ ਗਿਆ ਹੈ **ਵਾ:** ਸਾਡਾ ਮਨ ਪਰਮੇਸ਼ਰ ਦੀ ਪ੍ਰਾਪਤੀ ਦੀ ਵੀਚਾਰ ਕਰਕੇ (ਮਤ + ਵਾਰਾ) ਮਤ = ਅਕਲ ਵਾਰਾ = ਵਾਲਾ ਹੋ ਗਿਆ ਹੈ।

## ਉਨਮਦ ਚਢਾ, ਮਦਨ ਰਸੁ ਚਾਖਿਆ;
## ਤ੍ਰਿਭਵਨ ਭਇਆ ਉਜਿਆਰਾ ॥੧॥ਰਹਾਉ॥

(ਦੂਸਰਾ ਪਾਠ 'ਮਦ ਨ' ਹੈ)

ਜਦੋਂ ਗਿਆਨ, ਨਾਮ ਰੂਪੀ ਸ਼ਰਾਬ ਦੀ ਉਨਮਦ = ਮਸਤੀ ਚਢਾ = ਚੜ੍ਹ ਗਈ, ਤਦੋਂ ਐਸਾ ਮਦਨ = ਸੁੰਦਰ ਰਸ ਚਾਖਿਆ = ਚੱਖਣਾ ਕੀਤਾ **ਵਾ:** ਜਦ (ਉਨ + ਮਦ) ਉਨ = ਉਸ ਬ੍ਰਹਮਾਨੰਦ ਰੂਪੀ ਮਦ = ਸ਼ਰਾਬ ਦਾ ਨਸ਼ਾ ਚੜ੍ਹਿਆ, ਤਦ ਫੇਰ ਪ੍ਰਤੱਖ (ਮਦ + ਨ) ਮਦ = ਸ਼ਰਾਬ ਦੇ ਰਸ ਨੂੰ ਨਾ ਚੱਖਣਾ ਕੀਤਾ ਅਤੇ ਤਦੋਂ

---

੧. ਇਕ ਬ੍ਰਿਛ ਜਿਸ ਦੇ ਫੁੱਲਾਂ ਤੋਂ ਸ਼ਰਾਬ ਨਿਕਲਦੀ ਹੈ।

ਹੀ ਤ੍ਰਿਭਵਨ = ਤਿੰਨਾਂ ਭਵਨਾਂ ਵਿਚ ਪਰਮੇਸ਼ਰ ਦਾ ਉਜਿਆਰਾ = ਪ੍ਰਕਾਸ਼ ਭਇਆ = ਹੋਇਆ ਦਿੱਸ ਪਿਆ **ਵਾ:** ਤਿੰਨਾਂ ਭਵਨਾਂ ਦਾ ਪ੍ਰਕਾਸ਼ ਹੋ ਗਿਆ ਹੈ, ਜੋ ਕੁਝ ਵਰਤਾਰਾ ਵਰਤ ਰਿਹਾ ਹੈ॥੧॥ਰਹਾਉ॥

***ਪ੍ਰਸ਼ਨ*** *: ਹੇ ਕਬੀਰ ਜੀ ! ਅਸੀਂ ਜੋਗੀ ਲੋਕ ਤਾਂ ਦੋ ਪੁੜ ਭਾਵ ਉਪਰਲਾ ਤੇ ਹੇਠਲਾ ਸਿਰਪੋਸ ਜੋੜ ਕੇ ਭੱਠੀ ਰਸਾਉਂਦੇ ਹਾਂ, ਤੁਸੀਂ ਕਿਵੇਂ ਭੱਠੀ ਰਸਾਉਂਦੇ ਹੋ ?*

***ਉੱਤਰ*** *:*

## ਦੁਇ ਪੁਰ ਜੋਰਿ, ਰਸਾਈ ਭਾਠੀ; ਪੀਉ ਮਹਾ ਰਸੁ ਭਾਰੀ ॥

ਵੈਰਾਗ ਤੇ ਵਿਵੇਕ **ਵਾ:** ਪ੍ਰੋਖ ਤੇ ਅਪ੍ਰੋਖ ਗਿਆਨ ਰੂਪ ਦੁਇ = ਦੋ ਪੁਰ = ਪੁੜ ਜੋਰਿ = ਜੋੜ ਕੇ ਅੰਤਹਕਰਣ ਰੂਪ ਭਾਠੀ = ਭੱਠੀ (ਨਾਮ ਰਸ ਵਿਚ) ਰਸਾਈ = ਰਸਾਉਣਾ ਕੀਤੀ ਹੈ **ਵਾ:** ਗੁਰ ਉਪਦੇਸ਼ ਦੁਆਰਾ ਜੀਵ ਈਸ ਦੀ ਏਕਤਾ ਰੂਪ ਦੋ ਪੁੜਾਂ ਨੂੰ ਜੋੜ ਕੇ ਬਿਰਤੀ ਰੂਪ ਭੱਠੀ ਰਸਾਉਣਾ ਕੀਤੀ ਹੈ **ਵਾ:** ਰਾਰਾ ਤੇ ਮੱਮਾ ਇਨ੍ਹਾਂ ਦੋ ਅੱਖਰਾਂ ਦੇ ਪੁੜ ਨੂੰ ਜੋੜ ਕੇ ਨਾਮ ਜਪਣ ਰੂਪ ਭੱਠੀ ਰਸਾਉਣਾ ਕੀਤੀ ਹੈ ਅਤੇ ਇਸ ਦੇ ਵਿੱਚੋਂ ਬਹੁਤ ਹੀ ਭਾਰੀ ਮਹਾ = ਵੱਡੇ ਰਸ ਵਾਲੀ ਬ੍ਰਹਮਾਨੰਦ ਰੂਪੀ ਸ਼ਰਾਬ ਪੀਉ = ਪੀਣਾ ਕੀਤੀ ਹੈ।

**ਅਥਵਾ** ਜੋਗਾਨੰਦ ਰੂਪੀ ਸ਼ਰਾਬ ਨੂੰ ਤਿਆਰ ਕਰਨ ਲਈ ਤਨ ਦੇ ਛੇ ਚੱਕਰਾਂ ਵਿਚ, ਤਿੰਨ ਹੇਠਲੇ (ਮੂਲਾਧਾਰ, ਸ੍ਵਾਧਿਸ਼ਠਾਨ, ਮਣੀਪੂਰਕ) ਚੱਕਰ ਤੇ ਤਿੰਨ ਉਪਰਲੇ (ਅਨਾਹਦ, ਵਿਸ਼ੁੱਧ ਤੇ ਆਗਿਆ) ਚੱਕਰ ਇਨ੍ਹਾਂ ਦੋਹਾਂ ਪੁੜਾਂ ਨੂੰ ਜੋੜ ਕੇ ਦਸਵੇਂ ਦੁਆਰ ਵਿਚ ਸੁਆਸਾਂ ਨੂੰ ਲੈ ਜਾਣ ਰੂਪ ਭੱਠੀ ਰਸਾਉਣਾ ਕੀਤੀ ਹੈ, ਇਉਂ ਭਾਰੀ ਰਸ ਵਾਲੀ ਜੋਗਾਨੰਦ ਰੂਪੀ ਸ਼ਰਾਬ ਦੇ ਤਾਈਂ ਪੀਣਾ ਕੀਤਾ ਹੈ।

***ਪ੍ਰਸ਼ਨ*** *: ਹੇ ਕਬੀਰ ਜੀ ! ਅੰਤਰੀਵ ਸ਼ਰਾਬ ਕੱਢਣ ਲਈ ਲੱਕੜਾਂ ਕਿਹੜੀਆਂ ਬਾਲੀਆਂ ਹਨ ?*

***ਉੱਤਰ*** *:*

## ਕਾਮੁ ਕ੍ਰੋਧੁ ਦੁਇ, ਕੀਏ ਜਲੇਤਾ; ਛੂਟਿ ਗਈ ਸੰਸਾਰੀ ॥੨॥

ਕਾਮੁ ਤੇ ਕ੍ਰੋਧੁ ਦੁਇ = ਦੋਹਾਂ ਨੂੰ ਹੇਠ ਜਲੇਤਾ = ਜਲਾਉਣ ਵਾਲੀ ਲੱਕੜ ਬਣਾਉਣਾ ਕੀਏ = ਕੀਤਾ ਹੈ, ਇਸੇ ਕਾਰਨ ਹੁਣ ਸੰਸਾਰੀ ਕਿਰਿਆ ਛੁੱਟ ਗਈ ਹੈ। ਜਿਵੇਂ ਅਮਲੀ ਪੁਰਖ ਪ੍ਰਤੱਖ ਸ਼ਰਾਬ ਪੀ ਕੇ ਮਸਤ ਹੋ ਜਾਂਦਾ ਹੈ ਜਾਂ ਉਸਦੀ ਵਿਰਤੀ ਸੰਸਾਰੀ ਵਿਸ਼ਿਆਂ ਵਿਚ ਫਸ ਜਾਂਦੀ ਹੈ, ਇਸੇ ਪ੍ਰਕਾਰ ਮੈਂ ਬ੍ਰਹਮਾਨੰਦ ਰੂਪੀ ਸ਼ਰਾਬ ਪੀ ਕੇ ਮਸਤ ਹੋ ਗਿਆ ਹਾਂ ਅਤੇ ਸੰਸਾਰੀ ਕਿਰਿਆ ਸਾਰੀ ਛੂਟਿ = ਛੁੱਟ ਗਈ ਹੈ॥੨॥

## ਪ੍ਰਗਟ ਪ੍ਰਗਾਸ, ਗਿਆਨ ਗੁਰ ਗੰਮਿਤ; ਸਤਿਗੁਰ ਤੇ ਸੁਧਿ ਪਾਈ ॥

ਪੂਰੇ ਸਤਿਗੁਰੂ ਤੇ = ਤੋਂ ਹੀ ਇਹ ਸੁਧਿ = ਗਿਆਤ ਪਾਈ = ਪਾਉਣਾ ਕੀਤੀ ਹੈ, ਜੋ ਹਿਰਦੇ ਦੇ ਅੰਦਰ ਪ੍ਰਗਾਸ = ਪ੍ਰਕਾਸ਼, ਗਿਆਨ ਸਰੂਪ ਪਰਮੇਸ਼ਰ ਪ੍ਰਗਟ ਹੋ ਗਿਆ ਹੈ, ਪਰ ਗੁਰੂ ਸਾਹਿਬ ਦੇ ਉਪਦੇਸ਼ ਦੁਆਰਾ ਅਪ੍ਰੋਖ ਗਿਆਨ ਦੀ ਪ੍ਰਾਪਤੀ ਕਰਕੇ ਹੀ ਗੰਮਿਤ = ਜਾਣਿਆ ਹੈ **ਵਾ:** ਗੁਰਾਂ ਦੁਆਰਾ ਗਿਆਨ ਦੀ ਗੰਮਤਾ ਹੋਣ ਕਰਕੇ ਸੱਚ ਸਰੂਪ ਦੀ ਪ੍ਰਾਪਤੀ ਹੋਈ ਹੈ।

**ਅਥਵਾ** ਜਿਨ੍ਹਾਂ ਗੁਰ = ਗੁਰਾਂ ਦਾ ਗਿਆਨ ਵਿਚ ਗੰਮਿਤ = ਗਮਨ ਹੈ, ਉਨ੍ਹਾਂ ਦੁਆਰਾ ਹਿਰਦੇ ਵਿਚ ਪ੍ਰਗਾਸ = ਗਿਆਨ ਪ੍ਰਗਟ ਹੋਇਆ ਹੈ ਅਤੇ ਉਨ੍ਹਾਂ ਸਤਿਗੁਰਾਂ ਤੇ = ਤੋਂ ਹੀ ਪਰਮੇਸ਼ਰ ਦੀ ਪ੍ਰਾਪਤੀ ਦੀ ਸੁਧਿ = ਗਿਆਤ ਪਾਈ = ਪਾਉਣਾ ਕੀਤੀ ਹੈ।

## ਦਾਸੁ ਕਬੀਰੁ, ਤਾਸੁ ਮਦ ਮਾਤਾ; ਉਚਕਿ ਨ ਕਬਹੂ ਜਾਈ ॥੩॥੨॥

('ਉਚਕਿ' ਦਾ ਉਚਾਰਣ ਅੱਧਕ ਰਹਿਤ ਹੈ)

ਭਗਤ ਕਬੀਰ ਜੀ ਦਾਸਾ-ਭਾਵ ਧਾਰ ਕੇ ਕਥਨ ਕਰਦੇ ਹਨ ਕਿ ਹੇ ਭਾਈ ! ਮੈਂ ਤਾਸੁ = ਉਸ ਬ੍ਰਹਮਾਨੰਦ ਰੂਪੀ ਮਦ = ਸ਼ਰਾਬ ਦੇ ਨਸ਼ੇ ਵਿਚ ਮਾਤਾ = ਮਸਤ ਹਾਂ, ਜਿਸ ਦੀ ਮਸਤੀ ਕਬਹੂ = ਕਦੇ ਵੀ ਉਚਕਿ = ਉਤਰ ਕੇ ਕਿਤੇ ਨ = ਨਹੀਂ ਜਾਈ = ਜਾਂਦੀ **ਵਾ:** ਕਦੇ ਵੀ ਬਿਰਤੀ ਉਚਕਿ = ਉਥਾਨ ਨਹੀਂ ਹੁੰਦੀ, ਹਰ ਵਕਤ ਪਰਮੇਸ਼ਰ ਦੇ ਸਰੂਪ ਵਿਚ ਲੱਗੀ ਰਹਿੰਦੀ ਹੈ ॥੩॥੨॥

ਇਹ ਉਪਰੋਕਤ ਅੰਤਰੀਵ ਸ਼ਰਾਬ ਬਾਰੇ ਦਿੱਤਾ ਕਬੀਰ ਜੀ ਦਾ ਉਪਦੇਸ਼ ਸੁਣ ਕੇ ਜੋਗੀ ਕਬੀਰ ਜੀ ਦਾ ਸੇਵਕ ਬਣ ਗਿਆ ਅਤੇ ਇਹ ਅੰਤਰੀਵੀ ਸ਼ਰਾਬ ਪੀ ਕੇ ਪ੍ਰੇਮਾ ਭਗਤੀ ਵਿਚ ਲੱਗ ਕੇ ਨਾਮ ਰੂਪੀ ਰੰਗ ਵਿਚ ਰੰਗਿਆ ਗਿਆ।

**ਉਥਾਨਕਾ :** ਕਾਂਸ਼ੀ ਦੇ ਕੁਝ ਬ੍ਰਾਹਮਣ ਲੋਕਾਂ ਨੇ ਭਗਤ ਕਬੀਰ ਜੀ ਦੇ ਕੋਲ ਆ ਕੇ ਕਿਹਾ ਕਿ ਇਸ ਕਾਂਸ਼ੀ ਦੀ ਧਰਤੀ ਉੱਤੇ ਸ਼ਿਵ ਜੀ ਨੇ ਜੋ ਮੁਕਤੀ ਦਾ ਸਦਾ ਵਰਤ ਲਾਇਆ ਹੋਇਆ ਹੈ, ਜੇ ਤੂੰ ਸ਼ਿਵਜੀ ਦਾ ਉਪਾਸ਼ਕ ਨਹੀਂ ਬਨਣਾ, ਫੇਰ ਤੂੰ ਮੁਕਤੀ ਲੈਣ ਵਾਸਤੇ ਕਿਉਂ ਇਥੇ ਕਾਂਸ਼ੀ ਦੀ ਧਰਤੀ ਉੱਤੇ ਬੈਠਾ ਹੈਂ।

ਇਹ ਗੱਲ ਸੁਣ ਕੇ ਭਗਤ ਜੀ ਮਗਹਰ (ਹੜੰਬੇ) ਦੀ ਧਰਤੀ ਉੱਤੇ ਜਾ ਵੱਸੇ, ਜਦੋਂ ਕਬੀਰ ਜੀ ਮਗਹਰ ਦੀ ਧਰਤੀ ਉੱਤੇ ਵੱਸ ਗਏ, ਤਦੋਂ ਅਕਾਸ਼ ਬਾਨੀ ਹੋਈ ਜਾਂ ਕਿਸੇ ਹੋਰ ਪੁਰਖ ਨੇ ਕਿਹਾ ਕਿ ਕਬੀਰ ਤੂੰ ਕਾਂਸ਼ੀ ਨੂੰ ਛੱਡ ਕੇ ਇਸ ਧਰਤੀ ਉੱਤੇ ਕਿਉਂ ਆ ਗਿਆ ਹੈਂ ਤਾਂ ਸੁਣ ਕੇ ਭਗਤ ਕਬੀਰ ਜੀ ਨੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ :

## ਤੂੰ ਮੇਰੋ, ਮੇਰੁ ਪਰਬਤੁ ਸੁਆਮੀ; ਓਟ ਗਹੀ, ਮੈ ਤੇਰੀ ॥

ਹੇ ਸੁਆਮੀ = ਮਾਲਕ ਪਰਮੇਸ਼ਰ ! ਤੂੰ ਹੀ ਮੇਰੋ = ਮੇਰਾ ਮੇਰੁ = ਸੁਮੇਰ ਪਰਬਤੁ = ਪਹਾੜ ਦੀ ਨਿਆਈਂ ਅਚੱਲ ਸਰੂਪ ਹੋਣ ਕਰਕੇ ਆਸਰਾ ਰੂਪ ਹੈਂ, ਮੈਂ ਇਕ ਤੇਰੀ ਹੀ ਓਟ = ਟੇਕ ਗਹੀ = ਗ੍ਰਹਿਣ ਕੀਤੀ ਹੈ।

## ਨਾ ਤੁਮ ਡੋਲਹੁ, ਨਾ ਹਮ ਗਿਰਤੇ; ਰਖਿ ਲੀਨੀ ਹਰਿ ਮੇਰੀ ॥੧॥

ਹੇ ਪਰਮੇਸ਼ਰ ! ਤੁਮ = ਤੂੰ ਅਚੱਲ ਸਰੂਪ ਹੋਣ ਕਰਕੇ ਕਦੇ ਵੀ ਕਾਲ ਆਦਿ ਦੇ ਡੁਲਾਉਣੇ ਕਰਕੇ ਡੋਲਹੁ = ਡੋਲਦਾ ਨਾ = ਨਹੀਂ ਹੈਂ ਅਤੇ ਤੇਰੇ ਆਸਰੇ ਰਹਿਣ ਕਰਕੇ ਹਮ = ਮੈਂ ਵੀ ਕੈਵਲ ਮੁਕਤੀ ਦੀ ਪਦਵੀ ਤੋਂ ਗਿਰਤੇ = ਗਿਰਦਾ ਨਾ = ਨਹੀਂ, ਕਿਉਂਕਿ ਹੇ ਹਰਿ = ਪਰਮੇਸ਼ਰ ! ਤੂੰ ਮੈਨੂੰ ਭਗਤੀ ਦੀ ਦਾਤ ਦੇ ਕੇ ਮੇਰੀ ਰਖਿ = ਰੱਖਿਆ ਕਰ ਲੀਨੀ = ਲਈ ਹੈ ॥੧॥

## ਅਬ ਤਬ, ਜਬ ਕਬ; ਤੁਹੀ ਤੁਹੀ ॥

ਅਬ = ਹੁਣ ਇਸ ਮਨੁੱਖਾ ਜਨਮ ਵਿਚ, ਤਬ = ਤਦੋਂ ਪਿਛਲੇ ਜਨਮ ਵਿਚ, ਜਬ = ਜਦੋਂ ਅੱਗੇ ਮੁਕਤ ਹੋਵਾਂਗੇ ਅਤੇ ਕਬ = ਕਦੇ ਵੀ ਕੋਈ ਸਮਾਂ ਆਵੇ, ਮੈਂ ਤਾਂ ਇਹੋ ਨਿਸਚਾ ਕੀਤਾ ਹੈ ਕਿ ਤੁਹੀ = ਤੂੰ ਹੀ ਪਿੱਛੇ ਵਿਆਪਕ ਸੀ, ਤੁਹੀ = ਤੂੰ ਹੀ ਹੁਣ ਵਿਆਪਕ ਹੈਂ ਅਤੇ ਅੱਗੇ ਨੂੰ ਵੀ ਤੂੰ ਹੀ ਵਿਆਪਕ ਹੋਵੇਂਗਾ।

**ਅਥਵਾ** ਅਬ = ਹੁਣ ਵਰਤਮਾਨ ਸਮੇਂ ਵਿਚ, ਤਬ = ਤਦੋਂ ਭੂਤਕਾਲ ਵਿਚ ਅਤੇ ਅੱਗੇ ਆਉਣ ਵਾਲੇ ਭਵਿੱਖਤ ਕਾਲ ਵਿਚ ਜਦੋਂ ਕਦੇ ਕੇਵਲ ਇਕ ਤੂੰ ਹੀ ਤੂੰ ਹੀ ਮੇਰਾ ਆਸਰਾ ਰੂਪ ਹੈਂ।

## ਹਮ ਤੁਅ ਪਰਸਾਦਿ; ਸੁਖੀ ਸਦ ਹੀ ॥੧॥ਰਹਾਉ॥

ਹੇ ਪਰਮੇਸ਼ਰ ! ਹਮ = ਮੈਂ ਤੁਅ = ਤੇਰੀ ਪਰਸਾਦਿ = ਕਿਰਪਾ ਦ੍ਰਿਸ਼ਟੀ ਕਰਕੇ ਸਦ = ਹਮੇਸ਼ਾਂ ਹੀ ਸੁਖੀ ਹਾਂ ॥੧॥ਰਹਾਉ॥

## ਤੋਰੇ ਭਰੋਸੇ, ਮਗਹਰ ਬਸਿਓ; ਮੇਰੇ ਤਨ ਕੀ ਤਪਤਿ ਬੁਝਾਈ ॥

ਹੇ ਪਰਮੇਸ਼ਰ ! ਤੋਰੇ = ਤੇਰੀ ਭਗਤੀ ਦੇ ਭਰੋਸੇ = ਵਿਸ਼ਵਾਸ ਕਰਕੇ ਹੀ ਮੈਂ ਕਾਂਸ਼ੀ ਤਿਆਗ ਕੇ ਮਗਹਰ = ਹੜੰਬੇ ਦੀ ਧਰਤੀ ਉੱਤੇ ਆ ਕੇ ਬਸਿਓ = ਵੱਸਿਆ ਹਾਂ, ਤੁਸੀਂ ਮੇਰੇ ਤਨ = ਸਰੀਰ ਦੇ ਵਿਛੋੜੇ ਕੀ = ਦੀ ਤਪਤਿ = ਤਪਸ਼ ਮਗਹਰ ਦੀ ਧਰਤੀ ਉੱਤੇ ਬੁਝਾਈ = ਬੁਝਾ ਦਿੱਤੀ ਹੈ।

## ਪਹਿਲੇ, ਦਰਸਨੁ ਮਗਹਰ ਪਾਇਓ; ਫੁਨਿ ਕਾਸੀ ਬਸੇ ਆਈ ॥੨॥

ਹੇ ਪਰਮੇਸ਼ਰ ! ਪਹਿਲੇ = ਪਹਿਲਾਂ ਵੀ ਮੈਂ ਤੇਰਾ ਦਰਸਨੁ = ਦੀਦਾਰ ਮਗਹਰ ਦੀ ਧਰਤੀ ਵਿਚ ਪਾਇਓ = ਪਾਉਣਾ ਕੀਤਾ ਸੀ ਅਤੇ ਫੁਨਿ = ਪੁਨਾ ਮੈਂ ਦੁਬਾਰਾ ਲੋਕਾਂ ਦੀ ਪ੍ਰੇਰਨਾ ਕਰਕੇ ਮੁਕਤੀ ਦੀ ਇੱਛਾ ਤਿਆਗ ਕੇ ਕਾਂਸ਼ੀ ਵਿਚ ਆ ਕੇ ਬਸੇ = ਵੱਸ ਗਿਆ ਸੀ ਅਤੇ ਹੁਣ ਫੇਰ ਮੈਂ ਮਗਹਰ ਦੀ ਧਰਤੀ ਉੱਤੇ ਆ ਕੇ ਵੱਸ ਗਿਆ ਹਾਂ।

**ਅਥਵਾ** ਹੇ ਪਰਮੇਸ਼ਰ ! ਪਹਿਲਾਂ ਤੇਰੀ ਭਗਤੀ ਦੇ ਮਾਰਗ 'ਤੇ ਚੱਲਣਾ ਕੀਤਾ, ਫੇਰ ਤੇਰਾ ਅੰਤਹਕਰਣ ਰੂਪ ਮਗਹਰ ਦੀ ਧਰਤੀ ਦੇ ਅੰਦਰ ਦਰਸ਼ਨ ਪਾਉਣਾ ਕੀਤਾ ਹੈ ਪੁਨਾ ਹੇ ਕਾਸੀ = ਪ੍ਰਕਾਸ਼ ਸਰੂਪ ਬ੍ਰਹਮ ! ਇਉਂ ਮੈਂ ਤੇਰੇ ਸੱਚ ਸਰੂਪ ਵਿਚ ਮਿਲਣਾ ਕੀਤਾ ਹੈ।

## ਜੈਸਾ ਮਗਹਰੁ, ਤੈਸੀ ਕਾਸੀ; ਹਮ ਏਕੈ ਕਰਿ ਜਾਨੀ ॥

ਮੇਰੇ ਮਨ ਵਿਚ ਤਾਂ ਜੈਸਾ = ਜਿਹੋ ਜਿਹੀ ਸਰਾਪ ਦੇਣ ਵਾਲੀ ਮਗਹਰ ਦੀ ਧਰਤੀ ਹੈ, ਤੈਸੀ = ਤਿਹੋ ਜਿਹੀ ਮੁਕਤੀ ਦੇਣ ਵਾਲੀ ਕਾਂਸ਼ੀ ਦੀ ਧਰਤੀ ਹੈ, ਇਉਂ ਹਮ = ਮੈਂ ਤਾਂ ਤੇਰੀ ਭਗਤੀ ਦੇ ਪ੍ਰਤਾਪ ਕਰਕੇ ਦੋਹਾਂ ਥਾਂਵਾਂ ਦੀ ਧਰਤੀ ਏਕੈ = ਇੱਕੋ ਜਿਹੀ ਹੀ ਜਾਨੀ = ਜਾਨਣਾ ਕੀਤੀ ਹੈ।

## ਹਮ ਨਿਰਧਨ, ਜਿਉ ਇਹੁ ਧਨੁ ਪਾਇਆ; ਮਰਤੇ ਫੂਟਿ ਗੁਮਾਨੀ ॥੩॥

ਹਮ = ਮੈਂ ਹੰਗਤਾ ਮਮਤਾ ਵਾਲੇ ਨਿਰਧਨ ਜੀਵ ਨੇ ਜਿਉ = ਜਿਸ ਵੇਲੇ ਇਹ ਨਾਮ, ਭਗਤੀ ਰੂਪ ਧਨ ਪਾਇਆ = ਪਾਉਣਾ ਕੀਤਾ ਹੈ **ਵਾ:** ਜਿਵੇਂ ਧਨ ਤੋਂ ਹੀਣਾ ਪੁਰਖ ਧਨ ਨੂੰ ਪਾ ਕੇ ਪ੍ਰਸੰਨ ਹੋ ਜਾਂਦਾ ਹੈ, ਤਿਵੇਂ ਹੀ ਮੈਂ ਨਾਮ ਰੂਪੀ ਧਨ ਤੋਂ ਹੀਣੇ ਨੇ ਜਿਸ ਵੇਲੇ ਸਤਿਗੁਰਾਂ ਦੁਆਰਾ ਨਾਮ ਰੂਪੀ ਧਨ ਪਾਉਣਾ ਕੀਤਾ ਤਾਂ ਮੈਂ ਅਤਿਅੰਤ ਪ੍ਰਸੰਨਤਾ ਦੇ ਸਹਿਤ ਹੋ ਗਿਆ, ਜੋ ਦੁਨਿਆਵੀ ਧਨ ਦੇ ਗੁਮਾਨੀ = ਹੰਕਾਰੀ ਹਨ, ਉਹ ਫੂਟਿ = ਫੁੱਟ ਭਾਵ ਦੁਖੀ ਹੋ ਕੇ ਮਰਤੇ = ਮਰਦੇ ਹਨ **ਵਾ:** ਇਸ ਨਾਮ ਰੂਪ ਧਨ ਨੂੰ ਵੇਖ ਕੇ ਹੰਕਾਰੀ ਪੰਡਤ ਫੂਟਿ = ਫੁੱਟ ਭਾਵ ਦੁਖੀ ਹੋ ਕੇ ਮਰਦੇ ਹਨ **ਵਾ:** ਹੰਕਾਰੀ ਪੁਰਖ ਫੁੱਟ ਫੁੱਟ ਭਾਵ ਤੜਫ਼ ਤੜਫ਼ ਕੇ ਮਰਦੇ ਹਨ ॥੩॥

## ਕਰੈ ਗੁਮਾਨੁ, ਚੁਭਹਿ ਤਿਸੁ ਸੂਲਾ; ਕੋ ਕਾਢਨ ਕਉ ਨਾਹੀ ॥

ਜਿਹੜਾ ਪੁਰਖ ਜਾਤੀ, ਵਿਦਿਆ ਜਾਂ ਗੁਣਾਂ ਦਾ ਗੁਮਾਨੁ = ਹੰਕਾਰ ਕਰੈ = ਕਰਦਾ ਹੈ, ਤਿਸੁ = ਉਸ ਨੂੰ ਹਰ ਵਕਤ ਈਰਖਾ ਰੂਪੀ ਸੂਲਾਂ ਚੁਭਹਿ = ਚੁੱਭਦੀਆਂ ਰਹਿੰਦੀਆਂ ਹਨ, ਉਹ ਸਾਰਿਆਂ ਜਨਮਾਂ ਵਿਚ

ਈਰਖਾਲੂ ਹੀ ਰਹੇਗਾ, ਕੋ = ਕੋਈ ਵੀ ਗੁਰਾਂ ਤੋਂ ਬ਼ਗੈਰ ਉਸ ਦੀਆਂ ਈਰਖਾ ਰੂਪੀ ਸੂਲਾਂ ਕਾਢਨ = ਕੱਢਣ ਕਉ = ਨੂੰ ਸਮਰੱਥ ਨਾਹੀ = ਨਹੀਂ ਹੈ।

## ਅਜੈ ਸੁ ਚੋਭ ਕਉ ਬਿਲਲ ਬਿਲਾਤੇ; ਨਰਕੇ ਘੋਰ ਪਚਾਹੀ ॥੪॥

('ਅਜੈ' ਦਾ ਉਚਾਰਣ ਅੱਧਕ ਰਹਿਤ ਹੈ)

ਅਜੈ = ਅਜੇ ਤਕ ਵੀ ਸੁ = ਉਹ ਈਰਖਾ ਰੂਪੀ ਚੋਭ ਕਉ = ਦੇ ਲੱਗਣੇ ਕਰਕੇ ਬਿਲਲ ਬਿਲਾਤੇ = ਵਿਰਲਾਪ ਹੀ ਵਿਰਲਾਪ ਕਰਦਾ ਦੇਖੀਦਾ ਹੈ **ਵਾ:** ਬਿਲਲਿਆਂ ਵਾਂਗੂੰ ਇਕ ਰਸ ਵਿਰਲਾਪ ਕਰਦਾ ਰਹਿੰਦਾ ਹੈ ਅਤੇ ਅੰਤ ਨੂੰ ਉਹ ਘੋਰ = ਭਿਆਨਕ ਕੁੰਭੀ ਨਰਕ ਵਿਚ ਪੈ ਕੇ ਪਚਾਹੀ = ਸੜੇਗਾ ਅਤੇ ਉਸ ਦੀ ਸੰਗਤ ਕਰਨ ਵਾਲਾ ਵੀ ਨਰਕਾਂ ਵਿਚ ਸੜੇਗਾ **ਵਾ:** ਅੰਤ ਨੂੰ ਉਹ ਈਰਖਾ ਰੂਪੀ ਸੂਲਾਂ ਕਰਕੇ ਭਿਆਨਕ ਨਰਕ ਵਿਚ ਪਚਾਹੀ = ਪਹੁੰਚਾਇਆ ਜਾਵੇਗਾ ॥੪॥

## ਕਵਨੁ ਨਰਕੁ, ਕਿਆ ਸੁਰਗੁ ਬਿਚਾਰਾ; ਸੰਤਨ ਦੋਊ ਰਾਦੇ ॥

ਨਰਕ ਕਵਨੁ = ਕਿਹੜਾ ਹੈ ? (ਜਿਹੜਾ ਨਖਿੱਧ ਕਰਮ ਕਰਨ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ) ਤੇ ਬਿਚਾਰਾ = ਵੀਚਾਰਾ ਸੁਰਗੁ = ਸਵਰਗ ਕਿਆ = ਕੀ ਹੈ ? (ਜਿਹੜਾ ਨਿਸ਼ਕਾਮੀਆਂ ਨੂੰ ਪ੍ਰਾਪਤ ਹੁੰਦਾ ਹੈ) ਸੰਤਨ = ਸੰਤ ਜਨਾਂ ਨੇ ਤਾਂ ਇਹ ਦੋਊ = ਦੋਵੇਂ ਰਾਦੇ = ਰੱਦ ਕਰ ਦਿੱਤੇ ਹਨ ਭਾਵ ਤਿਆਗ ਦਿੱਤੇ ਹਨ।

## ਹਮ ਕਾਹੂ ਕੀ ਕਾਣਿ ਨ ਕਢਤੇ; ਅਪਨੇ ਗੁਰ ਪਰਸਾਦੇ ॥੫॥

ਅਪਨੇ = ਆਪਣੇ ਗੁਰੂ ਦੀ ਪਰਸਾਦੇ = ਕਿਰਪਾ ਨਾਲ ਹਮ = ਮੈਂ ਨਿਸ਼ਕਾਮ ਕਰਮ ਕਰਕੇ ਸੁਰਗ ਦੀ ਪ੍ਰਾਪਤੀ ਵਾਲੇ ਜਾਂ ਨਖਿੱਧ ਕਰਮ ਕਰਕੇ ਨਰਕਾਂ ਦੀ ਪ੍ਰਾਪਤੀ ਵਾਲੇ ਆਦਿ ਕਾਹੂ = ਕਿਸੇ ਕੀ = ਦੀ ਕਾਣਿ = ਕਨੌਂਡ ਨ = ਨਹੀਂ ਕਢਤੇ = ਕੱਢਦੇ ਭਾਵ ਮੈਨੂੰ ਕਿਸੇ ਦੀ ਵੀ ਮੁਥਾਜੀ ਨਹੀਂ ਹੈ ॥੫॥

## ਅਬ ਤਉ ਜਾਇ ਚਢੇ ਸਿੰਘਾਸਨਿ; ਮਿਲੇ ਹੈ ਸਾਰਿੰਗਪਾਨੀ ॥

ਅਬ = ਹੁਣ ਤਉ = ਤਾਂ ਮੈਂ ਤੁਰੀਆ ਪਦ ਦੁਆਰਾ ਸਤ ਸਰੂਪ ਰੂਪੀ ਸਿੰਘਾਸਨਿ = ਤਖ਼ਤ ਉੱਤੇ ਜਾਇ = ਜਾ ਚਢੇ = ਚੜ੍ਹਿਆ ਹਾਂ, ਜਿਥੇ ਮੈਨੂੰ ਸਾਰਿੰਗਪਾਨੀ = ਪਰਮੇਸ਼ਰ ਮਿਲੇ = ਮਿਲ ਗਿਆ ਹੈ **ਵਾ:** ਸਰਿੰਗ ਨਾਮੇ ਧਨੁੱਖ ਨੂੰ ਆਪਣੇ ਪਾਨੀ = ਹੱਥਾਂ ਵਿਚ ਪਕੜਨ ਵਾਲਾ ਪਰਮੇਸ਼ਰ ਮੈਨੂੰ ਮਿਲ ਗਿਆ ਹੈ **ਵਾ:** ਜਿਵੇਂ ਸਾਰਿੰਗ = ਬੰਬੀਹਾ ਸਵਾਂਤੀ ਪਾਨੀ = ਬੂੰਦ ਨੂੰ ਚੇਤੇ ਕਰਦਾ ਹੈ, ਇਉਂ ਮੈਂ ਜਗਿਆਸੂ ਰੂਪ ਬੰਬੀਹਾ ਨਾਮ ਰੂਪ ਸਵਾਂਤੀ ਬੂੰਦ ਨੂੰ ਚੇਤੇ ਕਰ ਕਰ ਕੇ ਪਰਮੇਸ਼ਰ ਨਾਲ ਮਿਲ ਗਿਆ ਹਾਂ।

**ਅਥਵਾ** ਹੁਣ ਤਾਂ ਮੈਂ ਦਸਮੇ ਦੁਆਰ ਰੂਪੀ ਸਿੰਘਾਸਨ ਉੱਤੇ ਜਾ ਚੜ੍ਹਿਆ ਹਾਂ ਅਤੇ ਚੇਤਨ ਦੀ ਲਾਟ ਰੂਪ ਸਾਰਿੰਗਪਾਨੀ = ਪਰਮੇਸ਼ਰ ਵਿਚ ਮਿਲ ਗਿਆ ਹਾਂ।

## ਰਾਮ ਕਬੀਰਾ ਏਕ ਭਏ ਹੈ; ਕੋਇ ਨ ਸਕੈ ਪਛਾਨੀ ॥੬॥੩॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੁਣ ਮੈਂ (ਕਬੀਰ) ਤੇ ਰਾਮ = ਪਰਮੇਸ਼ਰ **ਵਾ:** ਆਤਮਾ ਤੇ ਪਰਮਾਤਮਾ ਏਕ = ਇਕ ਰੂਪ ਭਏ = ਹੋਏ ਹਾਂ **ਵਾ:** ਮੈਂ ਜੀਵ ਤੇ ਈਸ਼ਰ ਭਾਵ ਜੀਵ ਈਸ ਦੀ ਏਕਤਾ ਹੋਣ ਕਰਕੇ ਦੋਵੇਂ ਇੱਕੋ ਰੂਪ ਹੋ ਗਏ ਹਾਂ, ਹੁਣ ਕੋਇ = ਕੋਈ ਵੀ ਪਛਾਨੀ = ਪਛਾਣ ਨ = ਨਹੀਂ ਸਕੈ = ਸਕਦਾ ॥੬॥੩॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਨਾਲ ਕਾਂਸ਼ੀ ਦੇ ਪੰਡਤ ਬਹੁਤ ਈਰਖਾ ਕਰਦੇ ਸਨ ਅਤੇ

ਹਰ ਵਕਤ ਭਗਤ ਕਬੀਰ ਜੀ ਦੀ ਨਿੰਦਿਆ ਕਰਦੇ ਰਹਿੰਦੇ ਸਨ, ਬਹੁਤ ਸਾਰੇ ਦੁਖ ਵੀ ਦਿੰਦੇ ਰਹਿੰਦੇ ਸਨ, ਪਰ ਕਬੀਰ ਜੀ ਹਰ ਵਕਤ ਭਗਤੀ ਦੇ ਰਸ ਵਿਚ ਰਹਿੰਦੇ ਸਨ, ਇਕ ਦਿਨ ਪਰਮੇਸ਼ਰ ਜੀ ਭਗਤ ਨੂੰ ਪਰਖਣ ਵਾਸਤੇ ਸਰਗੁਣ ਸਰੂਪ ਵਿਚ ਆ ਕੇ ਕਹਿਣ ਲੱਗੇ ਕਿ ਹੇ ਕਬੀਰ! ਤੈਨੂੰ ਕੁਤਵਾਲ ਬਣਾ ਦਿੰਦੇ ਹਾਂ, ਜਿਹੜੇ ਤੇਰੀ ਨਿੰਦਿਆ ਕਰਿਆ ਕਰਨਗੇ, ਉਨ੍ਹਾਂ ਨੂੰ ਚੰਗੀ ਤਰ੍ਹਾਂ ਆਪ ਹੀ ਸਜ਼ਾ ਦੇ ਦਿਆ ਕਰੀਂ। ਇਹ ਸੁਣ ਕੇ ਕਬੀਰ ਜੀ ਨੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਸ਼ਬਦ ਉਚਾਰਨ ਕੀਤਾ:

## ਸੰਤਾ ਮਾਨਉ, ਦੂਤਾ ਡਾਨਉ; ਇਹ ਕੁਟਵਾਰੀ ਮੇਰੀ ॥

ਸੰਤਾ = ਸਾਸ ਗਿਰਾਸ ਨਾਮ ਜਪਣ ਵਾਲੇ ਪੁਰਖਾਂ ਨੂੰ ਮੈਂ ਪੂਜਨੀਕ ਜਾਣ ਕੇ ਨਿਮਰਤਾ ਸਹਿਤ ਮਾਨਉ = ਮੰਨਦਾ ਹਾਂ **ਵਾ:** ਸੰਤਾ ਭਾਵ ਸ਼ੁੱਭ ਗੁਣਾਂ ਨੂੰ ਮੰਨਦਾ ਹਾਂ ਅਤੇ ਕਾਮ ਕ੍ਰੋਧ ਆਦਿ ਦੂਤਾਂ ਨੂੰ ਡਾਨਉ = ਡੰਨ, ਸਜ਼ਾ ਦਿੰਦਾ ਹਾਂ, ਮੇਰੀ ਤਾਂ ਇਹ ਕੁਟਵਾਰੀ = ਕੁਤਵਾਲੀ (ਠਾਣੇਦਾਰੀ) ਹੈ, ਭਾਵ ਮੈਂ ਤਾਂ ਪਹਿਲਾਂ ਹੀ ਕੁਤਵਾਲੀ ਕਰ ਰਿਹਾ ਹਾਂ।

## ਦਿਵਸ ਰੈਨਿ, ਤੇਰੇ ਪਾਉ ਪਲੋਸਉ; ਕੇਸ ਚਵਰ ਕਰਿ ਫੇਰੀ ॥੧॥

ਹੇ ਪਰਮੇਸ਼ਰ! ਦਿਵਸ ਰੈਨਿ = ਰਾਤ ਦਿਨੇ ਤੇਰੇ ਪਾਉ = ਚਰਨਾਂ ਕਮਲਾਂ ਨੂੰ ਧਿਆਨ ਦੁਆਰਾ ਪਲੋਸਉ = ਪਲੋਸਣਾ ਕਰਾਂ, ਪ੍ਰਤੱਖ ਕੇਸਾਂ ਦਾ ਚਵਰ = ਚੌਰ ਤੇਰੇ ਉੱਤੇ ਫੇਰੀ = ਫੇਰਨਾ ਕਰਾਂ **ਵਾ:** ਚਤੁਸ਼ਟੇ ਅੰਤਹਕਰਣ ਦੇ ਉੱਤੇ ਨਿਸ਼ਕਾਮ ਕਰਮਾਂ ਰੂਪੀ ਚੌਰ ਨੂੰ ਫੇਰਨਾ ਕਰਾਂ॥੧॥

## ਹਮ ਕੂਕਰ; ਤੇਰੇ ਦਰਬਾਰਿ ॥ ਭਉਕਹਿ ਆਗੈ; ਬਦਨੁ ਪਸਾਰਿ ॥੧॥ਰਹਾਉ॥

ਹੇ ਪਰਮੇਸ਼ਰ! ਤੇਰੇ ਸਾਧਸੰਗਤ ਰੂਪੀ ਦਰਬਾਰ ਦਾ ਹਮ = ਮੈਂ ਕੂਕਰ = ਕੁੱਤਾ ਹਾਂ **ਵਾ:** ਭਜਨ ਸਿਮਰਨ ਕਰਨ ਵਾਲਾ ਸੇਵਕ ਰੂਪ ਕੂਕਰ ਹਾਂ, ਮੈਂ ਸਰੀਰ ਦੀ ਰੱਖਿਆ ਕਰਨ ਵਾਸਤੇ, ਵਿਕਾਰਾਂ ਨੂੰ ਅੰਦਰੋਂ ਮੇਟਣ ਵਾਸਤੇ ਬਦਨੁ = ਮੁਖ ਨੂੰ ਪਸਾਰਿ = ਖਿਲਾਰ, ਖੋਲ੍ਹ ਕੇ ਤੇਰੇ ਆਗੈ = ਅੱਗੇ ਭਉਕਹਿ = ਭੌਂਕਦਾ ਹਾਂ, ਭਾਵ ਤੇਰਾ ਜਸ ਉਚਾਰਨ ਕਰਦਾ ਹਾਂ।

**ਵਾ:** ਜੇ ਚਿੱਤ ਨੂੰ ਬਦਨੁ (ਬਦ + ਨੁ) ਬਦ = ਬਦੀਆਂ ਵਿਚ ਨੁ = ਨਾ ਪਸਾਰਿ = ਪਸਾਰਨਾ ਕਰੀਏ ਤਾਂ ਫੇਰ ਆਗੈ = ਅੱਗੇ ਪ੍ਰਲੋਕ ਵਿਚ ਜਮਾਂ ਆਦਿਕਾਂ ਦਾ (ਭਉ + ਕਹਿ) ਭਉ = ਡਰ ਕਹਿ = ਕਾਹਦਾ ਹੈ, ਭਾਵ ਸਾਰਿਆਂ ਡਰਾਂ ਤੋਂ ਸੁਤੰਤਰ ਹੋ ਗਏ ਹਾਂ॥੧॥ਰਹਾਉ॥

***ਨੋਟ:*** ਪਾਠ 'ਭਉਕਹਿ ਆਗੈ ਬਦਨੁ ਪਸਾਰਿ' ਹੀ ਕਰਨਾ ਹੈ।

ਪਿਛਲੇ ਜਨਮ ਵਿਚ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਆਦਿ ਸਾਰੇ ਬ੍ਰਹਮਚਾਰੀ ਬਣ ਕੇ ਰਾਮਾਨੰਦ ਜੀ ਦੀ ਉਪਾਸ਼ਨਾ ਕਰਦੇ ਸਨ, ਉਸੇ ਜਨਮ ਨੂੰ ਚੇਤੇ ਕਰਾਉਂਦੇ ਹੋਏ ਭਗਤ ਕਬੀਰ ਜੀ ਅੱਗੇ ਕਥਨ ਕਰਦੇ ਹਨ।

**[ਅੰਗ ੯੭੦]**

## ਪੂਰਬ ਜਨਮ, ਹਮ ਤੁਮ੍ਰੇ ਸੇਵਕ; ਅਬ ਤਉ ਮਿਟਿਆ ਨ ਜਾਈ ॥

ਹੇ ਪਰਮੇਸ਼ਰ! ਪੂਰਬ = ਪਹਿਲੇ ਜਨਮ ਵਿਚ ਹਮ = ਮੈਂ ਤੁਮ੍ਰੇ = ਤੇਰਾ ਬ੍ਰਹਮਚਾਰੀ ਰੂਪ ਵਿਚ ਸੇਵਕ = ਦਾਸ ਬਣ ਕੇ ਤੇਰੇ ਨਾਲ ਮਿਲਣ ਵਾਸਤੇ ਉਪਾਸ਼ਨਾ ਕਰਦਾ ਸੀ **ਵਾ:** ਪਹਿਲੇ ਜਨਮ ਵਿਚ ਮੈਂ ਪ੍ਰੇਮਾ ਭਗਤੀ ਕਰਨ ਵਾਲਾ ਤੇਰਾ ਸੇਵਕ ਸੀ।

ਇਸ ਜਨਮ ਵਿਚ ਤੂੰ ਮੈਨੂੰ ਪ੍ਰਾਪਤ ਹੋਣਾ ਹੈ, ਇਸ ਕਰਕੇ ਅਬ = ਹੁਣ ਮੇਰੇ ਕੋਲੋਂ ਤਉ = ਤੇਰੀ ਪ੍ਰੇਮਾ ਭਗਤੀ ਕਰਨ ਵੱਲੋਂ ਮਿਟਿਆ = ਹਟਿਆ ਨ = ਨਹੀਂ ਜਾਈ = ਜਾਂਦਾ।

## ਤੇਰੇ ਦੁਆਰੈ, ਧੁਨਿ ਸਹਜ ਕੀ; ਮਾਥੈ ਮੇਰੇ ਦਗਾਈ ॥੨॥

ਤੇਰੇ ਸਤਸੰਗਤ ਰੂਪੀ ਦੁਆਰੈ = ਦਰ ਵਿਚ ਜੋ ਸਹਜ = ਸ਼ਾਂਤੀ ਕੀ = ਦੀ ਧੁਨਿ = ਧੁਨੀ ਉਚਾਰਨ ਹੋ ਰਹੀ ਹੈ, ਭਾਵ ਅੱਠੇ ਪਹਿਰ ਨਾਮ ਦਾ ਜਾਪ ਹੋ ਰਿਹਾ ਹੈ, ਉਹੋ ਧੁਨ ਦਾ ਮੇਰੇ ਅੰਤਹਕਰਣ ਰੂਪੀ ਮਾਥੈ = ਮੱਥੇ ਉੱਤੇ ਦਗਾਈ = ਚਿੰਨ੍ਹ ਲੱਗਿਆ ਹੋਇਆ ਹੈ **ਵਾ:** ਜਿਵੇਂ ਰਾਜੇ ਲੋਕ ਆਪਣੇ ਬਹਾਦਰ ਸੂਰਮਿਆਂ ਦੇ ਅਹੁਦੇਦਾਰੀ ਦੇ ਚਿੰਨ੍ਹ ਜਾਂ ਬਿੱਲੇ ਲਗਾ ਦਿੰਦੇ ਹਨ, ਇਸੇ ਤਰ੍ਹਾਂ ਮੇਰੇ ਅੰਤਹਕਰਣ ਰੂਪੀ ਮੱਥੇ ਉੱਤੇ ਨਾਮ ਜਪਣ ਰੂਪ ਚਿੰਨ੍ਹ ਲਗਾ ਦਿੱਤਾ ਹੈ, ਭਾਵ ਰਾਮ ਨਾਮ ਦੀ ਧੁਨੀ ਦੇ ਅੱਖਰ ਉੱਕਰੇ ਗਏ ਹਨ ॥੨॥

## ਦਾਗੇ ਹੋਹਿ, ਸੁ ਰਨ ਮਹਿ ਜੂਝਹਿ; ਬਿਨੁ ਦਾਗੇ ਭਗਿ ਜਾਈ ॥

ਜਿਨ੍ਹਾਂ ਦੇ ਹਿਰਦੇ ਵਿਚ ਨਾਮ ਰੂਪ ਦਾਗੇ = ਚਿੰਨ੍ਹ ਲੱਗੇ ਹੋਹਿ = ਹੋਏ ਹਨ, ਸੁ = ਉਹ ਕਾਮ ਕ੍ਰੋਧ ਦੁਸ਼ਮਣਾਂ ਨਾਲ ਰਨ = ਯੁੱਧ ਭੂਮੀ ਮਹਿ = ਵਿਚ ਜੂਝਹਿ = ਲੜਦੇ ਹਨ, ਭਾਵ ਆਸੁਰੀ ਸੰਪਦਾ ਨਾਲ ਜੰਗ ਕਰਕੇ ਦੈਵੀ ਸੰਪਦਾ ਦੀ ਜਿੱਤ ਕਰਾਉਂਦੇ ਹਨ ਅਤੇ ਜਿਹੜੇ ਨਾਮ ਰੂਪ ਚਿੰਨ੍ਹ ਤੋਂ ਬਗ਼ੈਰ ਹਨ, ਉਹ ਕਾਮ ਆਦਿ ਵਿਕਾਰਾਂ ਦੇ ਰਨ ਵਿੱਚੋਂ ਕਾਇਰ ਹੋ ਕੇ ਭਗਿ = ਦੌੜ ਜਾਈ = ਜਾਂਦੇ ਹਨ।

ਜਿਵੇਂ ਦੁਨਿਆਵੀ ਬਾਦਸ਼ਾਹ ਦੇ ਜੋ ਸੂਰਮੇ ਦਾਗੇ = ਚਿੰਨ੍ਹ ਵਾਲੇ ਹੁੰਦੇ ਹਨ, ਉਹ ਬਹਾਦਰੀ ਨਾਲ ਦੁਸ਼ਮਣਾਂ ਦੇ ਸਾਹਮਣੇ ਹੋ ਕੇ ਰਨਭੂਮੀ ਵਿਚ ਜੂਝਹਿ = ਲੜਦੇ ਹਨ ਅਤੇ ਸੂਰਮੇ ਚਿੰਨ੍ਹ ਤੋਂ ਦਾਗੇ = ਬਗ਼ੈਰ ਹੁੰਦੇ ਹਨ, ਉਹ ਰਨਭੂਮੀ ਵਿੱਚੋਂ ਕਾਇਰ ਹੋ ਕੇ ਭੱਜ ਜਾਂਦੇ ਹਨ।

ਇਸ ਪ੍ਰਕਾਰ ਜਿਹੜੇ ਗੁਰੂ ਰੂਪ ਸੱਚੇ ਪਾਤਸ਼ਾਹ ਦੇ ਗੁਰਮੁਖ ਰੂਪ ਸੂਰਮੇ ਵੈਰਾਗ ਬਿਬੇਕ ਜਾਂ ਪ੍ਰੇਮ ਰੂਪੀ ਚਿੰਨ੍ਹ ਦੇ ਸਮੇਤ ਹੁੰਦੇ ਹਨ, ਉਹ ਕਾਮ ਕ੍ਰੋਧ ਆਦਿ ਵਿਕਾਰਾਂ ਦੇ ਰਨ = ਯੁੱਧ ਵਿਚ ਲੜਦੇ ਹਨ ਭਾਵ ਆਸੁਰੀ ਸੰਪਦਾ ਨਾਲ ਜੰਗ ਕਰਕੇ ਦੈਵੀ ਸੰਪਦਾ ਦੀ ਜਿੱਤ ਕਰਾਉਂਦੇ ਹਨ ਅਤੇ ਜਿਹੜੇ ਵੈਰਾਗ ਬਿਬੇਕ ਜਾਂ ਪ੍ਰੇਮ ਰੂਪੀ ਚਿੰਨ੍ਹ ਤੋਂ ਬਗ਼ੈਰ ਹੁੰਦੇ ਹਨ, ਉਹ ਕਾਮ ਆਦਿਕਾਂ ਦੇ ਰਨ ਵਿੱਚੋਂ ਕਾਇਰ ਹੋ ਕੇ ਦੌੜ ਜਾਂਦੇ ਹਨ, ਭਾਵ ਵਿਕਾਰਾਂ ਦੇ ਅਧੀਨ ਹੋ ਜਾਂਦੇ ਹਨ।

## ਸਾਧੂ ਹੋਇ, ਸੁ ਭਗਤਿ ਪਛਾਨੈ; ਹਰਿ ਲਏ ਖਜਾਨੈ ਪਾਈ ॥੩॥

ਜਿਹੜੇ ਸਾਧੂ = ਸ੍ਰੇਸ਼ਟ ਜਨ ਹੋਇ = ਹੁੰਦੇ ਹਨ, ਸੁ = ਉਹ ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਕਰਨੀ ਪਛਾਨੈ = ਸਿਆਣਦੇ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਨੇ ਆਪ ਆਪਣੀ ਪ੍ਰਵਾਨਗੀ ਦੇ ਖਜਾਨੈ = ਭੰਡਾਰ ਵਿਚ ਪਾਈ = ਪਾ ਲਏ = ਲਿਆ ਹੈ **ਵਾ:** ਪਰਮੇਸ਼ਰ ਨੇ ਉਹ ਪਰਖ ਕਰਕੇ ਆਪਣੇ ਸਰੂਪ ਦੇ ਏਕਤਾ ਰੂਪੀ ਖ਼ਜ਼ਾਨੇ ਵਿਚ ਪਾ ਲਏ ਹਨ ॥੩॥

## ਕੋਠਰੇ ਮਹਿ ਕੋਠਰੀ; ਪਰਮ ਕੋਠੀ ਬੀਚਾਰਿ ॥

ਭਾਰਤ ਵਰਸ਼ ਰੂਪੀ ਕੋਠਰੇ = ਕੋਠੇ ਮਹਿ = ਵਿਚ ਮਨੁੱਖਾ ਦੇਹ ਰੂਪੀ ਕੋਠਰੀ = ਕੋਠੜੀ ਹੈ ਅਤੇ ਇਸ ਅੰਦਰ ਸਾਧਸੰਗਤ ਰੂਪੀ ਪਰਮ = ਵੱਡੀ ਕੋਠੀ = ਕੋਠੜੀ ਵਿਚ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਵੀਚਾਰ ਹੈ **ਵਾ:** ਗਿਆਨ ਹੈ।

**ਵਾ:** ਮਨੁੱਖਾ ਦੇਹ ਰੂਪੀ ਕੋਠੇ ਵਿਚ ਦਸਵੇਂ ਦੁਆਰ, ਬੁੱਧ ਰੂਪੀ ਕੋਠੀ ਹੈ ਅਤੇ ਇਸ ਵਿਚ ਸਰੂਪ ਦੀ ਵੀਚਾਰ ਵਾਲੀ ਬ੍ਰਹਮ ਵਿਦਿਆ ਰੂਪੀ ਪਰਮ ਕੋਠੀ ਹੈ।

**ਵਾ:** ਸਥੂਲ ਸਰੀਰ ਰੂਪੀ ਕੋਠੇ ਵਿਚ ਅੰਤਹਕਰਣ ਰੂਪੀ ਕੋਠਰੀ ਹੈ, ਇਸ ਵਿਚ ਵੱਡੀ ਆਤਮ ਵਸਤੂ ਰੂਪੀ ਕੋਠੀ ਹੈ, ਇਸ ਦੇ ਤਾਈਂ ਵੀਚਾਰਨਾ ਚਾਹੀਦਾ ਹੈ।

ਅੰਨਮਯ ਕੋਸ਼ ਰੂਪੀ ਕੋਠੇ ਵਿਚ ਮਨੋਮਯ, ਪ੍ਰਾਨਮਯ, ਵਗ੍ਯਾਨ ਮਯਕੋਸ਼ ਰੂਪ ਕੋਠੀ ਹੈ, ਪਰਮ ਕੋਠਰੀ ਰੂਪ ਅਨੰਦਮਯ ਕੋਸ਼ ਹੈ, ਉਸ ਵਿਚ ਆਤਮਾ ਦੀ ਵੀਚਾਰ ਨੂੰ ਵੀਚਾਰਨਾ ਚਾਹੀਦਾ ਹੈ।

## ਗੁਰਿ ਦੀਨੀ ਬਸਤੁ ਕਬੀਰ ਕਉ; ਲੇਵਹੁ ਬਸਤੁ ਸਮ੍ਹਾਰਿ ॥੪॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਮੈਨੂੰ ਕਬੀਰ ਕਉ = ਨੂੰ ਗੁਰਿ = ਸਤਿਗੁਰਾਂ ਨੇ ਭਗਤੀ, ਬ੍ਰਹਮ ਵਿਦਿਆ, ਬ੍ਰਹਮਾਨੰਦ ਰੂਪੀ ਬਸਤੁ = ਵਸਤੂ ਦੀਨੀ = ਦਿੱਤੀ ਹੈ ਅਤੇ ਇਹ ਵੀ ਹਦਾਇਤ ਦਿੱਤੀ ਹੈ ਕਿ ਇਸ ਬਸਤੁ = ਵਸਤੂ ਨੂੰ ਰਿਦੇ ਰੂਪੀ ਅਸਥਾਨ ਵਿਚ ਸਮ੍ਹਾਰਿ = ਸੰਭਾਲ ਕੇ ਰੱਖ ਲੇਵਹੁ = ਲੈਣਾ ਕਰ ॥੪॥

## ਕਬੀਰਿ ਦੀਈ ਸੰਸਾਰ ਕਉ; ਲੀਨੀ ਜਿਸੁ ਮਸਤਕਿ ਭਾਗੁ ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਮੈਂ ਇਸ ਭਗਤੀ, ਬ੍ਰਹਮ ਵਿੱਦਿਆ, ਬ੍ਰਹਮਾਨੰਦ ਰੂਪ ਵਸਤੂ ਦੁਆਰਾ ਕੈਵਲ ਮੋਖ ਦੀ ਪ੍ਰਾਪਤੀ ਕਰਕੇ ਸੰਸਾਰ ਕਉ = ਦੇ ਲਈ ਖੁੱਲ੍ਹੇ ਸਤਸੰਗਤ ਰੂਪੀ ਮੈਦਾਨ ਵਿਚ ਭਗਤੀ, ਬ੍ਰਹਮਾਨੰਦ ਰੂਪੀ ਵਸਤੂ ਰੱਖ ਦੀਈ = ਦਿੱਤੀ ਹੈ, ਪਰ ਜਿਸ ਦੇ ਮਸਤਕਿ = ਮੱਥੇ ਉੱਤੇ ਸ੍ਰੇਸ਼ਟ ਭਾਗੁ = ਕਰਮ ਲਿਖਿਆ ਹੋਇਆ ਹੈ, ਉਸ ਨੇ ਹੀ ਪਰਮੇਸ਼ਰ ਦੀ ਭਾਉ ਭਗਤੀ ਕਰਨ ਦੀ ਗੁਰਾਂ ਦੇ ਪਾਸੋਂ ਦਾਤ ਲੀਨੀ = ਲੈਣਾ ਕੀਤੀ ਹੈ।

## ਅੰਮ੍ਰਿਤ ਰਸੁ ਜਿਨਿ ਪਾਇਆ; ਥਿਰੁ ਤਾ ਕਾ ਸੋਹਾਗੁ ॥੫॥੪॥

ਜਿਨਿ = ਜਿਸ ਨੇ ਗੁਰਾਂ ਪਾਸੋਂ ਨਾਮ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਪਾਇਆ = ਪਾਉਣਾ ਕੀਤਾ ਹੈ, ਤਾ = ਉਸ ਕਾ = ਦਾ ਸੋਹਾਗੁ ਸਦਾ ਥਿਰੁ = ਇਸਥਿਤ ਰਹਿਣ ਵਾਲਾ ਹੈ, ਭਾਵ ਉਸ ਦਾ ਅਨੰਦ ਕਦੇ ਵੀ ਨਾਸ਼ ਨਹੀਂ ਹੁੰਦਾ ॥੫॥੪॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਕੋਲ ਇਕ ਵਾਰੀ ਇਕ ਹੰਕਾਰੀ ਬ੍ਰਾਹਮਣ ਆ ਕੇ ਕਹਿਣ ਲੱਗਾ ਕਿ ਮੈਂ ਗਾਇਤਰੀ ਆਦਿ ਦਾ ਪਾਠ ਕਰਦਾ ਹਾਂ, ਤੂੰ ਗਾਇਤਰੀ ਆਦਿ ਦੇ ਪਾਠ ਨੂੰ ਨਾ ਪੜ੍ਹਨ ਵਾਲਾ ਇਕ ਅਨਪੜ੍ਹ ਹੈਂ, ਇਸ ਲਈ ਮੈਂ ਵੱਡਾ ਵਿਦਵਾਨ ਹਾਂ ਤੇ ਤੂੰ ਇਕ ਅਨਪੜ੍ਹ ਹੈਂ, ਭਾਵ ਮੈਂ ਵੱਡਾ ਹਾਂ ਤੂੰ ਵੱਡਾ ਨਹੀਂ ਹੈਂ, ਇਸ ਲਈ ਤੇਰਾ ਧਰਮ ਨਹੀਂ ਹੈ ਕਿ ਤੂੰ ਲੋਕਾਂ ਨੂੰ ਉਪਦੇਸ਼ ਦੇਵੇਂ, ਇਹ ਸੁਣ ਕੇ ਭਗਤ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ; ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥

ਜਿਹ = ਜਿਸ ਈਸ਼ਰ ਦੇ ਮੁਖ = ਮੂੰਹੋਂ ਬੇਦ ਤੇ ਗਾਇਤ੍ਰੀ ਮੰਤ੍ਰ ਨਿਕਸੈ = ਨਿਕਲਿਆ ਸੀ, ਹੇ ਬ੍ਰਹਮਣ ! ਸੋ = ਉਸ ਨੂੰ ਤੂੰ ਕਿਉ = ਕਿਸ ਲਈ ਬਿਸਰੁ = ਭੁੱਲਣਾ ਕਰੈ = ਕਰਦਾ ਹੈਂ।

**ਅਥਵਾ** ਜਿਸ ਪਰਮੇਸ਼ਰ ਦੀ ਚੇਤਨ ਸੱਤਾ ਨਾਲ ਤੇਰੇ ਮੁਖੋਂ ਵੇਦਾਂ ਤੇ ਗਾਇਤ੍ਰੀ ਮੰਤ੍ਰ ਦਾ ਪਾਠ ਨਿਕਲਦਾ ਹੈ, ਹੇ ਬ੍ਰਾਹਮਣ ! ਤੂੰ ਉਸ ਪਰਮੇਸ਼ਰ ਨੂੰ ਕਿਸ ਲਈ ਭੁੱਲਣਾ ਕਰਦਾ ਹੈਂ।

**ਅਥਵਾ** ਹੇ ਬ੍ਰਾਹਮਣ ! ਤੂੰ ਉਸ ਪਰਮੇਸ਼ਰ ਨੂੰ ਕਿਉਂ ਭੁੱਲਣਾ ਕਰਦਾ ਹੈਂ, ਜਿਸ ਪਰਮੇਸ਼ਰ ਨੂੰ ਈਸ਼ਰ ਦੇ ਮੁਖੋਂ, ਬ੍ਰਹਮਾ ਦੇ ਮੁਖੋਂ ਨਿਕਲੇ ਵੇਦ ਸ਼ਾਸਤ੍ਰ ਤੇ ਗਾਇਤ੍ਰੀ ਮੰਤ੍ਰ ਆਦਿ ਨੇਤ ਨੇਤ ਕਹਿੰਦੇ ਹਨ, ਭਾਵ ਜਿਸ ਪਰਮੇਸ਼ਰ ਦਾ ਜਸ ਕਰਦੇ ਹਨ।

**ਅਥਵਾ** ਜਿਸ ਬ੍ਰਹਮ ਦੇ ਤਾਈਂ ਗਾਇਤ੍ਰੀ ਕਥਨ ਕਰਦੀ ਹੈ ਕਿ ਸਾਰਿਆਂ ਸੂਰਜ ਆਦਿ ਦਾ ਅਭਿਮਾਨੀ

ਬ੍ਰਹਮ ਹੈ ਅਤੇ ਜਿਸ ਬ੍ਰਹਮ ਦੇ ਤਾਈਂ ਬੇਦ, ਤ੍ਰਿਗੁਣ ਵਿਸ਼ਿਆਂ ਭਾਵ ਕਰਮ ਕਾਂਡ ਮਨ ਦੀ ਸ਼ੁੱਧੀ ਲਈ, ਉਪਾਸ਼ਨਾ ਚੰਚਲਤਾ ਗਵਾਉਣ ਲਈ, ਗਿਆਨ ਸਰੂਪ ਦੇ ਨਿਸਚੇ ਲਈ ਆਦਿ ਕਥਨ ਕਰਦੇ ਹਨ, ਹੇ ਬ੍ਰਾਹਮਣ ! ਤੂੰ ਉਸ ਨੂੰ ਕਿਉਂ ਭੁੱਲਣਾ ਕਰਦਾ ਹੈਂ।

## ਜਾ ਕੈ ਪਾਇ, ਜਗਤੁ ਸਭੁ ਲਾਗੈ; ਸੋ ਕਿਉ ਪੰਡਿਤੁ, ਹਰਿ ਨ ਕਹੈ ॥੧॥

ਹੇ ਬ੍ਰਾਹਮਣ ! ਜਾ = ਜਿਸ ਪਰਮੇਸ਼ਰ ਕੈ = ਦੇ ਪਾਇ = ਚਰਨੀਂ ਸਭੁ = ਸਾਰਾ ਜਗਤੁ = ਸੰਸਾਰ ਲਾਗੈ = ਲੱਗਦਾ ਹੈ **ਵਾ:** ਜਿਸ ਪਰਮੇਸ਼ਰ ਦੀ ਕਿਰਪਾ ਸਦਕਾ ਤੁਹਾਨੂੰ ਪੂਜਨੀਕ ਬ੍ਰਾਹਮਣ ਜਾਣ ਕੇ ਸਾਰਾ ਜਗਤ ਚਰਨੀਂ ਲੱਗਦਾ ਹੈ, ਤੂੰ ਆਪਣੇ ਆਪ ਨੂੰ ਪੰਡਿਤੁ = ਵਿਦਵਾਨ ਕਹਾ ਕੇ ਉਸ ਪਰਮੇਸ਼ਰ ਦੇ ਨਾਮ ਨੂੰ ਕਿਉਂ ਨ = ਨਹੀਂ ਕਹੈ = ਕਥਨ, ਜਪਣਾ ਕਰਦਾ ॥੧॥

## ਕਾਹੇ ਮੇਰੇ ਬਾਮ੍ਨ; ਹਰਿ ਨ ਕਹਹਿ ॥

ਹੇ ਬ੍ਰਾਹਮਣ ! ਤੂੰ ਮੇਰੇ ਨਾਲ ਕਾਹੇ = ਕਿਸ ਵਾਸਤੇ ਝਗੜਾ ਕਰਦਾ ਹੈਂ, ਤੂੰ ਹਰਿ = ਪਰਮੇਸ਼ਰ ਦੇ ਨਾਮ ਨੂੰ ਕਹਹਿ = ਕਥਨ ਕਿਉਂ ਨ = ਨਹੀਂ ਕਰਦਾ **ਵਾ:** ਹੇ ਬਾਮ੍ਨ = ਟੇਢੇ ਮਨ ਵਾਲੇ ਬ੍ਰਾਹਮਣ ! ਤੂੰ ਮੇਰੇ ਪਰਮੇਸ਼ਰ ਦੇ ਨਾਮ ਨੂੰ ਕਿਸ ਲਈ ਨਹੀਂ ਕਹਹਿ = ਕਹਿੰਦਾ, ਸਿਮਰਦਾ।

## ਰਾਮੁ ਨ ਬੋਲਹਿ ਪਾਡੇ; ਦੋਜਕੁ ਭਰਹਿ ॥੧॥ਰਹਾਉ॥

ਹੇ ਬੁੱਧੀਵਾਨ ਕਹਾਉਣ ਵਾਲੇ ਪਾਡੇ = ਪੰਡਿਤ ! ਤੂੰ ਰਾਮੁ = ਪਰਮੇਸ਼ਰ ਦਾ ਨਾਮ ਨ = ਨਹੀਂ ਬੋਲਹਿ = ਬੋਲਦਾ, ਭਾਵ ਜਪਣਾ ਕਰਦਾ, ਇਸ ਲਈ ਤੂੰ ਜਾ ਕੇ ਦੋਜਕੁ = ਨਰਕ ਹੀ ਭਰਹਿ = ਭਰੇਂਗਾ, ਭਾਵ ਹੰਕਾਰ ਦੇ ਸਹਿਤ ਕੀਤੇ ਕਰਮਾਂ ਕਾਰਨ ਨਰਕਾਂ ਵਿਚ ਤੈਨੂੰ ਦੁਖ ਭੋਗਣਾ ਪਵੇਗਾ ॥੧॥ਰਹਾਉ॥

## ਆਪਨ ਊਚ, ਨੀਚ ਘਰਿ ਭੋਜਨੁ; ਹਠੇ ਕਰਮ ਕਰਿ ਉਦਰੁ ਭਰਹਿ ॥

ਹੇ ਪੰਡਿਤ ! ਤੂੰ ਆਪਨ = ਆਪਣੇ ਆਪ ਨੂੰ ਊਚ = ਸ੍ਰੇਸ਼ਟ, ਉੱਚੀ ਕੁਲ ਵਾਲਾ ਮੰਨਦਾ ਹੈਂ ਤੇ ਭੋਜਨ ਨੀਚ = ਨੀਵੀਂ ਜਾਤੀ ਵਾਲਿਆਂ ਦੇ ਘਰ ਵਿਚ ਕਰਦਾ ਹੈਂ ਤੇ ਪ੍ਰੇਮ ਤੋਂ ਬਗ਼ੈਰ ਲੋਕ ਦਿਖਾਵੇ ਲਈ ਹਠੇ = ਜ਼ਿੱਦ ਵਾਲੇ ਕਰਮ ਕਰਿ = ਕਰਕੇ ਆਪਣਾ ਉਦਰੁ = ਪੇਟ ਭਰਹਿ = ਭਰਦਾ ਹੈਂ।

## ਚਉਦਸ ਅਮਾਵਸ, ਰਚਿ ਰਚਿ ਮਾਂਗਹਿ; ਕਰ ਦੀਪਕੁ ਲੈ, ਕੂਪਿ ਪਰਹਿ ॥੨॥

ਚਉਦਸੁ = ਚਉਦਹਿ ਤੇ ਅਮਾਵਸ = ਮੱਸਿਆ ਆਦਿ ਤਿੱਥਾਂ ਨੂੰ ਰਚਿ ਰਚਿ = ਰਚਾ ਰਚਾ ਕੇ ਤੂੰ ਲੋਕਾਂ ਕੋਲੋਂ ਦਾਨ ਮਾਂਗਹਿ = ਮੰਗਦਾ ਹੈਂ **ਵਾ:** ਚੌਦਸ ਤੇ ਮੱਸਿਆ ਵਾਲੇ ਦਿਨ ਰਚਿ ਰਚਿ = ਤਦਾਕਾਰ ਹੋ ਕੇ ਦਾਨ ਮੰਗਦਾ ਹੈਂ ਤੇ ਤੂੰ ਮਨ ਰੂਪੀ ਕਰ = ਹੱਥ ਵਿਚ ਸ਼ਾਸਤ੍ਰ ਗਿਆਨ ਰੂਪੀ ਦੀਪਕੁ = ਦੀਵਾ ਲੈ ਕੇ ਸੰਸਾਰ ਰੂਪੀ ਕੂਪ = ਖੂਹ ਵਿਚ ਪਰਹਿ = ਪੈ ਰਿਹਾ ਹੈਂ ॥੨॥

## ਤੂੰ ਬ੍ਰਹਮਨੁ, ਮੈ ਕਾਸੀਕ ਜੁਲਹਾ; ਮੁਹਿ ਤੋਹਿ ਬਰਾਬਰੀ, ਕੈਸੇ ਕੈ ਬਨਹਿ ॥

ਤੂੰ ਆਪਣੇ ਆਪ ਨੂੰ ਉੱਚੀ ਕੁਲ ਵਾਲਾ ਬ੍ਰਾਹਮਣ ਮੰਨਦਾ ਹੈਂ ਤੇ ਮੈਂ ਕਾਸੀਕ = ਕਾਂਸ਼ੀ ਵਿਚ ਰਹਿਣ ਵਾਲਾ ਇਕ ਗ਼ਰੀਬ ਜੁਲਹਾ = ਜੁਲਾਹਾ ਹਾਂ **ਵਾ:** ਤੂੰ ਬ੍ਰਾਹਮਣ ਮੰਗ ਕੇ ਖਾਣ ਵਾਲਾ ਹੈਂ ਤੇ ਮੈਂ ਕਾਂਸ਼ੀ ਦਾ ਜੁਲਾਹਾ ਦਸੇ ਨੌਹਾਂ ਦੀ ਕਿਰਤ ਕਮਾਈ ਕਰਕੇ ਭੋਜਨ ਖਾਣ ਵਾਲਾ ਹਾਂ, ਇਸ ਕਰਕੇ ਮੁਹਿ = ਮੇਰੀ ਤੇ ਤੋਹਿ = ਤੇਰੀ ਬਰਾਬਰੀ = ਸਮਾਨਤਾ ਕੈਸੇ = ਕਿਸ ਤਰ੍ਹਾਂ ਕੈ = ਕਰਕੇ ਬਨਹਿ = ਬਣ ਸਕਦੀ ਹੈ।

**ਅਥਵਾ** ਤੂੰ ਬ੍ਰਹਮਨ = ਟੇਢੇ ਮਨ ਵਾਲਾ ਹੈਂ ਤੇ ਮੈਂ ਕਾਸੀਕ = ਪ੍ਰਕਾਸ਼ ਰੂਪ ਜੋ ਲਾਹਾ ਲੈਣ ਵਾਲਾ ਆਤਮ ਪਦ ਹੈ, ਉਸ ਨੂੰ ਜਾਣਿਆ ਹੈ, ਭਾਵ ਤੂੰ ਟੇਢਤਾਈ ਵਾਲੀਆਂ, ਹੰਕਾਰ ਵਾਲੀਆਂ ਗੱਲਾਂ ਕਰਕੇ ਸੰਸਾਰ-ਸਮੁੰਦ੍ਰ ਵਿਚ ਡੁੱਬਣ ਵਾਲਾ ਹੈਂ ਤੇ ਮੈਂ ਆਤਮ ਪਦ ਦਾ ਲਾਹਾ ਲੈ ਕੇ ਸੰਸਾਰ-ਸਮੁੰਦ੍ਰ ਤੋਂ ਤਰਨ ਵਾਲਾ ਹਾਂ, ਇਸ ਕਰਕੇ ਮੇਰੀ ਤੇਰੀ ਬਹਾਦਰੀ ਕਿਸ ਤਰ੍ਹਾਂ ਕਰਕੇ ਬਣ ਸਕਦੀ ਹੈ, ਭਾਵ ਨਹੀਂ ਬਣ ਸਕਦੀ, ਕਿਉਂਕਿ :

## ਹਮਰੇ ਰਾਮ ਨਾਮ ਕਹਿ ਉਬਰੇ; ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥੩॥੫॥

ਹਮਰੇ = ਸਾਡੇ ਸਾਥੀ ਰਾਮ = ਪਰਮੇਸ਼ਰ ਦਾ ਨਾਮ ਮੁਖ ਦੁਆਰਾ ਕਹਿ = ਆਖ ਕੇ ਸੰਸਾਰ-ਸਮੁੰਦ੍ਰ ਵਿਚ ਡੁੱਬਣ ਤੋਂ ਉਬਰੇ = ਬਚੇ ਹਨ ਅਤੇ ਹੇ ਪਾਂਡੇ = ਪੰਡਿਤ ! ਤੁਹਾਡੇ ਸੰਗੀ ਬੇਦਾਂ ਵਿਚ ਦੱਸੇ ਕਰਮ ਕਾਂਡਾਂ ਦੇ ਭਰੋਸੇ = ਵਿਸ਼ਵਾਸ ਵਿਚ ਲੱਗ ਕੇ ਸੰਸਾਰ-ਸਮੁੰਦ੍ਰ ਅੰਦਰ ਡੂਬਿ = ਡੁੱਬ ਕੇ ਮਰਹਿ = ਮਰ ਰਹੇ ਹਨ ॥੩॥੫॥ ਜੈਸਾ ਕਿ :

**ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ ॥** *(ਅੰਗ ੧੩੭੭)*

ਅਗਲਾ ਸ਼ਬਦ ਭਗਤ ਕਬੀਰ ਜੀ ਸੰਸਾਰ ਨੂੰ ਬ੍ਰਿਛ ਰੂਪ ਦੇ ਅਲੰਕਾਰ ਦੁਆਰਾ ਕਥਨ ਕਰਦਿਆਂ ਪਰਮ ਪਵਿੱਤਰ ਉਪਦੇਸ਼ ਦਿੰਦੇ ਹਨ।

## ਤਰਵਰੁ ਏਕੁ, ਅਨੰਤ ਡਾਰ ਸਾਖਾ; ਪੁਹਪ ਪਤ੍ਰ ਰਸ ਭਰੀਆ ॥

ਸੰਸਾਰ ਰੂਪ ਇਕ ਤਰਵਰੁ = ਬ੍ਰਿਛ ਹੈ **ਵਾ:** (ਤਰ + ਵਰੁ) ਬ੍ਰਿਛਾਂ ਵਿੱਚੋਂ ਇਕ ਵਰ = ਸ੍ਰੇਸ਼ਟ ਬ੍ਰਿਛ ਹੈ, ਅਨੰਤ = ਬੇਅੰਤ ਪਰਮੇਸ਼ਰ ਸੰਸਾਰ ਰੂਪੀ ਬ੍ਰਿਛ ਦਾ ਮੁੱਢ ਰੂਪ ਹੈ, ਤਿੰਨ ਗੁਣ ਡਾਰ = ਡਾਲੀਆਂ ਦੀ ਨਿਆਈਂ ਹਨ, ਬ੍ਰਹਮਾ ਵਿਸ਼ਨੂੰ ਸ਼ਿਵਜੀ ਇਹ ਤਿੰਨੇ ਦੇਵਤੇ ਸਾਖਾ = ਸ਼ਾਖ਼ਾਵਾਂ ਹਨ ਅਤੇ ਪੁਹਪ = ਫੁੱਲਾਂ ਦੀ ਨਿਆਈਂ ਬਾਕੀ ਹੋਰ ਸਾਰੇ ਦੇਵਤੇ ਹਨ ਤੇ ਪਤ੍ਰ = ਪੱਤਰਿਆਂ ਦੀ ਨਿਆਈਂ ਜੀਵ ਹਨ ਜਾਂ ਫੁੱਲਾਂ ਦੀ ਨਿਆਈਂ ਕਰਮ ਤੇ ਪੱਤਰਿਆਂ ਦੀ ਨਿਆਈਂ ਉੱਤਮ, ਮੱਧਮ, ਕਨਿਸ਼ਟ ਜੀਵ ਹਨ, ਇਉਂ ਟਾਹਣੀਆਂ ਸ਼ਾਖ਼ਾਵਾਂ ਆਦਿ ਸਭ ਪਰਮੇਸ਼ਰ ਦੀ ਚੇਤਨ ਸੱਤਾ ਰੂਪੀ ਰਸ ਨਾਲ ਭਰੀਆਂ ਹੋਈਆਂ ਹਨ।

**ਅਥਵਾ** ਇਕ ਬੇਅੰਤ ਪਰਮੇਸ਼ਰ ਹੀ ਬ੍ਰਿਛ ਰੂਪ ਹੈ, ਵੱਡੇ ਤਿੰਨ ਦੇਵਤੇ ਭਾਰੀ ਡਾਰ = ਟਾਹਣੇ ਹਨ ਤੇ ਬਾਕੀ ਸਾਰੇ ਦੇਵਤੇ ਸਾਖਾ = ਟਾਹਣੀਆਂ ਰੂਪ ਹਨ, ਸੂਖਮ ਸਥੂਲ ਆਦਿ ਸਾਰੇ ਜੀਵ ਫੁੱਲ ਤੇ ਪੱਤਰੇ ਹਨ **ਵਾ:** ਕਰਮਾਂ ਰੂਪੀ ਫੁੱਲ, ਜੀਵਾਂ ਰੂਪੀ ਪੱਤਰੇ ਤੇ ਗਿਆਨ ਰੂਪੀ ਫਲ ਹਨ, ਇਹ ਸਾਰੇ ਚੇਤਨ ਸੱਤਾ ਰੂਪ ਰਸ ਕਰਕੇ ਭਰੇ ਹੋਏ ਹਨ।

## ਇਹ ਅੰਮ੍ਰਿਤ ਕੀ ਬਾੜੀ ਹੈ ਰੇ; ਤਿਨਿ ਹਰਿ ਪੂਰੈ ਕਰੀਆ ॥੧॥

ਰੇ = ਹੇ ਭਾਈ ! ਤੱਤ ਬੇਤਿਆਂ ਦੀ ਦ੍ਰਿਸ਼ਟੀ ਵਿਚ ਇਹ ਅੰਮ੍ਰਿਤ ਰੂਪ ਪਰਮੇਸ਼ਰ ਕੀ = ਦੀ ਪ੍ਰਾਪਤੀ ਕਰਾਉਣ ਵਾਲੀ ਸੋਹਣੀ ਬਾੜੀ = ਬਗ਼ੀਚੀ ਬਣੀ ਹੋਈ ਹੈ, ਕਿਉਂਕਿ ਇਹ ਸ੍ਰਿਸ਼ਟੀ ਤਿਨਿ = ਉਸ ਪੂਰੈ = ਪੂਰਨ ਹਰਿ = ਪਰਮੇਸ਼ਰ ਨੇ ਆਪ ਰਚਨਾ ਕਰੀਆ = ਕੀਤੀ ਹੈ ॥੧॥

## ਜਾਨੀ ਜਾਨੀ ਰੇ; ਰਾਜਾ ਰਾਮ ਕੀ ਕਹਾਨੀ ॥

ਰੇ = ਹੇ ਭਾਈ ! ਜੋ ਜਾਨੀ = ਪਿਆਰਾ ਜਾਨੀ = ਜਾਨਣੇ ਯੋਗ ਪਰਮੇਸ਼ਰ ਹੈ, ਮੈਂ ਉਸ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਕੀ = ਦੀ ਪ੍ਰਾਪਤੀ ਰੂਪ ਕਹਾਨੀ = ਕਥਾ ਜਾਨਣਾ ਕੀਤੀ ਹੈ।

## ਅੰਤਰਿ ਜੋਤਿ, ਰਾਮ ਪਰਗਾਸਾ; ਗੁਰਮੁਖਿ ਬਿਰਲੈ ਜਾਨੀ ॥੧॥ਰਹਾਉ॥

ਉਸ ਜੋਤਿ = ਜੋਤੀ ਸਰੂਪ ਰਾਮ = ਪਰਮੇਸ਼ਰ ਦਾ ਹੀ ਸਾਰਿਆਂ ਦੇ ਹਿਰਦੇ ਅੰਤਰਿ = ਵਿਚ ਗਿਆਨ

ਰੂਪੀ ਪਰਗਾਸਾ = ਪ੍ਰਕਾਸ਼ ਹੈ, ਪਰ ਇਹ ਗੱਲ ਗੁਰਾਂ ਦੁਆਰਾ ਕਿਸੇ ਬਿਰਲੈ = ਟਾਵੇਂ ਗੁਰਮੁਖ ਨੇ ਹੀ ਜਾਨੀ = ਜਾਨਣਾ ਕੀਤੀ ਹੈ ॥੧॥ਰਹਾਉ॥

## ਭਵਰੁ ਏਕੁ, ਪੁਹਪ ਰਸ ਬੀਧਾ; ਬਾਰਹ ਲੇ ਉਰ ਧਰਿਆ ॥

ਉਹ ਏਕੁ = ਇਕ ਜੋਗੀ ਜਨ ਰੂਪ ਭਵਰੁ = ਭੌਰਾ ਵੇਦਾਂ ਸ਼ਾਸਤ੍ਰਾਂ ਰੂਪੀ ਪੁਹਪ = ਫੁੱਲ ਦੇ ਸਿਧਾਂਤ ਰੂਪੀ ਰਸ ਵਿਚ ਬੀਧਾ = ਮਿਲਿਆ ਹੋਇਆ ਹੈ **ਵਾ:** ਜਿਸ ਜੋਗੀ ਜਨ ਨੇ ਬਾਰ੍ਹਾਂ ਅੱਖਰਾਂ (ਓਅੰ ਨਮੋ ਭਗਵਤੇ ਵਾਸਦੇਵਾ) ਮੰਤ੍ਰ ਲੈ ਕੇ ਉਰ = ਹਿਰਦੇ ਦੇ ਵਿਚ ਧਾਰਿਆ ਹੈ।

## ਸੋਰਹ ਮਧੇ, ਪਵਨੁ ਝਕੋਰਿਆ; ਆਕਾਸੇ ਫਰੁ ਫਰਿਆ ॥੨॥

***ਪਹਿਲਾ ਅਰਥ :*** ਜਿਸ ਜੋਗੀ ਜਨ ਨੇ ਸੋਰਹ = ਸੋਲ੍ਹਾਂ ਅੱਖਰਾਂ ਵਾਲੇ ਮੰਤ੍ਰ[1] ਮਧੇ = ਵਿਚ ਆਪਣੇ ਪਵਨੁ = ਪੌਣ, ਸੁਆਸਾਂ ਨੂੰ ਝਕੋਰਿਆ = ਝਕੋਲਨਾ, ਮੇਲਣਾ ਕੀਤਾ ਹੈ **ਵਾ:** ਸੋਲ੍ਹਾਂ ਦਲਾਂ ਵਾਲੇ ਰਿਦੇ ਰੂਪੀ ਕਮਲ ਵਿਚ ਅਨਾਹਤ ਚੱਕਰ ਦੁਆਰਾ ਸੁਆਸਾਂ ਨੂੰ ਝਕੋਲਨਾ ਕੀਤਾ ਹੈ, ਉਸ ਜੋਗੀ ਜਨ ਦੇ ਆਕਾਸੇ = ਦਸਮੇਂ ਦੁਆਰ ਵਿਚ ਜੋਗਾਨੰਦ ਰੂਪੀ ਫਰੁ = ਫਲ ਫਰਿਆ = ਫਲਿਆ ਹੈ, ਭਾਵ ਇਸ ਪ੍ਰਕਾਰ ਜੋਗੀ ਜਨ ਜੋਗਾਨੰਦ ਦੇ ਰਸ ਤਾਈਂ ਮਾਨਣਾ ਕੀਤਾ ਹੈ ॥੨॥

***ਦੂਸਰਾ ਅਰਥ :*** ਉਹ ਇਕ ਜੋਗੀ ਜਨ ਰੂਪ ਭੌਰਾ ਵੇਦਾਂ ਸ਼ਾਸਤ੍ਰਾਂ ਰੂਪੀ ਫਲ ਦੇ ਸਿਧਾਂਤ ਰਸ ਵਿਚ ਮਿਲਿਆ ਹੋਇਆ ਹੈ, ਜਿਸ ਨੇ ਬਾਰ੍ਹਾਂ ਪੰਖਣੀਆਂ ਵਾਲੇ ਰਿਦੇ ਰੂਪੀ ਥਾਂ ਵਿਚ ਗੁਰਾਂ ਤੋਂ ਉਪਦੇਸ਼ ਲੈ ਕੇ ਨਾਮ ਧਰਿਆ ਹੈ।

ਫੇਰ ਸੋਲ੍ਹਾਂ ਪੰਖਣੀਆਂ ਵਾਲੇ ਦਸਮ ਦੁਆਰ ਵਿਚ ਸੁਆਸਾਂ ਨੂੰ ਝਕੋਲਣਾ, ਚਾੜ੍ਹਨਾ ਕੀਤਾ ਹੈ, ਇਸੇ ਕਰਕੇ ਉਸ ਨੂੰ ਚਿਦਾਕਾਸ਼ ਰੂਪੀ ਫਲ ਫਲਿਆ, ਪ੍ਰਾਪਤ ਹੋਇਆ ਹੈ ॥੨॥

## ਸਹਜ ਸੁੰਨਿ, ਇਕੁ ਬਿਰਵਾ ਉਪਜਿਆ; ਧਰਤੀ ਜਲਹਰੁ ਸੋਖਿਆ ॥

(ਦੂਸਰਾ ਪਾਠ 'ਜਲ ਹਰੁ' ਵੱਖਰਾ ਹੈ)

ਜਿਹੜਾ ਜੋਗੀ ਜਨ ਸਹਜ = ਸ਼ਾਂਤੀ ਦੇ ਨਾਲ ਸੁੰਨਿ = ਅਫੁਰ ਅਵਸਥਾ ਭਾਵ ਦਸਮੇਂ ਦੁਆਰ ਵਿਚ ਟਿਕਿਆ ਹੋਇਆ ਹੈ, ਉਸ ਨੂੰ ਇਕ ਚੇਤਨ ਦੀ ਲਾਟ ਦਾ ਪ੍ਰਕਾਸ਼ ਰੂਪ ਬਿਰਵਾ = ਬੂਟਾ ਉਪਜਿਆ = ਪੈਦਾ ਹੋਇਆ ਹੈ ਅਤੇ ਉਸ ਦੀ ਬੁੱਧ ਰੂਪ ਧਰਤੀ ਵਿੱਚੋਂ ਪਦਾਰਥਾਂ ਰੂਪੀ ਜਲਹਰੁ = ਪਾਣੀ ਵੀ ਸੋਖਿਆ = ਸੁਕਾ ਦਿੱਤਾ ਹੈ।

**ਵਾ:** ਜਿਹੜੀ ਉਸ ਦੀ ਬੁੱਧ ਰੂਪੀ ਧਰਤੀ ਵਿਚ ਪਦਾਰਥਾਂ ਰੂਪੀ ਜਲ ਦੀ ਵਾਸ਼ਨਾ ਸੀ, ਉਸ ਨੂੰ ਹਰੁ = ਨਾਸ਼ ਕਰ ਦਿੱਤਾ ਹੈ, ਜੋਗੀ ਜਨ ਦੇ ਹਿਰਦੇ ਅੰਦਰੋਂ ਰਿੱਧੀਆਂ ਸਿੱਧੀਆਂ ਦੀ ਵਾਸ਼ਨਾ ਰੂਪੀ ਪਾਣੀ ਨੂੰ ਵੀ ਸੋਖ ਦਿੱਤਾ ਹੈ।

## ਕਹਿ ਕਬੀਰ, ਹਉ ਤਾ ਕਾ ਸੇਵਕੁ;
## ਜਿਨਿ ਇਹੁ ਬਿਰਵਾ ਦੇਖਿਆ ॥੩॥੬॥

ਭਗਤ ਕਬੀਰ ਜੀ ਕਹਿ = ਕਥਨ ਕਰਦੇ ਹਨ ਕਿ ਹਉ = ਮੈਂ ਤਾ = ਉਸ ਗੁਰੂ ਕਾ = ਦਾ ਸੇਵਕੁ = ਦਾਸ ਹਾਂ, ਜਿਨਿ = ਜਿਸ ਨੇ ਇਹ ਵੈਰਾਟ ਰੂਪੀ ਬਿਰਵਾ = ਬੂਟਾ ਦੇਖਿਆ = ਦੇਖਣਾ ਕੀਤਾ ਹੈ ॥੩॥੬॥

---

੧. ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ।
ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ।

## ਦੂਸਰਾ ਅਰਥ :

***ਪ੍ਰਸ਼ਨ :*** *ਵੈਰਾਟ ਰੂਪੀ ਬਿਰਵਾ ਕਿਵੇਂ ਬਣਦਾ ਹੈ ਜਾਂ ਕੈਸਾ ਹੈ ?*
***ਉੱਤਰ :***

**ਤਰਵਰੁ ਏਕੁ, ਅਨੰਤ ਡਾਰ ਸਾਖਾ; ਪੁਹਪ ਪਤ੍ਰ ਰਸ ਭਰੀਆ ॥**

ਇਸ ਪ੍ਰਕਾਰ ਦਾ ਤਰਵਰੁ = (ਤਰ + ਵਰੁ) ਇਕ ਵਰੁ = ਸ੍ਰੇਸ਼ਟ ਤਰ = ਬ੍ਰਿਛ ਬਣਿਆ ਹੋਇਆ ਹੈ, ਬ੍ਰਹਮ ਧਰਤੀ ਦੀ ਨਿਆਈਂ ਹੈ, ਈਸ਼ਰ ਬੀਜ ਦੀ ਨਿਆਈਂ ਹੈ, ਹਿਰਨ ਗਰਭ ਅੰਕੁਰ ਦੀ ਨਿਆਈਂ ਹੈ ਤੇ ਵੈਰਾਟ ਮੂਲ ਦੀ ਨਿਆਈਂ ਹੈ, ਬ੍ਰਹਮਾ ਵਿਸ਼ਨੂੰ ਸ਼ਿਵਜੀ ਟਾਹਣੇ ਰੂਪ ਹਨ, ਬਾਕੀ ਅਨੰਤ ਦੇਵਤੇ ਸਾਖਾ = ਟਾਹਣੀਆਂ ਰੂਪ ਹਨ।

**ਵਾ:** ਬ੍ਰਹਮ ਰੂਪ ਇਕ ਬ੍ਰਿਛ ਹੈ, ਅਨੰਤ ਈਸ਼ਰ ਡਾਰ = ਟਾਹਣੇ ਰੂਪ ਹਨ, ਤਿੰਨੇ ਗੁਣ ਛੋਟੀਆਂ ਸਾਖਾ = ਟਾਹਣੀਆਂ ਹਨ, ਉਪਾਸ਼ਨਾ ਰੂਪ ਫੁੱਲ ਹਨ, ਕਰਮਾਂ ਰੂਪੀ ਪੱਤਰੇ ਹਨ, ਜੋ ਗਿਆਨ ਰੂਪੀ ਰਸ ਨਾਲ ਭਰੇ ਹੋਏ ਹਨ **ਅਥਵਾ** ਜਿਨ੍ਹਾਂ ਗਿਆਨਵਾਨਾਂ ਨੇ ਬ੍ਰਹਮ ਰੂਪੀ ਬ੍ਰਿਛ ਨੂੰ ਆਪਣੇ ਰਿਦੇ ਰੂਪੀ ਧਰਤੀ ਵਿਚ ਪ੍ਰਗਟ ਕੀਤਾ ਹੈ, ਉਨ੍ਹਾਂ ਦੇ ਕਰੁਣਾ, ਮੁੱਦਤਾ, ਮੈਤ੍ਰੀ, ਉਪੇਖਿਆ ਰੂਪ ਟਾਹਣੇ ਨਿਕਲੇ ਹਨ, ਸ੍ਰਵਣ, ਮੰਨਣ, ਨਿਧਿਆਸਣ ਆਦਿ ਟਾਹਣੀਆਂ ਨਿਕਲੀਆਂ ਹਨ, ਧਰਮ ਰੂਪੀ ਫੁੱਲ, ਨਿਸ਼ਕਾਮ ਕਰਮਾਂ ਰੂਪੀ ਪੱਤਰੇ ਨਿਕਲੇ ਹਨ, ਜੋ ਬ੍ਰਹਮਾਨੰਦ ਰੂਪੀ ਰਸ ਦੇ ਨਾਲ ਭਰੀਆਂ ਹੋਈਆਂ ਹਨ।

**ਇਹ ਅੰਮ੍ਰਿਤ ਕੀ ਬਾੜੀ ਹੈ ਰੇ; ਤਿਨਿ ਹਰਿ ਪੂਰੈ ਕਰੀਆ ॥੧॥**

ਰੇ = ਹੇ ਭਾਈ ! ਇਹ ਬ੍ਰਹਮਾਨੰਦ ਰੂਪੀ ਅੰਮ੍ਰਿਤ ਦੀ ਬਗ਼ੀਚੀ ਲੱਗੀ ਹੋਈ ਹੈ, ਤਿਨਿ = ਉਸ ਪੂਰਨ ਹਰਿ = ਪਰਮੇਸ਼ਰ ਨੇ ਇਸ ਨੂੰ ਪੈਦਾ ਕੀਤਾ ਹੈ ॥੧॥

**ਜਾਨੀ ਜਾਨੀ ਰੇ; ਰਾਜਾ ਰਾਮ ਕੀ ਕਹਾਨੀ ॥**

ਰੇ = ਹੇ ਭਾਈ ! ਉਸ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਕਹਾਨੀ = ਕਥਾ ਮੈਂ ਜਾਨੀ = ਜਾਨਣੇ ਯੋਗ ਗੁਰਾਂ ਦੁਆਰਾ ਜਾਨੀ = ਜਾਨਣਾ ਕੀਤੀ ਹੈ।

**ਅੰਤਰਿ ਜੋਤਿ, ਰਾਮ ਪਰਗਾਸਾ; ਗੁਰਮੁਖਿ ਬਿਰਲੈ ਜਾਨੀ ॥੧॥ਰਹਾਉ॥**

ਸਾਰਿਆਂ ਦੀਆਂ ਇੰਦ੍ਰੀਆਂ ਤੇ ਬਿਰਤੀਆਂ ਅੰਤਰਿ = ਵਿਚ ਜੋਤਿ = ਜੋਤੀ ਸਰੂਪ ਰਾਮ = ਪਰਮੇਸ਼ਰ ਦੀ ਚੇਤਨ ਸੱਤਾ ਦਾ ਹੀ ਪਰਗਾਸਾ = ਪ੍ਰਕਾਸ਼ ਹੋ ਰਿਹਾ ਹੈ, ਪਰ ਕਿਸੇ ਬਿਰਲੈ = ਟਾਵੇਂ ਗੁਰਮੁਖ ਨੇ ਹੀ ਗੁਰ ਸਿੱਖਿਆ ਦੁਆਰਾ ਇਹ ਗੱਲ ਜਾਨੀ = ਜਾਨਣਾ ਕੀਤੀ ਹੈ ॥੧॥ਰਹਾਉ॥

**ਭਵਰੁ ਏਕੁ, ਪੁਹਪ ਰਸ ਬੀਧਾ; ਬਾਰਹ ਲੇ ਉਰ ਧਰਿਆ ॥**

ਜਿਸ ਨੇ ਇਕ ਜੀਵ ਰੂਪੀ ਭੌਰੇ ਦਾ ਚਿੱਤ ਵੇਦ ਸ਼ਾਸਤ੍ਰ ਦੇ ਸਿਧਾਂਤ ਰੂਪੀ ਫੁੱਲ ਦੇ ਬ੍ਰਹਮਾਨੰਦ ਰੂਪੀ

---

੧. ਬਾਰ੍ਹਾਂ ਅੱਖਰਾ ਮੰਤਰ ਇਹ ਹੈ :

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |
|---|---|---|---|---|---|---|---|---|---|---|---|
| ੧ | ਓੰ | ਸ | ਤਿ | ਨਾ | ਮੁ | ਗੁ | ਰ | ਪ | ਰ | ਸਾ | ਦਿ |

੨. ਸੋਲ੍ਹਾਂ ਅੱਖਰਾਂ ਵਾਲਾ ਮਹਾਂ ਮੰਤਰ ਇਹ ਹੈ :

ਅਕਾਰ ਉਕਾਰ ਮਕਾਰ ਪੁਨ ਅਰਧ ਬਿੰਦ ਪਹਿਚਾਨ।
ਚਾਰੋਂ ਕੋ ਸਮੁਦਾਇ ਜੋ ਓਅੰਕਾਰ ਪਛਾਨ।

| ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
|---|---|---|---|---|---|---|---|---|---|---|---|
| ਸਤਿ | ਨਾਮੁ | ਕਰਤਾ | ਪੁਰਖੁ | ਨਿਰਭਉ | ਨਿਰਵੈਰੁ | ਅਕਾਲ | ਮੂਰਤਿ | ਅਜੂਨੀ | ਸੈਭੰ | ਗੁਰ | ਪ੍ਰਸਾਦਿ ॥ |

ਰਸ ਵਿਚ ਬੀਧਾ = ਵਿੰਨ੍ਹਿਆ ਗਿਆ ਹੈ, ਉਸ ਨੇ ਫੇਰ ਬਾਰਹ = ਬਾਹਰ ਜਾਂਦੇ ਮਨ ਨੂੰ ਲੈ ਕੇ ਰਿਦੇ ਵਿਚ ਧਾਰਨ ਕੀਤਾ ਹੈ, ਭਾਵ ਅੰਤਰਮੁਖ ਕੀਤਾ ਹੈ।

**ਵਾ:** ਬਾਰਹ = ਬਾਰ੍ਹਾਂ ਅੱਖਰਾਂ[1] ਵਾਲੇ ਮੰਤ੍ਰ ਨੂੰ ਗੁਰਾਂ ਤੋਂ ਉਪਦੇਸ਼ ਲੈ ਕੇ ਆਪਣੇ ਹਿਰਦੇ ਵਿਚ ਧਾਰਨ ਕੀਤਾ ਹੈ **ਵਾ:** ਬਾਰ੍ਹਾਂ (ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਮਨ ਤੇ ਬੁੱਧ) ਇੰਦਰਿਆਂ ਨੂੰ ਲੈ, ਭਾਵ ਜਿੱਤ ਕਰਕੇ ਉਰ = ਹਿਰਦੇ ਦੇ ਵਿਚ ਪ੍ਰਭੂ ਨਾਮ ਨੂੰ ਧਾਰਨ ਕੀਤਾ ਹੈ।

**ਸੋਰਹ ਮਧੇ, ਪਵਨੁ ਝਕੋਰਿਆ; ਆਕਾਸੇ ਫਰੁ ਫਰਿਆ ॥੨॥**

ਜਿਸਨੇ ਸੋਰਹ = ਸੋਲ੍ਹਾਂ ਅੱਖਰਾਂ[2] ਵਾਲੇ ਮਹਾਂਮੰਤ੍ਰ ਵਿਚ ਆਪਣੇ ਸੁਆਸਾਂ ਨੂੰ ਝਕੋਲਨਾ, ਤਦਾਕਾਰ ਕੀਤਾ ਹੈ, ਉਸ ਨੂੰ ਰਿਦੇ ਰੂਪੀ ਥਾਂ ਵਿਚ ਚੇਤਨ ਸਰੂਪ ਦੀ ਪ੍ਰਾਪਤੀ ਵਾਲਾ ਬ੍ਰਹਮ ਗਿਆਨ ਰੂਪੀ ਫਲ ਫਲਿਆ, ਪ੍ਰਾਪਤ ਹੋਇਆ ਹੈ।

**ਅਥਵਾ** ਜਿਸਨੇ ਪਰਮੇਸ਼ਰ ਦੇ ਪਵਨੁ = ਪਵਿੱਤਰ ਨਾਮ ਮਧੇ = ਵਿਚ ਮਨ ਨੂੰ ਮਿਲਾਉਣਾ ਕੀਤਾ ਹੈ (ਸੋ + ਰਹ) ਸੋ = ਉਹ ਜੰਮਣ ਮਰਣ ਤੋਂ ਰਹ = ਰਹਿਤ ਹੋ ਗਿਆ ਹੈ ਅਤੇ ਉਸ ਜਗਿਆਸੂ, ਤੱਤਬੇਤੇ ਦੇ ਅੰਦਰ ਚਿਦਾਕਾਸ਼ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲਾ ਬ੍ਰਹਮਾਨੰਦ ਰੂਪੀ ਫਲ ਫਲਿਆ ਹੈ॥੨॥

**ਸਹਜ ਸੁੰਨਿ ਇਕੁ ਬਿਰਵਾ ਉਪਜਿਆ; ਧਰਤੀ ਜਲਹਰੁ ਸੋਖਿਆ ॥**

ਤਤਬੇਤੇ ਮਹਾਂਪੁਰਖ ਦੇ ਰਿਦੇ ਵਿਚ ਸਹਜ = ਗਿਆਨ ਸਰੂਪ ਤੇ ਸੁੰਨਿ = ਅਫੁਰ ਸਰੂਪ ਭਾਵ ਸਾਰਿਆਂ ਫੁਰਨਿਆਂ ਤੋਂ ਰਹਿਤ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲਾ ਇਕ ਐਸਾ ਅਪ੍ਰੋਖ ਗਿਆਨ ਰੂਪੀ ਬਿਰਵਾ = ਬੂਟਾ ਉਪਜਿਆ = ਪੈਦਾ ਹੋਇਆ ਹੈ, ਜਿਸ ਨੇ ਤੱਤਬੇਤੇ ਦੀ ਬੁੱਧ ਰੂਪ ਧਰਤੀ ਦੁਨੀਆਂ ਦੇ ਪਦਾਰਥਾਂ ਦੀ ਪ੍ਰਾਪਤੀ ਦਾ ਇੱਛਾ ਰੂਪੀ ਪਾਣੀ ਸੋਖਿਆ = ਸੋਖ ਦਿੱਤਾ ਹੈ।

ਅਰਥਾਤ ਜਿਵੇਂ ਕਮਲ ਦੇ ਫੁੱਲ ਦਾ ਸੁਭਾਅ ਹੈ ਕਿ ਨੀਚੇ ਵਾਲੇ ਪਾਣੀ ਤੋਂ ਵੀ ਨਿਰਲੇਪ ਰਹਿੰਦਾ ਹੈ ਤੇ ਉਪਰਲੇ ਵਰਖਾ ਆਦਿ ਦੇ ਪਾਣੀ ਤੋਂ ਵੀ ਨਿਰਲੇਪ ਰਹਿੰਦਾ ਹੈ, ਇਸੇ ਪ੍ਰਕਾਰ ਤਤਬੇਤੇ ਦੇ ਚਿੱਤ ਤਾਈਂ ਨੀਚੇ ਭਾਵ ਦੁਨੀਆਂ ਦੇ ਪਦਾਰਥਾਂ ਰੂਪ ਪਾਣੀ ਤੇ ਉਪਰਲੇ, ਸਵਰਗ ਲੋਕ ਦੇ ਪਦਾਰਥਾਂ ਵੱਲੋਂ ਸੁੱਕਾ, ਨਿਰਲੇਪ ਕਰ ਦਿੱਤਾ ਹੈ।

**ਕਹਿ ਕਬੀਰ, ਹਉ ਤਾ ਕਾ ਸੇਵਕੁ; ਜਿਨਿ ਇਹੁ ਬਿਰਵਾ ਦੇਖਿਆ ॥੩॥੬॥**

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਮੈਂ ਤਾਂ ਉਸ ਗੁਰੂ ਨਾਨਕ ਦੇਵ ਜੀ ਦਾ ਦਾਸ ਹਾਂ, ਜਿਸ ਦੀ ਕਿਰਪਾ ਸਦਕਾ ਇਹ ਬ੍ਰਹਮਾਨੰਦ ਰੂਪੀ ਬੂਟਾ ਦੇਖਣਾ ਕੀਤਾ ਹੈ, ਭਾਵ ਬ੍ਰਹਮਾਨੰਦ ਰੂਪੀ ਬੂਟੇ ਦਾ ਫਲ ਖਾਧਾ ਹੈ॥੩॥੬॥

**ਉਥਾਨਕਾ :** ਇਕ ਜੋਗੀ ਭਗਤ ਕਬੀਰ ਸਾਹਿਬ ਜੀ ਦੇ ਕੋਲ ਆ ਕੇ ਕਹਿਣ ਲੱਗਾ ਕਿ ਮੇਰੇ ਵਿਚ ਇਤਨੀ ਸ਼ਕਤੀ ਹੈ ਕਿ ਮੈਂ ਹੱਥ ਦੀ ਤਲੀ ਉੱਤੇ ਬਗ਼ੀਚੀ ਜਮਾ ਕੇ ਵਿਖਾ ਸਕਦਾ ਹਾਂ, ਕੀ ਕਬੀਰ ਜੀ ਤੁਸੀਂ ਵੀ ਇਹ ਤਾਕਤ ਰੱਖਦੇ ਹੋ, ਜੇ ਇਹ ਤਾਕਤ ਨਹੀਂ ਰੱਖਦੇ ਤਾਂ ਤੁਸੀਂ ਜੋਗ ਭੇਖ ਧਾਰਨ ਕਰ ਲਵੋ, ਫੇਰ ਮੈਂ ਤੁਹਾਨੂੰ ਹੱਥ ਦੀ ਤਲੀ ਉੱਤੇ ਬਗ਼ੀਚੀ ਜਮਾਉਣ ਦੀ ਜਾਂਚ ਦੱਸ ਦੇਵਾਂਗਾ। ਇਹ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ ਮੈਨੂੰ ਬਾਹਰਲੇ ਭੇਖ ਦੀ ਕੋਈ ਲੋੜ ਨਹੀਂ ਹੈ, ਕਿਉਂਕਿ ਮੈਂ ਅੰਤਰੀਵ ਜੋਗ ਭੇਖ ਧਾਰਨ ਕੀਤਾ ਹੋਇਆ ਹੈ, ਜੇਕਰ ਤੇਰੇ ਮਨ ਵਿਚ ਇੱਛਾ ਹੈ ਤਾਂ ਤੂੰ ਵੀ ਫੇਰ ਅੰਤਰੀਵ ਜੋਗ ਭੇਖ ਧਾਰਨ ਕਰ, ਤਦ ਜੋਗੀ ਕਹਿਣ ਲੱਗਾ ਕਿ ਅੰਤਰੀਵ ਜੋਗ ਕਿਹੜਾ ਹੈ? ਤਾਂ ਕਬੀਰ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ਮੁੰਦ੍ਰਾ ਮੋਨਿ, ਦਇਆ ਕਰਿ ਝੋਲੀ; ਪਤ੍ਰ ਕਾ ਕਰਹੁ ਬੀਚਾਰੁ ਰੇ ॥

ਰੇ = ਹੇ ਜੋਗੀ ! ਮਨ ਦੇ ਬਾਹਰਲੇ ਤੇ ਅੰਦਰਲੇ ਸੰਕਲਪ ਵਿਕਲਪ ਰੋਕ ਕਰਕੇ ਮੋਨਿ = ਚੁੱਪਤਾ ਰੂਪ ਦੋ ਮੁੰਦਰਾਂ ਪਾਉਣਾ ਕਰ **ਵਾ:** ਮਨ ਤੇ ਬਾਣੀ ਦੀ ਮੋਨਤਾ ਕਰਨ ਰੂਪ ਦੋ ਮੁੰਦਰਾਂ ਪਾਉਣਾ ਕਰ **ਵਾ:** ਮਨ ਰੂਪੀ ਜੋਗੀ ਦੇ ਸੰਕਲਪਾਂ ਵਿਕਲਪਾਂ ਰੂਪੀ ਕੰਨਾਂ ਨੂੰ ਵੀਚਾਰ ਰੂਪੀ ਛੁਰੀ ਨਾਲ ਚੀਰ ਕੇ ਅੰਦਰੋਂ ਬਾਹਰੋਂ ਮੋਨ ਧਾਰਨ ਰੂਪ ਮੁੰਦਰਾਂ ਪਾਉਣਾ ਕਰ (ਭਾਵ ਇਹ ਬਾਹਰਲੀ ਮੋਨਤਾ ਹੈ ਜੋ ਘੱਟ ਬੋਲਣਾ ਹੈ ਤੇ ਇਹ ਅੰਦਰਲੀ ਮੋਨਤਾ ਹੈ, ਜੋ ਹੰਗਤਾ ਮਮਤਾ ਤੋਂ ਰਹਿਤ ਹੋਣਾ ਹੈ) (ਦਇਆ ਕਰਿ ਝੋਲੀ) ਸਭ ਜੀਵਾਂ 'ਤੇ ਦਇਆ = ਤਰਸ ਕਰਨ ਰੂਪ ਝੋਲੀ ਬਣਾਉਣਾ ਕਰ **ਵਾ:** ਆਪਣੇ ਜੀਵ ਆਤਮਾ ਉੱਤੇ ਦਇਆ ਕਰਨ ਰੂਪ ਝੋਲੀ ਬਣਾਉਣਾ ਕਰ, (ਜਿਵੇਂ ਝੋਲੀ ਵਿਚ ਸਾਰੇ ਪਦਾਰਥ ਹੁੰਦੇ ਹਨ, ਇਸੇ ਤਰ੍ਹਾਂ ਦਇਆ ਕਰਨ ਨਾਲ ਸਾਰੇ ਗੁਣ ਆ ਕੇ ਪ੍ਰਾਪਤ ਹੋ ਜਾਂਦੇ ਹਨ) ਅਤੇ ਸਰੂਪ ਦੀ ਵੀਚਾਰ ਦਾ ਨਿਰਨਾ ਕਰਨ ਰੂਪ ਮੰਗਣ ਵਾਲਾ ਪਤ੍ਰ = ਭਾਂਡਾ ਬਣਾਉਣਾ ਕਰ।

## ਖਿੰਥਾ ਇਹੁ, ਤਨੁ ਸੀਅਉ ਅਪਨਾ; ਨਾਮੁ ਕਰਉ ਆਧਾਰੁ ਰੇ ॥੧॥

ਜੋ ਅਪਨਾ = ਆਪ ਦਾ ਤਨੁ = ਸਰੀਰ ਪਰਮੇਸ਼ਰ ਦੇ ਨਾਮ ਵਿਚ ਸੀਅਉ = ਸੀਵਨਾ ਹੈ, ਇਹ ਖਿੰਥਾ = ਗੋਦੜੀ ਬਣਾਉਣਾ ਕਰ।

**ਵਾ:** ਜੋ ਆਪਣੇ ਤਨ ਨੂੰ ਗੁਰ ਟਹਿਲ ਵਿਚ ਜੋੜਨਾ ਹੈ, ਇਹ ਗੋਦੜੀ ਸਿਊਣਾ ਕਰ **ਵਾ:** ਆਪਣੇ ਸਰੀਰ ਨੂੰ ਵਿਸ਼ਿਆਂ ਵੱਲੋਂ ਸੀਵਨਾ, ਭਾਵ ਰੋਕਣਾ ਇਹ ਗੋਦੜੀ ਪਹਿਨਣਾ ਕਰ[1] ਅਤੇ ਸੰਕਲਪਾਂ ਵਿਕਲਪਾਂ ਵਿਚ ਰੁੜ੍ਹੇ ਹੋਏ ਮਨ ਨੂੰ ਟਿਕਾਉਣ ਵਾਸਤੇ ਪਰਮੇਸ਼ਰ ਦੇ ਨਾਮ ਦਾ ਆਧਾਰੁ = ਆਸਰਾ ਲੈਣ ਰੂਪ ਬੈਰਾਗਣ ਫੜਨਾ ਕਰ ॥੧॥

## ਐਸਾ ਜੋਗੁ ਕਮਾਵਹੁ; ਜੋਗੀ ॥

ਹੇ ਜੋਗੀ ! ਐਸਾ = ਅਜਿਹਾ ਸਰੂਪ ਦੀ ਸਖਿਆਤਤਾ ਕਰਾਉਣ ਵਾਲਾ ਜੋਗ ਕਮਾਵਹੁ = ਕਮਾਉਣਾ ਕਰ।

## ਜਪ ਤਪ ਸੰਜਮੁ; ਗੁਰਮੁਖਿ ਭੋਗੀ ॥੧॥ਰਹਾਉ॥

ਬਾਣੀ ਦੁਆਰਾ ਜਪ = ਜਾਪ ਕਰਨਾ, ਚਿੱਤ ਦੀ ਇਕਾਗਰਤਾ ਰੂਪ ਤਪ ਕਰਨਾ **ਵਾ:** ਤਨ ਦੁਆਰਾ ਸੇਵਾ ਕਰਨ ਰੂਪ ਤਪ ਕਰਨਾ ਤੇ ਸੰਜਮੁ = ਇੰਦ੍ਰੀਆਂ ਦਾ ਦਮਨ ਕਰਨਾ ਆਦਿ ਸਾਧਨ ਦੁਆਰਾ ਗੁਰਮੁਖ ਬਣ ਕੇ ਬ੍ਰਹਮਾਨੰਦ ਨੂੰ ਭੋਗੀ = ਭੋਗਣਾ ਕਰ **ਵਾ:** ਗੁਰਮੁਖ ਬਣ ਕੇ ਆਤਮਿਕ ਅਨੰਦ ਨੂੰ ਭੋਗਣ ਵਾਲਾ ਤੱਤਬੇਤਾ ਰੂਪ ਭੋਗੀ = ਰਾਜਾ ਜੋਗੀ ਬਨਣਾ ਕਰ।

**ਅਥਵਾ** ਜਪ ਤਪ ਸੰਜਮ ਆਦਿ ਸਾਧਨਾ ਨੂੰ ਚੇਲੇ ਬਣਾਉਣਾ ਕਰ ਤੇ ਮੁਖੀ ਗੁਰਾਂ ਦੁਆਰਾ ਜੋਗਾਨੰਦ ਰੂਪੀ ਭੋਜਨ ਨੂੰ ਛਕਣਾ ਕਰ।

## ਬੁਧਿ ਬਿਭੂਤਿ ਚਢਾਵਉ ਅਪੁਨੀ; ਸਿੰਗੀ ਸੁਰਤਿ ਮਿਲਾਈ ॥

ਸਰੂਪ ਦੀ ਸਖਿਆਤਤਾ ਲਈ ਆਪਣੀ ਬੁੱਧੀ ਦੇ ਅੰਦਰ ਸਾਰੇ ਖੰਡਾਂ ਬ੍ਰਹਿਮੰਡਾਂ **ਵਾ:** ਰੋਮ ਰੋਮ ਵਿਚ ਬ੍ਰਹਮ ਆਤਮਾ ਨੂੰ ਵੇਖਣ ਲਈ ਅੰਤਹਕਰਣ ਰੂਪੀ ਸਰੀਰ ਉੱਤੇ ਬਿਭੂਤਿ = ਸੁਆਹ ਚਢਾਵਉ = ਚੜ੍ਹਾਉਣਾ,

---

੧. **ਵਾ:** ਬ੍ਰਹਮਾਕਾਰ ਬਿਰਤੀ ਰੂਪ ਸੂਈ ਵਿਚ ਮਹਾਂਵਾਕ ਰੂਪੀ ਧਾਗਾ ਪਾ ਕੇ ਜੀਵ ਈਸ ਦੀ ਏਕਤਾ ਕਰਨ ਰੂਪ ਸਿਊਣਾ ਕਰ, ਇਹੋ ਖਿੰਥਾ ਨੂੰ ਪਹਿਨਣਾ ਕਰ।

ਮਲਣਾ ਕਰ **ਵਾ:** ਆਪਣੀ ਬੁੱਧੀ ਨੂੰ ਪਰਮੇਸ਼ਰ ਵੱਲ ਲਗਾਉਣ ਰੂਪ ਸੁਆਹ ਮਲਣਾ ਕਰ ਅਤੇ ਜੋ ਪਰਮੇਸ਼ਰ ਦੇ ਨਾਲ ਸੁਰਤਿ = ਸੁਰਤੀ ਮਿਲਾਈ = ਮਿਲਾਉਣੀ ਹੈ **ਵਾ:** ਜੋ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਦੁਆਰਾ ਵਿਰਤੀ ਨੂੰ ਬ੍ਰਹਮਾਕਾਰ ਕਰਕੇ ਪਰਮੇਸ਼ਰ ਨਾਲ ਮਿਲਾਉਣਾ ਹੈ, ਇਹ ਸਿੰਗੀ ਵਜਾਉਣਾ ਕਰ।

## ਕਰਿ ਬੈਰਾਗੁ, ਫਿਰਉ ਤਨਿ ਨਗਰੀ; ਮਨ ਕੀ ਕਿੰਗੁਰੀ ਬਜਾਈ ॥੨॥

ਹੇ ਜੋਗੀ ! ਵੈਰਾਗ ਧਾਰਨ ਕਰਿ = ਕਰਕੇ ਦੇਹ ਅਧਿਆਸ ਨੂੰ ਛੱਡਣ ਲਈ ਤਨਿ = ਸਰੀਰ ਰੂਪ ਨਗਰੀ ਵਿਚ ਫਿਰਉ = ਫਿਰਨਾ ਕਰ **ਵਾ:** ਵੈਰਾਗ ਧਾਰਨ ਕਰਕੇ ਸਰੀਰ ਰੂਪੀ ਨਗਰੀ ਦੇ ਮਾਣ ਕਰਨ ਵੱਲੋਂ ਫਿਰਉ = ਫਿਰਨਾ ਕਰ ਤੇ ਮਨ = ਚਿੱਤ ਕੀ = ਦੀ ਬਿਰਤੀ ਨੂੰ ਇਕ ਰਸ ਪਰਮੇਸ਼ਰ ਨਾਲ ਜੋੜ ਕੇ ਰੱਖਣ ਰੂਪ ਕਿੰਗੁਰੀ = ਵੀਣਾ ਬਜਾਈ = ਵਜਾਉਣਾ ਕਰ **ਵਾ:** ਮਨ ਦੀ ਪ੍ਰੀਤੀ ਦੁਆਰਾ ਨਾਮ ਜਪਣ ਰੂਪ ਕਿੰਗਰੀ ਵਜਾਉਣਾ ਕਰ ॥੨॥

## ਪੰਚ ਤਤੁ ਲੈ, ਹਿਰਦੈ ਰਾਖਹੁ; ਰਹੈ ਨਿਰਾਲਮ ਤਾੜੀ ॥

ਜੋ ਪੰਚ = ਪੰਜਾਂ ਤੱਤਾਂ ਦੀ ਧਾਰਨਾ ਲੈ ਕੇ ਹਿਰਦੇ ਵਿਚ ਰਾਖਹੁ = ਰੱਖਣਾ ਹੀ ਹੇਠਾਂ ਵਿਛਾਉਣ ਲਈ ਆਸਣ ਬਣਾਉਣਾ ਕਰ **ਵਾ:** ਪੰਚ = ਸੰਤ ਜਨਾਂ ਦੀ ਸੰਗਤ ਦੁਆਰਾ ਤਤੁ = ਸਿਧਾਂਤ ਸਰੂਪ ਦਾ ਗਿਆਨ ਲੈ ਕੇ ਹਿਰਦੇ ਵਿਚ ਰੱਖਣਾ ਕਰ **ਵਾ:** ਪੰਚ ਜੋ ਚੇਤਨ ਬ੍ਰਹਮ ਹੈ, ਉਸ ਤੱਤ ਸਰੂਪ ਦੀ ਵੀਚਾਰ ਨੂੰ ਲੈ ਕੇ ਹਿਰਦੇ ਵਿਚ ਰੱਖਣਾ ਕਰ, ਫੇਰ ਐਸੀ ਤਾੜੀ = ਸਮਾਧੀ ਲੱਗੇਗੀ ਕਿ ਤੇਰੀ ਬਿਰਤੀ ਤਿੰਨਾਂ ਗੁਣਾਂ ਤੋਂ ਨਿਰਾਲਮ = ਨਿਰਲੇਪ ਹੋ ਕੇ ਰਹੈ = ਰਹੇਗੀ **ਵਾ:** ਜਾਗ੍ਰਤ, ਸੁਪਨ, ਸੁਖੋਪਤ ਦੇ ਪ੍ਰਕਾਸ਼ਤਾ ਰੂਪ ਨੂੰ ਵੇਖ ਕੇ ਨਿਆਰਾ ਹੋ ਜਾਵੇਂਗਾ **ਵਾ:** ਸੰਸਾਰ ਤੋਂ ਨਿਰਾਲਮ = ਅਸੰਗ ਰਹਿਣ ਰੂਪ ਤਾੜੀ = ਸਮਾਧੀ ਲਾਉਣਾ ਕਰ।

## ਕਹਤੁ ਕਬੀਰੁ, ਸੁਨਹੁ ਰੇ ਸੰਤਹੁ; ਧਰਮੁ ਦਇਆ ਕਰਿ ਬਾੜੀ ॥੩॥੭॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸੰਤ ਜਨ, ਜੋਗੀ ਜਨ ! ਮੇਰੀ ਪ੍ਰਭੂ ਪ੍ਰਾਪਤੀ ਵਾਲੀ ਸਿੱਖਿਆ ਨੂੰ ਸੁਨਹੁ = ਸੁਣਨਾ ਕਰ, ਤੂੰ ਲੋਕਾਂ ਦੀ ਨਜ਼ਰ ਬੰਨ੍ਹ ਕੇ ਹੱਥ 'ਤੇ ਬਗ਼ੀਚੀ ਜਮਾਉਣ ਦੀ ਥਾਂ 'ਤੇ ਸ੍ਵੈ ਧਰਮ ਵਿਚ ਪ੍ਰਪੱਕ ਹੋਣਾ ਤੇ ਜੀਵਾਂ 'ਤੇ ਦਇਆ ਤਰਸ ਕਰਨ ਰੂਪ ਬਾੜੀ = ਬਗ਼ੀਚੀ ਆਪਣੇ ਅੰਤਹਕਰਣ ਰੂਪੀ ਹੱਥ 'ਤੇ ਜਮਾਉਣਾ ਕਰ ॥੩॥੭॥

ਅਗਲੇ ਸ਼ਬਦ ਵਿਚ ਭਗਤ ਕਬੀਰ ਜੀ ਜੀਵਾਂ ਨੂੰ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਦੀ ਜਾਂਚ ਦੱਸਦੇ ਹਨ।

## ਕਵਨ ਕਾਜ ਸਿਰਜੇ ਜਗ ਭੀਤਰਿ; ਜਨਮਿ ਕਵਨ ਫਲੁ ਪਾਇਆ ॥

ਹੇ ਪਰਮੇਸ਼ਰ ! ਤੁਸੀਂ ਸਾਨੂੰ ਜੀਵਾਂ ਨੂੰ ਕਵਨ = ਕਿਸ ਕਾਜ = ਕਾਰਜ ਲਈ ਜਗ = ਸੰਸਾਰ ਭੀਤਰਿ = ਵਿਚ ਸਿਰਜੇ = ਪੈਦਾ ਕੀਤਾ ਹੈ ਅਤੇ ਅਸੀਂ ਜੀਵਾਂ ਨੇ ਮਨੁੱਖਾ ਜਨਮ ਧਾਰ ਕੇ ਕਵਨ = ਕਿਹੜਾ ਫਲ ਪਾਇਆ = ਪਾਉਣਾ ਕੀਤਾ ਹੈ ? ਭਾਵ ਕੋਈ ਵੀ ਫਲ ਨਹੀਂ ਪਾਇਆ। ਅਰਥਾਤ ਤੁਸੀਂ ਸਾਨੂੰ ਆਪਣਾ ਨਾਮ ਜਪਣ, ਪਰਉਪਕਾਰ ਕਰਨ, ਦੁਖੀਆਂ ਦੇ ਦੁਖ ਮਿਟਾ ਕੇ ਸੁਖ ਪਹੁੰਚਾਉਣ ਲਈ, ਸਭ ਦੇ ਚਰਨਾਂ ਦੀ ਧੂੜ ਬਨਣ ਆਦਿ ਕਾਰਜਾਂ ਵਾਸਤੇ ਪੈਦਾ ਕੀਤਾ ਸੀ, ਪਰ ਅਸੀਂ ਨਾਮ ਜਪਣ ਤੋਂ ਬਗ਼ੈਰ ਹੀ ਜ਼ਿੰਦਗੀ ਗੁਆ ਦਿੱਤੀ ਹੈ।

## ਭਵ ਨਿਧਿ, ਤਰਨ ਤਾਰਨ ਚਿੰਤਾਮਨਿ; ਇਕ ਨਿਮਖ ਨ ਇਹੁ ਮਨੁ ਲਾਇਆ ॥੧॥

ਹੇ ਪਰਮੇਸ਼ਰ! ਜੋ ਤੇਰਾ ਨਾਮ ਭਵ ਨਿਧਿ = ਸੰਸਾਰ-ਸਮੁੰਦ੍ਰ ਤੋਂ ਤਾਰਨ ਲਈ ਤਰਨ = ਜਹਾਜ਼ ਦੀ ਨਿਆਈਂ ਹੈ ਤੇ ਮਨ ਦੀਆਂ ਚਿਤਵਣੀਆਂ ਪੂਰੀਆਂ ਕਰਨ ਵਾਲਾ ਚਿੰਤਾਮਣੀ ਦੀ ਨਿਆਈਂ ਹੈ, ਪਰ ਅਸੀਂ ਜੀਵਾਂ ਨੇ ਇਕ ਨਿਮਖ = ਛਿਨ ਮਾਤ੍ਰ ਵੀ ਇਹੁ = ਇਸ ਮਨ ਨੂੰ ਤੇਰੇ ਨਾਮ ਜਪਣ ਵਿਚ ਨ = ਨਹੀਂ ਲਾਇਆ = ਲਾਉਣਾ ਕੀਤਾ।

[ਅੰਗ ੯੭੧]

## ਗੋਬਿੰਦ; ਹਮ ਐਸੇ ਅਪਰਾਧੀ ॥

ਹੇ ਗੋਬਿੰਦ = ਪਰਮੇਸ਼ਰ! ਹਮ = ਅਸੀਂ ਜੀਵ ਐਸੇ = ਅਜਿਹੇ ਅਪਰਾਧੀ = ਗੁਨਾਹਗਾਰ ਹਾਂ **ਵਾ:** (ਅਪਰ + ਆਧੀ) ਅਪਰ = ਹੋਰ ਦੇਵੀ ਦੇਵਤਿਆਂ ਨੂੰ ਆਧੀ = ਆਰਾਧਨ ਵਾਲੇ ਹਾਂ।

## ਜਿਨਿ ਪ੍ਰਭਿ, ਜੀਉ ਪਿੰਡੁ ਥਾ ਦੀਆ; ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ਰਹਾਉ॥

ਹੇ ਪ੍ਰਭਿ = ਪਰਮੇਸ਼ਰ! ਜਿਨਿ = ਜਿਸ ਆਪ ਨੇ ਆਪਣੀ ਚੇਤਨ ਸੱਤਾ ਪਾ ਕੇ ਸਾਨੂੰ ਜੀਵਾਂ ਨੂੰ ਜੀਉ = ਜ਼ਿੰਦਗੀ ਤੇ ਪਿੰਡ = ਸੂਖਮ ਸਰੀਰ **ਵਾ:** ਸਥੂਲ, ਸੂਖਮ ਸਰੀਰ ਦੀਆ = ਦਿੱਤਾ ਥਾ = ਸੀ, ਹੁਣ ਵੀ ਮਨੁੱਖਾ ਸਰੀਰ ਦਿੱਤਾ ਹੈ, ਪਰ ਤਿਸ = ਆਪ ਜੀ ਕੀ = ਦੀ ਅਸੀਂ ਭਾਉ ਭਗਤਿ = ਪ੍ਰੇਮਾ ਭਗਤੀ ਨਹੀਂ ਸਾਧੀ = ਸਾਧਨਾ ਕੀਤੀ ॥੧॥ਰਹਾਉ॥

## ਪਰ ਧਨ, ਪਰ ਤਨ, ਪਰ ਤੀ ਨਿੰਦਾ; ਪਰ ਅਪਬਾਦੁ ਨ ਛੂਟੈ ॥

ਪਰ = ਪਰਾਏ ਧਨ ਦੀ ਇੱਛਾ, ਪਰ = ਪਰਾਏ ਤਨ = ਸਰੀਰਾਂ ਨਾਲ ਮੰਦ ਕਰਮ ਕਰਨਾ **ਵਾ:** ਪਰਾਏ ਤਨ = ਪੁੱਤਰਾਂ ਨੂੰ ਚੇਲੇ ਬਣਾਉਣ ਦਾ ਮੋਹ ਕਰਨਾ, ਪਰ = ਪਰਾਈ ਤੀ = ਇਸਤ੍ਰੀ ਵੱਲ ਮੰਦ ਦ੍ਰਿਸ਼ਟੀ ਨਾਲ ਤੱਕਣਾ ਤੇ ਹਰ ਵਕਤ ਪਰਾਈ ਨਿੰਦਾ = ਅਪਕੀਰਤੀ ਕਰਨੀ, ਪਰ = ਪਰਾਏ ਲੋਕਾਂ ਨਾਲ ਅਪਬਾਦੁ = ਖੋਟੇ ਝਗੜੇ ਕਰਨੇ ਆਦਿ ਇਨ੍ਹਾਂ ਔਗੁਣਾਂ ਵੱਲੋਂ ਛੂਟੈ = ਛੁਟਕਾਰਾ ਨ = ਨਹੀਂ ਹੁੰਦਾ।

## ਆਵਾ ਗਵਨੁ ਹੋਤੁ ਹੈ ਫੁਨਿ ਫੁਨਿ; ਇਹੁ ਪਰਸੰਗੁ ਨ ਤੂਟੈ ॥੨॥

ਇਸੇ ਕਰਕੇ ਹੇ ਪਰਮੇਸ਼ਰ! ਸਾਡਾ ਜੀਵਾਂ ਦਾ ਫੁਨਿ ਫੁਨਿ = ਮੁੜ ਮੁੜ ਕੇ ਆਵਾ = ਆਉਣਾ ਗਵਨੁ = ਜਾਣ ਭਾਵ ਜੰਮਣਾ ਮਰਣਾ ਹੋਤੁ = ਹੁੰਦਾ ਹੈ, ਭਾਵ ਵਾਰ ਵਾਰ ਚੌਰਾਸੀ ਲੱਖ ਜੂਨਾਂ ਦਾ ਗੇੜਾ ਬਣਿਆ ਰਹਿੰਦਾ ਹੈ, ਇਹ ਜੰਮਣ ਮਰਣ ਦਾ ਪਰਸੰਗੁ = ਸਿਲਸਿਲਾ, ਚੱਕਰ ਕਦੇ ਤੂਟੈ = ਟੁੱਟਦਾ, ਖ਼ਤਮ ਨ = ਨਹੀਂ ਹੁੰਦਾ **ਵਾ:** (ਪਰ + ਸੰਗੁ) ਪਰ = ਪਰਾਏ ਭਾਵ ਖੋਟੇ ਪੁਰਖਾਂ ਦੀ **ਵਾ:** ਖੋਟੇ ਕਾਮ ਆਦਿ ਵਿਸ਼ਿਆਂ ਦੀ ਸੰਗੁ = ਸੰਗਤ ਦਾ ਸਾਥ ਨਹੀਂ ਟੁੱਟਦਾ ॥੨॥

## ਜਿਹ ਘਰਿ, ਕਥਾ ਹੋਤ ਹਰਿ ਸੰਤਨ; ਇਕ ਨਿਮਖ ਨ ਕੀਨੋ ਮੈ ਫੇਰਾ ॥

ਹੇ ਪਰਮੇਸ਼ਰ! ਜਿਹ = ਜਿਸ ਸਤਸੰਗਤ ਰੂਪੀ ਘਰ ਵਿਚ ਆਪ ਜੀ ਦੇ ਸੰਤਨ = ਮਹਾਤਮਾਂ ਜਨਾਂ ਦੁਆਰਾ

ਸਰੂਪ ਲੱਖਣਾ ਤੇ ਤਟੱਸਥੀ ਲੱਖਣਾ ਵਾਲੀ ਕਥਾ ਹੋਤ = ਹੁੰਦੀ ਹੈ, ਉਸ ਸਤਸੰਗਤ ਰੂਪੀ ਘਰ ਦੇ ਵਿਚ ਇਕ ਨਿਮਖ = ਛਿਨ ਮਾਤ੍ਰ ਭਾਵ ਅੱਖ ਦੇ ਖੋਲ੍ਹਣ ਤੇ ਬੰਦ ਕਰਨ ਜਿਤਨੇ ਸਮੇਂ ਵਿਚ ਵੀ ਮੈਂ ਭਾਵ ਅਸਾਂ ਜੀਵਾਂ ਨੇ ਫੇਰਾ = ਗੇੜਾ ਨ = ਨਹੀਂ ਮਾਰਨਾ ਕੀਨੋ੍ = ਕੀਤਾ।

## ਲੰਪਟ ਚੋਰ, ਦੂਤ ਮਤਵਾਰੇ; ਤਿਨ ਸੰਗਿ ਸਦਾ ਬਸੇਰਾ ॥੩॥

ਜੋ ਪਰਾਈਆਂ ਇਸਤ੍ਰੀਆਂ ਨਾਲ ਵਿਸ਼ੇ ਭੋਗਣ ਵਿਚ ਲੰਪਟ = ਖਚਿਤ ਹੋ ਰਹੇ ਹਨ, ਚੋਰੀ ਕਰਨ ਵਾਲੇ ਚੋਰ ਪੁਰਖ ਹਨ, ਕਾਮ ਆਦਿਕ ਦੂਤਾਂ ਕਰਕੇ ਝੱਲੇ ਹੋ ਰਹੇ ਹਨ ਅਤੇ ਜੋ ਮਤਵਾਰੇ = ਸ਼ਰਾਬੀ ਹਨ **ਵਾ:** ਮਾਇਆ ਰੂਪੀ ਸ਼ਰਾਬ ਦੇ ਨਸ਼ੇ ਵਿਚ ਝੱਲੇ ਹੋ ਰਹੇ ਹਨ, ਤਿਨ = ਉਨ੍ਹਾਂ ਸਭਨਾਂ ਦੇ ਸੰਗਿ = ਸਾਥ ਸਾਡਾ ਜੀਵਾਂ ਦਾ ਹਮੇਸ਼ਾ ਬਸੇਰਾ = ਨਿਵਾਸ ਰਹਿੰਦਾ ਹੈ ॥੩॥

## ਕਾਮ, ਕ੍ਰੋਧ, ਮਾਇਆ, ਮਦ, ਮਤਸਰ; ਏ ਸੰਪੈ ਮੋ ਮਾਹੀ ॥

ਇਸੇ ਕਰਕੇ ਕਾਮ = ਮੰਦ ਵਾਸ਼ਨਾ ਕ੍ਰੋਧ = ਗ਼ੁੱਸਾ, ਮਦ = ਹੰਕਾਰ, ਮਤਸਰ = ਈਰਖਾ ਇਤਿ ਆਦਿ ਏ = ਇਹ ਆਸੁਰੀ ਸੰਪੈ = ਸੰਪਦਾ ਰੂਪੀ ਵਿਭੂਤੀ ਮੋ = ਮੇਰੇ ਭਾਵ ਸਾਡੇ ਜੀਵਾਂ ਦੇ ਹਿਰਦੇ ਮਾਹੀ = ਵਿਚ ਹੈ।

## ਦਇਆ ਧਰਮੁ, ਅਰੁ ਗੁਰ ਕੀ ਸੇਵਾ; ਏ ਸੁਪਨੰਤਰਿ ਨਾਹੀ ॥੪॥

ਸਾਰੇ ਜੀਵਾਂ ਉੱਤੇ ਦਇਆ = ਤਰਸ ਕਰਨਾ, ਸ੍ਵੈ ਧਰਮ ਵਿਚ ਪ੍ਰਪੱਕ ਰਹਿਣਾ, ਅਰੁ = ਅਤੇ ਪੂਰੇ ਗੁਰ = ਸਤਿਗੁਰੂ ਕੀ = ਦੀ ਸੇਵਾ = ਟਹਿਲ ਕਰਨੀ ਆਦਿ ਏ = ਇਹ ਸ਼ੁੱਭ ਗੁਣ ਸੁਪਨੰਤਰਿ = ਸੁਪਨੇ ਦੇ ਅੰਦਰ ਵੀ ਨਾਹੀ = ਨਹੀਂ ਆਉਂਦੇ ॥੪॥

## ਦੀਨ ਦਇਆਲ, ਕ੍ਰਿਪਾਲ ਦਮੋਦਰ; ਭਗਤਿ ਬਛਲ ਭੈ ਹਾਰੀ ॥

ਹੇ ਪਰਮੇਸ਼ਰ! ਤੂੰ ਦੀਨ = ਗ਼ਰੀਬਾਂ 'ਤੇ ਦਇਆਲ = ਦਇਆ ਕਰਨ ਵਾਲਾ ਹੈਂ, ਹੁਣ ਹੀ ਸਾਡੇ ਜੀਵਾਂ 'ਤੇ ਕ੍ਰਿਪਾਲੂ ਹੈਂ, ਹੇ ਦਮੋਦਰ = ਪਰਮੇਸ਼ਰ ਅੱਗੇ ਨੂੰ ਵੀ ਤੂੰ ਹੀ ਕ੍ਰਿਪਾਲੂ ਹੋਵੇਂਗਾ **ਵਾ:** ਅੱਗੇ ਨੂੰ ਵੀ ਆਪਣੇ ਪੇਟ ਨੂੰ ਪ੍ਰੇਮ ਰੂਪੀ ਰੱਸੀ ਨਾਲ ਬਣਾਉਣ ਵਾਲਾ ਹੈਂ ਅਤੇ ਹੇ ਹਰੀ! ਤੂੰ ਭਗਤਿ = ਭਗਤੀ ਕਰਨ ਵਾਲੇ ਭਗਤਾਂ ਦਾ ਬਛਲ = ਪਿਆਰਾ ਹੈਂ, ਤੂੰ ਸੱਤ ਪ੍ਰਕਾਰ ਦੇ **ਵਾ:** ਜੰਮਣ ਮਰਣ ਦੇ ਭੈ = ਡਰ ਨੂੰ ਹਾਰੀ = ਹਰਨ, ਭਾਵ ਮੇਟਣ ਵਾਲਾ ਹੈਂ।

## ਕਹਤ ਕਬੀਰ, ਭੀਰ ਜਨ ਰਾਖਹੁ; ਹਰਿ ਸੇਵਾ ਕਰਉ ਤੁਮ੍ਾਰੀ ॥੫॥੮॥

ਭਗਤ ਕਬੀਰ ਜੀ ਕਹਤ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਸਾਨੂੰ ਜੀਵਾਂ ਨੂੰ ਆਪਣੇ ਸੰਤ ਜਨਾਂ ਦੀ ਭੀਰ = ਭੀੜ ਭਾਵ ਸੰਗਤ ਵਿਚ ਰਾਖਹੁ = ਰੱਖਣਾ ਕਰੋ **ਵਾ:** ਜਿਨ੍ਹਾਂ ਗੁਰਮੁਖ ਜਨਾਂ ਦੇ ਹਿਰਦੇ ਅੰਦਰ ਸ਼ੁੱਭ ਗੁਣਾਂ ਦੀ ਭੀੜ, ਇਕੱਤਰਤਾ ਹੈ, ਉਨ੍ਹਾਂ ਦੀ ਸੰਗਤ ਵਿਚ ਰੱਖਣਾ ਕਰੋ **ਵਾ:** ਭੀਰ = ਮੁਸੀਬਤ ਪਾਉਣ ਵਾਲੇ ਕਾਮ ਆਦਿ ਵਿਕਾਰਾਂ ਦੀ ਕੁਸੰਗਤ ਤੋਂ ਸਾਨੂੰ ਜਨਾਂ ਨੂੰ ਬਚਾ ਕੇ ਰੱਖਣਾ ਕਰੋ, ਹੇ ਹਰਿ = ਪਰਮੇਸ਼ਰ! ਅਸੀਂ ਨਿਰਗੁਣ ਜੀਵ ਹਰ ਵਕਤ ਤੁਮ੍ਾਰੀ = ਤੁਹਾਡੀ ਭਾਉ ਭਗਤੀ ਰੂਪ ਸੇਵਾ = ਟਹਿਲ ਕਰਉ = ਕਰਦੇ ਰਹੀਏ, ਐਸੀ ਕਿਰਪਾ ਕਰੋ ॥੫॥੮॥

ਅੱਗੇ ਸ਼ਬਦ ਵਿਚ ਭਗਤ ਕਬੀਰ ਜੀ ਪਰਮੇਸ਼ਰ ਦੇ ਸਿਮਰਨ ਦਾ ਮਹਾਤਮ ਦੱਸਦੇ ਹਨ:

## ਜਿਹ ਸਿਮਰਨਿ; ਹੋਇ ਮੁਕਤਿ ਦੁਆਰੁ ॥ ਜਾਹਿ ਬੈਕੁੰਠਿ; ਨਹੀ ਸੰਸਾਰਿ ॥

ਜਿਹ = ਜਿਸ ਪਰਮੇਸ਼ਰ ਦਾ ਸਿਮਰਨ ਕਰਕੇ ਦੁਆਰੁ = ਦੁਆਰਿਆਂ ਵਾਲੇ ਸੰਸਾਰ, ਇੰਦਰਿਆਂ ਤੋਂ ਮੁਕਤ ਹੋਇ = ਹੋ ਜਾਈਦਾ ਹੈ **ਵਾ:** ਜਮਾਂ ਦੇ ਦੁਆਰੇ ਤੋਂ ਮੁਕਤਿ = ਛੁਟਕਾਰਾ ਹੋਇ = ਹੁੰਦਾ ਹੈ **ਵਾ:** ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਪ੍ਰਾਪਤ ਹੋ ਜਾਂਦਾ ਹੈ **ਵਾ:** ਦੁਆਰੁ = ਸੁੰਦਰ ਕੈਵਲ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ।

ਪਰਮੇਸ਼ਰ ਦਾ ਸਿਮਰਨ ਕਰਕੇ ਬੈਕੁੰਠ ਵਿਚ ਚਲੇ ਜਾਹਿ = ਜਾਈਦਾ ਹੈ, ਫੇਰ ਸੰਸਾਰ ਦੀਆਂ ਚੌਰਾਸੀ ਲੱਖ ਜੂਨਾਂ ਵਿਚ ਨਹੀਂ ਆਈਦਾ **ਵਾ:** (ਬੈ + ਕੁੰਠਿ) ਬੈ = ਦ੍ਵੈਤ ਕੁੰਠਿ = ਰੁਕ ਜਾਂਦੀ ਹੈ ਤੇ ਫੇਰ ਉਸ ਸਰੂਪ ਵਿਚ ਜਾ ਰਹੀਦਾ ਹੈ ਤੇ ਮਾਤਾ ਦੇ ਗਰਭ ਦੁਆਰਾ ਸੰਸਾਰ ਰੂਪੀ ਚੱਕਰ ਵਿਚ ਨਹੀਂ ਆਈਦਾ।

## ਨਿਰਭਉ ਕੈ ਘਰਿ; ਬਜਾਵਹਿ ਤੂਰ ॥ ਅਨਹਦ ਬਜਹਿ; ਸਦਾ ਭਰਪੂਰ ॥੧॥

ਹੇ ਭਾਈ ! ਸਿਮਰਨ ਦੇ ਪ੍ਰਤਾਪ ਨਾਲ ਨਿਰਭਉ = ਡਰ ਤੋਂ ਰਹਿਤ ਪਰਮੇਸ਼ਰ ਕੈ = ਦੇ ਸਤਸੰਗਤ ਰੂਪੀ ਘਰ ਵਿਚ ਜੱਸ ਰੂਪੀ ਤੂਰ = ਵਾਜਿਆਂ ਨੂੰ ਬਜਾਵਹਿ = ਵਜਾਉਣ ਲੱਗ ਜਾਈਦਾ ਹੈ **ਵਾ:** ਨਿਰਭਉ ਪਰਮੇਸ਼ਰ ਦੇ ਤੁਰੀਆ ਪਦ ਰੂਪ ਘਰ ਵਿਚ ਤੂਰ ਸੰਗਿਆ ਵਾਲੇ ਵਾਜੇ ਦੁਆਰਾ ਪਰਮੇਸ਼ਰ ਨੂੰ ਬਜਾਵਹਿ = ਪ੍ਰਗਟ ਕਰ ਲਈਦਾ ਹੈ।

ਫੇਰ ਸਦਾ = ਹਮੇਸ਼ਾਂ ਸਾਰਿਆਂ ਥਾਂਵਾਂ ਵਿਚ ਭਰਪੂਰ = ਪਰੀਪੂਰਨ ਤੇ ਅਨਹਦ = ਹੱਦ ਤੋਂ ਰਹਿਤ ਪਰਮੇਸ਼ਰ ਦੇ ਨਾਮ ਦਾ ਅਜਪਾ ਜਾਪ ਬਜਹਿ = ਉਚਾਰਨ ਹੋਣ ਲੱਗ ਜਾਂਦਾ ਹੈ **ਵਾ:** ਹਿਰਦੇ ਦੇ ਅੰਦਰ ਬ੍ਰਹਮ ਬਜਹਿ = ਪ੍ਰਗਟ ਹੋ ਜਾਂਦਾ ਹੈ ॥੧॥

## ਐਸਾ ਸਿਮਰਨੁ; ਕਰਿ ਮਨ ਮਾਹਿ ॥

ਹੇ ਭਾਈ ! ਐਸਾ = ਅਜਿਹਾ ਪ੍ਰਭੂ ਦਾ ਸਿਮਰਨ ਤੂੰ ਆਪਣੇ ਮਨ = ਹਿਰਦੇ ਦੇ ਮਾਹਿ = ਵਿਚ ਕਰਨਾ ਕਰ। ਕਿਉਂਕਿ :

## ਬਿਨੁ ਸਿਮਰਨ; ਮੁਕਤਿ ਕਤ ਨਾਹਿ ॥੧॥ਰਹਾਉ॥

ਪਰਮੇਸ਼ਰ ਦੇ ਸਿਮਰਨ ਤੋਂ ਬਿਨੁ = ਬਗ਼ੈਰ ਹੋਰ ਕਤ = ਕਿਸੇ ਵੀ ਸਾਧਨ ਨਾਲ ਮੁਕਤਿ = ਮੁਕਤੀ ਨਾਹਿ = ਨਹੀਂ ਹੁੰਦੀ, ਭਾਵ ਸਿਮਰਨ ਕਰਕੇ ਹੀ ਪਰਮੇਸ਼ਰ ਵਿਚ ਮਿਲਨ ਰੂਪ ਮੁਕਤੀ ਮਿਲੇਗੀ ॥੧॥ਰਹਾਉ॥

## ਜਿਹ ਸਿਮਰਨਿ; ਨਾਹੀ ਨਨਕਾਰੁ ॥ ਮੁਕਤਿ ਕਰੈ; ਉਤਰੈ ਬਹੁ ਭਾਰੁ ॥

ਜਿਹ = ਜਿਸ ਪਰਮੇਸ਼ਰ ਦੇ ਸਿਮਰਨ ਕਰਨੇ ਕਰਕੇ ਤੈਨੂੰ ਪਰਮੇਸ਼ਰ ਦੀ ਪ੍ਰਾਪਤੀ ਦੇ ਮਾਰਗ ਵੱਲ ਚੱਲਦਿਆਂ ਰਾਗ ਦ੍ਵੈਖ ਆਦਿ ਦੀ ਕੋਈ ਨਨਕਾਰੁ = ਰੁਕਾਵਟ ਨਾਹੀ = ਨਹੀਂ ਪਵੇਗੀ **ਵਾ:** ਜਮਦੂਤ ਆਦਿ ਵੀ ਨਨਕਾਰੁ = ਨਿਰਾਦਰੀ ਨਹੀਂ ਕਰਨਗੇ।

ਪਰਮੇਸ਼ਰ ਦਾ ਸਿਮਰਨ ਤੈਨੂੰ ਮੁਕਤ ਕਰੈ = ਕਰ ਦੇਵੇਗਾ ਅਤੇ ਜਨਮਾਂ ਜਨਮਾਂਤ੍ਰਾਂ ਦਾ ਪਾਪਾਂ ਰੂਪ ਬਹੁ = ਬਹੁਤਾ ਭਾਰ ਤੇਰੇ ਸਿਰ ਤੋਂ **ਵਾ:** ਸੰਚਤ ਕਿਰੇਮਾਨ ਆਦਿ ਕਰਮਾਂ **ਵਾ:** ਵਿਕਾਰਾਂ ਦਾ ਬਹੁਤ ਸਾਰਾ ਭਾਰ ਰਿਦੇ ਵਿੱਚੋਂ ਉਤਰੈ = ਉਤਰ ਜਾਵੇਗਾ। ਜੈਸਾ ਕਿ :

**ਬਿਕਾਰ ਪਾਥਰ ਗਲਹਿ ਬਾਧੇ, ਨਿੰਦ ਪੋਟ ਸਿਰਾਇ ॥** *(ਅੰਗ ੧੦੦੧)*

## ਨਮਸਕਾਰੁ ਕਰਿ; ਹਿਰਦੈ ਮਾਹਿ ॥

ਜੋ ਪਰਮੇਸ਼ਰ ਤੇਰੇ ਹਿਰਦੈ ਮਾਹਿ = ਵਿਚ ਹੈ, ਉਸ ਨੂੰ ਨਮਸਕਾਰੁ = ਬੰਦਨਾ ਕਰ।

## ਫਿਰਿ ਫਿਰਿ ਤੇਰਾ; ਆਵਨੁ ਨਾਹਿ ॥੨॥

ਤਦ ਤੇਰਾ ਫਿਰਿ ਫਿਰਿ = ਮੁੜ ਮੁੜ ਕੇ ਦੁਨੀਆਂ ਵਿਚ ਆਵਨੁ = ਆਉਣਾ ਭਾਵ ਜੰਮਣਾ ਮਰਣਾ ਨਾਹਿ = ਨਹੀਂ ਹੋਵੇਗਾ **ਵਾ:** ਮੁੜ ਮੁੜ ਤੇਰਾ ਮਨੁੱਖਾ ਜਨਮ ਵਿਚ ਆਉਣਾ ਨਹੀਂ ਹੋਵੇਗਾ, ਇਸ ਲਈ ਇੱਕੋ ਵਾਰ ਮੁਕਤ ਹੋਣਾ ਕਰ ॥੨॥

## ਜਿਹ ਸਿਮਰਨਿ; ਕਰਹਿ ਤੂ ਕੇਲ ॥ ਦੀਪਕੁ ਬਾਂਧਿ ਧਰਿਓ; ਬਿਨੁ ਤੇਲ ॥

ਜਿਹ = ਜਿਸ ਪਰਮੇਸ਼ਰ ਦੇ ਸਿਮਰਨ ਕਰਕੇ ਤੂੰ ਬਹੁਤ ਸਾਰੇ ਕੇਲ = ਅਨੰਦ ਮਾਨਣਾ ਕਰਹਿ = ਕਰਦਾ ਹੈਂ।

ਜਿਸ ਪਰਮੇਸ਼ਰ ਨੇ ਤੇਰੇ ਹਿਰਦੇ ਅੰਦਰ ਵਾਸ਼ਨਾ ਰੂਪੀ ਬੱਤੀ ਤੇ ਸਕਾਮ ਕਰਮਾਂ ਰੂਪੀ ਤੇਲ ਤੋਂ ਬਿਨੁ = ਬਗ਼ੈਰ ਬ੍ਰਹਮ ਗਿਆਨ, ਚੇਤਨ ਸੱਤਾ ਰੂਪੀ ਦੀਪਕੁ = ਦੀਵਾ ਬਾਂਧਿ = ਬੰਨ੍ਹ ਕੇ ਧਰਿਓ = ਧਰਿਆ, ਭਾਵ ਰੱਖਿਆ ਹੋਇਆ ਹੈ।

## ਸੋ ਦੀਪਕੁ; ਅਮਰਕੁ ਸੰਸਾਰਿ ॥ ਕਾਮ ਕ੍ਰੋਧ ਬਿਖੁ; ਕਾਢੀਲੇ ਮਾਰਿ ॥੩॥

('ਅਮਰ-ਕੁ' ਉਚਾਰਣ ਹੈ)

ਸੋ = ਉਹ ਬ੍ਰਹਮ ਗਿਆਨ ਰੂਪੀ ਦੀਪਕੁ = ਦੀਵਾ ਸੰਸਾਰ ਤੋਂ ਅਮਰਕੁ = ਅਮਰ ਕਰਨ ਵਾਲਾ ਹੈ **ਵਾ:** ਉਸ ਗਿਆਨ ਰੂਪੀ ਦੀਪਕ ਦਾ ਪ੍ਰਕਾਸ਼ ਕਰਨ ਵਾਲਾ ਬ੍ਰਹਮ ਆਪ ਹੀ ਹੈ, ਜੋ ਸੰਸਾਰ ਤੋਂ ਅਮਰ ਕਰਨ ਵਾਲਾ ਹੈ **ਵਾ:** ਹੇ ਭਾਈ! ਜੇ ਤੂੰ ਆਪਣੇ ਆਪ ਨੂੰ ਸੰਸਾਰ ਤੋਂ ਅਮਰਕੁ = ਅਮਰ ਕਰਨਾ ਚਾਹੁੰਦਾ ਹੈਂ ਤਾਂ ਤੂੰ ਗੁਰਾਂ ਦੁਆਰਾ ਸੋ = ਉਸ ਗਿਆਨ ਰੂਪੀ ਸ਼ਮਾਦਾਨ (ਦੀਵਟ) ਨੂੰ ਜਗਾਉਣਾ ਕਰ। ਅਤੇ

ਕਾਮ, ਕ੍ਰੋਧ, ਆਦਿ ਵਿਸ਼ਿਆਂ ਦੀ ਬਿਖੁ = ਜ਼ਹਿਰ ਨੂੰ ਸਮ-ਦਮ ਸਾਧਨਾ ਰੂਪੀ ਕੋਰੜਿਆਂ ਦੇ ਨਾਲ ਮਾਰ ਕੇ ਬਾਹਰ ਕਾਢੀ = ਕੱਢ ਲੇ = ਲੈਣਾ ਕਰ **ਵਾ:** ਜਿਵੇਂ ਚੋਰ ਪ੍ਰਤੱਖ ਦੀਵਿਆਂ ਦਾ ਚਾਨਣਾ ਵੇਖ ਕੇ ਭੱਜ ਜਾਂਦੇ ਹਨ, ਇਸੇ ਪ੍ਰਕਾਰ ਨਾਮ ਰੂਪੀ ਦੀਵੇ ਦੇ ਗਿਆਨ ਰੂਪੀ ਦੀਵੇ ਨਾਲ ਕਾਮ ਕ੍ਰੋਧ ਰੂਪੀ ਚੋਰ ਭੱਜ ਜਾਂਦੇ ਹਨ ॥੩॥

## ਜਿਹ ਸਿਮਰਨਿ; ਤੇਰੀ ਗਤਿ ਹੋਇ ॥ ਸੋ ਸਿਮਰਨੁ; ਰਖੁ ਕੰਠਿ ਪਰੋਇ ॥

ਜਿਹ = ਜਿਸ ਪਰਮੇਸ਼ਰ ਦੇ ਸਿਰਮਨ ਕਰਨ ਨਾਲ ਤੇਰੀ ਗਤਿ = ਕਲਿਆਣ ਹੋਇ = ਹੋਵੇਗੀ।

ਤੂੰ ਸੋ = ਉਸ ਪ੍ਰਭੂ ਦੇ ਸਿਮਰਨ ਨੂੰ ਆਪਣੇ ਪ੍ਰਤੱਖ **ਵਾ:** ਅੰਤਹਕਰਣ ਰੂਪੀ ਕੰਠਿ = ਗਲੇ ਵਿਚ ਪ੍ਰੀਤ ਰੂਪ ਸੂਈ ਤੇ ਸੁਆਸਾਂ ਰੂਪੀ ਧਾਗੇ ਨਾਲ ਪਰੋਇ = ਪਰੋ ਕੇ ਰਖੁ = ਰੱਖਣਾ ਕਰ **ਵਾ:** ਜਿਵੇਂ ਵੈਸ਼ਨਵਾਂ ਦੇ ਤੁਲਸੀ ਰੁਦਰਾਖੀ ਮਾਲਾ ਕੰਠ ਵਿਚ ਪ੍ਰੋ ਕੇ ਰੱਖੀ ਹੁੰਦੀ ਹੈ, ਇਸੇ ਤਰ੍ਹਾਂ ਤੂੰ ਵੀ ਨਾਮ ਰੂਪੀ ਮਾਲਾ ਨੂੰ ਰਿਦੇ ਰੂਪੀ ਕੰਠ ਵਿਚ ਪ੍ਰੋ ਕੇ ਰੱਖਣਾ ਕਰ।

## ਸੋ ਸਿਮਰਨੁ ਕਰਿ; ਨਹੀ ਰਾਖੁ ਉਤਾਰਿ ॥

ਹਰ ਵਕਤ ਸੋ = ਉਸ ਪਰਮੇਸ਼ਰ ਦਾ ਸਿਮਰਨ ਕਰਿਆ ਕਰ, ਕਦੇ ਵੀ ਹਿਰਦੇ ਵਿੱਚੋਂ ਉਤਾਰ ਕੇ ਨਹੀ = ਨਾ ਰਾਖੁ = ਰੱਖਣਾ ਕਰ ਭਾਵ ਕਦੇ ਵੀ ਉਸ ਨੂੰ ਭੁੱਲਣਾ ਨਾ ਕਰ।

**ਅਥਵਾ** ਹੇ ਭਾਈ! ਉਸ ਪਰਮੇਸ਼ਰ ਦਾ ਸਿਮਰਨ ਕਰ, ਜੇ ਸਿਮਰਨ ਨਹੀਂ ਕਰਨਾ ਤਾਂ ਸਰੀਰ ਉੱਤੇ ਸੁਆਹ ਕਿਉਂ ਲਗਾਉਣਾ ਕੀਤੀ ਹੈ, ਇਸ ਨੂੰ ਉਤਾਰ ਕੇ ਰੱਖ ਦੇਣਾ ਕਰ ਅਤੇ ਗ੍ਰਿਹਸਥੀ ਬਣ ਕੇ ਸੰਸਾਰੀ ਕਾਰੋ-ਵਿਹਾਰ ਕਰ।

## ਗੁਰਪਰਸਾਦੀ; ਉਤਰਹਿ ਪਾਰਿ ॥੪॥

ਤੂੰ ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਨਾਮ ਸਿਮਰਨ ਨਾਲ ਸੰਸਾਰ-ਸਮੁੰਦ੍ਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਉਤਰਹਿ = ਉਤਰ ਜਾਵੇਂਗਾ ॥੪॥

## ਜਿਹ ਸਿਮਰਨਿ; ਨਾਹੀ ਤੁਹਿ ਕਾਨਿ ॥
## ਮੰਦਰਿ ਸੋਵਹਿ; ਪਟੰਬਰ ਤਾਨਿ ॥

ਜਿਹ = ਜਿਸ ਪਰਮੇਸ਼ਰ ਦਾ ਸਿਮਰਨਿ = ਭਜਨ ਕਰਕੇ ਤੁਹਿ = ਤੈਨੂੰ ਕਿਸੇ ਵੀ ਦੇਵੀ ਦੇਵਤੇ ਦੀ ਕਾਨਿ = ਕਨੌਡ ਨਾਹੀ = ਨਹੀਂ ਰਹੇਗੀ।

ਜਿਸ ਪਰਮੇਸ਼ਰ ਦੀ ਕਿਰਪਾ ਕਰਕੇ ਤੂੰ ਪਟੰਬਰ = ਰੇਸ਼ਮੀ ਬਸਤ੍ਰਾਂ ਨੂੰ ਤਾਨਿ = ਤਾਣ ਭਾਵ ਫੁਲਾ ਕੇ ਪ੍ਰਤੱਖ ਸੋਹਣੇ ਮੰਦਰਾਂ, ਘਰਾਂ ਵਿਚ ਸੋਵਹਿ = ਸੌਂਦਾ ਹੈਂ **ਵਾ:** ਪ੍ਰੇਮ ਰੂਪੀ ਬਸਤ੍ਰ ਤਾਣ ਕੇ ਸਾਧਸੰਗਤ ਰੂਪੀ ਘਰ ਵਿਚ ਸੌਂਵੇਂਗਾ, ਇਸਥਿਤ ਹੋਣਾ ਕਰੇਂਗਾ **ਵਾ:** ਗਿਆਨ ਰੂਪੀ ਬਸਤ੍ਰ ਤਾਣ ਕੇ ਅਧਿਸ਼ਠਾਨ ਰੂਪੀ ਮੰਦਰ ਅੰਦਰ ਨਿਰਵਿਕਲਪ ਸਮਾਧੀ ਵਿਚ ਸੌਣਾ, ਇਸਥਿਤ ਹੋਣਾ ਕਰੇਂਗਾ।

## ਸੇਜ ਸੁਖਾਲੀ; ਬਿਗਸੈ ਜੀਉ ॥ ਸੋ ਸਿਮਰਨੁ; ਤੂ ਅਨਦਿਨੁ ਪੀਉ ॥੫॥

ਹੇ ਭਾਈ! ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੂੰ ਸੁਖਾਲੀ = ਸੁੱਖਾਂ ਵਾਲੀ ਸੇਜਾ ਉੱਤੇ ਅਰਾਮ ਨਾਲ ਪੈਣਾ ਕਰਦਾ ਹੈਂ ਤੇ ਤੇਰਾ ਜੀਉ = ਚਿੱਤ ਦੁੱਧ ਵਾਂਗ ਚਿੱਟੀ ਸੁੰਦਰ ਸੇਜਾ ਨੂੰ ਵੇਖ ਕੇ ਬੜਾ ਬਿਗਸੈ = ਪ੍ਰਸੰਨ ਹੁੰਦਾ ਹੈ।

**ਅਥਵਾ** ਇਸੇ ਪ੍ਰਕਾਰ ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੇਰੀ ਅੰਤਹਕਰਣ ਰੂਪੀ ਸੇਜਾ ਸੁਖਾਲੀ = ਸੁੱਖਾਂ ਵਾਲੀ ਬਣੀ ਹੋਈ ਹੈ ਤੇ ਤੇਰਾ ਚਿੱਤ ਸ਼ਾਂਤੀ ਆਦਿ ਗੁਣਾਂ ਦੇ ਸਹਿਤ ਹੋਣ ਕਰਕੇ ਪ੍ਰਸੰਨ ਹੁੰਦਾ ਹੈ।

ਇਸ ਲਈ ਸੋ = ਉਸ ਪ੍ਰਭੂ ਦੇ ਸਿਮਰਨ ਰੂਪ ਅੰਮ੍ਰਿਤ ਨੂੰ ਤੂੰ ਅਨਦਿਨੁ = ਰਾਤ ਦਿਨ ਪੀਉ = ਪੀਣਾ ਕਰ ॥੫॥

## ਜਿਹ ਸਿਮਰਨਿ; ਤੇਰੀ ਜਾਇ ਬਲਾਇ ॥
## ਜਿਹ ਸਿਮਰਨਿ; ਤੁਝੁ ਪੋਹੈ ਨ ਮਾਇ ॥

ਜਿਹ = ਜਿਸ ਪਰਮੇਸ਼ਰ ਦਾ ਸਿਮਰਨਿ = ਭਜਨ ਕਰਕੇ ਤੇਰੀ ਅਵਿੱਦਿਆ ਰੂਪੀ ਬਲਾਇ = ਬਲਾ ਚਲੀ ਜਾਇ = ਜਾਵੇਗੀ।

ਜਿਹ = ਜਿਸ ਪਰਮੇਸ਼ਰ ਦਾ ਸਿਮਰਨਿ = ਭਜਨ ਕਰਕੇ ਤੁਝੁ = ਤੈਨੂੰ ਮਾਇ = ਮਾਇਆ ਪੋਹੈ = ਪੋਹ, ਲੱਗ ਨ = ਨਹੀਂ ਸਕਦੀ **ਵਾ:** ਮਾਇ = ਹੇ ਭਾਈ! ਤੈਨੂੰ ਕਾਲ ਪੋਹ ਨਹੀਂ ਸਕੇਗਾ।

## ਸਿਮਰਿ ਸਿਮਰਿ ਹਰਿ ਹਰਿ; ਮਨਿ ਗਾਈਐ ॥

ਹੇ ਭਾਈ! ਸਿਮਰਿ = ਸਿਮਰਨੇ ਯੋਗ ਹਰਿ = ਹਰੀ ਹਰਿ = ਪਰਮੇਸ਼ਰ ਦਾ ਸਿਮਰਿ = ਸਿਮਰਨ ਮਨਿ = ਚਿੱਤ ਲਾ ਕੇ ਬਾਣੀ ਦੁਆਰਾ ਗਾਈਐ = ਗਾਉਣਾ ਕਰ।

## ਇਹੁ ਸਿਮਰਨੁ; ਸਤਿਗੁਰ ਤੇ ਪਾਈਐ ॥੬॥

ਪਰੰਤੂ ਇਹ ਪ੍ਰਭੂ ਦਾ ਸਿਮਰਨੁ = ਭਜਨ ਪੂਰੇ ਸਤਿਗੁਰੂ ਸਾਹਿਬ ਜੀ ਤੇ = ਤੋਂ ਪਾਈਐ = ਪਾਉਣਾ ਕਰੀਦਾ ਹੈ ॥੬॥

## ਸਦਾ ਸਦਾ; ਸਿਮਰਿ ਦਿਨੁ ਰਾਤਿ ॥ ਊਠਤ ਬੈਠਤ; ਸਾਸਿ ਗਿਰਾਸਿ ॥

ਹੇ ਭਾਈ ! ਸਦਾ = ਹਮੇਸ਼ਾ ਰਹਿਣ ਵਾਲੇ ਪਰਮੇਸ਼ਰ ਦਾ ਸਦਾ = ਹਮੇਸ਼ਾ ਦਿਨ ਰਾਤ ਸਿਮਰਿ = ਸਿਮਰਨ ਕਰ **ਵਾ**: ਸਦਾ ਸਦਾ ਪਰਮੇਸ਼ਰ ਦਾ ਸਿਮਰਨ ਕਰਨ ਨਾਲ ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਹੋ ਜਾਵੇਗਾ, ਊਠਤ = ਉੱਠਦਿਆਂ, ਬੈਠਤ = ਬੈਠਦਿਆਂ, ਸਾਸਿ = ਸੁਆਸ ਬਾਹਰ ਨੂੰ ਨਿਕਲਦਿਆਂ ਤੇ ਗਿਰਾਸਿ = ਗਿਰਾਹੀ ਦੇ ਨਾਲ, ਭੋਜਨ ਖਾਂਦਿਆਂ **ਵਾ**: ਅੰਦਰ ਨੂੰ ਸ਼ਾਹ ਖਿੱਚਦਿਆਂ ਹਰ ਵਕਤ ਸਿਮਰਨ ਕਰਿਆ ਕਰ।

**ਵਾ**: ਸੰਸਾਰ ਤੋਂ ਉਪਰਾਮ ਹੁੰਦਿਆਂ, ਨਿਰਵਿਕਲਪ ਸਮਾਧੀ ਵਿਚ ਇਸਥਿਤ ਹੁੰਦਿਆਂ, ਪਰਮੇਸ਼ਰ ਨੂੰ ਸਾਸਿ = ਸੁਆਸਾਂ ਦਾ ਆਸਰਾ ਰੂਪ ਮੰਨਦਿਆਂ ਤੇ ਗਿਰਾਸਿ = ਗਿਰਾਹੀ ਭਾਵ ਰੋਜ਼ੀ ਦੇਣ ਵਾਲਾ ਸਮਝਦਿਆਂ ਹਰ ਵਕਤ ਚੇਤੇ ਕਰਿਆ ਕਰ।

## ਜਾਗੁ ਸੋਇ; ਸਿਮਰਨ ਰਸ ਭੋਗ ॥ ਹਰਿ ਸਿਮਰਨੁ; ਪਾਈਐ ਸੰਜੋਗ ॥੭॥

ਜਾਗੁ = ਜਾਗਦਿਆਂ ਹੋਇਆਂ ਤੇ ਸੋਇ = ਸੌਣ ਲੱਗਿਆਂ ਚਿੱਤ ਨੂੰ ਸਿਮਰਨ ਵਿਚ ਜੋੜ ਕੇ ਸਿਮਰਨ = ਭਜਨ ਦਾ ਰਸ = ਅਨੰਦ ਭੋਗ = ਮਾਣਿਆ ਕਰ **ਵਾ**: ਅਵਿੱਦਿਆ ਰੂਪੀ ਨੀਂਦ ਵਿੱਚੋਂ ਜਾਗ ਕੇ ਗਿਆਨ ਅਵਸਥਾ ਵਿਚ ਸਿਮਰਨ ਦੇ ਰਸ ਨੂੰ ਮਾਨਣਾ ਕਰ।

**ਵਾ**: ਹੋਰ ਜੂਨਾਂ ਅਵਿੱਦਿਆ ਰੂਪੀ ਨੀਂਦ ਵਿਚ ਸੁੱਤੀਆਂ ਪਈਆਂ ਹਨ, ਤੂੰ ਗਿਆਨ ਅਵਸਥਾ ਵਾਲਾ ਹੋ ਕੇ ਜਾਗਣਾ ਕਰ ਤੇ ਸਿਮਰਨ ਦੇ ਰਸ ਨੂੰ ਭੋਗਣਾ ਕਰ।

ਹਰਿ = ਪਰਮੇਸ਼ਰ ਦਾ ਸਿਮਰਨੁ = ਭਜਨ ਕਰਨਾ ਵੀ ਪੂਰਬਲੇ ਪੁੰਨਾਂ ਦੇ **ਵਾ**: ਗੁਰਾਂ, ਸਤਸੰਗਤ ਦੇ ਸੰਜੋਗ = ਮਿਲਾਪ ਕਰਕੇ ਪਾਈਐ = ਪਾਉਣਾ ਕਰੀਦਾ ਹੈ ॥੭॥

## ਜਿਹ ਸਿਮਰਨਿ; ਨਾਹੀ ਤੁਝੁ ਭਾਰ ॥ ਸੋ ਸਿਮਰਨੁ; ਰਾਮ ਨਾਮ ਅਧਾਰੁ ॥

ਜਿਹ = ਜਿਸ ਪਰਮੇਸ਼ਰ ਦਾ ਸਿਮਰਨਿ = ਭਜਨ ਕਰਕੇ ਤੁਝੁ = ਤੇਰੇ ਸਿਰ ਉੱਤੇ ਲੋਕ ਡੰਡ, ਪਿੱਤਰ ਡੰਡ, ਰਾਜ ਡੰਡ ਆਦਿ ਦਾ **ਵਾ**: ਪਾਪਾਂ ਰੂਪ ਭਾਰ = ਬੋਝ ਨਾਹੀ = ਨਹੀਂ ਹੋਵੇਗਾ।

ਜੋ ਅਧਾਰੁ = ਆਸਰਾ ਰੂਪ ਰਾਮ = ਪਰਮੇਸ਼ਰ ਦਾ ਨਾਮ ਹੈ, ਸੋ = ਉਸ ਦੇ ਸਿਮਰਨ ਨੂੰ ਹਰ ਵਕਤ ਯਾਦ ਕਰ **ਵਾ**: ਉਸ ਰਾਮ = ਪਰਮੇਸ਼ਰ ਦੇ ਨਾਮ ਸਿਮਰਨ ਦਾ ਆਪਣੇ ਹਿਰਦੇ ਵਿਚ ਆਸਰਾ ਲੈਣਾ ਕਰ।

## ਕਹਿ ਕਬੀਰ; ਜਾ ਕਾ ਨਹੀ ਅੰਤੁ ॥ ਤਿਸ ਕੇ ਆਗੇ; ਤੰਤੁ ਨ ਮੰਤੁ ॥੮॥੯॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜਾ = ਜਿਸ ਪਰਮੇਸ਼ਰ, ਨਾਮ ਸਿਮਰਨ ਕਾ = ਦਾ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ।

ਤਿਸ = ਉਸ ਕੇ = ਦੇ ਆਗੇ = ਅੱਗੇ ਕੋਈ ਵੀ ਤੰਤੁ = ਤੰਤਰ ਤੇ ਮੰਤੁ = ਮੰਤ੍ਰ ਨ = ਨਹੀਂ ਚੱਲ ਸਕਦਾ **ਵਾ**: ਉਸ ਤੰਤੁ = ਤੱਤ ਸਰੂਪ ਪਰਮੇਸ਼ਰ ਦੇ ਅੱਗੇ ਕਿਸੇ ਦੀ ਵੀ ਮੰਤੁ = ਸਲਾਹ ਨਹੀਂ ਚੱਲ ਸਕਦੀ।

**ਵਾ:** ਉਸ ਪਰਮੇਸ਼ਰ ਦੇ ਆਗੇ = ਸਨਮੁਖ ਹੋਣ ਵਾਸਤੇ ਦੁਨੀਆਂ ਦੇ ਤੰਤਰ ਤੇ ਸ਼ਾਸਤ੍ਰਾਂ ਦੇ ਮੰਤ੍ਰ ਨਹੀਂ ਚੱਲ ਸਕਦੇ ॥੮॥੯॥

# ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ

# ੧ਓ ਸਤਿਗੁਰ ਪ੍ਰਸਾਦਿ ॥

ਰਾਮਕਲੀ ਰਾਗਣੀ ਦੇ ਘਰੁ ੨ = ਦੂਸਰੇ ਸੁਰਤਾਲ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਦੇ ਪਾਸੋਂ ਭਗਤ ਕਬੀਰ ਜੀ ਕੀ = ਦੀ ਬਾਣੀ ਪਹਿਲਾਂ ਮੰਗਲ ਕਰਦਿਆਂ ਦਰਜ ਕਰਵਾਉਂਦੇ ਹੋਏ ਲਿਖਾ ਰਹੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਕਬੀਰ ਜੀ ਦੇ ਪਾਸ ਇਕ ਜੋਗੀ ਆ ਕੇ ਪੁੱਛਣ ਲੱਗਾ ਕਿ ਮੁਕਤੀ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ਤਾਂ ਸੁਣ ਕੇ ਭਗਤ ਜੀ ਕਹਿਣ ਲੱਗੇ ਕਿ ਮੁਕਤੀ ਦੇ ਦੋ ਮਾਰਗ ਹਨ, ਇਕ ਹਠ ਜੋਗ ਤੇ ਦੂਸਰਾ ਸਹਜ, ਗਿਆਨ, ਭਗਤੀ ਜੋਗ ਹੈ ਤਾਂ ਜੋਗੀ ਕਹਿਣ ਲੱਗਾ ਕਿ ਤੁਸੀਂ ਦੋਨੋਂ ਰਸਤਿਆਂ ਬਾਰੇ ਸੁਣਾਉਣਾ ਕਰੋ ਤਾਂ ਭਗਤ ਕਬੀਰ ਜੀ ਪਹਿਲਾਂ ਹਠ ਜੋਗ ਦਾ ਕਥਨ ਕਰਦਿਆਂ ਸ਼ਬਦ ਉਚਾਰਨ ਕਰਦੇ ਹਨ।

***ਨੋਟ :*** ਇਸ ਸ਼ਬਦ ਵਿਚ ਕੁਝ ਤੁਕਾਂ ਦਾ ਅਰਥ ਅੰਨਵੇਂ ਰੀਤ ਅਨੁਸਾਰ ਹੈ, ਇਸ ਲਈ ਪਹਿਲਾਂ ਪਿਛਲੀਆਂ ਪੰਗਤੀਆਂ ਤੋਂ ਅਰਥ ਸ਼ੁਰੂ ਹੋਵੇਗਾ।

**ਬਕਤੈ; ਬਕਿ ਸਬਦੁ ਸੁਨਾਇਆ ॥ ਸੁਨਤੈ; ਸੁਨਿ ਮੰਨਿ ਬਸਾਇਆ ॥**

ਜਦ ਜੋਗ ਕਿਰਿਆ ਦਾ ਬਕਤੈ = ਉਪਦੇਸ਼ ਦੇਣ ਵਾਲੇ ਗੁਰਾਂ ਨੇ ਜੋਗ ਕਿਰਿਆ ਦਾ ਸਬਦੁ = ਉਪਦੇਸ਼ ਆਪਣੇ ਮੁਖੋਂ ਬਕਿ = ਬੋਲ, ਉਚਾਰਨ ਕਰਕੇ ਸੁਨਾਇਆ = ਸੁਣਾਉਣਾ ਕੀਤਾ।

ਤਦ ਸੁਨਤੈ = ਸੁਣਨੇ ਵਾਲੇ ਅਧਿਕਾਰੀ, ਜੋਗਾ ਅਭਿਆਸੀ ਨੇ ਸੁਨਿ = ਸ੍ਰਵਣ ਕਰਕੇ ਮੰਨਿ = ਚਿੱਤ ਵਿਚ ਬਸਾਇਆ = ਵਸਾਉਣਾ ਕੀਤਾ।

**ਕਰਿ ਕਰਤਾ; ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥੪॥੧॥੧੦॥**

ਇਉਂ ਜੋ ਜੋਗਾ ਅਭਿਆਸੀ ਪੁਰਖ ਗੁਰਾਂ ਦੇ ਦੱਸੇ ਹੋਏ ਉਪਦੇਸ਼ ਦੀ ਕਮਾਈ ਕਰਿ = ਕਰਕੇ ਪ੍ਰਾਣਾਯਾਮ ਦਾ ਅਭਿਆਸ ਕਰਤਾ = ਕਰਦਾ ਹੈ, ਉਹ ਸੰਸਾਰ-ਸਮੁੰਦ੍ਰ ਤੋਂ ਪਾਰੰ = ਪਾਰ ਹੋ ਕੇ ਮੁਕਤ ਰੂਪ ਕਿਨਾਰੇ 'ਤੇ ਉਤਰਸਿ = ਉਤਰ ਜਾਂਦਾ ਹੈ।

ਭਗਤ ਕਬੀਰ ਜੀ ਕਹੈ = ਕਥਨ ਕਰਦੇ ਹਨ ਕਿ ਇਹ ਅਸੀਂ ਹਠ ਜੋਗ ਦਾ ਸਾਰੰ = ਸਾਰ ਦੱਸਿਆ ਹੈ ॥੪॥੧॥੧੦॥

## ਬੰਧਚਿ; ਬੰਧਨੁ ਪਾਇਆ ॥ ਮੁਕਤੈ ਗੁਰਿ; ਅਨਲੁ ਬੁਝਾਇਆ ॥

ਜੋ ਬੰਧਚਿ = ਪ੍ਰਾਣ ਹਨ, ਫੇਰ ਇਨ੍ਹਾਂ ਨੂੰ ਬੰਧਨੁ = ਬੰਨ੍ਹਣਾ, ਪਾਇਆ ਭਾਵ ਰੋਕਣਾ ਕੀਤਾ **ਵਾ:** (ਬੰਧ + ਚਿ) ਚਿ = ਪੁਨਾ ਮੂਲ ਬੰਧ ਤੇ ਜਲੰਧਰ ਬੰਧ ਨੂੰ ਪਾਉਣਾ ਕੀਤਾ, ਜਦੋਂ ਛੇ ਚੱਕਰਾਂ ਤੋਂ ਮੁਕਤੈ = ਛੁੱਟੇ ਹੋਏ ਜੋਗੀ ਗੁਰਾਂ ਨੇ ਪ੍ਰਾਣਾਯਾਮ ਦੁਆਰਾ ਓਅੰਕਾਰ ਸ਼ਬਦ ਨੂੰ ਉਚਾਰਦਿਆਂ ਹੋਇਆਂ ਅਨਲੁ = ਪੌਣ, ਸੁਆਸਾਂ ਨੂੰ ਉਤਾਰਨਾ ਤੇ ਚੜ੍ਹਾਉਣਾ ਬੁਝਾਇਆ = ਸਮਝਾਉਣਾ ਕੀਤਾ।

[ਅੰਗ ੯੭੨]

## ਜਬ ਨਖ ਸਿਖ; ਇਹੁ ਮਨੁ ਚੀਨ੍ਾ ॥ ਤਬ; ਅੰਤਰਿ ਮਜਨੁ ਕੀਨ੍ਾ ॥੧॥

ਜਬ = ਜਦੋਂ ਪੈਰਾਂ ਦੇ ਨਖ = ਨਹੁੰ ਤੋਂ ਲੈ ਕੇ ਸਿਰ ਦੀ ਸਿਖ = ਚੋਟੀ ਤਕ ਭਾਵ ਇੜਾ ਸੁਰ ਦੁਆਰਾ ਪ੍ਰਾਣਾਂ ਦਾ ਚੜ੍ਹਾਉਣਾ, ਪਿੰਗਲਾ ਸੁਰ ਦੁਆਰਾ ਇਹੁ = ਇਸ ਮਨ ਦੇ ਅੰਦਰ ਗੁਰੂ ਜੋਗੀ ਦੀ ਸੰਗਤ ਕਰਕੇ ਜੋਗਾ ਅਭਿਆਸ ਦੀ ਕਿਰਿਆ ਨੂੰ ਚੀਨ੍ਾ = ਜਾਣਿਆ।

**ਵਾ:** ਜਦੋਂ ਨਖ ਭਾਵ ਇੜਾ ਤੇ ਸਿਖ ਭਾਵ ਪਿੰਗਲਾ ਤੇ ਮਨੁ = ਸੁਖਮਨਾ ਇਨ੍ਹਾਂ ਦਾ ਭੇਦ ਜਾਣ ਲਿਆ।

ਤਬ = ਤਦੋਂ ਦਸਮੇ ਦੁਆਰ ਅੰਤਰਿ = ਵਿਚ ਪ੍ਰਾਣਾਯਾਮ ਦੁਆਰਾ ਸੁਆਸਾਂ ਨੂੰ ਟਿਕਾਉਣਾ ਹੀ ਮਜਨੁ = ਪੁਰਬ ਦਾ ਇਸ਼ਨਾਨ ਕੀਨ੍ਾ = ਕੀਤਾ ਹੈ **ਵਾ:** ਤਦੋਂ ਤ੍ਰਿਕੁਟੀ ਦੇ ਵਿਚ ਇੜਾ, ਪਿੰਗਲਾ ਤੇ ਸੁਖਮਨਾ ਰੂਪ ਤ੍ਰਿਬੈਣੀ ਵਿਚ ਪੁਰਬ ਦਾ ਇਸ਼ਨਾਨ ਕੀਤਾ ਹੈ ॥੧॥

## ਪਵਨਪਤਿ; ਉਨਮਨਿ ਰਹਨੁ ਖਰਾ ॥
## ਨਹੀ ਮਿਰਤੁ; ਨ ਜਨਮੁ ਜਰਾ ॥੧॥ਰਹਾਉ॥

ਜੋ ਪਵਨਪਤਿ = ਸੁਆਸਾਂ ਦਾ ਪਤੀ ਜੀਵ ਆਤਮਾ ਹੈ, ਉਸ ਉਨਮਨੀ[1] ਅਵਸਥਾ ਵਿਚ ਜਿਸ ਦਾ ਮਨ ਖਰਾ = ਚੰਗਾ ਰਹਨੁ = ਰਹਿਣ ਲੱਗ ਗਿਆ ਹੈ।

**ਵਾ:** ਜੋ ਉਨਮਨੀ ਅਵਸਥਾ ਦਾ ਪਤੀ ਬ੍ਰਹਮ ਹੈ ਤੇ ਜੋ ਉਸ ਦਾ ਚੰਗਾ ਦਸਮੇ ਦੁਆਰ ਰੂਪੀ ਅਸਥਾਨ ਹੈ, ਉਸ ਵਿਚ ਜਿਸ ਨੇ ਪਵਣ = ਪ੍ਰਾਣਾਂ ਨੂੰ ਰਹਿਣਾ, ਇਸਥਿਤ ਕੀਤਾ ਹੈ **ਵਾ:** ਉਸ ਵਿਚ ਜਿਸ ਦੇ ਪਵਨ, ਸੁਆਸਾਂ ਨੇ ਰਹਿਣਾ, ਠਹਿਰਨਾ ਕੀਤਾ ਹੈ।

ਉਸ ਨੂੰ ਮਿਰਤੁ = ਮੌਤ ਦਾ ਡਰ ਨਹੀਂ ਲੱਗਦਾ ਤੇ ਨਾ ਹੀ ਜਨਮ ਦਾ ਤੇ ਨਾ ਹੀ ਬੁਢੇਪੇ ਦਾ ਭੈ ਲੱਗਦਾ ਹੈ, ਐਸਾ ਉਸ ਅਵਸਥਾ ਵਿਚ ਜੋਗਾ ਅਭਿਆਸੀ ਪੁਰਖ ਨੂੰ ਅਨੰਦ ਪ੍ਰਾਪਤ ਹੁੰਦਾ ਹੈ ॥੧॥ਰਹਾਉ॥

## ਉਲਟੀਲੇ; ਸਕਤਿ ਸਹਾਰੰ ॥ ਪੈਸੀਲੇ; ਗਗਨ ਮਝਾਰੰ ॥

( 'ਉਲਟੀ-ਲੇ' ਅਤੇ 'ਪੈਸੀ-ਲੇ' ਦਾ ਉਚਾਰਣ ਡੈਸ਼ ਲਗਾ ਕੇ ਕਰਨਾ ਹੈ)

ਜਿਸ ਜੋਗੀ ਨੇ ਜੋਗਾ ਅਭਿਆਸ ਦੀ ਸਕਤਿ = ਸ਼ਕਤੀ ਦਾ ਸਹਾਰੰ = ਆਸਰਾ (ਸਹਾਰਾ) ਲੈ ਕੇ ਆਪਣੀ ਸੁਰਤ ਨੂੰ ਨੌਂ ਗੋਲਕਾਂ ਵੱਲੋਂ ਉਲਟੀਲੇ = ਉਲਟਾ ਕੇ ਦਸਮੇਂ ਦੁਆਰ ਵਿਚ ਚੜ੍ਹਾਅ ਲਿਆ ਹੈ **ਵਾ:** ਜੋਗਾ

---

੧. ਜੋਗ ਦੀਆਂ ਪੰਜ ਅਵਸਥਾਵਾਂ :

(ੳ) **ਖੇਚਰੀ :** ਜੀਭ ਨੂੰ ਤਾਲੂਏ ਨਾਲ ਲਗਾ ਕੇ ਜੋਗ ਦੀ ਕਿਰਿਆ ਦੁਆਰਾ ਰਸ ਧਾਤੂ ਦਾ ਅਨੰਦ ਲੈਣਾ ਹੈ। ਇਸ ਕਿਰਿਆ ਦੁਆਰਾ ਜੋਗੀ ਜਨ ਅਕਾਸ਼ੀ ਗਿਆਨ ਅਤੇ ਆਕਾਸ਼ ਦੀ ਗਮਤਾ ਦੀ ਪ੍ਰਾਪਤੀ ਕਰਦੇ ਹਨ।

(ਅ) **ਭੂਚਰੀ :** ਦੋਵਾਂ ਭਰਵੱਟਿਆਂ ਵਿਚਾਲੇ ਨਿਗ੍ਹਾ ਟਿਕਾ ਕੇ ਧਿਆਨ ਧਰਨਾ, ਜਿਸ ਨਾਲ ਪ੍ਰਿਥਵੀ ਤੇ ਵਿਚਰਨ ਦੀ ਸ਼ਕਤੀ ਆ ਜਾਂਦੀ ਹੈ।

(ੲ) **ਚਰਚਰੀ :** ਤ੍ਰਿਕੁਟੀ ਵਿਚ ਸੁਰਤ ਟਿਕਾਅ ਲੈਣੀ, ਜਿਸ ਨਾਲ ਜਲ ਗੰਮਤਾ ਦੀ ਸ਼ਕਤੀ ਆਉਂਦੀ ਹੈ।

(ਸ) **ਅਗੋਚਰੀ :** ਸਰੀਰ ਦੇ ਚੱਕਰਾਂ ਤੋਂ ਪਰ੍ਹੇ ਹੋਣਾ ਅਤੇ ਦਸਵੇਂ ਦੁਆਰ ਵਿਚ ਪ੍ਰਵੇਸ਼ ਕਰਨ ਦਾ ਸਮਾਂ। ਦਸਵੇਂ ਦੁਆਰ ਦੇ ਸਹੰਸਰ ਦਲ ਕਮਲ ਨੂੰ ਵੇਖ ਲੈਣਾ।

(ਹ) **ਉਨਮਨੀ :** ਦਸਵੇਂ ਦੁਆਰ ਵਿਚ ਤਾਲੂਏ ਦੁਆਰਾ ਸੁਆਸਾਂ ਨੂੰ ਖਿੱਚ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ, ਭਾਵ ਦਸਵੇਂ ਦੁਆਰ ਵਿਚ ਚੇਤਨ ਜੋਤ ਦਾ ਮਿਲਾਪ ਕਰਨਾ ਅਤੇ ਬ੍ਰਹਮਰੰਧ੍ਰ ਨੂੰ ਭੰਨ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ।

ਅਭਿਆਸ ਦੀ ਸ਼ਕਤੀ ਨਾਲ ਪਵਨ (ਸੁਆਸਾਂ) ਨੂੰ ਉਲਟੀਲੇ = ਉਲਟਾ ਕਰਕੇ ਸਹਾਰੰ = ਝੱਲਣਾ ਭਾਵ ਰੋਕਣਾ ਕੀਤਾ ਹੈ।

ਉਸ ਜੋਗੀ ਦੀ ਬਿਰਤੀ ਪ੍ਰਾਣਾਯਾਮ ਦੇ ਬਲ ਨਾਲ ਗਗਨ = ਦਸਮ ਦੁਆਰ ਮਝਾਰੰ = ਵਿਚ ਪੈਸੀਲੇ = ਪ੍ਰਵੇਸ਼ ਹੋ ਗਈ ਹੈ।

## ਬੇਧੀਅਲੇ; ਚਕ੍ਰ ਭੁਅੰਗਾ ॥ ਭੇਟੀਅਲੇ; ਰਾਇ ਨਿਸੰਗਾ ॥੨॥

ਜਿਸ ਨੇ ਭੁਅੰਗਾ = ਭਜੰਗਮਾ ਨਾੜੀ ਦੇ ਰਾਹੀਂ ਖਟ ਚੱਕਰਾਂ ਦੇ ਤਾਈਂ ਬੇਧੀਅਲੇ = ਵਿੰਨ੍ਹਿਆ ਹੈ।

ਉਹ ਜੋਗੀ ਜਨ ਦਸਵੇਂ ਦੁਆਰ ਵਿਚ ਰਾਇ = ਪ੍ਰਕਾਸ਼ ਰੂਪ, ਚੇਤਨ ਦੀ ਲਾਟ ਨੂੰ ਨਿਸੰਕ ਹੋ ਕੇ ਭੇਟੀਅਲੇ = ਮਿਲਿਆ ਹੈ ॥੨॥

## ਚੂਕੀਅਲੇ; ਮੋਹ ਮਇ ਆਸਾ ॥ ਸਸਿ ਕੀਨੋ; ਸੂਰ ਗਿਰਾਸਾ ॥

ਉਸ ਜੋਗੀ ਜਨ ਦੇ ਅੰਦਰੋਂ ਸੰਬੰਧੀਆਂ, ਰਿੱਧੀਆਂ ਸਿੱਧੀਆਂ ਦਾ ਮੋਹ ਤੇ ਮਾਇਆ ਦੀ ਮਇਆਸਾ = ਮੋਹ ਰੂਪੀ ਆਸਾ = ਉਮੀਦ ਚੂਕੀਅਲੇ = ਚੁੱਕੀ ਜਾਂਦੀ ਹੈ **ਵਾ:** ਸੰਬੰਧੀਆਂ ਦਾ ਮੋਹ, ਪਦਾਰਥਾਂ ਦੀ ਮਇ = ਮਮਤਾ ਤੇ ਸੰਸਾਰ ਦੀ ਆਸਾ **ਵਾ:** ਮੋਹ ਰੂਪ ਪਦਾਰਥਾਂ ਦੀ ਆਸਾ ਨਵਿਰਤ ਹੋ ਜਾਂਦੀ ਹੈ।

ਜਦੋਂ ਸਸਿ = ਚੰਦਰਮਾ ਦੀ ਇੜਾ ਸੁਰ ਦੁਆਰਾ ਪ੍ਰਾਣਾਯਾਮ ਕੀਨੋ = ਕੀਤਾ, ਤਦੋਂ ਸੂਰ = ਸੂਰਜ ਦੀ ਪਿੰਗਲਾ ਸੁਰ ਨੂੰ ਗਿਰਾਸਾ = ਗ੍ਰਸ ਲਿਆ।

ਅਰਥਾਤ ਜਿਸ ਵੇਲੇ ਜੋਗੀ ਪੁਰਖ ਨੂੰ ਮਿੱਝ ਢਾਲਣ ਦੀ ਲੋੜ ਸੀ, ਉਦੋਂ ਜੋਗੀ ਜਨ ਸੂਰਜ ਦੀ ਪਿੰਗਲਾ ਸੁਰ ਦੁਆਰਾ ਮਿੱਝ ਨੂੰ ਢਾਲਦਾ ਹੈ, ਪਰ ਜਦੋਂ ਮਿੱਝ ਢਲ ਜਾਂਦੀ ਹੈ ਤੇ ਦਸਵੇਂ ਦੁਆਰ ਵਿਚ ਪਹੁੰਚ ਜਾਂਦਾ ਹੈ, ਤਦੋਂ ਚੰਦਰਮਾ ਦੀ ਇੜਾ ਸੁਰ ਦੁਆਰਾ, ਸੂਰਜ ਦੀ ਪਿੰਗਲਾ ਸੁਰ ਨੂੰ ਗ੍ਰਸ ਲੈਂਦਾ ਹੈ ਭਾਵ ਛੱਡ ਦਿੰਦਾ ਹੈ।

## ਜਬ; ਕੁੰਭਕੁ ਭਰਿਪੁਰਿ ਲੀਣਾ ॥ ਤਹ; ਬਾਜੇ ਅਨਹਦ ਬੀਣਾ ॥੩॥

ਜਬ = ਜਦੋਂ ਕੁੰਭਕੁ ਭਾਵ ਸੁਖਮਨਾ ਨਾੜੀ ਵਿਚ **ਵਾ:** ਦਸਵੇਂ ਦੁਆਰ ਵਿਚ ਪ੍ਰਾਣਾਯਾਮ ਦੇ ਬਲ ਨਾਲ ਭਰਿਪੁਰਿ = ਪਰੀਪੂਰਨ, ਵਿਆਪਕ ਜਾਣ ਕੇ ਲੀਣਾ = ਲੀਨ ਹੋ ਗਿਆ।

**ਵਾ:** ਜਦੋਂ ਸੁਖਮਨਾ ਦੇ ਵਿਚ ਭਰਪੂਰ ਹੋ ਕੇ ਪ੍ਰਾਣਾਯਾਮ ਦੁਆਰਾ ਸੁਆਸਾਂ ਨੂੰ ਲੀਨ ਕਰ ਲਿਆ।

ਫੇਰ ਤਹ = ਉੱਥੇ ਦਸਮੇਂ ਦੁਆਰ ਵਿਚ ਅਨਹਦ = ਹੱਦ ਤੋਂ ਰਹਿਤ ਇਕ ਰਸ ਬੀਣਾ = ਸੁੰਦਰ ਤੱਤ ਤੰਤੀ ਆਦਿ ਵਾਜੇ ਵੱਜ ਆਉਂਦੇ ਹਨ ॥੩॥

## ਬਕਤੈ ਬਕਿ; ਸਬਦੁ ਸੁਨਾਇਆ ॥ ਸੁਨਤੈ ਸੁਨਿ; ਮੰਨਿ ਬਸਾਇਆ ॥

ਜੋ ਬਕਿ = ਕਥਨ ਕਰਨ ਵਾਲੇ ਬਕਤੈ = ਉਪਦੇਸ਼ ਕਰਤਾ ਗੁਰੂ ਜੋਗੀ ਨੇ ਜੋਗਾਨੰਦ ਦੀ ਪ੍ਰਾਪਤੀ ਵਾਸਤੇ ਜੋਗਾ ਅਭਿਆਸ ਦਾ ਸ਼ਬਦ ਸੁਣਾਉਣਾ ਕੀਤਾ ਹੈ।

ਉਸ ਨੂੰ ਸੁਣਨ ਵਾਲੇ ਸ੍ਰੋਤੇ ਅਧਿਕਾਰੀ ਨੇ ਭਾਵ ਜੋਗਾ ਅਭਿਆਸ ਦੀ ਸਿੱਖਿਆ ਲੈਣ ਵਾਲੇ ਅਧਿਕਾਰੀ ਪੁਰਖ ਨੇ ਸੁਣ ਕੇ ਚਿੱਤ ਵਿਚ ਵਸਾ ਲਿਆ ਹੈ।

## ਕਰਿ ਕਰਤਾ; ਉਤਰਸਿ ਪਾਰੰ ॥ ਕਹੈ ਕਬੀਰਾ; ਸਾਰੰ ॥੪॥੧॥੧੦॥

ਗੁਰੂ ਜੋਗੀ ਦੇ ਕਥਨ ਕੀਤੇ ਉਪਦੇਸ਼ ਨੂੰ ਜੋ ਪੁਰਖ ਜੋਗਾ ਅਭਿਆਸ ਕਰਨ ਵਾਲਾ ਹੋ ਕੇ ਕਰਦਾ ਹੈ, ਉਹ ਨੌਂ ਗੋਲਕਾਂ ਦੇ ਵਿਸ਼ਿਆਂ ਤੋਂ ਪਾਰ ਉਤਰ ਜਾਂਦਾ ਹੈ।

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਹ ਅਸੀਂ ਜੋਗਾ ਅਭਿਆਸ ਦਾ ਅਸਲੀ ਸਾਰੰ = ਤਤ ਦੱਸਿਆ ਹੈ, ਇਸ ਤਰੀਕੇ ਨਾਲ ਜੋਗਾ ਅਭਿਆਸੀ ਦਸਵੇਂ ਦੁਆਰ ਵਿਚ ਪ੍ਰਾਣ ਚੜ੍ਹਾ ਸਕਦਾ ਹੈ ॥੪॥੧॥੧੦॥

## ਦੂਸਰਾ ਅਰਥ

ਹੁਣ ਗਿਆਨ ਜੋਗ ਦਾ ਕਥਨ ਕਰਦੇ ਹਨ :
(ਅੰਨਵੇਂ ਰੀਤੀ ਅਨੁਸਾਰ ਪਹਿਲਾਂ ਪਿਛਲੀਆਂ ਪੰਗਤੀਆਂ ਤੋਂ ਅਰਥ ਸ਼ੁਰੂ ਹੋਵੇਗਾ)

**ਬਕਤੈ ਬਕਿ; ਸਬਦੁ ਸੁਨਾਇਆ ॥ ਸੁਨਤੈ ਸੁਨਿ; ਮੰਨਿ ਬਸਾਇਆ ॥**

ਜੋ ਬਕਤੈ = ਉਪਦੇਸ਼ ਕਰਤਾ ਬ੍ਰਹਮ ਸ੍ਰੋਤ੍ਰੀ, ਬ੍ਰਹਮ ਨੇਸ਼ਟੀ ਪੂਰੇ ਸਤਿਗੁਰੂ ਜੀ ਹਨ, ਉਨ੍ਹਾਂ ਨੇ ਜਦ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲਾ ਸਬਦੁ = ਉਪਦੇਸ਼ ਬਕਿ = ਉਚਾਰਨ ਕਰਕੇ ਸੁਨਾਇਆ = ਸੁਣਾਉਣਾ ਕੀਤਾ।

ਤਦ ਸੁਣਨ ਵਾਲੇ ਜਗਿਆਸੂ ਰੂਪ ਸਰੋਤੇ ਨੇ ਵੈਰਾਗ ਵਿਵੇਕ ਖਟ ਸੰਪਤੀ ਆਦਿ ਸਾਧਨਾ ਦੇ ਸੰਜੁਗਤ ਹੋ ਕੇ ਸ੍ਰਵਣ ਕਰਕੇ ਮਨ ਵਿਚ ਵਸਾ ਲਿਆ। ਅਤੇ

**ਬੰਧਚਿ; ਬੰਧਨੁ ਪਾਇਆ ॥ ਮੁਕਤੈ ਗੁਰਿ; ਅਨਲੁ ਬੁਝਾਇਆ ॥**

(ਬੰਧ + ਚਿ) ਚਿ = ਪੁਨਾ ਜਿਹੜੇ ਬੰਧ = ਬੰਧਨ ਪਾਉਣ ਵਾਲੇ ਕਾਮ ਕ੍ਰੋਧ ਆਦਿ ਵਿਕਾਰ ਸਨ, ਇਨ੍ਹਾਂ ਸਾਰਿਆਂ ਨੂੰ ਗੁਰ ਉਪਦੇਸ਼, ਸਮ-ਦਮ ਸਾਧਨਾ ਦੁਆਰਾ ਬੰਧਨੁ = ਬੰਨ੍ਹ, ਰੋਕ ਪਾਉਣਾ ਕੀਤੀ ਹੈ।

ਇਉਂ ਮੁਕਤੈ = ਮੁਕਤ ਰੂਪ **ਵਾ:** ਕਰਤਾ ਭੋਗਤਾ ਦੇ ਬੰਧਨਾਂ ਤੋਂ ਮੁਕਤ ਗੁਰਾਂ ਨੇ ਅਨਲ ਭਾਵ ਮੰਦ ਵਾਸ਼ਨਾ ਨੂੰ ਰੋਕਣ ਵਾਲਾ ਉਪਦੇਸ਼ ਬੁਝਾ, ਸਮਝਾ ਦਿੱਤਾ **ਵਾ:** ਤ੍ਰਿਸ਼ਨਾ ਰੂਪੀ ਅਨਲੁ = ਅੱਗ ਨੂੰ ਨਾਮ ਅੰਮ੍ਰਿਤ ਦੀ ਵਰਖਾ ਕਰਕੇ ਬੁਝਾ, ਨਵਿਰਤ ਕਰ ਦਿੱਤਾ ਹੈ।

**ਜਬ ਨਖ ਸਿਖ; ਇਹੁ ਮਨੁ ਚੀਨ੍ਾ ॥ ਤਬ; ਅੰਤਰਿ ਮਜਨੁ ਕੀਨ੍ਾ ॥੧॥**

ਜਦੋਂ ਪੈਰਾਂ ਦੇ ਨਖ = ਨਹੁੰਆਂ ਤੋਂ ਲੈ ਕੇ ਸਿਰ ਦੀ ਚੋਟੀ ਤਕ ਇਸ ਚੰਚਲ ਮਨ ਨੂੰ ਗੁਰ ਉਪਦੇਸ਼ ਦੁਆਰਾ ਰੋਮ ਰੋਮ ਵਿਚ ਨਾਮ ਜਪ ਕੇ ਇਕਾਗਰ ਕਰਨਾ ਜਾਣਿਆ।

ਤਦ ਅੰਤਹਕਰਣ ਦੇ ਅੰਦਰ ਆਤਮਾ ਰੂਪੀ ਤੀਰਥ ਵਿਚ ਸ੍ਰਵਣ, ਮੰਨਣ, ਨਿਧਿਆਸਣ ਕਰਨ ਰੂਪ ਪੁਰਬ ਦਾ ਇਸ਼ਨਾਨ ਕੀਤਾ ਹੈ ॥੧॥

**ਪਵਨਪਤਿ; ਉਨਮਨਿ ਰਹਨੁ ਖਰਾ ॥ ਨਹੀ ਮਿਰਤੁ; ਨ ਜਨਮੁ ਜਰਾ ॥੧॥ਰਹਾਉ॥**

ਜੋ ਸੁਆਸਾਂ ਦਾ ਪਤੀ ਜੀਵ ਆਤਮਾ ਹੈ, ਉਹ ਉਨਮਨਿ = ਤੁਰੀਆ ਅਵਸਥਾ ਵਿਚ ਚੰਗੀ ਤਰ੍ਹਾਂ ਰਹਿਣ ਲੱਗ ਗਿਆ ਹੈ **ਵਾ:** ਖਰਾ = ਸ੍ਰੇਸ਼ਟ ਗੁਰਾਂ ਦਾ ਉਪਦੇਸ਼ ਧਾਰਨ ਕਰਕੇ ਤੁਰੀਆ ਅਵਸਥਾ ਵਿਚ ਰਹਿਣ ਲੱਗ ਗਿਆ ਹੈ।

ਉਸ ਅਵਸਥਾ ਵਿਚ ਨਹੀ = ਨਾ ਹੀ ਮਿਰਤੁ = ਮੌਤ ਹੈ, ਨਾ ਹੀ ਜੰਮਣਾ ਹੈ ਤੇ ਨਾ ਹੀ ਬਾਲ, ਜਵਾਨੀ, ਜਰਾ = ਬਿਰਧ ਆਦਿ ਅਵਸਥਾ ਹੈ ਭਾਵ ਇਹ ਪ੍ਰਣਵਵਾਦ ਭਾਵ ਨੂੰ ਪ੍ਰਾਪਤ ਹੋਣ ਵਾਲੀਆਂ ਨਹੀਂ ਹਨ **ਵਾ:** ਜਰਾ = ਜੜ੍ਹਤਾ ਆਦਿਕ ਵੀ ਨਹੀਂ ਹੈ ॥੧॥ਰਹਾਉ॥

**ਉਲਟੀਲੇ; ਸਕਤਿ ਸਹਾਰੰ ॥ ਪੈਸੀਲੇ; ਗਗਨ ਮਝਾਰੰ ॥**

ਜਿਸ ਨੇ ਨਾਮ ਦੇ ਅਭਿਆਸ ਦੀ ਸਕਤਿ = ਸ਼ਕਤੀ ਦਾ ਸਹਾਰਾ ਲੈ ਕੇ ਆਪਣੇ ਚਿੱਤ ਦੀ ਸੰਸਾਰਾਕਾਰ ਵਿਰਤੀ ਉਲਟਾ ਕੇ ਬ੍ਰਹਮਾਕਾਰ ਬਣਾ ਲਈ ਹੈ **ਵਾ:** ਨਾਮ ਅਭਿਆਸ ਦੇ ਸਹਾਰੇ ਵਿਰਤੀ ਸਕਤਿ = ਮਾਇਆ ਵੱਲੋਂ ਉਲਟਾ ਕੇ ਬ੍ਰਹਮਾਕਾਰ ਬਣਾ ਲਈ ਹੈ।

ਉਸ ਦੀ ਵਿਰਤੀ ਬ੍ਰਹਮਾਕਾਰ ਹੋ ਕੇ ਚਿਦਾਕਾਸ਼ ਬ੍ਰਹਮ ਦੇ ਵਿਚ ਅਭੇਦ ਹੋਣ ਰੂਪ ਪ੍ਰਵੇਸ਼ ਹੋ ਗਈ ਹੈ।

**ਬੇਧੀਅਲੇ; ਚਕ੍ਰ ਭੁਅੰਗਾ ॥ ਭੇਟੀਅਲੇ; ਰਾਇ ਨਿਸੰਗਾ ॥੨॥**

ਛੇ ਚੱਕਰਾਂ ਦੀ ਨਿਆਈਂ ਪੰਜ ਗਿਆਨ ਇੰਦਰੇ, ਛੇਵਾਂ ਮਨ ਅਤੇ ਕਾਲ ਰੂਪੀ ਭੁਅੰਗਾ = ਸੱਪ ਆਦਿ ਇਨ੍ਹਾਂ ਸਭਨਾਂ ਨੂੰ ਪ੍ਰੇਮ ਰੂਪੀ ਤੀਰ ਦੇ ਨਾਲ ਬੇਧੀਅਲੇ = ਵਿੰਨ੍ਹ ਲਿਆ ਹੈ।

**ਅਥਵਾ** ਜੋ ਵਰਤੁਲਾਕਾਰ ਕਾਲ ਰੂਪ ਚੱਕਰ ਸੀ ਭਾਵ ਭੂਤ, ਭਵਿੱਖ ਤੇ ਵਰਤਮਾਨ ਕਾਲ ਸੀ, ਇਹ ਸੱਪ ਦੀ ਨਿਆਈਂ ਕੁੰਡਲ ਮਾਰੀ ਬੈਠਾ ਸੀ, ਜਿਸ ਦੀ ਜਾਗ੍ਰਤ, ਸੁਪਨ, ਸੁਖੋਪਤ ਆਦਿ ਅਵਸਥਾ ਸੀ, ਭਾਵ ਜੋ ਅਵਿੱਦਿਆ ਦੇ ਪ੍ਰਤਾਪ ਕਰਕੇ ਤਿੰਨੇ ਸਮਿਆਂ ਤੋਂ ਬਿਰਤੀ ਨੂੰ ਪਰ੍ਹੇ ਨਹੀਂ ਹੋਣ ਦਿੰਦਾ ਸੀ, ਉਸ ਨੂੰ ਪ੍ਰੇਮ ਰੂਪੀ ਤੀਰ ਨਾਲ ਵਿੰਨ੍ਹ ਲਿਆ ਹੈ **ਵਾ:** ਚੱਕਰ ਵਤ ਭ੍ਰਮਨੇ ਵਾਲੇ ਕਾਲ ਰੂਪੀ ਸੱਪ ਨੂੰ ਪ੍ਰੇਮ ਰੂਪੀ ਤੀਰ ਨਾਲ ਵਿੰਨ੍ਹ ਲਿਆ **ਵਾ:** ਪੰਜ ਤੱਤ ਤੇ ਛੇਵਾਂ ਮਨ ਇਹ ਛੇ ਚੱਕਰ ਅਗਿਆਨ ਦੇ ਪ੍ਰਤਾਪ ਕਰਕੇ ਸੱਪ ਦੀ ਨਿਆਈਂ ਕੁੰਡਲ ਮਾਰੀ ਬੈਠੇ ਹਨ, ਭਾਵ ਜੋ ਹਰ ਵਕਤ ਪੰਜਾਂ ਤੱਤਾਂ ਦੀਆਂ ਖਿਲਤਾਂ ਵਿਚ ਹੀ ਧਿਆਨ ਬਣਿਆ ਰਹਿੰਦਾ ਹੈ, ਇਨ੍ਹਾਂ ਨੂੰ ਵੀ ਪ੍ਰੇਮ ਰੂਪੀ ਤੀਰ ਨਾਲ ਵਿੰਨ੍ਹ ਲਿਆ ਹੈ।

(ਭੇਟੀਅਲੇ ਰਾਇ ਨਿਸੰਗਾ) ਰਾਇ = ਪ੍ਰਕਾਸ਼ ਰੂਪ ਬ੍ਰਹਮ ਦੇ ਵਿਚ ਨਿਸੰਗਾ = ਸ਼ੰਕਾ ਤੋਂ ਰਹਿਤ ਹੋ ਕੇ ਭੇਟੀਅਲੇ = ਮਿਲ ਗਏ ਹਾਂ ॥੨॥

**ਚੂਕੀਅਲੇ; ਮੋਹ ਮਇ ਆਸਾ ॥ ਸਸਿ ਕੀਨੋ; ਸੂਰ ਗਿਰਾਸਾ ॥**

ਜੋ ਮੋਹ ਰੂਪ ਸੰਸਾਰ ਦੇ ਅਗਿਆਨ ਦਾ ਮਇ = ਸਰੂਪ ਤੇ ਪਦਾਰਥਾਂ ਦੀ ਆਸਾ ਸੀ **ਵਾ:** ਜੋ ਮੋਹ, ਮਇ = ਮਮਤਾ ਤੇ ਅਗਿਆਨ ਰੂਪ ਸੰਸਾਰ ਦੀ ਆਸਾ ਸੀ **ਵਾ:** ਜੋ ਮੋਹ = ਮੋਹਨੀ ਮਇ = ਮਾਇਆ ਦੀ ਆਸਾ ਸੀ ਇਹ ਚੂਕੀਅਲੇ = ਚੁੱਕੀ, ਭਾਵ ਨਵਿਰਤ ਹੋ ਗਈ ਹੈ।

(ਸਸਿ ਕੀਨੋ ਸੂਰ ਗਿਰਾਸਾ) ਸਸਿ = ਚੰਦਰਮਾ ਦੀ ਨਿਆਈਂ ਮਾਇਆ ਦੇ ਮੋਹ ਰੂਪੀ ਪ੍ਰਕਾਸ਼ ਨੂੰ ਗਿਆਨ ਰੂਪੀ ਸੂਰਜ ਨੇ ਗ੍ਰਸ, ਮੇਟ ਲੈਣਾ ਕੀਤਾ ਹੈ **ਵਾ:** ਚੰਦਰਮਾ ਦੀ ਨਿਆਈਂ ਸਤੋਗੁਣ ਨੇ ਸੂਰਜ ਦੀ ਨਿਆਈਂ ਤਮੋਗੁਣ ਨੂੰ ਗ੍ਰਸ, ਮੇਟ ਲੈਣਾ ਕੀਤਾ ਹੈ ਭਾਵ ਨਾਸ਼ ਕਰਨਾ ਕੀਤਾ **ਵਾ:** ਗੁਰੂ ਰੂਪ ਚੰਦਰਮਾ ਨੇ ਅਗਿਆਨ ਰੂਪੀ ਸੂਰਜ ਨੂੰ ਗ੍ਰਸ ਲੈਣਾ ਕੀਤਾ ਹੈ **ਵਾ:** ਜਿਵੇਂ ਚੰਦਰਮਾ ਰਾਤਰੀ ਨੂੰ ਪ੍ਰਕਾਸ਼ ਕਰਨ ਵਾਲਾ ਹੈ, ਇਸੇ ਪ੍ਰਕਾਰ ਅਗਿਆਨ ਰੂਪੀ ਚੰਦਰਮਾ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਦਾ ਪ੍ਰਕਾਸ਼ ਕਰਨ ਵਾਲਾ ਹੈ, ਇਸ ਨੂੰ ਅਪ੍ਰੋਖ ਗਿਆਨ ਰੂਪੀ ਸੂਰਜ ਨੇ ਗ੍ਰਸ ਲਿਆ ਹੈ।

**ਜਬ; ਕੁੰਭਕੁ ਭਰਿਪੁਰਿ ਲੀਣਾ ॥ ਤਹ; ਬਾਜੇ ਅਨਹਦ ਬੀਣਾ ॥੩॥**

ਜਬ = ਜਦੋਂ ਕੁੰਭਕੁ = ਸਰੀਰ ਵਿਚ ਹਰੀ ਨੂੰ ਭਰਿਪੁਰਿ = ਪਰੀਪੂਰਨ ਹੋ ਕੇ ਲੀਨ ਹੋਇਆ ਜਾਣਿਆ ਤਹ = ਉਸ ਵਕਤ ਰਿਦੇ ਵਿਚ ਬੀਣਾ = ਸੁੰਦਰ ਨਾਮ ਰੂਪੀ ਇਕ ਰਸ ਵਾਜੇ ਵੱਜ ਆਏ **ਵਾ:** ਜਦੋਂ ਪਰਮੇਸ਼ਰ ਨੂੰ ਸਾਰਿਆਂ ਸਰੀਰਾਂ ਵਿਚ ਅਕਾਸ਼ ਦੀ ਨਿਆਈਂ ਪਰੀਪੂਰਨ ਜਾਣਿਆ ਤਾਂ ਉਸ ਵਿਚ ਲੀਨ ਹੋ ਗਏ। ਅਤੇ

ਉਥੇ ਹੱਦ ਤੋਂ ਰਹਿਤ ਸੁੰਦਰ ਸਤਿਨਾਮ ਰੂਪੀ ਵਾਜੇ ਵੱਜ ਆਏ ॥੩॥

**ਬਕਤੈ; ਬਕਿ ਸਬਦੁ ਸੁਨਾਇਆ ॥ ਸੁਨਤੈ ਸੁਨਿ; ਮੰਨਿ ਬਸਾਇਆ ॥**

ਇਉਂ ਜਦੋਂ ਉਪਦੇਸ਼ ਕਰਤਾ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤਰੀ ਗੁਰਾਂ ਨੇ ਸਬਦੁ = ਬ੍ਰਹਮ ਦੀ ਪ੍ਰਾਪਤੀ ਵਾਲਾ ਉਪਦੇਸ਼ ਉਚਾਰਨ ਕਰਕੇ ਸੁਣਾਉਣਾ ਕੀਤਾ।

ਫੇਰ ਵੈਰਾਗ ਵਿਵੇਕ ਖਟ ਸੰਮਤੀ ਮੋਖ ਇੱਛਾ ਆਦਿ ਸਾਧਨਾ ਦੇ ਸਹਿਤ ਸੁਣਨ ਵਾਲੇ ਸਰੋਤੇ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਨਿ = ਸ੍ਰਵਣ ਕਰਕੇ ਮਨ ਵਿਚ ਵਸਾਉਣਾ ਕੀਤਾ ਅਤੇ ਸ੍ਰਵਣ, ਮੰਨਣ, ਨਿਧਿਆਸਣ ਦੁਆਰਾ ਸਰੂਪ ਦੀ ਸਖਿਆਤਤਾ ਪਾ ਲਈ।

**ਕਰਿ ਕਰਤਾ; ਉਤਰਸਿ ਪਾਰੰ ॥ ਕਹੈ ਕਬੀਰਾ; ਸਾਰੰ ॥੪॥੧॥੧੦॥**

ਇਸ ਪ੍ਰਕਾਰ ਜਿਹੜਾ ਜਗਿਆਸੂ ਕਰਤਾ ਹੋ ਕੇ ਨਾਮ ਦੇ ਅਭਿਆਸ ਨੂੰ ਕਰੇਗਾ, ਉਹ ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਜਾਵੇਗਾ।

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਹ ਅਸੀਂ ਗਿਆਨ ਦਾ ਅਸਲੀ ਸਾਰੰ = ਤੱਤ ਦੱਸਿਆ ਹੈ, ਇਸ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਲਵੋ ॥੪॥੧॥੧੦॥

**ਉਥਾਨਕਾ :** ਭਗਤ ਕਬੀਰ ਜੀ ਦੇ ਕੋਲ ਇਕ ਆਪਣੇ ਆਪ ਨੂੰ ਗਿਆਨਵਾਨ ਕਹਾਉਣ ਵਾਲਾ ਪੁਰਖ ਆਇਆ ਤੇ ਆ ਕੇ ਕਹਿਣ ਲੱਗਾ ਕਿ ਗਾਇਤ੍ਰੀ ਮੰਤ੍ਰ ਵਿਚ ਆਉਂਦਾ ਹੈ ਕਿ ਸੂਰਜ ਦਿਨ ਦਾ ਅਭਿਮਾਨੀ ਦੇਵਤਾ ਹੈ ਤੇ ਚੰਦਰਮਾ ਰਾਤ੍ਰੀ ਦਾ ਅਭਿਮਾਨੀ ਦੇਵਤਾ ਹੈ, ਤਾਂ ਸੁਣ ਕੇ ਭਗਤ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

## ਚੰਦੁ ਸੂਰਜੁ ਦੁਇ; ਜੋਤਿ ਸਰੂਪੁ ॥ ਜੋਤੀ ਅੰਤਰਿ; ਬ੍ਰਹਮੁ ਅਨੂਪੁ ॥੧॥

ਜੋ ਚੰਦੁ = ਚੰਦਰਮਾ ਤੇ ਸੂਰਜ ਦੁਇ = ਦੋਵੇਂ ਜੋਤਿ = ਪ੍ਰਕਾਸ਼ ਵਾਲਾ ਸਰੂਪੁ = ਰੂਪ ਮੰਨੇ ਹਨ **ਵਾ:** ਜੋ ਦੋ ਚੰਦ ਤੇ ਸੂਰਜ ਦੇ ਪ੍ਰਕਾਸ਼ ਕਰਨ ਵਾਲੇ ਅਭਿਮਾਨੀ ਦੇਵਤੇ ਮੰਨੇ ਹਨ।

ਸੂਰਜ, ਚੰਦਰਮਾ, ਤਾਰੇ, ਬਿਜਲੀ ਆਦਿ ਇਨ੍ਹਾਂ ਜੋਤੀਆਂ ਦੇ ਅੰਤਰਿ = ਅੰਦਰ ਜੋਤੀ = ਪ੍ਰਕਾਸ਼ ਕਰਨ ਵਾਲਾ ਅਨੂਪੁ = ਉਪਮਾ ਤੋਂ ਰਹਿਤ ਹੀ ਬ੍ਰਹਮੁ = ਪਰਮੇਸ਼ਰ ਆਪ ਹੀ ਹੈ ॥੧॥

## ਕਰੁ ਰੇ ਗਿਆਨੀ; ਬ੍ਰਹਮ ਬੀਚਾਰੁ ॥
## ਜੋਤੀ ਅੰਤਰਿ; ਧਰਿਆ ਪਸਾਰੁ ॥੧॥ਰਹਾਉ॥

ਰੇ = ਹੇ ਗਿਆਨੀ = ਗਿਆਨਵਾਨ ਪੁਰਖਾ ! ਤੂੰ ਉਸ ਬ੍ਰਹਮ = ਪਰਮੇਸ਼ਰ ਦੀ ਪ੍ਰਾਪਤੀ ਦਾ ਬੀਚਾਰ ਆਪਣੇ ਹਿਰਦੇ ਵਿਚ ਕਰ।

ਜਿਸ ਨੇ ਆਪਣੀ ਚੇਤਨ ਸੱਤਾ ਰੂਪੀ ਜੋਤੀ ਦੇ ਅੰਦਰ ਹੀ ਸਾਰੇ ਸੰਸਾਰ ਦਾ ਪਸਾਰਾ ਧਰਿਆ, ਰੱਖਿਆ ਹੋਇਆ ਹੈ ਭਾਵ ਸਾਰਾ ਪਸਾਰਾ ਅਧਿਅਸਤ ਰੂਪ ਤੇ ਬ੍ਰਹਮ ਸਭ ਦਾ ਅਧਿਸ਼ਠਾਨ (ਆਸਰਾ) ਰੂਪ ਹੈ ॥੧॥ਰਹਾਉ॥

## ਹੀਰਾ ਦੇਖਿ; ਹੀਰੇ ਕਰਉ ਆਦੇਸੁ ॥

ਹੇ ਭਾਈ ! ਗੁਰ ਉਪਦੇਸ਼ ਦੁਆਰਾ ਨਾਮ ਦਾ ਅਭਿਆਸ ਕਰਕੇ ਆਪਣੇ ਹਿਰਦੇ ਵਿਚ ਬ੍ਰਹਮ ਰੂਪ ਹੀਰਾ ਦੇਖਿ = ਵੇਖਣਾ ਕਰ ਅਤੇ ਉਸ ਬ੍ਰਹਮ ਰੂਪ ਹੀਰੇ ਨੂੰ ਆਦੇਸੁ = ਨਮਸਕਾਰ ਕਰਉ = ਕਰ **ਵਾ:** ਪਰਮੇਸ਼ਰ ਰੂਪ ਹੀਰੇ ਨੂੰ ਵੇਖਣ ਵਾਲੇ ਗੁਰੂ ਰੂਪ ਹੀਰੇ ਨੂੰ ਨਮਸਕਾਰ ਕਰ।

ਅਰਥਾਤ ਜੇਕਰ ਹੀਰੇ ਨੂੰ ਪਰਖਣ ਲਈ ਲੋਹੇ ਦੀ ਅਹਿਰਨ 'ਤੇ ਰੱਖ ਕੇ ਉਪਰੋਂ ਲੋਹੇ ਦਾ ਬਦਾਨ (ਹਥੌੜਾ) ਮਾਰਨਾ ਕਰੀਏ ਤਾਂ ਪਤਾ ਲੱਗ ਜਾਂਦਾ ਹੈ ਕਿ ਹੀਰਾ ਅਸਲੀ ਹੈ ਜਾਂ ਨਕਲੀ, ਜੇਕਰ ਹੀਰੇ ਵਿੱਚੋਂ ਪੱਥਰ ਜਾਂ ਕੱਚ ਦੇ ਮਣਕੇ ਨਿਕਲ ਜਾਣ ਤਾਂ ਨਕਲੀ ਹੁੰਦਾ ਹੈ, ਜੇ ਹੀਰਾ ਲੋਹੇ ਦੀ ਅਹਿਰਣ ਜਾਂ ਲੋਹੇ ਦੇ ਬਦਾਨ (ਵੱਡੇ ਹਥੌੜੇ) ਵਿਚ ਖੁੱਭ ਜਾਵੇ ਤਾਂ ਇਹੋ ਹੀ ਅਸਲੀ ਹੀਰੇ ਦੀ ਨਿਸ਼ਾਨੀ ਹੈ।

ਇਸੇ ਪ੍ਰਕਾਰ ਹਰੀ ਰੂਪ ਹੀਰੇ ਨੂੰ ਪਰਖਣ ਵਾਸਤੇ ਲੋਹੇ ਦੀ ਅਹਿਰਣ ਵਤ ਮੱਤ ਨੂੰ ਅਚੱਲ ਬਣਾਵੇ ਤੇ ਵੇਦਾਂ ਦਾ ਗਿਆਨ ਰੂਪੀ ਹਥੌੜਾ ਬਣਾਵੇ, ਫੇਰ ਹੀ ਹਰੀ ਰੂਪ ਹੀਰੇ ਦੀ ਪਰਖ, ਪ੍ਰਾਪਤੀ ਹੁੰਦੀ ਹੈ।

**ਵਾ:** ਜਿਵੇਂ ਹੀਰੇ ਨੂੰ ਪਰਖਣ ਲਈ ਬਰਮੇ ਦੇ ਅੱਗੇ ਹੀਰੇ ਦੀ ਕਣੀ ਲਾਉਣੀ ਪੈਂਦੀ ਹੈ ਤੇ ਫੇਰ ਅਸਲੀ ਹੀਰੇ ਵਿਚ ਛੇਕ ਪੈਂਦਾ ਹੈ **ਵਾ:** ਹੀਰਾ ਵਿੰਨ੍ਹਿਆ ਜਾਂਦਾ ਹੈ, ਇਸੇ ਪ੍ਰਕਾਰ ਪਰਮੇਸ਼ਰ ਰੂਪ ਹੀਰੇ ਨੂੰ ਪਰਖਣ

ਲਈ ਅੰਤਹਕਰਣ ਰੂਪੀ ਬਰਮੇ ਦੇ ਅੱਗੇ ਹਰੀ ਦੇ ਨਾਮ ਰੂਪੀ ਕਣੀ ਲਾਉਣੀ ਪੈਂਦੀ ਹੈ, ਫੇਰ ਹਰੀ ਰੂਪ ਹੀਰੇ ਵਿਚ ਪ੍ਰੇਮ ਰੂਪੀ ਛੇਕ ਪੈਂਦਾ ਹੈ **ਵਾ:** ਹਰੀ ਰੂਪ ਹੀਰਾ ਵਿੰਨ੍ਹਿਆ ਜਾਂਦਾ ਹੈ, ਇਹੋ ਹੀ ਹਰੀ ਨੂੰ ਪਛਾਣਨ ਦਾ ਅਸਲੀ ਤਰੀਕਾ ਹੈ।

ਦੂਸਰਾ, ਹੀਰੇ ਨੂੰ ਪਰਖਣ ਦਾ ਇਹ ਤਰੀਕਾ ਹੈ।

ਜਿਵੇਂ ਹੀਰੇ ਨੂੰ ਪਰਖਣ ਲਈ ਲੋਹੇ ਦੀ ਅਹਿਰਣ ਉਪਰ ਰੱਖ ਕੇ ਉਪਰੋਂ ਲੋਹੇ ਦਾ ਬਦਾਨ (ਵੱਡਾ ਹਥੌੜਾ) ਮਾਰਿਆਂ, ਅਸਲੀ ਹੀਰਾ ਲੋਹੇ ਦੀ ਅਹਿਰਣ ਜਾਂ ਹਥੌੜੇ ਵਿਚ ਖੁੱਭ ਜਾਂਦਾ ਹੈ, ਇਸੇ ਪ੍ਰਕਾਰ ਪਰਮੇਸ਼ਰ ਰੂਪੀ ਹੀਰਾ ਬੁੱਧ ਰੂਪੀ ਅਹਿਰਣ ਤੇ ਗਿਆਨ ਰੂਪੀ ਹਥੌੜੇ ਵਿਚ ਖੁੱਭ ਜਾਂਦਾ ਹੈ, ਐਸੇ ਉਸ ਹਰੀ ਰੂਪ ਹੀਰੇ ਨੂੰ ਨਮਸਕਾਰ ਕਰ।

## ਕਹੈ ਕਬੀਰੁ; ਨਿਰੰਜਨ ਅਲੇਖੁ ॥੨॥੨॥੧੧॥

ਭਗਤ ਕਬੀਰ ਜੀ ਕਹੈ = ਕਥਨ ਕਰਦੇ ਹਨ ਕਿ ਹੇ ਭਾਈ ! ਉਹ ਨਿਰੰਜਨ = ਪਰਮੇਸ਼ਰ ਅਲੇਖੁ = ਲੇਖਾਂ ਤੋਂ ਰਹਿਤ ਹੈ ਭਾਵ ਉਹ ਕਿਸੇ ਬੇਦ ਸ਼ਾਸਤ੍ਰ, ਕਰਮ, ਉਪਾਸ਼ਨਾ, ਗਿਆਨ ਦੇ ਲੇਖੇ ਵਿਚ ਨਹੀਂ ਆਉਂਦਾ ॥੨॥੨॥੧੧॥

ਇਸ ਸ਼ਬਦ ਵਿਚ ਭਗਤ ਕਬੀਰ ਜੀ ਵੇਦਾਂ ਸ਼ਾਸਤ੍ਰਾਂ ਦੇ ਕਰਮਕਾਂਡਾਂ ਵਿਚ ਫਸੇ ਬ੍ਰਾਹਮਣਾਂ ਲੋਕਾਂ ਨੂੰ ਉਪਦੇਸ਼ ਦਿੰਦੇ ਹਨ।

## ਦੁਨੀਆ ਹੁਸੀਆਰ ਬੇਦਾਰ; ਜਾਗਤ ਮੁਸੀਅਤਹਉ ਰੇ ਭਾਈ ॥

('ਮੁਸੀਅਤ-ਹਉ' ਉਚਾਰਣ ਹੈ)

ਹੇ ਦੁਨੀਆਂ ਦੇ ਲੋਕੋ ! ਆਪਣੇ ਜੀਵਨ ਨੂੰ ਵਿਕਾਰਾਂ ਤੋਂ ਉੱਚਾ ਰੱਖਣ ਵਾਸਤੇ, ਕਾਲ ਤੋਂ ਬਚਣ ਵਾਸਤੇ ਹੁਸੀਆਰ = ਸਾਵਧਾਨ ਹੋਵੋ ਤਾਂ ਦੁਨੀਆਂ ਦੇ ਲੋਕ ਅੱਗੋਂ ਇਉਂ ਕਹਿਣ ਲੱਗੇ ਕਿ ਅਸੀਂ ਤਾਂ ਬੇਦਾਰ = ਖ਼ਬਰਦਾਰ ਹਾਂ।

ਫੇਰ ਭਗਤ ਕਬੀਰ ਜੀ ਕਹਿਣ ਲੱਗੇ ਕਿ ਰੇ = ਹੇ ਭਾਈ = ਭਰਾਵੋ ! ਜੇ ਤੁਸੀਂ ਹੁਸ਼ਿਆਰ ਤੇ ਖ਼ਬਰਦਾਰ ਹੋਵੋ, ਫੇਰ ਤੁਸੀਂ ਤਾਂ ਪ੍ਰਤੱਖ ਜਾਗਤ = ਜਾਗਦਿਆਂ ਹੀ ਮੁਸੀਅਤਹਉ = ਲੁਟੀਂਦੇ ਜਾ ਰਹੇ ਹੋ **ਵਾ:** ਤੁਸੀਂ ਆਪਣੇ ਆਪ ਸਮਝਦੇ ਹੋ ਕਿ ਅਸੀਂ ਜਾਗਤ = ਜਾਗਦੇ ਦਿਮਾਗ਼ ਵਾਲੇ ਹਾਂ, ਭਾਵ ਵੇਦਾਂ ਸ਼ਾਸਤ੍ਰਾਂ ਨੂੰ ਪੜ੍ਹੇ ਹੋਏ ਹਾਂ, ਪਰ ਤੁਹਾਨੂੰ ਤਾਂ ਕਾਮ ਕ੍ਰੋਧ ਰੂਪੀ ਚੋਰ ਦਿਨ ਰਾਤ ਲੁੱਟੀ ਜਾ ਰਹੇ ਹਨ।

ਅਰਥਾਤ ਚੌਰਾਸੀ ਲੱਖ ਜੂਨਾਂ ਵਿਚ ਪੱਥਰ ਆਦਿ ਜੜ੍ਹ ਜੂਨਾਂ ਦੀ ਘਨ ਸੁਖੋਪਤੀ ਅਵਸਥਾ ਹੈ, ਬ੍ਰਿਛ ਆਦਿਕਾਂ ਦੀ ਸੁਖੋਪਤ ਅਵਸਥਾ, ਪਸ਼ੂ-ਪੰਛੀਆਂ ਦੀ ਸੁਪਨ ਅਵਸਥਾ ਤੇ ਮਨੁੱਖਾਂ ਦੀ ਜਾਗ੍ਰਤ ਅਵਸਥਾ ਮੰਨੀ ਹੈ, ਭਾਵ ਮਨੁੱਖ ਨੂੰ ਜਾਗਦੇ ਦਿਮਾਗ਼ ਵਾਲਾ ਮੰਨਿਆ ਹੈ।

ਇਸੇ ਪ੍ਰਕਾਰ ਪੱਥਰ ਆਦਿ ਦੀ ਜੜ੍ਹ ਜੂਨ ਵਾਂਗ ਪਾਂਮਰ ਪੁਰਖ ਘਨਸੁਖੋਮਤੀ ਅਵਸਥਾ ਵਾਲੇ ਹਨ, ਭਾਵ ਪਾਂਮਰ ਪੁਰਖਾਂ ਨੂੰ ਕੋਈ ਵਿਵਹਾਰਕ ਜਾਂ ਪਰਮਾਰਥ ਸਮਝ ਨਹੀਂ ਹੁੰਦੀ, ਦੂਸਰੇ ਵਿਖਈ ਪੁਰਖ ਸੁਖੋਪਤ ਅਵਸਥਾ ਵਾਲੇ ਬ੍ਰਿਛਾਂ ਆਦਿ ਵਾਂਗ ਹਨ, ਜਿਨ੍ਹਾਂ ਦੀ ਪੁੰਨ ਦਾਨ ਕਰਨ ਵਿਚ ਹੀ ਇੱਛਾ ਹੈ ਕਿ ਪਿਛਲੇ ਪੁੰਨ ਕੀਤਿਆਂ ਕਰਕੇ ਹੁਣ ਸੁਖ ਭੋਗਦੇ ਹਾਂ ਤੇ ਜੇ ਹੁਣ ਕਰਾਂਗੇ ਤਾਂ ਅੱਗੇ ਨੂੰ ਪਦਾਰਥਾਂ ਦੇ ਸੁਖ ਭੋਗਣਾ ਕਰਾਂਗੇ, ਤੀਸਰੇ ਜਗਿਆਸੂ ਜਨ ਸੁਪਨ ਅਵਸਥਾ ਵਾਲੇ ਪਸ਼ੂ-ਪੰਛੀਆਂ ਵਾਂਗ ਹਨ ਅਤੇ ਗਿਆਨਵਾਨ ਪੁਰਖ ਜਾਗਦੇ ਦਿਮਾਗ਼ ਵਾਲੇ ਹਨ।

ਬ੍ਰਾਹਮਣ ਲੋਕ ਕਹਿਣ ਲੱਗੇ ਕਿ ਅਸੀਂ ਪਹਿਰੇਦਾਰ ਰੱਖੇ ਹੋਏ ਹਾਂ, ਭਾਵ ਅਸੀਂ ਵੇਦ ਸ਼ਾਸਤ੍ਰ ਪੜ੍ਹੇ ਹੋਏ ਹਾਂ, ਕਿਵੇਂ ਲੁੱਟੇ ਜਾਵਾਂਗੇ ? ਭਗਤ ਕਬੀਰ ਜੀ ਕਹਿਣ ਲੱਗੇ ਕਿ :

## ਨਿਗਮ ਹੁਸੀਆਰ ਪਹਰੂਆ; ਦੇਖਤ ਜਮੁ ਲੇ ਜਾਈ ॥੧॥ਰਹਾਉ॥

ਹੇ ਭਾਈ! ਤੁਸੀਂ ਜਿਹੜੇ ਨਿਗਮ = ਵੇਦ ਸ਼ਾਸਤ੍ਰਾਂ ਨੂੰ ਆਪਣੇ ਹੁਸੀਆਰ = ਸਾਵਧਾਨ, ਸੁਚੇਤ ਪਹਰੂਆ = ਪਹਿਰੇਦਾਰ ਸਮਝਿਆ ਹੈ, ਇਨ੍ਹਾਂ ਦੇ ਦੇਖਤ = ਵੇਖਦਿਆਂ ਹੀ ਤੁਹਾਨੂੰ ਜਮੁ = ਜਮਦੂਤ ਲੇ = ਲੈ ਜਾਈ = ਜਾਵੇਗਾ ਭਾਵ ਧਾਰਨਾ ਤੋਂ ਹੀਣਿਆਂ ਦੀ ਮੁਕਤੀ ਨਹੀਂ ਹੁੰਦੀ ॥੧॥ਰਹਾਉ॥

ਅਰਥਾਤ ਵੇਦ ਤਾਮਸੀ ਪੁਰਖ ਨੂੰ ਕਰਮ ਕਰਨ ਦੀ ਸਿੱਖਿਆ ਦਿੰਦੇ ਹਨ, ਰਾਜਸੀ ਪੁਰਖ ਨੂੰ ਉਪਾਸ਼ਨਾ ਦੀ ਤੇ ਸਾਂਤਕੀ ਪੁਰਖ ਨੂੰ ਗਿਆਨ ਦੀ ਸਿੱਖਿਆ ਦਿੰਦੇ ਹਨ।

ਅੱਗੇ ਭਗਤ ਕਬੀਰ ਜੀ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ:

## ਨੀਂਬੁ ਭਇਓ ਆਂਬੁ, ਆਂਬੁ ਭਇਓ ਨੀਂਬਾ; ਕੇਲਾ ਪਾਕਾ ਝਾਰਿ ॥

ਹੇ ਭਾਈ! ਤੁਸੀਂ ਕੌੜੀ ਨੀਂਬੁ = ਨਿੰਮ ਨੂੰ ਆਂਬ = ਅੰਬ ਵਾਂਗ ਮਿੱਠਾ ਸਮਝਿਆ ਭਇਓ = ਹੋਇਆ ਹੈ ਤੇ ਮਿੱਠੇ ਆਂਬ = ਅੰਬ ਨੂੰ ਕੌੜੀ ਨਿੰਮ ਸਮਝਿਆ ਭਇਓ = ਹੋਇਆ ਹੈ ਅਤੇ ਪਾਕਾ = ਪੱਕਾ (ਮਿੱਠਾ) ਕੇਲਾ ਝਾਰਿ = ਝਾੜੀ, ਮਲ੍ਹੇ ਦੇ ਬੇਰ ਵਾਂਗੂ ਗਲ਼ ਘੋਟੂ ਸਮਝਿਆ ਹੋਇਆ ਹੈ ਜਾਂ ਗਲ਼ ਘੋਟੂ ਬੇਰ ਨੂੰ ਪੱਕੇ ਕੇਲੇ ਵਾਂਗ ਮਿੱਠਾ ਸਮਝਿਆ ਹੋਇਆ ਹੈ।

## ਨਾਲੀਏਰ ਫਲੁ, ਸੇਬਰਿ ਪਾਕਾ; ਮੂਰਖ ਮੁਗਧ ਗਵਾਰ ॥੧॥

ਜਿਸ ਨਾਲੀਏਰ ਦੇ ਫਲ ਵਿਚ ਰਸ ਹੁੰਦਾ ਹੈ, ਉਸ ਨੂੰ ਪਾਕਾ = ਪੱਕੇ ਸੇਬਰਿ = ਸਿੰਮਲ ਵਰਗਾ ਸਮਝਿਆ ਹੋਇਆ ਹੈ ਜਾਂ ਪੱਕੇ ਸਿੰਮਲ ਨੂੰ ਨਰੇਲ ਫਲ ਦੇ ਰਸ ਵਾਂਗ ਮਿੱਠਾ ਸਮਝਿਆ ਹੋਇਆ ਹੈ, ਇਸ ਪ੍ਰਕਾਰ ਤੁਹਾਡੀਆਂ ਤਿੰਨ ਅਵਸਥਾ ਹਨ, ਮਨ ਕਰਕੇ ਮੂਰਖ, ਬਾਣੀ ਕਰਕੇ ਮੁਗਧ = ਬੇਸਮਝ ਤੇ ਸਰੀਰ ਕਰਕੇ ਗਵਾਰਾਂ ਵਾਲੇ ਕਾਰਜ ਕਰਦੇ ਹੋ ॥੧॥

### ਦੂਸਰਾ ਅਰਥ

### ਦਾ ਦ੍ਰਿਸ਼ਟਾਂਤ ਵਿਚ ਸਮਝਣਾ

**ਨੀਂਬੁ ਭਇਓ ਆਂਬੁ, ਆਂਬੁ ਭਇਓ ਨੀਂਬਾ; ਕੇਲਾ ਪਾਕਾ ਝਾਰਿ ॥**

ਹੇ ਭਾਈ! ਜੀਵਾਂ ਨੇ ਨਿੰਮ ਵਰਗੇ ਕੌੜੇ, ਦੁਖਦਾਈ ਸਕਾਮ ਕਰਮਾਂ ਨੂੰ ਅੰਬ ਵਾਂਗ ਮਿੱਠੇ ਨਿਸ਼ਕਾਮ ਕਰਮ ਸਮਝਿਆ ਹੋਇਆ ਹੈ ਅਤੇ ਅੰਬ ਵਾਂਗ ਮਿੱਠੇ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੇ ਨਿਸ਼ਕਾਮ ਕਰਮਾਂ ਨੂੰ ਨਿੰਮ ਵਰਗੇ ਕੌੜੇ ਦੁਖਦਾਈ ਸਕਾਮ ਕਰਮ ਸਮਝਿਆ ਹੋਇਆ ਹੈ, ਇਸ ਤਰ੍ਹਾਂ ਦੀ ਉਲਟੀ ਸਮਝ ਹੋਣ ਕਰਕੇ ਜੀਵ ਮੂਰਖ = ਮੂਰਖਤਾਈ ਦੇ ਸਹਿਤ ਹਨ ਅਤੇ ਜੀਵਾਂ ਨੇ ਕੇਲੇ ਦੀ ਨਿਆਈਂ ਮਿੱਠੇ ਪਰਮੇਸ਼ਰ ਦੇ ਨਾਮ ਨੂੰ ਪੱਕੇ ਮਲ੍ਹੇ ਦੇ ਬੇਰ ਵਾਂਗ ਗਲਘੋਟੂ, ਦੁਖਦਾਈ ਸਮਝਿਆ ਹੋਇਆ ਹੈ ਜਾਂ ਮਲ੍ਹੇ, ਝਾੜੀ ਦੇ ਗਲਘੋਟੂ ਬੇਰ ਦੀ ਤਰ੍ਹਾਂ ਦੁਖਦਾਈ ਕਾਮ ਨੂੰ ਕੇਲੇ ਦੀ ਨਿਆਈਂ ਮਿੱਠਾ ਸਮਝਿਆ ਹੋਇਆ ਹੈ। ਇਸ ਕਰਕੇ ਜੀਵ ਮੁਗਧ ਹਨ।

**ਨਾਲੀਏਰ ਫਲੁ, ਸੇਬਰਿ ਪਾਕਾ; ਮੂਰਖ ਮੁਗਧ ਗਵਾਰ ॥੧॥**

ਜਿਵੇਂ ਨਾਲੀਏਰ ਦਾ ਫਲ ਉਪਰੋਂ ਕਰੜਾ (ਸਖ਼ਤ) ਤੇ ਅੰਦਰੋਂ ਮਿੱਠਾ ਤੇ ਰਸ ਦਾ ਭਰਿਆ ਹੁੰਦਾ ਹੈ, ਤਿਵੇਂ ਤੁਹਾਨੂੰ ਅੰਮ੍ਰਿਤ ਵੇਲੇ ਉੱਠ ਕੇ ਸਤਸੰਗਤ ਵਿਚ ਜਾ ਕੇ ਸਾਧਨ ਕਰਨੇ ਕਰੜੇ (ਸਖ਼ਤ) ਪ੍ਰਤੀਤ ਹੁੰਦੇ

ਹਨ **ਵਾ:** ਸਤਸੰਗਤ ਰੂਪੀ ਨਲੇਰ ਫਲ ਪੱਕੇ ਸਿੰਮਲ ਵਤ ਦੁਖਦਾਈ ਪ੍ਰਤੀਤ ਹੋ ਰਿਹਾ ਹੈ ਅਤੇ ਕੁਸੰਗਤ ਰੂਪੀ ਪੱਕਿਆ ਸਿੰਮਲ, ਨਾਲੀਏਰ ਵਤ ਸੁਖਦਾਈ ਪ੍ਰਤੀਤ ਹੋ ਰਿਹਾ ਹੈ।

**ਅਥਵਾ** ਜਿਵੇਂ ਨਾਲੀਏਰ ਦਾ ਫਲ ਉਪਰੋਂ ਸਖ਼ਤ ਤੇ ਅੰਦਰੋਂ ਮਿੱਠਾ ਤੇ ਰਸ ਦਾ ਭਰਿਆ ਹੁੰਦਾ ਹੈ, ਤਿਵੇਂ ਸਤਸੰਗਤ ਰੂਪੀ ਨਰੇਲ ਫਲ ਅੰਮ੍ਰਿਤ ਵੇਲੇ ਉੱਠ ਕੇ, ਸਾਧਨ ਕਰਨੇ ਕਰਕੇ ਕਠਿਨ ਪ੍ਰਤੀਤ ਹੁੰਦਾ ਹੈ, ਪਰ ਅੰਦਰੋਂ ਨਾਮ ਰੂਪੀ ਮਿਠਾਸ ਤੇ ਬ੍ਰਹਮਾਨੰਦ ਰੂਪੀ ਰਸ ਭਰਨ ਵਾਲਾ ਹੈ।

(ਸੇਬਰਿ ਪਾਕਾ) ਜਿਵੇਂ ਪੱਕਿਆ ਹੋਇਆ ਸਿੰਮਲ ਰੂੰਅ ਬਣ ਕੇ ਅਸਮਾਨ ਵੱਲ ਉੱਡ ਜਾਂਦਾ ਹੈ, ਤਿਵੇਂ ਕੁਸੰਗਤ ਕਰਨ ਵਾਲਾ ਪੁਰਖ ਸੰਸਾਰ ਤੋਂ ਵਾਸ਼ਨਾ ਰੂਪ ਰੂੰਅ ਦੇ ਸਹਿਤ ਪ੍ਰਲੋਕ ਵੱਲ ਨੂੰ ਉੱਡ ਜਾਂਦਾ ਹੈ, ਭਾਵ ਚਲਿਆ ਜਾਂਦਾ ਹੈ।

**ਅਥਵਾ** ਨਰੇਲ ਫਲ ਦੀ ਨਿਆਈਂ ਸਤਸੰਗਤ ਨੂੰ ਛੱਡ ਕੇ ਪੱਕੇ ਸਿੰਮਲ ਵਾਂਗ ਕੁਸੰਗਤ ਨੂੰ ਚੰਗਾ ਸਮਝਿਆ ਹੋਇਆ ਹੈ, ਇਸ ਕਰਕੇ ਜੀਵ ਗਵਾਰ = ਬੇਸਮਝ[੧] ਹਨ ॥੧॥

## ਹਰਿ ਭਇਓ ਖਾਂਡੁ, ਰੇਤੁ ਮਹਿ ਬਿਖਰਿਓ; ਹਸਤੀਂ ਚੁਨਿਓ ਨ ਜਾਈ ॥

ਹੇ ਭਾਈ ! ਹਰਿ = ਪਰਮੇਸ਼ਰ ਖਾਂਡੁ = ਖੰਡ ਰੂਪ ਭਇਓ = ਹੋਇਆ ਹੈ, ਜੋ ਮਾਇਆ, ਸੰਸਾਰ ਰੂਪੀ ਰੇਤ ਮਹਿ = ਵਿਚ ਬਿਖਰਿਓ = ਖਿੰਡਿਆ, ਮਿਲਿਆ ਹੋਇਆ ਹੈ ਭਾਵ ਅਨਾਤਮਾ ਵਿਚ ਪਰਮਾਤਮਾ ਮਿਲਿਆ ਹੋਇਆ ਹੈ, ਉਹ ਹੰਕਾਰ ਰੂਪ ਹਸਤੀਂ = ਹਾਥੀ ਤੋਂ ਚੁਨਿਓ = ਚੁਣ ਕੇ ਖਾਧੀ ਨ = ਨਹੀਂ ਜਾਈ = ਜਾ ਸਕਦੀ।

**ਵਾ:** ਜਿਵੇਂ ਹਸਤੀਂ = ਹਾਥੀ ਕੋਲੋਂ ਰੇਤੇ ਵਿੱਚੋਂ ਸੁੰਢ ਨਾਲ ਚੁਣ ਕੇ ਖੰਡ ਨਹੀਂ ਖਾਧੀ ਜਾ ਸਕਦੀ, ਇਸੇ ਤਰ੍ਹਾਂ ਮਨ ਰੂਪੀ ਹਾਥੀ ਦੇ ਪਾਸੋਂ ਹਉਮੈ ਦੀ ਅਸਥੂਲਤਾ ਰੂਪ ਸੁੰਢ ਨਾਲ **ਵਾ:** ਹੰਕਾਰ ਵਾਲੇ ਸਾਧਨਾ ਕਾਰਨ ਹਰੀ ਰੂਪ ਖੰਡ ਚੁਣ ਕੇ ਖਾਧੀ ਨਹੀਂ ਜਾ ਸਕਦੀ, ਹੇ ਕਬੀਰ ਜੀ ! ਹਰੀ ਰੂਪ ਖੰਡ ਨੂੰ ਚੁਣ ਕੇ ਖਾਣ ਦਾ ਕੋਈ ਉਪਾਅ ਹੈ ?

***ਉੱਤਰ :***

## ਕਹਿ ਕਮੀਰ, ਕੁਲ ਜਾਤਿ ਪਾਂਤਿ ਤਜਿ;
## ਚੀਟੀ ਹੋਇ ਚੁਨਿ ਖਾਈ ॥੨॥੩॥੧੨॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਆਪਣੀ ਉੱਚੀ ਕੁਲ, ਜਾਤਿ = ਜਾਤੀ ਤੇ ਪਾਂਤਿ = ਪੰਗਤੀ, ਸ਼੍ਰੇਣੀ ਆਦਿ ਦਾ ਅਭਿਮਾਨ ਤਜਿ = ਛੱਡ ਕੇ ਤੇ ਚੀਟੀ = ਕੀੜੀ ਭਾਵ ਨਿਮਰਤਾ ਵਾਲੀ ਬਿਰਤੀ ਦੇ ਸਹਿਤ ਹੋਇ = ਹੋ ਕੇ **ਵਾ:** ਬ੍ਰਹਮਾਕਾਰ ਬਿਰਤੀ ਰੂਪ ਕੀੜੀ ਹੋ ਕੇ ਹਰੀ ਰੂਪ ਖੰਡ ਮਾਇਆ, ਸੰਸਾਰ ਰੂਪੀ ਰੇਤੇ ਵਿੱਚੋਂ ਚੁਣ ਕੇ ਖਾਈ = ਖਾਧੀ ਜਾ ਸਕਦੀ ਹੈ।

**ਅਥਵਾ** ਜਿਵੇਂ ਕਈ ਲੋਕ ਜੇ ਖੰਡ ਰੇਤ ਵਿਚ ਡੁੱਲ੍ਹ ਜਾਵੇ ਤਾਂ ਉਸ ਖੰਡ ਨੂੰ ਰੇਤ ਸਮੇਤ ਇਕ ਬਰਤਨ ਵਿਚ ਇਕੱਠੀ ਪਾ ਕੇ ਫੇਰ ਵਿਚ ਪਾਣੀ ਪਾ ਦਿੰਦੇ ਹਨ, ਕੁਝ ਸਮੇਂ ਬਾਅਦ ਖੰਡ ਪਾਣੀ ਵਿਚ ਘੁਲ ਕੇ ਸ਼ਰਬਤ ਦਾ ਰੂਪ ਬਣ ਜਾਂਦੀ ਹੈ ਤੇ ਰੇਤਾ ਥੱਲੇ ਬੈਠ ਜਾਂਦਾ ਹੈ, ਉਸ ਬਰਤਨ ਵਿੱਚੋਂ ਸ਼ਰਬਤ ਬਣਿਆ ਪਾਣੀ ਕੱਢ

---

੧. ਅਰਥਾਤ ਜਿਸਨੂੰ ਅਕਲ ਨਾ ਹੋਵੇ ਤੇ ਸਿੱਖਿਆ ਦਿੱਤਿਆਂ ਅਕਲ ਆ ਜਾਵੇ, ਉਹ ਮੂਰਖ ਹੁੰਦਾ ਹੈ। ਜਿਸ ਨੂੰ ਸਿੱਖਿਆ ਦੇ ਕੇ ਅਕਲ ਦੇਈਏ, ਪਰ ਅਕਲ ਨਾ ਆਵੇ, ਉਹ ਮੁਗਧ ਹੁੰਦਾ ਹੈ। ਜਿਸ ਨੂੰ ਕੋਈ ਵੀ ਸਿੱਖਿਆ ਦੇਈਏ, ਪਰ ਉਹ ਅੱਗੋਂ ਟਿੱਚਰ ਕਰੇ, ਉਹ ਗਵਾਰ ਹੁੰਦਾ ਹੈ।

ਕੇ ਕੜਾਹੀ ਵਿਚ ਪਾ ਲੈਂਦੇ ਹਨ ਅਤੇ ਮੱਠੀ ਮੱਠੀ ਅੱਗ ਮਚਾ ਕੇ ਪਾਣੀ ਸਾੜ ਦਿੰਦੇ ਹਨ ਅਤੇ ਜਿਤਨੀ ਖੰਡ ਰੇਤੇ ਵਿਚ ਮਿਲਦੀ ਹੈ, ਉਤਨੀ ਖੰਡ ਪੂਰੀ ਨਿਕਲ ਆਉਂਦੀ ਹੈ।

ਇਸੇ ਤਰ੍ਹਾਂ ਹਰੀ ਰੂਪ ਖੰਡ ਮਾਇਆ ਰੂਪੀ ਰੇਤੇ ਵਿਚ ਮਿਲੀ ਹੋਈ ਹੈ, ਜੇਕਰ ਇਨ੍ਹਾਂ ਦੋਹਾਂ ਨੂੰ ਸਤਸੰਗਤ ਰੂਪੀ ਪਾਤਰ ਵਿਚ ਮਿਲਾ ਕੇ ਪ੍ਰੇਮ ਰੂਪੀ ਪਾਣੀ ਪਾ ਦੇਈਏ, ਮਾਇਆ ਰੂਪੀ ਰੇਤਾ ਥੱਲੇ ਬੈਠ ਜਾਂਦਾ ਹੈ ਅਤੇ ਫੇਰ ਨਾਮ ਦਾ ਅਭਿਆਸ ਕਰਨ ਰੂਪ **ਵਾ:** ਸੇਵਾ ਰੂਪ ਤਪ ਦੀ ਮੱਠੀ ਮੱਠੀ ਅੱਗ ਮਚਾ ਦੇਈਏ ਤਾਂ ਫੇਰ ਪ੍ਰੇਮ ਰੂਪੀ ਪਾਣੀ ਵਿੱਚੋਂ ਪੂਰਨ ਹਰੀ ਰੂਪ ਖੰਡ ਨਿਕਲ ਆਉਂਦੀ ਹੈ, ਭਾਵ ਪ੍ਰੇਮ ਰੂਪੀ ਜਲ ਵਿੱਚੋਂ ਪਰਮੇਸ਼ਰ ਪ੍ਰਗਟ ਹੋ ਆਉਂਦਾ ਹੈ।

## ਬਾਣੀ ਨਾਮਦੇਉ ਜੀਉ ਕੀ; ਰਾਮਕਲੀ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਮਕਲੀ ਰਾਗਣੀ ਦੇ ਘਰੁ ੧ = ਪਹਿਲੇ ਸੁਰਤਾਲ ਵਿਚ ਭਾਈ ਗੁਰਦਾਸ ਜੀ ਦੇ ਪਾਸੋਂ ਭਗਤ ਨਾਮਦੇਵ ਜੀ ਕੀ = ਦੀ ਬਾਣੀ ਪਹਿਲਾਂ ਮੰਗਲ ਕਰਦਿਆਂ ਦਰਜ ਕਰਦੇ ਹਨ।

੧ = ਅਦੁੱਤੀ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਨਾਮਦੇਵ ਜੀ ਪਰਮੇਸ਼ਰ ਦਾ ਚਿੰਤਨ ਕਰਦਿਆਂ ਨਾਲ ਹੀ ਬਸਤ੍ਰਾਂ ਦੇ ਰੰਗਣ ਤੇ ਛਾਪਣ ਦਾ ਕੰਮ ਕਰਿਆ ਕਰਦੇ ਸਨ, (ਇਨ੍ਹਾਂ ਦੇ ਸਮਕਾਲੀ ਭਗਤ ਤ੍ਰਿਲੋਚਨ ਜੀ ਹੋਏ ਹਨ, ਜੋ ਭਗਤ ਨਾਮਦੇਵ ਜੀ ਦੇ ਨਾਲ ਨਾਮ ਦੇ ਰਸ ਨੂੰ ਪ੍ਰਾਪਤ ਕਰਦੇ ਸਨ) ਇਕ ਦਿਨ ਭਗਤ ਤ੍ਰਿਲੋਚਨ ਜੀ ਭਗਤ ਨਾਮਦੇਵ ਜੀ ਦੇ ਘਰ ਨਾਮਦੇਵ ਜੀ ਦੇ ਦਰਸ਼ਨ ਕਰਨ ਵਾਸਤੇ ਆਏ, ਜਦ ਭਗਤ ਤ੍ਰਿਲੋਚਨ ਨੇ ਘਰ ਵਿਚ ਪ੍ਰਵੇਸ਼ ਕੀਤਾ ਤਾਂ ਕੀ ਵੇਖਦੇ ਕਿ ਭਗਤ ਨਾਮਦੇਵ ਜੀ ਚੰਦੇ ਠਾਕ ਰਹੇ ਸਨ, ਭਗਤ ਨਾਮਦੇਵ ਜੀ ਨੂੰ ਕੰਮ ਕਰਦਿਆਂ ਵੇਖ ਕੇ ਭਗਤ ਤ੍ਰਿਲੋਚਨ ਜੀ ਨੇ ਇਹ ਸਲੋਕ ਪੜ੍ਹਿਆ, ਜੈਸਾ ਕਿ :

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥**

ਇਹ ਸਲੋਕ ਸੁਣ ਕੇ ਅੱਗੋਂ ਭਗਤ ਨਾਮਦੇਵ ਜੀ ਕਹਿਣ ਲੱਗੇ :

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥** *(ਸਲੋਕ ਕਬੀਰ ਜੀ, ਅੰਗ ੧੩੭੫)*

ਭਗਤ ਨਾਮਦੇਵ ਜੀ ਕਹਿਣ ਲੱਗੇ ਕਿ ਹੇ ਮਿੱਤਰ ਤਿਲੋਚਨ! ਪਰਮੇਸ਼ਰ ਦਾ ਨਾਮ ਮੁਖ ਦੇ ਨਾਲ ਸੰਮਾਲਣਾ, ਯਾਦ ਕਰਨਾ ਚਾਹੀਦਾ ਹੈ, ਭਾਵੇਂ ਹੱਥਾਂ ਤੇ ਪੈਰਾਂ ਨਾਲ ਕੰਮ ਕਰਦਾ ਰਹੇ, ਉਸ ਵੇਲੇ ਭਗਤ ਤ੍ਰਿਲੋਚਨ ਜੀ ਕਹਿਣ ਲੱਗੇ ਕਿ ਮੈਂ ਨਹੀਂ ਮੰਨਦਾ, ਇੱਕੋ ਵਕਤ ਦੋ ਕੰਮ ਨਹੀਂ ਹੋ ਸਕਦੇ ਜਾਂ ਭਜਨ ਹੋ ਸਕਦਾ ਹੈ ਜਾਂ ਕੰਮ ਹੋ ਸਕਦਾ ਹੈ, ਤਾਂ ਸੁਣ ਕੇ ਭਗਤ ਨਾਮਦੇਵ ਜੀ ਦ੍ਰਿਸ਼ਟਾਂਤ ਦੇ ਕੇ ਭਗਤ ਤ੍ਰਿਲੋਚਨ ਜੀ ਨੂੰ ਦੱਸ ਰਹੇ ਹਨ ਕਿ ਇਉਂ ਪਰਮੇਸ਼ਰ ਦਾ ਭਜਨ ਹੋ ਸਕਦਾ ਹੈ।

**ਮਨੁ; ਰਾਮ ਨਾਮਾ ਬੇਧੀਅਲੇ ॥ ਜੈਸੇ; ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥**

ਹੇ ਤ੍ਰਿਲੋਚਨ ਜੀ ! ਇਉਂ ਮੇਰਾ ਮਨੁ = ਚਿੱਤ ਰਾਮ = ਪਰਮੇਸ਼ਰ ਦੇ ਨਾਮ ਵਿਚ ਬੇਧੀਅਲੇ = ਵਿੰਨ੍ਹਿਆ ਗਿਆ ਹੈ।

ਜੈਸੇ = ਜਿਵੇਂ ਸੁਨਿਆਰਾ ਕਨਿਕ = ਸੋਨੇ ਦੇ ਕਲਾ = ਰਵਾਲੇ (ਕਿਣਕੇ) ਉੱਤੇ ਆਪਣਾ ਚਿੱਤ ਮਾਂਡੀਅਲੇ = ਜੋੜ, ਇਸਥਿਤ ਕਰਕੇ ਰੱਖਦਾ ਹੈ ॥੧॥ਰਹਾਉ॥

## ਆਨੀਲੇ ਕਾਗਦੁ, ਕਾਟੀਲੇ ਗੂਡੀ; ਆਕਾਸ ਮਧੇ ਭਰਮੀਅਲੇ ॥

(‘ਆਨੀ-ਲੇ’, ‘ਕਾਟੀ-ਲੇ’ ਅਤੇ ‘ਭਰਮੀ-ਅਲੇ’ ਉਚਾਰਣ ਹੈ)

ਹੇ ਤ੍ਰਿਲੋਚਨ ਜੀ! ਜਿਵੇਂ ਬੱਚਾ ਦੁਕਾਨ ਤੋਂ ਕਾਗਦੁ = ਕਾਗ਼ਜ਼ ਆਨੀਲੇ = ਲਿਆ ਕੇ ਉਸ ਦੀ ਘਰ ਵਿਚ ਗੂਡੀ = ਗੁੱਡੀ (ਪਤੰਗ) ਕਾਟੀਲੇ = ਕੱਟ ਲੈਂਦਾ ਹੈ ਅਤੇ ਫੇਰ ਉਸ ਗੁੱਡੀ ਵਿਚ ਡੋਰ ਪਾ ਕੇ ਆਕਾਸ਼ ਮਧੇ = ਵਿਚ ਭਰਮੀਅਲੇ = ਭਰਮਾਉਂਦਾ, ਉਡਾਉਂਦਾ ਹੈ।

## ਪੰਚ ਜਨਾ ਸਿਉ ਬਾਤ ਬਤਊਆ; ਚੀਤੁ ਸੁ ਡੋਰੀ ਰਾਖੀਅਲੇ ॥੧॥

(‘ਬ-ਤਊਆ’ ਉਚਾਰਣ ਹੈ)

ਆਪਣੇ ਪੰਚ = ਪੰਜ ਸੱਤ ਸਾਥੀ ਜਨਾਂ ਦੇ ਸਿਉ = ਨਾਲ ਬਾਤ ਬਤਊਆ = ਗੱਲਾਂ ਬਾਤਾਂ ਕਰਦਾ ਰਹਿੰਦਾ ਹੈ **ਵਾ:** ਬਾਤ = ਗੱਲਾਂ ਵੀ ਬਤਊਆ = ਬਤਾਉਂਦਾ, ਕਰਦਾ ਰਹਿੰਦਾ ਹੈ, ਪਰ ਆਪਣਾ ਚੀਤੁ = ਚਿੱਤ ਸੁ = ਉਸ ਗੁੱਡੀ (ਪਤੰਗ) ਦੀ ਡੋਰੀ ਵਿਚ ਰਾਖੀਅਲੇ = ਰੱਖਦਾ ਹੈ, ਭਾਵ ਡੋਰੀ ਨੂੰ ਤੁਨਕਦਾ ਰਹਿੰਦਾ ਹੈ ਕਿ ਕਿਤੇ ਗੁੱਡੀ ਥੱਲੇ ਨਾ ਡਿੱਗ ਪਵੇ ॥੧॥

### ਦੂਸਰਾ ਅਰਥ

**ਆਨੀਲੇ ਕਾਗਦੁ, ਕਾਟੀਲੇ ਗੂਡੀ; ਆਕਾਸ ਮਧੇ ਭਰਮੀਅਲੇ ॥**

ਇਸੇ ਪ੍ਰਕਾਰ ਜਗਿਆਸੂ ਜਨ ਨੇ ਪੰਜਾਂ ਤੱਤਾਂ ਰੂਪੀ ਕਾਗ਼ਜ਼ ਲਿਆ ਕੇ ਦੇਹ ਰੂਪੀ ਗੁੱਡੀ ਕੱਟਣਾ ਕੀਤੀ ਹੈ ਭਾਵ ਮਾਤਾ ਦੇ ਗਰਭ ਵਿੱਚੋਂ ਇਸ ਦਾ ਜਨਮ ਹੋਇਆ ਹੈ ਅਤੇ ਫੇਰ ਦੇਹ ਰੂਪੀ ਗੁੱਡੀ ਵਿਚ ਬ੍ਰਹਮਾਕਾਰ ਬਿਰਤੀ ਰੂਪ ਡੋਰ ਪਾ ਕੇ ਚਿਦਾਕਾਸ਼ ਰੂਪ ਬ੍ਰਹਮ ਵਿਚ ਭਰਮਾਉਂਦਾ ਹੈ।

**ਪੰਚ ਜਨਾ ਸਿਉ ਬਾਤ ਬਤਊਆ; ਚੀਤੁ ਸੁ ਡੋਰੀ ਰਾਖੀਅਲੇ ॥੧॥**

ਫੇਰ ਪੰਚ = ਸੰਤ ਜਨਾਂ ਦੇ ਨਾਲ ਮਿਲ ਕੇ ਸ੍ਰਵਣ ਦੀਆਂ ਗੱਲਾਂ ਤੇ ਮੰਨਣ ਦੀਆਂ ਬਾਤਾਂ ਬਤਾਉਂਦਾ, ਕਰਦਾ ਰਹਿੰਦਾ ਹੈ ਅਤੇ ਚਿੱਤ ਨੂੰ ਉਸ ਬ੍ਰਹਮਾਕਾਰ ਬਿਰਤੀ ਰੂਪ ਡੋਰੀ ਵਿਚ ਹੀ ਲਾਈ ਰੱਖਦਾ ਹੈ ਭਾਵ ਬ੍ਰਹਮਾਕਾਰ ਰੂਪੀ ਡੋਰੀ ਵਿਚ ਹੀ ਖ਼ਿਆਲ ਰੱਖਦਾ ਹੈ ਕਿ ਕਿਤੇ ਦੇਹ ਰੂਪੀ ਗੁੱਡੀ ਉਥਾਨ ਹੋ ਕੇ ਸੰਸਾਰ ਦੇ ਪਦਾਰਥਾਂ ਵਿਚ ਨਾ ਡਿੱਗ ਪਵੇ ॥੧॥

## ਮਨੁ; ਰਾਮ ਨਾਮਾ ਬੇਧੀਅਲੇ ॥
## ਜੈਸੇ; ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥

ਹੇ ਭਾਈ! ਇਉਂ ਮੇਰਾ ਮਨ ਰਾਮ = ਪਰਮੇਸ਼ਰ ਦੇ ਨਾਮ ਵਿਚ ਬੇਧੀਅਲੇ = ਵਿੰਨ੍ਹਿਆ ਗਿਆ ਹੈ।

ਜੈਸੇ = ਜਿਵੇਂ ਸੁਨਿਆਰਾ ਕਨਿਕ = ਸੋਨੇ ਦੇ ਕਲਾ = ਰਵਾਲੇ (ਕਿਣਕੇ) ਉੱਤੇ ਆਪਣਾ ਚਿੱਤ ਮਾਂਡੀਅਲੇ = ਜੋੜ, ਇਸਥਿਤ ਕਰਕੇ ਰੱਖਦਾ ਹੈ **ਵਾ:** ਜਿਸ ਪ੍ਰਕਾਰ ਚੋਰੀ ਕਰਨ ਵਾਲੇ ਸੁਨਿਆਰ ਦਾ ਚਿੱਤ ਆਪਣੀ ਕਲਾ ਬਾਜ਼ੀ ਦੁਆਰਾ ਸੋਨਾ ਚੁਰਾਉਣ ਵਿਚ ਰਚਿਆ ਹੁੰਦਾ ਹੈ, ਭਾਵ ਇਹ ਖ਼ਿਆਲ ਰੱਖਦਾ ਹੈ ਕਿ ਮੈਂ ਪਤਲੇ ਹੋਏ ਸੋਨੇ ਨੂੰ ਨਾਲ੍ਹ (ਨਾਲੀ) ਰਾਹੀਂ ਖਿੱਚ ਲਵਾਂਗਾ ਜਾਂ ਕਿਸੇ ਹੋਰ ਤਰੀਕੇ ਨਾਲ ਚੁਰਾ ਲਵਾਂਗਾ।

ਇਸ ਪ੍ਰਕਾਰ ਸੋਨੇ ਦੀ ਨਿਆਈਂ ਪਰਮੇਸ਼ਰ ਦੇ ਵਿਚ ਕਲਾ = ਜੁਗਤੀ ਦੁਆਰਾ ਚਿੱਤ ਰਚਾਇਆ ਹੋਇਆ ਹੈ ॥੧॥ਰਹਾਉ॥

## ਆਨੀਲੇ ਕੁੰਭੁ, ਭਰਾਈਲੇ ਊਦਕ; ਰਾਜਕੁਆਰਿ ਪੁਰੰਦਰੀਏ ॥

(ਆਨੀ-ਲੇ, ਭਰਾਈ-ਲੇ ਉਚਾਰਨਾ ਹੈ)

ਜਿਵੇਂ ਕੁੰਭੁ = ਘੜੇ ਨੂੰ ਖੂਹ ਦੇ ਕੰਢੇ 'ਤੇ ਆਨੀਲੇ = ਲਿਆ ਕੇ ਉਥੋਂ ਊਦਕ = ਪਾਣੀ ਨਾਲ ਭਰਾਈਲੇ = ਭਰ ਕੇ ਆਪਣੇ ਸਿਰ ਉੱਤੇ ਰੱਖ ਕੇ ਰਾਜਕੁਆਰਿ = ਰਾਜੇ ਦੀ ਦਾਸੀ ਪੁਰੰਦਰੀਏ = ਪੁਰੀ, ਮੰਦਰ (ਮਹਿਲ) ਦੇ ਅੰਦਰ ਨੂੰ ਤੁਰੀ ਆਉਂਦੀ ਹੈ।

## ਹਸਤ ਬਿਨੋਦ ਬੀਚਾਰ ਕਰਤੀ ਹੈ; ਚੀਤੁ ਸੁ ਗਾਗਰਿ ਰਾਖੀਅਲੇ ॥੨॥

ਆਪਣੀਆਂ ਸਖੀਆਂ ਨਾਲ ਹਸਤ = ਹੱਸਦੀ, ਹੱਥਾਂ ਨਾਲ ਆਪਣੇ ਗਹਿਣੇ ਸੰਵਾਰਦੀ ਆਦਿ ਅਨੇਕਾਂ ਬਿਨੋਦ = ਕੌਤਕ ਕਰਦੀ **ਵਾ:** ਅਨੇਕਾਂ ਕੌਤਕਾਂ ਵਾਲੀਆਂ ਗੱਲਾਂ ਦੀ ਬੀਚਾਰ ਕਰਤੀ = ਕਰਦੀ ਤੁਰੀ ਆਉਂਦੀ ਹੈ, ਪਰ ਆਪਣਾ ਚੀਤੁ = ਚਿੱਤ ਸੁ = ਉਸ ਗਾਗਰਿ = ਘੜੇ ਵਿਚ ਰਾਖੀਅਲੇ = ਰੱਖਦੀ ਹੈ ਭਾਵ ਇਹ ਖ਼ਿਆਲ ਰੱਖਦੀ ਹੈ ਕਿ ਕਿਤੇ ਗਰਦਨ ਡੋਲ ਨਾ ਜਾਵੇ ਤੇ ਘੜਾ ਡਿੱਗ ਨਾ ਪਵੇ। ਇਉਂ ਅਸੀਂ ਪਰਮੇਸ਼ਰ ਦੇ ਨਾਲ ਚਿੱਤ ਜੋੜ ਕੇ ਰੱਖਦੇ ਹਾਂ ॥੨॥

### ਦੂਸਰਾ ਅਰਥ

**ਆਨੀਲੇ ਕੁੰਭੁ, ਭਰਾਈਲੇ ਊਦਕ; ਰਾਜਕੁਆਰਿ ਪੁਰੰਦਰੀਏ ॥**

ਬ੍ਰਹਮਾਕਾਰ ਬਿਰਤੀ ਰੂਪੀ ਘੜੇ ਦੇ ਤਾਈਂ ਸਤਸੰਗਤ ਰੂਪੀ ਖੂਹ ਦੇ ਕਿਨਾਰੇ 'ਤੇ ਲਿਆ ਕੇ ਉਥੋਂ ਪ੍ਰੇਮ ਰੂਪੀ ਪਾਣੀ ਨਾਲ ਭਰਿਆ ਹੈ ਅਤੇ ਰਾਜ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਬੁੱਧ ਰੂਪ ਦਾਸੀ ਅੰਤਰ ਮੁਖ ਬਿਰਤੀ ਵੱਲ ਨੂੰ ਆ ਰਹੀ ਹੈ। ਅਤੇ

**ਹਸਤ ਬਿਨੋਦ ਬੀਚਾਰ ਕਰਤੀ ਹੈ; ਚੀਤੁ ਸੁ ਗਾਗਰਿ ਰਾਖੀਅਲੇ ॥੨॥**

ਬੁੱਧ ਰੂਪ ਦਾਸੀ ਪਰਮੇਸ਼ਰ ਦੇ ਅਨੰਦ ਨੂੰ ਮਾਣਦੀ ਹੋਈ ਹਸਤ = ਹੱਸਦੀ ਹੈ, ਉਸ ਦੇ ਸਰਗੁਣ ਸਰੂਪ ਦੇ ਕੌਤਕਾਂ ਨੂੰ ਕਥਨ ਕਰਦੀ ਹੈ ਤੇ ਨਿਰਗੁਣ ਸਰੂਪ ਦੀ ਵੀਚਾਰ ਕਰਦੀ ਹੈ ਤੇ ਆਪਣਾ ਚਿੱਤ ਉਸ ਬ੍ਰਹਮਾਕਾਰ ਰੂਪੀ ਘੜੇ ਵਿਚ ਇਸਥਿਤ ਰੱਖਦੀ ਹੈ।

## ਮੰਦਰੁ ਏਕੁ, ਦੁਆਰ ਦਸ ਜਾ ਕੇ; ਗਊ ਚਰਾਵਨ ਛਾਡੀਅਲੇ ॥

ਜਿਵੇਂ ਏਕੁ = ਇਕ ਮੰਦਰੁ = ਸ਼ਹਿਰ **ਵਾ:** ਮਕਾਨ ਹੋਵੇ ਤੇ ਜਾ ਕੇ = ਜਿਸ ਦੇ ਦਸ ਦੁਆਰ = ਦਰਵਾਜ਼ੇ ਹੋਣ ਭਾਵ ਕੋਈ ਕਿਸੇ ਪਾਸੇ ਕੋਈ ਕਿਸੇ ਪਾਸੇ ਵੱਲ ਜਾਂਦਾ ਹੋਵੇ, ਉਸ ਸ਼ਹਿਰ, ਮਕਾਨ ਵਿੱਚੋਂ ਗੁਆਲਾ, ਚਰਾਵਾ, ਗਊਆਂ ਨੂੰ ਘਾਹ ਚਰਾਵਨ = ਚਾਰਨ ਵਾਸਤੇ ਛਾਡੀਅਲੇ = ਛੱਡਦਾ ਹੈ।

## ਪਾਂਚ ਕੋਸ ਪਰ ਗਊ ਚਰਾਵਤ; ਚੀਤੁ ਸੁ ਬਛਰਾ ਰਾਖੀਅਲੇ ॥੩॥

ਪਾਂਚ = ਪੰਜ ਕੋਸ = ਕੋਹ ਦੀ ਦੂਰੀ ਪਰ = ਉੱਤੇ ਗੁਆਲਾ ਗਊਆਂ ਨੂੰ ਘਾਹ ਚਰਾਵਤ = ਚੁਰਾਉਂਦਾ ਹੈ, ਪਰ ਉਹ ਗਊਆਂ ਘਾਹ ਚਰਦੀਆਂ ਵੀ ਆਪਣਾ ਚੀਤੁ = ਚਿੱਤ ਆਪਣੇ ਸੁ = ਉਸ ਬਛਰਾ = ਵੱਛਿਆਂ ਵਿਚ ਰਾਖੀਅਲੇ = ਰੱਖਦੀਆਂ ਹਨ ॥੩॥

### ਦੂਸਰਾ ਅਰਥ

**ਮੰਦਰੁ ਏਕੁ, ਦੁਆਰ ਦਸ ਜਾ ਕੇ; ਗਊ ਚਰਾਵਨ ਛਾਡੀਅਲੇ ॥**

ਤਿਵੇਂ ਸਰੀਰ ਰੂਪੀ ਇਕ ਮੰਦਰ ਹੈ, ਨੌਂ ਗੋਲਕਾਂ ਤੇ ਇਕ ਦਸਮ ਦੁਆਰੇ ਇਹ ਜਿਸ ਦੇ ਦਸ ਦਰਵਾਜ਼ੇ

ਹਨ, ਜਗਿਆਸੂ ਰੂਪ ਗੁਆਲੇ ਨੇ ਬ੍ਰਹਮਾਕਾਰ ਵਿਰਤੀ ਰੂਪ ਗਊ ਆਸਾ ਰੂਪ ਨਦੀ ਤੋਂ ਪਾਰ ਘਾਹ ਚਰਾਉਣ ਵਾਸਤੇ ਛੱਡਣਾ ਕੀਤੀ ਹੈ।

**ਪਾਂਚ ਕੋਸ ਪਰ ਗਊ ਚਰਾਵਤ; ਚੀਤੁ ਸੁ ਬਛਰਾ ਰਾਖੀਅਲੇ ॥੩॥**

ਪੰਜਾਂ ਕੋਸ਼ਾਂ ਰੂਪ ਪਹਾੜਾਂ ਤੋਂ ਪਰ੍ਹੇ ਬ੍ਰਹਮਾਕਾਰ ਬਿਰਤੀ ਰੂਪ ਗਊ ਨੂੰ ਘਾਹ ਚਰਾਉਣਾ ਕੀਤਾ ਹੈ, ਪਰ ਬ੍ਰਹਮਾਕਾਰ ਬਿਰਤੀ ਰੂਪ ਗਊ ਆਪਣਾ ਚੀਤੁ = ਚਿੱਤ ਸੁ = ਉਸ ਚੇਤਨ ਸਰੂਪ ਰੂਪੀ ਵੱਛੇ ਦੀ ਪ੍ਰਾਪਤੀ ਵਿਚ ਹੀ ਰੱਖਦੀ ਹੈ ॥੩॥

## ਕਹਤ ਨਾਮਦੇਉ, ਸੁਨਹੁ ਤਿਲੋਚਨ; ਬਾਲਕੁ ਪਾਲਨ ਪਉਢੀਅਲੇ ॥

ਭਗਤ ਨਾਮਦੇਉ = ਨਾਮਦੇਵ ਜੀ ਕਹਤ = ਕਥਨ ਕਰਦੇ ਹਨ ਕਿ ਹੇ ਤਿਲੋਚਨ = ਤ੍ਰਿਲੋਚਨ ਜੀ ! ਮੇਰਾ ਇਕ ਹੋਰ ਬਚਨ ਸੁਨਹੁ = ਸੁਣਨਾ ਕਰ, ਜਿਵੇਂ ਮਾਤਾ ਆਪਣੀ ਗੋਦੀ ਵਾਲੇ ਛੋਟੇ ਬਾਲਕੁ = ਬੱਚੇ ਨੂੰ ਪਾਲਨ = ਪੰਗੂੜੇ ਵਿਚ ਪਉਢੀਅਲੇ = ਬਿਰਾਜਮਾਨ ਕਰ ਦਿੰਦੀ ਹੈ।

## ਅੰਤਰਿ ਬਾਹਰਿ ਕਾਜ ਬਿਰੂਧੀ; ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥

ਕਦੇ ਘਰ ਦੇ ਅੰਤਰਿ = ਅੰਦਰਲੇ ਤੇ ਕਦੇ ਘਰ ਦੇ ਬਾਹਰਲੇ ਕਾਜ = ਕਾਰਜਾਂ ਵਿਚ ਬਿਰੂਧੀ = ਰੁਕੀ, ਫਸੀ ਰਹਿੰਦੀ ਹੈ **ਵਾ:** (ਬਿ + ਰੁਧੀ) ਬਿ = ਵਿਸ਼ੇਸ਼ ਕਰਕੇ ਰੁਧੀ = ਰੁੱਝੀ ਰਹਿੰਦੀ ਹੈ, ਪਰ ਆਪਣਾ ਚੀਤੁ = ਚਿੱਤ ਸੁ = ਉਸ ਬਾਰਿਕ = ਬਾਲਕ ਵਿਚ ਰਾਖੀਅਲੇ = ਰੱਖਦੀ ਹੈ ॥੪॥੧॥

### ਦੂਸਰਾ ਅਰਥ

**ਕਹਤ ਨਾਮਦੇਉ, ਸੁਨਹੁ ਤਿਲੋਚਨ; ਬਾਲਕੁ ਪਾਲਨ ਪਉਢੀਅਲੇ ॥**

ਭਗਤ ਨਾਮਦੇਵ ਜੀ ਕਥਨ ਕਰਦੇ ਹਨ ਕਿ ਹੇ (ਤਿ + ਲੋਚਨ) ਤਿ = ਤਿੰਨਾਂ ਲੋਕਾਂ ਨੂੰ ਲੋਚਨ = ਅੱਖਾਂ ਨਾਲ ਵੇਖਣ ਵਾਲੇ **ਵਾ:** ਤ੍ਰਿਗੁਣੀ ਦ੍ਰਿਸ਼ਟੀ ਵਾਲੇ ਤ੍ਰਿਲੋਚਨ ਭਗਤ ਸੁਣਨਾ ਕਰ, ਮੇਰੇ ਮਨ ਰੂਪੀ ਬਾਲਕ ਨੂੰ ਬ੍ਰਹਮਾਕਾਰ ਬਿਰਤੀ ਰੂਪ ਮਾਤਾ ਨੇ ਬ੍ਰਹਮ ਅਭਿਆਸ ਰੂਪੀ ਪੰਗੂੜੇ 'ਤੇ ਬਿਰਾਜਮਾਨ ਕੀਤਾ ਹੈ ਅਤੇ

**ਅੰਤਰਿ ਬਾਹਰਿ ਕਾਜ ਬਿਰੂਧੀ; ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥**

ਕਦੇ ਬ੍ਰਹਮਾਕਾਰ ਵਿਰਤੀ ਅੰਤਰਮੁਖ ਤੇ ਕਦੇ ਸੰਸਾਰਾਕਾਰ ਹੋਣ ਵੱਲੋਂ ਸਮਝਾਉਣ ਆਦਿਕ ਕਾਰਜ ਵਿਚ ਰੁਕੀ, ਰੁੱਝੀ ਰਹਿੰਦੀ ਹੈ, ਪਰ ਆਪਣਾ ਚਿੱਤ ਉਸ ਮਨ ਰੂਪੀ ਬੱਚੇ ਦੇ ਟਿਕਾਅ ਵੱਲ ਹੀ ਰੱਖਦੀ ਹੈ ॥੪॥੧॥

**ਉਥਾਨਕਾ :** ਭਗਤ ਨਾਮਦੇਵ ਜੀ ਨੂੰ ਇਕ ਕਰਮ ਕਾਂਡੀ ਪੁਰਖ ਆ ਕੇ ਕਹਿਣ ਲੱਗਾ ਕਿ ਤੁਸੀਂ ਕੋਈ ਪੂਜਾ ਆਦਿ ਕਿਰਿਆ ਕਰਮ ਨਹੀਂ ਕਰਦੇ, ਇਹ ਸੁਣ ਕੇ ਭਗਤ ਨਾਮਦੇਵ ਨੇ ਇਹ ਸ਼ਬਦ ਉਚਾਰਿਆ (ਪਹਿਲਾਂ ਅਰਥ ਰਹਾਉ ਵਾਲੀ ਪੰਗਤੀ ਦਾ ਹੈ) ਬੈਰਾਗੀ ਰਾਮਹਿ ਗਾਵਉਗੋ।

ਹੇ ਭਾਈ ! ਮੈਂ ਸੰਸਾਰ ਤੋਂ ਬੈਰਾਗੀ = ਵੈਰਾਗਵਾਨ ਹੋ ਕੇ ਰਾਮਹਿ = ਪਰਮੇਸ਼ਰ ਨੂੰ ਗਾਵਉਗੋ = ਗਾਉਂਦਾ ਹਾਂ।

## ਬੇਦ ਪੁਰਾਨ, ਸਾਸਤ੍ਰ ਆਨੰਤਾ; ਗੀਤ ਕਬਿਤ, ਨ ਗਾਵਉਗੋ ॥

('ਕਬਿਤ' ਦਾ ਉਚਾਰਣ ਅੱਧਕ ਰਹਿਤ ਹੈ)

ਜੋ ਚਾਰ ਵੇਦ, ਅਠਾਰਾਂ ਪੁਰਾਣ, ਆਨੰਤਾ = ਬੇਅੰਤ **ਵਾ:** ਅੰਤ ਤੋਂ ਰਹਿਤ ਸ਼ਾਸਤ੍ਰ ਹਨ **ਵਾ:** ਅਨੰਤ ਪ੍ਰਕਾਰ ਦੇ ਵਿਸ਼ਨੂੰ ਦੇ ਅਵਤਾਰਾਂ ਦੇ ਕੌਤਕ ਕਥਨ ਕਰਨ ਵਾਲੇ ਸ਼ਾਸਤ੍ਰ ਹਨ **ਵਾ:** ਜੋ ਅਨੰਤ ਪ੍ਰਕਾਰ ਦੇ ਜਗਤ ਦੀ ਰਚਨਾ ਨੂੰ ਕਥਨ ਕਰਨ ਵਾਲੇ ਸ਼ਾਸਤ੍ਰ ਹਨ, ਗੀਤ ਅਤੇ ਪਿੰਗਲ ਗ੍ਰੰਥ ਦੇ ਅਨੁਸਾਰ ਕਬਿੱਤ

ਆਦਿ ਛੰਦ **ਵਾ:** ਗੀਤ ਬਿਸਨਪਦੇ ਆਦਿ ਤੇ ਕਵੀਆਂ ਦੀਆਂ ਕਵਿਤਾਵਾਂ ਹਨ, ਉਹ ਮੈਂ ਨ = ਨਹੀਂ ਗਾਵਉਗੋ = ਗਾਵਾਂਗਾ।

[ਅੰਗ ੯੭੩]

## ਅਖੰਡ ਮੰਡਲ ਨਿਰੰਕਾਰ ਮਹਿ; ਅਨਹਦ ਬੇਨੁ ਬਜਾਵਉਗੋ ॥੧॥

ਜੋ ਅਖੰਡ = ਖੰਡਨ ਤੋਂ ਰਹਿਤ, ਇਕ ਰਸ, ਮੰਡਲ = ਗੋਲਾਕਾਰ ਘੇਰੇ ਮਹਿ = ਵਿਚ **ਵਾ:** ਮੰਡਲ = ਸਮੂਹ ਜੀਵਾਂ ਦੇ ਅੰਦਰ ਪਰੀਪੂਰਨ ਨਿਰੰਕਾਰ = ਪਰਮੇਸ਼ਰ ਹੈ, ਮੈਂ ਉਸ ਦੇ ਵਿਚ ਅਨਹਦ = ਹੱਦ ਤੋਂ ਰਹਿਤ **ਵਾ:** ਇਕ ਰਸ ਬ੍ਰਹਮਾਕਾਰ ਵਿਰਤੀ ਕਰਕੇ ਸੁੰਦਰ ਨਾਮ ਰੂਪੀ ਬੇਨੁ = ਵੀਣਾ (ਬੰਸਰੀ) ਬਜਾਵਉਗੋ = ਵਜਾਵਾਂਗਾ ॥੧॥

## ਬੈਰਾਗੀ ਰਾਮਹਿ; ਗਾਵਉਗੋ ॥

ਇਸ ਪ੍ਰਕਾਰ ਮੈਂ ਬੈਰਾਗੀ = ਵੈਰਾਗਵਾਨ ਹੋ ਕੇ ਰਾਮਹਿ = ਪਰਮੇਸ਼ਰ ਦੇ ਜਸ ਨੂੰ ਗਾਵਉਗੋ = ਗਾਵਾਂਗਾ ਭਾਵ ਕਰਮ ਕਾਂਡ ਵਿਚ ਲੱਗਣ ਦੀ ਥਾਂ ਮੈਂ ਪਰਮੇਸ਼ਰ ਦਾ ਜਸ ਉਚਾਰਨ ਕਰਕੇ ਆਤਮਿਕ ਅਨੰਦ ਪ੍ਰਾਪਤ ਕਰਾਂਗਾ।

## ਸਬਦਿ ਅਤੀਤ ਅਨਾਹਦਿ ਰਾਤਾ; ਆਕੁਲ ਕੈ ਘਰਿ ਜਾਉਗੋ ॥੧॥ਰਹਾਉ॥

ਜੋ ਸਬਦਿ = ਸੰਸਾਰ ਤੋਂ ਅਤੀਤ = ਅਸੰਗ ਬ੍ਰਹਮ ਹੈ **ਵਾ:** ਜੋ ਤਿੰਨਾਂ ਗੁਣਾਂ ਤੋਂ ਅਤੀਤ = ਨਿਰਲੇਪ ਬ੍ਰਹਮ ਹੈ, ਉਸ ਦੇ ਵਿਚ ਅਨਾਹਦਿ = ਇਕ ਰਸ ਮੇਰਾ ਚਿੱਤ ਰਾਤਾ = ਰੰਗਿਆ ਹੋਇਆ ਹੈ, ਮੈਂ ਅੰਤ ਨੂੰ ਆਕੁਲ = ਕੁਲਾਂ ਤੋਂ ਰਹਿਤ ਪਰਮੇਸ਼ਰ ਕੈ = ਦੇ ਸਰੂਪ ਰੂਪੀ ਘਰ ਵਿਚ ਜਾਉਗੋ = ਜਾਵਾਂਗਾ ॥੧॥ਰਹਾਉ॥

## ਇੜਾ ਪਿੰਗੁਲਾ, ਅਉਰੁ ਸੁਖਮਨਾ; ਪਉਨੈ ਬੰਧਿ ਰਹਾਉਗੋ ॥

ਇੜਾ = ਚੰਦਰਮਾ ਦੀ ਖੱਬੀ ਸੁਰ, ਪਿੰਗੁਲਾ = ਸੂਰਜ ਦੀ ਸੱਜੀ ਸੁਰ ਅਉਰੁ = ਅਤੇ ਸੁਖਮਨਾ = ਤ੍ਰਿਕੁਟੀ ਵਿਚ ਭਾਵ ਜਿਥੇ ਕੁੰਭਕ ਕਰੀਦਾ ਹੈ **ਵਾ:** ਪ੍ਰਾਣ ਟਿਕਾਈਦੇ ਹਨ ਅਤੇ ਪਉਨੈ = ਪਉਣ ਦਾ ਜਲੰਧਰ ਬੰਧ, ਮੂਲ ਬੰਧ ਆਦਿ ਲਾਈਦਾ ਹੈ, ਇਸ ਤੋਂ ਰਹਿਤ ਹੋ ਜਾਵਾਂਗਾ।

**ਅਥਵਾ** ਇੜਾ ਖੱਬੀ ਸੁਰ ਦੁਆਰਾ ਪ੍ਰਾਣਾਂ ਦਾ ਉਤਾਰਨਾ ਪਿੰਗੁਲਾ = ਸੱਜੀ ਸੁਰ ਦੁਆਰਾ ਪ੍ਰਾਣਾਂ ਨੂੰ ਚਾੜ੍ਹਨਾ ਤੇ ਸੁਖਮਨਾ ਦੁਆਰਾ ਦਸਮ ਦੁਆਰ ਵਿਚ ਜੋ ਪਉਨੈ = ਪ੍ਰਾਣਾਂ ਦਾ ਬੰਧਿ = ਬੰਦੇਜ (ਕਾਬੂ) ਕਰਨਾ ਇਤਿਆਦਿਕ ਹੈ, ਇਹ ਸਭ ਕਿਰਿਆ ਤੋਂ ਮੈਂ ਰਹਿਤ ਹੋ ਜਾਵਾਂਗਾ।

**ਅਥਵਾ** ਇੜਾ = ਚੰਦਰਮਾ ਭਾਵ ਗੰਗਾ, ਗੰਗਾ ਤੋਂ ਭਾਵ ਕਰਮ ਕਥਾ ਪਿੰਗੁਲਾ = ਸੂਰਜ ਭਾਵ ਜਮਨਾ, ਜਮਨਾ ਤੋਂ ਭਾਵ ਉਪਾਸ਼ਨਾ ਦਾ ਲੈਣਾ ਅਤੇ ਸੁਖਮਨਾ ਜੋ ਗਿਆਨ ਕਥਾ ਹੈ, ਇਨ੍ਹਾਂ ਦੀ ਪਉਨੈ = ਵਾਸ਼ਨਾ ਦੇ ਬੰਧਨਾਂ ਤੋਂ ਮੈਂ ਰਹਿਤ ਹੋ ਜਾਵਾਂਗਾ।

**ਅਥਵਾ** ਜਿਹੜਾ ਤਮੋਗੁਣ ਵਿਚ ਮਨ ਦਾ ਇੜਾ ਭਾਵ ਅੜੇ ਰਹਿਣਾ ਹੈ, ਜਿਹੜਾ ਮਨ ਦਾ ਪਿੰਗੁਲਾ ਭਾਵ ਨਿਰੋਧ ਕਰ ਲੈਣਾ ਹੈ ਅਤੇ ਜਿਹੜੀ ਉਪਾਸ਼ਨਾ ਮਨ ਨੂੰ ਸੁਖ ਦੇਣ ਵਾਲੀ ਹੈ ਤੇ ਜਿਹੜਾ ਦਸਮੇਂ ਦੁਆਰ ਵਿਚ ਪਉਨੈ = ਪ੍ਰਾਣਾਂ ਨੂੰ ਚੜ੍ਹਾਉਣਾ ਹੈ, ਆਦਿ ਇਨ੍ਹਾਂ ਸਾਰੇ ਬੰਧਨਾਂ ਤੋਂ ਰਹਿਤ ਹੋ ਜਾਵਾਂਗਾ।

## ਚੰਦੁ ਸੂਰਜੁ ਦੁਇ, ਸਮ ਕਰਿ ਰਾਖਉ; ਬ੍ਰਹਮ ਜੋਤਿ ਮਿਲਿ ਜਾਉਗੋ ॥੨॥

ਚੰਦੁ = ਚੰਦਰਮਾ ਦੀ ਸੁਰ ਇੜਾ, ਸੂਰਜ ਦੀ ਸੁਰ ਪਿੰਗਲਾ ਆਦਿ ਦੁਇ = ਦੋਹਾਂ ਵਿਚ ਸਮ = ਸਮਾਨ

ਬਿਰਤੀ ਕਰਿ = ਕਰਕੇ ਰਾਖਉ = ਰੱਖਾਂਗਾ, ਭਾਵ ਜੋ ਚੰਦਰਮਾ ਕਰਕੇ ਠੰਢ ਤੇ ਸੂਰਜ ਕਰਕੇ ਗਰਮੀ ਵਧਾਈਦੀ ਹੈ, ਇਸ ਦੀ ਮੈਨੂੰ ਲੋੜ ਨਹੀਂ ਹੈ **ਵਾ:** ਜੋ ਚੰਦਰਮਾ ਦੀ ਨਿਆਈਂ ਅਵਿੱਦਿਆ ਰੂਪੀ ਰਾਤ ਵਿਚ ਮਾਇਆ ਦਾ ਮੋਹ ਚਾਨਣ ਕਰਨ ਵਾਲਾ ਹੈ ਤੇ ਜੋ ਸੂਰਜੁ = ਤਮੋਗੁਣ ਭਾਵ ਅਗਿਆਨ ਰੂਪ ਹੈ, ਇਨ੍ਹਾਂ ਦੁਇ = ਦੋਹਾਂ ਦੇ ਪ੍ਰਕਾਸ਼ਕ ਚੇਤਨ ਸਰੂਪ ਵਿਚ ਸਮਾਨ ਬਿਰਤੀ ਟਿਕਾ ਕੇ ਰੱਖਾਂਗਾ।

**ਵਾ:** ਚੰਦਰਮਾ ਭਾਵ ਵੈਰਾਗ, ਸੂਰਜ ਭਾਵ ਵਿਵੇਕ **ਵਾ:** ਪ੍ਰੋਖ ਤੇ ਅਪ੍ਰੋਖ ਗਿਆਨ **ਵਾ:** ਨਿਰਗੁਣ ਤੇ ਸਰਗੁਣ ਦਾ ਗਿਆਨ ਇਨ੍ਹਾਂ ਦੋਹਾਂ ਵਿਚ ਸਮਾਨ ਬਿਰਤੀ ਕਰਕੇ ਰੱਖਾਂਗਾ, ਕਿਉਂਕਿ ਹੁਣ ਮੈਂ ਜੋਤਿ = ਪ੍ਰਕਾਸ਼ ਸਰੂਪ ਬ੍ਰਹਮ = ਪਰਮੇਸ਼ਰ ਵਿਚ ਮਿਲ ਜਾਉਗੋ = ਜਾਵਾਂਗਾ ॥੨॥

## ਤੀਰਥ ਦੇਖਿ, ਨ ਜਲ ਮਹਿ ਪੈਸਉ; ਜੀਅ ਜੰਤ ਨ ਸਤਾਵਉਗੋ ॥

ਕਿਸੇ ਤੀਰਥ ਦਾ ਮਹਾਤਮ ਦੇਖਿ = ਵੇਖ ਕੇ ਮੈਂ ਜਲ = ਪਾਣੀ ਮਹਿ = ਵਿਚ ਪੈਸਉ = ਪ੍ਰਵੇਸ਼ ਨ = ਨਹੀਂ ਹੋਵਾਂਗਾ ਅਤੇ ਪਾਣੀ ਵਿਚ ਰਹਿਣ ਵਾਲੇ ਸਥੂਲ ਜੀਅ = ਜੀਵ ਤੇ ਸੂਖਮ ਜੰਤ = ਜੀਵਾਂ ਨੂੰ ਵੀ ਨ = ਨਹੀਂ ਸਤਾਵਉਗੋ = ਸਤਾਵਾਂਗਾ।

## ਅਠਸਠਿ ਤੀਰਥ, ਗੁਰੂ ਦਿਖਾਏ; ਘਟ ਹੀ ਭੀਤਰਿ ਨ੍ਾਉਗੋ ॥੩॥

ਮੈਨੂੰ ਤਾਂ ਮੇਰੇ ਗੁਰੂ ਨੇ ਅਠਸਠਿ = ਅਠਾਹਠ ਤੀਰਥ ਹਿਰਦੇ ਵਿਚ ਦਿਖਾਏ = ਵਿਖਾ ਦਿੱਤੇ ਹਨ, ਇਸ ਲਈ ਮੈਂ ਤਾਂ ਬ੍ਰਹਮਾਕਾਰ ਬਿਰਤੀ ਕਰਕੇ ਆਪਣੇ ਘਟ = ਹਿਰਦੇ ਦੇ ਭੀਤਰਿ = ਵਿਚ ਹੀ ਬ੍ਰਹਮ ਸਰੂਪ ਰੂਪੀ ਜਲ ਵਿਚ ਨ੍ਾਉਗੋ = ਇਸ਼ਨਾਨ ਕਰਾਂਗਾ ॥੩॥

## ਪੰਚ ਸਹਾਈ ਜਨ ਕੀ ਸੋਭਾ; ਭਲੋ ਭਲੋ ਨ ਕਹਾਵਉਗੋ ॥

ਪੰਚ = ਪੈਂਚ, ਚੌਧਰੀ (ਨੰਬਰਦਾਰ) ਬਣ ਕੇ ਲੋਕਾਂ ਦੀ ਸਹਾਈ = ਸਹਾਇਤਾ ਕਰਨੀ ਤੇ ਫੇਰ ਸੰਸਾਰੀ ਜਨ = ਪੁਰਖ ਕੀ = ਦੀ ਸੋਭਾ = ਵਡਿਆਈ ਲੈਣੀ, ਇਸ ਪ੍ਰਕਾਰ ਭਲੋ ਭਲੋ = ਚੰਗਾ ਚੰਗਾ ਵੀ ਨ = ਨਹੀਂ ਕਹਾਵਉਗੋ = ਕਹਾਵਾਂਗਾ ਭਾਵ ਮੈਨੂੰ ਚੰਗਾ ਕਹਾਉਣ ਦੀ ਇੱਛਾ ਨਹੀਂ ਰਹੀ, ਮੈਂ ਤਾਂ ਪਰਮੇਸ਼ਰ ਦੇ ਸਰੂਪ ਵਿਚ ਲੀਨ ਹੋਵਾਂਗਾ।

## ਨਾਮਾ ਕਹੈ, ਚਿਤੁ ਹਰਿ ਸਿਉ ਰਾਤਾ; ਸੁੰਨ ਸਮਾਧਿ ਸਮਾਉਗੋ ॥੪॥੨॥

ਭਗਤ ਨਾਮਾ = ਨਾਮਦੇਵ ਜੀ ਕਹੈ = ਕਥਨ ਕਰਦੇ ਹਨ ਕਿ ਮੇਰਾ ਚਿੱਤ ਹਰਿ = ਪਰਮੇਸ਼ਰ ਦੇ ਨਾਮ ਸਿਉ = ਨਾਲ ਰਾਤਾ = ਰੰਗਿਆ ਹੈ, ਇਸ ਕਰਕੇ ਮੈਂ ਹੁਣ ਸੁੰਨ ਸਮਾਧਿ = ਅਫੁਰ ਸਮਾਧੀ ਦੇ ਵਿਚ ਸਮਾਉਗੋ = ਸਮਾਵਾਂਗਾ **ਵਾ:** ਜੋ ਸੁੰਨ = ਅਫੁਰ ਰੂਪ ਬ੍ਰਹਮ ਹੈ, ਉਸ ਵਿਚ ਸਮਾਧੀ ਲਾ ਕੇ ਸਮਾ, ਲੀਨ ਹੋ ਜਾਵਾਂਗਾ ਭਾਵ ਮੈਂ ਗਿਆਨ ਰੂਪੀ ਪਰਲੋਂ ਵਿਚ ਇਸਥਿਤ ਹੋਵਾਂਗਾ ॥੪॥੨॥

ਅਗਲੇ ਸ਼ਬਦ ਵਿਚ ਭਗਤ ਨਾਮਦੇਵ ਜੀ ਗਿਆਨ ਪਰਲੋਂ ਦਾ ਪ੍ਰਕਰਣ ਕਥਨ ਕਰਦੇ ਹਨ।

## ਮਾਇ ਨ ਹੋਤੀ, ਬਾਪੁ ਨ ਹੋਤਾ; ਕਰਮੁ ਨ ਹੋਤੀ ਕਾਇਆ ॥

ਹੇ ਭਾਈ ! ਜਦੋਂ ਮਾਇ = ਮਾਂ ਨ = ਨਹੀਂ ਹੋਤੀ = ਹੁੰਦੀ ਸੀ, ਬਾਪੁ = ਪਿਤਾ ਵੀ ਨ = ਨਹੀਂ ਹੋਤਾ = ਹੁੰਦਾ ਸੀ, ਕਰਮ ਵੀ ਨਹੀਂ ਬਣੇ ਸੀ ਤੇ ਕਾਇਆ = ਦੇਹ ਵੀ ਨ = ਨਹੀਂ ਹੋਤੀ = ਹੁੰਦੀ ਸੀ **ਵਾ:** ਕਰਮ ਨਾ ਬਨਣ ਕਰਕੇ ਦੇਹ ਵੀ ਨਹੀਂ ਹੁੰਦੀ ਸੀ।

## ਹਮ ਨਹੀ ਹੋਤੇ, ਤੁਮ ਨਹੀ ਹੋਤੇ; ਕਵਨੁ ਕਹਾਂ ਤੇ ਆਇਆ ॥੧॥

ਜਦੋਂ ਹਮ = ਅਸੀਂ ਵੀ ਨਹੀਂ ਹੋਤੇ = ਹੁੰਦੇ ਸੀ ਤੇ ਤੁਮ = ਤੁਸੀਂ ਵੀ ਨਹੀਂ ਹੋਤੇ = ਹੁੰਦੇ ਸੀ ਭਾਵ ਜੀਵ ਈਸ ਦਾ ਭੇਦ ਗਿਆਨ ਨਹੀਂ ਸੀ, ਉਦੋਂ ਪਰਮੇਸ਼ਰ ਤੋਂ ਬਗ਼ੈਰ ਕਵਨੁ = ਕੌਣ ਸੀ ਤੇ ਕਹਾਂ = ਕਿਥੇ ਤੇ = ਤੋਂ ਆਇਆ ਸੀ ਭਾਵ ਕੋਈ ਵੀ ਨਹੀਂ ਸੀ, ਪਰਮੇਸ਼ਰ ਆਪੇ ਆਪ ਹੀ ਸੀ ॥੧॥

## ਰਾਮ; ਕੋਇ ਨ ਕਿਸ ਹੀ ਕੇਰਾ ॥

ਹੇ ਰਾਮ = ਭਾਈ! ਉਦੋਂ ਕੋਇ = ਕੋਈ ਵੀ ਕਿਸਹੀ = ਕਿਸੇ ਕੇਰਾ = ਦਾ ਨ = ਨਹੀਂ ਸੀ।

## ਜੈਸੇ; ਤਰਵਰਿ ਪੰਖਿ ਬਸੇਰਾ ॥੧॥ਰਹਾਉ॥

ਜੈਸੇ = ਜਿਸ ਪ੍ਰਕਾਰ ਤਰਵਰਿ = ਬ੍ਰਿਛ ਦੇ ਉੱਤੇ ਪੰਖਿ = ਪੰਛੀ ਦਾ ਬਸੇਰਾ = ਵਾਸਾ ਹੁੰਦਾ ਹੈ, ਇਉਂ ਸੰਸਾਰ ਰੂਪੀ ਬ੍ਰਿਛ ਦੇ ਉੱਤੇ ਜੀਵ ਰੂਪ ਪੰਛੀਆਂ ਦਾ ਵਾਸਾ ਹੈ ॥੧॥ਰਹਾਉ॥

## ਚੰਦੁ ਨ ਹੋਤਾ, ਸੂਰੁ ਨ ਹੋਤਾ; ਪਾਨੀ ਪਵਨੁ ਮਿਲਾਇਆ ॥

ਜਦੋਂ ਚੰਦੁ = ਚੰਦਰਮਾ ਵੀ ਨ = ਨਹੀਂ ਹੋਤਾ = ਹੁੰਦਾ ਸੀ, ਪ੍ਰਕਾਸ਼ ਕਰਨ ਵਾਲਾ ਸੂਰੁ = ਸੂਰਜ ਵੀ ਨ = ਨਹੀਂ ਹੋਤਾ = ਹੁੰਦਾ ਸੀ ਤੇ ਪਾਨੀ = ਜਲ ਤੇ ਪਵਨੁ = ਹਵਾ ਨੂੰ ਵੀ ਨਹੀਂ ਮਿਲਾਇਆ = ਮਿਲਾਉਣਾ ਕੀਤਾ ਸੀ **ਵਾ**: ਪਾਣੀ ਤੇ ਹਵਾ ਆਦਿ ਤੱਤਾਂ ਦੇ ਮਿਲਾਪ ਕਰਕੇ ਸਰੀਰ ਵੀ ਨਹੀਂ ਬਣਿਆ ਸੀ।

## ਸਾਸਤੁ ਨ ਹੋਤਾ, ਬੇਦੁ ਨ ਹੋਤਾ; ਕਰਮੁ ਕਹਾਂ ਤੇ ਆਇਆ ॥੨॥

ਪੁਨਾ ਸ਼ਾਸਤ੍ਰਾਂ ਦੀ ਰਚਨਾ ਕਰਨ ਵਾਲੇ ਰਿਖੀਆਂ ਦੇ ਜੰਮਣ ਤੋਂ ਪਹਿਲਾਂ ਕੋਈ ਸਾਸਤੁ = ਸ਼ਾਸਤ੍ਰ ਵੀ ਨ = ਨਹੀਂ ਹੋਤਾ = ਹੁੰਦਾ ਸੀ, ਬ੍ਰਹਮਾ ਆਦਿ ਦੇ ਜੰਮਣ ਤੋਂ ਪਹਿਲਾਂ ਕੋਈ ਬੇਦ ਵੀ ਨ = ਨਹੀਂ ਹੋਤਾ = ਹੁੰਦਾ ਸੀ, ਫੇਰ ਨਿੱਤ, ਨਮਿੱਤ ਪ੍ਰਾਸਚਿਤ ਆਦਿ ਕਰਮ ਕਹਾਂ = ਕਿਥੇ ਤੇ = ਤੋਂ ਆਇਆ ਸੀ ॥੨॥

## ਖੇਚਰ ਭੂਚਰ ਤੁਲਸੀ ਮਾਲਾ; ਗੁਰਪਰਸਾਦੀ ਪਾਇਆ ॥

ਕੋਈ ਖੇਚਰੀ ਭੂਚਰੀ ਆਦਿ ਦੁਆਰਾ ਪ੍ਰਾਣਾਯਾਮ ਕਰਦਾ ਹੈ ਤੇ ਕੋਈ ਤੁਲਸੀ ਦੀ ਮਾਲਾ ਪਹਿਰਨਾ ਕਰਦਾ ਹੈ, ਪਰ ਉਹ ਪਰਮੇਸ਼ਰ ਪੂਰੇ ਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਪਾਇਆ = ਪ੍ਰਾਪਤ ਹੁੰਦਾ ਹੈ।

**ਅਥਵਾ** ਖੇਚਰੀ ਭੂਚਰੀ ਆਦਿ ਮੁੰਦ੍ਰਾਂ ਦੇ ਪਹਿਰਨ ਜਾਂ ਤੁਲਸੀ ਦੀ ਮਾਲਾ ਫੇਰਨ ਨਾਲ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਜਿਸ ਨੇ ਵੀ ਉਸ ਨੂੰ ਪਾਇਆ ਹੈ, ਗੁਰਾਂ ਦੀ ਕਿਰਪਾ ਦੁਆਰਾ ਹੀ ਪਾਇਆ ਹੈ।

**ਅਥਵਾ** (ਖੇ + ਚਰ) ਖੇ = ਅਕਾਸ਼ ਵਿਚ ਚਰ = ਵਿਚਰਨ ਵਾਲੇ ਜੋ ਦੇਵਤੇ ਹਨ, ਭੂਚਰ (ਭੂ + ਚਰ) ਭੂ = ਭੂਮੀ, ਪ੍ਰਿਥਵੀ ਤੇ ਚਰ = ਵਿਚਰਨ ਵਾਲੇ ਜੋ ਮਨੁੱਖ ਹਨ ਜਾਂ ਜਿਹੜੇ ਤੁਲਸੀ ਦੀ ਮਾਲਾ ਪਹਿਨਣ ਵਾਲੇ ਵੈਸ਼ਨਵ ਲੋਕ ਹਨ ਆਦਿ ਕਿਸੇ ਨੇ ਵੀ ਪਰਮੇਸ਼ਰ ਨਹੀਂ ਪਾਇਆ, ਜਿਸ ਕਿਸੇ ਨੇ ਪਾਉਣਾ ਕੀਤਾ ਹੈ, ਉਹ ਗੁਰਾਂ ਦੀ ਕਿਰਪਾ ਦੁਆਰਾ ਹੀ ਪਾਉਣਾ ਕੀਤਾ ਹੈ।

***ਪ੍ਰਸ਼ਨ*** *: ਫੇਰ ਉਸਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*

***ਉੱਤਰ :***

ਜਿਹੜਾ ਚੇਤਨ ਬ੍ਰਹਮ (ਖੇ + ਚਰ) ਖੇ = ਅਕਾਸ਼ ਵਿਚ ਚਰ = ਵਿਚਰਨ ਵਾਲਾ ਹੈ, (ਭੂ + ਚਰ) ਪ੍ਰਿਥਵੀ

ਦੀਆਂ ਜੂਨਾਂ ਵਿਚ ਵਿਚਰਨ ਵਾਲਾ ਹੈ ਅਤੇ ਜੋ ਸਾਰਿਆਂ ਜੀਵਾਂ ਦੀ ਮਾਲਾ = ਪੰਗਤੀ ਵਿਚ ਇਕ (ਤੁਲ + ਸੀ) ਤੁਲ = ਬਰਾਬਰ ਸੀ = ਹੈ, ਉਹ ਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਅਥਵਾ** ਅਕਾਸ਼ ਵਿਚ ਵਿਚਰਨ ਵਾਲੇ ਦੇਵਤੇ ਤੇ ਪ੍ਰਿਥਵੀ ਉੱਤੇ ਵਿਚਰਨ ਵਾਲੇ ਜੀਵਾਂ ਦੇ ਅੰਦਰ ਇੱਕੋ ਪਰਮੇਸ਼ਰ ਹੈ, ਜਿਸ ਦੀ ਐਸੀ (ਤੁਲ + ਸੀ) ਤੁਲ = ਬਰਾਬਰਤਾ ਵਾਲੀ ਬਿਰਤੀ ਹੋ ਗਈ ਸੀ = ਹੈ, ਉਸ ਨੇ ਹਿਰਦੇ ਵਿੱਚੋਂ ਸ਼ੁੱਧ ਸਰੂਪ ਨੂੰ ਪਾ ਕੇ ਆਪਣੇ ਮਗਰੋਂ (ਮਾ + ਲਾ) ਮਾ = ਮਾਇਆ ਲਾਹ ਦਿੱਤੀ ਹੈ, ਕਿਉਂਕਿ ਉਸ ਨੇ ਗੁਰਾਂ ਦੀ ਕਿਰਪਾ ਦੁਆਰਾ ਪਰਮੇਸ਼ਰ ਦੇ ਸਰੂਪ ਪਾਉਣਾ ਕੀਤਾ ਹੈ।

## ਨਾਮਾ ਪ੍ਰਣਵੈ, ਪਰਮ ਤਤੁ ਹੈ; ਸਤਿਗੁਰ ਹੋਇ ਲਖਾਇਆ ॥੩॥੩॥

ਭਗਤ ਨਾਮਾ = ਨਾਮਦੇਵ ਜੀ ਪ੍ਰਣਵੈ = ਉਚਾਰਨ ਕਰਦੇ ਹਨ ਜੋ ਪਰਮ = ਵੱਡਾ ਤਤੁ = ਸਿਧਾਂਤ ਸਰੂਪ ਹੈ **ਵਾ:** ਅਸਲੀ ਤੱਤ ਸਰੂਪ ਹੈ, ਭਾਵ ਸਾਰਿਆਂ ਵਿਚ ਆਪਣਾ ਆਤਮਾ ਸਰੂਪ ਹੈ, ਉਹ ਸਤਿਗੁਰ = ਸੱਚੇ ਗੁਰੂ ਦਾ ਲਖਾਇਆ = ਜਣਾਇਆ ਹੋਇਆ ਜਾਣਿਆ ਜਾ ਸਕਦਾ ਹੈ **ਵਾ:** ਉਸ ਦਾ ਸਤਿਗੁਰੂ ਦੁਆਰਾ ਜਾਨਣਾ ਹੁੰਦਾ ਹੈ ॥੩॥੩॥

## ਰਾਮਕਲੀ ਘਰੁ ੨ ॥

**ਉਥਾਨਕਾ :** ਭਗਤ ਨਾਮਦੇਵ ਜੀ ਦੇ ਪਾਸ ਇਕ ਪਾਖੰਡ ਕਰਨ ਵਾਲਾ ਪਾਖੰਡੀ ਪੁਰਖ ਆਇਆ, ਜੋ ਕਰਮ ਕਾਂਡਾਂ ਵਾਲੇ ਸਾਧਨ ਕਰਨ ਲਈ ਭਗਤ ਨਾਮਦੇਵ ਜੀ ਨੂੰ ਕਹਿਣ ਲੱਗਾ ਤਾਂ ਸੁਣ ਕੇ ਭਗਤ ਨਾਮਦੇਵ ਜੀ ਨੇ ਪਾਖੰਡ ਦਾ ਖੰਡਨ ਕਰਦਿਆਂ ਇਹ ਸ਼ਬਦ ਉਚਾਰਨ ਕੀਤਾ।

(ਪਹਿਲਾਂ ਰਹਾਉ ਵਾਲੀ ਪੰਗਤੀ ਦਾ ਅਰਥ ਹੈ)

**ਛੋਡਿ ਛੋਡਿ ਰੇ ਪਾਖੰਡੀ; ਮਨ ਕਪਟੁ ਨ ਕੀਜੈ ॥**

ਰੇ = ਹੇ ਪਾਖੰਡੀ = ਪਾਖੰਡ ਕਰਨ ਵਾਲੇ ਪੁਰਖਾ ! ਛਲ ਵਾਲੇ ਕਰਮ ਕਰਨੇ ਛੋਡਿ = ਛੱਡ ਦੇਣਾ ਕਰ, ਛੱਡ ਦੇਣਾ ਕਰ **ਵਾ:** ਛੋਡਿ = ਛੱਡਣੇ ਯੋਗ ਪਾਖੰਡ ਵਾਲੇ ਕਰਮਾਂ ਨੂੰ ਛੱਡ ਦੇਣਾ ਕਰ ਅਤੇ ਮਨ ਕਰਕੇ ਵੀ ਕਪਟੁ = ਛਲ ਨਾ ਕੀਜੈ = ਕਰ। ਅਤੇ

**ਹਰਿ ਕਾ ਨਾਮੁ; ਨਿਤ ਨਿਤਹਿ ਲੀਜੈ ॥੧॥ਰਹਾਉ॥**

ਹਰਿ = ਪਰਮੇਸ਼ਰ ਕਾ = ਦਾ ਨਾਮ ਨਿਤ ਨਿਤਹਿ = ਨਿਤਾਪ੍ਰਤੀ ਹਮੇਸ਼ਾ ਲੀਜੈ = ਲੈਣਾ ਕਰ, ਜਪਣਾ ਕਰ ॥੧॥ਰਹਾਉ॥

## ਬਾਨਾਰਸੀ ਤਪੁ ਕਰੈ, ਉਲਟਿ ਤੀਰਥ ਮਰੈ; ਅਗਨਿ ਦਹੈ, ਕਾਇਆ ਕਲਪੁ ਕੀਜੈ ॥

ਭਾਵੇਂ ਬਾਨਾਰਸੀ[੧] = ਕਾਂਸ਼ੀ ਵਿਚ ਜਾ ਕੇ ਤਪੁ = ਤਪੱਸਿਆ ਕਰੈ = ਕਰ ਲਵੇ **ਵਾ:** ਕਾਂਸ਼ੀ ਵਿਚ ਵੱਸੇ ਤੇ ਤਪੱਸਿਆ ਕਰੇ ਤੇ ਉਲਟਿ ਕਰਕੇ ਤੀਰਥ ਭਾਵ ਗੰਗਾ ਦੇ ਕਿਨਾਰੇ ਉੱਤੇ ਹੀ ਮਰੈ = ਮਰ ਜਾਵੇ **ਵਾ:** ਉਲਟ ਕੇ ਭਾਵ ਕਪਾਲੀ ਆਸਨ ਲਾ ਕਰਕੇ ਕਾਂਸ਼ੀ ਵਿਚ ਤਪ ਕਰੇ ਤੇ ਤੀਰਥ ਯਾਤਰਾ ਵਾਲੇ ਥਾਵਾਂ ਉੱਤੇ ਮਰ ਜਾਵੇ, ਭਾਵੇਂ ਅਗਨਿ = ਅੱਗ ਵਿਚ ਸਰੀਰ ਨੂੰ ਦਹੈ = ਸਾੜ ਲੈਣਾ ਕਰੇ ਤੇ ਭਾਵੇਂ ਕਾਇਆ = ਦੇਹ ਨੂੰ ਕਲਪ ਪ੍ਰਜੰਤ ਆਯੂ ਵਾਲੀ ਕੀਜੈ = ਕਰ ਲਵੇ ਭਾਵ ਇਕ ਕਲਪ ਜਿਤਨੀ ਆਪਣੀ ਉਮਰ ਵਧਾ ਲਵੇ ਜਾਂ

---

੧. ਬਾਨਾ ਤੇ ਰਸੀ ਦੋਵੇਂ ਨਦੀਆਂ ਦੇ ਇਕੱਠੀਆਂ ਵੱਗਣੇ ਕਰਕੇ ਬਾਨਾਰਸੀ ਨਾਮ ਅਕਬਰ ਨੇ ਰੱਖਿਆ ਸੀ।

ਜੜੀਆਂ ਬੂਟੀਆਂ ਖਾ ਕੇ ਦੇਹ ਨੂੰ ਇਕ ਕਲਪ ਤਕ ਰੱਖ ਲੈਣਾ ਕਰੇ **ਵਾ:** ਕਲਪ = ਚੌਹਾਂ ਜੁਗਾਂ ਦੀ ਹਜ਼ਾਰ ਚੌਂਕੜੀ ਤਕ ਦੇਹ ਨੂੰ ਰੱਖ ਲੈਣਾ ਕਰੇ।

**ਅਸੁਮੇਧ ਜਗੁ ਕੀਜੈ, ਸੋਨਾ ਗਰਭ ਦਾਨੁ ਦੀਜੈ;**
**ਰਾਮ ਨਾਮ ਸਰਿ, ਤਊ ਨ ਪੂਜੈ ॥੧॥**

(ਪੂੱਜੈ ਉਚਾਰਨਾ ਹੈ)

ਭਾਵੇਂ ਸਵਰਗ ਦੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਅਸੁਮੇਧ ਜਗੁ = ਯੱਗ ਕੀਜੈ = ਕਰ ਲਵੇ, ਭਾਵੇਂ ਮਤੀਰੇ ਆਦਿ ਵਿਚ ਪਾ ਕੇ ਸੋਨੇ ਦਾ ਗਰਭ = ਗੁਪਤ ਦਾਨ ਕੀਜੈ = ਕਰਨਾ ਕਰੇ, ਰਾਮ = ਪਰਮੇਸ਼ਰ ਦੇ ਨਾਮ ਸਰਿ = ਬਰਾਬਰ ਤਊ = ਤਦ ਵੀ ਇਹ ਕੀਤੇ ਸਾਧਨ ਪੂਜੈ = ਪੁੱਜ ਨ = ਨਹੀਂ ਸਕਦੇ ॥੧॥

**ਛੋਡਿ ਛੋਡਿ ਰੇ ਪਾਖੰਡੀ; ਮਨ ਕਪਟੁ ਨ ਕੀਜੈ ॥**

ਰੇ = ਹੇ ਪਾਖੰਡੀ = ਪਾਖੰਡ ਕਰਨ ਵਾਲੇ ਪੁਰਖਾ! ਛੋਡਿ = ਛੱਡਣੇ ਯੋਗ ਪਾਖੰਡ ਵਾਲੇ ਕਰਮਾਂ ਨੂੰ ਛੋਡਿ = ਛੱਡ ਦੇਣਾ ਕਰ ਅਤੇ ਮਨ ਵਿਚ ਕਪਟੁ = ਛਲ ਨਾ ਕਰ।

**ਹਰਿ ਕਾ ਨਾਮੁ; ਨਿਤ ਨਿਤਹਿ ਲੀਜੈ ॥੧॥ਰਹਾਉ॥**

ਜੋ ਪਰਮੇਸ਼ਰ ਕਾ = ਦਾ ਨਾਮ ਅੰਮ੍ਰਿਤ ਹੈ, ਉਸ ਨਿੱਤ ਰੂਪ ਪਰਮੇਸ਼ਰ ਦੇ ਨਾਮ ਨੂੰ ਨਿਤਹਿ = ਨਿਤਾਪ੍ਰਤੀ ਲੈਣਾ, ਉਚਾਰਨਾ ਕਰ ॥੧॥ਰਹਾਉ॥

**ਗੰਗਾ ਜਉ ਗੋਦਾਵਰਿ ਜਾਈਐ, ਕੁੰਭਿ ਜਉ ਕੇਦਾਰ ਨ੍ਹਾਈਐ;**
**ਗੋਮਤੀ ਸਹਸ ਗਊ ਦਾਨੁ ਕੀਜੈ ॥**

ਹੇ ਭਾਈ! ਜਉ = ਜੇਕਰ ਕੋਈ ਗੰਗਾ ਤੇ ਗੋਦਾਵਰੀ ਤੀਰਥਾਂ ਉੱਤੇ ਚਲਿਆ ਜਾਵੇ, ਜਉ = ਜੇਕਰ ਕੋਈ ਕੁੰਭ ਆਦਿ ਦੇ ਪੁਰਵਾਂ ਉੱਤੇ ਇਸ਼ਨਾਨ ਤੇ ਕੇਦਾਰਨਾਥ ਨ੍ਹਾਈਐ = ਇਸ਼ਨਾਨ ਕਰ ਲਵੇ ਅਤੇ ਗੋਮਤੀ ਨਦੀ ਦੇ ਕਿਨਾਰੇ ਸਹਸ = ਹਜ਼ਾਰ ਗਊਆਂ ਦਾ ਦਾਨ ਕੀਜੈ = ਕਰ ਦੇਵੇ।

**ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ;**
**ਰਾਮ ਨਾਮ ਸਰਿ, ਤਊ ਨ ਪੂਜੈ ॥੨॥**

ਜਉ = ਜੇਕਰ ਕੋਈ ਕੋਟਿ = ਕ੍ਰੋੜਾਂ ਤੀਰਥਾਂ ਦੀ ਯਾਤਰਾ 'ਤੇ ਇਸ਼ਨਾਨ ਕਰੈ = ਕਰ ਲਵੇ ਅਤੇ ਜਉ = ਜੇਕਰ ਕੋਈ ਪਾਂਡਵਾਂ ਵਾਂਗ ਆਪਣੇ ਤਨੁ = ਸਰੀਰ ਨੂੰ ਹਿਵਾਲੇ = ਹਿਮਾਲਿਆ ਪਰਬਤ ਦੀ ਬਰਫ਼ ਵਿਚ ਗਾਰੈ = ਗਾਲ ਦੇਵੇ।

ਰਾਮ = ਪਰਮੇਸ਼ਰ ਦੇ ਨਾਮ ਜਪਣ ਸਰਿ = ਬਰਾਬਰ, ਤਊ = ਤਦ ਵੀ ਇਹ ਸਾਧਨ ਪੂਜੈ = ਪੁੱਜ ਨਹੀਂ ਸਕਦੇ ॥੨॥

**ਅਸੁ ਦਾਨ, ਗਜ ਦਾਨ, ਸਿਹਜਾ ਨਾਰੀ, ਭੂਮਿ ਦਾਨ;**
**ਐਸੋ ਦਾਨੁ, ਨਿਤ ਨਿਤਹਿ ਕੀਜੈ ॥**

ਭਾਵੇਂ ਕੋਈ ਅਸੁ = ਘੋੜਾ ਦਾਨ ਕਰ ਦੇਵੇ, ਭਾਵੇਂ ਕੋਈ ਗਜ = ਹਾਥੀ ਦਾਨ ਕਰ ਦੇਵੇ, ਭਾਵੇਂ ਕੋਈ

ਸੇਜਾ ਦਾਨ ਕਰ ਦੇਵੇ, ਭਾਵੇਂ ਕੋਈ ਨਾਰੀ = ਇਸਤ੍ਰੀ ਦਾਨ ਕਰ ਦੇਵੇ **ਵਾ:** (ਸਿਹਜਾ ਨਾਰੀ) ਭਾਵੇਂ ਕੋਈ ਸੇਜਾ ਦੇ ਸਮੇਤ ਇਸਤ੍ਰੀ ਦਾਨ ਕਰ ਦੇਵੇ[1], ਭਾਵੇਂ ਭੂਮਿ = ਧਰਤੀ ਦਾ ਕੁਝ ਟੁਕੜਾ ਦਾਨ ਕਰ ਦੇਵੇ, ਇਉਂ ਐਸੋ = ਇਹੋ ਜਿਹਾ ਦਾਨ ਭਾਵੇਂ ਨਿਤਾਪ੍ਰਤੀ ਹਮੇਸ਼ਾਂ ਕਰਦਾ ਰਹੇ।

## ਆਤਮ ਜਉ ਨਿਰਮਾਇਲੁ ਕੀਜੈ,
## ਆਪ ਬਰਾਬਰਿ ਕੰਚਨੁ ਦੀਜੈ; ਰਾਮ ਨਾਮ ਸਰਿ, ਤਊ ਨ ਪੂਜੈ ॥੩॥

ਜਉ = ਜੇਕਰ ਕੋਈ ਆਪਣੇ ਆਤਮ[2] = ਸਰੀਰ ਨੂੰ ਨੇਤੀ ਧੋਤੀ ਆਦਿ ਸਾਧਨਾ ਦੁਆਰਾ ਆਂਦਰਾਂ ਨੂੰ ਧੋ ਧੋ ਕੇ ਨਿਰਮਾਇਲੁ = ਉੱਜਲ ਕਰ ਲਵੇ ਅਤੇ ਆਪ = ਆਪਣੇ ਬਰਾਬਰਿ = ਸਦਰਸ਼ ਤੋਲ ਕੇ ਕੰਚਨੁ = ਸੋਨੇ ਦਾ ਦਾਨ ਕੀਜੈ = ਕਰਨਾ ਕਰੇ, ਪਰਮੇਸ਼ਰ ਦੇ ਨਾਮ ਜਪਣ ਬਰਾਬਰ ਤਊ = ਤਾਂ ਵੀ ਕੋਈ ਦਾਨ ਆਦਿ ਨਹੀਂ ਪੁੱਜ ਸਕਦਾ ॥੩॥ ਜੈਸਾ ਕਿ :

**ਕੰਚਨਾ ਬਹੁ ਦਤ ਕਰਾ ॥ ਭੂਮਿ ਦਾਨੁ ਅਰਪਿ ਧਰਾ ॥**
**ਮਨ ਅਨਿਕ ਸੋਚ ਪਵਿਤ੍ਰ ਕਰਤ ॥ ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ ॥੧॥ਰਹਾਉ॥**

*(ਸਾਰਗ ਮਹਲਾ ੫, ਅੰਗ ੧੨੨੯)*

## ਮਨਹਿ ਨ ਕੀਜੈ ਰੋਸੁ, ਜਮਹਿ ਨ ਦੀਜੈ ਦੋਸੁ;
## ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥

ਹੇ ਭਾਈ ! ਆਪਣੇ ਮਨਹਿ = ਮਨ ਵਿਚ ਰੋਸੁ = ਗੁੱਸਾ ਨਾ ਕੀਜੈ = ਕਰੀਂ ਕਿ ਮੈਨੂੰ ਕਿਸੇ ਨੇ ਸ਼ੁੱਭ ਵੀਚਾਰ ਨਹੀਂ ਦੱਸਿਆ ਅਤੇ ਜਮਹਿ = ਜਮਾਂ ਨੂੰ ਵੀ ਦੋਸ ਨਾ ਦੀਜੈ = ਦੇਣਾ ਕਰੀਂ ਕਿ ਤੁਸੀਂ ਮੈਨੂੰ ਕਿਉਂ ਪਕੜਨ ਲਈ ਆਏ ਹੋ, ਇਸ ਲਈ ਨਿਰਮਲ = ਉੱਜਲ ਨਿਰਬਾਣ = ਬੰਧਨਾਂ ਤੋਂ ਰਹਿਤ ਸਰੂਪ ਰੂਪੀ ਪਦੁ = ਪਦਵੀ ਨੂੰ ਚੀਨਿ੍ = ਜਾਣ ਲੀਜੈ = ਲੈਣਾ ਕਰ **ਵਾ:** ਜੋ ਉੱਜਲ ਤੇ ਬੰਧਨਾਂ ਤੋਂ ਰਹਿਤ ਨਾਮ, ਗਿਆਨ ਰੂਪ ਪਦਵੀ ਹੈ, ਉਸ ਦੁਆਰਾ ਸੱਚ ਸਰੂਪ ਨੂੰ ਜਾਨ ਲੈਣਾ ਕਰ।

## ਜਸਰਥ ਰਾਇ ਨੰਦੁ, ਰਾਜਾ ਮੇਰਾ ਰਾਮਚੰਦੁ;
## ਪ੍ਰਣਵੈ ਨਾਮਾ, ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

ਹੇ ਭਾਈ ! ਜੋ ਜਸਰਥ ਰਾਇ = ਰਾਜੇ ਦਾ ਨੰਦ ਪੁੱਤਰ ਹੈ, ਜਿਸ ਨੂੰ ਤੂੰ ਲੋਕਾਂ ਤੋਂ ਪੂਜਾ ਕਰਾਉਣ ਲਈ ਕਹਿੰਦਾ ਹੈਂ ਕਿ ਮੇਰਾ ਰਾਮਚੰਦੁ = ਰਾਮਚੰਦ੍ਰ ਰਾਜਾ ਰੂਪ ਹੈ ਤੇ ਮੈਂ ਉਸ ਦਾ ਉਪਾਸ਼ਕ ਹਾਂ, ਪਰ ਮੈਂ ਨਾਮਾ = ਨਾਮਦੇਵ ਪ੍ਰਣਵੈ = ਬੇਨਤੀ ਪੂਰਬਕ ਇਹੋ ਕਹਿੰਦਾ ਹਾਂ ਕਿ ਮੈਂ ਤਾਂ ਤਤੁ = ਸਿਧਾਂਤ, ਸਾਰ ਰੂਪ ਪਰਮੇਸ਼ਰ ਦਾ ਨਾਮ ਅੰਮ੍ਰਿਤ ਰੂਪੀ ਰਸ ਪੀਜੈ = ਪੀਣਾ ਕੀਤਾ ਹੈ **ਵਾ:** ਮੇਰਾ ਤਾਂ ਇਹੋ ਰਾਜੇ ਦਸ਼ਰਥ ਦਾ ਪੁੱਤਰ ਰਾਮਚੰਦ੍ਰ ਹੈ, ਜਿਹੜਾ ਤੱਤ ਸਰੂਪ ਦੇ ਨਾਮ ਅੰਮ੍ਰਿਤ ਦਾ ਰਸ ਪੀਣਾ ਕੀਤਾ ਹੈ।

**ਅਥਵਾ** ਜੋ ਪਰਮੇਸ਼ਰ ਦਾ (ਜਸ + ਰਥ) ਜਸ = ਕੀਰਤਨ ਭਜਨ ਕਰਨਾ ਹੈ, ਇਹੋ ਹੀ ਇਕ ਰਥ ਹੈ, ਭਾਵ ਬਿਰਤੀ ਵਿਚ ਇਕ ਰਸ ਕੀਰਤਨ ਦਾ ਪ੍ਰਵਾਹ ਪੈ ਰਿਹਾ ਹੈ, ਰਾਇ = ਪ੍ਰਕਾਸ਼ ਸਰੂਪ ਪਰਮੇਸ਼ਰ ਦਾ ਬ੍ਰਹਮ ਗਿਆਨ ਰੂਪੀ ਨੰਦੁ = ਪੁੱਤਰ ਹੈ, ਜੋ ਸਾਰਿਆਂ ਦਾ ਰਾਜਾ, ਪਾਤਸ਼ਾਹ ਰੂਪ ਤੇ ਮੇਰਾ = ਸ਼੍ਰੋਮਣੀ ਹੈ **ਵਾ:**

---

੧. ਜੈਸਾ ਕਿ : **ਅਰਪੈ ਨਾਰਿ ਸੀਗਾਰ ਸਮੇਤਿ ॥** *(ਅੰਗ ੮੭੫)*

੨. ਚਾਰ ਵਾਕੀਏ ਦੇ ਮੱਤ ਅਨੁਸਾਰ ਇਹੇ ਆਤਮ ਦਾ ਅਰਥ ਦੇਹ ਹੈ, ਕਿਉਂਕਿ ਚਾਰ ਵਾਕੀਏ ਦੇਹ ਨੂੰ ਹੀ ਆਤਮਾ ਮੰਨਦੇ ਹਨ।

ਮੇਰਾ = ਸੁਮੇਰ ਪਰਬਤ ਵਾਂਗ ਅਚੱਲ ਸਰੂਪ ਹੈ, ਸਭ ਥਾਵਾਂ ਵਿਚ ਰਾਮ = ਰਮਿਆ ਹੋਇਆ ਹੈ, ਚੰਦਰਮਾ ਵਾਂਗ ਸ਼ਾਂਤੀ ਦੇਣ ਵਾਲਾ ਹੈ, ਜੋ ਪ੍ਰਣਵੈ = ਨਮਸਕਾਰ ਕਰਨੇ ਯੋਗ ਹੈ, ਨਾਮਾ = ਭਗਤ ਨਾਮਦੇਵ ਕਥਨ ਕਰਦੇ ਹਨ ਕਿ ਮੈਂ ਉਸ ਪਰਮੇਸ਼ਰ ਦੇ ਤਤੁ = ਅਸਲੀ ਸਰੂਪਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀਣਾ ਕਰਦਾ ਹਾਂ ॥੪॥੪॥

# ਰਾਮਕਲੀ ਬਾਣੀ ਰਵਿਦਾਸ ਜੀ ਕੀ

## ੧ਓ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਮਕਲੀ ਰਾਗਣੀ ਦੇ ਵਿਚ ਭਗਤ ਰਵਿਦਾਸ ਜੀ ਕੀ = ਦੀ ਬਾਣੀ ਭਾਈ ਗੁਰਦਾਸ ਸਾਹਿਬ ਜੀ ਪਾਸੋਂ ਪਹਿਲਾਂ ਮੰਗਲ ਕਰਦਿਆਂ ਲਿਖਾਉਂਦੇ ਹਨ।

੧ = ਅਦੁੱਤੀ ਪਰਮੇਸ਼ਰ, ਓ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਭਗਤ ਰਵਿਦਾਸ ਜੀ ਦੇ ਪਾਸ ਇਕ ਪ੍ਰੇਮੀ ਨੇ ਜੋ ਕੁਝ ਆ ਕੇ ਆਖਿਆ, ਉਸ ਨੂੰ ਭਗਤ ਜੀ ਆਪਣੀ ਬਾਣੀ ਵਿਚ ਅੰਕਿਤ ਕਰਕੇ ਫੇਰ ਆਪ ਹੀ ਉੱਤਰ ਦੇਣਗੇ।

(ਪਹਿਲਾਂ ਅਰਥ ਰਹਾਉ ਵਾਲੀ ਤੁਕ ਦਾ ਕਰਨਾ)

**ਦੇਵ; ਸੰਸੈ ਗਾਂਠਿ ਨ ਛੂਟੈ ॥**

ਹੇ ਦੇਵ = ਪੂਜਨੀਕ ਭਗਤ ਜੀ ! ਸੰਸੇ ਦੀ ਗਾਂਠਿ = ਗੰਢ ਨ = ਨਹੀਂ ਛੂਟੈ = ਛੁੱਟਦੀ, ਭਾਵ ਮਨ ਇਕਾਗਰ ਨਹੀਂ ਹੁੰਦਾ।

## ਪੜੀਐ ਗੁਨੀਐ, ਨਾਮੁ ਸਭੁ ਸੁਨੀਐ; ਅਨਭਉ ਭਾਉ ਨ ਦਰਸੈ ॥

ਸ਼ਾਸਤ੍ਰਾਂ ਨੂੰ ਪੜੀਐ = ਪੜ੍ਹੀਦਾ ਵੀ ਹੈ, ਅਰਥਾਂ ਨੂੰ ਗੁਨੀਐ = ਵੀਚਾਰੀਦਾ ਵੀ ਹੈ, ਪਰਮੇਸ਼ਰ ਦੇ ਸਹੰਸਰ ਨਾਮੇ ਆਦਿ ਨਾਮ ਵੀ ਸਭੁ = ਸਾਰੇ ਸੁਨੀਐ = ਸੁਣੀਦੇ ਹਨ, ਪਰੰਤੂ ਅਨਭਉ = ਸੁਤੇ ਗਿਆਨ ਸਰੂਪ ਦੇ ਭਾਉ = ਪ੍ਰਕਾਸ਼ ਦਾ ਦਰਸੈ = ਦਰਸ਼ਨ ਨ = ਨਹੀਂ ਹੁੰਦਾ **ਵਾ:** ਅਨਭਉ = ਡਰ ਤੋਂ ਰਹਿਤ ਸਰੂਪ ਦੇ ਅਪ੍ਰੋਖ ਗਿਆਨ ਰੂਪੀ ਪ੍ਰਕਾਸ਼ ਦਾ ਦਰਸ਼ਨ ਨਹੀਂ ਹੁੰਦਾ **ਵਾ:** ਅਨਭਉ ਸਰੂਪ ਪਰਮੇਸ਼ਰ ਵਿਚ ਜੀਵਾਂ ਦਾ ਭਾਉ = ਪ੍ਰੇਮ ਨਹੀਂ ਦੇਖੀਦਾ।

ਅਗਲੀ ਪੰਗਤੀ ਵਿਚ ਉੱਤਰ ਦਿੰਦੇ ਹਨ।

## ਲੋਹਾ, ਕੰਚਨੁ ਹਿਰਨ ਹੋਇ ਕੈਸੇ; ਜਉ ਪਾਰਸਹਿ ਨ ਪਰਸੈ ॥੧॥

ਹੇ ਭਾਈ ! ਲੋਹਾ ਕੰਚਨੁ ਹਿਰਨ[੧] = ਬਾਰ੍ਹਾਂ ਵੰਨੀ ਦਾ ਸੋਨਾ ਕੈਸੇ = ਕਿਸ ਪ੍ਰਕਾਰ ਹੋਇ = ਹੋ ਸਕਦਾ ਹੈ। ਜਉ = ਜਦ ਤਕ ਪਾਰਸਹਿ = ਪਾਰਸ ਦੇ ਨਾਲ ਪਰਸੈ = ਸਪਰਸ਼ਤਾ, ਛੂਹਦਾ ਨ = ਨਹੀਂ ਹੈ।

ਇਸੇ ਪ੍ਰਕਾਰ ਲੋਹੇ ਵਤ ਲੋਭੀ ਪੁਰਖ ਦਾ ਚਿੱਤ ਬਾਰ੍ਹਾਂ ਵੰਨੀ ਦੇ ਸੋਨੇ ਵਤ ਸ਼ੁੱਭ ਭਾਵ ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ ਮਨ ਤੇ ਬੁੱਧ ਇਨ੍ਹਾਂ ਬਾਰ੍ਹਾਂ ਦਾ ਨਿਰੋਧ ਕਰੇ ਤੋਂ ਬਗ਼ੈਰ ਕਿਵੇਂ ਸ਼ੁੱਧ ਹੋ ਸਕਦਾ ਹੈ, ਜਦ ਤਕ ਗੁਰ ਉਪਦੇਸ਼ ਰੂਪ ਪਾਰਸ ਦੇ ਨਾਲ ਨਹੀਂ ਛੂੰਹਦਾ ॥੧॥

---

੧. ਕੰਚਨ = ਸੋਨਾ, ਹਿਰਨ = ਸੋਨਾ ਭਾਵ ਕੰਚਨ ਤੋਂ ੧ ਤੇ ਹਿਰਨ ਤੋਂ ੨ ਦਾ ਭਾਵ ਲੈ ਕੇ ੧੨ ਵੰਨੀ ਦਾ ਸ਼ੁੱਧ ਸੋਨਾ ਸਮਝਣਾ।

[ਅੰਗ ੯੭੪]

## ਦੇਵ; ਸੰਸੈ ਗਾਂਠਿ ਨ ਛੂਟੈ ॥

ਹੇ ਦੇਵ = ਪੂਜਨੀਕ ਮਹਾਂਪੁਰਖੋ ! ਚਿਦ ਜੜ੍ਹ ਗ੍ਰੰਥੀ, ਸੰਸੇ ਗ੍ਰੰਥੀ ਆਦਿ ਸੰਸਿਆਂ ਦੀ ਗੰਢ ਨਹੀਂ ਛੁੱਟਦੀ ਹੈ।

## ਕਾਮ, ਕ੍ਰੋਧ, ਮਾਇਆ, ਮਦ, ਮਤਸਰ; ਇਨ ਪੰਚਹੁ ਮਿਲਿ ਲੂਟੇ ॥੧॥ਰਹਾਉ॥

ਕਾਮ = ਮੰਦੀ ਵਾਸ਼ਨਾ, ਕ੍ਰੋਧ = ਗ਼ੁੱਸਾ, ਮਾਇਆ ਦਾ ਮੋਹ, ਮਦ = ਹੰਕਾਰ ਤੇ ਮਤਸਰ = ਈਰਖਾ ਇਨ = ਇਨ੍ਹਾਂ ਪੰਚਹੁ = ਪੰਜਾਂ ਨੇ ਮਿਲ ਕਰਕੇ ਸਾਰੇ ਜੀਵ ਲੂਟੇ = ਲੁੱਟ ਹੋਏ ਹਨ **ਵਾ:** ਜੀਵਾਂ ਦੇ ਪਾਸੋਂ ਦੈਵੀ ਗੁਣ ਲੁੱਟੇ ਹੋਏ ਹਨ ॥੧॥ਰਹਾਉ॥

## ਹਮ ਬਡ ਕਬਿ, ਕੁਲੀਨ, ਹਮ ਪੰਡਿਤ; ਹਮ ਜੋਗੀ ਸੰਨਿਆਸੀ ॥

ਜੀਵ ਹਰ ਵਕਤ ਹੰਗਤਾ ਦੇ ਸਹਿਤ ਇਹੋ ਹੀ ਕਹਿੰਦੇ ਹਨ ਕਿ ਹਮ = ਅਸੀਂ ਬਡ = ਵੱਡੇ ਕਬਿ = ਕਵੀ ਹਾਂ, ਅਸੀਂ ਕੁਲੀਨ = ਚੰਗੀ ਕੁਲ ਵਾਲੇ ਹਾਂ, ਹਮ = ਅਸੀਂ ਪੰਡਿਤ = ਵਿਦਵਾਨ ਹਾਂ, ਹਮ = ਅਸੀਂ ਜੋਗੀ ਹਾਂ, ਅਸੀਂ ਸੰਨਿਆਸੀ ਹਾਂ।

## ਗਿਆਨੀ ਗੁਨੀ, ਸੂਰ ਹਮ ਦਾਤੇ; ਇਹ ਬੁਧਿ ਕਬਹਿ ਨ ਨਾਸੀ ॥੨॥

ਅਸੀਂ ਗਿਆਨੀ = ਗਿਆਨਵਾਨ ਹਾਂ, ਅਸੀਂ ਗੁਨੀ = ਗੁਣਵਾਨ ਹਾਂ ਭਾਵ ਬੜੇ ਰਾਗ ਜਾਣਦੇ ਹਾਂ, ਅਸੀਂ ਵੱਡੇ ਸੂਰ = ਸੂਰਬੀਰ ਹਾਂ, ਹਮ = ਅਸੀਂ ਵੱਡੇ ਦਾਤੇ ਹਾਂ[੧], ਜੀਵਾਂ ਦੀ ਇਹ ਹੰਕਾਰ ਵਾਲੀ ਬੁਧਿ = ਬੁੱਧੀ ਕਬਹਿ = ਕਦੇ ਵੀ ਨਾਸੀ = ਨਾਸ਼ ਨ = ਨਹੀਂ ਹੁੰਦੀ ॥੨॥

## ਕਹੁ ਰਵਿਦਾਸ, ਸਭੈ ਨਹੀ ਸਮਝਸਿ; ਭੂਲਿ ਪਰੇ ਜੈਸੇ ਬਉਰੇ ॥

ਭਗਤ ਰਵਿਦਾਸ ਜੀ ਕਹੈ = ਕਥਨ ਕਰਦੇ ਹਨ ਕਿ ਇਕ ਦੀ ਕੀ ਗੱਲ ਦੱਸੀਏ ਸਭੈ = ਸਾਰੇ ਹੀ ਨਹੀਂ ਸਮਝਸਿ = ਸਮਝਦੇ ਭਾਵ ਸਾਰੇ ਜੀਵ ਹੰਗਤਾ ਛੱਡ ਕੇ ਨਿਮਰਤਾ ਵਿਚ ਨਹੀਂ ਆਉਂਦੇ ਹਨ, ਇਹ ਤਾਂ ਇਉਂ ਸੱਚ ਸਰੂਪ ਵੱਲੋਂ ਭੂਲਿ = ਭੁੱਲ ਵਿਚ ਪਰੇ = ਪਏ ਹੋਏ ਹਨ, ਜੈਸੇ = ਜਿਵੇਂ ਬਉਰੇ = ਝੱਲੇ ਪੁਰਖ ਬੇਅਰਥ ਰੌਲਾ ਪਾਉਂਦੇ ਹਨ।

## ਮੋਹਿ ਅਧਾਰੁ ਨਾਮੁ ਨਾਰਾਇਨ; ਜੀਵਨ ਪ੍ਰਾਨ ਧਨ ਮੋਰੇ ॥੩॥੧॥

ਮੋਹਿ = ਮੈਨੂੰ ਤਾਂ ਕੇਵਲ ਨਾਰਾਇਨ = ਪਰਮੇਸ਼ਰ ਦੇ ਨਾਮ ਦਾ ਹੀ ਅਧਾਰੁ = ਆਸਰਾ ਹੈ ਅਤੇ ਮੋਰੇ = ਮੇਰੀ ਜੀਵਨ = ਜ਼ਿੰਦਗੀ ਧਨ ਤੇ ਮੋਰੇ = ਮੇਰੇ ਪ੍ਰਾਣ ਵੀ ਨਾਮ ਹੀ ਹਨ ॥੩॥੧॥

## ਰਾਮਕਲੀ ਬਾਣੀ ਬੇਣੀ ਜੀਉ ਕੀ ੧ਓ ਸਤਿਗੁਰ ਪ੍ਰਸਾਦਿ ॥

ਪੰਚਮ ਸਤਿਗੁਰੂ ਜੀ ਰਾਮਕਲੀ ਰਾਗਣੀ ਦੇ ਅੰਦਰ ਭਗਤ ਬੇਣੀ ਜੀ ਕੀ = ਦੀ ਬਾਣੀ ਪਹਿਲਾਂ ਵਸਤੂ ਨਿਰਦੇਸ਼ਕ ਮੰਗਲ ਕਰਕੇ ਭਾਈ ਗੁਰਦਾਸ ਜੀ ਦੇ ਪਾਸੋਂ ਲਿਖਾਉਂਦੇ ਹਨ।

---

੧. ਜੈਸਾ ਕਿ : **ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ ॥੨॥** *(ਅੰਗ ੩੩੪)*

੧ = ਅਦੁੱਤੀ ਪਰਮੇਸ਼ਰ, ਓਂ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਬੇਣੀ ਜੀ ਅਚਿੰਤ ਹੋ ਕੇ ਹਰ ਵਕਤ ਪਰਮੇਸ਼ਰ ਦਾ ਸਿਮਰਨ ਕਰਨ ਵਿਚ ਲੱਗੇ ਰਹਿੰਦੇ ਸਨ, ਇਸੇ ਕਰਕੇ ਭਗਤ ਬੇਣੀ ਜੀ ਦਾ ਜੀਵਨ ਬੰਦਗੀ ਕਰਨ ਵਾਲਾ ਤੇ ਜੋਗਾ ਅਭਿਆਸ ਦੁਆਰਾ ਦਸਮ ਦੁਆਰ ਵਿਚ ਸੁਰਤੀ ਨੂੰ ਟਿਕਾਉਣ ਵਾਲਾ ਸੀ, ਜੋ ਭਗਤ ਬੇਣੀ ਜੀ ਨੇ ਜੋਗਾ ਅਭਿਆਸ ਦੁਆਰਾ ਦਸਮ ਦੁਆਰ ਵਿਚ ਚੇਤਨ ਦੀ ਲਾਟ ਦੇ ਦਰਸ਼ਨ ਕੀਤੇ ਸਨ, ਉਸ ਪ੍ਰਸੰਗ ਨੂੰ ਭਗਤ ਜੀ ਇਸ ਸ਼ਬਦ ਵਿਚ ਉਚਾਰਨ ਕਰਦੇ ਹਨ।

## ਇੜਾ ਪਿੰਗੁਲਾ ਅਉਰ ਸੁਖਮਨਾ; ਤੀਨਿ ਬਸਹਿ ਇਕ ਠਾਈ ॥

ਚੰਦਰਮਾ ਦੀ ਇੜਾ = ਖੱਬੀ ਸੁਰ ਦੁਆਰਾ ਪ੍ਰਾਣਾਂ ਨੂੰ ਉਤਾਰਨਾ, ਸੂਰਜ ਦੀ ਪਿੰਗੁਲਾ = ਸੱਜੀ ਸੁਰ ਦੁਆਰਾ ਪ੍ਰਾਣਾਂ ਨੂੰ ਚੜ੍ਹਾਉਣਾ ਅਉਰ = ਅਤੇ ਸੁਖਮਨਾ ਨਾੜੀ ਦੁਆਰਾ ਪ੍ਰਾਣ ਠਹਿਰਾਉਣਾ ਕਰੀਦੇ ਹਨ, ਇਹ ਤੀਨਿ = ਤਿੰਨੇ ਦਸਮ ਦੁਆਰ ਰੂਪੀ ਅਸਥਾਨ ਵਿਚ ਤ੍ਰਿਕੁਟੀ ਦੇ ਅੰਦਰ ਇਕ ਠਾਈ = ਥਾਂ ਵੱਸਦੀਆਂ ਹਨ।

## ਬੇਣੀ ਸੰਗਮੁ, ਤਹ ਪਿਰਾਗੁ; ਮਨੁ ਮਜਨੁ ਕਰੇ ਤਿਥਾਈ ॥੧॥

ਜਿਥੇ ਇੜਾ, ਪਿੰਗਲਾ, ਸੁਖਮਨਾ ਰੂਪ ਗੰਗਾ, ਜਮੁਨਾ, ਸੁਰਸਤੀ ਦੀ ਬੇਣੀ = ਤ੍ਰਿਬੇਣੀ ਦਾ ਸੰਗਮੁ = ਮਿਲਾਪ ਹੁੰਦਾ ਹੈ, ਤਹ = ਉਥੇ ਦਸਮ ਦੁਆਰ, ਤ੍ਰਿਕੁਟੀ ਵਿਚ ਮਾਨੋ ਪਿਰਾਗ ਰਾਜ ਤੀਰਥ ਬਣਿਆ ਹੋਇਆ ਹੈ ਅਤੇ ਤਿਥਾਈ = ਉਥੇ ਜੋਗਾ ਅਭਿਆਸ ਕਰਨ ਵਾਲਾ ਮਨ ਜੋਗਾਨੰਦ ਰੂਪੀ ਰਸ ਦੇ ਵਿਚ ਮਜਨੁ = ਪੁਰਬ ਦਾ ਇਸ਼ਨਾਨ ਕਰੇ = ਕਰਦਾ ਹੈ ॥੧॥

## ਸੰਤਹੁ; ਤਹਾ ਨਿਰੰਜਨ ਰਾਮੁ ਹੈ ॥ ਗੁਰ ਗਮਿ; ਚੀਨੈ ਬਿਰਲਾ ਕੋਇ ॥

ਹੇ ਜੋਗਾ ਅਭਿਆਸ ਦੀ ਇੱਛਾ ਕਰਨ ਵਾਲੇ ਅਧਿਕਾਰੀ ਸੰਤਹੁ = ਸੰਤ ਜਨੋਂ ! ਤਹਾ = ਉਥੇ ਦਸਮ ਦੁਆਰ ਵਿਚ ਨਿਰੰਜਨ = ਸ਼ੁੱਧ ਸਰੂਪ ਰਾਮ = ਪਰਮੇਸ਼ਰ ਦੀ ਚੇਤਨ ਰੂਪੀ ਲਾਟ ਹੈ।

ਪਰ ਗੁਰੂ ਜੋਗੀ ਦੀ ਸ਼ਰਨ ਵਿਚ, ਗਮਿ = ਪਹੁੰਚ ਕੇ **ਵਾ:** ਗੁਰੂ ਜੋਗੀ ਦੀ ਬਖ਼ਸ਼ੀ ਗੰਮਤਾ ਕਰਕੇ ਕੋਇ = ਕੋਈ ਬਿਰਲਾ = ਟਾਵਾਂ ਪੁਰਖ ਹੀ ਦਸਮ ਦੁਆਰ ਦੇ ਜੋਗਾਨੰਦ ਨੂੰ ਚੀਨੈ = ਜਾਣਦਾ ਹੈ।

## ਤਹਾਂ ਨਿਰੰਜਨੁ; ਰਮਈਆ ਹੋਇ ॥੧॥ਰਹਾਉ॥

ਤਹਾਂ = ਉਥੇ ਦਸਮ ਦੁਆਰ ਵਿਚ ਨਿਰੰਜਨੁ = ਸ਼ੁੱਧ ਸਰੂਪ ਰਮਈਆ = ਰਮਿਆ ਹੋਇਆ ਪਰਮੇਸ਼ਰ ਆਪ ਹੋਇ = ਹੁੰਦਾ ਹੈ, ਜਿਸ ਨੂੰ ਜੋਗੀ ਜਨ ਨਿਰੰਜਨ ਸ਼ਬਦ ਨਾਲ ਸੰਬੋਧਨ ਕਰਦੇ ਹਨ ॥੧॥ਰਹਾਉ॥

ਅਗਲੀ ਪੰਗਤੀ ਪ੍ਰਸ਼ਨ ਰੂਪ ਹੈ।

## ਦੇਵ ਸਥਾਨੈ; ਕਿਆ ਨੀਸਾਣੀ ॥

(ਦੂਸਰਾ ਪਾਠ 'ਦੇਵਸਥਾਨੈ' ਇਕੱਠਾ ਹੈ)

ਦੇਵ = ਪ੍ਰਕਾਸ਼ ਸਰੂਪ ਪਰਮੇਸ਼ਰ ਦੇ ਰਹਿਣ ਵਾਲੇ ਦਸਮ ਦੁਆਰ ਰੂਪੀ ਸਥਾਨੈ = ਅਸਥਾਨ ਦੀ ਕਿਆ = ਕੀ ਨਿਸ਼ਾਨੀ ਹੈ ?

ਅਗਲੀ ਤੁਕ ਵਿਚ ਇਸ ਦਾ ਉੱਤਰ ਹੈ।

## ਤਹ ਬਾਜੇ ਸਬਦ; ਅਨਾਹਦ ਬਾਣੀ ॥

ਤਹ = ਉਥੇ ਦਸਮ ਦੁਆਰ ਵਿਚ ਅਨਾਹਦ = ਇਕ ਰਸ ਬਾਨੀ ਦੇ ਤੱਤ ਤੰਤੀ ਆਦਿ ਬਾਜੇ = ਵਾਜਿਆਂ ਦੇ ਸ਼ਬਦ ਸੁਣਦੇ ਹਨ।

## ਤਹ ਚੰਦੁ ਨ ਸੂਰਜੁ; ਪਉਣੁ ਨ ਪਾਣੀ ॥ ਸਾਖੀ ਜਾਗੀ; ਗੁਰਮੁਖਿ ਜਾਣੀ ॥੨॥

ਤਹ = ਉਥੇ ਦਸਮ ਦੁਆਰ ਵਿਚ ਪ੍ਰਤੱਖ ਚੰਦੁ = ਚੰਦਰਮਾ ਤੇ ਸੂਰਜ ਦੇ ਪ੍ਰਕਾਸ਼ ਦੀ ਲੋੜ ਨ = ਨਹੀਂ ਰਹਿੰਦੀ ਅਤੇ ਪਉਣੁ = ਹਵਾ ਤੇ ਪਾਣੀ ਦੀ ਕਲਪਨਾ ਵੀ ਨਹੀਂ ਰਹਿੰਦੀ, ਭਾਵ ਉੱਥੇ ਇਹ ਚੇਤਾ ਨਹੀਂ ਰਹਿੰਦਾ ਕਿ ਹੁਣ ਪਾਣੀ ਦਾ ਤੱਤ ਵਧਿਆ ਹੈ ਜਾਂ ਹਵਾ ਦਾ ਤੱਤ ਵਧਿਆ ਹੋਇਆ ਹੈ ਜਾਂ ਤਮੋਗੁਣ ਵਧਿਆ ਹੈ ਜਾਂ ਸਤੋਗੁਣ ਵਧਿਆ ਹੈ।

ਜਿਸ ਜੋਗੀ ਪੁਰਖ ਦੀ ਸਿੱਖਿਆ ਰੂਪੀ ਸਾਖੀ ਦੁਆਰਾ ਸੁਰਤ ਜਾਗੀ = ਜਾਗ ਪਈ ਹੈ, ਉਸ ਗੁਰਮੁਖ ਜੋਗੀ ਨੇ ਜੋਗੀ ਗੁਰਾਂ ਦੁਆਰਾ ਜੋਗਾ ਅਭਿਆਸ ਦੀ ਜੁਗਤੀ ਜਾਣੀ = ਜਾਨਣਾ ਕੀਤੀ ਹੈ ॥੨॥

## ਉਪਜੈ ਗਿਆਨੁ; ਦੁਰਮਤਿ ਛੀਜੈ ॥ ਅੰਮ੍ਰਿਤ ਰਸਿ; ਗਗਨੰਤਰਿ ਭੀਜੈ ॥

ਜਦੋਂ ਦਸਮ ਦੁਆਰ ਵਿਚ ਸੁਆਸ ਚੜ੍ਹਾਉਣ, ਉਤਾਰਨ ਤੇ ਠਹਿਰਾਉਣ ਦਾ ਗਿਆਨ ਉਪਜੈ = ਪੈਦਾ ਹੋ ਜਾਂਦਾ ਹੈ, ਤਦੋਂ ਜੋਗਾ ਅਭਿਆਸ ਤੋਂ ਉਲਟ ਚੱਲਣ ਵਾਲੀ ਆਲਸ ਆਦਿ ਦੁਰਮਤਿ = ਖੋਟੀ ਮੱਤ ਛੀਜੈ = ਨਾਸ਼ ਹੋ ਜਾਂਦੀ ਹੈ। ਅਤੇ

ਜੋ ਗਗਨੰਤਰਿ = ਦਸਮ ਦੁਆਰ ਦੇ ਅੰਦਰ ਜੋਗਾਨੰਦ ਰੂਪੀ ਅੰਮ੍ਰਿਤ ਰਸ ਹੈ, ਉਸ ਵਿਚ ਜੋਗਾ ਅਭਿਆਸੀ ਦਾ ਮਨ ਭੀਜੈ = ਭਿੱਜ ਜਾਂਦਾ ਹੈ **ਵਾ:** ਜੋ ਦਸਮ ਦੁਆਰ ਹੈ, ਇਹ ਅੰਦਰੋਂ ਜੋਗਾਨੰਦ ਤੇ ਅੰਮ੍ਰਿਤ ਰਸ ਵਿਚ ਭਿੱਜ ਜਾਂਦਾ ਹੈ।

## ਏਸੁ ਕਲਾ; ਜੋ ਜਾਣੈ ਭੇਉ ॥ ਭੇਟੈ ਤਾਸੁ; ਪਰਮ ਗੁਰਦੇਉ ॥੩॥

ਏਸੁ = ਇਸ ਜੋਗ ਦੀ ਕਲਾ = ਸ਼ਕਤੀ ਦੁਆਰਾ ਜੋ = ਜਿਹੜਾ ਭੇਉ = ਭੇਦ ਜਾਣੈ = ਜਾਣ ਲੈਂਦਾ ਹੈ **ਵਾ:** ਜੋ ਦਸਮੇਂ ਦੁਆਰ ਵਿਚ ਪ੍ਰਾਪਤ ਹੋਣ ਦਾ ਭੇਦ ਜਾਣ ਲੈਂਦਾ ਹੈ।

ਤਾਸੁ = ਉਸ ਪੁਰਖ ਦੇ ਤਾਈਂ ਪਰਮ = ਵੱਡੀ ਗੁਰਦੇਉ = ਪੂਜਨੀਕ ਪ੍ਰਕਾਸ਼ ਵਾਲੀ ਚੇਤਨ ਦੀ ਲਾਟ ਭੇਟੈ = ਮਿਲ, ਪ੍ਰਾਪਤ ਹੋ ਜਾਂਦੀ ਹੈ **ਵਾ:** ਸਭ ਤੋਂ ਪਰਮ = ਸ੍ਰੇਸ਼ਟ ਤੇ ਗੁਰਦੇਉ = ਪੂਜਨੀਕ ਪ੍ਰਕਾਸ਼ ਵਾਲਾ ਪਰਮੇਸ਼ਰ ਮਿਲ ਜਾਂਦਾ ਹੈ ॥੩॥

## ਦਸਮ ਦੁਆਰਾ, ਅਗਮ ਅਪਾਰਾ; ਪਰਮ ਪੁਰਖ ਕੀ ਘਾਟੀ ॥

ਦਸਮ ਦੁਆਰ ਅਗਮ = ਅਚੱਲ ਤੇ ਅਪਾਰਾ = ਬੇਅੰਤ ਸਰੂਪ ਪਰਮੇਸ਼ਰ ਦੇ ਰਹਿਣ ਦਾ ਟਿਕਾਣਾ ਹੈ ਅਤੇ ਉਸ ਪਰਮ = ਵੱਡੇ ਪੁਰਖ ਭਾਵ ਅਕਾਲ ਪੁਰਖ ਕੀ = ਦੀ ਪ੍ਰਾਪਤੀ ਕਰਾਉਣ ਵਾਲੀ ਘਾਟੀ = ਜਗ੍ਹਾ ਹੈ।

**ਅਥਵਾ** ਅਗਮ ਅਪਾਰ ਪਰਮ ਪੁਰਖ ਪਰਮੇਸ਼ਰ ਦੇ ਰਹਿਣ ਦੀ ਘਾਟੀ = ਜਗ੍ਹਾ ਦਸਮ ਦੁਆਰ ਹੈ।

## ਊਪਰਿ ਹਾਟੁ, ਹਾਟ ਪਰਿ ਆਲਾ; ਆਲੇ ਭੀਤਰਿ ਥਾਤੀ ॥੪॥

ਸਭ ਜੂਨਾਂ ਤੋਂ ਊਪਰਿ = ਉੱਤੇ ਮਨੁੱਖਾ ਜਨਮ ਰੂਪੀ ਹਾਟੁ = ਹੱਟ ਹੈ, ਇਸ ਮਨੁੱਖਾ ਸਰੀਰ ਰੂਪੀ ਹਾਟ = ਹੱਟ ਦੇ ਪਰਿ = ਉੱਤੇ ਦਸਮ ਦੁਆਰ ਰੂਪੀ ਆਲਾ ਹੈ ਅਤੇ ਇਸ ਦਸਮ ਦੁਆਰ ਰੂਪੀ ਆਲੇ ਦੇ ਭੀਤਰਿ = ਵਿਚ ਚੇਤਨ ਦੀ ਲਾਟ **ਵਾ:** ਜੋਗਾਨੰਦ ਰੂਪੀ ਥਾਤੀ = ਥੈਲੀ ਰੱਖੀ ਹੋਈ ਹੈ।

**ਅਥਵਾ** ਨੌਂ ਗੋਲਕਾਂ ਦੇ ਉਪਰ ਦਸਮ ਦੁਆਰ ਰੂਪੀ ਹੱਟ ਹੈ, ਇਸ ਦਸਮੇਂ ਦੁਆਰ ਰੂਪੀ ਹੱਟ ਦੇ ਉੱਤੇ ਜੋਗਾ ਅਭਿਆਸ ਦਾ ਗਿਆਨ ਰੂਪੀ ਆਲਾ ਹੈ ਤੇ ਇਸ ਆਲੇ ਵਿਚ ਚੇਤਨ ਦੀ ਲਾਟ ਰੂਪੀ ਥੈਲੀ ਹੈ।

## ਜਾਗਤੁ ਰਹੈ; ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ; ਸਮਾਧਿ ਪਲੋਵੈ ॥

ਜਿਹੜਾ ਪੁਰਖ ਜੋਗਾ ਅਭਿਆਸ ਕਰਨ ਵਾਸਤੇ ਹਰ ਵਕਤ ਜਾਗਤੁ = ਜਾਗਦਾ ਰਹੈ = ਰਹਿੰਦਾ ਹੈ, ਕਬਹੁ = ਕਦੇ ਵੀ ਸੋਵੈ = ਸੌਂਦਾ ਨਹੀਂ ਹੈ, ਭਾਵ ਆਲਸ ਨਹੀਂ ਕਰਦਾ।

ਉਹ ਤੀਨਿ = ਤਿੰਨ, ਇੜਾ, ਪਿੰਗੁਲਾ, ਸੁਖਮਨਾ ਤੇ ਤਿਲੋਕ = ਤਿੰਨੇ ਲੋਕ **ਵਾ:** ਤ੍ਰਿਕੁਟੀ ਅਤੇ ਤ੍ਰਿਲੋਕੀ ਨੂੰ ਸਮਾਧਿ = ਸਮਾਧੀ ਵਿਚ ਇਸਥਿਤ ਹੋ ਕੇ ਪਲੋਵੈ = ਲੈਯ ਕਰ ਦਿੰਦਾ ਹੈ।

## ਬੀਜ ਮੰਤ੍ਰੁ ਲੈ; ਹਿਰਦੈ ਰਹੈ ॥ ਮਨੂਆ ਉਲਟਿ; ਸੁੰਨ ਮਹਿ ਗਹੈ ॥੫॥

ਜੋਗਾ ਅਭਿਆਸੀ ਪੁਰਖ ਓਅੰ ਸੋਹੰ ਰੂਪ ਬੀਜ ਮੰਤ੍ਰ ਨੂੰ ਲੈ ਕੇ ਹਿਰਦੇ ਵਿਚ ਇਸਥਿਤ ਰਹੈ = ਰਹਿੰਦਾ, ਰੱਖਦਾ ਹੈ।

ਸੰਸਾਰ ਵੱਲੋਂ ਮਨੂਆ = ਮਨ ਨੂੰ ਉਲਟਾ ਕੇ ਸੁੰਨ = ਅਫੁਰ ਦਸਮ ਦੁਆਰ ਮਹਿ = ਵਿਚ ਗਹੈ = ਪਕੜਦਾ ਹੈ, ਭਾਵ ਇਸ ਲਈ ਪਕੜਦਾ ਹੈ ਕਿ ਮਨ ਹੋਰ ਕਿਸੇ ਗੋਲਕ ਵਿਚ ਨਾ ਲੱਗੇ **ਵਾ:** ਦਸਮੇਂ ਦੁਆਰ ਵਿਚ ਗ੍ਰਹਿਣ ਕਰਦਾ ਹੈ।

## ਜਾਗਤੁ ਰਹੈ; ਨ ਅਲੀਆ ਭਾਖੈ ॥ ਪਾਚਉ ਇੰਦ੍ਰੀ; ਬਸਿ ਕਰਿ ਰਾਖੈ ॥

ਉਹ ਜੋਗਾ ਅਭਿਆਸੀ ਹਰ ਵਕਤ ਜਾਗਤੁ = ਜਾਗਦਾ ਰਹੈ = ਰਹਿੰਦਾ ਹੈ, ਕਦੇ ਵੀ ਮੁਖੋਂ ਅਲੀਆ = ਝੂਠ ਨ = ਨਹੀਂ ਭਾਖੈ = ਉਚਾਰਦਾ, ਬੋਲਦਾ।

ਉਹ ਜੋਗਾ ਅਭਿਆਸੀ ਪੁਰਖ ਪਾਚਉ = ਪੰਜੇ ਗਿਆਨ ਇੰਦ੍ਰੀਆਂ ਨੂੰ ਵਿਸ਼ਿਆਂ ਵੱਲ ਜਾਣ ਤੋਂ ਰੋਕਣ ਲਈ ਆਪਣੇ ਬਸਿ = ਕਾਬੂ ਵਿਚ ਕਰਿ = ਕਰਕੇ ਰਾਖੈ = ਰੱਖਦਾ ਹੈ।

## ਗੁਰ ਕੀ ਸਾਖੀ; ਰਾਖੈ ਚੀਤਿ ॥

ਜੋਗੀ ਗੁਰੂ ਕੀ = ਦੀ ਪ੍ਰਾਣਾਯਾਮ ਕਰਨ ਰੂਪ ਦਿੱਤੀ ਹੋਈ ਸਾਖੀ = ਸਿੱਖਿਆ ਨੂੰ ਆਪਣੇ ਚੀਤਿ = ਹਿਰਦੇ ਵਿਚ ਵਸਾ ਕੇ ਰਾਖੈ = ਰੱਖਣਾ ਕਰਦਾ ਹੈ।

## ਮਨੁ ਤਨੁ ਅਰਪੈ; ਕ੍ਰਿਸਨ ਪਰੀਤਿ ॥੬॥

ਸਾਖੀ ਚੇਤਨ ਕ੍ਰਿਸਨ = ਪਰਮੇਸ਼ਰ ਦੀ ਪ੍ਰੀਤੀ ਵਿਚ ਆਪਣੇ ਮਨ ਤੇ ਤਨ ਨੂੰ ਅਰਪੈ = ਅਰਪਣਾ ਕਰਦਾ ਹੈ ॥੬॥

## ਕਰ ਪਲਵ; ਸਾਖਾ ਬੀਚਾਰੇ ॥ ਅਪਨਾ ਜਨਮੁ; ਨ ਜੂਐ ਹਾਰੇ ॥

ਫੇਰ ਦਸਮ ਦੁਆਰ ਦੇ ਸਹੰਸਰ ਦਲ ਰੂਪੀ ਕਮਲ ਦੇ ਪਲਵ = ਪੱਤਰਿਆਂ ਦਾ ਅਤੇ ਸੂਖਮ, ਸਥੂਲ ਨਾੜੀਆਂ ਰੂਪ ਸਾਖਾ = ਟਾਹਣੀਆਂ ਦਾ ਬੀਚਾਰੇ = ਵੀਚਾਰ ਕਰਦਾ ਹੈ **ਵਾ:** ਛੇ ਚੱਕਰਾਂ ਰੂਪੀ ਪਲਵ = ਪੱਤਰੇ ਪਾਸੇ ਕਰਕੇ ਸੂਖਮ, ਸਥੂਲ ਨਾੜੀਆਂ ਰੂਪ ਟਾਹਣੀਆਂ ਦਾ ਨਿਰਨਾ ਕਰਦਾ ਹੈ।

ਉਹ ਜੋਗੀ ਪੁਰਖ ਆਪਣਾ ਜਨਮ ਵਿਸ਼ੇ ਰੂਪੀ ਜੂਐ = ਜੂਏ ਵਿਚ ਨ = ਨਹੀਂ ਹਾਰੇ = ਹਾਰਦਾ।

## ਅਸੁਰ ਨਦੀ ਕਾ; ਬੰਧੈ ਮੂਲੁ ॥ ਪਛਿਮ ਫੇਰਿ; ਚੜਾਵੈ ਸੂਰੁ ॥

ਅਸੁਰ ਨਦੀ ਭਾਵ ਅਪਾਨ ਵਾਯੂ ਕਾ = ਦਾ ਮੂਲ (ਚੱਕਰ) ਦੁਆਰਾ ਬੰਧੈ = ਬੰਨ੍ਹਣਾ, ਰੋਕਣਾ ਕਰਦਾ ਹੈ **ਵਾ:** ਅਪਾਨ ਵਾਯੂ ਦਾ ਟਿਕਾਣਾ ਜੋ ਗੁਦਾ ਵਿਚ ਮੂਲਾ ਚੱਕਰ ਹੈ, ਉਸ ਨੂੰ ਅੱਡੀ ਬੰਧ ਦੁਆਰਾ ਬੰਨ੍ਹਣਾ, ਰੋਕਣਾ ਕਰਦਾ ਹੈ। ਅਤੇ

ਪਛਿਮ = ਲਹਿੰਦੇ, ਪਿਛਲੇ ਪਾਸੇ, ਪਿੱਠ ਦੀ ਤਰਫ਼ ਫੇਰਿ ਕਰਕੇ ਭਾਵ ਮੂਲ ਦੁਆਰੇ ਤੋਂ ਹਟਾ ਕਰਕੇ ਸੂਰੁ = ਸੂਰਜ ਦੀ ਸੁਰ ਦੁਆਰਾ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਚੜਾਵੈ = ਚੜ੍ਹਾਉਂਦਾ ਹੈ।

## ਅਜਰੁ ਜਰੈ; ਸੁ ਨਿਝਰੁ ਝਰੈ ॥ ਜਗੰਨਾਥ ਸਿਉ; ਗੋਸਟਿ ਕਰੈ ॥੭॥

ਜਿਹੜਾ ਜੋਗੀ ਬਣ ਕੇ ਅਜਰੁ = ਜਰਨ ਤੋਂ ਰਹਿਤ ਸੁਆਸਾਂ ਨੂੰ ਜਰੈ = ਜਰ, ਰੋਕ ਲੈਂਦਾ ਹੈ, ਸੁ = ਉਸ ਨੂੰ ਇਕ ਰਸ ਜੋਗਾਨੰਦ ਦਾ ਝਰਨਾ ਝਰੈ = ਝਰਦਾ ਹੈ।

ਫੇਰ ਜੋਗੀ ਪੁਰਖ ਜਗੰਨਾਥ = ਪਰਮੇਸ਼ਰ ਦੀ ਚੇਤਨ ਰੂਪੀ ਲਾਟ ਸਿਉ = ਨਾਲ ਧਿਆਨ ਦੁਆਰਾ ਗੋਸਟਿ = ਚਰਚਾ ਭਾਵ ਪ੍ਰਸ਼ਨ ਉੱਤਰ ਕਰੈ = ਕਰਦਾ ਹੈ ਅਤੇ ਪ੍ਰਸ਼ਨ ਦਾ ਉੱਤਰ ਅੰਦਰੋਂ ਹੀ ਮਿਲਦਾ ਰਹਿੰਦਾ ਹੈ ॥੭॥

## ਚਉਮੁਖ ਦੀਵਾ; ਜੋਤਿ ਦੁਆਰ ॥ ਪਲੂ ਅਨਤ; ਮੂਲੁ ਬਿਚਕਾਰਿ ॥

('ਪਲੂ' ਦਾ ਉਚਾਰਣ ਅੱਧਕ ਰਹਿਤ ਹੈ)

ਚਉਮੁਖ ਦੀਵਾ = ਚਾਰ ਮੂੰਹ ਵਾਲੇ ਦੀਪਕ ਦੀ ਤਰ੍ਹਾਂ ਦਸਮੇਂ ਦੁਆਰ ਵਿਚ ਚੇਤਨ ਦੀ ਲਾਟ ਦਾ ਜੋਤਿ = ਪ੍ਰਕਾਸ਼ ਹੈ।

ਸਹੰਸਰ ਦਲ ਕਮਲ ਦੇ ਪਲੂ = ਪੱਤਿਆਂ ਨੂੰ **ਵਾ:** ਪੰਜਾਂ ਕੋਸ਼ਾਂ ਰੂਪੀ ਪੱਤਰਿਆਂ ਨੂੰ ਅਨਤ = ਲਾਂਭੇ ਕਰਕੇ ਦਸਵੇਂ ਦੁਆਰ ਵਿਚ ਮੂਲ ਰੂਪ ਡੋਡੀ ਅੰਦਰ ਧਿਆਨ ਨੂੰ ਟਿਕਾਉਣਾ ਕਰਦਾ ਹੈ।

**ਵਾ:** ਅਨਤ = ਅਨੰਤ ਪੱਤਰਿਆਂ ਵਾਲਾ ਕਮਲ ਹੈ ਤੇ ਉਸ ਦੇ ਵਿਚਕਾਰ ਮੂਲ ਰੂਪ ਪਰਮੇਸ਼ਰ ਹੈ **ਵਾ:** ਮੂਲ ਰੂਪ ਚੇਤਨ ਦੀ ਲਾਟ ਹੈ **ਵਾ:** ਪੱਤਿਆਂ ਵੱਲੋਂ ਬਿਰਤੀ ਨੂੰ ਅਨਤ = ਹਟਾ ਕੇ ਵਿਚਕਾਰ ਜੋ ਮੂਲ ਰੂਪ ਸਾਖੀ ਚੇਤਨ ਹੈ, ਉਸ ਵਿਚ ਚਿੱਤ ਦੀ ਬਿਰਤੀ ਲਗਾਉਣਾ ਕਰਦਾ ਹੈ।

## ਸਰਬ ਕਲਾ ਲੇ; ਆਪੇ ਰਹੈ ॥ ਮਨੁ ਮਾਣਕੁ; ਰਤਨਾ ਮਹਿ ਗੁਹੈ ॥੮॥

ਜੋਗੀ ਪੁਰਖ ਨੂੰ ਸਰਬ = ਸਾਰੀਆਂ ਖੰਡ, ਬ੍ਰਹਮੰਡ, ਆਦਿ ਰਚਨ ਦੀਆਂ ਕਲਾ = ਸ਼ਕਤੀਆਂ ਲੈ ਕੇ ਆਪੈ = ਆਪਣੇ ਆਤਮ ਸਰੂਪ ਦੀ ਵੀਚਾਰ ਕਰਨ ਵਿਚ ਹੀ ਜੁੜਿਆ ਰਹੈ = ਰਹਿਣਾ ਚਾਹੀਦਾ ਹੈ।

ਮਾਨਕ ਵਤ ਮਨ ਨੂੰ ਸ਼ੁੱਧ ਕਰਕੇ ਰਤਨਾਂ ਵਰਗੇ ਅਮੋਲਕ ਸੁਆਸਾਂ ਨੂੰ ਪ੍ਰਾਣਾਯਾਮ ਮਹਿ = ਵਿਚ ਗੁਹੈ = ਗੁੰਦ ਕੇ ਰੱਖਣਾ ਕਰੇ ॥੮॥

## ਮਸਤਕਿ ਪਦਮੁ; ਦੁਆਲੈ ਮਣੀ ॥ ਮਾਹਿ ਨਿਰੰਜਨੁ; ਤ੍ਰਿਭਵਣ ਧਣੀ ॥

ਜੋ ਮਸਤਕਿ = ਮੱਥੇ ਦੇ ਵਿਚ ਸਹੰਸਰ ਦਲ ਰੂਪੀ ਪਦਮੁ = ਕਮਲ ਹੈ **ਵਾ:** ਮਸਤਕਿ = ਸ਼੍ਰੋਮਣੀ ਦਸਮ ਦੁਆਰ ਰੂਪੀ ਕਮਲ ਫੁੱਲ ਹੈ, ਇਸਦੇ ਆਲੇ-ਦੁਆਲੇ ਮਿੱਝ ਦੀਆਂ ਬੋਟੀਆਂ ਰੂਪ ਮਣੀਆਂ ਚਮਕਦੀਆਂ ਹਨ।

ਜੋ ਤ੍ਰਿਭਵਣ = ਤਿੰਨਾਂ ਲੋਕਾਂ ਦਾ ਧਣੀ = ਮਾਲਕ ਪਰਮੇਸ਼ਰ ਹੈ, ਉਸ ਨਿਰੰਜਨੁ = ਸ਼ੁੱਧ ਸਰੂਪ ਪਰਮੇਸ਼ਰ ਦੇ ਜੋਗੀ ਪੁਰਖ ਨੂੰ ਦਸਮ ਦੁਆਰ ਮਾਹਿ = ਵਿਚ ਦਰਸ਼ਨ ਹੁੰਦੇ ਹਨ **ਵਾ:** ਉਸ ਸ਼ੁੱਧ ਸਰੂਪ ਦੀ ਚੇਤਨ ਰੂਪੀ ਲਾਟ ਦੇ ਦਰਸ਼ਨ ਹੁੰਦੇ ਹਨ।

## ਪੰਚ ਸਬਦ; ਨਿਰਮਾਇਲ ਬਾਜੇ ॥
## ਢੂਲਕੇ ਚਵਰ; ਸੰਖ ਘਨ ਗਾਜੇ ॥

ਉਥੇ ਦਸਮ ਦੁਆਰ ਵਿਚ ਨਿਰਮਾਇਲ = ਉੱਜਲ, ਸੋਹਣੇ ਤੱਤ ਤੰਤੀ ਆਦਿ[੧] ਪੰਚ = ਪੰਜ ਸ਼ਬਦ ਬਾਜੇ = ਵੱਜਦੇ ਸੁਣਦੇ ਹਨ।

ਦਸਮ ਦੁਆਰ ਵਿਚ ਚਵਰ = ਚੌਰ ਢੂਲਕੇ = ਝੁਲਦਾ ਦਿੱਸਦਾ ਹੈ, ਸੰਖ ਵੱਜਦੇ ਸੁਣਦੇ ਹਨ, ਘਨ = ਬੱਦਲਾਂ ਦੇ ਗਾਜੇ = ਗਰਜਣ ਵਰਗੀ ਧੁਨੀ ਸੁਣਾਈ ਦਿੰਦੀ ਹੈ **ਵਾ:** ਘਨ = ਬਹੁਤੇ ਸੰਖ ਵੱਜਦੇ ਸੁਣਦੇ ਹਨ।

ਅਰਥਾਤ ਜਿਵੇਂ ਸਰਦੀ ਦੇ ਮੌਸਮ ਵਿਚ ਮੂੰਹੋਂ ਸੁਆਸ ਬਾਹਰ ਨੂੰ ਕੱਢਦੇ ਹਾਂ ਤਾਂ ਬਾਹਰ ਨਿਕਲਣ ਵਾਲੇ ਸੁਆਸ ਧੁੰਦ ਵਾਂਗੂੰ ਚਿੱਟੇ ਜਿਹੇ ਦਿੱਸਦੇ ਹਨ, ਇਸੇ ਪ੍ਰਕਾਰ ਦਸਮ ਦੁਆਰ ਵਿਚ ਜਦੋਂ ਜੋਗੀ ਜਨ ਸੁਆਸ ਚੜ੍ਹਾਉਂਦੇ ਹਨ ਤਾਂ ਸੁਆਸ ਚੌਰਾਂ ਦੀਆਂ ਤਾਰਾਂ ਵਾਂਗ ਚਮਕਦੇ ਪ੍ਰਤੀਤ ਹੁੰਦੇ ਹਨ ਤੇ ਜੋਗਾ ਅਭਿਆਸੀ ਸਮਝਦਾ ਹੈ ਕਿ ਚੌਰ ਝੁਲ ਰਹੀ ਹੈ ਅਤੇ ਜੋ ਹਵਾ ਰੁਕ ਰੁਕ ਕੇ ਨਾੜਾਂ ਰਾਹੀਂ ਦਸਮ ਦੁਆਰ ਨੂੰ ਨਿਕਲਦੀ ਹੈ, ਉਹ ਜਿਵੇਂ ਸੰਖ ਵੱਜਦਾ ਹੁੰਦਾ ਹੈ, ਇਉਂ ਉਸ ਦੀ ਗਰਜ ਪੈਂਦੀ ਹੈ ਅਤੇ ਫੇਰ ਜਿਹੜੀ ਇਕੱਠੀ ਦਮਕ ਪੈਂਦੀ ਹੈ, ਉਹ ਮਾਨੋ ਬੱਦਲ ਗਰਜਦਾ ਹੈ।

## ਦਲਿ ਮਲਿ ਦੈਤਹੁ; ਗੁਰਮੁਖਿ ਗਿਆਨੁ ॥

ਜਿਸ ਨੇ ਥੱਲੇ ਨੂੰ ਜਾਂਦੇ ਸੁਆਸਾਂ ਰੂਪੀ ਦੈਤਹੁ = ਦੈਤਾਂ ਦੇ ਦਲ ਨੂੰ ਮਲ ਦਿੱਤਾ ਹੈ ਭਾਵ ਰੋਕ ਲਿਆ ਹੈ, ਉਸ ਗੁਰਮੁਖ ਜੋਗੀ ਨੂੰ ਦਸਮ ਦੁਆਰ ਦਾ ਗਿਆਨ ਪ੍ਰਾਪਤ ਹੁੰਦਾ ਹੈ।

## ਬੇਣੀ ਜਾਚੈ; ਤੇਰਾ ਨਾਮੁ ॥੯॥੧॥

ਭਗਤ ਬੇਣੀ ਜੀ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਜੋਗਾ ਅਭਿਆਸ ਕਰਨ ਦੀ ਜੁਗਤੀ ਨੂੰ ਪਾ ਕੇ ਫੇਰ ਵੀ ਮੈਂ ਤੇਰਾ ਨਾਮ ਅੰਮ੍ਰਿਤ ਜਾਚੈ = ਮੰਗਦਾ ਹਾਂ ਭਾਵ ਹਰ ਵਕਤ ਤੇਰੇ ਨਾਮ ਵਿਚ ਚਿੱਤ ਜੁੜਿਆ ਰਹੇ ॥੯॥੧॥

ਭਗਤ ਬੇਣੀ ਜੀ ਨੇ ਇਸ ਸ਼ਬਦ ਦੀਆਂ ਨੌਂ ਪਉੜੀਆਂ ਵਿਚ ਕਿਵੇਂ ਜੋਗੀ ਪੁਰਖ ਨੂੰ ਜੋਗਾ ਅਭਿਆਸ ਦੁਆਰਾ ਦਸਮ ਦੁਆਰ ਖੁੱਲ੍ਹਦਾ ਹੈ ਤੇ ਕਿਵੇਂ ਸ਼ਬਦ ਸੁਣਦੇ ਹਨ ਤੇ ਕਿਸ ਪ੍ਰਕਾਰ ਦੀ ਰੌਸ਼ਨੀ ਵੇਖਦਾ ਹੈ ਆਦਿ ਵਰਣਨ ਕੀਤਾ ਹੈ।

### ਦੂਸਰਾ ਅਰਥ

ਹੁਣ ਗਿਆਨ ਜੋਗ ਦੀ ਪ੍ਰਾਪਤੀ ਬਾਬਤ ਕਥਨ ਕਰਦੇ ਹਨ।
(ਪਹਿਲਾ ਅਰਥ ਰਹਾਉ ਦੀ ਤੁਕ ਤੋਂ ਕਰਨਾ)

**ਦੇਵ ਸਥਾਨੈ; ਕਿਆ ਨੀਸਾਣੀ ॥**

***ਪ੍ਰਸ਼ਨ :*** *ਦੇਵ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਸਤਸੰਗਤ ਰੂਪੀ ਅਸਥਾਨ ਦੀ ਕੀ ਨਿਸ਼ਾਨੀ ਹੈ ?*
***ਉੱਤਰ :***

---
੧. ਤਤ ਤੰਤੀ, ਵਿਤ ਚਰਮਕਾ, ਘਨ ਕਾਸੀ ਕੋ ਜਾਨ॥
ਨਾਦ ਸਬਦ ਘਟ ਕਾ ਕਹਿਓ, ਸੁਖਰ ਸਬਦ ਪਹਿਚਾਨ॥

**ਤਹ ਬਾਜੇ ਸਬਦ; ਅਨਾਹਦ ਬਾਣੀ ॥**

ਉਥੇ ਸਤਸੰਗਤ ਵਿਚ ਗੁਰਾਂ ਦੇ ਸ਼ਬਦ ਤੇ ਅਨਾਹਦ = ਹੱਦ ਤੋਂ ਰਹਿਤ **ਵਾ:** ਇਕ ਰਸ ਬਾਣੀ ਦਾ ਉਚਾਰਨ ਹੋ ਰਿਹਾ ਹੈ। ਹੁਣ ਅਰਥ ਸ਼ਬਦ ਦੇ ਆਰੰਭ ਤੋਂ ਸ਼ੁਰੂ ਹੁੰਦਾ ਹੈ।

**ਇੜਾ ਪਿੰਗੁਲਾ, ਅਉਰ ਸੁਖਮਨਾ; ਤੀਨਿ ਬਸਹਿ ਇਕ ਠਾਈ ॥**

ਹੇ ਸੰਤ ਜਨੋਂ ਸੁਣੋ ! ਇੜਾ ਭਾਵ ਭਗਤੀ, ਪਿੰਗੁਲਾ ਭਾਵ ਕਰਮ ਕਥਾ ਅਤੇ ਸੁਖਮਨਾ ਭਾਵ ਗਿਆਨ ਕਥਾ ਜਾਂ ਭਗਤੀ ਕਰਮ ਕਥਾ ਤੇ ਬ੍ਰਹਮ ਵਿੱਦਿਆ ਇਹ ਤਿੰਨੇ ਨਦੀਆਂ ਇਕ ਸਤਸੰਗ ਰੂਪੀ ਥਾਂ 'ਤੇ ਵੱਸ ਰਹੀਆਂ ਹਨ **ਵਾ:** ਇੜਾ = ਚੰਦਰਮਾ ਦੀ ਸੁਰ ਤੇ ਚੰਦਰਮਾ ਦੀ ਸੁਰ ਵਿੱਚੋਂ ਗੰਗਾ ਤੇ ਗੰਗਾ ਤੋਂ ਭਗਤੀ ਸਮਝਣੀ ਪਿੰਗੁਲਾ = ਸੂਰਜ ਦੀ ਸੁਰ, (ਸੱਜੀ ਸੁਰ) ਤੇ ਸੂਰਜ ਦੀ ਸੁਰ ਵਿੱਚੋਂ ਜਮੁਨਾ ਤੇ ਜਮਨਾ ਤੋਂ ਕਰਮ ਕਥਾ ਸਮਝਣੀ ਸੁਖਮਨਾ = ਮਨ ਨੂੰ ਸੁਖ ਦੇਣ ਵਾਲੀ ਸੁਖਮਨਾ ਤੇ ਸੁਖਮਨਾ ਵਿੱਚੋਂ ਸੁਰਸਤੀ ਤੇ ਸੁਰਸਤੀ ਤੋਂ ਗਿਆਨ ਕਥਾ ਸਮਝਣੀ।

**ਬੇਣੀ ਸੰਗਮੁ, ਤਹ ਪਿਰਾਗੁ; ਮਨੁ ਮਜਨੁ ਕਰੇ ਤਿਥਾਈ ॥੧॥**

ਜਿਥੇ ਤਿੰਨ ਨਦੀਆਂ ਇਕੱਠੀਆਂ ਹੋਣ, ਉਥੇ ਤ੍ਰਿਬੇਣੀ ਦਾ ਸੰਗਮੁ = ਸੰਬੰਧ ਹੁੰਦਾ ਹੈ ਤੇ ਉਥੇ ਪਿਰਾਗ ਰਾਜ ਹੁੰਦਾ ਹੈ, ਇਸੇ ਤਰ੍ਹਾਂ ਸਤਸੰਗਤ ਵਿਚ ਭਗਤੀ, ਕਰਮ ਕਥਾ, ਗਿਆਨ ਕਥਾ ਰੂਪ ਨਦੀਆਂ ਕਰਕੇ ਤ੍ਰਿਬੇਣੀ ਬਣੀ ਹੋਈ ਹੈ, ਇਸ ਲਈ ਮਾਨੋ ਇਹ ਪਿਰਾਗ ਰਾਜ ਤੀਰਥ ਵੀ ਬਣਿਆ ਹੋਇਆ ਹੈ, ਉਸ ਸਤਸੰਗਤ ਰੂਪੀ ਤ੍ਰਿਬੇਣੀ ਦੇ ਅੰਦਰ ਨਾਮ ਰੂਪੀ ਜਲ ਵਿਚ ਗੁਰਮੁਖ ਅਧਿਕਾਰੀ ਇਸ਼ਨਾਨ ਕਰਦਾ ਹੈ।

ਅਰਥਾਤ ਜਿਸ ਦਾ ਮਨ ਸਤਸੰਗਤ ਦੇ ਨਾਲ ਮਿਲ ਕੇ ਭਗਤੀ ਕਰਦਾ ਹੈ, ਉਹ ਮਾਨੋ ਗੰਗਾ ਤੇ ਇਸ਼ਨਾਨ ਕਰਦਾ ਹੈ, ਜਿਹੜਾ ਗੁਰਾਂ ਦੀ ਦੱਸੀ ਰਹਿਤ ਬਹਿਤ ਨੂੰ ਕਮਾਉਂਦਾ ਹੈ, ਉਹ ਮਾਨੋ ਜਮੁਨਾ ਤੇ ਇਸ਼ਨਾਨ ਕਰਦਾ ਹੈ, ਜਿਹੜਾ ਗਿਆਨ ਵਿਚ ਚਿੱਤ ਨੂੰ ਟਿਕਾਉਂਦਾ ਹੈ, ਉਹ ਮਾਨੋ ਸੁਰਸਤੀ ਵਿਚ ਇਸ਼ਨਾਨ ਕਰਦਾ ਹੈ, ਇਉਂ ਸਤਸੰਗਤ ਮਾਨੋ ਇਕ ਪੁਰਬ ਲੱਗਿਆ ਹੋਇਆ ਹੈ **ਵਾ:** ਜਿਸ ਦਾ ਮਨ ਕਰਮ, ਉਪਾਸ਼ਨਾ ਤੇ ਗਿਆਨ ਦੀ ਪ੍ਰਾਪਤੀ ਵਾਲੇ ਬਚਨ ਸੁਣਦਾ ਹੈ, ਮਾਨੋ ਉਸ ਲਈ ਤਾਂ ਇਹੋ ਹੀ ਪੁਰਬ ਦੇ ਸਮੇਂ ਇਸ਼ਨਾਨ ਕਰਨਾ ਹੈ।

**ਸੰਤਹੁ; ਤਹਾ ਨਿਰੰਜਨ ਰਾਮੁ ਹੈ ॥**

ਹੇ ਸੰਤਹੁ = ਸੰਤ ਜਨੋਂ ! ਤਹ = ਉਥੇ ਸਤਸੰਗਤ ਵਿਚ ਨਿਰੰਜਨ = ਸ਼ੁੱਧ ਸਰੂਪ ਰਾਮ = ਪਰਮੇਸ਼ਰ ਆਪ ਵੱਸ ਰਿਹਾ ਹੈ।

**ਗੁਰ ਗਮਿ ਚੀਨੈ; ਬਿਰਲਾ ਕੋਇ ॥**

ਪਰ ਗੁਰਾਂ ਤੋਂ ਗਿਆਨ ਦੀ ਗੰਮਤਾ ਪ੍ਰਾਪਤ ਕਰਕੇ ਕੋਇ = ਕੋਈ ਟਾਵਾਂ ਪੁਰਖ ਹੀ ਜਾਣਦਾ ਹੈ ਕਿ ਪਰਮੇਸ਼ਰ ਆਪ ਸਤਸੰਗਤ ਵਿਚ ਵੱਸਦਾ ਹੈ **ਵਾ:** ਕੋਈ ਵਿਰਲਾ ਹੀ ਗੁਰ ਉਪਦੇਸ਼ ਦੁਆਰਾ ਗਿਆਨ ਪ੍ਰਾਪਤ ਹੋਏ ਤੋਂ ਸਤਸੰਗਤ ਵਿੱਚੋਂ ਪਰਮੇਸ਼ਰ ਨੂੰ ਪ੍ਰਗਟ ਕਰਨਾ ਜਾਣਦਾ ਹੈ।

**ਤਹਾਂ ਨਿਰੰਜਨੁ; ਰਮਈਆ ਹੋਇ ॥੧॥ਰਹਾਉ॥**

ਤਹਾਂ = ਉਥੇ ਸਤਸੰਗਤ ਦੇ ਵਿਚ ਨਿਰੰਜਨੁ = ਸ਼ੁੱਧ ਸਰੂਪ ਰਮਿਆ ਹੋਇਆ ਪਰਮੇਸ਼ਰ ਆਪ ਸਖਿਆਤ ਹੁੰਦਾ ਹੈ **ਵਾ:** ਉਥੇ ਸਤਸੰਗਤ ਵਿਚ ਜਾਣ ਵਾਲਾ ਰਮੇ ਹੋਏ ਪਰਮੇਸ਼ਰ ਦਾ ਸਰੂਪ ਹੀ ਹੋ ਜਾਂਦਾ ਹੈ ॥੧॥ਰਹਾਉ॥

**ਦੇਵ ਸਥਾਨੈ; ਕਿਆ ਨੀਸਾਣੀ ॥**

ਦੇਵਸਥਾਨੈ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਸਤਸੰਗਤ ਦੀ ਕੀ ਨਿਸ਼ਾਨੀ ਹੈ ?
***ਉੱਤਰ :***

**ਤਹ ਬਾਜੇ ਸਬਦ; ਅਨਾਹਦ ਬਾਣੀ ॥**

ਉਥੇ ਸਤਸੰਗਤ ਦੇ ਵਿਚ ਸ਼ਬਦ ਕੀਰਤਨ ਤੇ ਇਕ ਰਸ ਪਰਮੇਸ਼ਰ ਦੀ ਬਾਣੀ ਦਾ ਉਚਾਰਨ ਹੁੰਦਾ ਹੈ।

**ਤਹ ਚੰਦੁ ਨ ਸੂਰਜੁ; ਪਉਣੁ ਨ ਪਾਣੀ ॥**

ਤਹ = ਉਥੇ ਸਤਸੰਗਤ ਵਿਚ ਚੰਦਰਮਾ ਦੇ ਵਰਤ ਤੇ ਸੂਰਜ ਦੇ ਵਰਤ ਰੱਖਣ ਦੀ ਲੋੜ ਨਹੀਂ ਹੈ **ਵਾ:** ਚੰਦਰ ਗ੍ਰਹਿਣ, ਸੂਰਜ ਗ੍ਰਹਿਣ ਮੰਨਣ ਦੀ ਲੋੜ ਨਹੀਂ ਹੈ ਅਤੇ ਨਾ ਹੀ ਦਸਮੇਂ ਦੁਆਰ ਵਿਚ ਸੁਆਸ ਚੜ੍ਹਾਉਣ ਦੀ ਲੋੜ ਹੈ ਅਤੇ ਨਾ ਹੀ ਪਾਣੀ ਵਿਚ ਖੜ ਕੇ ਜਲ ਧਾਰੇ ਕਰਨ ਦੀ ਲੋੜ ਹੈ।

**ਅਥਵਾ** ਉੱਥੇ ਸਤਸੰਗਤ ਵਿਚ ਚੰਦਰਮਾ ਦੀ ਨਿਆਈਂ ਸਤੋਗੁਣ ਤੇ ਸੂਰਜ ਦੀ ਨਿਆਈਂ ਤਮੋਗੁਣ ਵੀ ਨਹੀਂ ਹੈ ਤੇ ਪਉਣ ਦੀ ਨਿਆਈਂ ਰਜੋਗੁਣ ਵੀ ਨਹੀਂ ਹੈ ਤੇ ਪਦਾਰਥਾਂ ਰੂਪੀ ਪਾਣੀ ਵੀ ਨਹੀਂ ਹੈ।

**ਵਾ:** ਉਥੇ ਮਾਇਆ ਦਾ ਮੋਹ ਰੂਪੀ ਚੰਦਰਮਾ ਤੇ ਤਮੋਗੁਣ ਰੂਪੀ ਸੂਰਜ ਵੀ ਨਹੀਂ ਹੈ ਤੇ ਨਾ ਹੀ ਪਾਣੀ ਨਾਲ ਜਲਧਾਰੇ ਆਦਿ ਕਰਨ ਦੀ ਉਪਾਸ਼ਨਾ ਹੈ ਅਤੇ ਨਾ ਹੀ ਦਸਮੇਂ ਦੁਆਰ ਵਿਚ ਪ੍ਰਾਣ ਚੜ੍ਹਾਈਦੇ ਹਨ।

**ਸਾਖੀ ਜਾਗੀ; ਗੁਰਮੁਖਿ ਜਾਣੀ ॥੨॥**

ਜਿਸ ਦੇ ਹਿਰਦੇ ਵਿਚ ਗੁਰ ਸਾਖੀ = ਸਿੱਖਿਆ ਨੂੰ ਧਾਰਨ ਦੀ ਇੱਛਾ ਜਾਗੀ = ਜਾਗ ਪਈ ਹੈ ਜਾਂ ਜਿਸ ਦੇ ਅੰਦਰ ਪ੍ਰਭੂ ਪ੍ਰਾਪਤੀ ਵਾਲੀ ਗੁਰ ਸਿੱਖਿਆ ਜਾਗ ਪਈ ਹੈ, ਉਸ ਗੁਰਮੁਖ ਜਨ ਨੇ ਪਰਮੇਸ਼ਰ ਦੇ ਤਾਈਂ ਜਾਣੀ = ਜਾਣ ਲਿਆ ਹੈ।

**ਅਥਵਾ** ਜਿਸ ਦੀ ਬੁੱਧੀ ਗੁਰ ਸਿੱਖਿਆ ਦੁਆਰਾ ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਅਵਸਥਾ ਵਿਚ ਜਾਗ ਪਈ ਹੈ, ਉਸ ਨੇ ਗੁਰਮੁਖ ਦੀ ਰੀਤੀ ਨੂੰ ਜਾਣਿਆ ਹੈ **ਵਾ:** ਜਿਸ ਦੀ ਬਿਰਤੀ ਗੁਰ ਸਿੱਖਿਆ ਦੁਆਰਾ ਗਿਆਨ ਅਵਸਥਾ ਵਿਚ ਜਾਗੀ ਹੈ, ਉਸ ਗੁਰਮੁਖ ਨੇ ਸਤਸੰਗਤ ਦੀ ਮਹਿਮਾ ਜਾਣੀ ਹੈ ॥੨॥

**ਉਪਜੈ ਗਿਆਨੁ; ਦੁਰਮਤਿ ਛੀਜੈ ॥ ਅੰਮ੍ਰਿਤ ਰਸਿ; ਗਗਨੰਤਰਿ ਭੀਜੈ ॥**

ਜਿਸ ਵੇਲੇ ਸਤਸੰਗਤ ਦਾ ਸਦਕਾ ਬ੍ਰਹਮ ਗਿਆਨ ਹਿਰਦੇ ਵਿਚ ਉਪਜੈ = ਪੈਦਾ ਹੋ ਜਾਂਦਾ ਹੈ, ਉਸ ਵੇਲੇ ਦੁਰਮਤਿ = ਖੋਟੀ ਮੱਤ ਨਾਸ਼ ਹੋ ਜਾਂਦੀ ਹੈ।

ਜੋ ਸਤਸੰਗਤ ਦੇ ਵਿਚ ਨਾਮ ਅੰਮ੍ਰਿਤ ਦਾ ਰਸ ਹੈ, ਇਸ ਵਿਚ (ਗਗਨ + ਅੰਤਰਿ) ਗਗਨ = ਹਿਰਦਾ ਅੰਤਰਿ = ਅੰਦਰੋਂ ਭੀਜੈ = ਭਿੱਜ ਜਾਂਦਾ ਹੈ **ਵਾ:** ਜੋ ਚਿਦਾਕਾਸ਼ ਰੂਪੀ ਬ੍ਰਹਮ ਸਾਰਿਆਂ ਦੇ ਅੰਦਰ ਹੈ, ਉਸ ਵਿਚ ਮਨ ਭੀਜੈ = ਭਿੱਜ, ਮੰਨ ਜਾਂਦਾ ਹੈ, ਐਸਾ ਸਤਸੰਗਤ ਦੇ ਵਿਚ ਨਾਮ ਅੰਮ੍ਰਿਤ ਰਸ ਹੈ।

**ਏਸੁ ਕਲਾ; ਜੋ ਜਾਣੈ ਭੇਉ ॥ ਭੇਟੈ ਤਾਸੁ; ਪਰਮ ਗੁਰਦੇਉ ॥੩॥**

ਏਸੁ = ਇਸ ਨਾਮ ਅੰਮ੍ਰਿਤ ਦੀ ਕਲਾ = ਸ਼ਕਤੀ ਦਾ **ਵਾ:** ਗੁਰਮਤ ਦੀ ਕਲਾ ਦਾ ਜੋ ਗੁਰਾਂ ਦੁਆਰਾ ਭੇਦ ਜਾਣ ਲੈਂਦਾ ਹੈ।

ਉਸ ਨੂੰ ਸਭ ਤੋਂ ਪਰਮ = ਵੱਡਾ ਗੁਰਦੇਉ = ਗੁਰਦੇਵ ਪਰਮੇਸ਼ਰ ਭੇਟੈ = ਮਿਲ ਜਾਂਦਾ ਹੈ ॥੩॥

**ਦਸਮ ਦੁਆਰਾ; ਅਗਮ ਅਪਾਰਾ; ਪਰਮ ਪੁਰਖ ਕੀ ਘਾਟੀ ॥**

ਪੰਜਾਂ ਤੱਤਾਂ ਦੀ ਧਾਰਨਾ ਤੇ ਪੰਜ ਸਤ ਸੰਤੋਖ ਆਦਿ ਸ਼ੁੱਭ ਗੁਣਾਂ ਦੇ ਸਹਿਤ ਜਿਸ ਦਾ ਦਸਵਾਂ ਦੁਆਰ

ਬਣਿਆ ਹੋਇਆ ਹੈ, ਇਹੋ ਹੀ ਅਗਮ = ਮਨ ਦੇ ਸੰਕਲਪਾਂ ਵਿਕਲਪਾਂ ਤੋਂ ਰਹਿਤ, ਅਪਾਰਾ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ, ਸਭ ਤੋਂ ਪਰਮ = ਵੱਡੇ ਪੁਰਖ = ਪੂਰਨ ਪਰਮੇਸ਼ਰ ਦੇ ਗਿਆਨ ਦੀ ਪ੍ਰਾਪਤੀ ਦੀ ਘਾਟੀ ਹੈ।

**ਊਪਰਿ ਹਾਟੁ ਹਾਟ ਪਰਿ ਆਲਾ; ਆਲੇ ਭੀਤਰਿ ਥਾਤੀ ॥੪॥**

ਸਭ ਖੰਡਾਂ ਰੂਪੀ ਹੱਟ ਦੇ ਉਪਰ ਭਾਰਤ ਖੰਡ ਰੂਪੀ ਹੱਟ ਹੈ, ਭਾਰਤ ਖੰਡ ਰੂਪੀ ਹੱਟ ਦੇ ਉਪਰ ਮਨੁੱਖਾ ਜਨਮ ਰੂਪ ਹੱਟ ਹੈ ਅਤੇ ਮਨੁੱਖਾ ਜਨਮ ਰੂਪੀ ਹੱਟ ਦੇ ਉਪਰ ਸਤਸੰਗਤ ਰੂਪੀ ਆਲਾ ਹੈ, ਸਤਸੰਗਤ ਰੂਪੀ ਆਲੇ ਦੇ ਵਿਚ ਬ੍ਰਹਮ ਵਿੱਦਿਆ ਰੂਪੀ ਥੈਲੀ ਰੱਖੀ ਹੋਈ ਹੈ॥੪॥

**ਜਾਗਤੁ ਰਹੈ; ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ; ਸਮਾਧਿ ਪਲੋਵੈ ॥**

ਜੋ ਗਿਆਨ ਅਵਸਥਾ ਵਿਚ ਜਾਗਤੁ = ਜਾਗਦਾ ਰਹੈ = ਰਹਿੰਦਾ ਹੈ, ਸੁ = ਉਹ ਕਬਹੁ = ਕਦੇ ਵੀ ਮੋਹ ਜਾਂ ਅਵਿੱਦਿਆ ਰੂਪੀ ਨੀਂਦ ਵਿਚ ਨਹੀਂ ਸੌਂਦਾ **ਵਾ:** ਕਦੇ ਵੀ ਆਲਸੀ, ਪ੍ਰਮਾਦੀ ਹੋ ਕੇ ਗੁਰ ਉਪਦੇਸ਼ ਨੂੰ ਨਾ ਕਮਾਉਣ ਰੂਪ ਨਹੀਂ ਸੌਂਦਾ।

ਤੀਨਿ = ਤਿੰਨ ਗੁਣ, ਰਜੋ, ਤਮੋ, ਸਤੋ ਅਤੇ ਤਿਲੋਕ = ਤਿੰਨ ਲੋਕ = ਦੇਵ ਲੋਕ, ਮਾਤ ਲੋਕ, ਪਤਾਲ ਲੋਕ **ਵਾ:** ਤਿੰਨੇ ਤਿਲਕਾਂ ਕਰਤਾ, ਕਰਮ, ਕਿਰਿਆ ਅਤੇ ਤਿੰਨੇ ਧਿਆਤਾ, ਧਿਆਨ, ਧੇਯ **ਵਾ:** ਤਿੰਨੇ ਗਿਆਤਾ, ਗਿਆਨ, ਗੇਯ, ਤਿੰਨੇ ਪ੍ਰਮਾਤਾ, ਪ੍ਰਮਾਣ, ਪ੍ਰਮੇਯ **ਵਾ:** ਜੋ ਤਿੰਨ ਲੋਕਾਂ ਤੇ (ਤਿ + ਲੋਕ) ਤਿ = ਤਿੰਨੇ ਜਾਗ੍ਰਤ, ਸੁਪਨ, ਸੁਖੋਪਤ ਦਾ ਲੋਕ = ਪ੍ਰਕਾਸ਼ ਰੂਪ ਹੈ, ਉਸ ਵਿਚ ਨਿਰਵਿਕਲਪ ਸਮਾਧੀ ਲਾ ਕੇ ਇਨ੍ਹਾਂ ਦਾ ਪਲੋਵੈ = ਅਲੋਪ, ਅਭਾਵ ਕਰ ਦੇਵੇ।

**ਬੀਜ ਮੰਤ੍ਰੁ ਲੈ; ਹਿਰਦੈ ਰਹੈ ॥ ਮਨੂਆ ਉਲਟਿ; ਸੁੰਨ ਮਹਿ ਗਹੈ ॥੫॥**

ਜੋ ਸਭ ਮੰਤ੍ਰਾਂ ਦਾ ਮੂਲ ਸਤਿਨਾਮ ਰੂਪੀ ਬੀਜ ਮੰਤ੍ਰ ਲੈ ਕੇ ਆਪਣੇ ਹਿਰਦੇ ਵਿਚ ਹਰ ਵਕਤ ਜਪਦਾ ਰਹਿੰਦਾ ਹੈ। ਅਤੇ

ਮਨ ਨੂੰ ਸੰਸਾਰ ਵੱਲੋਂ ਉਲਟਾ ਕੇ ਸੁੰਨ = ਅਫੁਰ ਰੂਪ ਪਰਮੇਸ਼ਰ ਵਿਚ ਲਾਉਣ ਰੂਪ ਗਹੈ = ਪਕੜਨਾ ਕਰਦਾ ਹੈ **ਵਾ:** ਪਰਮੇਸ਼ਰ ਵਿਚ ਗਹੈ = ਗੁੰਥਨ ਭਾਵ ਜੋੜਨਾ ਕਰਦਾ ਹੈ॥੫॥

**ਜਾਗਤੁ ਰਹੈ; ਨ ਅਲੀਆ ਭਾਖੈ ॥ ਪਾਂਚਉ ਇੰਦ੍ਰੀ; ਬਸਿ ਕਰਿ ਰਾਖੈ ॥**

ਹਰ ਵਕਤ ਗਿਆਨ ਅਵਸਥਾ ਵਿਚ ਜਾਗਦਾ ਰਹਿਣਾ ਕਰੇ ਤਾਂ ਕਿ ਅਲੀਆ = ਇੰਦ੍ਰੀਆਂ ਵਿਸ਼ਿਆਂ ਵੱਲ ਨਾ ਭਾਖੈ = ਭੱਖਣ ਭਾਵ ਇੰਦ੍ਰੀਆਂ ਕਦੇ ਵਿਸ਼ਿਆਂ ਦੇ ਪਰਾਇਣ ਨਾ ਹੋਣ।

ਪਾਂਚਉ = ਪੰਜੇ ਕਰਮ ਇੰਦ੍ਰੀਆਂ ਨੂੰ ਬਸਿ = ਕਾਬੂ ਵਿਚ ਕਰਿ = ਕਰਕੇ ਰਾਖੈ = ਰੱਖਣਾ ਕਰੇ, ਭਾਵ ਹੱਥਾਂ ਦੇ ਨਾਲ ਚੋਰੀ ਨਾ ਕਰੇ, ਪੈਰਾਂ ਦੇ ਨਾਲ ਕੁਸੰਗਤ ਵਿਚ ਨਾ ਜਾਵੇ, ਰਸਨਾ ਨਾਲ ਝੂਠ ਨਾ ਬੋਲੇ, ਆਦਿ।

**ਗੁਰ ਕੀ ਸਾਖੀ; ਰਾਖੈ ਚੀਤਿ ॥ ਮਨੁ ਤਨੁ ਅਰਪੈ; ਕ੍ਰਿਸਨ ਪਰੀਤਿ ॥੬॥**

ਗੁਰੂ ਸਾਹਿਬ ਜੀ ਦੀ ਨਾਮ ਅੰਮ੍ਰਿਤ ਦੀ ਸਾਖੀ = ਸਿੱਖਿਆ ਨੂੰ ਹਰ ਵਕਤ ਚੀਤਿ = ਚਿੱਤ ਵਿਚ ਵਸਾ ਕੇ ਰਾਖੈ = ਰੱਖਣਾ ਕਰੇ।

ਕ੍ਰਿਸਨ = ਪਰਮੇਸ਼ਰ ਦੀ ਪ੍ਰੀਤੀ ਵਿਚ ਆਪਣਾ ਮਨ ਤੇ ਤਨ ਅਰਪਨਾ ਕਰੇ॥੬॥

**ਕਰ ਪਲਵ; ਸਾਖਾ ਬੀਚਾਰੇ ॥ ਅਪਨਾ ਜਨਮੁ; ਨ ਜੂਐ ਹਾਰੇ ॥**

ਜੋ ਗੁਰੂ ਸਾਹਿਬ ਜੀ ਦੀ ਸਾਖਾ = ਸਿੱਖਿਆ ਦੀ ਵੀਚਾਰ ਕਰਨੀ ਹੈ, ਇਸ ਨੂੰ ਪਲਵ = ਜਹਾਜ਼ ਰੂਪ ਬਣਾਉਣਾ ਕਰੇ, ਤਦ ਸੰਸਾਰ-ਸਮੁੰਦ੍ਰ ਤੋਂ ਪਾਰ ਹੋ ਕੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਈਦਾ ਹੈ।

ਆਪਣਾ ਮਨੁੱਖਾ ਜਨਮ ਵਿਸ਼ਿਆਂ ਰੂਪੀ ਜੂਏ ਵਿਚ ਨਾ ਹਾਰਨਾ ਕਰੇ।

**ਅਸੁਰ ਨਦੀ ਕਾ; ਬੰਧੈ ਮੂਲੁ ॥ ਪਛਿਮ ਫੇਰਿ; ਚੜਾਵੈ ਸੂਰੁ ॥**

ਅਸੁਰ = ਆਸੁਰੀ ਸੰਪਦਾ ਰੂਪ ਨਦੀ ਦਾ ਮੂਲੁ = ਮੁੱਢ **ਵਾ:** ਕਾਰਨ ਰੂਪ ਜੋ ਅਗਿਆਨ ਹੈ, ਇਸ ਨੂੰ ਦੈਵੀ ਸੰਪਦਾ ਦੇ ਨਾਲ ਬੰਧੈ = ਬੰਨ੍ਹਣਾ, ਰੋਕਣਾ ਕਰੇ **ਵਾ:** ਕੁਸੰਗਤ ਰੂਪੀ ਆਸੁਰੀ ਸੰਪਦਾ ਦੀ ਨਦੀ ਨੂੰ ਮੁੱਢ ਭਾਵ ਜਨਮ ਤੋਂ ਲੈ ਕੇ ਬੰਨ੍ਹਣਾ, ਰੋਕਣਾ ਕਰੇ ਭਾਵ ਕਦੇ ਵੀ ਕੁਸੰਗਤ ਨਾ ਕਰੇ।

ਜਿਹੜਾ ਕੁਸੰਗਤ ਕਰਨ ਵੱਲੋਂ ਪਛਿਮ = ਪਿੱਛੇ ਹੱਟਣਾ ਹੈ **ਵਾ:** ਸੰਸਾਰ ਵੱਲੋਂ ਪਿੱਛੇ ਹਟਾ ਕੇ ਮਨ ਨੂੰ ਵਾਹਿਗੁਰੂ ਦੇ ਵੱਲ ਫੇਰ ਕੇ ਗਿਆਨ ਰੂਪ ਸੂਰਜ ਵਿਚ ਬਿਰਤੀ ਨੂੰ ਚੜ੍ਹਾਉਣਾ ਕਰੇ।

**ਅਜਰੁ ਜਰੈ; ਸੁ ਨਿਝਰੁ ਝਰੈ ॥ ਜਗੰਨਾਥ ਸਿਉ; ਗੋਸਟਿ ਕਰੈ ॥੭॥**

ਜੋ ਅਜਰੁ = ਨਾ ਜਰੇ ਜਾਣ ਵਾਲੇ ਕਾਮ ਕ੍ਰੋਧ ਆਦਿਕਾਂ ਨੂੰ ਸਮ-ਦਮ ਸਾਧਨਾ ਨਾਲ ਜਰੈ = ਸਾੜਨਾ, ਰੋਕਣਾ ਕਰਦਾ ਹੈ, ਸੁ = ਉਸ ਦੇ ਅੰਦਰ ਇਕ ਰਸ ਨਾਮ ਰੂਪੀ ਝਰਨਾ ਝਰਣ ਲੱਗ ਜਾਂਦਾ ਹੈ, ਭਾਵ ਅਜਪਾ ਜਾਪ ਬਾਣੀ ਦਾ ਪ੍ਰਵਾਹ ਚੱਲਣ ਲੱਗ ਜਾਂਦਾ ਹੈ।

ਫੇਰ ਸਤਸੰਗਤ ਦੇ ਵਿੱਚੋਂ ਪ੍ਰਗਟ ਹੋਣ ਵਾਲੇ ਪਰਮੇਸ਼ਰ ਦੇ ਸਿਉ = ਨਾਲ ਗੋਸਟਿ = ਚਰਚਾ ਕਰਦਾ ਹੈ **ਵਾ:** ਪਿਆਰੀ ਬਾਣੀ ਦੇ ਨਾਲ ਬਚਨ ਬਿਲਾਸ ਕਰਦਾ ਹੈ।

ਅਰਥਾਤ ਜਿਵੇਂ ਪਿੱਛੇ ਸਰਗੁਣ ਸਰੂਪ ਧਾਰ ਕੇ ਪਰਮੇਸ਼ਰ ਆਪਣੇ ਭਗਤਾਂ ਨਾਲ ਬਚਨ ਬਿਲਾਸ ਕਰਦਾ ਸੀ, ਇਉਂ ਸਤਸੰਗਤ ਦੇ ਪ੍ਰਤਾਪ ਸਦਕਾ ਪਰਮੇਸ਼ਰ ਆਪਣੇ ਭਗਤਾਂ ਦੇ ਵੱਸ ਹੋ ਕੇ ਬਚਨ ਬਿਲਾਸ ਵੀ ਕਰਦਾ ਹੈ ਤੇ ਭਗਤਾਂ ਦੇ ਸਾਰੇ ਕਾਰਜ ਵੀ ਕਰਦਾ ਹੈ॥੭॥

**ਚਉਮੁਖ ਦੀਵਾ; ਜੋਤਿ ਦੁਆਰ ॥ ਪਲੂ ਅਨਤ; ਮੂਲੁ ਬਿਚਕਾਰਿ ॥**

ਚਉਮੁਖੀਏ ਦੀਵੇ ਵਾਂਗ ਸਤਸੰਗਤ ਰੂਪੀ ਦੁਆਰੇ ਵਿਚ ਗਿਆਨ ਦਾ ਜੋਤਿ = ਪ੍ਰਕਾਸ਼ ਹੈ **ਵਾ:** ਮਨ, ਬੁੱਧ, ਚਿੱਤ ਹੰਕਾਰ ਇਹ ਚਾਰ ਮੁੱਖ ਦੀਵੇ ਹਨ—ਵੈਰਾਗ, ਬਿਬੇਕ, ਖਟ ਸੰਪਤੀ ਮੋਖ ਇੱਛਾ ਰੂਪ ਚਾਰ ਬੱਤੀਆਂ ਹਨ, ਸ੍ਰਵਣ, ਮੰਨਣ, ਨਿਧਿਆਸਣ ਤੱਤ ਤੂੰ ਦਾ ਸੰਸ਼ੋਧਨ ਰੂਪ ਬੱਤੀਆਂ ਨੂੰ ਜੋਤੀ ਲਾਈ ਹੋਈ ਹੈ ਅਤੇ ਸਤਸੰਗਤ ਰੂਪੀ ਦੁਆਰੇ ਵਿਚ ਗਿਆਨ ਦਾ ਪ੍ਰਕਾਸ਼ ਹੋ ਰਿਹਾ ਹੈ।

ਪੰਜਾਂ ਕੋਸ਼ਾਂ ਰੂਪੀ ਪਲੂ = ਪੱਤਰਿਆਂ ਦੀ ਵੀਚਾਰ ਨੂੰ ਅਨਤ = ਲਾਂਭੇ ਕਰਕੇ ਮੂਲੁ = ਮੁੱਢ, ਕਾਰਨ ਰੂਪ ਚੇਤਨ ਸਰੂਪ ਪਰਮੇਸ਼ਰ ਵਿਚ ਚਿੱਤ ਦੀ ਬਿਰਤੀ ਨੂੰ ਟਿਕਾਉਣਾ ਕਰੇ, ਇਹੋ ਸਤਸੰਗਤ ਵਿੱਚੋਂ ਲਾਭ ਪ੍ਰਾਪਤ ਕਰੇ।

**ਸਰਬ ਕਲਾ ਲੇ; ਆਪੇ ਰਹੈ ॥ ਮਨੁ ਮਾਣਕੁ; ਰਤਨਾ ਮਹਿ ਗੁਹੈ ॥੮॥**

ਸਾਰੀਆਂ ਸ਼ਕਤੀਆਂ ਨੂੰ ਲੈ ਕੇ ਆਪੇ = ਆਪਣੇ ਆਪ ਵਿਚ ਇਸਥਿਤ ਰਹਿਣਾ ਕਰੇ। ਅਤੇ

ਮਨ ਨੂੰ ਮਾਣਕ ਵਤ ਸ਼ੁੱਧ ਕਰਕੇ ਰਤਨਾਂ ਭਾਵ ਵੈਰਾਗ ਆਦਿਕ **ਵਾ:** ਸ਼ੁੱਭ ਗੁਣਾਂ ਰੂਪੀ ਰਤਨਾਂ ਵਿਚ ਗੁੰਦ ਕੇ ਰੱਖਣਾ ਕਰੇ॥੮॥

**ਮਸਤਕਿ ਪਦਮੁ; ਦੁਆਲੈ ਮਣੀ ॥ ਮਾਹਿ ਨਿਰੰਜਨੁ; ਤ੍ਰਿਭਵਣ ਧਣੀ ॥**

ਜਿਸ ਮਸਤਕਿ = ਸ਼੍ਰੋਮਣੀ ਸਤਸੰਗਤ ਰੂਪੀ ਪਦਮੁ = ਕਵਲ ਫੁੱਲ ਦੇ ਆਲੇ-ਦੁਆਲੇ ਕਰੁਣਾ, ਮੈਤਰੀ, ਮੁੱਦਤਾ ਰੂਪ ਮਣੀਆਂ ਹਨ।

ਉਸ ਸਤਸੰਗਤ ਵਿਚ ਤਿੰਨਾਂ ਭਵਨਾਂ ਦਾ ਮਾਲਕ ਨਿਰੰਜਨੁ = ਸ਼ੁੱਧ ਸਰੂਪ ਪਰਮੇਸ਼ਰ ਆਪ ਵੱਸਦਾ ਹੈ।

**ਪੰਚ ਸਬਦ; ਨਿਰਮਾਇਲ ਬਾਜੇ ॥ ਢੁਲਕੇ ਚਵਰ; ਸੰਖ ਘਨ ਗਾਜੇ ॥**

ਉਥੇ ਸਿਰੰਦਾ, ਜੋੜੀ, ਢੋਲਕੀ, ਰਬਾਬ ਸਿਤਾਰ ਆਦਿ ਪੰਜ ਸ਼ਬਦ ਉੱਜਲ ਪਰਮੇਸ਼ਰ ਦੇ ਜਸ ਦੇ

ਸਤਸੰਗਤ ਵਿਚ ਵਾਜੇ ਵੱਜਦੇ ਹਨ **ਵਾ:** ਸਤਸੰਗਤ ਵਿਚ ਉੱਜਲ ਪੰਚ = ਚੇਤਨ ਸਬਦ = ਬ੍ਰਹਮ ਦਾ ਜਸ ਉਚਾਰਨ ਹੁੰਦਾ ਹੈ।

ਉਥੇ ਜਸ ਰੂਪੀ ਚੌਰ ਝੂਲਦਾ ਹੈ, ਸੰਖ ਦੀ ਨਿਆਈਂ ਕੀਰਤਨ ਦੀ ਧੁਨੀ ਵੱਜਦੀ ਹੈ ਅਤੇ ਬੱਦਲ ਗਰਜਨ ਵਾਂਗ ਪਰਮੇਸ਼ਰ ਦੀ ਪ੍ਰਾਪਤੀ ਦੇ **ਵਾ:** ਗਿਆਨ ਦੇ ਆਨੰਦ ਦੀ ਗਰਜ ਪੈਂਦੀ ਹੈ **ਵਾ:** ਘਨ = ਇਕ ਰਸ ਪ੍ਰਭੂ ਦੀ ਪ੍ਰਾਪਤੀ ਕਰਾਉਣ ਵਾਲੇ ਗਿਆਨ ਦੀ ਗਰਜ ਪੈ ਰਹੀ ਹੈ **ਵਾ:** ਇਕ ਰਸ ਪਰਮੇਸ਼ਰ ਗਾਜੇ = ਪ੍ਰਗਟ ਹੋ ਰਿਹਾ ਹੈ।

**ਦਲਿ ਮਲਿ ਦੈਤਹੁ; ਗੁਰਮੁਖਿ ਗਿਆਨੁ ॥ ਬੇਣੀ ਜਾਚੈ; ਤੇਰਾ ਨਾਮੁ ॥੯॥੧॥**

ਜਿਸ ਨੇ ਕਾਮ ਕ੍ਰੋਧ ਆਦਿ ਦੈਂਤਾਂ ਨੂੰ ਦਲ ਮਲ ਦਿੱਤਾ ਹੈ, ਉਸ ਗੁਰਮੁਖ ਨੂੰ ਸਤਸੰਗਤ ਦੇ ਵਿੱਚੋਂ ਪਰਮੇਸ਼ਰ ਦੀ ਪ੍ਰਾਪਤੀ ਦਾ ਗਿਆਨ ਹੋਇਆ ਹੈ।

ਭਗਤ ਬੇਣੀ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਮੈਂ ਤਾਂ ਇਕ ਤੇਰਾ ਨਾਮ ਜਪਣਾ ਹੀ ਮੰਗਦਾ ਹਾਂ ॥੯॥੧॥

## ਰਾਮਕਲੀ ਰਾਗ ਵਿਚ ਆਈ ਬਾਣੀ ਦੇ ਸ਼ਬਦਾਂ ਦੀ ਗਿਣਤੀ ਇਸ ਪ੍ਰਕਾਰ ਹੈ :

| | |
|---|---|
| ਮਹਲਾ ੧ ਦੇ ਸ਼ਬਦ | ੧੧ |
| ਮਹਲਾ ੩ ਦਾ ਸ਼ਬਦ | ੧ |
| ਮਹਲਾ ੪ ਦੇ ਸ਼ਬਦ | ੬ |
| ਮਹਲਾ ੫ ਦੇ ਸ਼ਬਦ | ੫੮ |
| ਮਹਲਾ ੫ ਦੀਆਂ ਪੜਤਾਲਾਂ ਦੇ ਸ਼ਬਦ | ੨ |
| ਮਹਲਾ ੯ ਦੇ ਸ਼ਬਦ | ੩ |
| ਇਨ੍ਹਾਂ ਸ਼ਬਦਾਂ ਦਾ ਕੁੱਲ ਜੋੜ | ੮੧ |
| ਮਹਲਾ ੧ ਦੀਆਂ ਅਸਟਪਦੀਆਂ | ੯ |
| ਮਹਲਾ ੩ ਦੀਆਂ ਅਸਟਦੀਆਂ | ੫ |
| ਮਹਲਾ ੫ ਦੀਆਂ ਅਸਟਪਦੀਆਂ | ੮ |
| ਅਸਟਪਦੀਆਂ ਦਾ ਕੁੱਲ ਜੋੜ | ੨੨ |
| ਮਹਲਾ ੩ ਅਨੰਦੁ ਸਾਹਿਬ ਦੀਆਂ ਪਉੜੀਆਂ | ੪੦ |
| ਰਾਮਕਲੀ ਸਦੁ ਦੀਆਂ ਪਉੜੀਆਂ | ੬ |
| ਮਹਲਾ ੫ ਦੇ ਛੰਤਾਂ ਵਿਚ ਸਲੋਕ | ੪ |
| ਮਹਲਾ ੫ ਦੇ ਛੰਤ | ੮ |
| ਮਹਲਾ ੫ ਦੀਆਂ ਰੁੱਤਾਂ ਦੇ ਸਲੋਕ ਤੇ ਛੰਤ | ੧੬ |
| ਅਨੰਦੁ ਸਾਹਿਬ ਤੇ ਛੰਤਾਂ ਦਾ ਜੋੜ | ੭੪ |

ਜਿਨ੍ਹਾਂ ਉੱਤੇ ਸਲੋਕ ਤੇ ਛੰਤ ਲਿਖਿਆ ਹੋਇਆ ਹੈ, ਉਸ ਹਿਸਾਬ ਨਾਲ ੧੬ ਬਣਦੇ ਹਨ, ਜਿਨ੍ਹਾਂ

ਉੱਤੇ ਸਿਰਲੇਖ ਕੁਝ ਨਹੀਂ ਹੈ, ਪਰ ਅੰਕ ਲੱਗਿਆ ਹੋਇਆ ਹੈ, ਉਹ ਸਲੋਕ ਅੱਠ (੮) ਹਨ, ਪਰ ਉਨ੍ਹਾਂ ਦੀ ਗਿਣਤੀ ਨਹੀਂ ਲਿਖੀ।

| | |
|---|---|
| ਦਖਣੀ ਓਅੰਕਾਰੁ ਦੀਆਂ ਪਉੜੀਆਂ | ੫੪ |
| ਸਿਧ ਗੋਸਟਿ ਦੀਆਂ ਪਉੜੀਆਂ | ੭੩ |
| ਇਨ੍ਹਾਂ ਪਉੜੀਆਂ ਦਾ ਜੋੜ | ੧੨੭ |

| | |
|---|---|
| ਪਹਿਲੀ ਵਾਰ ਦੇ ਸਲੋਕ | ੧੯ |
| ਪਹਿਲੀ ਵਾਰ ਦੇ ਮਹੱਲੇ | ੩੧ |
| ਪਹਿਲੀ ਵਾਰ ਦੀਆਂ ਪਉੜੀਆਂ | ੨੧ |
| ਭਗਤ ਕਬੀਰ ਦੇ ਸਲੋਕ | ੨ |
| ਇਨ੍ਹਾਂ ਸਲੋਕਾਂ ਮਹੱਲਿਆ ਤੇ ਪਉੜੀਆਂ ਦਾ ਜੋੜ | ੭੩ |

| | |
|---|---|
| ਦੂਜੀ ਵਾਰ ਦੇ ਸਲੋਕ | ੨੨ |
| ਦੂਜੀ ਵਾਰ ਦੇ ਮਹਲੇ | ੨੨ |
| ਦੂਜੀ ਵਾਰ ਦੀਆਂ ਪਉੜੀਆਂ | ੨੨ |
| ਇਨ੍ਹਾਂ ਸਲੋਕਾਂ, ਮਹੱਲਿਆਂ ਤੇ ਪਉੜੀਆਂ ਦਾ ਜੋੜ | ੬੬ |

| | |
|---|---|
| ਸਤੇ ਬਲਵੰਡ ਦੀ ਵਾਰ ਦੀਆਂ ਪਉੜੀਆਂ | ੮ |

| | |
|---|---|
| ਭਗਤ ਕਬੀਰ ਜੀ ਦੇ ਸ਼ਬਦ | ੧੨ |
| ਭਗਤ ਨਾਮਦੇਵ ਜੀ ਦੇ ਸ਼ਬਦ | ੪ |
| ਭਗਤ ਰਵਿਦਾਸ ਜੀ ਦਾ ਸ਼ਬਦ | ੧ |
| ਭਗਤ ਬੇਣੀ ਜੀ ਦਾ ਸ਼ਬਦ | ੧ |
| ਭਗਤਾਂ ਦੀ ਬਾਣੀ ਦੇ ਕੁੱਲ ਸ਼ਬਦ | ੧੮ |

ਰਾਮਕਲੀ ਰਾਗੁ ਵਿਚ ਆਏ ਕੁੱਲ ਸ਼ਬਦਾਂ ਦਾ ਜੋੜ (੪੬੯) ਹੈ।

[ਰਾਗੁ ਰਾਮਕਲੀ ਸਮਾਪਤੰ]